ਅੱਜ ਤਕ ਦੀਆਂ ਛਪ ਚੁਕੀਆਂ ਸਾਰੀਆਂ ਜਨਮ ਸਾਖੀਆਂ ਨਾਲੋਂ ਸ਼ੁੱਧ

# ਭਾਈ ਬਾਲੇ ਵਾਲੀ

# ਸ੍ਰੀ ਗੁਰੂ ਨਾਨਕ ਦੇਵ ਜੀ ਦੀ

# ਜਨਮ ਸਾਖੀ



ਪੰਜੇ ਸਾਹਿਬ ਦੀ ਸਾਖੀ ਅਤੇ ਦਸਾਂ ਪਾਤਿਸ਼ਾਹੀਆਂ ਦੀਆਂ

ਜੀਵਨੀਆਂ ਸਹਿਤ, ਸੰਪੂਰਨ ਸਾਖੀਆਂ ਦਰਜ ਹਨ।



ੴ ਸਤਿਗੁਰ ਪ੍ਰਸਾਦਿ॥



ਅੱਜ ਤਕ ਦੀਆਂ ਛਪ ਚੁਕੀਆਂ ਸਾਰੀਆਂ ਜਨਮ ਸਾਖੀਆਂ ਨਾਲੋਂ ਸ਼ੁੱਧ

# ਭਾਈ ਬਾਲੇ ਵਾਲੀ

## ਸ੍ਰੀ ਗੁਰੂ ਨਾਨਕ ਦੇਵ ਜੀ ਦੀ

# ਜਨਮ ਸਾਖੀ

ਪੰਜੇ ਸਾਹਿਬ ਦੀ ਸਾਖੀ ਅਤੇ ਦਸਾਂ ਪਾਤਿਸ਼ਾਹੀਆਂ ਦੀਆਂ ਜੀਵਨੀਆਂ ਸਹਿਤ, ਸੰਪੂਰਨ ਸਾਖੀਆਂ ਦਰਜ ਹਨ।

ਪ੍ਰਕਾਸ਼ਕ:



ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

੧ੴ ਸਤਿਗੁਰ ਪ੍ਰਸਾਦਿ॥

# ਤਤਕਰਾ

-0--0--0-

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

# ਅਥ ਜਨਮ ਸਾਖੀ
# ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਲਿਖਜਤੇ

ਸ੍ਰੀ ਵਾਹਿਗੁਰੂ ਜੀ ਸਹਾਇ॥ ਸੰਮਤ ੧੫੯੭ ਮਿਤੀ ਵੈਸਾਖ ਸੁਦੀ ਪੰਚਮੀ ਨੂੰ ਪੈੜੇ ਮੋਖੇ ਸੁਲਤਾਨ ਪੁਰ ਦੇ ਖਤਰੇਟੇ ਨੇ ਪੋਥੀ ਲਿਖੀ॥ ਇਕ ਦਿਨ ਗੁਰੂ ਅੰਗਦ ਜੀ ਖਡੂਰ ਵਿੱਚ ਬੈਠੇ ਸ੍ਰੀ ਗੁਰੂ ਨਾਨਕ ਜੀ ਕੇ ਪਰੇਮ ਕਾ ਵਿਯੋਗ ਹੋਣੇ ਕਰ ਧਿਆਨ ਵਿੱਚ ਮਗਨ ਬੈਠੇ ਸੇ ਤਾਂ ਸ੍ਰੀ ਗੁਰੂ ਅੰਗਦ ਜੀ ਦੇ ਮਨ ਵਿੱਚ ਇਹ ਫੁਰੀ ਜੋ ਮੇਰੇ ਸਤਿਗੁਰੂ ਨਾਨਕ ਜੀ ਪੂਰਨ ਪੁਰਖ ਸੇ ਉਸ ਵਿੱਚ ਅਤੇ ਪ੍ਰਮੇਸ਼ਰ ਵਿੱਚ ਭੇਦ ਕੁਛ ਨਾਹੀਂ ਸੀ ਦੇਖਾਂ ਮੇਰੇ ਗੁਰੂ ਜਨਮ ਕਿਸ ਰੌਂਸ ਲੀਤਾ ਹੈ। ਕੋਈ ਐਸਾ ਸਿੱਖ ਹੋਵੇ ਜੋ ਗੁਰੂ ਜੀ ਕੀ ਕਥਾ ਸੁਣਾਵੇ ਤਾਂ ਭਾਈ ਬੁਢਾ ਜੀ ਬੋਲਿਆ, ਗੁਰੂ ਜੀ ਐਸਾ ਸਿੱਖ ਤੋ ਬਾਲਾ ਸੰਧੂ ਹੈ ਤਲਵੰਡੀ ਰਾਇ ਭੋਇ ਦੀ ਰਹਿੰਦਾ ਹੈ ਓਹ ਅਤੇ ਮਰਦਾਨਾ ਦੋਵੇਂ ਸ੍ਰੀ ਗੁਰੂ ਨਾਨਕ ਜੀ ਦੇ ਨਾਲ ਰਹੇ ਹਨ ਉਹਨਾਂ ਸਭ ਕੌਤਕ ਦੇਖੇ ਹੈਨ ਉਸ ਨੂੰ ਆਪ ਬੁਲਾਵੋ ਉਹ ਸਭ ਕਥਾ ਸੁਣਾਵੇਗਾ। ਜਾਂ ਇਹ ਬ੍ਰਿਤਾਂਤ ਖਡੂਰ ਵਿੱਚ ਹੋਇਆ ਤਾਂ ਗੁਰੂ ਅੰਗਦ ਜੀ ਮਨ ਵਿੱਚ ਬਾਲੇ ਨੂੰ ਯਾਦ ਕੀਤਾ ਤਾਂ ਤਲਵੰਡੀ ਵਿੱਚ ਭਾਈ ਬਾਲਾ ਬੈਠਾ ਸੀ ਤੇ ਸ੍ਰੀ ਗੁਰੂ ਨਾਨਕ ਜੀ ਦੀਆਂ ਬਾਰਤਾ ਸਿੱਖਾਂ ਨਾਲ ਕਰਦਾ ਸੀ ਤਾਂ ਬਾਲੇ ਆਖਿਆ ਭਾਈ ਸ੍ਰੀ ਗੁਰੂ ਨਾਨਕ ਜੀ ਤਾਂ ਬੈਕੁੰਠ ਧਾਮ ਨੂੰ ਗਏ ਆਪਣੇ ਅਸਥਾਨ ਕਿਸ ਨੂੰ ਬੈਠਾ ਗਏ ਹੈਨ? ਤਾਂ ਇਕ ਸਿੱਖ ਬੋਲਿਆ ਭਾਈ ਕਿਸੇ ਪਾਸੋਂ ਸੁਣਿਆਂ ਹੈ ਜੋ ਇਕ ਸ੍ਰੀ ਅੰਗਦ ਨਾਮ ਖੱਤ੍ਰੀ ਹੈ ਤ੍ਰਿਹਣ ਜਾਤਿ ਹੈ ਫੇਰੂ ਦਾ ਪੁੱਤਰ ਹੈ ਓਸਨੂੰ ਬਾਬਾ ਨਾਨਕ ਜੀ ਆਪਣੇ ਅਸਥਾਨ ਤੇ ਬੈਠਾ ਗਏ ਹੈਨ। ਭਾਈ ਬਾਲਾ ਏਹੋ ਚਾਹੁੰਦਾ ਸੀ ਜੋ ਗੁਰੂ ਪ੍ਰਗਟ ਹੋਵੇ ਤਾਂ ਦਰਸ਼ਨ ਕਰਨ ਜਾਈਏ ਜਿਸ ਵੇਲੇ ਭਾਈ ਬਾਲੇ ਸੁਣਿਆਂ ਜੋ ਸ੍ਰੀ ਗੁਰੂ ਅੰਗਦ ਜੀ ਗੁਰੂ ਹੋਇਆ ਹੈ ਖਡੂਰ ਵਿੱਚ ਰਹਿੰਦਾ ਹੈ ਇਹ ਸੁਣਕੇ ਭਾਈ ਬਾਲਾ ਸ੍ਰੀ ਗੁਰੂ ਅੰਗਦ ਜੀ ਦੇ ਦਰਸ਼ਨ ਨੂੰ ਆਇਆ ਜੋ ਕੁਝ ਸ਼ਕਤਆਹੀ ਸੁ ਪ੍ਰਸ਼ਾਦਿ ਭੇਟਾ ਲੈ ਆਇਆ ਖਡੂਰ ਆ ਪਹੁੰਚਾ। ਅੱਗੇ ਸ੍ਰੀ ਗੁਰੂ ਅੰਗਦ ਜੀ ਛੁਪੇ ਰਹਿੰਦੇ ਸੇ ਤਾਂ ਭਾਈ ਬਾਲਾ ਪੁਛਕੇ ਜਿੱਥੇ ਗੁਰੂ ਜੀ ਰਹਿੰਦੇ ਸੇ ਤਿੱਥੇ ਆਇਆ

ਤਾਂ ਅੱਗੇ ਸ੍ਰੀ ਗੁਰੂ ਅੰਗਦ ਜੀ ਬੈਠੇ ਸਨ। ਭਾਈ ਬਾਲੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਅੰਗਦ ਜੀ ਬੋਲੇ ਆਓ ਭਾਈ ਸਿੱਖਾ ਕਰਤਾਰ ਕਰਤਾਰ ਬੋਲੋ ਭਾਈ ਜੀ, ਤਾਂ ਭਾਈ ਬਾਲਾ ਬੈਠ ਗਿਆ ਸ੍ਰੀ ਗੁਰੂ ਅੰਗਦ ਜੀ ਹੋਰ ਪਾਸੇ ਤੋਂ ਬਿਰਤੀ ਸੰਕੋਚ ਕਰ ਭਾਈ ਬਾਲੇ ਨਾਲ ਵਾਰਤਾ ਕਰਨ ਲੱਗੇ। ਭਾਈ ਬਾਲੇ ਨੂੰ ਪੁੱਛਣ ਲੱਗੇ ਭਾਈ ਸਿੱਖਾ ਕਿਥੋਂ ਆਇਆ ਹੈਂ ਅਤੇ ਕਉਣ ਹੁੰਦਾ ਹੈਂ ਤੇ ਕਿਉਂ ਕਰ ਆਉਣਾ ਹੋਇਆ ਹੈ ਤਾਂ ਭਾਈ ਬਾਲੇ ਨੇ ਹੱਥ ਜੋੜ ਕਰ ਅਰਦਾਸ ਕੀਤੀ ਸ੍ਰੀ ਗੁਰੂ ਜੀ ਜਟੇਟਾ ਹੁੰਦਾ ਹਾਂ ਤੇ ਗੋਤ ਸੰਧੂ ਹੈ ਨਾਉਂ ਬਾਲਾ ਹੈ ਜਨਮ ਥਾਉਂ ਰਾਇ ਭੋਇ ਦੀ ਤਲਵੰਡੀ ਹੈ ਸ੍ਰੀ ਗੁਰੂ ਜੀ ਦੇ ਦਰਸ਼ਨ ਨੂੰ ਆਇਆ ਹਾਂ। ਫੇਰ ਗੁਰੂ ਅੰਗਦ ਜੀ ਪੁਛਿਆ ਭਾਈ ਬਾਲਾ ਤੂੰ ਸਿੱਖ ਕਿਸ ਦਾ ਹੈਂ ਤੇ ਤੈਨੂੰ ਕੌਣ ਮਿਲਿਆ ਹੈ ਤਾਂ ਭਾਈ ਬਾਲਾ ਬੋਲਿਆ ਜੀ ਗੁਰੂ ਜੀ ਮੈਂ ਸਿੱਖ ਗੁਰੂ ਨਾਨਕ ਜੀ ਦਾ ਹਾਂ ਤੇ ਮੈਨੂੰ ਗੁਰੂ ਨਾਨਕ ਜੀ ਕਾਲੂ ਵੇਦੀ ਦਾ ਪੁੱਤਰ ਮਿਲਿਆ ਹੈ ਜੀ॥ ਫੇਰ ਗੁਰੂ ਅੰਗਦ ਜੀ ਬੋਲੇ ਭਾਈ ਬਾਲਾ ਤੂੰ ਗੁਰੂ ਨਾਨਕ ਡਿਠਾ ਸੀ? ਤਾਂ ਭਾਈ ਬਾਲੇ ਆਖਿਆ ਗੁਰੂ ਜੀ ਮੈਥੋਂ ਤ੍ਰੈ ਵਰ੍ਹੇ ਗੁਰੂ ਨਾਨਕ ਜੀ ਵੱਡੇ ਸੀ ਮੈਂ ਸ੍ਰੀ ਗੁਰੂ ਜੀ ਦੇ ਪਿਛੇ ਲੱਗਾ ਫਿਰਦਾ ਸਾਂ ਮੇਰੇ ਦੇਖਦਿਆਂ ਹੀ ਗੁਰੂ ਨਾਨਕ ਜੀ ਸਭ ਧਰਤੀ ਫਿਰੇ ਅਨੇਕ ਜੀਵ ਤਾਰੇ ਪਰ ਸਾਨੂੰ ਇਹ ਪਤਾ ਨਹੀਂ ਸੀ ਜੋ ਇਹ ਏਵਡ ਗੁਰੂ ਹੈ ਪਰ ਅਸੀਂ ਸਲਾਮੀ ਰਹਿੰਦੇ ਸੇ। ਇਹ ਗੱਲ ਭਾਈ ਬਾਲੇ ਆਖੀ ਤਾਂ ਗੁਰੂ ਅੰਗਦ ਜੀ ਦਾ ਵੈਰਾਗ ਛੁਟ ਗਇਆ ਸੋ ਕਿਥਾਊਂ ਥੰਮੀਏ ਨਾਹੀਂ ਉਹ ਰਾਤ ਗੁਜਰੀ ਤਾਂ ਭਲਕ ਹੋਇਆ ਤਾਂ ਗੁਰੂ ਅੰਗਦ ਜੀ ਸੁਰਤ ਵਿੱਚ ਆਏ ਤਾਂ ਫੇਰ ਗੁਰੂ ਅੰਗਦ ਜੀ ਬੋਲੇ ਜੋ ਭਾਈ ਬਾਲੇ ਨੂੰ ਸੱਦੋ ਤਾਂ ਭਾਈ ਬਾਲੇ ਨੂੰ ਸੱਦਿਆ ਬਾਲੇ ਆਇ ਕਰ ਮੱਥਾ ਟੇਕਿਆ ਤਾਂ ਗੁਰੂ ਅੰਗਦ ਜੀ ਉੱਠ ਕਰ ਭਾਈ ਬਾਲੇ ਨੂੰ ਗਲ ਵਿੱਚ ਲੈਕਰ ਮਿਲੇ ਫੇਰ ਬੈਠ ਕਰ ਪੁੱਛਣ ਲੱਗੇ ਭਾਈ ਬਾਲਾ ਕੁਛ ਤੈਨੂੰ ਇਹ ਵੀ ਮਲੂਮ ਹੈ ਜੋ ਸ੍ਰੀ ਗੁਰੂ ਨਾਨਕ ਜੀ ਨੇ ਕਿਸ ਦਿਨ ਜਨਮ ਲੀਤਾ ਤਾਂ ਬਾਲੇ ਆਖਿਆ ਜੀ ਮੈਨੂੰ ਇਹ ਤਾਂ ਮਲੂਮ ਨਹੀਂ ਪਰ ਜੀ ਮੈਂ ਇਤਨੀ ਲੋਕਾਂ ਦੇ ਮੂੰਹੋਂ ਸੁਣੀ ਸੀ ਜੋ ਕੱਤਕ ਦੀ ਪੂਰਨਮਾਸ਼ੀ ਨੂੰ ਜਨਮਿਆਂ ਹੈ ਤੇ ਕਾਲੂ ਨੇ ਜਨਮ ਪੱਤ੍ਰੀ ਲਿਖਾਈ ਹੈ ਤੇ ਹਰਿਦਿਆਲ ਪੰਡਿਤ ਲਿਖੀ ਹੈ ਅਤੇ ਹਰਿਦਿਆਲ ਆਖਦਾ ਹੈ ਜੋ ਸ਼ੁਭ ਮਹੂਰਤ ਅਤੇ ਸਤਾਈ ਨਛੱਤ੍ਰੀ ਕੱਤਕ ਦੀ ਪੂਰਨਮਾਸ਼ੀ ਕਾਲੂ ਦੇ ਘਰ ਬਾਲਕ ਜੋ ਜਨਮਿਆਂ ਹੈ ਕੋਈ ਵੱਡਾ ਅਵਤਾਰੀ ਜਨਮਿਆਂ ਹੈ ਸੋ ਕਾਲੂ ਨੇ ਜਨਮ ਪੱਤ੍ਰੀ ਲਿਖਵਾਈ ਹੈ ਤਾਂ ਸ੍ਰੀ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਕਿਵੇਂ ਜਨਮ ਪੱਤ੍ਰੀ ਭੀ ਹੱਥ ਆਵੇ ਤਾਂ ਬਾਲੇ ਆਖਿਆ ਗੁਰੂ ਜੀ ਖੋਜ

ਕੀਤਿਆਂ ਹੱਥ ਆਵੇ॥ ਸ੍ਰੀ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਤੁਸੀਂ ਓਥੋਂ ਦੇ ਵਸਨੀਕ ਹੋ ਤੁਸਾਂ ਹੀ ਤੇ ਖੋਜ ਹੱਥ ਆਵੇ ਅਤੇ ਤੁਸੀਂ ਕਿਸੇ ਪਾਸੋਂ ਪੁਛੋ ਤਾਂ ਬਾਲੇ ਆਖਿਆ ਗੁਰੂ ਜੀ ਕਾਲੂ ਵੇਦੀ ਦਾ ਭਿਰਾਉ ਲਾਲੂ ਹੈ ਸੋ ਕਾਲੂ ਤਾਂ ਚਲਾ ਗਿਆ ਹੈ ਤੇ ਲਾਲੂ ਰਹਿੰਦਾ ਹੈ ਉਸ ਪਾਸੋਂ ਪੁੱਛੀਏ॥ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਤੁਸਾਂ ਹੀ ਖੋਜ ਕਰਨੀ ਹੈ ਤਾਂ ਬਾਲੇ ਆਖਿਆ ਗੁਰੂ ਜੀ ਤੁਸੀਂ ਕੋਈ ਆਪਣਾ ਆਦਮੀ ਦੇਵੋ ਓਹ ਭੀ ਹੋਵੇ ਤੇ ਮੈਂ ਨਾਲ ਹੋਵਾਂ ਜਾਇ ਲਾਲੂ ਵੇਦੀ ਨੂੰ ਆਖੀਏ ਭਾਈ ਲਾਲੂ ਤੂੰ ਬਹੁਤਾ ਬਿਰਧ ਹੋਇਆ ਹੈਂ ਤੇਰੇ ਉੱਤੇ ਗੁਰੂ ਜੀ ਦੀ ਬਹੁਤ ਮੇਹਰਬਾਨੀ ਹੋਈ ਹੈ ਗੁਰੂ ਅੰਗਦ ਜੀ ਅਸਾਂ ਢੂੰਡਕੇ ਲਭਾ ਹੈ ਤੂੰ ਸ੍ਰੀ ਗੁਰੂ ਨਾਨਕ ਜੀ ਦੀ ਜਨਮ ਪੱਤ੍ਰੀ ਦੇਹ ਕਿਉਂਕਿ ਗੁਰੂ ਨਾਨਕ ਜੀ ਵਿੱਚ ਤੇ ਗੁਰੂ ਅੰਗਦ ਜੀ ਵਿੱਚ ਭੇਦ ਨਹੀਂ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਸੰਗਤ ਆਖਦੀ ਹੈ ਜੋ ਇਹ ਕੰਮ ਭਾਈ ਬਾਲੇ ਪਾਸੋਂ ਹੀ ਹੋਵੇਗਾ ਸੋ ਇਹ ਪਰਉਪਕਾਰ ਤੂੰ ਕਰ ਜੋ ਸਾਨੂੰ ਸ੍ਰੀ ਬਾਬੇ ਜੀ ਦੀ ਜਨਮ ਪੱਤ੍ਰੀ ਕਾ ਦਰਸ਼ਨ ਕਰਵਾਉ ਸ੍ਰੀ ਗੁਰੂ ਅੰਗਦ ਜੀ ਬਾਲੇ ਉੱਪਰ ਬਹੁਤ ਖੁਸ਼ੀ ਹੋਏ ਆਖਣ ਲੱਗੇ ਭਾਈ ਬਾਲਾ ਕੋਈ ਸਿੱਖ ਨਾਲ ਲੈ ਜਾਹ ਤਾਂ ਬਾਲੇ ਆਖਿਆ ਜੀ ਕੋਈ ਭੇਜੋ ਮੈਂ ਲੈ ਜਾਂਦਾ ਹਾਂ॥ ਤਾਂ ਗੁਰੂ ਅੰਗਦ ਜੀ ਲਾਲੇ ਪੂਨੂੰ ਨੂੰ ਸਦਿਆ ਸਿੱਖ ਜਟੇਟਾ ਸੀ ਜਾਂ ਆਇਆ ਤਾਂ ਗੁਰੂ ਅੰਗਦ ਜੀ ਕਹਿਆ ਭਈ ਤੂੰ ਗੁਰਮੁਖ ਸਿੱਖ ਹੈਂ ਗੁਰੂ ਕਾ ਤੂੰ ਭਾਈ ਬਾਲੇ ਨਾਲ ਜਾਹ ਤਲਵੰਡੀਓਂ ਸ੍ਰੀ ਗੁਰੂ ਨਾਨਕ ਜੀ ਦੀ ਜਨਮ ਪੱਤਰੀ ਲੈ ਆਓ॥ ਪੂਨੂੰ ਆਖਿਆ ਗੁਰੂ ਜੀ ਧੰਨ ਅਸਾਡੇ ਭਾਗ ਹੈਨ ਜੋ ਅਸੀਂ ਗੁਰੂ ਨਾਨਕ ਜੀ ਦੀ ਪੱਤਰੀ ਦੇਖੀਏਂਗੇ ਤੇ ਅਸੀਂ ਜਾਣਾਂਗੇ ਜੋ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਤੈਨੂੰ ਕਰਤਾਰ ਚਿੱਤ ਆਵੇ ਤਾਂ ਭਾਈ ਬਾਲਾ ਅਤੇ ਭਾਈ ਲਾਲਾ ਪੂਨੂੰ ਦੋਵੇਂ ਤੁਰੇ ਸੋ ਤਲਵੰਡੀ ਆਏ, ਆਇ ਕਰ ਮਹਿਤੇ ਲਾਲੂ ਨੂੰ ਮਿਲੇ ਤਾਂ ਭਾਈ ਬਾਲੇ ਲਾਲੂ ਨੂੰ ਆਖਿਆ ਭਾਈ ਲਾਲੂ ਗੁਰੂ ਨਾਨਕ ਜੀ ਦੀ ਜਨਮ ਪੱਤਰੀ ਦੇਹ ਗੁਰੂ ਅੰਗਦ ਜੀ ਮੰਗੀ ਹੈ ਅਸਾਂ ਗੁਰੂ ਅੰਗਦ ਜੀ ਨੂੰ ਢੂੰਡਕੇ ਲੱਭਾ ਹੈ ਤਾਂ ਲਾਲੂ ਆਖਿਆ ਜੀ ਮੇਰੇ ਪਾਸ ਤਾਂ ਨਹੀਂ, ਬਾਲੇ ਆਖਿਆ ਭਾਈ ਲਾਲੂ ਤੂੰ ਮਹਿਤੇ ਕਾਲੂ ਦਾ ਭਰਾਉ ਹੈਂ ਤੂੰ ਘਰ ਵਿੱਚ ਟੋਲ ਮਹਿਤਾ ਕਾਲੂ ਵੀ ਚੱਲ ਵੱਸਿਆ ਹੈ ਤੇ ਅੰਮਾਂ ਬੀਬੀ ਭੀ ਚੱਲ ਗਈ ਹੈ ਤੂੰ ਹੁਣ ਹੈਂ ਸੋ ਘਰ ਵਿੱਚ ਟੋਲ ਤਾਂ ਭਾਈ ਲਾਲੂ ਆਖਿਆ ਭਾਈ ਬਾਲਾ ਤੂੰ ਗੁਰੂ ਨਾਨਕ ਜੀ ਦਾ ਮਿਤ੍ਰ ਹੈਂ ਸੱਚ ਆਖ ਅਬ ਗੁਰੂ ਅੰਗਦ ਜੀ ਗੁਰੂ ਕਿ ਗੁਰੂ ਸਿਰੀ ਚੰਦ੍ਰ ਹੋਇਆ ਤੂੰ ਤਾਂ ਹੋਰ ਹੀ ਸੁਣਾਇਆ

ਭਾਈ ਬਾਲੇ ਆਖਿਆ ਭਾਈ ਗੁਰੂ ਅੰਗਦ ਹੋਇਆ। ਜਿਸਦੇ ਅੱਗੇ ਗੁਰੂ ਨਾਨਕ ਜੀ ਨੇ ਪੰਜ ਪੈਸੇ ਤੇ ਨਰੇਲ ਰਖ ਕਰ ਮੱਥਾ ਟੇਕਿਆ ਤਿਸ ਨਾਲ ਫਿਰ ਬਰਾਬਰੀ ਕੇਹੀ ਤੇ ਸਿਰੀ ਚੰਦੂ ਜੀ ਉਲਾਦ ਕਰਕੇ ਪੂਜੀਨਗੇ ਤਾਂ ਲਾਲੂ ਆਖਿਆ ਭਾਈ ਮੈਂ ਘਰ ਵਿੱਚ ਟੋਲਦਾ ਹਾਂ ਤੇ ਭਾਈ ਕਾਲੂ ਚੱਲ ਗਿਆ ਹੈ ਤੇ ਮਾਤਾ ਭੀ ਚੱਲ ਗਈ ਹੈ ਬਹੁਤ ਲੇਖੇ ਦੇ ਕਾਗਤ ਪਏ ਹੋਏ ਹੈਨ ਤਾਂ ਘਰ ਵਿੱਚ ਟੋਲਣ ਲੱਗੇ ਟੋਲਦੇ ਟੋਲਦੇ ਪੰਜਵੇਂ ਦਿਨ ਪੱਤਰੀ ਲੱਭੀ ਅਤੇ ਲੱਭ ਕਰ ਭਾਈ ਬਾਲੇ ਨੂੰ ਦਿੱਤੀ ਬਾਲੇ ਨੇ ਲਾਲੇ ਪੂਨੂੰ ਨੂੰ ਦਿੱਤੀ ਤਾਂ ਲਾਲੇ ਪੂਨੂੰ ਭਾਈ ਬਾਲੇ ਨੂੰ ਆਖਿਆ ਭਾਈ ਬਾਲਾ ਤੂੰ ਭੀ ਨਾਲ ਹੀ ਚਲ ਤੇਰਾ ਵੱਡਾ ਜਸ ਹੋਵੇਗਾ ਤਾਂ ਬਾਲੇ ਆਖਿਆ ਭਲਾ ਭਾਈ ਚਲੀਏ ਤਾਂ ਭਾਈ ਬਾਲਾ ਤੇ ਲਾਲਾ ਪੂਨੂੰ ਪਤਰੀ ਲੈ ਕੇ ਚਲੇ ਆਏ ਤਾਂ ਭਾਈ ਲਾਲੂ ਆਖਿਆ ਭਾਈ ਜੀ ਤੁਸੀਂ ਤਾਂ ਜਨਮ ਪੱਤਰੀ ਗੁਰੂ ਨਾਨਕ ਜੀ ਦੀ ਲੈ ਚਲੇ ਹੋ ਪਰ ਮੇਰੀ ਭੇਟ ਵੀ ਕੁਝ ਲੈ ਜਾਵੋ ਤਾਂ ਭਾਈ ਬਾਲੇ ਆਖਿਆ ਭਲਾ ਭਾਈ ਲਾਲੂ ਦੇਵੋ ਜੋ ਕੁਛ ਤੁਸਾਡੇ ਜੀ ਆਂਵਦੀ ਹੈ ਤਾਂ ਭਾਈ ਲਾਲੂ ਪੰਜ ਪੈਸੇ ਤੇ ਨਰੇਲ ਦਿੱਤਾ ਅਤੇ ਆਖਿਓਸੁ ਜੋ ਇਹ ਮੇਰੀ ਭੇਟ ਗੁਰੂ ਅੰਗਦ ਜੀ ਅੱਗੇ ਰੱਖਣੀ ਅਤੇ ਮੱਥਾ ਟੇਕਣਾ ਅਤੇ ਮੇਰੀ ਅਰਦਾਸ ਕਰਨੀ ਅਤੇ ਕਹਿਣਾ ਕਿ ਸਿਰੀ ਚੰਦ ਹੋਰੀਂ ਬੋਲਣ ਤਾਂ ਆਪ ਧੀਰਜ ਰੱਖਣਾ ਤਾਂ ਭਾਈ ਬਾਲੇ ਆਖਿਆ ਭਾਈ ਲਾਲੂ ਧੋਖਾ ਕੋਈ ਨਹੀਂ ਕਰਨਾ ਸ੍ਰੀ ਗੁਰੂ ਅੰਗਦ ਜੀ ਬੜੇ ਸ਼ਾਂਤ ਰੂਪ ਹੈਨ॥ ਜਨਮ ਪੱਤਰੀ ਲੈ ਕੇ ਭਾਈ ਬਾਲਾ ਤੇ ਲਾਲਾ ਪੂਨੂੰ ਟੁਰੇ ਖਡੂਰ ਖਹਿਰਿਆਂ ਦੀ ਵਿੱਚ ਗੁਰੂ ਅੰਗਦ ਜੀ ਪਾਸ ਆਏ ਆਣ ਕਰਕੇ ਜਨਮ ਪੱਤਰੀ ਸ੍ਰੀ ਗੁਰੂ ਜੀ ਦੇ ਅੱਗੇ ਰਖੀ ਅਤੇ ਮੱਥਾ ਟੇਕਿਆ ਤੇ ਭਾਈ ਲਾਲੂ ਦੀ ਭੇਟਾ ਦਿੱਤੀ ਮੱਥਾ ਵੀ ਟੇਕਿਆ ਤਾਂ ਦੇਖ ਕਰ ਸ੍ਰੀ ਗੁਰੂ ਅੰਗਦ ਜੀ ਖੁਸ਼ੀ ਹੋਏ ਤੇ ਆਖਣ ਲੱਗੇ ਭਾਈ ਬਾਲਾ ਤੈਨੂੰ ਕਰਤਾਰ ਚਿੱਤ ਆਵੇ ਅੱਜ ਤੁਸਾਂ ਅਸਾਨੂੰ ਸ੍ਰੀ ਗੁਰੂ ਨਾਨਕ ਜੀ ਦਾ ਦਰਸ਼ਨ ਕਰਾਇਆ ਹੈ ਤਾਂ ਗੁਰੂ ਅੰਗਦ ਜੀ ਜਨਮ ਪੱਤਰੀ ਹੱਥ ਲੈਕਰ ਅੱਖੀਆਂ ਤੇ ਰਖੀ ਅਤੇ ਸਿਰ ਉੱਤੇ ਰਖੀ ਜਾਂ ਖੋਲ੍ਹ ਕਰ ਦੇਖੀ ਤਾਂ ਅੱਖਰ ਸ਼ਾਸਤ੍ਰੀ ਹੈ ਤਾਂ ਗੁਰੂ ਅੰਗਦ ਜੀ ਵਿਚਾਰ ਕੀਤਾ ਜੋ ਕੋਈ ਅਜਿਹਾ ਸਿੱਖ ਹੋਵੇ ਜੋ ਦੋਵੇਂ ਲਿਖਣ ਜਾਣੇ ਤਾਂ ਮਹਿਮਾ ਖਹਿਰਾ ਜੱਟ ਜਿਸਦੇ ਘਰ ਗੁਰੂ ਅੰਗਦ ਜੀ ਰਹਿੰਦੇ ਸੇ ਉਸ ਆਖਿਆ ਜੀ ਸੁਲਤਾਨ ਪੁਰ ਵਿੱਚ ਪੈੜਾ ਮੋਖਾ ਖੱਤਰੀ ਹੈ ਉਹ ਦੋਵੇਂ ਅੱਖਰ ਪੜ੍ਹਿਆ ਹੈ ਅਤੇ ਦੋਵੇਂ ਅੱਖਰ ਲਿਖਦਾ ਹੈ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਮਹਿਮਾ ਉਸਨੂੰ ਜ਼ਰੂਰ ਆਂਦਾ ਚਾਹੀਏ ਤਾਂ ਮਹਿਮੇ ਆਖਿਆ ਭਲਾ ਗੁਰੂ ਜੀ ਮੈਂ ਜਾਂਦਾ ਹਾਂ ਮੇਰੇ ਆਖੇ

ਝਟ ਆਵੇਗਾ ਤਾਂ ਮਹਿਮਾ ਸੁਲਤਾਨਪੁਰ ਗਿਆ, ਪੈੜੇ ਮੋਖੇ ਨੂੰ ਆਖਿਆ ਤਾਂ ਪੈੜੇ ਮੋਖੇ ਆਇ ਕਰ ਸ੍ਰੀ ਗੁਰੂ ਅੰਗਦ ਜੀ ਅੱਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਅੰਗਦ ਜੀ ਉਸ ਤਾਈਂ ਜਨਮ ਪੱਤਰੀ ਦਿਖਾਈ ਤਾਂ ਭਾਈ ਪੈੜੇ ਨੇ ਤਾੜ ਤਾੜ ਵਾਚ ਸੁਣਾਈ ਤਾਂ ਸ੍ਰੀ ਗੁਰੂ ਅੰਗਦ ਜੀ ਸੁਣ ਕਰ ਖੁਸ਼ ਹੋਏ ਤਾਂ ਸ੍ਰੀ ਗੁਰੂ ਅੰਗਦ ਜੀ ਆਖਿਆ ਸੁਣ ਭਾਈ ਪੈੜਾ ਇਹ ਜਨਮ ਪੱਤਰੀ ਸਾਨੂੰ ਗੁਰਮੁਖੀ ਅੱਖਰਾਂ ਵਿੱਚ ਲਿਖ ਦੇਹ ਤਾਂ ਭਾਈ ਪੈੜੇ ਆਖਿਆ ਭਲਾ ਗੁਰੂ ਜੀ ਕਾਗਤ ਅਤੇ ਸਿਆਹੀ ਅਤੇ ਕਲਮ ਮੰਗਵਾ ਦਿਓ ਤਾਂ ਮੈਂ ਲਿਖ ਦਿੰਦਾ ਹਾਂ ਗੁਰੂ ਅੰਗਦ ਜੀ ਨੇ ਕਾਗਤ ਸਿਆਹੀ ਅਰ ਕਲਮ ਮੰਗਵਾ ਦਿੱਤੀ ਤਾਂ ਭਾਈ ਪੈੜੇ ਮੋਖੇ ਜਨਮ ਪੱਤਰੀ ਲਿਖੀ ਅਤੇ ਗੁਰੂ ਅੰਗਦ ਜੀ ਲਿਖਵਾਈ ਪਰ ਮੁਖ ਸੇਤੀ ਭਾਈ ਬਾਲੇ ਸੰਧੂ ਦੇ ਅੱਗੇ ਅੱਖਰ ਸ਼ਾਸਤ੍ਰੀ ਸਾਰੇ ਸੰਸਾਰ ਮੇਂ ਪ੍ਰਸਿੱਧ ਹੈਗੇ ਸਨ ਇਹ ਗੁਰਮੁਖੀ ਅੱਖਰ ਗੁਰੂ ਨਾਨਕ ਜੀ ਬਣਾਏ ਅਤੇ ਸ੍ਰੀ ਅੰਗਦ ਜੀ ਜਗਤ ਵਿੱਚ ਵਰਤਾਏ ਐਸੇ ਪਰਉਪਕਾਰੀ ਗੁਰੂ ਜੀ ਨੇ ਜਗਤ ਦੇ ਉਧਾਰ ਕਰਨ ਦੇ ਵਾਸਤੇ ਗੁਰਮੁਖੀ ਅੱਖਰ ਬਣਾਏ ਕਿਉਂ ਜੋ ਸੰਸਕ੍ਰਿਤ ਸਮਝਣੀ ਤੇ ਪੜ੍ਹਨੀ ਵਡੀ ਔਖੀ ਸੀ ਅਤੇ ਗੁਰਮੁਖੀ ਸੁਖੈਨ ਹੀ ਸਮਝੀ ਜਾਂਦੀ ਹੈ ਕਲਜੁਗੀ ਜੀਵਾਂ ਦੀ ਬੁਧ ਮੋਟੀ ਜਾਣ ਕੇ ਸ੍ਰੀ ਗੁਰੂ ਨਾਨਕ ਜੀ ਗੁਰਮੁਖੀ ਅੱਖਰ ਰਚ ਦੀਏ ਹੈਨ ਸੀਧਾ ਗਾਡੀ ਗੁਰਮੁਖ ਰਸਤਾ ਬਣਾ ਦੀਆ ਹੈ ਜੋ ਸਿੱਖ ਸਰਧਾਵੰਤ ਜਿਸ ਕੇ ਚਿੱਤ ਮੇਂ ਮੋਖਜ ਹੋਣੇ ਕੀ ਚਾਹ ਹੋਵੇ ਸ੍ਰੀ ਗੁਰੂ ਜੀ ਕੇ ਸੁਖੈਨ ਰਸਤੇ ਪਰ ਚੱਲੇਗਾ ਸੋ ਸ੍ਰੀ ਪਰਮੇਸ਼ਰ ਜੀ ਕੇ ਪਰਮ ਧਾਮ ਕੋ ਪ੍ਰਾਪਤ ਹੋਵੇਗਾ॥ ਬੋਲੋ ਭਾਈ ਜੀ ਵਾਹਿਗੁਰੂ॥



ੴ ਸਤਿਗੁਰ ਪ੍ਰਸਾਦਿ॥

# ਅਥ ਸਾਖੀ ਸ੍ਰੀ ਗੁਰੂ ਨਾਨਕ ਜੀ ਦੇ ਅਵਤਾਰ ਧਾਰਨ ਦੀ

ਸ੍ਰੀ ਗੁਰੂ ਨਾਨਕ ਜੀ ਕੀ ਜਨਮ ਪੱਤ੍ਰੀ ਲਿਖਣੇ ਕੀ ਬਿਧਿ॥ ਸ੍ਰੀ ਗੁਰੂ ਅੰਗਦ ਜੀ ਦੀਵਾਨ ਲਗਾਇ ਕਰ ਬੈਠੇ ਅਰ ਸਿੱਖ ਬੈਠੇ ਭਾਈ ਬੁੱਢੇ ਥੀਂ ਆਦਿ ਲੈਕਰ ਸਭ ਸਰੋਤੇ ਆਦਿ ਬੈਠੇ। ਭਾਈ ਪੈੜਾ ਮੋਖਾ ਲਿਖਣ ਲੱਗਾ ਸੰਮਤ ੧੫੨੬ ਕੱਤਕ ਦੀ ਪੂਰਨਮਾਸ਼ੀ ਨੂੰ ਨਾਨਕ ਜੀ ਜਨਮ

ਲੀਤਾ, ਇਕ ਘੜੀ ਉੱਤੇ ਅੱਧੀ ਰਾਤ ਬੀਤੀ ਉਸ ਸਮੇਂ ਅਨੁਰਾਧਾ ਨਛੱਤ੍ਰ ਸੀ, ਸ਼ੁਭ ਮਹੂਰਤ ਰਾਇ ਭੋਇ ਭੱਟੀ ਦੀ ਤਲਵੰਡੀ ਕਾਲੂ ਵੇਦੀ ਦੇ ਘਰ ਮਾਤਾ ਤ੍ਰਿਪਤਾ ਦੇ ਉਦਰ ਥੀਂ, ਜਾਂ ਕਾਲੂ ਨੂੰ ਖਬਰ ਹੋਈ ਕਾਲੂ ਵੇਦੀ ਦਾ ਪ੍ਰੋਹਤ ਹਰਿਦਿਆਲ ਸੀ ਨਾਲੇ ਕੁਲ ਦਾ ਗੁਰਦੇਵ ਸੀ ਕਾਲੂ ਵੱਡੇ ਵੇਲੇ ਉੱਠਕੇ ਹਰਿਦਿਆਲ ਦੇ ਘਰ ਗਿਆ। ਜਾਇ ਆਖਿਓਸੁ ਪਾਂਧਾ ਜੀ ਮੱਥਾ ਟੇਕਦੇ ਹਾਂ ਤਾਂ ਅੱਗੋਂ ਹਰਿਦਿਆਲ ਆਖਿਆ ਕਾਲੂ ਇਸ ਵੇਲੇ ਕਿਉਂ ਆਇਆ ਹੈਂ ? ਕਾਲੂ ਆਖਿਆ ਜੀ ਬਾਲਕ ਨੇ ਜਨਮ ਲੀਤਾ ਹੈ ਤੁਮ ਚਲਕੇ ਜਨਮ ਪੱਤਰੀ ਲਿਖੋ ਤਾਂ ਹਰਿਦਿਆਲ ਨੇ ਕਹਿਆ ਭਲਾ ਮਹਿਤਾ ਕਾਲੂ ਮੈਂ ਸੇਵਾ ਪੂਜਾ ਕਰਕੇ ਆਂਵਦਾ ਹਾਂ ਤੂੰ ਚੱਲ ਘਰ, ਤਾਂ ਕਾਲੂ ਆਪਣੇ ਘਰ ਆਇਆ ਪਿਛੋਂ ਪੰਡਿਤ ਪੰਜ ਘੜੀਆਂ ਦਿਨ ਚੜ੍ਹੇ ਆਇਆ ਕਾਲੂ ਨੂੰ ਆ ਅਸ਼ੀਰਵਾਦ ਦਿੱਤੀ ਤਾਂ ਕਾਲੂ ਪਰੋਹਤ ਨੂੰ ਅੰਦਰ ਲੈ ਗਿਆ ਅੱਗੇ ਕਾਲੂ ਵਿਛਾਵਣੇ ਕਰ ਰਖੇ ਆਹੇ ਪੰਡਿਤ ਨੂੰ ਬਿਠਲਾਇਆ ਪਾਂਧੇ ਬੈਠਕੇ ਆਖਿਆ ਕਾਲੂ ਕਾਗਤ ਕੇਸਰ ਲੈ ਆਓ ਤਾਂ ਕਾਲੂ ਕਾਗਤ ਕੇਸਰ ਤੇ ਥਾਲੀ ਵਿੱਚ ਚਾਵਲ ਗੁੜ ਲੈ ਆਇਆ ਤਾਂ ਪੰਡਿਤ ਆਖਿਆ ਕਾਲੂ ਮੈਨੂੰ ਸ਼ਬਦ ਸੁਣਾਓ ਜੋ ਉਸ ਵੇਲੇ ਕਿਆ ਸ਼ਬਦ ਲੈ ਕਰ ਜਨਮਿਆਂ ਹੈ ਅਤੇ ਵਕਤ ਸੁਣਾਇ ਕਿਸ ਵਕਤ ਜਨਮ ਲੀਤਾ ਹੈ ਤਾਂ ਕਾਲੂ ਆਖਿਆ ਜੋ ਜਨਮ ਦੀ ਮੈਨੂੰ ਖਬਰ ਹੈ ਇਕ ਘੜੀ ਤੇ ਦੋ ਪਹਿਰ ਰਾਤ ਬੀਤੀ ਤਦ ਜਨਮ ਲੀਤਾ ਹੈਸੀ ਅਤੇ ਸ਼ਬਦ ਦੀ ਮੈਨੂੰ ਖਬਰ ਨਹੀਂ ਹੈ, ਤਾਂ ਪੰਡਿਤ ਆਖਿਆ ਕਾਲੂ ਅੰਦਰੋਂ ਜਾ ਕੇ ਦਾਈ ਪਾਸੋਂ ਪੁੱਛ, ਤਾਂ ਕਾਲੂ ਨੇ ਦੌਲਤਾਂ ਦਾਈ ਨੂੰ ਸੱਦਿਆ ਤੇ ਆਖਿਆ ਜੋ ਪੰਡਿਤ ਹੋਰੀਂ ਪੁੱਛਦੇ ਹਨ ਸੋ ਤੂੰ ਜਾਣਦੀ ਹੈਂ ਤਾਂ ਦੱਸ। ਤਾਂ ਦਾਈ ਆਖਿਆ ਪੰਡਿਤ ਜੀ ਕਿਆ ਪੁਛਦੇ ਹੋ ? ਤਾਂ ਪੰਡਿਤ ਕਹਿਆ ਦਾਈ ਬਾਲਕ ਕਿਆ ਸ਼ਬਦ ਲੈ ਕਰ ਜਨਮਿਆ ਹੈ ਤਾਂ ਦਾਈ ਬੋਲੀ ਪੰਡਿਤ ਜੀ ਮੇਰੇ ਹੱਥਾਂ ਵਿੱਚ ਕਈ ਬਾਲਕ ਜਨਮੇ ਪਰ ਅਜਿਹਾ ਬਾਲਕ ਇਸ ਤਰ੍ਹਾਂ ਕੋਈ ਨਹੀਂ ਜਨਮਿਆਂ ਇਸ ਬਾਲਕ ਦੀ ਮੈਨੂੰ ਵੱਡੀ ਹੈਰਾਨਗੀ ਲੱਗ ਰਹੀ ਹੈ ਤਾਂ ਪੰਡਿਤ ਕਹਿਆ ਸੁਣ ਕਾਲੂ ਬਾਲਕ ਸਤਾਈਏਂ ਨਛੜ੍ਹੀਂ ਜਨਮਿਆਂ ਹੈ ਜੇ ਪਹਿਲੇ ਦੋ ਪਹਿਰਾਂ ਅੰਦਰ ਜਨਮਿਆਂ ਹੈ ਤਾਂ ਸ਼ਾਹੂਕਾਰ ਹੋਵੇਗਾ ਜੇ ਪਿਛਲੇ ਪਹਿਰ ਰਾਤ ਢਲੀ ਹੋਈ ਜਨਮਿਆਂ ਹੈ ਤਾਂ ਅੱਜ ਵੱਡੀ ਪੁਰਬੀ ਰਾਤ ਆਹੀ ਇਸ ਦੇ ਸਿਰ ਤੇ ਛੱਤ੍ਰ ਫਿਰਿਆ ਲੋੜੀਏ ਮੈਨੂੰ ਬੜਾ ਅਸਚਰਜ ਆਉਂਦਾ ਹੈ ਜੋ ਕੇਹੜਾ ਛੱਤ੍ਰ ਫਿਰੇਗਾ ਪੰਡਿਤ ਬੜਾ ਵਿਚਾਰਵਾਨ ਹੈਸੀ ਤਾਂ ਪੰਡਤ ਕਹਿਆ ਕਾਲੂ ਮੈਨੂੰ ਬਾਲਕ ਦਾ ਦਰਸ਼ਨ ਕਰਾਓ ਤਾਂ ਕਾਲੂ ਅੰਦਰ ਜਾਇਕੇ ਬਾਲਕ

ਮੰਗਿਆ ਤਾਂ ਅੱਗੋਂ ਨਾਨਕ ਜੀ ਦੀ ਮਾਤਾ ਬੋਲੀ ਮੈਂ ਬਾਲਕ ਨਹੀਂ ਦੇਂਦੀ, ਠੰਢ ਦੇ ਦਿਨ ਹੈਨ ਤਾਂ ਪੰਡਤ ਕਹਿਆ ਬਾਲਕ ਦੇਵੋ ਜੇ ਕੁਛ ਬਾਲਕ ਨੂੰ ਵਿਘਨ ਹੋਵੇ ਤਾਂ ਮੈਂ ਹੱਛਾ ਕਰਾਂਗਾ ਤਾਂ ਮਾਤਾ ਨੇ ਬਾਲਕ ਦੇ ਦਿੱਤਾ ਤਾਂ ਕਾਲੂ ਪੋਤੜਿਆਂ ਵਿੱਚ ਲਪੇਟਕੇ ਲੈ ਆਇਆ ਤੇ ਪੰਡਤ ਦੇ ਅੱਗੇ ਲੈ ਬੈਠਾ ਅਤੇ ਪੰਡਤ ਗਿਆਨਵਾਨ ਸੀ ਪੰਡਤ ਅੱਗੋਂ ਉੱਠ ਖੜਾ ਹੋਇਆ ਦੋਇ ਹੱਥ ਜੋੜ ਕਰ ਨਮਸ਼ਕਾਰ ਕੀਤੀ ਤਾਂ ਪੰਡਤ ਨੇ ਆਖਿਆ ਜਾਹ ਕਾਲੂ ਲੈ ਜਾਹ ਤਾਂ ਬਾਲਕ ਨੂੰ ਕਾਲੂ ਨੇ ਅੰਦਰ ਦੇ ਦਿੱਤਾ ਤਾਂ ਫੇਰ ਕਾਲੂ ਆਇਕੇ ਆਖਿਆ ਪੰਡਤ ਜੀ ਇਸ ਬਾਲਕ ਦਾ ਨਾਉਂ ਦਸੋ ਜੋ ਕੇਹੇ ਮਹੂਰਤ ਜਨਮਿਆਂ ਹੈ ਇਸਦੇ ਲੱਛਣ ਦਸੋ ਤਾਂ ਪੰਡਤ ਨੇ ਕਹਿਆ ਕਾਲੂ ਇਸ ਦਾ ਨਾਉਂ ਮੈਂ ਸੋਧਕੇ ਰੱਖਾਂਗਾ ਤੇਰਾਂ ਦਿਨਾਂ ਨੂੰ ਨਾਉਂ ਭੀ ਰਖਾਂਗਾ ਤੇ ਚੋਲਾ ਭੀ ਪਾਵਾਂਗਾ ਤਾਂ ਪੰਡਤ ਘਰ ਨੂੰ ਆਇਆ ਤੇਰਾਂ ਦਿਨ ਵਿਚਾਰ ਕਰਦਾ ਰਹਿਆ ਜਾਂ ਤੇਰਾ ਦਿਨ ਹੋਏ ਤਾਂ ਪੰਡਤ ਆਇਆ ਬਾਲਕ ਨੂੰ ਚੋਲਾ ਪਾਇਆ ਅਤੇ ਨਾਮ ਰਖਿਆ ਨਾਨਕ ਨਿਰੰਕਾਰੀ ਤਾਂ ਕਾਲੂ ਕਹਿਆ ਪੰਡਤ ਜੀ ਤੁਸਾਂ ਇਹ ਨਾਮ ਨਹੀਂ ਰੱਖਣਾ ਇਹ ਨਾਮ ਹਿੰਦੂ ਤੁਰਕ ਦਾ ਸਾਂਝਾ ਹੈ। ਪੰਡਤ ਆਖਿਆ ਕਾਲੂ ਇਹ ਵੱਡਾ ਅਵਤਾਰੀ ਹੈ ਤੇਰੇ ਘਰ ਆਇਆ ਹੈ ਏਵਡ ਅਵਤਾਰੀ ਅੱਗੇ ਕੋਈ ਨਹੀਂ ਹੋਇਆ ਸ੍ਰੀ ਰਾਮਚੰਦ੍ਰ ਤੇ ਸ੍ਰੀ ਕ੍ਰਿਸ਼ਨ ਜੀ ਹੋਏ ਹੈਨ ਸੋ ਉਹਨਾਂ ਨੂੰ ਹਿੰਦੂ ਪੂਜਦੇ ਸਨ ਇਸ ਨੂੰ ਹਿੰਦੂ ਤੁਰਕ ਦੋਵੇਂ ਪੂਜਣਗੇ ਇਸਦਾ ਨਾਮ ਜ਼ਿਮੀ ਅਸਮਾਨਾਂ ਵਿੱਚ ਰਹਿ ਜਾਵੇਗਾ ਵਣ ਤ੍ਰਿਣ ਨਾਨਕ ਹੋਇ ਜਾਏਗਾ ਇਸ ਤਾਈਂ ਸਮੁੰਦਰ ਰਾਹ ਦੇਵੇਗਾ ਅਤੇ ਧਰਤੀ ਵੀ ਰਾਹ ਦੇਵੇਗੀ ਅਸਮਾਨ ਵੀ ਰਾਹ ਦੇਵੇਗਾ ਇਹ ਇਕ ਨਿਰੰਕਾਰ ਹੀ ਜਪੇਗਾ ਅਤੇ ਲੋਕਾਂ ਨੂੰ ਜਪਾਵੇਗਾ ਵੱਡਾ ਧਰਮਾਤਮਾ ਗਿਆਨੀ ਧਿਆਨੀ ਹੋਵੇਗਾ ਅਤੇ ਕੀਤੇ ਨੂੰ ਕੀਤਾ ਹੀ ਜਾਣੇਗਾ ਬਿਨਾਂ ਪ੍ਰਮੇਸ਼ਰ ਹੋਰ ਕਿਸੇ ਨੂੰ ਨਹੀਂ ਜਾਣੇਗਾ ਕਾਲੂ ਇਹ ਅਰਮਾਨ ਮੈਨੂੰ ਰਹਿਸੀ ਕਿਆ ਜਾਣਾ ਮੈਂ ਇਸਦਾ ਪਰਤਾਪ ਦੇਖਾਂਗਾ ਕਿ ਨਾ ਦੇਖਾਂਗਾ ਕਿਆ ਜਾਪੈ ਜੋ ਮੇਰੀ ਆਰਬਲਾ ਕਿਤਨੀ ਹੈ ਇਹ ਵੱਡਾ ਅਵਤਾਰੀ ਜਨਮਿਆਂ ਹੈ ਨੌਂ ਨਾਥ ਚੌਰਾਸੀ ਸਿਧ ਛੇ ਜਤੀ ਬਵੰਜਾ ਬੀਰ ਚੌਂਸਠ ਜੋਗਣੀ ਭੂਤ ਪਰੇਤ ਦੇਵ ਦਾਨਵ ਦੇਵੀਆਂ ਰਿਖੀ ਮੁਨੀ ਪੀਰ ਪੈਕੰਬਰ ਸਭ ਇਸਦੀ ਆਗਿਆ ਮੰਨਣਗੇ ਇਹ ਆਪ ਨਿਰੰਕਾਰ ਜਗਤ ਦੇ ਉਧਾਰ ਕਰਨ ਨੂੰ ਆਇਆ ਹੈ ਇਹ ਵਾਰਤਾ ਕਹਿਕੇ ਪੰਡਤ ਆਪਣੇ ਘਰ ਨੂੰ ਗਿਆ। ਕਾਲੂ ਸੁਣ ਕੇ ਬਹੁਤ ਪ੍ਰਸੰਨ ਹੋਇਆ ਤੇ ਲੱਗੇ ਬਾਲਕ ਦੀ ਪਾਲਨਾ ਕਰਨ ਅਤੇ ਕਾਲੂ ਨੇ ਘਰ ਵਿੱਚ ਬਸਨ ਗਊਆਂ ਥੀਂ ਆਦਿ ਲੈਕਰ ਦਾਨ ਕੀਤਾ ਅਨੰਦ

ਮੰਗਲਾਚਾਰ ਹੋਏ ਸਰਬੱਤ ਪ੍ਰਵਾਰ ਨੇ ਖੁਸ਼ੀ ਕਰੀ ਮਾਤਾ ਤ੍ਰਿਪਤਾ ਨੂੰ ਸਰਬੱਤ ਤ੍ਰਿਆ ਨੇ ਮਿਲ ਕਰ ਵਧਾਈ ਦਿੱਤੀ। ਮਾਤਾ ਸਰਬ ਕੋ ਆਸਿਖ ਦੀਨੀ ਮਾਨ ਕੀਆ॥ ੧॥



## ਸਾਖੀ ਗੁਰੂ ਜੀ ਦੀ ਬਾਲਕਾਂ ਸੰਗ ਖੇਡਣ ਦੀ

ਤਾਂ ਬਾਲੇ ਆਖਿਆ ਸ੍ਰੀ ਗੁਰੂ ਜੀ! ਜਦ ਗੁਰੂ ਨਾਨਕ ਜੀ ਪੰਜਾਂ ਬਰਸਾਂ ਦੇ ਹੋਏ ਤਾਂ ਗੱਲਾਂ ਕਰਨ ਲੱਗੇ ਤੇ ਬਾਲਕਾਂ ਨਾਲ ਖੇਡਣ ਲੱਗੇ। ਜੋ ਕੁਛ ਵਸਤੂ ਘਰ ਵਿਚੋਂ ਲੈ ਜਾਵਣ ਸੋ ਬਾਹਰ ਫਕੀਰਾਂ ਗਰੀਬਾਂ ਨੂੰ ਦੇ ਆਵਣ ਤਾਂ ਕਾਲੂ ਪੰਡਤ ਦੇ ਘਰ ਜਾਇਕੇ ਉਲਾਮਾ ਦੇਵੇ ਆਖੇ ਪੰਡਤ ਜੀ ਭਲਾ ਛੱਤਰ ਫਿਰਾਇਆ ਹਈ ਤਾਂ ਪੰਡਤ ਆਖਿਆ ਕਾਲੂ ਹੁਣ ਤੁਸੀਂ ਉਲਾਮਾ ਦੇਂਦੇ ਹੋ ਪਰ ਜਦ ਉਹ ਦਿਨ ਆਵਣਗੇ ਤਾਂ ਤੂੰ ਸਿਧੇ ਮੂੰਹ ਬੋਲਸੇਂ ਭੀ ਨਾਹੀਂ ਤਾਂ ਬਾਬਾ ਜੀ ਲੱਗੇ ਖੇਡਣ ਪਰ ਹੋਰ ਬਾਲਕਾਂ ਨਾਲੋਂ ਇਹਨਾਂ ਦੀ ਤਰਹ ਹੋਰ ਹੀ ਨਜ਼ਰ ਆਵੇ ਬਾਰਤਾ ਕਰਨ ਸੋ ਭਗਤੀ ਵਾਲੀ ਕਰਨ ਜਿਸ ਕਰ ਸਭਸ ਦਾ ਮਨ ਰਾਜ਼ੀ ਹੋਵੇ ਹਿੰਦੂ ਦੇਖਕੇ ਕਹਿਣ ਕਿ ਕੋਈ ਦੇਵਤਾ ਸਰੂਪ ਹੈ ਤੇ ਮੁਸਲਮਾਨ ਆਖਣ ਇਹ ਕੋਈ ਔਲੀਆ ਪੈਦਾ ਹੋਇਆ ਹੈ। ਜਾਂ ਗੁਰੂ ਨਾਨਕ ਸੱਤਾਂ ਬਰਸਾਂ ਦਾ ਹੋਇਆ ਤਾਂ ਕਾਲੂ ਪਾਂਧੇ ਨੂੰ ਆਖਿਆ ਪੰਡਤ ਜੀ ਮਹੂਰਤ ਦੇਖੋ ਤਾਂ ਨਾਨਕ ਨੂੰ ਤੇਰੇ ਪਾਸ ਪੜ੍ਹਨ ਬਿਠਾਵਣੇ ਹਾਂ ਪਾਂਧੇ ਆਖਿਆ ਭਲਾ ਮਹਿਤਾ ਜੀ ਤਾਂ ਪਾਂਧੇ ਪੱਤ੍ਰੀ ਕਢਕੇ ਸੋਧਕੇ ਆਖਿਆ ਜੀ ਅੱਜ ਮਹੂਰਤ ਭਲਾ ਹੈ ਮੱਘਰ ਮਹੀਨਾ ਪੰਚਮੀ ਤਿੱਥੀ ਹੈ ਵੀਰਵਾਰ ਰੋਹਨੀ ਨਛੱਤ੍ਰ ਹੈ ਤਾਂ ਕਾਲੂ ਕੇਸਰ ਸੁਪਾਰੀ ਚਾਵਲ ਤੇ ਦੱਖਣਾ ਪ੍ਰਸ਼ਾਦ ਘਰੋਂ ਲੈ ਕਰ ਆਇਆ ਤੇ ਨਾਨਕ ਜੀ ਨੂੰ ਨਾਲ ਲੈ ਆਇਆ ਆਖਣ ਲੱਗਾ ਪੁੱਤਰ ਨਾਨਕ! ਤੂੰ ਪਾਂਧੇ ਪਾਸ ਬੈਠ ਅੱਖਰ ਪੜ੍ਹ ਨਾਨਕ ਜੀ ਨੇ ਆਖਿਆ ਭਲਾ ਪਿਤਾ ਜੀ ਤਾਂ ਪਾਂਧੇ ਨੇ ਗਨੇਸ਼ ਜੀ ਮਨਾਇ ਕਰ ਪ੍ਰਸ਼ਾਦ ਵਰਤਾਇਆ ਤੇ ਪੈਂਤੀ ਲਿਖ ਦਿੱਤੀ, ਨਾਨਕ ਜੀ ਲੱਗਾ ਪੜ੍ਹਨ ਤਾਂ ਕਾਲੂ ਆਪਣੇ ਘਰ ਨੂੰ ਆਇਆ ਤਾਂ ਸਾਰਾ ਦਿਨ ਬਾਬਾ ਜੀ ਪੜ੍ਹਦੇ ਰਹੇ ਰਾਤ ਨੂੰ ਘਰ ਆਏ ਦੇਖ ਕਰ ਮਾਤਾ ਬਹੁਤ ਰਾਜ਼ੀ ਹੋਈ ਨਾਨਕ

# ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ)



ਸਾਖੀ ਅਵਤਾਰ ਧਾਰਨ ਦੀ



ਸਾਖੀ ਖਰੇ ਸੌਦੇ ਦੀ



ਸਾਖੀ ਪਾਂਧੇ ਨਾਲ ਹੋਈ



ਸਾਖੀ ਸਰਪ ਦੇ ਪਰਛਾਵੇਂ ਦੀ

ਭਾ. ਚਤਰ ਸਿੰਘ ਜੀਵਨ ਸਿੰਘ ,ਅੰਮ੍ਰਿਤਸਰ।

ਜੀ ਨੂੰ ਗੋਦ ਵਿੱਚ ਲੀਤਾ ਤੇ ਸਿਰ ਚੁੰਮਿਆ ਪਿਆਰ ਦਿੱਤਾ ਪ੍ਰਸ਼ਾਦਿ ਖਵਾਇਆ ਸ੍ਰੀ ਨਾਨਕ ਜੀ ਪ੍ਰਸ਼ਾਦਿ ਖਾਇ ਕਰ ਪਲੰਘ ਪਰ ਸੁਤੇ ਜਾਂ ਪ੍ਰਭਾਤ ਹੋਈ ਤਾਂ ਜਾਗੇ ਮਾਤਾ ਜੀ ਜਲ ਲੈਕਰ ਮੂੰਹ ਧੁਵਾਇਆ ਤੇ ਇਸ਼ਨਾਨ ਕਰਾਇਆ ਤੇ ਬਸਤ੍ਰ ਪਹਿਰਾਏ ਤਾਂ ਪਾਂਧੇ ਪਾਸ ਕਾਲੂ ਨਾਲ ਲੈ ਗਿਆ ਜਾਂ ਪਾਂਧੇ ਫੇਰ ਪੱਟੀ ਲਿਖ ਦਿੱਤੀ ਤੇ ਗੁਰੂ ਨਾਨਕ ਜੀ ਕਿਹਾ ਪਾਂਧਾ ਤੂੰ ਆਪ ਕੁਛ ਪੜ੍ਹਿਆ ਹੈਂ ਜੋ ਮੇਰੇ ਤਾਈਂ ਪੜ੍ਹਾਂਵਦਾ ਹੈਂ ਤਾਂ ਪਾਂਧੇ ਕਿਹਾ ਮੈਂ ਸਭ ਕੁਛ ਪੜ੍ਹਿਆ ਹਾਂ ਜਮਾਂ ਖਰਚ ਸੁਵਾਏ ਡਿਉਢੇ ਲੈਣਾ ਦੇਣਾ ਮਿਣਤੀ ਗਿਣਤੀ ਹਿਸਾਬ ਇਹ ਸਭ ਪੜ੍ਹਿਆ ਹਾਂ ਹੋਰ ਗਾਇਤ੍ਰੀ ਤਰਪਣ ਸੰਧਿਆ ਬੇਦ ਪਾਠ ਸਭ ਕੁਛ ਪੜ੍ਹਿਆ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਪਾਂਧਾ ਜੀ ਏਨ੍ਹੀਂ ਪੜ੍ਹਨੀ ਗਲੀਂ ਫਾਹੇ ਪੈਂਦੇ ਹਨ ਇਹ ਜੋ ਪੜ੍ਹਨਾ ਹੈ ਸਭ ਬਾਦ ਹੈ ਤਾਂ ਪਾਂਧੇ ਆਖਿਆ ਹੋਰ ਕੇਹੜਾ ਪੜ੍ਹਨਾ ਹੈ ਜਿਸ ਕਰਕੇ ਫਾਹੇ ਨਾ ਪਉਣ ਜੇ ਜਾਣਦਾ ਹੈਂ ਤਾਂ ਸਾਨੂੰ ਸੁਣਾਇ ਅਤੇ ਸਾਰਾ ਸੰਸਾਰ ਤਾਂ ਇਹੋ ਹੀ ਪੜ੍ਹਦਾ ਹੈ॥ ੩ ॥

# ਸਾਖੀ ਪਾਂਧੇ ਨਾਲ ਉਪਦੇਸ਼ ਦੀ



ਅੱਗੇ ਸੰਮਤ ੧੫੩੩ ਮੱਘਰ ਸੁਦੀ ਸਤਮੀ ਨੂੰ ਸ੍ਰੀ ਗੁਰੂ ਨਾਨਕ ਜੀ ਪਾਂਧੇ ਗੁਪਾਲ ਪ੍ਰਤਿ ਸ਼ਬਦ ਸੁਣਾਇਆ॥ ਸਿਰੀਰਾਗੁ ਮਹਲੁ ੧ ॥ ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ ੧ ॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥ ੧ ॥ ਰਹਾਉ ॥ ਤਾਂ ਬਾਬੇ ਨਾਨਕ ਜੀ ਆਖਿਆ ਪਾਂਧਾ ਜੀ ਹੋਰ ਪੜ੍ਹਨਾ ਸੁਣਨਾ ਸਭ ਬਾਦ ਹੈ ਪੜ੍ਹਨਾ ਇਹ ਸਾਰ ਹੈ ਇਹ ਜੋ ਸੰਸਾਰ ਕਾ ਪੜ੍ਹਨਾ ਹੈ ਸੋ ਐਸਾ ਜੋ ਮੱਸ ਦੀਵੇ ਕੀ, ਕਾਗਤ ਸਣੀਕਾ, ਕਲਮ ਕਾਨੇਕੀ ਮਨ ਲਿਖਣਹਾਰਾ ਲਿਖਿਆ ਸੋ ਕਿਆ ਲਿਖਿਆ ਮਾਇਆ ਜੰਜਾਲ ਲਿਖਿਆ ਜਿਸ ਲਿਖਣੇ ਕਰ ਇਸਨੂੰ ਬੰਧਨ ਪੈਂਦੇ ਹਨ। ਵਿਕਾਰ ਉਪਜਦੇ ਹਨ ਅਰ ਉਹ ਜੋ ਸੱਚ ਕਾ ਲਿਖਣਾ ਹੈ ਸੋ ਐਸਾ ਹੈ ਜੋ ਮਾਇਆ ਮੋਹ ਜਾਲ ਕਰ ਮੱਸ ਕਰੀਏ। ਇਸਕੇ ਅੰਤਰ ਜੋ ਭਾਉ ਪ੍ਰੀਤਿ ਹੈ ਸੋ ਕਲਮ ਕਰੀਏ

ਨਿਰਮਲ ਜੋ ਮੱਤ ਹੈ ਸ਼ੁਭ ਵਿਚਾਰ ਵਾਲੀ ਸੋ ਕਾਗਤ ਕਰੀਏ ਸੰਤਾਂ ਗੁਰਾਂ ਨੂੰ ਪੁਛਕੇ ਵਿਚਾਰ ਕਰ ਲਿਖੀਏ ਕਿਆ ਲਿਖੀਏ ਪ੍ਰਮੇਸ਼ਰ ਕਾ ਨਾਮ ਲਿਖੀਏ ਭਗਵੰਤ ਕੀ ਉਪਮਾ ਲਿਖੀਏ ਜਿਸ ਲਿਖਣੇ ਕਰ ਸਭ ਵਿਕਾਰ ਮਿਟ ਜਾਣ ਅਰ ਤਨ ਮਨ ਸੁਖੀ ਹੋਇ ਉਸ ਭਗਵੰਤ ਕਾ ਪਾਰਾਵਾਰ ਨਹੀਂ ਪਾਇਆ ਜਾਂਦਾ ਪ੍ਰਮੇਸ਼੍ਵਰ ਦੇ ਗੁਣ ਬੇਅੰਤ ਹਨ ਸੋ ਪਾਂਧਾ ਜੀ ਇਹ ਸਾਨੂੰ ਪੜ੍ਹਨਾ ਹੱਛਾ ਜੇ ਤੂੰ ਪੜਿਆ ਹੈਂ ਤਾਂ ਸਾਨੂੰ ਪੜ੍ਹਾਓ ਨਹੀਂ ਤਾਂ ਨਾ ਪੜ੍ਹਾਓ ਸੁਣੋ ਪਾਂਧਾ ਜੀ ਜਹਾਂ ਇਹ ਤੇਰਾ ਜੀਉ ਜਾਵੇਗਾ ਪ੍ਰਲੋਕ ਵਿਖੇ ਤਹਾਂ ਇਹ ਪੜ੍ਹਨਾ ਪ੍ਰਮੇਸ਼ਰ ਕੇ ਨਾਮ ਕਾ ਜਸ ਤੇਰੇ ਹੱਥ ਮੇਂ ਨਿਸ਼ਾਨ ਹੋਵੇਗਾ ਤਾਂ ਤੇਰੇ ਨਜੀਕ ਜਮਦੂਤ ਨਾ ਆਵੇਗਾ। ਤਾਂ ਪਾਂਧੇ ਕਹਿਆ ਨਾਨਕ ਜੀ ਇਹ ਬਾਤਾਂ ਤੈਂ ਕਿਥੋਂ ਸੁਣੀਆਂ ਹਨ ਅਜੇ ਤਾਂ ਤੂੰ ਬਾਲਕ ਹੈਂ ਪੜ੍ਹਨੇ ਆਇਆ ਹੈਂ ਐ ਨਾਨਕ ਜੀ ਜੋ ਪਰਮੇਸ਼ਰ ਕਾ ਨਾਮ ਜਪਦੇ ਹਨ ਉਨਕੋ ਕਿਆ ਫਲ ਪ੍ਰਾਪਤ ਹੋਤਾ ਹੈ॥ ੧ ॥ ਤਾਂ ਸ੍ਰੀ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ—

*ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥*
*ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥*
*ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥ ੨ ॥*

ਗੁਰੂ ਨਾਨਕ ਜੀ ਆਖਿਆ ਹੇ ਪਾਂਧਾ! ਜਹਾਂ ਜੀਵ ਜਾਵੇਗਾ ਭਹਾਂ ਪਰਮੇਸ਼ਰ ਕੇ ਨਾਮ ਜਪਨੇ ਕਾ ਤੇਰੇ ਪਾਸ ਪੁੰਨ ਹੋਵੇਗਾ ਤਹਾਂ ਤੇਰਾ ਆਦਰ ਹੋਵੇਗਾ ਸਦਾ ਖੁਸ਼ੀਆਂ ਹੋਣਗੀਆਂ ਵੱਡਾ ਅਨੰਦ ਹੋਵੇਗਾ ਵੱਡੇ ਮੰਗਲ ਹੋਣਗੇ ਸਰਬ ਸੁਖ ਨਿਧਾਨ ਪ੍ਰਾਪਤ ਹੋਣਗੇ ਜਿਨ੍ਹਾਂ ਮਨ ਕਰ ਪਰਮੇਸ਼ਰ ਕਾ ਨਾਮ ਸਿਮਰਿਆ ਹੈ ਤਿਨਕਾ ਦਰਗਹ ਮੇਂ ਵੱਡਾ ਪ੍ਰਤਾਪ ਹੋਵੇਗਾ ਅਰ ਗੱਲਾਂ ਕਰਕੇ ਪਰਮੇਸ਼ਰ ਨਹੀਂ ਪਾਈਦਾ ਜਦ ਪ੍ਰਮੇਸ਼ਰ ਦੀ ਕਿਰਪਾ ਹੋਵੇ ਤਦ ਭਜਨ ਵਿਖੇ ਮਨ ਲੱਗਦਾ ਹੈ ਇਹ ਬਾਤ ਸੁਣ ਕਰ ਪਾਂਧਾ ਹੈਰਾਨ ਹੋਇ ਗਿਆ ਫੇਰ ਪਾਂਧੇ ਕਹਿਆ ਹੇ ਨਾਨਕ ਜੀ! ਇਕ ਪ੍ਰਮੇਸ਼ਰ ਦਾ ਨਾਮ ਲੈਂਦੇ ਹੈਨ ਤਿਨਕੋ ਕੋਈ ਜਾਨਤਾ ਨਹੀਂ ਤਿਨਕੋ ਰੋਟੀ ਕੱਪੜਾ ਭੀ ਨਹੀਂ ਜੁੜਤਾ ਅਰ ਇਕ ਪਾਤਸ਼ਾਹੀਆਂ ਕਰਦੇ ਹੈਂ ਅਰ ਸੁਖ ਭੋਗਤੇ ਹੈਂ ਤੇ ਪ੍ਰਮੇਸ਼ਰ ਨੂੰ ਜਾਨਤੇ ਭੀ ਨਹੀਂ ਦੇਖਾਂ ਕੌਣ ਹਵਾਲ ਉਨਕਾ ਹੋਵੇਗਾ ਜੋ ਪਾਤਸ਼ਾਹੀਆਂ ਕਰਦੇ ਹੈਨ ਤੇ ਪਰਮੇਸ਼ਰ ਪਾਸੋਂ ਡਰਦੇ ਨਹੀਂ ਉਨਕਾ ਬ੍ਰਿਤਾਂਤ ਕਹੋ ਜੀ॥ ੨ ॥ ਤਾਂ ਸ੍ਰੀ ਗੁਰੂ ਨਾਨਕ ਜੀ ਤੀਜੀ ਪਉੜੀ ਆਖੀ—

*ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥*
*ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥*

*ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥ ੩॥*

ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣੋ ਪਾਂਧਾ ਜੀ ਇਕ ਆਂਵਦੇ ਹੈਨ ਇਕ ਜਾਂਦੇ ਹੈਨ ਇਕ ਸ਼ਾਹ ਹੈਨ ਇਕ ਪਾਤਸ਼ਾਹ ਹੈਨ ਇਕ ਉਨ੍ਹਾਂ ਦੇ ਦਰਵਾਜ਼ੇ ਉੱਪਰ ਭਿਖਿਆ ਮੰਗ ਮੰਗ ਖਾਂਦੇ ਹੈਨ। ਪਾਂਧਾ ਜੀ ਜੋ ਈਹਾਂ ਪਾਤਸ਼ਾਹੀਆਂ ਕਰਦੇ ਹੈਨ ਅਰ ਸੁਖ ਭੋਗਦੇ ਹੈਨ ਅਰ ਪ੍ਰਮੇਸ਼ਰ ਨਹੀਂ ਜਪਤੇ ਤਿਨਕਾ ਅੱਗੇ ਐਸਾ ਹਾਲ ਹੋਵੇਗਾ ਐਸੀ ਸਜਾਇ ਤਿਨ ਕਉ ਮਿਲੇਗੀ ਜੈਸੇ ਦਾਣਿਆਂ ਕੋ ਚੱਕੀ ਦੇਤੀ ਹੈ ਜੈਸੇ ਤੇਲੀ ਤਿਲਾਂ ਕਉ ਦੇਤਾ ਹੈ ਜੈਸੇ ਦੁੱਧ ਕਉ ਮਧਾਣੀ ਮੱਥ ਕਰ ਦੇਤੀ ਹੈ ਅਰ ਜੈਸੇ ਕੱਪੜੇ ਕੋ ਧੋਬੀ ਦੇਤਾ ਹੈ ਸੋ ਪਾਂਧਾ ਜੀ ਉਨ ਕਉ ਐਸੀ ਸਜ਼ਾ ਮਿਲੇਗੀ ਤੇ ਜਿਹੜੇ ਪ੍ਰਮੇਸ਼ਰ ਕੋ ਜਪਤੇ ਹੈਂ ਤੇ ਮੰਗ ਖਾਂਦੇ ਹੈਂ ਉਨ ਕਉ ਦਰਗਾਹ ਪ੍ਰਮੇਸ਼ਰ ਦੀ ਵਿੱਚ ਵੱਡੀਆਂ ਵਡਿਆਈਆਂ ਮਿਲਣਗੀਆਂ ਵੱਡਾ ਮਾਨ ਹੋਵੇਗਾ ਧਰਮਰਾਇ ਉਨਕਾ ਆਦਰ ਕਰੇਗਾ।

ਵਾਰਤਾ ਸੁਣ ਕਰ ਪਾਂਧਾ ਹੈਰਾਨ ਹੋ ਗਿਆ ਫੇਰ ਪਾਂਧੇ ਆਖਿਆ ਹੇ ਨਾਨਕ! ਤੂੰ ਕੋਈ ਵੱਡੀਆਂ ਭਗਤੀ ਵਾਲੀਆਂ ਵਾਰਤਾਂ ਕਰਦਾ ਹੈਂ ਅਜੇ ਤਾਂ ਤੂੰ ਬਾਲਕ ਹੈਂ ਕੁਝ ਮਾਤਾ ਪਿਤਾ ਕੁਟੰਬ ਕਾ ਸੁਖ ਦੇਖ ਅਜੇ ਤੇਰੀ ਕਿੱਥੇ ਓੜੀ ਹੈ ਅਜੇ ਤੂੰ ਗ੍ਰਹਿਸਤ ਕਰਨਾ ਹੈ ਹੁਣੇ ਐਸੀਆਂ ਵਾਰਤਾਂ ਕਰਦਾ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਚੌਥੀ ਪਉੜੀ ਆਖੀ—

*ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥ ਨਾਵ ਜਿਨਾ ਸੁਲਤਾਨ ਖਾਨ ਹੋਂਦੇ ਡਿਠੇ ਖੇਹ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥ ੪॥ ੬॥*

ਤਾਂ ਸ੍ਰੀ ਬਾਬੇ ਨਾਨਕ ਜੀ ਆਖਿਆ ਪਾਂਧਾ ਜੀ ਉਸ ਸਾਹਿਬ ਦਾ ਡਰ ਮੈਨੂੰ ਐਸਾ ਹੈ ਜੋ ਮੇਰੀ ਬੁੱਧੀ ਭੈਮਾਨ ਹੋਇ ਰਹੀ ਹੈ ਅਰ ਮੇਰੀ ਦੇਹ ਪਈ ਖੁੱਸਦੀ ਹੈ ਮੇਰਾ ਜੀਉ ਪਇਆ ਕੰਬਦਾ ਹੈ ਜੋ ਈਹਾਂ ਸੁਲਤਾਨ ਖਾਨ ਕਹਾਉਂਦੇ ਹੈਨ ਸੋ ਸਭੋ ਮਰ ਕਰ ਖਾਕ ਹੋਂਦੇ ਹੈਨ ਜਿਨਕਾ ਹੁਕਮ ਧਰਤੀ ਉੱਪਰ ਮੰਨੀਦਾ ਸੀ ਜਿਨਕੇ ਡਰ ਪ੍ਰਿਥਵੀ ਭੈਮਾਨ ਹੋਂਦੀ ਸੀ ਸੋ ਉੱਠ ਗਏ ਮਰ ਕਰ ਖਾਕ ਹੋ ਗਏ ਹੈਨ॥ ਸੁਣੋ ਪਾਂਧਾ ਜੀ ਕੂੜਾ ਸਨੇਹ ਕਿਸ ਨਾਲ ਕਰਾਂ ਹਮ ਭੀ ਇਸ ਸਰੀਰ ਕੋ ਛੋਡ ਜਾਵੇਂਗੇ ਇਹ ਸਰੀਰ ਭੀ ਖਾਕ ਹੋ ਜਾਵੇਗਾ ਯਾਂਤੇ ਇਸ ਸੰਸਾਰ ਨਾਲ ਕੂੜਾ ਸਨੇਹ ਕਿਆ ਕਰਨਾ ਹੈ ਉਸ ਸਾਹਿਬ ਦੀ ਬੰਦਗੀ ਕਰਨੀ ਚਾਹੀਏ ਜੋ ਸਭ ਕੋ ਉਪਜਾਵਤਾ ਹੈ ਪਾਲਤਾ ਹੈ ਫਿਰ ਸੰਘਾਰਤਾ ਹੈ ਉਸ ਪ੍ਰਮੇਸ਼ਰ ਨਾਲ ਪ੍ਰੀਤ ਕਰੀਏ ਇਸ ਸ਼ਬਦ ਕਾ ਅਰਥ ਸੁਣਾਕੇ ਸ੍ਰੀ ਬਾਬਾ ਜੀ ਆਪਣੇ ਘਰ ਨੂੰ ਚਲੇ ਆਏ, ਆਇ ਕਰ ਪ੍ਰਸਾਦਿ ਪਾਇਆ ਤੇ ਅਨੰਦ ਪੂਰਬਕ ਸੈਨ ਕਰੀ ਜਦ ਪ੍ਰਾਤਾਕਾਲ

ਹੋਇਆ ਤਾਂ ਮਾਤਾ ਜੀ ਨੇ ਜਗਾਇਆ ਨਿਤਨੇਮ ਇਸ਼ਨਾਨ ਕਰਵਾਇਆ ਕੱਪੜੇ ਪਹਿਰਾਏ ਤਾਂ ਸ੍ਰੀ ਬਾਬਾ ਜੀ ਉਸ ਦਿਨ ਪਾਂਧੇ ਦੇ ਨਾ ਗਏ ਤੇ ਘਰ ਵਿੱਚ ਕਾਗਦ ਲੈਕਰ ਚਉਂਕੀ ਉੱਪਰ ਰੱਖ ਕਰ ਉਜਲ ਰੁਮਾਲ ਉੱਪਰ ਦੇ ਕਰ ਚੌਂਕੜੀ ਮਾਰ ਕੇ ਬੈਠ ਰਹੇ ਜੈਸੇ ਕੋਈ ਪੰਡਿਤ ਕਥਾ ਕਰਨ ਬੈਠਤਾ ਹੈ ਅਤੇ ਜੇ ਕੋਈ ਬਾਲਕ ਆਵੇ ਖੇਲਣ ਵਾਲਾ ਸੱਦੇ ਤਾਂ ਅੱਗੋਂ ਸ੍ਰੀ ਬਾਬਾ ਜੀ ਆਖਣ ਮੈਂ ਪੋਥੀ ਪੜ੍ਹਦਾ ਹਾਂ ਇਕ ਦਿਨ ਮਾਤਾ ਪਿਤਾ ਬਾਬੇ ਜੀ ਪਾਸ ਆਇ ਬੈਠੇ ਤੇ ਆਖਣ ਲੱਗੇ ਜੋ ਪੁੱਤਰ ਤੂੰ ਕੇਹੜੀ ਪੋਥੀ ਪੜ੍ਹਦਾ ਹੈਂ ਸੋ ਮੈਨੂੰ ਵੀ ਸੁਣਾਓ ਤਾਂ ਸ੍ਰੀ ਬਾਬੇ ਜੀ ਕਹਿਆ ਪਿਤਾ ਜੀ ਮੈਂ ਸਪਤ ਸਲੋਕੀ ਗੀਤਾ ਪੜ੍ਹਦਾ ਹਾਂ—

*ਸਲੋਕ—ਓਂ ਮਿਤੇ ਕਾਖ੍ਰੰ ਬ੍ਰਹਮ ਵਿਹਾਰਨ ਸਮਰਨੁ॥*
*ਯ: ਪ੍ਰਯਾਤਿ ਤੋ ਅਜਨਦੇਹੰ ਸਯਾਤੀ ਧਰਮਾਗਤੰ॥ ੧॥*
*ਅਰਜਨੋ ਵਾਚ—ਸਥਾਨੇ ਰਿਖੀਕੇਸ਼ ਤਵਪ੍ਰਕੀਰਤਿਆ ਜਗਤ ਪ੍ਰਹਿਸ਼ਥ ਤਯਨੂਯੁਰਯਜਯਤੇ ਚ॥ ਰਖਯਸ਼ਾਂਸੀ ਭੀਤਾਦਿ ਦ੍ਰਿਸ਼ੇਦ੍ਵੰਤਿ ਸਰਬੇ ਨਮਸਯੰਤਿ ਚਿ ਸਿਧ ਸੰਘਾ:॥ ੨॥ ਸਰਬਤ: ਪਾਣਿ ਪਾਦੰ ਤਤ ਸਰਬ ਤੋਖੀ ਸ਼੍ਰਿਮੁਖੰ ਸ੍ਰਬਤ: ਸ਼੍ਰਤਿ ਮਲ ਲੋਕਹ ਸ੍ਰਬਮਾਂ ਬ੍ਰਿਤਯਾ ਤਿਸ਼ਟਤਿ ॥ ੩॥ ਕਵਿਅੰ ਪੁਰਾਣ ਮਨੁਸ਼ਾਸਿਤਾਰਮੋਣੋਰਨੀਆਂਗਸਮਨੁ ਸ ਮਰੇਦਾਯ॥ ਸ੍ਰਵਰਸਯ ਧਾਤਾਰਨਾਚਿੰਤਯਰੂਪ ਮਾਦਿਤਥਵਰਣਤਮ ਸ: ਪ੍ਰਸਤਾਸ॥ ੪॥ ਊਰਬ੍ਰਮੂਲ ਮਧਹਾ ਸਾਥ ਮਸਵਤਿ ਥੇ ਪ੍ਰਵਾਹੁ ਵਵਯਨ॥ ਛੰਦਾਨਸਿ ਯਸਯ ਪਰਣਾਨਿ ਪਸਤੰ ਵੇਦਸ ਵੇਦਵਿਤ॥ ੫॥ ਸਰਵਸਯ ਚਾਹੰ ਹ੍ਰਿਦਿ ਸੰਨਿ ਵਿਸਟੇ ਮਹਾਹਸਮਿਰਤਿਰ ਗਯਾਨਪੋਹਿ ਨ:॥ ਚ ਵੇਦੈਸਚਸਰਵੈ ਰਵਿਮੇਵਵੇਦਯੋ ਵੇਦਾਂਤ ਕ੍ਰਿਦਵੇਦ ਮਦੇਵਚਾਹਮ॥ ੬॥ ਮਨ ਮਨਾ ਭਵੇ ਮਦ ਭਗਤੋਮਦਯਜੀਮਾਂ ਮਨਸਕੁਰੂ ਮਾਂ ਮੋਵੈਸਯਸੀ ਯੁਕਤ ਵਈਵ ਮਾਤਮਾਨੰ ਮਤ ਦਰਾਇਣ:॥ ੭॥*

ਜਬ ਸਪਤ ਸਲੋਕੀ ਗੀਤਾ ਕਾ ਉਚਾਰਨ ਗੁਰੂ ਨਾਨਕ ਜੀ ਕੀਤਾ ਤਾਂ ਮਾਤਾ ਪਿਤਾ ਸੁਣ ਕਰ ਪ੍ਰਸੰਨ ਹੂਏ। ਪਿਤਾ ਨੇ ਕਿਹਾ ਜੇ ਪੁੱਤਰ ਨਾਨਕ ਅਸਾਡੀ ਸਮਝ ਮੇਂ ਇਹ ਸੰਸਕ੍ਰਿਤੀ ਨਹੀਂ ਆਂਵਦੀ ਇਸਦਾ ਅਸਾਨੂੰ ਅਰਥ ਕਰਕੇ ਸੁਣਾਓ ਤਬ ਪ੍ਰਸੰਨ ਹੋਇਕੇ ਸ੍ਰੀ ਗੁਰੂ ਜੀ ਅਰਥ ਲੱਗੇ ਕਰਨੇ। ਸ੍ਰੀ ਗੁਰੂ ਜੀ ਬੋਲੇ ਸੁਣੋ ਪਿਤਾ ਜੀ ਸ੍ਰੀ ਕ੍ਰਿਸ਼ਨ ਭਗਵਾਨ

ਜੀ ਆਪਣੇ ਪਰਮ ਪਿਆਰੇਂ ਭਗਤ ਅਰਜਨ ਤਾਈਂ ਉਪਦੇਸ਼ ਕੀਆ ਹੈ ਹੇ ਅਰਜਨ! ਓਅੰਕਾਰ ਜੋ ਪ੍ਰਥਮ ਅੱਖਰ ਬੇਦ ਮੇਂ ਹੈ ਅਰ ਪ੍ਰਣਵੀ ਉਸਕਾ ਨਾਮ ਹੈ ਸੋ ਓਅੰਕਾਰ ਵੁਹ ਜੋ ਪ੍ਰਮ ਪੁਰਖੋਤਮ ਜਿਸਕੋ ਪੂਰਨ ਬ੍ਰਹਮ ਕਹਿਤੇ ਹੈਂ ਤਿਸਕੇ ਸ੍ਵਾਸੋਂ ਕਾ ਸ਼ਬਦ ਸੋ ਬਾਣੀ ਰੂਪ ਹੋ ਕੇ ਪ੍ਰਿਥਮੇ ਬ੍ਰਹਮਾ ਜੀ ਕੇ ਰਿਦੇ ਮੇਂ ਪ੍ਰਵੇਸ਼ ਕੀਆ ਤੋ ਇਸੀ ਬਾਣੀ ਕੇ ਬਲ ਸੇ ਸੰਸਾਰ ਰਚਾ ਔਰ ਵੇਦ ਵੀ ਸੰਸਾਰ ਮੇਂ ਪ੍ਰਵਿਰਤ ਕੀਏ ਹੋਰ ਭਗਤੀ ਪ੍ਰਮੇਸ਼ਰ ਜੀ ਕਾ ਭਜਨ ਵੀ ਪ੍ਰਵਿਰਤ ਕੀਆ ਹੈ। ਜੋ ਕੋਈ ਇਸ ਓਅੰਕਾਰ ਕਾ ਜਾਪ ਕਰੇਗਾ ਔਰ ਮੈਂ ਪਰਮ ਈਸ਼ਵਰ ਹੋਂ ਜੋ ਮੇਰਾ ਧਿਆਨ ਧਰੇਗਾ ਜਬ ਵੁਹ ਪ੍ਰਾਣੀ ਦੇਹ ਕਾ ਤਿਆਗ ਕਰੇਗਾ ਸੋ ਮੇਰੇ ਪਰਮਧਾਮ ਕੋ ਪ੍ਰਾਪਤ ਹੋਵੇਗਾ। ਮੈਂ ਜੋ ਹਾਂ ਸਦਾ ਏਕ ਰਸ ਹੋਂ ਸੂਖਮ ਤੇ ਭੀ ਸੂਖਮ ਹਾਂ ਸਾਰੀ ਵਿਸ਼੍ਵ ਕਾ ਅਧਿਕਾਰੀ ਹੋਂ ਨਿਸਚਿੰਤ ਹੋਂ ਡਰ ਮੇਰਾ ਸਭ ਕੇ ਸਿਰ ਉੱਪਰ ਹੈ ਔਰ ਸਰਬ ਪ੍ਰਕਾਸ਼ ਮੇਰਾ ਹੀ ਕੋਟ ਸੂਰਜ ਕਾ ਚਾਂਦਨਾ ਮੇਰੇ ਪ੍ਰਕਾਸ਼ ਕੇ ਤੁੱਲ ਨਹੀਂ ਕਿਉਂ ਜੋ ਵੁਹ ਰਾਤ੍ਰ ਕੋ ਔਰ ਮੰਡਲ ਮੇਂ ਚਲਾ ਜਾਤਾ ਹੈ ਤੇ ਮੇਰਾ ਪ੍ਰਕਾਸ਼ ਜੁਗਾਂ ਦੇ ਆਦਿ ਜੁਗਾਂ ਦੇ ਅੰਤ ਭੀ ਔਰ ਮੱਧ ਭੀ ਏਕ ਰਸ ਹੈ ਕਾਹੇ ਤੇ ਜੋ ਅਗਿਆਨ ਰੂਪੀ ਅੰਧੇਰਾ ਸਪਰਸ਼ ਨਹੀਂ ਕਰ ਸਕਤਾ ਹੇ ਅਰਜਨ! ਜੋ ਮੇਰੇ ਭਗਤ ਮੇਰੀ ਕਥਾ ਕੀਰਤਨ ਪ੍ਰੇਮ ਸੇ ਕਰਤੇ ਹੈਂ ਸੰਸਾਰ ਕੋ ਸੁਣਾ ਕੇ ਪਵਿਤਰ ਕਰਤੇ ਹੈਂ ਔਰ ਜੋ ਸੁਣਤੇ ਹੈਂ ਸੰਸਾਰ ਕੇ ਪ੍ਰਤੀਤ ਕੇ ਸਾਥ ਸੋ ਮੈਂ ਤਿੰਨਾਂ ਲੋਕਾਂ ਕੀ ਸਦਾ ਰੱਛਾ ਕਰਤਾ ਹੂੰ ਸੁਦਰਸ਼ਨ ਚੱਕ੍ਰ ਲੀਏ ਹੇ ਅਰਜਨ! ਐਸਾ ਪੱਕਾ ਨਿਸ਼ਚਾ ਜੋ ਕੋਈ ਭਗਤ ਮੇਰਾ ਮੈਨੂੰ ਸਤਚਿੱਤ ਆਨੰਦ ਕੰਦ ਜਾਣਕੇ ਸਰਵ ਵਾਸ਼ਨਾਂ ਕੋ ਰੋਕ ਕੇ ਸਿਮਰਨ ਕਰਤੇ ਹੈਂ ਤਿਨਕੇ ਪੀਛੇ ਰੱਛਾ ਕਰਤਾ ਫਿਰਤਾ ਹੋਂ॥ ਹੇ ਪਿਤਾ ਜੀ! ਜਬ ਅਰਜਨ ਕੋ ਸ੍ਰੀ ਕ੍ਰਿਸ਼ਨ ਦੇਵ ਨੇ ਐਸਾ ਉਪਦੇਸ਼ ਕੀਤਾ ਤੇ ਅਰਜਨ ਕਾ ਭ੍ਰਮ ਮੋਹ ਦੂਰ ਹੋ ਗਿਆ ਤੇ ਐਸੇ ਗੁਰੂ ਨਾਨਕ ਜੀ ਮਾਤਾ ਪਿਤਾ ਕੋ ਗੀਤਾ ਸੁਣਾਈ ਮਾਤਾ ਪਿਤਾ ਵਡੇ ਪ੍ਰਸੰਨ ਹੂਏ ਫਿਰ ਮਾਇਆ ਪੜ ਗਈ ਆਖਣ ਲੱਗੇ ਚੱਲ ਪੁੱਤਰ ਪਾਂਧੇ ਪਾਸ ਸੋ ਲੈ ਗਿਆ ਤਾਂ ਪਾਂਧੇ ਆਖਿਆ ਨਾਨਕਾ ਕੱਲ ਨਹੀਂ ਆਇਆ ਹੁਣ ਤੈਨੂੰ ਪੱਟੀ ਲਿਖ ਦੇਂਦਾ ਹਾਂ ਤਾਂ ਬਾਬਾ ਜੀ ਨੇ ਆਸਾ ਰਾਗ ਵਿੱਚ ਸ਼ਬਦ ਉਚਾਰਿਆ॥ ਰਾਗੁ ਆਸਾ ਮਹਲਾ ੧ ਪੱਟੀ ਲਿਖੀ॥ ੧ਓ ਸਤਿਗੁਰ ਪ੍ਰਸਾਦਿ॥ ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥ ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥ ੧॥ ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥ ੧॥ ਰਹਾਉ॥ ਤਾਂ ਗੁਰੂ ਜੀ ਬੋਲੇ ਸੋਈ ਕਰਤਾ ਹੈ ਜਿਸਨੇ ਸ੍ਰਿਸ਼ਟ ਸਾਜੀ ਹੈ

ਸਭਨਾਂ ਦਾ ਸਾਹਿਬ ਏਕ ਹੈ ਜਿਨ੍ਹਾਂ ਇਕ ਸੇਵਿਆ ਹੈ ਆਇਆ ਤਿਨਕਾ ਸਫਲ ਹੈ ਹੋਰ ਜੇਹੜੇ ਪੜ੍ਹਨ ਵਾਲੇ ਹੈਨ ਤਿਨਾਂ ਸਭਨਾਂ ਧਰਮਰਾਇ ਦਾ ਲੇਖਾ ਦੇਣਾ ਹੈ ਇਹ ਮਨ ਭੁੱਲਾ ਹੋਇ ਮਾਨਸ ਜਨਮ ਖੋਂਵਦਾ ਹੈ। ਕਹਿੰਦੇ ਹਨ ਮਨ ਵਿੱਚ ਨਾਮ ਦਾ ਠਹਿਰਾਉ ਹੋਵੇ ਤਾਂ ਇਸਨੂੰ ਲੇਖਾ ਨਾ ਪਵੈ॥ ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ॥ ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ॥ ੨ ॥ ਗੁਰੂ ਜੀ ਕਹਿਆ ਈਵੜੀ ਅਕਾਲ ਪੁਰਖ ਦੀ ਸ਼ਕਤਿ ਹੈ ਸਰਬ ਦਾ ਦਾਤਾ ਹੈ ਸਚਾ ਹੈ ਇਨ੍ਹਾਂ ਅੱਖਰਾਂ ਵਿੱਚ ਜੋ ਉਸਦੇ ਨਾਮ ਨੂੰ ਜਪਦੇ ਹਨ ਉਨ੍ਹਾਂ ਦੇ ਸਿਰ ਫੇਰ ਲੇਖ ਨਹੀਂ ਹੁੰਦਾ॥ ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ॥ ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ ਕਮਾਇਆ॥ ੩ ॥ ਗੁਰੂ ਨਾਨਕ ਜੀ ਬੋਲੇ ਹੇ ਪੰਡਤ ਜੀ ਊੜਾ ਓਅੰਕਾਰ ਦਾ ਰੂਪ ਹੈ ਇਸਨੇ ਜੋ ਸ੍ਰਿਸ਼ਟ ਉਤਪਤ ਕੀਤੀ ਉਸ ਦਾ ਅੰਤ ਨਹੀਂ ਪਾਇਆ ਜਾਂਦਾ ਊੜਾ ਅੱਖਰ ਕਹਿੰਦਾ ਹੈ ਤਿਸਦੀ ਉਪਮਾ ਕਰੀਏ ਜਿਨ੍ਹਾਂ ਸਤਿਗੁਰਾਂ ਦੇ ਸ਼ਬਦ ਤੇ ਸੰਤਾਂ ਨੂੰ ਸੇਵਿਆ ਹੈ ਉਨ੍ਹਾਂ ਨੂੰ ਗਿਆਨ ਦਾ ਫਲ ਪ੍ਰਾਪਤ ਹੋਇਆ ਹੈ ਜਿਨ੍ਹਾਂ ਸਚੇ ਹੋਇਕੇ ਕਮਾਈ ਕੀਤੀ ਹੈ ਸੋਈ ਖੁਸ਼ ਹੋਏ ਹਨ॥ ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ॥ ਸਰਬ ਜੀਆ ਮਹਿ ਏਕੋ ਜਾਣੈ ਤ ਹਉਮੈ ਕਹੈ ਨ ਕੋਈ॥ ੪ ॥ ਙੰਙੈ ਅੱਖਰ ਆਖਿਆ ਜੋ ਸੱਚੇ ਸ਼ਬਦ ਨੂੰ ਵਿਚਾਰਦਾ ਹੈ ਤਾਂ ਪੜਿਆ ਭੀ ਸੋਈ ਅਤੇ ਪੰਡਿਤ ਭੀ ਸੋਈ ਹੈ ਸਰਬ ਜੀਆਂ ਵਿੱਚ ਇਕੋ ਜਿਸਨੇ ਜਾਤਾ ਹੈ ਉਸ ਦੀ ਹਉਮੈ ਮਿਟ ਜਾਂਦੀ ਹੈ॥ ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥ ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ॥ ੫ ॥ ਕੱਕਾ ਆਖਦਾ ਹੈ ਕਲੰਕ ਰੂਪੀ ਕਾਲਖ ਨੂੰ ਮਲ ਮਲ ਧੋਵੇ ਤਉ ਭੀ ਉਜਲ ਨਹੀਂ ਹੋਂਦੇ ਜਿਸ ਸਮੇਂ ਚਿੱਟੇ ਕੇਸ ਆਂਵਦੇ ਹੈਨ ਸਾਬੁਨ ਤੋਂ ਬਿਨਾਂ ਉਜਲ ਹੋ ਜਾਂਦੇ ਹੈਨ ਪਹਿਲੇ ਥੋੜ੍ਹੇ ਜਿਹੇ ਕੇਸ ਕੰਨ ਉੱਤੇ ਚਿੱਟੇ ਆਂਵਦੇ ਹੈਂ ਮਾਨੋਂ ਜਮਰਾਜੇ ਦੇ ਹੇਰੂ ਹੈਨ ਓਹ ਮਨੁਖ ਦੇ ਕੰਨ ਵਿੱਚ ਆਖਦੇ ਹੈਨ ਜੈਸੀ ਖੇਤੀ ਪੱਕੀ ਹੋਈ ਚਿੱਟੀ ਹੋ ਜਾਂਦੀ ਹੈ ਤੈਸੇ ਅਬ ਤੋ ਜੁਆਨੀ ਬਤੀਤ ਹੋ ਗਈ ਹੈ ਹੁਣ ਤੂੰ ਨਾਮ ਜਪੇਂਗਾ ਸੰਤਾਂ ਦਾ ਸੰਗ ਕਰੇਂਗਾ ਤਾਂ ਤੇਰਾ ਮੁਖ ਉਜਲ ਹੋਵੇਗਾ, ਪਿਛਲੇ ਪਾਪ ਤੇਰੇ ਧੋਤੇ ਜਾਵਣਗੇ ਅਤੇ ਜੇ ਹੁਣ ਭੀ ਤ੍ਰਿਸ਼ਨਾ ਕਰਦਾ ਰਹੇਂਗਾ ਤਾਂ ਜਮ ਤੈਨੂੰ ਸੰਗਲ ਪਾਇ ਕਰ ਲੈ ਜਾਵੇਗਾ ਅਤੇ ਫਿਰ ਇਸ ਵੇਲੇ ਨੂੰ ਪਛੋਤਾਵੇਂਗਾ॥ ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥ ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ॥

੬ ॥ ਖਖੈ ਅਖਰ ਕਹਿਆ ਸੰਪੂਰਨ ਸੰਸਾਰ ਦਾ ਮਾਲਕ ਸ੍ਰੀ ਵਾਹਿਗੁਰੂ ਹੈ ਜਿਨ੍ਹਾਂ ਨੇ ਨਾਮ ਰੂਪੀ ਧਨ ਦੇ ਕਰ ਸਾਰੇ ਜਗਤ ਨੂੰ ਮੁੱਲ ਲੀਤਾ ਹੈ ਜੋ ਪ੍ਰਾਣੀ ਤਿਨ੍ਹਾਂ ਸਤਿਗੁਰਾਂ ਦੇ ਗਿਆਨ ਦੇ ਬੰਧਨ ਵਿੱਚ ਬੰਧੇ ਹੈਨ ਤਿਨ੍ਹਾਂ ਨੂੰ ਧਰਮਰਾਇ ਦੇਂ ਬੰਧਨ ਨਹੀਂ ਪੌਂਹਦੇ ਉਨ੍ਹਾਂ ਦੇ ਗਿਆਨ ਤੇ ਬੰਧਨ ਦਾ ਹੁਕਮ ਨਹੀਂ ਪੌਂਹਦਾ, ਸਤਿਗੁਰਾਂ ਦੇ ਪ੍ਰਤਾਪ ਕਰ ਨਿਰਭੈ ਰਹਿੰਦੇ ਹੈਨ ॥ ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ ॥ ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕਿਆ ॥ ੭ ॥ ਗਗਾ ਸ਼ਬਦ ਬੋਲਦਾ ਹੈ ਸ੍ਰੀ ਮਹਾਰਾਜ ਜੀ ਜਿਤਨੀ ਗੋ ਪ੍ਰਿਥਵੀ ਤੇ ਬ੍ਰਹਮੰਡ ਰਚੇ ਹੈਨ ਬਣਾਏ ਹੈਨ ਸੋ ਏਹ ਜੀਵ ਗੋਬਿੰਦ ਨਾਲ ਗਰਬ ਕਰਤਾ ਹੈ ਜਿਤਨੇ ਸਰੀਰ ਰੂਪੀ ਭਾਂਡੇ ਘੜੇ ਹੈਨ ਸੋ ਬ੍ਰਹਮੰਡ ਰੂਪੀ ਆਵੇ ਪਰ ਚਾੜ੍ਹੇ ਹੈਨ ਐਸਾ ਬ੍ਰਹਮਾ ਮਹਾਰਾਜ ਨੇ ਉਤਪਤਿ ਕੀਤਾ ਹੈ ॥ ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥ ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ ॥ ੮ ॥ ਘਘਾ ਆਖਦਾ ਹੈ ਜਿਨ੍ਹਾਂ ਜੀਵਾਂ ਸਤਿਗੁਰਾਂ ਦੇ ਸ਼ਬਦ ਦਾ ਸਿਮਰਨ ਕੀਤਾ ਹੈ ਸੰਤੋਖ ਸੇਵਾ ਟਹਿਲ ਏਹ ਘਾਲ ਘਾਲੀ ਹੈ ਗੁਰਾਂ ਦੇ ਸ਼ਬਦ ਨਾਲ ਲੱਗ ਰਹੇ ਹਨ ਅਤੇ ਜਿਨ੍ਹਾਂ ਨੇ ਦੁੱਖ ਸੁਖ ਸਮਾਨ ਕਰ ਜਾਤਾ ਹੈ ਇਸ ਪ੍ਰਕਾਰ ਸਾਹਿਬ ਨੂੰ ਪ੍ਰਾਪਤ ਹੋਏ ਹਨ ॥ ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ ॥ ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ ॥ ੯ ॥ ਚਚਾ ਆਖਦਾ ਹੈ ਉਸ ਅਕਾਲ ਪੁਰਖ ਨੇ ਜੀਵਾਂ ਦੀ ਵਿਚਾਰ ਵਾਸਤੇ ਚਾਰੇ ਵੇਦ ਸਾਜੇ ਹਨ ਚਾਰ ਖਾਣੀ ਚਾਰ ਜੁਗ ਬਣਾਏ ਹਨ ਅਤੇ ਸਭਨਾਂ ਜੁਗਾਂ ਵਿੱਚ ਨਿਆਰਾ ਭੀ ਹੈ ਸਭਨਾਂ ਖਾਣੀਆਂ ਵਿੱਚ ਉਹ ਭੋਗਦਾ ਹੈ ਅਤੇ ਪੰਡਤ ਹੋ ਕਰ ਸ੍ਰੀ ਵਾਹਿਗੁਰੂ ਜੀ ਕਾ ਉਪਦੇਸ਼ ਕਰਦਾ ਹੈ ॥ ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ॥ ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ ॥ ੧੦ ॥ ਛਛਾ ਆਖਦਾ ਹੈ ਉਸ ਵਾਹਿਗੁਰੂ ਦੀ ਮਾਇਆ ਦੀ ਜੋ ਛਾਇਆ ਹੈ ਸੋ ਸਾਰੇ ਜਗਤ ਤੇ ਵਰਤੀ ਹੈ ਮਹਾਰਾਜ ਜੀ ਕੀ ਆਗਿਆ ਕਰਕੇ ਭਰਮ ਉਤਪਤਿ ਹੋਇਆ ਹੈ ਭਰਮ ਨੇ ਭੁਲਾਇਆ ਹੈ ਜਿਸਨੂੰ ਈਸ਼ਵਰ ਦੀ ਕ੍ਰਿਪਾ ਹੋਈ ਹੈ ਤਿਸਨੂੰ ਸਤਿਗੁਰੂ ਮਿਲਿਆ ਹੈ ॥ ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ॥ ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ ॥ ੧੧ ॥ ਜਜਾ ਸ਼ਬਦ ਬੋਲਦਾ ਹੈ ਜਿਤਨੇ ਦਾਨ ਜਾਚਕ ਜਾਚੇ ਹੈਂ ਚੌਰਾਸੀ ਲੱਖ ਜੂਨ ਵਿੱਚੋਂ ਅਸਾਡੀ ਰਖਿਆ ਕਰੋ ਏਕੋ ਤੂੰਹੀ ਹੈਂ ਪਰਮੇਸ਼ਰ ਬਿਨਾਂ ਦੇਵਣੇ ਲੇਵਣੇ ਵਾਲਾ ਹੋਰ ਦੂਸਰਾ

ਕੋਈ ਨਹੀਂ॥ ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ॥ ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ॥੧੨॥ ਝਝਾ ਆਖਦਾ ਹੈ ਹੇ ਬੰਦੇ! ਤੂੰ ਪਛਤਾਵੇਂ ਕਿਉਂ ਸੋ ਜਿਸ ਵੇਲੇ ਮਹਾਰਾਜ ਤੁਹਾਨੂੰ ਉਤਪਤਿ ਕੀਤਾ ਹੈ ਜੋ ਕਿਛੁ ਤੁਸਾਡਾ ਰਿਜਕ ਹੈ ਤੁਸਾਡੇ ਮਸਤਕ ਤੇ ਲਿਖ ਦਿੱਤਾ ਹੈ, ਵਾਹਿਗੁਰੂ ਦੇਂਦਾ ਭੀ ਹੈ ਅਤੇ ਵੇਖਦਾ ਭੀ ਹੈ ਅਤੇ ਆਪਣੇ ਹੁਕਮ ਵਿੱਚ ਚਲਾਂਵਦਾ ਹੈ॥ ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ॥ ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ॥੧੩॥ ਞੰਞੈ ਕਹਿਆ ਜਦ ਮੈਂ ਧਿਆਨ ਕਰਦਾ ਹਾਂ ਬਿਨਾਂ ਉਸ ਪਰਮਾਤਮਾ ਦੇ ਦੂਜਾ ਕੋਈ ਨਹੀਂ ਇਕੋ ਵਾਹਿਗੁਰੂ ਸਭਨਾਂ ਥਾਵਾਂ ਵਿੱਚ ਰਵਿ ਰਹਿਆ ਹੈ ਸੋਈ ਪਰਮੇਸ਼ਰ ਸਾਡੇ ਵਿੱਚ ਵਸਦਾ ਹੈ॥ ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ॥ ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ॥੧੪॥ ਟੈਂਕਾ ਆਖਦਾ ਹੈ ਹੇ ਜੀਵ ! ਤੂੰ ਕਪਟ ਝੂਠ ਨਾ ਬੋਲ ਤੇ ਨਾ ਛਲ ਕਰ ਘੜੀ ਦੋ ਘੜੀਆਂ ਨੂੰ ਪ੍ਰਾਣ ਤਿਆਗ ਜਾਣੇ ਹਨ, ਤੁਸੀਂ ਝਗੜਿਆਂ ਤੇ ਵਾਦਾਂ ਵਿੱਚ ਜਨਮ ਨ ਗਵਾਵੋ ਕੂੜ ਕਪਟ ਨੂੰ ਛੱਡ ਦਿਓ, ਸਾਧ ਸੰਗਤਿ ਦੀ ਅਤੇ ਜੋ ਗੁਰਾਂ ਦੀ ਸ਼ਰਨ ਹੈ ਤਿਸ ਨੂੰ ਪ੍ਰਾਪਤ ਹੋਵੋ॥ ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ॥ ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ॥੧੫॥ ਠੱਠਾ ਅੱਖਰ ਕਹਿੰਦਾ ਹੈ ਜਿਨ੍ਹਾਂ ਦੇ ਰਿਦੇ ਸੁੱਧ ਆਈ ਹੈ ਤਿਨ੍ਹਾਂ ਦਾ ਨਿਸਤਾਰਾ ਹੁੰਦਾ ਹੈ ਅਤੇ ਸੁਖੀ ਭੀ ਸੋਈ ਹੁੰਦੇ ਹਨ ਨਹੀਂ ਤਾਂ ਜਨਮਦੇ ਮਰਦੇ ਹਨ॥ ਡਡੈ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ॥ ਤਿਸੈ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ॥੧੬॥ ਡੱਡੇ ਆਖਿਆ ਅਡੰਬਰ ਕਿਉਂ ਕਰਦੇ ਹੋ ਹੇ ਪ੍ਰਾਣੀਓਂ ! ਜੋ ਕੁਛ ਦ੍ਰਿਸ਼ਟੀ ਆਂਵਦਾ ਹੈ ਸਭ ਚਲਾਇਮਾਨ ਹੈ ਤਿਸ ਵਾਹਿਗੁਰੂ ਨੂੰ ਸੇਵੋ ਤਾਂ ਸੁਖ ਪਾਵਹੁ ਜੋ ਸਰਬ ਵਿੱਚ ਸੱਤਾ ਦੇ ਰਹਿਆ ਹੈ॥ ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ॥ ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ॥੧੭॥ ਢੱਢਾ ਅੱਖਰ ਬੋਲਦਾ ਹੈ ਬਣੇ ਨੂੰ ਤੋੜਦਾ ਹੈ ਤੁੱਟੇ ਨੂੰ ਬਣਾਉਂਦਾ ਹੈ ਪ੍ਰਮੇਸ਼ਰ ਸਰਬੱਤ ਨੂੰ ਉਸਾਰਦਾ ਹੈ ਜਿਉਂ ਤਿਸ ਦਾ ਭਾਣਾ ਹੈ ਤਿਵੇਂ ਕਰਦਾ ਹੈ ਆਪਣੇ ਹੁਕਮ ਵਿੱਚ ਚਲਾਂਵਦਾ ਹੈ ਤੇ ਵੇਖਦਾ ਹੈ ਜਿਸਨੂੰ ਕ੍ਰਿਪਾ ਦ੍ਰਿਸ਼ਟੀ ਕਰਕੇ ਗਿਆਨ ਦੇਂਦਾ ਹੈ ਤਿਸਨੂੰ ਨਿਸਤਾਰਦਾ ਹੈ॥ ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ॥ ਆਪੇ ਆਪਿ ਮਿਲਾਏ ਕਰਤਾ ਪੁਨਰਪਿ

ਜਨਮੁ ਨ ਹੋਈ ॥੧੮ ॥ਣਾਣਾ ਆਖਦਾ ਹੈ ਸੰਪੂਰਨ ਵਿੱਚ ਕਰਤਾਰ ਰਵਿਆ ਹੈ ਜੋ ਹਰਿ ਦੇ ਗੁਣਾਨੁਵਾਦ ਗਾਂਵਦਾ ਹੈ ਸੋ ਜਾਣਦਾ ਹੈ ਜਿਸਨੂੰ ਵਾਹਿਗੁਰੂ ਆਪੇ ਸਾਧ ਸੰਗਤਿ ਵਿੱਚ ਮਿਲਾਂਵਦਾ ਹੈ ਫੇਰ ਓਨ੍ਹਾਂ ਨੂੰ ਜਨਮ ਨਹੀਂ ਹੁੰਦਾ ॥ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ ॥ਨਾ ਤਰ ਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥ ੧੯ ॥ ਤਤਾ ਅੱਖਰ ਆਖਦਾ ਹੈ ਅਗਿਆਨ ਰੂਪੀ ਸੰਸਾਰ ਵੱਡਾ ਅਥਾਹ ਹੈ ਤਿਸ ਦਾ ਅੰਤ ਨਹੀਂ ਪਾਇਆ ਜਾਂਦਾ ਨਾ ਕੋਈ ਬੇੜਾ ਹੈ ਨਾ ਤੁਲਹਾ ਹੈ ਬਿਨਾਂ ਸਾਧ ਸੰਗਤ ਸਾਰਾ ਜਗਤ ਡੁਬਦਾ ਹੈ ਜਿਸਨੂੰ ਤਾਰਨਾ ਹੁੰਦਾ ਹੈ ਸਾਧ ਸੰਗਤ ਨਾਲ ਮਿਲਾਇਕੇ ਤਾਰ ਲੈਂਦਾ ਹੈ ॥ ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ ॥ ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ ॥੨੦ ॥ ਥੱਥਾ ਬੋਲਦਾ ਹੈ ਥਾਨ ਥਨੰਤਰ ਪੁਰੀਆਂ ਲੋਆਂ ਵਿੱਚ ਪਰਮੇਸ਼ਰ ਜੀ ਵਿਆਪਿਆ ਹੋਇਆ ਹੈ ਜਿਸ ਦਾ ਕੀਤਾ ਹੁੰਦਾ ਹੈ ਮਾਇਆ ਦਾ ਭਰਮ ਜੋ ਹੈ ਸਭ ਝੂਠ ਹੈ ਜੋ ਵਾਹਿਗੁਰੂ ਜੀ ਦਾ ਭਾਣਾ ਹੈ ਸੋਈ ਭਲਾ ਹੈ ॥ ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥ ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧ ॥ ਦਦਾ ਆਖਦਾ ਹੈ ਜੋ ਕਿਸੇ ਜੀਵ ਨੂੰ ਦੋਸ਼ ਕਿਆ ਦੇਵੀਏ ਸੋ ਜੋ ਕਰਮ ਲਿਖੇ ਹੋਏ ਹਨ ਸੋ ਭੋਗਦਾ ਹੈ ਹੋਰ ਸਭ ਜੀਵ ਜੋ ਹਨ ਜੰਤ੍ਰ ਹਨ ਵਾਹਿਗੁਰੂ ਵਜੰਤ੍ਰੀ ਹੈ ਜਿਉਂ ਵਜਾਂਵਦਾ ਹੈ ਤਿਉਂ ਵੱਜਦੇ ਹਨ ॥ ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥ ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ ॥੨੨ ॥ ਧਧਾ ਆਖਦਾ ਹੈ ਅਕਾਲ ਪੁਰਖ ਨੇ ਪ੍ਰਿਥਵੀ ਅਰ ਅਕਾਸ਼ ਦੀ ਕਲਾਧਾਰ ਛੱਡੀ ਹੈ ਸਭ ਜੀਆਂ ਜੰਤਾਂ ਦੇ ਰੰਗ ਕੀਤੇ ਹੈ ਸੁ ਜੇਹੇ ਕਰਮ ਹਨ ਤੇਹਾ ਵਾਹਿਗੁਰੂ ਨੇ ਦੇ ਛੋਡਿਆ ਹੈ ॥ ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ ॥ ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ ॥੨੩ ॥ ਨੰਨੇ ਕਿਹਾ ਜੋ ਖਾਵੰਦ ਸਚਾ ਸਾਹਿਬ ਗੁਰੂ ਹੈ ਸਰਬੱਤ ਦਾ ਸੁਆਮੀ ਸਰਬ ਵਿਖੇ ਭੋਗ ਭੋਗਦਾ ਹੈ ਸਰਬ ਦਾ ਦ੍ਰਿਸ਼ਟਾ ਹੈ ਉਸਨੂੰ ਕੋਈ ਨਹੀਂ ਦੇਖ ਸਕਦਾ ਉਹ ਸਰਬ ਕਉ ਦੇਖਤਾ ਹੈ ॥ ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ॥ ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੨੪ ॥ ਪੱਪੇ ਕਹਿਆ ਹੇ ਮਾਲਿਕ ਸਰਬ ਦਾ ਉਹ ਜਗਦੀਸ ਹੈ ਜਗਤ ਨੂੰ ਦੇਖਣ ਵਾਸਤੇ ਲੀਲ੍ਹਾ ਰਚੀ ਹੈ ਸਰਬ ਕਉ ਦੇਂਦਾ ਭੀ ਓਹ ਅਰ ਸਰਬੱਤ ਵਿਖੇ ਰਵਿਆ ਭੀ ਓਹੀ ਹੈ ॥ ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ

ਲਇਆ॥ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ॥੨੫॥ ਫੱਫਾ ਆਖਦਾ ਹੈ ਸੰਪੂਰਨ ਸੰਸਾਰ ਇਸ ਮਾਇਆ ਕੇ ਜਾਲ ਮੇਂ ਫਾਥਾ ਹੂਆ ਹੈ ਜਮ ਕੇ ਸੰਗਲਾਂ ਸਾਥ ਬੰਧੇ ਹੈਂ ਗੁਰਾਂ ਦੀ ਕ੍ਰਿਪਾ ਸੇ ਸੰਸਿਆਂ ਤੋਂ ਛੁੱਟਦੇ ਹੈਂ ਜਿਹੜੇ ਸਾਧ ਸਰਨ ਪਏ ਹੈਂ॥ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ॥੨੬॥ ਬੱਬਾ ਅੱਖਰ ਆਖਦਾ ਹੈ ਉਸ ਈਸ਼੍ਵਰ ਨੇ ਮਾਇਆ ਨੂੰ ਪਰੇਰ ਕਰਕੇ ਚਾਰ ਜੁਗ ਚੌਪੜ ਕੀਤੇ ਹੈਨ ਅਤੇ ਚੌਰਾਸੀ ਲਖ ਜੂਨ ਖਾਨੇ ਕੀਤੇ ਹੈਨ ਆਪ ਬਾਜੀ ਖੇਲਣ ਲੱਗਾ ਹੈ ਜੇਹੜੀਆਂ ਗੋਟਾਂ ਪੱਕੀਆਂ ਘਰ ਆਂਵਦੀਆਂ ਹਨ ਉਨ੍ਹਾਂ ਦਾ ਸਿਰ ਨੀਵਾਂ ਹੁੰਦਾ ਹੈ ਜੇਹੜੀਆਂ ਕੱਚੀਆਂ ਪੱਕੀਆਂ ਹੈਨ ਉਨ੍ਹਾਂ ਦਾ ਸਿਰ ਉੱਚਾ ਹੁੰਦਾ ਹੈ ਤੈਸੇ ਗੁਰਮੁਖ ਦਾ ਮਨ ਨੀਵਾਂ ਕਰਕੇ ਜਨਮ ਮਰਨ ਉਹਨਾਂ ਦਾ ਕੱਟਿਆ ਹੈ॥ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ॥ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ॥੨੭॥ ਭੱਭਾ ਆਖਦਾ ਹੈ ਜੋ ਸਤਿਗੁਰਾਂ ਦੇ ਸ਼ਬਦ ਕੋ ਲਭਤਾ ਹੈ ਸੋ ਨਾਮ ਅਰ ਗਿਆਨ ਰੂਪੀ ਫਲ ਕੋ ਪ੍ਰਾਪਤ ਹੁੰਦਾ ਹੈ ਸੋ ਸੰਸਾਰ ਕੋ ਗੋ ਪਦਵਤ ਤਰ ਜਾਂਦਾ ਹੈ ਜੋ ਗੁਰਾਂ ਦੇ ਬਚਨ ਨਹੀਂ ਮੰਨਦੇ ਮਨ ਕਾ ਕਿਹਾ ਕਰਤੇ ਹੈਂ ਸੋ ਚਉਰਾਸੀਹ ਲਖ ਜੂਨ ਮੇਂ ਭਰਮਤੇ ਹੈਂ॥ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ॥ ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥੨੮॥ਮੰਮਾ ਆਖਦਾ ਹੈ ਰਿਦੇ ਕੋ ਸ਼ੁੱਧ ਕਰਕੇ ਜੋ ਨਾਮ ਧਾਰਤਾ ਹੈ ਸੋਈ ਮਧੁਸੂਦਨੁ ਰੂਪ ਹੋਇ ਜਾਂਦਾ ਹੈ ਮਾਇਆ ਕਾ ਮੋਹ ਅਸਚਰਜ ਹੈ ਜੋ ਪ੍ਰਾਣਾਂ ਲਗ ਚਿੱਤ ਨਹੀਂ ਕਰਦਾ ਸੋ ਪਛੋਤਾਂਵਦਾ ਹੈ॥'ਯਯੈ ਜਨਮ ਨ ਹੋਵੀ ਕਦ ਹੀ ਜੇ ਕਰਿ ਸਚੁ ਪਛਾਣੈ॥ ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ॥ ੨੯॥ ਯੱਯਾ ਆਖਦਾ ਹੈ ਜੋ ਸਤਿਗੁਰਾਂ ਦੇ ਉਪਦੇਸ਼ ਸਚੇ ਸਮਝ ਕਰ ਕਮਾਂਵਦੇ ਹੈਂ ਸੋ ਫੇਰ ਜਨਮ ਮੇਂ ਨਹੀਂ ਆਂਵਦੇ ਸਤਿਗੁਰਾਂ ਦੇ ਮੁਖ ਦਾ ਕਹਿਆ ਗੁਰਮੁਖ ਪਛਾਣਦੇ ਹੈਨ ਵਾਹਿਗੁਰੂ ਸਾਰੇ ਰਵਿਆ ਹੋਇਆ ਜਾਣ ਕੇ ਵੈਰ ਵਿਰੋਧ ਸਭ ਛੱਡ ਦੇਂਦੇ ਹੈਨ॥ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ॥ ਜੰਤ ਉਪਾਇ ਧੰਧੈ ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ॥ ੩੦॥ਰਾਰਾ ਆਖਦਾ ਹੈ ਜੋ ਸੰਪੂਰਨ ਜੀਵ ਚਰਾਚਰ ਹੈਨ ਤਿਨ ਕੇ ਵਿਖੇ ਰਾਮ ਰਵਿਆ ਹੂਆ ਹੈ ਜੈਸੇ ਸਾਰੀ ਪ੍ਰਿਥਵੀ ਮੇਂ ਜਲ ਰਵਿਆ ਹੂਆ ਹੈ ਜਹਾਂ ਕੂਪ ਖੋਦੀਤਾ ਹੈ ਤਹਾਂ ਹੀ ਜਲ ਪ੍ਰਕਾਸ਼ਤਾ ਹੈ ਤੈਸੇ ਹੀ ਗੁਰਮੁਖਾਂ ਕੀ ਸੰਗਤ ਕਰਨੇ ਸੇ ਸ਼ਾਂਤ ਆਵਤੀ ਹੈ ਜੋ

ਨਾਮ ਜਪਤੇ ਹੈਂ॥ ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ॥ ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ॥ ੩੧ ॥ ਲਲੈ ਅਖਰ ਆਖਿਆ ਪੂਰਨ ਸੰਸਾਰ ਨੂੰ ਈਸ਼ਵਰ ਨੇ ਧੰਧੇ ਲਾਇ ਛਡਿਆ ਹੈ ਮਾਇਆ ਕਾ ਮੋਹ ਮੀਠਾ ਲਾਇ ਦਿੱਤਾ ਹੈ ਖਾਂਦਾ ਹੈ ਪੀਂਦਾ ਹੈ ਹੱਸਦਾ ਹੈ ਸੌਂਵਦਾ ਹੈ ਪ੍ਰਮੇਸ਼ਰ ਦਾ ਨਾਮ ਭੁੱਲ ਗਿਆ ਹੈ॥ ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ॥ ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥ ੩੨ ॥ ਵਵਾ ਆਖਦਾ ਹੈ ਵਾਸ਼ਨਾ ਕੋ ਰੋਕਕੇ ਜਿਸਨੇ ਇੰਦਰੇ ਜਿੱਤੇ ਜਗਤ ਕਉ ਕਉਤਕ ਦੇਖਣੇ ਵਾਸਤੇ ਸਤਿਗੁਰਾਂ ਦਾ ਰੂਪ ਧਾਰਿਆ ਹੈ ਸਰਬ ਜੀਆਂ ਮੇਂ ਸੱਤਾ ਦੇਇ ਕਰਕੇ ਦੇਖਦਾ ਹੈ ਜੋ ਉਸਕਾ ਹੁਕਮ ਸੱਤ ਕਰਕੇ ਮਾਨਤੇ ਹੈਂ ਸੋਈ ਗੁਰਮੁਖ ਪੁਰਸ਼ ਹਨ॥ ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ॥ ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ॥ ੩੩ ॥ ੜਾੜਾ ਬਚਨ ਬੋਲਤਾ ਹੈ ਹੇ ਜੀਵ ਅੜਬੰਗ ਝਖੜ ਝਗੜੇ ਕਿਉਂ ਕਰਤੇ ਹੈਂ ਜੋ ਕੁਛ ਮਹਾਰਾਜ ਦਾ ਹੁਕਮ ਹੈ ਸੋ ਮੰਨੇ ਜੋ ਮਹਾਰਾਜ ਦਾ ਹੁਕਮ ਮੰਨਦਾ ਹੈ ਤਿਸ ਤੇ ਕੁਰਬਾਨ ਹੋਤੇ ਹੈਂ॥ ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ॥ ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ ਅਨਦਿਨੁ ਲਾਹਾ ਹਰਿ ਨਾਮੁ ਲੀਆ॥ ੩੪ ॥ 'ਤਾਹੇ ਸ਼ਬਦ ਆਖਿਆ ਜੋ ਪ੍ਰਮੇਸ਼ਰ ਨੇ ਜੰਤ ਉਤਪਤ ਕੀਤੇ ਹੈਂ, ਸੋ ਸਭਨਾਂ ਕੇ ਰਿਜਕ ਦਾ ਦਾਤਾ ਹੈ ਜੋ ਸਤਿਗੁਰਾਂ ਨੇ ਸ਼ਬਦ ਉਚਾਰਿਆ ਹੈ ਸੋ ਗਿਆਨ ਕੇ ਦਾਤਾ ਹੈਂ ਈਸ਼ਵਰ ਅਰ ਗੁਰਾਂ ਬਿਨਾਂ ਹੋਰ ਦਾਤਾ ਕੋਈ ਨਹੀਂ ਸਭ ਜੀਆਂ ਕਉ ਕਰਮਾਂ ਦੇ ਅਨੁਸਾਰ ਰਿਜਕ ਪਹੁੰਚਾਂਵਦਾ ਹੈ ਤਿਸ ਬਿਨਾਂ ਕੋਈ ਨਹੀਂ॥ ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ॥ ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥ ੩੫ ॥੧॥ ਐੜਾ ਆਖਦਾ ਹੈ ਜਿਸ ਅਕਾਲ ਪੁਰਖ ਨੇ ਆਦਿ ਤੇ ਰਚ ਛੱਡੀ ਹੈ, ਸੰਪੂਰਨ ਜੋ ਕੁਛ ਵਾਹਿਗੁਰੂ ਨੇ ਕਰਨਾ ਸੀ ਸੋ ਕਰਿ ਰਹਿਆ ਹੈ ਅਰ ਜੋ ਕੁਛ ਹੋਰ ਕਰੇ ਸੋ ਭੀ ਕਰਨੇ ਕੋ ਸਮ੍ਰਥ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਮੈਂ ਤਿਨ ਕਾ ਸ਼ਾਇਰ ਹੋਂ ਕਵੀਸ਼ਰ ਹੋਂ ਹੇ ਪੰਡਤ ਜੀ! ਮੈਂ ਤੁਝ ਕੋ ਮਹਾਰਾਜ ਦੀ ਮਹਿਮਾ ਦਾ ਵਖਿਆਨ ਕੀਤਾ ਹੈ ਤੂੰ ਮਹਾਰਾਜ ਕਾ ਧਿਆਨ ਕਰ ਧੰਧੇ ਕੀ ਵਿਦਿਆ ਕੋ ਤਿਆਗ ਇਹੀ ਜੋ ਵਿਦਿਆ ਲੋਕੋਂ ਕੇ ਉਪਦੇਸ਼ ਦੇ ਵਾਸਤੇ ਸਿਖਾਈਦੀ ਹੈ ਸੋਈ ਬੰਧਨ ਕਾ ਮੂਲ ਹੈ ਤੇ ਆਪਣੇ ਕਮਾਵਣੇ ਵਾਸਤੇ ਸਿੱਖਦੀ ਹੈ ਸੋਈ ਬੰਧਨੋਂ ਕੋ ਖੋਲ੍ਹਣ ਵਾਲੀ ਹੈ ਜਦ ਇਹ ਬਚਨ ਬਾਬੇ

ਨੇ ਕਹੇ ਤਬ ਪੰਡਤ ਨੇ ਕਹਿਆ ਹੇ ਕਾਲੂ ! ਚਾਰੋਂ ਵੇਦ ਜਗਤ ਮਹਿ ਗੁਪਤ ਹੋਇ ਰਹੇ ਸੀ ਤੇਰਾ ਪੁੱਤਰ ਚਾਰੋਂ ਵੇਦੋਂ ਕੋ ਪ੍ਰਕਾਸ਼ ਕਰਨ ਵਾਸਤੇ ਪ੍ਰਗਟਿਆ ਹੈ ਜਾਂ ਬਾਬਾ ਜੀ ਅੰਦਰ ਬੈਠੇ ਤਾਂ ਇਕ ਦਿਨ ਅੰਦਰ ਹੀ ਸਮਾਧ ਲੱਗੀ ਰਹੀ ਜਾਂ ਨਦੀ ਦੇ ਬਾਹਰ ਜਾ ਬੈਠੇ ਤਾਂ ਊਹਾਂ ਹੀ ਸਮਾਧ ਲੱਗੀ ਰਹੇ ਜਹਾਂ ਬੈਠੇ ਤਹਾਂ ਹੀ ਚਰਚਾ ਕਰਦਿਆਂ ਕਈ ਦਿਨ ਬੀਤ ਜਾਵੇ ਕਾਲੂ ਪ੍ਰਸਾਦਿ ਲੇਕਰ ਪਿੱਛੇ ਪਿੱਛੇ ਫਿਰਦਾ ਰਹੇ ਬਾਬਾ ਜੀ ਸੰਤਾਂ ਸਾਧਾਂ ਨੂੰ ਖੁਲਾਇ ਦੇਵੇ ॥ ੪ ॥

# ਅੱਗੇ ਸਾਖੀ ਮੂਲਾਂ ਨਾਲ ਹੋਈ

ਜੇ ਕੋਈ ਪ੍ਰਮੇਸ਼ਰ ਜੀ ਕੇ ਮਿਲਣੇ ਕੀ ਚਰਚਾ ਕਰੇ ਤਾਂ ਗੁਰੂ ਨਾਨਕ ਜੀ ਬੜੇ ਰਾਜ਼ੀ ਹੋਵਣ ਤਾਂ ਕਾਲੂ ਗੁਰੂ ਨਾਨਕ ਜੀ ਦੀ ਚਾਲੀ ਦੇਖਕੇ ਬੜਾ ਚਿੱਤ ਵਿੱਚ ਚਿੰਤਾਵਾਨ ਰਹੇ ਤਾਂ ਰਾਇ ਬੁਲਾਰ ਨੇ ਸੁਣਿਆ ਜੋ ਨਾਨਕ ਜੀ ਤਾਂ ਉਦਾਸ ਹੀ ਰਹਿੰਦੇ ਹੈਨ ਤੇ ਪੁੱਤਰ ਦੀ ਚਿੰਤਾ ਕਰਕੇ ਕਾਲੂ ਭੀ ਦੁਖੀ ਰਹਿੰਦਾ ਹੈ ਤਾਂ ਰਾਇ ਬੁਲਾਰ ਨੇ ਕਾਲੂ ਨੂੰ ਸਦਵਾਇਕੇ ਆਖਿਆ ਹੇ ਕਾਲੂ ! ਤੂੰ ਚਿੰਤਾ ਨ ਕਰ ਤੂੰ ਪੁੱਤਰ ਨੂੰ ਮੂਲਾਂ ਦੇ ਪਾਸ ਫਾਰਸੀ ਪੜ੍ਹਨੇ ਪਾਓ ਜੇ ਫਾਰਸੀ ਪੜ੍ਹੇਗਾ ਤਾਂ ਆਪੇ ਹੀ ਅਕਲਮੰਦ ਹੋ ਜਾਵੇਗਾ ਤੇ ਮੈਂ ਭੀ ਮੂਲਾਂ ਨੂੰ ਫੁਰਮਾਇਸ਼ ਪਾਵਾਂਗਾ ਤਾਂ ਅਗਲੇ ਦਿਨ ਕਾਲੂ ਗੁਰੂ ਜੀ ਨੂੰ ਲੈ ਕੇ ਮੂਲਾਂ ਦੇ ਪਾਸ ਗਿਆ ਤੇ ਸਲਾਮ ਆਖਕੇ ਗੁਰੂ ਨਾਨਕ ਜੀ ਨੂੰ ਸਪੁਰਦ ਕਰ ਦਿੱਤਾ ਅਤੇ ਕਾਲੂ ਨੇ ਮੂੱਲਾਂ ਨੂੰ ਆਖਿਆ ਜੀ ਮੇਰੇ ਪੁੱਤਰ ਨੂੰ ਆਪ ਫਾਰਸੀ ਇਲਮ ਪੜ੍ਹਾਓ ਤਾਂ ਮੇਰੇ ਪਰ ਆਪ ਦੀ ਮੇਹਰਬਾਨੀ ਹੋਵੇਗੀ ਤਾਂ ਮੂੱਲਾਂ ਨੇ ਆਖਿਆ ਕਾਲੂ ਮਹਿਤਾ ਮੈਂ ਆਪ ਦਾ ਬੇਟਾ ਜਾਣਕੇ ਤੇਰੇ ਪੁੱਤ੍ਰ ਨੂੰ ਪੜ੍ਹਾਵਾਂਗਾ ਕਾਲੂ ਨੇ ਇਕ ਰੁਪਿਆ ਨਜ਼ਰ ਰਖਿਆ ਤੇ ਮੂਲਾਂ ਨੇ ਤਖਤੀ ਗੁਰੂ ਜੀ ਨੂੰ ਦਿੱਤੀ ਤੇ ਅਲਫ ਥੀਂ ਯੇ ਤਕ ਹਰਫ ਫਾਰਸੀ ਦੇ ਲਿਖ ਦਿੱਤੇ ਜਾਂ ਲੱਗਾ ਪੜ੍ਹਾਨ ਤਾਂ ਗੁਰੂ ਨਾਨਕ ਜੀ ਅੰਤਰਜਾਮੀ ਜਿਨ ਕੇ ਰਿਦੇ ਮੇਂ ਚਾਰੋਂ ਬੇਦ ਔਰ ਸਭ ਕਤੇਬਾਂ ਕੁਰਾਨ ਥੀਂ ਆਦਿ ਲੈ ਕੇ ਉਤਪਤ ਹੂਏ ਹੈਨ ਸੋ ਚੁੱਪ ਕਰਕੇ ਬੈਠ ਰਹੇ ਅਰ ਤਖਤੀ ਤੇ ਕਾਇਦਾ ਲੈ ਕੇ ਆਪਣੇ ਅੱਗੇ ਰੱਖ ਛਡਿਆ ਜਦੋਂ ਮੂੱਲਾਂ ਦਾ ਧਿਆਨ ਉਸ ਪਾਸੇ ਹੋਇਆ ਤਾਂ ਹੋਰ ਲੜਕੇ ਆਪੋ ਆਪਣੇ ਮਸਲੇ ਕਿਤਾਬਾਂ ਪੜ੍ਹਦੇ ਹੈਨ ਤਾਂ ਗੁਰੂ ਨਾਨਕ ਜੀ ਪ੍ਰਮੇਸ਼ਰ ਦੇ ਧਿਆਨ ਵਿੱਚ ਚੁਪ ਕਰਕੇ ਬੈਠੇ ਹੋਏ ਹੈਨ ਤਾਂ ਮੂਲਾਂ ਨੇ ਆਖਿਆ ਅਰੇ ਨਾਨਕ ਤੂੰ ਤਖਤੀ ਕਿਉਂ ਨਹੀਂ ਪੜ੍ਹਦਾ ਸਬਕ ਯਾਦ ਕਰਕੇ ਕਿਆ ਸੁਣਾਵੇਂਗਾ? ਤਾਂ ਗੁਰੂ ਜੀ ਬੋਲੇ

ਹੇ ਮੁੱਲਾਂ ਜੀ! ਮੈਂ ਕੀ ਪੜ੍ਹਾਂ ਮੈਨੂੰ ਤੁਸੀਂ ਕੀ ਪੜ੍ਹਾਉਂਦੇ ਹੋ ਤਾਂ ਮੁੱਲਾਂ ਨੇ ਕਿਹਾ ਤੈਨੂੰ ਅਲਫ ਥੀਂ ਲੈ ਕੇ ਯੇ ਤਕ ਸਾਰੇ ਹਰਫ ਲਿਖ ਦਿੱਤੇ ਹੈਨ ਤੂੰ ਪੜ੍ਹ ਫੇਰ ਹੋਰ ਕਿਤਾਬ ਪੜ੍ਹਾਵਾਂਗਾ ਤਾਂ ਗੁਰੂ ਜੀ ਆਖਿਆ ਮੁੱਲਾਂ ਜੀ ਇਹ ਹਰਫ ਕਿਸ ਕੰਮ ਆਵਣਗੇ ਤਾਂ ਮੁੱਲਾਂ ਨੇ ਕਿਹਾ ਨਾਨਕ ਇਹ ਪੜ੍ਹਿਆਂ ਅਕਲ ਆਉਂਦੀ ਹੈ, ਤਾਂ ਗੁਰੂ ਨਾਨਕ ਜੀ ਨੇ ਉਸੀ ਅਲਫ ਥੀਂ ਯੇ ਤਕ ਜੋ ਹਰਫ ਹੈਸਨ ਸਭ ਕੇ ਖੁਦਾ ਪ੍ਰਸਤੀ ਦੇ ਮਾਇਨੇ ਕਰਕੇ ਸੁਣਾਏ ਤਾਂ ਮੁੱਲਾਂ ਦੀ ਨਿਸ਼ਾ ਹੋਈ ਤਾਂ ਮੁੱਲਾਂ ਆਖਿਆ ਤੂੰ ਸਭ ਕੁਛ ਆਪ ਪੜ੍ਹਿਆ ਹੈਂ ਤੈਨੂੰ ਕੀ ਪੜ੍ਹਾਉਣਾ ਹੈ ਤੂੰ ਕੁਲ ਦੁਨੀਆਂ ਨੂੰ ਪੜ੍ਹਾਵੇਂਗਾ॥ ਇਸ ਤੋਂ ਪਸਚਾਤ ਮੁੱਲਾਂ ਨੇ ਕਹਿਆ ਕਾਲੂ ਇਹ ਤੇਰਾ ਪੁੱਤਰ ਜੋ ਹੈ ਸੋ ਕੋਈ ਵੱਡਾ ਵਲੀ ਹੀ ਹੋਇਆ ਹੈ ਇਸ ਨੇ ਹਿੰਦੂ ਅਤੇ ਮੁਸਲਮਾਨਾਂ ਦੋਹਾਂ ਨੂੰ ਨਿਵਾਜਣਾ ਹੈ ਅਰ ਗੰਗ ਬਨਾਰਸ ਮੇਂ ਅਤੇ ਮੱਕੇ ਮਦੀਨੇ ਮੇਂ ਇਸ ਕੀ ਕੀਰਤ ਹੋਵੇਗੀ ਜਦ ਉਹਨਾਂ ਬਾਲਕਾਂ ਨੇ ਸੁਣਿਆਂ ਜੋ ਗੁਰੂ ਨਾਨਕ ਜੀ ਮੁੱਲਾਂ ਕੇ ਪਾਸ ਪੜ੍ਹਨੇ ਬੈਠਾ ਹੈ ਤਾਂ ਜੋ ਬਾਲਕ ਬਾਬਾ ਜੀ ਪਾਸ ਰਹਿਣ ਵਾਲੇ ਸੇ ਸੋ ਸਭੀ ਮੁੱਲਾਂ ਕੇ ਪਾਸ ਪੜ੍ਹਨੇ ਬੈਠੇ ਗੁਰੂ ਜੀ ਕੀ ਪ੍ਰੀਤ ਕਰਕੇ ਮੁੱਲਾਂ ਜੋ ਕੁਛ ਲਿਖ ਦੇਵੇ ਸੋਈ ਬਾਬਾ ਤੁਰੰਤ ਸੀਖ ਲੇਵੇ ਮੁੱਲਾਂ ਹੈਰਾਨ ਹੋ ਕੇ ਕਹੇ ਹੇ ਸਾਹਿਬ ਜੀ ਵਾਹ ਤੇਰੀ ਕੁਦਰਤ ਜੋ ਇਸ ਤੁਰਕੀ ਦਾ ਪੜ੍ਹਨਾ ਬਹੁਤ ਮੁਸ਼ਕਲ ਹੈ ਕਿਤਨੇ ਬਰਸ ਪੜ੍ਹੇ ਤਾਂ ਪੜਤਾ ਹੈ ਮੈਂ ਇਸ ਨੂੰ ਇਕ ਵਾਰੀ ਤਖਤੀ ਲਿਖ ਦੇਂਦਾ ਹਾਂ ਤੇ ਤੁਰਤ ਪੜ੍ਹ ਲੈਂਦਾ ਹੈ ਅਜਿਹਾ ਫਾਹਮ ਮੈਂ ਕਿਸੇ ਦਾ ਨਹੀਂ ਦੇਖਿਆ ਇਸ ਤੇ ਸਾਹਿਬ ਕੀ ਵਡੀ ਇਨਾਇਤ ਹੈ ਇਹ ਥੋਹੜੇ ਦਿਨਾਂ ਮੇਂ ਪੜ੍ਹਿਆ ਹੈ ਹੋਰ ਬਾਲਕਾਂ ਨੂੰ ਦੱਸ ਦੱਸ ਬਰਸ ਬਿਤੀਤ ਹੋ ਚੁਕੇ ਹੈਨ ਪੜ੍ਹਦਿਆਂ ਨੂੰ ਅਜੇ ਤਕ ਨਹੀਂ ਪੜ੍ਹੇ ਇਸ ਪਰ ਸਾਹਿਬ ਕੀ ਮੇਹਰਬਾਨੀ ਹੈ ਅਤੇ ਸ੍ਰੀ ਗੁਰੂ ਜੀ ਪਾਸ ਜੇ ਕੋਈ ਹਿੰਦੂ ਮੁਸਲਮਾਨ ਆਵੇ ਤਿਸਨੂੰ ਗੁਰੂ ਜੀ ਪਰਮੇਸ਼ਰ ਜੀ ਕੇ ਰਾਹ ਦੀਆਂ ਨਸੀਹਤਾਂ ਦੇਵੇ ਤਾਂ ਬਾਬੇ ਕੀ ਸਿਫਤ ਸਾਰਾ ਹੀ ਜਹਾਨ ਲੱਗਾ ਕਰਨੇ ਤੇ ਸਭ ਕੋਈ ਇਹ ਕਹੇ ਜੋ ਇਹ ਵੱਡਾ ਸਾਹਿਬ ਕਾ ਪਿਆਰਾ ਹੈ ਗੁਰੂ ਨਾਨਕ ਜੀ ਮੁਸਲਮਾਨੀ ਵਿੱਚ ਮੁਸਲਮਾਨਾਂ ਦੀ ਨਿਸ਼ਾ ਕਰੇ ਹਿੰਦੀ ਵਿੱਚ ਹਿੰਦੂਆਂ ਦੀ ਨਿਸ਼ਾ ਕਰੇ ਜੋ ਕੋਈ ਮਿਲੇ ਸਭ ਕੋਈ ਸੰਤੋਖਿਆ ਜਾਵੇ ਗੁਰੂ ਜੀ ਹਿੰਦੀ ਫਾਰਸੀ ਤੁਰਕੀ ਅਰਬੀ ਸਭ ਬੋਲੀ ਮੇਂ ਜੈਸਾ ਕੋਈ ਮਿਲੇ ਤੈਸਾ ਤੈਸਾ ਹੀ ਜਵਾਬ ਦੇਵਣ॥ ਜਾਂ ਕਿਤਨੇ ਕੁ ਮਹੀਨੇ ਗੁਜ਼ਰੇ ਤੇ ਸ੍ਰੀ ਗੁਰੂ ਜੀ ਬਹੁਤ ਬੇਸ਼ੁਮਾਰ ਕੇ ਘਰ ਮੇਂ ਹੋਇ ਬੈਠੇ ਬੋਲੇ ਕਿਸੇ ਨਾਲ ਨਾਹੀਂ ਅਤੇ ਕਾਲੂ ਨੇ ਮੁੱਲਾਂ ਨੂੰ ਸਦਵਾਇਆ ਜਿਸ ਮੁੱਲਾਂ ਪਾਸ ਗੁਰੂ ਜੀ ਪੜ੍ਹਦੇ ਹੈਸਨ ਤਾਂ

ਆਇਆ, ਆਇ ਕਰ ਮੂੱਲਾਂ ਨੇ ਗੁਰੂ ਬਾਬਾ ਜੀ ਨੂੰ ਝਾੜਾ ਕੀਤਾ ਪਰ ਗੁਰੂ ਨਾਨਕ ਜੀ ਬੋਲੇ ਕਿਸੇ ਨਾਲ ਨਾਹੀਂ ਅਤੇ ਲੋਗ ਗੁਰੂ ਬਾਬੇ ਜੀ ਨੂੰ ਦੇਖਣ ਵਾਸਤੇ ਆਵਣ ਅਤੇ ਆਖਣ ਦੇਖੋ ਭਾਈ ਗੁਰੂ ਨਾਨਕ ਜੀ ਨੂੰ ਕਿਆ ਹੋਇਆ ਬੋਲਦਾ ਕਿਸੇ ਨਾਲ ਨਾਹੀ ਤਾਂ ਮੂੱਲਾਂ ਨੇ ਪਾਸ ਬੈਠ ਕਰ ਕਹਿਆ ਹੇ ਨਾਨਕ ਜੀ! ਤੂੰ ਆਪਣੇ ਸਾਹਿਬ ਕੇ ਵਾਸਤੇ ਭੋਰਾ ਹਿਕ ਤਾਂ ਬੋਲ ਜੀ ਜਾਂ ਮੂੱਲਾਂ ਨੇ ਸਾਹਿਬ ਕਾ ਵਾਸਤਾ ਪਾਇਆ ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਮੂੱਲਾਂ ਦੀ ਤਰਫ ਚਸ਼ਮਾਂ ਲਾਇ ਕਰ ਉੱਠ ਬੈਠਾ ਤਾਂ ਮੂੱਲਾਂ ਵੱਡਾ ਖੁਸ਼ੀ ਹੋਇਆ ਅਤੇ ਕਹਿਣ ਲੱਗਾ ਜੋ ਹੇ ਨਾਨਕ ਜੀ! ਤੈਨੂੰ ਰੱਖ ਪੀਰਾਂ ਦੀ ਹੋਵੇ ਅਤੇ ਹੇ ਨਾਨਕ ਜੀ! ਤੂੰ ਤਾਂ ਖੁਦਾਇ ਦਾ ਬਖਸ਼ਿਆ ਹੋਇਆ ਹੈਂ ਅਤੇ ਤੇਰੇ ਉੱਪਰ ਤਾਂ ਖੁਦਾਇ ਦੀ ਮਿਹਰ ਹੋਈ ਹੈ ਅਤੇ ਤੇਰੇ ਨਾ ਬੋਲਣੇ ਕਰਕੇ ਲੋਕ ਬਹੁਤ ਰੰਜ ਹੋਂਦੇ ਹਨ ਤੂੰ ਇਕ ਭੋਰਾ ਕੁ ਬੋਲ ਤਾਂ ਗੁਰੂ ਨਾਨਕ ਜੀ ਨੇ ਰਾਗ ਤਿਲੰਗ ਵਿੱਚ ਸ਼ਬਦ ਕਹਿਆ—

ਰਾਗੁ ਤਿਲੰਗ ਮਹਲਾ ੧ ਘਰੁ ੧॥

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*
*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥ ੧॥*

ਤਿਸਦਾ ਪਰਮਾਰਥ— ਗੁਰੂ ਨਾਨਕ ਜੀ ਕਹਿੰਦੇ ਹਨ ਜੋ ਹੇ ਸਾਹਿਬ ਜੀ! ਤੇਰੇ ਪਾਸ ਮੇਰੀ ਇਕ ਬੇਨਤੀ ਅਰਜ਼ ਹੈ ਸੋ ਤੂੰ ਕੰਨ ਦੇਕਰ ਸੁਣ ਜੀ ਤੂੰ ਕੈਸਾ ਹੈਂ ਜੀ ਕਰਤਾਰ ਕਰਣ ਕਾਰਣ ਹੈਂ ਜੀ ਅਤੇ ਇਹ ਬੰਦਾ ਐਬਾਂ ਦਾ ਭਰਿਆ ਹੋਇਆ ਹੈ ਅਤੇ ਤੂੰ ਬੇਐਬ ਹੈਂ ਜੀ ਜਿਤਨੇ ਜੀਵ ਹੈਂ ਤਿਨ੍ਹਾਂ ਦੀ ਪ੍ਰਵਰਸ਼ ਕਰਦਾ ਹੈਂ ਅਰ ਤੇਰੇ ਬਿਨਾਂ ਹੋਰ ਕੋਈ ਨਹੀਂ ਤਾਂ ਫੇਰ ਮੂੱਲਾਂ ਨੇ ਕਹਿਆ ਹੇ ਨਾਨਕ ਜੀ! ਤੇਰੇ ਗਮ ਖਾਵਣੇ ਨਾਲ ਸਭ ਲੋਕ ਦਿਲਗੀਰ ਹੋਏ ਹਨ ਸੋ ਤੂੰ ਉੱਠ ਬੈਠ ਤਾਂ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ—

*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥ ਮਮ ਸਰ ਮੂਇ*
*ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥ ੧॥ ਰਹਾਉ॥*

ਤਿਸਕਾ ਪਰਮਾਰਥ— ਗੁਰੂ ਨਾਨਕ ਜੀ ਕਹਿੰਦੇ ਹਨ ਸੁਣੋ ਮੂੱਲਾਂ ਜੀ ਮੈਂ ਕਿਸ ਨਾਲ ਬੋਲਾਂ ਦੁਨੀਆਂ ਤੇ ਫਨਾਹ ਹੁੰਦੀ ਜਾਂਦੀ ਹੈ ਇਹ ਬਾਤ ਮੈਂ ਤਹਕੀਕ ਦਿਲ ਨਾਲ ਲਾਇਕੇ ਦੇਖੀ ਹੈ ਇਸ ਬੰਦੇ ਕੇ ਸਿਰ ਦੇ ਵਾਲ ਫਰੇਸ਼ਤੇ ਨੇ ਹੱਥ ਵਿੱਚ ਫੜੇ ਹੋਏ ਹਨ ਪਕੜ ਕਰ ਲਈ ਖੜਾ ਹੈ ਬਿੰਦ ਹਿਕ ਯਾਂ ਚਸੇ ਵਿੱਚ ਲੈ ਜਾਵੇਗਾ ਸੁਣੋ ਮੂੱਲਾਂ ਜੀ ਇਸ ਬਾਤ ਕੀ ਖਬਰ ਇਸ ਮਨੁੱਖ ਕੋ ਹਰਗਿਜ਼ ਨਹੀਂ ਜੋ ਮੇਰੇ ਸਿਰ ਦੇ ਵਾਲ ਅਜ਼ਰਾਈਲ

ਦੇ ਹੱਥ ਵਿੱਚ ਹਨ ਮੈਨੂੰ ਆਪਣੇ ਮਰਨ ਕੀ ਖਬਰ ਨਹੀਂ ਜੋ ਮੇਰਾ ਕੀ ਹਾਲ ਹੋਵੇਗਾ ਇਹ ਹੈਰਾਨਗੀ ਮੈਨੂੰ ਲਗ ਰਹੀ ਹੈ ਜੋ ਬੰਦੇ ਨੂੰ ਹੋਰ ਕੁਛ ਕੀਕੂੰ ਸੁੱਝਦਾ ਹੈ ਤਾਂ ਮੁੱਲਾਂ ਨੇ ਕਹਿਆ ਨਾਨਕ ਜੀ ਤੂੰ ਤਾਂ ਅਜੇ ਛੋਟਾ ਹੈਂ ਇਨ੍ਹਾਂ ਬੰਦਗੀਆਂ ਵਿੱਚ ਅਜੇ ਨਾ ਪਉ ਜਾਂ ਤੂੰ ਪੂਰ ਜਵਾਨ ਹੋਵੇਂਗਾ ਜੋ ਕੁਝ ਤੇਰੇ ਜੀਅ ਵਿੱਚ ਆਵੇ ਸੋ ਕਰੀਂ ਤਾਂ ਗੁਰੂ ਨਾਨਕ ਜੀ ਕਹਿਆ ਹੇ ਮੁੱਲਾਂ ਜੀ ! ਜੇ ਕੋਈ ਕਿਸੇ ਸਾਹਿਬ ਦਾ ਦਾਸ ਹੁੰਦਾ ਹੈ ਭਾਵੇਂ ਉਹ ਦਿਨਾਂ ਵਿੱਚ ਛੋਟਾ ਭੀ ਹੋਵੇ ਪਰ ਜਿੱਥੋਂ ਤਕ ਉਸਦੀ ਪਹੁੰਚ ਹੁੰਦੀ ਹੈ ਤਿੱਥੋਂ ਤਾਈਂ ਆਪਣੇ ਸਾਹਿਬ ਦੀ ਖਿਦਮਤ ਵਿੱਚ ਨਾ ਰਹੇ ਤਾਂ ਹਰਾਮਖੋਰ ਹੁੰਦਾ ਹੈ ਤਾਂ ਮੁੱਲਾਂ ਨੇ ਕਿਹਾ ਬਾਤ ਤਾਂ ਨਾਨਕ ਜੀ ਤੂੰ ਠੀਕ ਕਹੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣੋ ਮੁੱਲਾਂ ਜੀ ਜਦ ਇਸ ਨੂੰ ਅੰਤ ਸਮੇਂ ਅਜ਼ਰਾਈਲ ਫੜੇਗਾ ਉਸ ਸਮੇਂ ਇਸ ਦੀ ਸਹਾਇਤਾ ਕੋਈ ਭੀ ਨਹੀਂ ਕਰ ਸਕਦਾ ਅਰ ਨਾ ਕੋਈ ਭੀ ਉਸ ਵੇਲੇ ਯਾਰ ਹੀ ਬਣਦਾ ਹੈ ਨਾ ਕੋ ਮਿਤ੍ਰ ਬਿਨਾਂ ਪਰਮੇਸ਼ਰ ਦੇ ਨਾਮ ਤੋਂ ਹੋਰ ਕੋਈ ਨਹੀਂ ਛੁਡਾਇ ਸਕਦਾ ਤਾਂ ਮੁੱਲਾਂ ਨੇ ਕਹਿਆ ਨਾਨਕ ਜੀ ਜਿਸ ਪਰ ਸਾਹਿਬ ਮੇਹਰ ਕਰੇ ਤਿਸੀ ਕੋ ਛੁਡਾਵੇ ਹੈ ਪਰ ਤੂੰ ਅਜੇ ਬਾਲਕ ਹੈਂ ਤੇਰੇ ਪਰ ਖੁਦਾਇ ਦੀ ਮਿਹਰ ਹੋਈ ਹੈ ਜੋ ਤੈਂ ਮਸੂਮ ਉਮਰ ਵਿੱਚ ਸਾਹਿਬ ਨੂੰ ਪਾਇਆ ਹੈ ਅਮਲ ਸਾਹਿਬ ਸਚੇ ਨੇ ਤੈਨੂੰ ਨੇਕ ਦਿੱਤੇ ਹਨ ਅਤੇ ਤੇਰੇ ਪਾਸੋਂ ਬਦੀ ਕੋਈ ਨਹੀਂ ਹੋਇ ਆਵੇਗੀ ਤਾਂ ਗੁਰੂ ਬਾਬੇ ਜੀ ਨੇ ਤੀਸਰੀ ਪਉੜੀ ਆਖੀ—

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*
*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥ ੨॥*
*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*
*ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥ ੩॥*

ਤਿਸਕਾ ਪਰਮਾਰਥ—ਸੁਣੋ ਮੁੱਲਾਂ ਜੀ ਇਹ ਬੰਦਾ ਅਵਾਈਆਂ ਹੀ ਗੱਲਾਂ ਵਿੱਚ ਰਹਿੰਦਾ ਹੈ ਅੱਠਾਂ ਪਹਿਰਾਂ ਵਿੱਚ ਇਕ ਘੜੀ ਭੀ ਸ੍ਰੀ ਪ੍ਰਮੇਸ਼ਰ ਜੀ ਨੂੰ ਯਾਦ ਨਹੀਂ ਕਰਦਾ ਅਰ ਪਰਾਈਆਂ ਹੀ ਬਦੀਆਂ ਵਿੱਚ ਰਹਿੰਦਾ ਹੈ ਅਤੇ ਇਕ ਘੜੀ ਭੀ ਨੇਕੀ ਨਹੀਂ ਹੋਇ ਆਂਵਦੀ ਅਰ ਸੁਣੋ ਮੁੱਲਾਂ ਮੇਰੇ ਤਾਂ ਇਹ ਫਿਅਲ ਹਨ ਇਹੋ ਜਿਹਾ ਮੈਂ ਸਾਹਿਬ ਦਾ ਬਜੇਗਾਰ ਹਾਂ ਤਾਂ ਫੇਰ ਮੁੱਲਾਂ ਨੇ ਕਹਿਆ ਹੇ ਨਾਨਕ ਜੀ ! ਤੂੰ ਸਾਹਿਬ ਦੇ ਨਾਲ ਸਹੀ ਹੋਇਆ ਹੈਂ ਤਾਂ ਗੁਰੂ ਨਾਨਕ ਜੀ ਚੌਥੀ ਪਉੜੀ ਆਖੀ—

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥ ੪॥੧॥

ਤਿਸਕਾ ਪ੍ਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹਨ ਮੁੱਲਾਂ ਜੀ ਪ੍ਰਮੇਸ਼ਰ ਜੀ ਕੇ ਬੂਝਨੇ ਕੀ ਬਾਤ ਇਸ ਬੰਦੇ ਨੂੰ ਐਸਾ ਨਹੀਂ ਹੈ ਪਰ ਇਹ ਬੰਦਾ ਹਰ ਕਿਸੇ ਦੀ ਬਖੀਲੀ ਕਰਦਾ ਰਹਿੰਦਾ ਹੈ ਅਰ ਅਠੇ ਪਹਿਰ ਗਫਲਤ ਵਿੱਚ ਹੀ ਰਹਿੰਦਾ ਹੈ ਹਰ ਕਿਸੇ ਦਾ ਬੁਰਾ ਹੀ ਚਿਤਵਦਾ ਰਹਿੰਦਾ ਹੈ ਅਰ ਬਦਨਜ਼ਰ ਵੀ ਵੇਖਦਾ ਰਹਿੰਦਾ ਹੈ ਸੋ ਇਹ ਬੰਦਾ ਗਫਲਤ ਕਾ ਮਾਰਿਆ ਹੋਇਆ ਬੇਬਾਕ ਹੋਇਆ ਫਿਰਦਾ ਹੈ ਸੁਣੋ ਮੁੱਲਾਂ ਜੀ ਇਹ ਬੰਦਾ ਸਾਹਿਬ ਦੀ ਸਿਫਤ ਨਹੀਂ ਬੁੱਝ ਸਕਦਾ ਅਰ ਜੋ ਸਾਹਿਬ ਕੇ ਖਾਸ ਬੰਦੇ ਹਨ ਸੋ ਅਠੇ ਪਹਿਰ ਮਰਨ ਨੂੰ ਯਾਦ ਕਰਦੇ ਰਹਿੰਦੇ ਹਨ ਸੋ ਮੈਂ ਉਨ੍ਹਾਂ ਦੇ ਪੈਰਾਂ ਦੀ ਖਾਕ ਹਾਂ ਜੇ ਤਾਂ ਉਹ ਮੇਰੇ ਉੱਪਰ ਮੇਹਰਵਾਨ ਹੋਵਣ ਤਾਂ ਮੈਂ ਨਿਹਾਲ ਹੋਵਾਂ ਅਤੇ ਇਹ ਬੰਦਾ ਬੇਬਾਕ ਹੋਇਆ ਫਿਰਦਾ ਹੈ ਅਤੇ ਅਜੇ ਇਸ ਬੰਦੇ ਨੇ ਬਾਕੀ ਦੇਣੀ ਹੈ ਅਰ ਇਹ ਬੰਦਾ ਕਹਿੰਦਾ ਹੈ ਮੈਂ ਬਾਕੀ ਨਹੀਂ ਦੇਣੀ ਹੁੰਦੀ ਸੋ ਬੇ—ਗਮ ਹੋਇ ਫਿਰਦੇ ਹੈਂ ਅਤੇ ਸੁਣੋ ਮੁੱਲਾਂ ਜੀ ਮੇਰੀ ਅਰਜ਼ ਸਾਹਿਬ ਅੱਗੇ ਇਹ ਹੈ ਜੋ ਸਾਹਿਬ ਦੇ ਚਾਕਰਾਂ ਦੇ ਪੈਰਾਂ ਦੀ ਖਾਕ ਹੋਵਾਂ ਅਰ ਮੇਰੇ ਮਨ ਵਿੱਚ ਗਰੀਬੀ ਵਸੇ ਤਾਂ ਮੁੱਲਾਂ ਨੇ ਆਖਿਆ ਹੇ ਨਾਨਕ ਜੀ ਤੂੰ ਤਾਂ ਸਾਹਿਬ ਕੋ ਮਿਲਿਆ ਹੋਇਆ ਹੈਂ ਅਤੇ ਸਾਡਾ ਖਸਮਾਨਾ ਤੁਸਾਂ ਹੀ ਕਰਨਾ ਹੈ ਸਚੀ ਦਰਗਹ ਵਿੱਚ ਤਾਂ ਗੁਰੂ ਨਾਨਕ ਜੀ ਕਹਿਆ ਸੁਣੋ ਮੁੱਲਾਂ ਜੀ ਤੁਸੀਂ ਭੀ ਸਾਹਿਬ ਨੂੰ ਯਾਦ ਕਰਿਆ ਕਰੋ ਤਾਂ ਤੇਰਾ ਭੀ ਭਲਾ ਹੋਵੇਗਾ ਤੇ ਦਰਗਹ ਵਿੱਚ ਅਸੀਂ ਭੀ ਤੇਰੀ ਸਹਾਇਤਾ ਕਰਾਂਗੇ॥ ਇਹ ਵਾਰਤਾ ਮੁੱਲਾਂ ਨੇ ਸੁਣ ਕਰ ਗੁਰੂ ਨਾਨਕ ਜੀ ਦਿਆਂ ਚਰਨਾਂ ਉੱਤੇ ਮੱਥਾ ਟੇਕਿਆ ਅਤੇ ਆਪਣੇ ਘਰ ਨੂੰ ਚਲਾ ਗਿਆ ਅਤੇ ਬਾਬੇ ਜੀ ਦੇ ਉਪਦੇਸ਼ ਕਰਨੇ ਕਰ ਮੁੱਲਾਂ ਦੇ ਮਨ ਦੀ ਪ੍ਰਮੇਸ਼ਰ ਦੀ ਤਰਫ ਲਿਵ ਲਾਗੀ ਵਿਸ਼ਿਆਂ ਨੂੰ ਛੋਡਕੇ ਇਕ ਮਨ ਹੋਇ ਕੇ ਪਰਮੇਸ਼ਰ ਸਿਮਰਣੇ ਲਗਾ, ਅੰਤ ਕਾਲ ਭਗਵਾਨ ਜੀ ਕੇ ਧਾਮ ਕੋ ਗਿਆ। ਬੋਲੋ ਭਾਈ ਜੀ ਵਾਹਿਗੁਰੂ॥ ੫॥

## ਅੱਗੇ ਸਾਖੀ ਕੁਲ ਦੇ ਪਰੋਹਤ ਨਾਲ ਹੋਈ

ਜਾਂ ਗੁਰੂ ਨਾਨਕ ਜੀ ਨੌਂ ਬਰਸਾਂ ਦਾ ਹੋਇਆ ਤਾਂ ਜਨੇਊ ਪਾਵਣ ਦੀ ਰੀਤ ਕਰਨ ਵਾਸਤੇ ਕਾਲੂ ਨੇ ਪਰੋਹਤ ਹਰਿਦਿਆਲ ਕੋ ਬੁਲਾਇਆ॥ ਸ਼ੁਭ ਮਹੂਰਤ ਦੇਖ ਕਰ ਪਰੋਹਤ ਜੀ ਨੇ ਸਭ ਸਮਿਗ੍ਰੀ ਮੰਗਵਾਈ ਜੋ ਜਾਤ ਭਾਈ ਕਾਲੂ ਕੇ ਥੇ ਸਭ ਕੋ ਕਹਾ ਅਰ ਬ੍ਰਾਹਮਣ ਭੀ ਜੋ ਵਹਾਂ ਰਹਿਤੇ ਥੇ ਸਭ ਕੋ ਨਿਉਤਾ ਦੀਆ ਸਭ ਭਾਈ ਬੰਦ ਜ਼ਾਤੀ

ਕੇ ਅਰ ਬ੍ਰਾਹਮਣ ਭੀ ਇਕੱਤ੍ਰ ਹੋਇਕੇ ਸ੍ਰੀ ਬਾਬਾ ਜੀ ਕੋ ਜਨੇਊ ਪਾਵਣੇ ਲੱਗੇ ਅਸਥਾਨ ਕੋ ਲੇਪਨ ਕਰ ਬੇਦ ਬਿਧ ਚੌਂਕ ਪੂਰਨ ਕੀਆ ਬੇਦੀ ਬੰਸ ਕੇ ਸਭ ਭਾਈ ਅਰ ਬ੍ਰਾਹਮਣ ਜੋ ਬੇਦ ਬਿਧ ਕੇ ਗਿਆਤਾ ਥੇ ਸਰਬੱਤ੍ਰ ਇਕੱਠੇ ਹੋਇਕੇ ਬੈਠੇ॥ ਬਾਬਾ ਨਾਨਕ ਜੀ ਕੋ ਇਸ਼ਨਾਨ ਕਰਵਾਇ ਕੇ ਬੁਲਾਇਆ ਤਾਂ ਬਾਬਾ ਜੀ ਇਸ਼ਨਾਨ ਕਰਕੇ ਆਇ ਬੈਠੇ ਐਸੇ ਸ਼ੋਭਾ ਪਾਵਤੇ ਹੈਂ ਜੈਸੇ ਸਭ ਤਾਰਾ ਮੰਡਲ ਮੇਂ ਚੰਦ੍ਰਮਾ ਸ਼ੋਭਾ ਪਾਵਤਾ ਹੈ॥ ਪਰੋਹਤ ਨੇ ਛਤ੍ਰੀਓਂ ਕੀ ਰੀਤ ਬੇਦ ਬਿਹਤ ਸਭ ਕਰਵਾਈ ਜੋ ਪੁਰਾਤਨ ਰੀਤ ਕੁਲਾ ਥੀ ਅਰ ਸਭ ਸਿਖਾਨੇ ਲੱਗਾ ਸੰਧਿਆ ਤਰਪਨ ਸਿਖਾ ਸੂਤ ਧੋਤੀ ਜਨੇਊ ਮਾਲਾ ਤਿਲਕ ਖਟ ਕਰਮ ਗੁਰੂ ਜੀ ਨੂੰ ਸਿਖਾਵਨੇ ਲੱਗਾ ਤੋ ਸਰਬ ਸਮਰਥ ਗੁਰੂ ਨਾਨਕ ਜੀ ਮੁਕਤ ਭੁਗਤ ਕੇ ਦੇਣੇ ਵਾਲੇ ਪਰੋਹਤ ਨੂੰ ਕਹਿਣ ਲੱਗੇ ਹੇ ਮਿਸਰ ਜੀ ਏਸ ਜਨੇਊ ਦੇ ਪਾਏ ਤੇ ਕਿਆ ਅਧਿਕਤਾ ਹੁੰਦੀ ਹੈ ਇਸ ਜਨੇਊ ਪਾਏ ਦਾ ਕਿਆ ਧਰਮ ਹੈ ਅਤੇ ਕੌਣ ਪਦਵੀ ਮਿਲਦੀ ਹੈ ਅਰ ਇਸਦੇ ਨਾ ਪਹਿਰਨੇ ਕਰ ਕੇਹੜੀ ਊਨਤਾ ਹੁੰਦੀ ਹੈ? ਤਾਂ ਹਰਿਦਿਆਲ ਜੀ ਬੋਲੇ ਇਸ ਜਨੇਊ ਦੇ ਪਹਿਰਨੇ ਬਿਨਾਂ ਅਪਵਿੱਤ੍ਰ ਹੁੰਦਾ ਹੈ ਚੌਂਕੇ ਦਾ ਅਧਿਕਾਰੀ ਨਹੀਂ ਹੁੰਦਾ ਅਪਵਿੱਤ੍ਰ ਰਹਿੰਦਾ ਹੈ ਜਬ ਬੇਦ ਕੀ ਬਿਧ ਪੂਰਬਕ ਖੱਤ੍ਰੀ ਬ੍ਰਾਹਮਣ ਇਸ ਜਨੇਊ ਕੋ ਪਹਿਰਤੇ ਹੈਂ ਤਬ ਸਭ ਕਰਮ ਧਰਮ ਕੇ ਅਧਿਕਾਰੀ ਹੁੰਦੇ ਹੈਨ ਤਾਂ ਫੇਰ ਗੁਰੂ ਜੀ ਕਿਹਾ ਸੁਣੋ ਪੰਡਿਤ ਜੀ ਖੱਤ੍ਰੀ ਬ੍ਰਾਹਮਣ ਹੋਇ ਕਰ ਜਨੇਊ ਗਲ ਪਾਇਆ ਅਰ ਬੁਰੇ ਕਰਮ ਕਰਣ ਥੀਂ ਨਾ ਟਲਿਆ ਖੋਟੇ ਕਰਮ ਕਰਦਾ ਹੀ ਰਹਿਆ ਤਾਂ ਬ੍ਰਾਹਮਣ ਖੱਤ੍ਰੀ ਜਨੇਊ ਪਾਇ ਕੇ ਬਾਹਰਲੇ ਧਰਮ ਨੂੰ ਕਿਆ ਕਰੇਗਾ ਧਨ ਦੇ ਨਾਸ ਤੇ ਹਿੰਸਾ ਧਰੋਹ ਅਧਰਮ ਅੰਤ ਪ੍ਰਯੰਤ ਦੁਸ਼ਟਤਾ ਝੂਠ ਚੁਗਲੀ ਕੀਤੀ ਤਬ ਉਹ ਖੱਤਰੀ ਬ੍ਰਾਹਮਣ ਨਹੀਂ ਚੰਡਾਲ ਹੈ ਅੰਤ ਕੋ ਜਮਰਾਜ ਕੀ ਸਾਸਨਾ ਪਾਵੇਗਾ ਤਿਸ ਨੂੰ ਜਨੇਊ ਪਾਇ ਕਰ ਕਿਆ ਫਲ ਹੋਇਆ? ਈਹਾਂ ਜੋ ਪਾਪ ਕਰੇਗਾ ਨਰਕ ਭੋਗੇਗਾ। ਜਬ ਇਹ ਵਾਰਤਾ ਗੁਰੂ ਜੀ ਨੇ ਕਹੀ ਤਾਂ ਜਿਤਨੇ ਲੋਕ ਬੈਠੇ ਸਭ ਹੈਰਾਨ ਹੋਇ ਗਏ ਮਨ ਮੇਂ ਕਹਿਣ ਲੱਗੇ ਹੇ ਪਰਮੇਸ਼ਰ ਜੀ ਅਜੇ ਤਾਂ ਇਹ ਬਾਲਕ ਰੂਪ ਹੈ ਅਤੇ ਕੈਸੀਆਂ ਬਾਤਾਂ ਕਰਦਾ ਹੈ ਤਾਂ ਪੰਡਿਤ ਨੇ ਕਹਿਆ ਹੇ ਨਾਨਕ ਜੀ ਉਹ ਕੌਣ ਸਾ ਜਨੇਊ ਹੈ ਜਿਸ ਜਨੇਊ ਪਾਏ ਤੇ ਇਸ ਪ੍ਰਾਣੀ ਦਾ ਧਰਮ ਰਹਿੰਦਾ ਹੈ ਤਾਂ ਬਾਬੇ ਜੀ ਨੇ ਇਕ ਸਲੋਕ ਕਿਹਾ—

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*

*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥*

ਤਿਸਦਾ ਪਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹਨ ਸੁਣੋ ਪੰਡਿਤ ਜੀ ਇਸ ਦੇਹੀ ਕਾ ਧਰਮ ਜਨੇਊ ਪਾਏ ਤੇ ਤਊ ਰਹਿੰਦਾ ਹੈ ਜੋ ਦਇਆ ਕੀ ਕਪਾਹ ਕਰੇ ਅਰ ਸੰਤੋਖ ਕਾ ਸੂਤ ਕਰੇ ਅਰ ਸਤ ਕਾ ਵੱਟ ਚੜ੍ਹਾਵੇ ਅਰ ਜਤ ਦੀਆਂ ਗੰਢੀਂ ਦੇਵੇ ਤਾਂ ਇਸ ਦੇ ਅੰਦਰ ਦਇਆ ਸੰਤੋਖ ਦਾ ਜਨੇਊ ਪਵੇ ਤਾਂ ਤੱਗ ਅਤੇ ਸੁਣੋ ਪੰਡਤ ਜੀ ਇਸ ਕਪਾਹ ਦਾ ਜਨੇਊ ਤਾਂ ਮੇਰੇ ਕੰਮ ਨਾਹੀਂ ਅਰ ਕਪਾਹ ਕਾ ਸੂਤ ਵੱਟ ਕੇ ਕਾਹੇ ਕੋ ਗਵਾਵਤੇ ਹੋ ਇਸ ਕਪਾਹ ਕਾ ਸੂਤ ਵੱਟਿਆ ਹੋਇਆ ਕਿਸੇ ਕੰਮ ਨਾਹੀ ਇਸ ਕਪਾਹ ਕਾ ਸੂਤ ਅੱਗ ਵਿੱਚ ਪਾਇਆਂ ਜਲ ਜਾਂਦਾ ਹੈ ਅਰ ਗਲ ਪਾਏ ਤੇ ਮੈਲ ਲਗ ਕਰ ਪੁਰਾਣਾ ਹੋਇ ਕੇ ਟੁਟ ਜਾਂਦਾ ਹੈ ਅਰ ਦਇਆ ਸੰਤੋਖ ਕਾ ਅਤੇ ਜਤ ਸਤ ਕਾ ਜੋ ਜਨੇਊ ਹੈ ਉਸਨੂੰ ਨਾ ਕਦੀ ਮਲ ਲੱਗਦੀ ਹੈ ਨਾ ਕਦੇ ਪੁਰਾਣਾ ਹੁੰਦਾ ਹੈ ਨਾ ਕਦੇ ਟੁੱਟਦਾ ਹੀ ਹੈ ਸੁਣੋ ਪੰਡਤ ਜੀ ਧੰਨ ਉਹ ਪੁਰਖ ਹੈਨ ਜਿਨ੍ਹਾਂ ਨੇ ਦਇਆ ਸੰਤੋਖ ਜਤ ਸਤ ਵਾਲਾ ਜਨੇਊ ਪਾਇਆ ਹੈ ਅਤੇ ਪੰਡਤ ਜੀ ਇਹ ਕਪਾਹ ਜਨੇਊ ਕੁਛ ਨਾਹੀ ਤਾਂ ਇਹ ਜਨੇਊ ਸਭ ਝੂਠੇ ਹਨ ਜੇ ਤਾਂ ਉਹ ਸੱਚ ਕਾ ਜਨੇਊ ਤੇਰੇ ਪਾਸ ਹੈ ਤਾਂ ਤੂੰ ਮੇਰੇ ਗਲ ਪਾਉ ਨਹੀਂ ਤਾਂ ਨਾ ਪਾ ਤਾਂ ਪੰਡਤ ਨੇ ਕਿਹਾ ਹੇ ਨਾਨਕ ਜੀ ਇਹ ਜਨੇਊ ਤਾਂ ਅਸਾਂ ਅੱਜ ਨਹੀਂ ਥਾਪਿਆ ਜੇ ਤਾਂ ਏਹ ਜਨੇਊ ਸਾਡਾ ਕੀਤਾ ਹੋਇਆ ਹੈ ਤਾਂ ਤੂੰ ਅਸਾਨੂੰ ਮਨਹਿ ਕਰ ਜੀ ਪਰ ਇਹ ਜਨੇਊ ਪਿਛੇ ਭੀ ਆਦਿ ਅੰਤ ਹੋਂਦਾ ਹੀ ਆਇਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਤੇ ਪੰਡਤ ਜੀ ਇਹ ਜਨੇਊ ਤਾਂ ਏਥੇ ਹੀ ਰਹਿ ਜਾਏਗਾ ਅਰ ਆਗੇ ਤਾਂ ਨਹੀਂ ਜਾਣ ਕਾ। ਫੇਰ ਪਾਂਧੇ ਕਿਹਾ ਹੇ ਨਾਨਕ ਜੀ ਇਹ ਜਨੇਊ ਤਾਂ ਪਿਛੇ ਭੀ ਸਨਕਾਦਿਕਾਂ ਤੇ ਆਦਿ ਲੇਕਰ ਪਹਿਨਦੇ ਆਏ ਹੈਨ ਅਤੇ ਤੂੰ ਕਿਉਂ ਮਨਹਿ ਕਰਤਾ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਹੋਰ ਸਲੋਕ ਕਹਿਆ—

*ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥*
*ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥*
*ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥ ੧॥*
*ਮ: ੧॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥*
*ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥*

# ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ)



ਸਾਖੀ ਮੁੱਲਾਂ ਨਾਲ ਹੋਈ



ਸਾਖੀ ਕੁਲ ਦੇ ਪ੍ਰੋਹਤ ਨਾਲ ਹੋਈ



ਸਾਖੀ ਗਊ ਮਹਿਖ ਚਰਾਵਣ ਦੀ



ਸਾਖੀ ਮੋਦੀਖਾਨੇ ਦੀ

ਭਾ. ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ।

ਤਿਸਕਾ ਪ੍ਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹਨ ਸੁਣੋ ਪੰਡਤ ਜੀ ਇਹ ਐਵੇਂ ਹੀ ਗਲ ਹੈ ਇਹ ਤਾਂ ਸਭ ਗਲਾਂ ਮਨੁੱਖਾਂ ਦੀਆਂ ਥਾਪੀਆਂ ਹੋਈਆਂ ਹਨ ਆਪ ਹੀ ਮਨੁੱਖਾਂ ਨੇ ਚੌਂਕਾ ਪਾਇਆ ਆਪੇ ਹੀ ਮਨੁੱਖਾਂ ਨੂੰ ਚੌਂਕੇ ਵਿੱਚ ਬਿਠਾਇਆ ਤਾਂ ਆਪੇ ਹੀ ਬ੍ਰਾਹਮਣ ਨੂੰ ਗੁਰ ਕਰਕੇ ਸਮਝਿਆ ਜਨੇਊ ਪਾਇਆ ਉਸ ਮਨੁੱਖ ਨੇ ਕਹਿਆ ਇਹ ਬ੍ਰਾਹਮਣ ਮੇਰਾ ਗੁਰੂ ਹੋਇ ਪਹੁਚਿਆ ਹੈ ਜਿਸ ਨੇ ਮੈਨੂੰ ਦੀਖਿਆ ਦੇਕਰ ਜਨੇਊ ਪਾਇਆ ਹੈ ਅਤੇ ਸੁਣੋ ਪਾਂਧਾ ਜੀ ਜਾਂ ਉਹ ਮਨੁੱਖ ਮਰ ਗਿਆ ਤਾਂ ਉਹ ਜਨੇਊ ਭੀ ਜਲ ਗਿਆ ਅਤੇ ਉਹ ਜੀਵ ਵੀ ਵੇਤੱਗਾ ਹੀ ਗਇਆ ਅਤੇ ਸੁਣੋ ਪਾਂਧਾ ਜੀ ਬ੍ਰਾਹਮਣ ਭੀ ਉਸ ਜਨੇਊ ਨੂੰ ਥਾਪ ਕੇ ਜੋ ਜੇਹੜਾ ਜਨੇਊ ਅਗਲੀ ਦਰਗਾਹ ਵਿੱਚ ਨਾਲ ਚਲੇ ਅਤੇ ਜਿਤਨੀਆਂ ਵਸਤੂ ਸੰਸਾਰ ਨੇ ਥਾਪੀਆਂ ਹੈਨ ਸੋ ਏਥੇ ਹੀ ਰਹਿ ਜਾਵਨਗੀਆਂ ਅਤੇ ਉਹ ਵਸਤਾਂ ਭੀ ਏਥੇ ਰਹੇਂਗੀ ਅਤੇ ਸ੍ਰੀ ਪਰਮੇਸ਼ਰ ਜੀ ਕੀ ਦਰਗਾਹ ਵਿੱਚ ਉਸ ਵਸਤੂ ਕੀ ਸ਼ੋਭਾ ਨਾਹੀਂ ਹੋਂਦੀ ਅਰ ਜੋ ਸ੍ਰੀ ਪਰਮੇਸ਼ਰ ਜੀ ਨੇ ਵਸਤੂ ਥਾਪੀਆਂ ਹੈਨ ਸੋ ਵਸਤੂ ਸੰਸਾਰ ਨੂੰ ਨਹੀਂ ਭਾਂਵਦੀਆਂ ਸੋ ਸੁਣੋ ਪੰਡਤ ਜੀ ਅਸਾਨੂੰ ਤਾਂ ਸ੍ਰੀ ਪਰਮੇਸ਼ਰ ਜੀ ਨਾਲ ਮੁੱਦਾ ਹੈ ਅਤੇ ਤੂੰ ਅਸਾਨੂੰ ਸੰਸਾਰ ਦੀਆਂ ਗੱਲਾਂ ਦ੍ਰਿੜਾਂਵਦਾ ਹੈਂ ਸੋ ਤਾਂ ਅਸਾਡੇ ਕਿਸੇ ਕੰਮ ਨਾਹੀ ਸੋ ਜਿਸ ਨੇ ਤਾਂ ਇਹ ਬਚਨ ਗੁਰੂ ਨਾਨਕ ਜੀ ਦੇ ਸੁਣੇ ਸਨ ਸੋ ਤਾਂ ਵਾਹ ਵਾਹ ਕਰ ਉਠੇ ਅਰ ਕਹਿਣ ਲੱਗੇ ਹੇ ਸ੍ਰੀ ਪਰਮੇਸ਼ਰ ਜੀ ਤੂੰ ਇਤਨੇ ਬਾਲਕ ਨੂੰ ਕਿਆ ਕਿਰਪਾ ਕੀਤੀ ਹੈ ਤਾਂ ਫੇਰ ਪੰਡਤ ਨੇ ਕਹਿਆ ਹੇ ਨਾਨਕ ਜੀ! ਤੇਰੇ ਜਨੇਊ ਪਾਵਣੇ ਕਰਕੇ ਕਾਲੂ ਨੇ ਇਤਨਾ ਦਰਬ ਖਰਚ ਕਰਿਆ ਹੈ ਅਰ ਕਿਤਨੇ ਹੀ ਭਾਈ ਸਨਬੰਧੀ ਇਕੱਤ੍ਰ ਹੋਏ ਹੈਨ ਅਤੇ ਆਇਕੇ ਬੈਠੇ ਹੋਏ ਹਨ ਪਰ ਜੇ ਤੂੰ ਹੁਣ ਜਨੇਊ ਨਾ ਪਾਵੇਂਗਾ ਤਾਂ ਜਿਤਨਾ ਪਦਾਰਥ ਲਗਾਇਆ ਹੈ ਸਭ ਐਵੇਂ ਹੀ ਜਾਵੇਗਾ ਜਿਤਨੇ ਸਨਬੰਧੀ ਆਏ ਹੈਨ ਅਤੇ ਬ੍ਰਾਹਮਣ ਬੇਦ ਪਾਠੀ ਆਏ ਹੋਏ ਹੈਨ ਸਭ ਬਿਰਥੇ ਜਾਵਨਗੇ ਅੱਗੇ ਜਿਉਂ ਤੇਰੇ ਜੀ ਮੇਂ ਆਵੇ ਤਿਵੇਂ ਕਰ ਜੀ। ਤਾਂ ਗੁਰੂ ਨਾਨਕ ਜੀ ਸਲੋਕ ਕਿਹਾ—

*ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ॥*
*ਕੁਹਿ ਬਕਰਾ ਰਿੰਨਿ੍ ਖਾਇਆ ਸਭੁ ਕੋ ਆਖੈ ਪਾਇ॥*
*ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥*
*ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥ ੨॥*

ਤਿਸਕਾ ਪਰਮਾਰਥ—ਗੁਰੂ ਨਾਨਕ ਜੀ ਕਹਿੰਦੇ ਹੈਨ ਜੋ ਹੇ ਸੁਆਮੀ ਦੇਉਤਾ! ਤੂੰ

ਅਸਾਡੇ ਗਲ ਵਿੱਚ ਜਨੇਊ ਤਦ ਪਾਉ ਜਾਂ ਇਹ ਤੁੱਟੇ ਨਾਹੀਂ ਜੇ ਇਹ ਜਨੇਊ ਤੁੱਟ ਪਿਆ ਤਾਂ ਇਸ ਜਨੇਊ ਪਾਏ ਕਾ ਕਿਆ ਗੁਣ ਹੋਇਆ ਅਰ ਸੁਣੋ ਹੇ ਸੁਆਮੀ ਜੀ! ਇਹ ਤੱਗ ਭਾਵੇਂ ਕਿਤਨੇ ਹੀ ਪਾਓ ਪਰ ਇਸ ਤੱਗ ਨਾਲ ਮੁਕਤ ਨਹੀਂ ਤਾਂ ਫੇਰ ਪੰਡਤ ਨੇ ਕਹਿਆ ਮਹਿਤ੍ਰਾ ਕਾਲੂ ਤੇਰਾ ਪੁੱਤਰ ਕੋਈ ਦੇਵਤਾ ਹੈ ਆਪੇ ਹੀ ਜਨੇਊ ਪਾਵੈ ਤਾਂ ਮਹਿਤੇ ਕਾਲੂ ਕਹਿਆ ਬੱਚਾ! ਮਹਾਂ ਪੁਰਖ ਭੀ ਜਗਤ ਦੀ ਚਾਲ ਕਰਦੇ ਹੈਨ ਤਾਂ ਬਾਬੇ ਕਹਿਆ ਜਿਵੇਂ ਤੁਹਾਡੀ ਰਜਾਇ ਤਾਂ ਪੰਡਤ ਨੇ ਕਿਹਾ ਹੇ ਨਾਨਕ ਜੀ! ਏਸ ਜਨੇਊ ਕੋ ਪਵਿਤ੍ਰ ਕਰਉ ਤਾਂ ਬਾਬੇ ਜੀ ਨੇ ਜਨੇਊ ਪਾਇਆ ਫੇਰ ਪੰਡਤ ਨੇ ਕਿਹਾ ਹੇ ਨਾਨਕ ਜੀ! ਜੋ ਸੱਚ ਦਾ ਤੱਗ ਹੈ ਅਰ ਜਿਸ ਵਿੱਚ ਜੋਰ ਹੈ ਅਤੇ ਮੈਲਾ ਭੀ ਕਦੇ ਨਾ ਹੋਵੇ ਅਰ ਟੁੱਟੇ ਭੀ ਨਾਹੀਂ ਸ੍ਰੀ ਪਰਮੇਸ਼ਰ ਜੀ ਕੀ ਦਰਗਾਹ ਵਿੱਚ ਭੀ ਪਹੁੰਚੇ ਸੋ ਤੱਗ ਕਹੀਏ ਤਾਂ ਸ੍ਰੀ ਗੁਰੂ ਜੀ ਨੇ ਸਲੋਕ ਕਹਿਆ—

*ਮ: ੧ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥*
*ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥ ੩ ॥*

ਤਿਸਕਾ ਪਰਮਾਰਥ—ਸੁਣੋ ਪੰਡਤ ਜੀ ਮਨੁੱਖ ਨੂੰ ਇਹ ਚਾਹੀਦਾ ਹੈ ਜੋ ਸ੍ਰੀ ਪਰਮੇਸ਼ਰ ਜੀ ਕੀ ਸਲਾਹਤਾ ਕਰੇ ਅਰ ਸਚੇ ਕੇ ਘਰ ਮੇਂ ਰਹੇ ਅਰ ਸਤ ਕੇ ਸੂਤ ਕਾ ਜਨੇਊ ਪਾਵੇ ਜਿਸ ਜਨੇਊ ਨੂੰ ਸੱਚ ਕਾ ਜੋਰ ਹੈ ਸੋ ਉਹ ਤੱਗ ਸਦਾ ਹੀ ਅਸਥਿਰ ਹੈ ਹੇ ਪੰਡਤ ਜੀ! ਪਰਮੇਸ਼ਰ ਕਾ ਨਾਮ ਮੰਨਣਾ ਜੋ ਹੈ ਸੋ ਕਪਾਹ ਉਗਵੇ ਅਰ ਸਚੀ ਸਲਾਹ ਕਾ ਸੂਤ ਕੱਤ ਸਤਿਗੁਰਾਂ ਦੇ ਦਰਬਾਰ ਸਚੇ ਦਾ ਤੱਗ ਪਾਏ ਸੋ ਤੱਗ ਤੁਟਦਾ ਨਹੀਂ ਐਸਾ ਤੱਗ ਪਰਮੇਸ਼ਰ ਦੀ ਕਿਰਪਾ ਹੋਇ ਤਾਂ ਏਸ ਜੀਵ ਨੂੰ ਮਿਲਦਾ ਹੈ ਸਰਬ ਅਸਥਾਨਾਂ ਵਿੱਚ ਇਹ ਨਾਲ ਹੀ ਰਹਿੰਦਾ ਹੈ ॥ ਇਹ ਉਪਦੇਸ਼ ਹਰਿਦਿਆਲ ਨੇ ਮਨ ਵਿੱਚ ਧਾਰਨ ਕੀਆ ਅਤੇ ਗੁਰੂ ਨਾਨਕ ਜੀ ਨੂੰ ਧੰਨ ਧੰਨ ਕਹਿਆ ॥ ਹੇ ਨਾਨਕ ਜੀ! ਤੇਰੀ ਮਹਿਮਾਂ ਤੂਹੀਂ ਜਾਣੇ ਅਰ ਸਭ ਬੇਦੀ ਬੰਸ ਕੋ ਅਰ ਬ੍ਰਾਹਮਣੋਂ ਕੋ ਭੋਜਨ ਕਰਵਾਇਆ ਵੱਡੇ ਉਤਸ਼ਾਹ ਸਾਥ ਅਰ ਬ੍ਰਾਹਮਣੋਂ ਕਉ ਦੱਖਣਾ ਦਈ ਅਸ਼ੀਰਬਾਦ ਕਹਿ ਕਰ ਸਭ ਬ੍ਰਾਹਮਣ ਆਪਣੇ ਗ੍ਰਿਹਿ ਕਉ ਜਾਂਦੇ ਭਏ ਅਰ ਸਭ ਜ਼ਾਤ ਭਾਈ ਭੀ ਵੱਡੇ ਛੋਟੇ ਪ੍ਰਸੰਨ ਹੋਇ ਕਰ ਆਪਣੇ ਆਪਣੇ ਅਸਥਾਨ ਕੋ ਪ੍ਰਾਪਤ ਹੂਏ ॥ ਬੋਲੋ ਭਾਈ ਜੀ ਵਾਹਿਗੁਰੂ ॥ ੬ ॥

## ਅੱਗੇ ਸਾਖੀ ਗਊ ਮਹਿਖ ਚਰਾਵਣ ਦੀ ਚੱਲੀ

ਇਕ ਦਿਨ ਪਿਤਾ ਨੇ ਆਖਿਆ ਪੁੱਤਰ ਤੂੰ ਆਪਣੇ ਘਰ ਦੀਆਂ ਗਊਆਂ ਮਹੀਆਂ

ਚਾਰ ਲਿਆਇਆ ਕਰ ਅੱਗੇ ਤਾਂ ਨੌਕਰ ਜਾਂਦੇ ਹੈਨ ਤੇ ਹੁਣ ਤੁਸੀਂ ਆਪ ਜਾਵੋ ਤਾਂ ਹੱਛੀ ਤਰ੍ਹਾਂ ਰਜਾ ਕੇ ਲਿਆਇਆ ਕਰ ਨਾਲੇ ਬਾਹਰ ਫਿਰਕੇ ਪ੍ਰਸੰਨ ਰਹੇਂਗਾ ਅਤੇ ਤੇਰਾ ਮਨ ਪਰਚਿਆ ਰਹੇਗਾ॥ ਤਾਂ ਸ੍ਰੀ ਗੁਰੂ ਜੀ ਬੋਲੇ ਹੇ ਪਿਤਾ ਜੀ! ਜੋ ਕੁਛ ਆਪ ਕਹੋਗੇ ਸੋਈ ਮੈਂ ਕਰਾਂਗਾ ਜਾਂ ਵਡੀ ਸਵੇਰ ਹੋਈ ਤਾਂ ਗੁਰੂ ਜੀ ਨੂੰ ਕੁਛ ਖਾਣ ਵਾਸਤੇ ਲੜ ਵਿੱਚ ਬੰਨ੍ਹ ਦਿੱਤਾ ਤੇ ਇਸ਼ਨਾਨ ਕਰਵਾਇ ਕਰ ਹੱਥ ਵਿੱਚ ਇਕ ਛਟੀ ਦਿੱਤੀ ਤਾਂ ਸ੍ਰੀ ਗੁਰੂ ਜੀ ਗਊਆਂ ਮਹੀਆਂ ਦੇ ਰੱਸੇ ਖੋਲ੍ਹਕੇ ਬਾਹਰ ਲੈ ਗਏ ਮਾਨੋਂ ਸ੍ਰੀ ਕ੍ਰਿਸ਼ਨ ਜੀ ਦੇ ਸਮਾਨ ਬ੍ਰਿਜ ਮੇਂ ਗਊਆਂ ਚਰਾਵਨੇ ਗਏ ਹੈਨ ਬਿੰਦ੍ਰਾਬਨ ਕੋ॥ ਅੱਗੇ ਮਹਾਰਾਜ ਜੀ ਗਊਆਂ ਕੋ ਚਾਰਤੇ ਏਕ ਸੁੰਦਰ ਅਸਥਾਨ ਦੇਖ ਕਰ ਏਕੰਤ ਬੈਠ ਗਏ ਔਰ ਸਮਾਧੀ ਮੇਂ ਇਸਥਿਤ ਹੋ ਗਏ ਸ੍ਰੀ ਪਰਮੇਸ਼ਰ ਜੀ ਦੀ ਬੰਦਗੀ ਮੇਂ ਲਿਵਲੀਨ ਹੋਇ ਰਹੇ ਜੋ ਗਊਆਂ ਮਹੀਆਂ ਮਹਾਰਾਜ ਦੀਆਂ ਚਰਦੀਆਂ ਚਰਦੀਆਂ ਏਕ ਬੜੀ ਸੁੰਦਰ ਪੈਲੀ ਹਰੀ ਪ੍ਰਫੁਲਤ ਹੋਈ ਦੇਖ ਕਰ ਉਸ ਮੇਂ ਜਾਇ ਵੜੀਆਂ ਸਭ ਚਰ ਕਰ ਰੱਜ ਕੇ ਉਸੀ ਖੇਤ ਵਿਖੇ ਬੈਠ ਰਹੀਆਂ ਸੰਪੂਰਨ ਖੇਤ ਉਜਾੜ ਦੀਆਂ ਇਤਨੇ ਮੇਂ ਖੇਤ ਕਾ ਮਾਲਕ ਆਇਆ ਦੇਖੇ ਤਾਂ ਖੇਤ ਖਾਇ ਕਰ ਗਊਆਂ ਮਹੀਆਂ ਬੈਠ ਰਹੀਆਂ ਹਨ ਤਾਂ ਉਸਨੇ ਗੁਰੂ ਨਾਨਕ ਜੀ ਨੂੰ ਕਿਹਾ ਭਾਈ ਤੂੰ ਪਟਵਾਰੀ ਦਾ ਪੁੱਤਰ ਹੈਂ ਤਾਂ ਮੇਰੀ ਖੇਤੀ ਸਭ ਉਜਾੜ ਦਿੱਤੀ ਹੋਈ ਏਸ ਉਜਾੜੇ ਦਾ ਜਵਾਬ ਕਰ ਤੂੰ ਭਲਾ ਚਰਾਵਾ ਬਣਿਆਂ ਹੈਂ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਤੇਰਾ ਤਾਂ ਕੁਛ ਨਹੀਂ ਉਜੜਿਆ ਤੂੰ ਕਿਉਂ ਬੋਲਤਾ ਹੈਂ ਕਿਆ ਹੋਇਆ ਜੋ ਕਿਸੇ ਪਸ਼ੂ ਨੇ ਮੂੰਹ ਪਾਇਆ ਖੁਦਾਇ ਇਸੇ ਵਿੱਚ ਬਰਕਤ ਘੱਤਸੀ ਤਾਂ ਉਹ ਚੁੱਪ ਨਾ ਕਰੇ ਲੱਗਾ ਨਾਨਕ ਜੀ ਨਾਲ ਲੜਨ ਤਾਂ ਨਾਨਕ ਜੀ ਤੇ ਉਹ ਜ਼ਿਮੀਂਦਾਰ ਦੋਵੇਂ ਝਗੜਾ ਝਗੜਦੇ ਰਾਇ ਬੁਲਾਰ ਦੇ ਪਾਸ ਆਏ ਜੋ ਤਲਵੰਡੀ ਦਾ ਹਾਕਮ ਸੀ ਤਾਂ ਓਸ ਖੇਤ ਵਾਲੇ ਪੁਕਾਰ ਕੀਤੀ ਰਾਇ ਜੀ ਤੇਰੇ ਪਟਵਾਰੀ ਦੇ ਪੁੱਤਰ ਨੇ ਮੇਰਾ ਸਾਰਾ ਖੇਤ ਉਜਾੜ ਦਿੱਤਾ ਹੈ ਤਾਂ ਪਾਸੋਂ ਲੋਕਾਂ ਆਖਿਆ ਜੋ ਨਾਨਕ ਤਾਂ ਦਿਵਾਨਾ ਹੈ ਪਰ ਕਾਲੂ ਨੂੰ ਸੱਦੋ ਤਾਂ ਰਾਇ ਨੇ ਕਾਲੂ ਨੂੰ ਸਦਵਾਇਆ ਜਦ ਕਾਲੂ ਆਇਆ ਤਾਂ ਰਾਇ ਨੇ ਆਖਿਆ ਕਾਲੂ ਤੂੰ ਇਸ ਪੁੱਤਰ ਨੂੰ ਸਮਝਾਂਵਦਾ ਨਹੀਂ ਜੋ ਗਰੀਬ ਦਾ ਖੇਤ ਉਜਾੜ ਆਇਆ ਹੈ ਭਲਾ ਦਿਵਾਨਾ ਕਰ ਛਡਿਆ ਹਈ ਭਈ ਜਾਇ ਕਰ ਇਸ ਦਾ ਉਜਾੜਾ ਭਰ ਦੇਹ ਨਹੀਂ ਤਾਂ ਏਹ ਤੁਰਕ ਹੈ ਪੁਕਾਰ ਕਰਸੀ ਤਾਂ ਕਾਲੂ ਆਖਿਆ ਰਾਇ ਜੀ ਮੈਂ ਕਿਆ ਕਰਾਂ ਇਹ ਤਾਂ ਮਸਤਾਨਾ ਹੋਇ ਰਹਿੰਦਾ ਹੈ ਕੁਛ ਨਹੀਂ ਆਖਦਾ ਤਾਂ ਰਾਇ ਨੇ ਆਖਿਆ ਕਾਲੂ ਤੂੰ ਜਾਇਕੇ ਉਜਾੜਾ

ਭਰ ਦੇਹ ਹੋਰ ਮੈਂ ਕੁਛ ਨਹੀਂ ਆਖਦਾ ਤਾਂ ਨਾਨਕ ਜੀ ਆਖਿਆ ਰਾਇ ਜੀ ਤੁਸੀਂ ਕਿਉਂ ਲੜਦੇ ਹੋ ਉਥੇ ਤਾਂ ਇਕ ਬੂਟਾ ਭੀ ਨਹੀਂ ਉਜੜਿਆ ਤੇ ਕਿਸੇ ਪਸ਼ੂ ਪੈਰ ਭੀ ਨਹੀਂ ਪਾਇਆ ਇਹ ਤਾਂ ਐਵੇਂ ਹੀ ਕੂਕਦਾ ਹੈ ਤਾਂ ਉਹ ਜਟ ਬੋਲਿਆ ਮੇਰਾ ਖੇਤ ਸਭ ਉਜੜ ਗਿਆ ਹੈ ਮੈਂ ਮੁਠਾ ਹਾਂ ਮੇਰਾ ਨਯਾਉਂ ਕਰੋ ਓਥੇ ਤਾਂ ਇਕ ਬੂਟਾ ਭੀ ਨਹੀਂ ਰਿਹਾ ਤਾਂ ਨਾਨਕ ਜੀ ਆਖਿਆ ਰਾਇ ਜੀ! ਤੁਸੀਂ ਆਪਣਾ ਆਦਮੀ ਭੇਜ ਦੇਵੋ ਓਥੇ ਤਾਂ ਇਕ ਪੱਠਾ ਭੀ ਨਹੀਂ ਟੁਕਿਆ ਤਾਂ ਰਾਇ ਬੁਲਾਰ ਨੇ ਆਪਣੇ ਪਿਆਦੇ ਭੇਜ ਦਿੱਤੇ ਜਾਂ ਉਹ ਜਾਇ ਕਰ ਦੇਖਣ ਤਾਂ ਖੇਤੀ ਸਭ ਸਾਬਤ ਖੜੀ ਇਕ ਪੱਠਾ ਭੀ ਨਹੀਂ ਖਾਧਾ ਗਿਆ, ਚੁਫੇਰੇ ਫਿਰਕੇ ਦੇਖਿਆ ਕਿਧਰੇ ਪਸ਼ੂ ਦਾ ਖੋਜ ਭੀ ਨਜ਼ਰ ਨਹੀਂ ਆਇਆ ਤਾਂ ਉਹ ਜੱਟ ਦੇਖਕੇ ਹੈਰਾਨ ਹੋ ਗਿਆ ਪਿਆਦੇ ਮੁੜ ਆਏ ਆਖਣ ਲੱਗੇ ਰਾਇ ਜੀ ਖੇਤੀ ਸਭ ਸਾਬਤ ਖੜੀ ਹੈ ਇਕ ਬੂਟਾ ਭੀ ਨਹੀਂ ਟੁਕਿਆ ਤਾਂ ਰਾਇ ਨੇ ਖੇਤੀ ਵਾਲੇ ਨੂੰ ਬਹੁਤ ਝੂਠਾ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਕਾਲੂ ਦੋਵੇਂ ਘਰ ਨੂੰ ਆਏ॥ ੭॥

## ਸਾਖੀ ਸਰਪ ਦੇ ਪਰਛਾਵੇਂ ਦੀ ਚੱਲੀ

ਸੰਮਤ ਪੰਦਰਾਂ ਸੌ ਪੈਂਤੀ ਵਿਸਾਖ ਵਿੱਚ ਸ੍ਰੀ ਗੁਰੂ ਨਾਨਕ ਜੀ ਗਊਆਂ ਮੱਝੀਆਂ ਚਾਰੀਆਂ ਹੈਨ ਜਾਂ ਇਕ ਦਿਨ ਹੋਇਆ ਤੇ ਮੱਝੀਂ ਚਾਰਨ ਗਏ ਜਦ ਦੁਪਹਿਰ ਹੋਈ ਤਾਂ ਅਨੰਦ ਪ੍ਰਸੰਨ ਹੋ ਇਕ ਦਰੱਖਤ ਦੇ ਹੇਠ ਬੈਠ ਗਏ ਤੇ ਮੱਝੀਂ ਛਾਵੇਂ ਬਹਿ ਗਈਆਂ ਨਾਨਕ ਜੀ ਚੁੰਨੀ ਹੇਠ ਵਿਛਾ ਕੇ ਸੌਂ ਗਏ ਪਰਛਾਵਾਂ ਢਲ ਗਿਆ ਸ੍ਰੀ ਗੁਰੂ ਨਾਨਕ ਜੀ ਦੇ ਮੂੰਹ ਪਰ ਧੁੱਪ ਆ ਗਈ ਤਾਂ ਗਰਮੀ ਕਰਕੇ ਪ੍ਰਸੇਦ ਆ ਗਿਆ ਤਾਂ ਸ਼ੇਸ਼ਨਾਗ ਆਪਣਾ ਸੁਆਮੀ ਜਾਣਕੇ ਆਇਆ ਸੁਪੇਦ ਰੰਗ ਕਾ ਥਾ ਫਨ ਪਸਾਰ ਕਰ ਮੂੰਹ ਪਰ ਛਾਯਾ ਕਰੀ ਪਰ ਕਣਕ ਦੇ ਕੱਛ ਦੇ ਦਿਨ ਆਹੇ ਤਾਂ ਰਾਇ ਬੁਲਾਰ ਕੱਛ ਕਰਦਾ ਕਰਦਾ ਉਸੇ ਰਸਤੇ ਆਇ ਗਿਆ ਦੇਖੇ ਤਾਂ ਇਕ ਨੀਂਗਰ ਸੁਤਾ ਪਿਆ ਹੈ ਤੇ ਨਾਗ ਕੋਲ ਬੈਠਾ ਹੈ ਤੇ ਸਿਰ ਪਰ ਫਨ ਦੀ ਛਾਇਆ ਕੀਤੀ ਹੈ। ਰਾਇ ਬੁਲਾਰ ਦੇਖਕੇ ਖੜਾ ਹੋਇ ਗਿਆ ਜੀਅ ਵਿੱਚ ਵਿਚਾਰਨ ਲੱਗਾ ਭਾਈ ਜੇ ਤਾਂ ਇਹ ਨੀਂਗਰ ਜੀਂਵਦਾ ਹੈ ਤਾਂ ਕੋਈ ਔਲੀਆਂ ਅੰਬੀਆ ਹੈ ਤੇ ਜੇਕਰ ਸਰਪ ਸਾਹ ਪੀ ਗਿਆ ਹੈ ਤਾਂ ਮਰ ਗਿਆ ਹੈ ਇਹ ਵਿਚਾਰਦਾ ਸੀ ਤੇ ਪਿਛੋਂ ਆਦਮੀ ਆਏ ਤੇ ਰਾਇ ਆਖਿਆ ਭਾਈ ਇਹ ਨੀਂਗਰ ਦੇਖੋ ਜੋ ਕੌਣ ਸੁੱਤਾ ਹੈ? ਉਹ ਦੇਖਣ ਲੱਗੇ ਤਾਂ ਕਾਲੂ ਪਟਵਾਰੀ ਦਾ ਪੁੱਤਰ ਨਾਨਕ ਸੁੱਤਾ ਪਿਆ ਹੈ ਤਾਂ ਓਹਨਾਂ ਆਖਿਆ

ਰਾਇ ਜੀ ਤੇਰੇ ਕਾਲੂ ਪਟਵਾਰੀ ਦਾ ਪੁਤ ਹੈ ਤਾਂ ਰਾਇ ਆਖਿਆ ਇਸਨੂੰ ਜਗਾਵੋ ਜਾਂ ਉਹ ਨੇੜੇ ਗਏ ਤਾਂ ਸਰਪ ਗੁੰਮ ਹੋਇ ਗਿਆ ਤਾਂ ਓਹਨਾਂ ਨਾਨਕ ਜੀ ਨੂੰ ਜਗਾਇਆ ਸ੍ਰੀ ਗੁਰੂ ਨਾਨਕ ਜੀ ਉੱਠ ਬੈਠੇ ਦੇਖੇ ਤਾਂ ਸਿਰ ਤੇ ਰਾਇ ਜੀ ਖੜਾ ਹੈ ਤਾਂ ਨਾਨਕ ਹੱਥ ਜੋੜ ਕੇ ਰਾਇ ਨੂੰ ਸਲਾਮ ਕੀਤਾ ਰਾਇ ਬੁਲਾਰ ਘੋੜੇ ਤੋਂ ਉਤਰ ਕੇ ਨਾਨਕ ਜੀ ਨੂੰ ਗਲ ਨਾਲ ਲਾਇਆ ਤੇ ਮੱਥਾ ਚੁੰਮਿਆ ਹੱਥ ਜੋੜਕੇ ਬੰਦਗੀ ਆਖੀ ਬਹੁਤ ਅਦਬ ਕੀਤੋ ਸੁ ਸਭ ਲੋਕ ਹੈਰਾਨ ਹੋਇ ਗਏ ਆਖਣ ਲੱਗੇ ਭਾਈ ਇਸ ਨੀਂਗਰ ਉੱਤੇ ਰਾਇ ਦੀ ਬਹੁਤ ਮਿਹਰਵਾਨਗੀ ਹੈ ਫੇਰ ਰਾਇ ਘਰ ਆਇਆ ਤੇ ਕਾਲੂ ਨੂੰ ਸਦਵਾਇਆ ਜਾਂ ਕਾਲੂ ਆਇਆ ਤਾਂ ਰਾਇ ਨੇ ਕਾਲੂ ਨੂੰ ਆਖਿਆ ਕਾਲੂ ਤੇਰਾ ਜੋ ਨਾਨਕ ਪੁੱਤਰ ਹਈ ਇਹ ਪੁੱਤਰ ਕਰਕੇ ਨਾ ਜਾਣੀਂ ਇਹ ਕੋਈ ਪ੍ਰਮੇਸ਼ਰ ਦਾ ਭਗਤ ਹੈ ਕਾਲੂ ਤੂੰ ਨਾਨਕ ਤਾਈ ਕਦੀ ਝਿੜਕੀਂ ਨਾਹੀਂ ਤੇ ਕੌੜਾ ਵੀ ਨਾ ਬੋਲੀਂ ਤੇ ਕਦੀ ਇਸ ਪੁੱਤਰ ਦਾ ਮੂੰਹ ਭੀ ਨਾ ਫਿਟਕਾਰੀਂ ਇਹ ਮਹਾਂਪੁਰਖੁ ਹੈ ਇਸਦਾ ਸਦਕਾ ਮੇਰਾ ਸ਼ਹਿਰ ਵਸਦਾ ਹੈ ਤੇ ਮੈਂ ਇਸਦਾ ਸਦਕਾ ਨਿਹਾਲ ਹੋਇਆ ਹਾਂ ਅਤੇ ਕਾਲੂ ਤੂੰ ਭੀ ਨਿਹਾਲ ਹੈਂ ਜੋ ਜਿਸ ਦੇ ਘਰ ਐਸਾ ਪੁੱਤਰ ਪੈਦਾ ਹੋਇਆ ਹੈ ਕਾਲੂ ਆਖਿਆ ਭਲਾ ਰਾਇ ਜੀ ਵੱਡਾ ਹੋਸੀ ਤਾਂ ਜਾਣਾਂਗੇ ਹੁਣ ਤਾਂ ਕੰਮਕਾਰ ਕੋਈ ਨਹੀਂ ਕਰਦਾ ਅਤੇ ਜੋ ਕੁਛ ਵਸਤ ਘਰੋਂ ਲੈ ਜਾਂਦਾ ਹੈ ਸੋ ਬਾਹਰ ਸੁੱਟ ਆਂਵਦਾ ਹੈ ਤਾਂ ਇਹ ਬਾਤ ਕਹਿ ਕਰ ਕਾਲੂ ਆਪਣੇ ਘਰ ਨੂੰ ਆਇਆ॥ ਇਕ ਦਿਨ ਨਾਨਕ ਜੀ ਫੇਰ ਮੱਝੀਂ ਚਾਰਨ ਗਏ ਤਾਂ ਬਾਹਰ ਜਾਕੇ ਸੌਂ ਗਏ ਦੁਪਹਿਰ ਹੋਈ ਤਾਂ ਸਭ ਦਰੱਖਤਾਂ ਦੇ ਪਰਛਾਵੇਂ ਢਲ ਗਏ ਜਿੱਥੇ ਨਾਨਕ ਜੀ ਸੁੱਤੇ ਸੇ ਉਸਦਾ ਪਰਛਾਵਾਂ ਨਾ ਫਿਰਿਆ ਤਾਂ ਫੇਰ ਕੱਛ ਕਰਕੇ ਰਾਇ ਜੀ ਆਇਆ ਦੇਖੇ ਤਾਂ ਹੋਰ ਪ੍ਰਛਾਵੇਂ ਢਲ ਗਏ ਤੇ ਉਹ ਪਰਛਾਵਾਂ ਨਹੀਂ ਢਲਿਆ ਇਹ ਦੇਖਕੇ ਰਾਇ ਬੰਦਗੀ ਕਰਕੇ ਚਲਿਆ ਗਿਆ ਤਾਂ ਲੋਕਾਂ ਨੂੰ ਆਖਣ ਲੱਗਾ ਭਾਈ ਇਹ ਕਾਲੂ ਦਾ ਪੁੱਤਰ ਨਾਨਕ ਕੋਈ ਪੂਰਨ ਪੁਰਖੁ ਹੈ ਦੇਖੋ ਇਸਦੀਆਂ ਸਭੇ ਬਾਤਾਂ ਅਚਰਜ ਦੇਖੀਆਂ ਹਨ ਅੱਗੇ ਖੇਤੀ ਦੀ ਬਾਤ ਹੋਈ ਪਿਛੋਂ ਸਰਪ ਦੀ ਹੋਈ ਅਤੇ ਹੁਣ ਪਰਛਾਵਾਂ ਖੜੋ ਰਿਹਾ ਹੈ ਤਾਂ ਰਾਇ ਬੁਲਾਰ ਉਸਤਤ ਕਰਦਾ ਆਪਣੇ ਘਰ ਨੂੰ ਗਿਆ ਤੇ ਗੁਰੂ ਜੀ ਦੀ ਓਹਾ ਚਾਲੀ ਆਹੀ ਤਾਂ ਪਿਤਾ ਆਖੇ ਪੁੱਤਰ ਲੋਕਾਂ ਦੇ ਉਲਾਂਭਿਆਂ ਮੈਨੂੰ ਜਿੱਚ ਕੀਤਾ ਆਹਾ ਤੂੰ ਕੁਝ ਸਮਝ ਤਾਂ ਸ੍ਰੀ ਗੁਰੂ ਜੀ ਕਹਿਆ ਭਲਾ ਪਿਤਾ ਜੀ ਜੋ ਆਖੋਗੇ ਸੋ ਕਰਾਂਗਾ॥ ੮॥

# ਅੱਗੇ ਸਾਖੀ ਮਾਤਾ ਪਿਤਾ ਨਾਲ ਹੋਈ

ਗੁਰੂ ਨਾਨਕ ਜੀ ਦੀ ਓਹੋ ਹੀ ਚਾਲੀ ਰਹੀ ਬੋਲੇ ਚਾਲੇ ਕਿਸੇ ਨਾਲ ਨਹੀਂ ਲੰਮਾ ਹੀ ਪਇਆ ਰਹੇ ਸਭ ਪ੍ਰਵਾਰ ਬੇਦੀਆਂ ਦਾ ਬੜਾ ਦਿਲਗੀਰ ਹੋ ਗਿਆ ਅਤੇ ਲੋਕ ਆਖਣ ਲੱਗੇ ਜੋ ਨਾਨਕ ਜੀ ਤਾਂ ਕਮਲਾ ਹੋਇਆ ਹੈ ਗੁਰੂ ਜੀ ਦੀ ਮਾਤਾ ਜੀ ਨਾਨਕ ਜੀ ਪਾਸ ਆਇ ਕਰ ਆਖਣ ਲੱਗੀ ਹੇ ਬੇਟਾ ਤੈਨੂੰ ਲੰਮੇ ਪੈ ਰਹਿਣਾ ਕਿਉਂਕਰ ਬਣਦਾ ਹੈ ਹੁਣ ਜੁਆਨ ਉਮਰ ਹੋਯਾ ਹੈਂ ਕੁਛ ਰੁਜ਼ਗਾਰ ਕਰਨਾ ਚਾਹੀਏ ਕਿਰਤ ਕੀਤਿਆਂ ਜਗਤ ਸ਼ੋਭਾ ਕਰਦਾ ਹੈ ਅਤੇ ਨਿਤ ਦੀਆਂ ਕਮਲੀਆਂ ਗੱਲਾਂ ਛਡ ਦੇਹ ਅਸਾਨੂੰ ਲੋਕ ਇਹ ਕਹਿੰਦੇ ਹਨ ਜੋ ਕਾਲੂ ਦਾ ਪੁੱਤਰ ਮਖਟੂ ਪੈਦਾ ਹੋਇਆ ਹੈ ਏਹੋ ਜੇਹੀਆਂ ਗੱਲਾਂ ਸੁਣ ਕੇ ਸ਼ਰੀਕਾਂ ਦੀਆਂ ਸਾਨੂੰ ਬੁਰੀਆਂ ਲਗਦੀਆਂ ਹੈਨ ਇਹ ਗੱਲ ਮਾਤਾ ਜੀ ਨੇ ਆਖੀ ਤਾਂ ਵੀ ਗੁਰੂ ਜੀ ਦੇ ਦਿਲ ਨੂੰ ਕੋਈ ਨਾ ਲੱਗੀ ਗੁਰੂ ਜੀ ਲੰਮੇ ਪਏ ਰਹਿਣ ਲੋਕ ਭੀ ਆਖਕੇ ਥੱਕ ਪਏ ਤਦ ਸ੍ਰੀ ਗੁਰੂ ਜੀ ਬੋਲਣ ਕਿਸੇ ਨਾਲ ਨਹੀਂ ਗੁਰੂ ਨਾਨਕ ਜੀ ਦੀ ਮਾਤਾ ਨੇ ਮਹਿਤੇ ਕਾਲੂ ਨੂੰ ਜਾਇ ਕਰ ਆਖਿਆ ਦੇਖੋ ਜੀ ਤੇਰੇ ਪੁੱਤਰ ਨੂੰ ਪਇਆ ਹੋਇਆਂ ਕਿਤਨੇ ਦਿਨ ਬੀਤ ਗਏ ਹੈਨ ਅਤੇ ਖਾਂਦਾ ਪੀਂਦਾ ਵੀ ਕੁਝ ਨਹੀਂ ਤਾਂ ਕਾਲੂ ਜੀ ਭੀ ਆਇ ਕਰ ਆਖਣ ਲੱਗਾ ਜੋ ਹੇ ਬੇਟਾ ਨਾਨਕ ! ਤੈਨੂੰ ਪਇਆਂ ਕਿਉਂ ਕਰ ਬਣਦੀ ਹੈ ਤੇ ਕੁਛ ਖਾਓ ਪੀਓ ਪਹਿਨੋ ਖੁਸ਼ੀ ਰਹਿਆ ਕਰੋ ਅਤੇ ਕੁਛ ਖੇਤੀ ਪੱਤੀ ਦੀ ਖਬਰ ਲੈ ਆਇਆ ਕਰੋ ਅਤੇ ਕੁਛ ਰੁਜ਼ਗਾਰ ਭੀ ਕੀਤਾ ਕਰੋ ਬੇਟਾ ਜੀ ਤੁਹਾਨੂੰ ਦੇਖ ਕਰ ਸਾਰਾ ਪ੍ਰਵਾਰ ਹੀ ਦਲਗੀਰ ਰਹਿੰਦਾ ਹੈ ਅਤੇ ਜੇ ਤੈਨੂੰ ਕਾਈ ਗੱਲ ਕਰਨੀ ਨਾਹੀ ਭਾਉਂਦੀ ਤਾਂ ਤੂੰ ਕੁਛ ਨਾ ਕਰਿਆ ਕਰ ਅਸੀਂ ਤੈਨੂੰ ਇਹ ਆਖਦੇ ਹਾਂ ਤੂੰ ਫਿਕਰਵਾਨ ਕਿਉਂ ਰਹਿੰਦਾ ਹੈਂ ਪਰਚਾ ਰੁਜ਼ਗਾਰ ਦਾ ਨਹੀਂ ਕਰਨਾ ਬਹੁਤ ਭਲਾ ਅਤੇ ਜਿਹੜੇ ਖਤਰੀਆਂ ਦੇ ਪੁੱਤਰਾਂ ਪਾਸ ਹੁੰਦੇ ਹਨ ਤਾਂ ਕਿਆ ਉਹ ਰੁਜ਼ਗਾਰ ਨਹੀਂ ਕਰਦੇ ਪਰ ਸੁਣ ਬੱਚਾ ਕਿਰਤ ਬਿਨ ਜੀਵਨ ਥੋੜ੍ਹਾ ਹੈ ਅਤੇ ਸੁਣ ਬੇਟਾ ਸਾਡੀ ਖੇਤੀ ਬਾਹਰ ਪੱਕੀ ਖੜੀ ਹੈ ਅਰ ਜੇ ਤੂੰ ਵਿੱਚ ਜਾਇ ਕਰ ਖੜਾ ਹੋਵੇਂ ਤਾਂ ਖੇਤੀ ਕਿਉਂ ਉਜੜੇ ਅਤੇ ਸਭ ਕੋਈ ਸ਼ਰੀਕ ਅਤੇ ਦੇਖਣ ਵਾਲੇ ਆਖਣ ਜੋ ਵਾਹ ਵਾਹ ਭਾਈ ਕਾਲੂ ਦਾ ਪੁੱਤਰ ਭਲਾ ਹੋਇਆ ਹੈ ਤੇ ਸੁਣ ਬੇਟਾ ਲੋਕਾਂ ਦੀ ਬਾਤ ਹੈ ਖੇਤੀ ਖਸਮਾਂ ਸੇਤੀ। ਤਾਂ ਫੇਰ ਗੁਰੂ ਜੀ ਬੋਲੇ ਹੇ ਪਿਤਾ ਜੀ! ਹੁਣ ਅਸਾਂ ਨਵੇਕਲੀ ਵਾਹੀ ਹੈ ਅਤੇ ਹਲ ਵਾਹਿਆ ਹੈ ਅਤੇ ਸਾਡੀ ਜ਼ਿਮੀਂ ਵੱਤਰ ਆਈ ਹੈ ਸੋ ਉਹ ਖੇਤੀ

ਅਸੀਂ ਬਹੁਤ ਤਕੜੀ ਰਖਦੇ ਹਾਂ। ਸੁਣੋ ਪਿਤਾ ਜੀ ਅਸੀਂ ਆਪਣੀ ਖੇਤੀ ਦੀ ਸੰਭਾਲ ਹੀ ਰਖਦੇ ਹਾਂ, ਪਰਾਈ ਖੇਤੀ ਦੀ ਸਾਰ ਕਿਆ ਜਾਣੀਏਂ ਤਾਂ ਇਹ ਸੁਣ ਕਰ ਕਾਲੂ ਹੈਰਾਨ ਹੋਇ ਗਿਆ ਅਤੇ ਆਖਣ ਲੱਗਾ ਜੋ ਦੇਖੋ ਇਹ ਕੀ ਆਖਦਾ ਹੈ ਅਤੇ ਫੇਰ ਕਾਲੂ ਨੇ ਆਖਿਆ ਹੇ ਨਾਨਕ ਜੀ! ਤੂੰ ਨਵੇਕਲੀ ਖੇਤੀ ਕਦੋਂਕਣੀ ਵਾਹੀ ਹੈ ਅਰ ਜੇਕਰ ਤੇਰੀ ਖੁਸ਼ੀ ਹੋਵੇਗੀ ਤਾਂ ਅਗਲੇ ਫਸਲ ਨੂੰ ਤੈਨੂੰ ਨਵੇਕਲੀ ਖੇਤੀ ਵਾਹ ਦੇਵਾਂਗਾ ਜੋ ਦੇਖਾਂ ਤੂੰ ਕਿਉਂ ਕਰ ਪਕਾਇ ਕਰ ਖਾਵੇਂਗਾ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਪਿਤਾ ਜੀ! ਅਸਾਂ ਹੁਣ ਨਵੀਂ ਖੇਤੀ ਵਾਹੀ ਹੈ ਤੇ ਉਹ ਭਲੀ ਜੰਮੀ ਹੈ ਤਾਂ ਫੇਰ ਕਾਲੂ ਕਹਿਆ ਹੇ ਪੁੱਤਰ ਅਸਾਂ ਤਾਂ ਤੇਰੀ ਖੇਤੀ ਡਿੱਠੀ ਨਾਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਹੇ ਪਿਤਾ ਜੀ! ਅਸਾਂ ਹੁਣ ਵਾਹੀ ਹੈ ਜੇਹੜੀ ਖੇਤੀ ਸੋ ਤੁਸੀਂ ਆਪੇ ਹੀ ਦੇਖੋਗੇ ਅਤੇ ਸੁਣੋਗੇ ਤਾਂ ਫੇਰ ਗੁਰੂ ਜੀ ਨੇ ਇਕ ਸ਼ਬਦ ਆਖਿਆ—

ਸੋਰਠਿ ਮਹਲਾ ੧ ਘਰੁ ੧ ॥

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥*
*ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥ ੧ ॥*
*ਬਾਬਾ ਮਾਇਆ ਸਾਥਿ ਨ ਹੋਇ॥ ਇਨਿ ਮਾਇਆ*
*ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥*

ਤਾਂ ਕਾਲੂ ਨੇ ਆਖਿਆ ਹੇ ਨਾਨਕ ਜੀ ਮੈਨੂੰ ਇਸਦਾ ਅਰਥ ਸਮਝਾਓ ਤਾਂ ਬਾਬੇ ਨਾਨਕ ਜੀ ਕਹਿਆ ਹੇ ਪਿਤਾ ਜੀ ਇਹ ਜੇਹੜਾ ਮਨ ਹੈ ਇਸ ਨੂੰ ਮੈਂ ਸਾਧਸੰਗਤ ਦੀ ਟਹਿਲ ਵਿੱਚ ਜੋ ਲਾਇਆ ਹੈ ਸੋ ਹਾਲੀ ਕੀਤਾ ਹੈ ਅਤੇ ਤਨ ਰੂਪੀ ਖੇਤ ਵਿੱਚ ਭਲੀਆਂ ਕਰਨੀਆਂ ਦੀ ਕਿਰਸਾਣੀ ਕਿਆ ਵਾਹੀ ਕੀਤੀ ਹੈ ਸਾਧਾਂ ਦਾ ਸੰਗ ਜੋ ਕਰਣਾ ਹੈ ਸੋ ਪਾਣੀ ਦਿੱਤਾ ਹੈ ਪਰਮੇਸ਼ਰ ਦਾ ਨਾਮ ਜਪਣਾ ਸੋ ਬੀਜ ਪਾਇਆ ਹੈ ਸੰਤੋਖ ਕਰਨਾ ਇਹ ਸੁਹਾਗਾ ਦਿੱਤਾ ਹੈ ਭਲਿਆਂ ਕਰਮਾਂ ਨਾਲ ਭਉ ਕਰਨਾ ਇਹ ਪੈਲੀ ਜੰਮੀ ਹੈ ਸੋਈ ਘਰ ਭਾਗਵਾਨ ਹੈ ਜਿਸ ਘਰ ਵਿੱਚ ਐਸੀ ਪੈਲੀ ਦੀ ਆਮਦਨੀ ਆਈ ਹੈ॥ ਬਾਬਾ ਜੋ ਹੋਰ ਮਾਇਆ ਦੀ ਰਚਨਾ ਹੈ ਸੋ ਧ੍ਰੋਹ ਹੈ ਤੇ ਪਰਮੇਸ਼ਰ ਦੇ ਪਾਸਿਓਂ ਉਹ ਭੁਲਾਂਵਦੀ ਹੈ ਅਤੇ ਨਾਲ ਭੀ ਨਹੀਂ ਜਾਂਦੀ॥੧॥ ਤਾਂ ਕਾਲੂ ਨੇ ਆਖਿਆ ਬੱਚਾ ਖੇਤੀ ਨਹੀਂ ਕਰਦਾ ਤਾਂ ਤੂੰ ਹਟ ਹੀ ਕੱਢ ਬੈਠ ਅਸਾਂ ਖੱਤ੍ਰੀਆਂ ਦੀ ਖੇਤੀ ਤਾਂ ਹੱਟੀ ਹੈ ਤਾਂ ਗੁਰੂ ਨਾਨਕ ਜੀ

ਦੂਜੀ ਪਉੜੀ ਆਖੀ—

*ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥*
*ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥*
*ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥ ੨ ॥*

ਤਿਸਕਾ ਪਰਮਾਰਥ— ਹੇ ਪਿਤਾ ਜੀ! ਅਸੀਂ ਇਹ ਹੱਟ ਕਢੀ ਹੈ ਮਨੁੱਖ ਦੇਹ ਕੀ ਜੋ ਆਰਬਲਾ ਹੈ ਸੋ ਅਸਾਂ ਹੱਟ ਕੀਤੀ ਹੈ ਸੁਰਤ ਦੀਆਂ ਬਿਰਤੀਆਂ ਨੂੰ ਪਾਪਾਂ ਥੀਂ ਹਟਾਇ ਕੇ ਪਵਿੱਤਰ ਕੀਤਾ ਹੈ ਸੋਈ ਅਸਾਂ ਭਾਂਡਸਾਲ ਕੀਤੀ ਹੈ ਸਤਿਨਾਮ ਪਰਮੇਸ਼ਰ ਕਾ ਜਿਸ ਨੂੰ ਹਰ ਵੇਲੇ ਯਾਦ ਰੱਖਣਾ ਹੈ ਸੋ ਉਨ੍ਹਾਂ ਭਾਂਡਿਆਂ ਵਿੱਚ ਵਸਤ ਪਾਇ ਰੱਖੀ ਹੈ ਅਤੇ ਸੰਤਾਂ ਨਾਲ ਜੇਹੜਾ ਮਿਲਣਾ ਹੈ ਸੋ ਵਣਜ ਕਰਕੇ ਗਿਆਨ ਰੂਪੀ ਲਾਹਾ ਖੱਟਿਆ ਹੈ॥੨॥ ਤਾਂ ਫੇਰ ਕਾਲੂ ਨੇ ਆਖਿਆ ਹੇ ਨਾਨਕ ਜੀ! ਹੱਟ ਨਹੀਂ ਕਰਦਾ ਅਤੇ ਤੇਰਾ ਮਨ ਫਿਰਨੇ ਤੇ ਹੈ ਤਾਂ ਸਉਦਾਗਰੀ ਘੋੜਿਆਂ ਦੀ ਕਰ ਤਾਂ ਬਾਬੇ ਆਖਿਆ ਪਿਤਾ ਜੀ! ਅਸਾਂ ਸਉਦਾਗਰੀ ਭੀ ਕੀਤੀ ਹੈ ਤਾਂ ਬਾਬੇ ਨੇ ਤੀਸਰੀ ਪਉੜੀ ਆਖੀ—

*ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥*
*ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥*
*ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥ ੩॥*

ਤਿਸਕਾ ਪਰਮਾਰਥ—ਹੇ ਪਿਤਾ ਜੀ! ਸਭ ਸ਼ਾਸਤ੍ਰਾਂ ਨੂੰ ਸ੍ਰਵਣ ਕਰਨਾ ਅਤੇ ਤਿਨ੍ਹਾਂ ਨੂੰ ਮਨ ਵਿੱਚ ਧਾਰਨਾ ਇਹ ਤਾਂ ਅਸਾਂ ਸਉਦਾਗਰੀ ਕੀਤੀ ਹੈ ਅਤੇ ਜੇਹੜਾ ਸੱਚ ਬੋਲਣਾ ਹੈ ਸੋ ਅਸਾਂ ਘੋੜੇ ਕੀਤੇ ਹੈਨ ਅਰ ਬੁਰੇ ਕਰਮਾਂ ਦਾ ਤਿਆਗ ਅਤੇ ਭਲੇ ਕਰਮਾਂ ਦਾ ਗ੍ਰਹਿਣ ਕਰਨਾ ਇਹ ਖਰਚ ਬੰਨ੍ਹਿਆਂ ਹੈ ਅਰ ਮਨ ਵਿੱਚ ਦ੍ਰਿੜ੍ਹਤਾ ਹੈ ਜੋ ਪ੍ਰਮੇਸ਼ਰ ਜੀ ਹਾਜਰਾ ਹਜੂਰ ਸਾਡੇ ਅੰਗ ਸੰਗ ਹੈ ਤਿਸ ਭਗਵੰਤ ਦੀ ਕਿਰਪਾ ਕਰਕੇ ਨਿਰੰਕਾਰ ਕੇ ਦੇਸ ਮੇਂ ਜਾਇ ਪ੍ਰਾਪਤ ਹੋਏ ਤਾਂ ਤਿਸ ਨਿਰੰਕਾਰ ਦੇ ਮਹਲ ਵਿੱਚ ਕਿਆ ਅਸਥਾਨ ਵਿੱਚ ਪਹੁੰਚੇ ਹਾਂ ਇਹ ਬੜਾ ਨਫਾ ਸਾਨੂੰ ਪ੍ਰਾਪਤ ਹੋਇਆ ਹੈ ਅਤੇ ਅਨੰਦ ਮੇਂ ਮਗਨ ਹਾਂ ਤਾਂ ਕਾਲੂ ਜੀ ਇਹ ਸੁਣ ਕਰ ਆਖਿਆ ਹੇ ਨਾਨਕ ਜੀ ਤੂੰ ਸਾਡੇ ਕੰਮ ਕਾਜ ਥੋਂ ਤਾਂ ਰਹਿ ਚੁਕੋਂ ਪਰ ਘਰ ਤਾਂ ਚੱਲਕੇ ਬੈਠ ਅਸਾਂ ਤੇਰਾ ਖੱਟਣਾ ਛਡਿਆ ਹੈ ਤੇਰੀ ਉਦਾਸੀ ਦੇਖਕੇ ਸ਼ਰੀਕ ਕਹਿੰਦੇ ਹੈਨ ਕਾਲੂ ਦਾ ਪੁੱਤਰ ਮਨਖੱਟੂ ਹੈ ਅਤੇ ਜੇ ਤੂੰ ਹੀ ਫਕੀਰ ਹੋਇਕੇ ਨਿਕਲ ਗਿਓਂ ਤਾਂ ਲੋਕ ਆਖਣਗੇ ਜੋ ਕਾਲੂ ਦਾ ਪੁੱਤਰ ਮਨਖੱਟੂ ਸੀ ਫਕੀਰ ਹੋਇਕੇ ਨਿਕਲ ਗਿਆ

ਹੈ ਇਸ ਬਾਤ ਮੇਂ ਬੱਚਾ ਸਾਨੂੰ ਬੜੀ ਹਾਣ ਆਵੇਗੀ ਅਰ ਸੁਣ ਬੇਟਾ ਜੋ ਹੋਰ ਕੁਛ ਨਹੀਂ ਕਰ ਸਕਦਾ ਤਾਂ ਕਿਸੇ ਦੀ ਚਾਕਰੀ ਹੀ ਕਰ ਤਾਂ ਗੁਰੂ ਨਾਨਕ ਜੀ ਚੌਥੀ ਪਉੜੀ ਆਖੀ—

ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ॥੪॥੨॥

ਤਿਸਕਾ ਪ੍ਰਮਾਰਥ ਸੁਣੋ— ਪਿਤਾ ਜੀ! ਅਸਾਂ ਚਾਕਰੀ ਕੀਤੀ ਹੈ ਅਤੇ ਪ੍ਰਮੇਸ਼ਰ ਵਿਖੇ ਜੋ ਲਾਇਆ ਹੈ ਅਸਾਂ ਨੇ ਮਨ ਸਹੀ ਚਾਕਰੀ ਕੀਤੀ ਹੈ ਅਤੇ ਪ੍ਰਮੇਸ਼ਰ ਦਾ ਨਾਮ ਮੰਨਣਾ ਇਹ ਅਸੀਂ ਕੰਮ ਕੀਤਾ ਹੈ ਅਰ ਬਦੀਆਂ ਨੂੰ ਬੰਨ੍ਹਣਾ ਕਿਆ ਬਦੀਆਂ ਨੂੰ ਰੋਕਣਾ ਇਹ ਅਸਾਂ ਧਾਵਣੀ ਕੀਤੀ ਹੈ ਤਾਂ ਸਭ ਕੋਈ ਧੰਨ ਧੰਨ ਕਹਿੰਦਾ ਹੈ ਨਿਰੰਕਾਰ ਦੀ ਕ੍ਰਿਪਾ ਹੋਇ ਜੇ ਸਾਹਿਬ ਕ੍ਰਿਪਾ ਦੀ ਦ੍ਰਿਸ਼ਟੀ ਕਰਕੇ ਦੇਖੇ ਤਦ ਚੌਗਣ ਵੰਨ ਕਿਆ ਚਾਰ ਗੁਣਾਂ ਰੰਗ ਚੜ੍ਹਦਾ ਹੈ ਜਿਨ੍ਹਾਂ ਉੱਪਰ ਗੁਰੂਆਂ ਦੀ ਸੰਤਾਂ ਦੀ ਕ੍ਰਿਪਾ ਦ੍ਰਿਸ਼ਟ ਹੈ ਤਿਨ੍ਹਾਂ ਦੇ ਰਿਦੇ ਰੂਪ ਅਕਾਸ਼ ਮੇਂ ਗਿਆਨ ਰੂਪ ਚੰਦ੍ਰਮਾ ਚੜ੍ਹਦਾ ਹੈ ਤਾਂ ਉਹ ਨਿਰੰਕਾਰ ਦੇ ਦੇਸ ਵਿੱਚ ਪਹੁੰਚੇ ਹੈਨ। ਇਹ ਸ਼ਬਦ ਸੁਣ ਕਰ ਕਾਲੂ ਜੀ ਦੀ ਨਿਸ਼ਾ ਹੋਈ ਅਤੇ ਸੁਣ ਕਰ ਚੁੱਪ ਕਰ ਰਿਹਾ ਅਤੇ ਗੁਰੂ ਨਾਨਕ ਜੀ ਦੀ ਓਹੋ ਚਾਲੀ ਰਹੀ॥ ੯॥

# ਅੱਗੇ ਸਾਖੀ ਵੈਦ ਨਾਲ ਹੋਈ

ਜਾਂ ਗੁਰੂ ਨਾਨਕ ਜੀ ਮਸਤਾਨਾ ਹੋਇ ਬੈਠਾ ਤੇ ਬੋਲੇ ਕਿਸੇ ਨਾਲ ਨਹੀਂ ਅਰ ਲੰਮਾਂ ਹੀ ਪਇਆ ਰਹੇ ਬਿਰਕਤਾਂ ਦੀ ਰੀਤ ਧਾਰ ਲੀਤੀਓਸੁ ਸੰਸਾਰ ਦੇ ਜੰਜਾਲਾਂ ਨੂੰ ਕੱਟ ਦਿੱਤਾ ਤਾਂ ਸਾਰਾ ਕੁਟੰਬ ਵੇਦੀਆਂ ਦਾ ਬਾਬੇ ਨਾਨਕ ਜੀ ਵਲ ਦੇਖ ਕਰ ਝੁਰਨ ਲੱਗੇ ਇਹ ਕਹਿਣ ਜੋ ਭਾਈ ਕਾਲੂ ਪਟਵਾਰੀ ਦਾ ਪੁੱਤਰ ਦੀਵਾਨਾ ਹੋ ਗਿਆ ਹੈ ਜੇਹੜੇ ਬਾਬੇ ਜੀ ਦੇ ਸੰਗੀ ਹੈਸਨ ਉਹ ਆਣਕੇ ਮਿਲਣ ਅਤੇ ਕੁਛ ਪੁੱਛਣ ਤਾਂ ਬਾਬਾ ਜੀ ਐਸੇ ਆਗੇ ਤੇ ਮਿਲਣ ਜਿਉਂ ਕਦੀ ਕੋਈ ਮਿਲਿਆ ਹੀ ਨਹੀਂ ਉਹ ਦੇਖ ਕਰ ਬਹੁਤ ਦੁਖੀ ਹੋਣ ਤੇ ਗੁਰੂ ਜੀ ਮਗਨ ਹੋਇ ਬੈਠਾ ਅਰ ਖਾਵੇ ਪੀਵੇ ਵੀ ਕੁਛ ਨਾਹੀਂ ਇਕੰਤ ਹੀ ਬੈਠਾ ਰਹੇ ਸਾਰਾ ਪਰਿਵਾਰ ਬੇਦੀਆਂ ਦਾ ਓਦਰ ਗਿਆ ਇਹ ਬਿਧ ਦੇਖ ਕਰ ਮਾਤਾ ਜੀ ਮਨ ਵਿੱਚ ਬਹੁਤ ਚਿੰਤਾਵਾਨ ਹੋਇ ਕਰ ਕਹਿਣ ਲੱਗੀ ਹੇ ਪੁੱਤਰ! ਤੂੰ ਕੈਸੀ ਦਸ਼ਾ ਆਪਣੀ ਕਰ ਰਖੀ ਹੈ ਤੈਨੂੰ ਲੋੜੀਂਦਾ ਹੈ ਆਪਣੇ ਘਰ ਦਾ ਕਾਰਨ ਕਰਨਾ ਬਾਹਰ ਸੇ ਕਮਾਈ ਕਰ

ਲਿਆਵਣਾ ਆਪਣੇ ਪਰਿਵਾਰ ਨੂੰ ਸੁਖੀ ਕਰਨਾ ਫਕੀਰਾਂ ਦੀ ਸੰਗਤ ਛਡ ਦਿਓ ਸੁਚੇਤ ਹੋਵਹੁ ਬਿਵਹਾਰ ਕਰੋ ਆਪਨੀ ਜ਼ਾਤ ਬਰਾਦਰੀ ਵਿੱਚ ਮਿਲਕੇ ਬੈਠਣਾ ਦੇਖੋ ਤੇ ਪਰਵਾਰ ਕੇ ਲੋਕ ਤੁਮਾਰੇ ਸਰੀਰ ਦੀ ਦਸ਼ਾ ਦੇਖਕੇ ਕੈਸੇ ਦੁਖੀ ਹੁੰਦੇ ਹੈਨ ਆਪਣੇ ਘਰ ਦੇ ਖਰਚ ਤੇ ਆਮਦਨੀ ਨੂੰ ਸੰਭਾਲੋ ਭਲੀ ਪ੍ਰਕਾਰ ਆਪਣੀ ਕਮਾਈ ਕਰ ਕੇ ਦਰਬ ਆਪਣੇ ਘਰ ਮੇਂ ਸੰਚਹੁਗੇ ਸੁਚੇਤ ਹੋਵਹੁਗੇ ਤਾਂ ਕੋਈ ਖੱਤਰੀ ਦੇਖ ਕਰ ਤੁਹਾਡੀ ਸਗਾਈ ਕਰੇਗਾ ਤੈਨੂੰ ਕਮਾਊ ਜਾਣਕੇ ਆਪਣੀ ਲੜਕੀ ਤੇਰੇ ਕੋ ਬਿਵਾਹ ਦੇਵੇਗਾ ਮੇਰੇ ਕੋ ਭੀ ਬੜਾ ਸੁਖ ਪ੍ਰਾਪਤ ਹੋਵੇਗਾ ਅਰ ਤੇਰੀ ਲੋਕ ਵਡਿਆਈ ਕਰਨਗੇ ਹੁਣ ਤੈਨੂੰ ਐਸਾ ਮਸਤਾਨਾ ਦੇਖ ਕਰ ਲੋਕੀ ਹਾਸੀ ਕਰਦੇ ਹੈਨ ਕਹਿੰਦੇ ਹਨ ਕੈਸਾ ਨਾਲਾਇਕ ਹੈ ਕਿਰਤ ਨਹੀਂ ਕਰਦਾ ਦਾਰਿੱਦ੍ਰੀ ਹੈ ਮਤਹੀਨ ਹੈ ਕੋਈ ਕਹਿੰਦਾ ਹੈ ਇਹ ਨਿਰਬਲ ਹੈ ਓਨ੍ਹਾਂ ਸ਼ਰੀਕਾਂ ਦਾ ਬੋਲਣਾ ਹਮਾਰੇ ਤਾਈਂ ਬੱਜਰ ਪੱਥਰ ਕੇ ਸਮਾਨ ਦੁੱਖ ਦਾਇਕ ਹੁੰਦਾ ਹੈ, ਪੁੱਤਰ ਮੇਰਾ ਰਿਦਾ ਸੁਣ ਸੁਣਕੇ ਜਲਦਾ ਹੈ। ਇਹ ਬਾਤਾਂ ਮਾਤਾਂ ਦੀਆਂ ਸੁਣ ਕਰ ਬਾਬਾ ਜੀ ਚੁੱਪ ਕਰ ਰਹੇ ਉੱਤਰ ਕੋਈ ਭੀ ਨਾ ਦੀਆ ਰਾਤ ਭੀ ਦਿਨ ਭੀ ਪੜੇ ਰਹੇਂ ਬੋਲੇਂ ਕਿਸੇ ਸੇ ਨਾਹੀਂ ਅਰ ਨ ਸੁਚੇਤ ਹੋਇ ਕਰ ਬੈਠੇਂ ਜੈਸੇ ਕੋਈ ਬੜਾ ਉਨ ਮਤ ਹੋਤਾ ਹੈ ਐਸਾ ਅਬੋਲ ਹੋਇ ਕਰ ਪੜੇ ਰਹੇਂ ਮਾਤਾ ਬਡੇ ਹਿਤ ਨਾਲ ਕੁਛ ਭੋਜਨ ਕਰਾਵੇ ਬੜੇ ਯਤਨ ਸੇ ਤੋਂ ਕੁਛ ਖਾਵੇਂ ਕਬੀ ਨਹੀਂ ਭੀ ਖਾਵੇਂ ਬਡਾ ਦੁਰਬਲ ਹੋਇ ਗਿਆ ਦੇਖ ਕਰ ਮਾਤਾ ਕਹੇ ਹੇ ਪੁੱਤਰ ਤੇਰੇ ਕੋ ਕਿਆ ਰੋਗ ਹੈ ਤੂੰ ਆਪਣੀ ਦਵਾਈ ਹੀ ਕਰ ਤੇਰਾ ਮੁਖ ਪੀਲਾ ਹੋਇ ਰਹਿਆ ਹੈ ਤੇਰੇ ਅੰਗ ਵੀ ਸਭ ਸਿਥਲ ਹੋਇ ਰਹੇ ਹੈਨ ਰਾਤ ਦਿਨ ਪੜੇ ਰਹਿਤੇ ਹੋ ਖਾਂਦੇ ਪੀਂਦੇ ਕੁਛ ਨਹੀਂ ਹੇ ਭਾਈ! ਸਬੰਧੀ ਦੇਖਨ ਕਉ ਆਉਂਦੇ ਹੈਨ ਹੇ ਪੁੱਤਰ ਸੁਚੇਤ ਹੋਵਹੁ ਐਸਾ ਦੇਖ ਕਰ ਮਾਤਾ ਤ੍ਰਿਪਤਾ ਜੀ ਬੜੀ ਅਧੀਰ ਹੋਇ ਕਰ ਪਰਮੇਸ਼ਰ ਕੇ ਆਗੇ ਡੰਡਵਤ ਬੰਦਨਾ ਕਰਦੀ ਹੈ ਕਿ ਹੇ ਭਗਵੰਤ ਮੇਰੇ ਪੁੱਤਰ ਕੋ ਅਰੋਗਤਾ ਹੋਵੇ ਨਿਰੋਗ ਹੋਵੇ ਬਾਰੰਬਾਰ ਪਰਮੇਸ਼ਰ ਦੇ ਆਗੇ ਬੇਨਤੀਆਂ ਕਰਦੀ ਹੈ ਕਿ ਇਕ ਦਿਨ ਪੁੱਤਰ ਦਾ ਹੱਥ ਪਕੜ ਕੇ ਬੋਲੀ ਪੁੱਤਰ ਆਪਣੀ ਪੀੜ ਕਹੁ ਮੈਂ ਵੈਦ ਕੋ ਬੁਲਾਇ ਕਰ ਤੇਰਾ ਇਲਾਜ ਕਰਾਵਾਂ ਬਹੁਤ ਹੀ ਅਤੇ ਬਾਬਾ ਨਾਨਕ ਜੀ ਚੁਪ ਕਰ ਰਹੇ ਸਭ ਜ਼ਾਤ ਭਾਈ ਖਬਰ ਲੈਣ ਵਾਸਤੇ ਆਏ ਜੋ ਬਾਬਾ ਨਾਨਕ ਜੀ ਕੋ ਮਸਤਾਨਾ ਦੇਖ ਕਰ ਵਡੇ ਦੁਖੀ ਹੁੰਦੇ ਹਨ ਸਾਰਾ ਪਰਿਵਾਰ ਦੇਖ ਦੇਖ ਝੂਰਦਾ ਹੈ ਰੋਗ ਨਹੀਂ ਜਾਣਿਆਂ ਜਾਂਦਾ ਕੌਣ ਰੋਗ ਹੈ ਅਰ ਸਭ ਪਰਿਵਾਰ ਦੇਖਕੇ ਕਾਲੂ ਨੂੰ ਆਖਣ ਲੱਗੇ ਤੂੰ ਮਚਲਾ ਹੋਇਕੇ ਬੈਠ ਗਿਆ ਹੈਂ ਅਰ ਤੇਰੇ ਪੁੱਤਰ ਨਾਨਕ ਨੂੰ ਪਇਆ

ਹੋਇਆਂ ਕਈ ਦਿਨ ਗੁਜ਼ਰ ਗਏ ਹਨ ਪਇਆ ਹੀ ਰਹਿੰਦਾ ਹੈ ਤੂੰ ਕਿਸੇ ਵੈਦ ਨੂੰ ਸੱਦ ਕੇ ਇਸਦਾ ਇਲਾਜ ਕਰਾਓ ਇਕੋ ਇਕ ਤੇਰਾ ਪੁੱਤਰ ਹੈ ਪਦਾਰਥ ਦੇ ਖਰਚਿਆਂ ਪੁੱਤਰ ਰਾਜ਼ੀ ਹੋਵੇਗਾ ਤਾਂ ਕਈ ਤਰ੍ਹਾਂ ਦਾ ਪਦਾਰਥ ਖੱਟ ਲਿਆਵੇਗਾ ਪੁੱਤਰ ਦਾ ਸਨੇਹ ਮਨ ਕੋ ਤਿਆਗ ਕਰ ਪਦਾਰਥ ਪਿਆਰਾ ਮਤ ਕਰ ਪੁੱਤਰ ਪਿਆਰਾ ਕਰਨਾ ਚਾਹੀਦਾ ਹੈ ਪੁੱਤਰ ਰਾਜ਼ੀ ਹੋਵੇਗਾ ਤੋ ਕੈਸਾ ਸੁਖ ਹੋਵੇਗਾ ਅਤੇ ਸੁਣ ਕਾਲੂ ਪੈਸੇ ਕਿਤਨੇ ਹੋਵਣ ਤਾਂ ਉਹ ਕਿਸੇ ਕੰਮ ਨਹੀਂ ਤੂੰ ਵੈਦ ਨੂੰ ਸੱਦ ਮਤਾਂ ਕੱਖ ਦੇ ਓਹਲੇ ਲੱਖ ਪ੍ਰਮੇਸ਼ਰ ਕਰਦਾ ਹੋਵੇ ਇਤਨਾ ਸੁਣਕੇ ਕਾਲੂ ਆਪ ਉੱਠ ਖੜੋਤਾ ਅਤੇ ਭਾਈ ਲਾਲੂ ਜੀ ਨਾਨਕ ਪਾਸ ਬੈਠੇ ਰਹੇ ਤੇ ਬਾਬਾ ਨਾਨਕ ਜੀ ਆਪਣੇ ਮੁੱਖ ਪਰ ਕੱਪੜਾ ਲੀਏ ਪੌਢੇ ਰਹੇ ਮਹਿਤਾ ਕਾਲੂ ਜੀ ਹਰਿਦਾਸ ਨਾਮ ਵੈਦ ਨੂੰ ਸੱਦ ਲਿਆਇਆ ਜਿੱਥੇ ਬਾਬਾ ਨਾਨਕ ਜੀ ਪੌਢੇ ਸੇ ਵੈਦ ਤਿਸ ਅਸਥਾਨ ਆਇਆ ਕਾਲੂ ਜੀ ਨੇ ਆਖਿਆ ਵੈਦ ਹਰਿਦਾਸ ਜੀ ਨਾਨਕ ਦੀ ਬਾਂਹ ਦੇਖ ਕਰ ਕਹੋ ਇਹਨੂੰ ਕਿਆ ਰੋਗ ਹੈ ਦਿਨ ਰਾਤ ਆਲਸ ਕਰਕੇ ਪਿਆ ਰਹਿੰਦਾ ਹੈ ਖਾਣ ਪੀਣ ਦੇ ਵੱਲੋਂ ਮੂੰਹ ਮੋੜੀ ਰਖਦਾ ਹੈ ਮੂੰਹ ਇਸਦਾ ਪੀਲਾ ਤੇ ਤਨ ਖੀਨ ਹੋਇਆ ਹੈ ਇਹ ਬਾਤ ਸੁਣਕੇ ਹਰਿਦਾਸ ਵੈਦ ਨਿਕਟ ਜਾਇ ਬੈਠਾ ਬਾਬੇ ਜੀ ਦਾ ਮੁੱਖ ਦੇਖ ਕਰ ਨਾੜੀ ਦੇਖਣ ਲੱਗਾ ਤਾਂ ਬਾਬੇ ਨਾਨਕ ਜੀ ਨੇ ਆਪਣਾ ਹੱਥ ਵੈਦ ਦੇ ਹੱਥੋਂ ਖਿੱਚ ਲਿਆ ਤੇ ਆਪ ਭੀ ਉੱਠ ਬੈਠੇ ਅਤੇ ਆਖਿਆ ਸਾਡਾ ਹੱਥ ਤੂੰ ਪਕੜਿਆ ਹੈ ਸੋ ਕਿਆ ਜਾਣ ਕੇ ਤੇ ਹਰਿਦਾਸ ਬੋਲਿਆ ਰੋਗ ਦੇਖਦਾ ਹਾਂ ਜੋ ਕਿਆ ਰੋਗ ਹੈ ਤੁਮਾਰੇ ਤਾਈਂ ਜੈਸਾ ਰੋਗ ਹੋਇਗਾ ਤਿਸਦੀ ਦਵਾਈ ਦੇਵਾਂਗਾ ਪਥ ਦੇ ਨਾਲ ਦਵਾਈ ਖਾਵੋਗੇ ਤਾਂ ਅਰੋਗ ਹੋਇ ਜਾਵੋਗੇ ਸਰੀਰ ਕੇ ਸੁਖੀ ਹੋਵੋਗੇ ਤਉ ਬਾਬੇ ਨਾਨਕ ਜੀ ਤਿਸਦੇ ਪ੍ਰਥਾਇ ਸ਼ਬਦ ਉਚਾਰਿਆ—

*ਸਲੋਕ ਮ: ੧ ॥ ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥ ੧ ॥*
*ਮ: ੨ ॥ ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥*
*ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥*
*ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥ ੨ ॥—*

ਤਿਸਦਾ ਪਰਮਾਰਥ—ਪਿਤਾ ਕਾਲੂ ਨੇ ਵੈਦ ਬੁਲਾਇਆ ਸੀ ਵੈਦਗੀ ਕਿਆ

ਦਵਾਈ ਗੁਰੂ ਨਾਨਕ ਜੀ ਦੀ ਕਰਾਉਣ ਦੇ ਵਾਸਤੇ ਸੋ ਓਹ ਵੈਦ ਬਾਬੇ ਨਾਨਕ ਜੀ ਦੀ ਬਾਂਹਿ ਪਕੜ ਕਰਕੇ ਲੱਗਾ ਦੇਖਣ ਉਹ ਭੋਲਾ ਵੈਦ ਜੋ ਬਾਬੇ ਨਾਨਕ ਜੀ ਦੇ ਰੋਗ ਦਾ ਮਹਿਰਮ ਨਹੀਂ ਜੋ ਕਿਆ ਦੁੱਖ ਹੈ ਕਲੇਜੇ ਵਿਖੇ ਇਸ ਤੇ ਬਾਬਾ ਨਾਨਕ ਜੀ ਕਹਿਤੇ ਹੈਂ ਹੇ ਵੈਦ ਸੁਵੈਦ ਉਤਮ ਵੈਦ ਤੈਨੂੰ ਅਸੀਂ ਤਾਂ ਜਾਣੀਏ ਜੋ ਪਹਿਲੇ ਰੋਗ ਨੂੰ ਪਛਾਣੇ ਅਤੇ ਐਸਾ ਦਾਰੂ ਲੋੜ ਲਹੁ ਕਿਆ ਢੂੰਡ ਲਵੇਂ ਜਿਸ ਕਰਕੇ ਰੋਗਾਂ ਦਾ ਘਾਣ ਕਿਆ ਸੰਬੂਹ ਰੋਗ ਦੂਰ ਹੋਇ ਜਾਨ ਅਤੇ ਜਿਸ ਦਾਰੂ ਕਰਕੇ ਰੋਗ ਸਭ ਉੱਠ ਜਾਵਣ ਅਰ ਸਰੀਰ ਵਿੱਚ ਸੁਖ ਆਇ ਵਸਣ ਤਾਂ ਨਾਨਕ ਜੀ ਕਹਿੰਦੇ ਹੈਨ ਐਸਾ ਦਾਰੂ ਹਈ ਤੇਰੇ ਪਾਸ ਤਾਂ ਤੂੰ ਠੀਕ ਵੈਦ ਹੈਂ ਅਤੇ ਅਸਲ ਵੈਦ ਤੂੰ ਤਦ ਜਾਨੀਏਂ ਜੋ ਆਪਣਾ ਰੋਗ ਤੂੰ ਗਵਾਵੇਂ ਤਾਂ ਵੈਦ ਨੇ ਹੱਥ ਜੋੜ ਕਰ ਪ੍ਰਾਰਥਨਾ ਕੀਤੀ ਸਰਬ ਸਮਰੱਥ ਮਹਾਰਾਜ ਜੀ ਉਹ ਰੋਗ ਮੇਰੇ ਤਾਈਂ ਕਹੋ ਜਿਸ ਕਰਕੇ ਮੈਂ ਰੋਗੀ ਹਾਂ ਤਾਂ ਨਾਨਕ ਜੀ ਬਚਨ ਕਰਤੇ ਹੈਂ ਹੇ ਹਰਿਦਾਸ ਤੂੰ ਸਰਵਣ ਕਰ ਪਹਿਲੇ ਤੋ ਹਉਮੈ ਕਾ ਰੋਗ ਸਭ ਪ੍ਰਾਣੀਆਂ ਕੋ ਲੱਗਾ ਹੈ ਜਿਸ ਕਰਕੇ ਲੋਗ ਮਹਾਂ ਦੁਖੀ ਹੋਇ ਰਹੇ ਹੈਂ ਜੋ ਜਨਮ ਮਰਨ ਕਾ ਕਾਰਨ ਹੈ ਸੋ ਕਿਸੀ ਉਪਚਾਰ ਕਰਕੇ ਇਹ ਰੋਗ ਨਹੀਂ ਹਟਦਾ ਇਸ ਦੁੱਖ ਕਰਕੇ ਜੋ ਆਪਣੇ ਆਪ ਕੋ ਦੁਖੀ ਜਾਣਤੇ ਹੈਂ ਸੋ ਦੂਸਰੇ ਕਉ ਕਿਸ ਪ੍ਰਕਾਰ ਸੁਖੀ ਕਰ ਸਕੇਂਗੇ ਹੇ ਹਰਿਦਾਸ ਜਿਸ ਦਵਾਈ ਕਰਕੇ ਹਉਮੈ ਜਾਵੇ ਅਚੱਲ ਅਰ ਸੁਖ ਮੇਂ ਪ੍ਰਾਪਤ ਹੋਵੇ ਸੋ ਉਪਾਇ ਕਹੋ ਜੋ ਪ੍ਰਾਣੀ ਕਰੇ ਆਪਣੇ ਰੋਗ ਨੂੰ ਗਵਾਵੇ ਸੋ ਵੈਦ ਭਲਾ ਹੈ ਜਨਮ ਮਰਨ ਤੇ ਮੁਕਤ ਹੋਵੇ ਫੇਰ ਤਿਸਕੋ ਰੋਗ ਨਹੀਂ ਵਿਆਪਦਾ ਹੈ ਹਰਿਦਾਸ ਅਸੀਂ ਆਪਣੇ ਪਿਆਰੇ ਪਰਮੇਸ਼ਰ ਵਿੱਚ ਰਤੇ ਹੋਏ ਹਾਂ ਇਸਦਾ ਰੋਗ ਦਾ ਉਪਾਉ ਕੋਈ ਨਹੀਂ ਇਧਰ ਰੋਗ ਸੰਸਾਰ ਦੇ ਜੋ ਹੈਨ ਤਿਨਾਂ ਦੇ ਦਾਰੂ ਬਹੁਤ ਹੈਨ ਉਹ ਮਮਤਾ ਰੋਗ ਤੇ ਜਨਮ ਮਰਨ ਕਾ ਦੇਣ ਵਾਲਾ ਹੈ ਇਸ ਕੋ ਦੂਰ ਕਰੋ ਸਰਬ ਮੇਂ ਪਰਮੇਸ਼ਰ ਕੋ ਰਵਿਆ ਜਾਣ ਕੇ ਕਿਸੇ ਨਾਲ ਈਰਖਾ ਨਾ ਕਰੋ ਆਤਮਾ ਏਕ ਰਸ ਸਤਿਚਿਤ ਆਨੰਦ ਪੂਰਨ ਹੈ ਇਹ ਬਚਨ ਗੁਰੂ ਜੀ ਕੇ ਸੁਣ ਕਰ ਹਰਿਦਾਸ ਨੇ ਆਖਿਆ ਹੇ ਮਹਿਤਾ ਕਾਲੂ ਨਾਨਕ ਜੀ ਨੂੰ ਰੋਗ ਕੋਈ ਨਹੀਂ ਤੁਸੀਂ ਚਿੰਤਾ ਨਾ ਕਰੋ ਇਹ ਪਰਮੇਸ਼ਰ ਦੇ ਰੰਗ ਰਤਾ ਹੈ ਅਤੇ ਇਹ ਦੁਨੀਆਂ ਦੇ ਦੁੱਖ ਦੂਰ ਕਰਨੇ ਨੂੰ ਸਮਰੱਥ ਹੈ ਇਹ ਕਹਿਕੇ ਹਰਿਦਾਸ ਮੱਥਾ ਟੇਕ ਕੇ ਘਰ ਨੂੰ ਚਲਦਾ ਰਿਹਾ॥ ੧੦॥

# ਸਾਖੀ ਸਾਧਾਂ ਨਾਲ ਖਰੇ ਸੌਦੇ ਦੀ ਚੱਲੀ

ਇਕ ਦਿਨ ਬਾਬਾ ਨਾਨਕ ਜੀ ਆਪਣੇ ਘਰ ਮੇਂ ਬੈਠੇ ਥੇ ਮਸਤਾਨੇ ਤੌਰ ਪਰ ਤਾਂ ਮਹਿਤਾ ਕਾਲੂ ਬਾਹਰੋਂ ਆਇਆ ਸੀ ਆਇ ਕਰ ਦੇਖੇ ਨਾਨਕ ਜੀ ਆਪਣੀ ਚਾਲੀ ਛੱਡੀ ਨਹੀਂ ਮਹਿਤਾ ਕਾਲੂ ਦੇਖ ਕਰ ਬੜਾ ਰੰਜ ਹੋਇਆ ਅਤੇ ਆਖਿਓਸੁ ਹੇ ਪੁੱਤਰ! ਤੇਰਾ ਧੋਖਾ ਮੈਨੂੰ ਖਾਇ ਗਿਆ ਹੈ ਤੂੰ ਸਮਝਦਾ ਨਹੀਂ ਤਾਂ ਗੁਰੂ ਨਾਨਕ ਜੀ ਆਖਿਆ ਹੇ ਪਿਤਾ ਜੀ! ਹੁਣ ਸਾਨੂੰ ਬਖਸ਼ੋ ਜੀ ਅੱਗੇ ਜੋ ਕੁਛ ਤੁਸੀਂ ਮੈਨੂੰ ਆਖੋਗੇ ਸੋਈ ਮੈਂ ਕਰਾਂਗਾ ਜੀ ਤਾਂ ਕਾਲੂ ਆਖਿਆ ਤੂੰ ਕੁਝ ਵਣਜ ਕਰਿਆ ਕਰ ਬਾਬੇ ਜੀ ਕਿਹਾ ਭਲਾ ਪਿਤਾ ਜੀ ਤਾਂ ਕਾਲੂ ਕਹਿਆ ਨਾਨਕ ਜੀ ਤੂੰ ਵੀਹ ਰੁਪਏ ਲੈ ਜਾਓ ਤੇ ਕੋਈ ਖਰਾ ਸੌਦਾ ਖਰੀਦ ਲੈ ਆਓ ਜੇ ਇਕ ਵਾਰ ਖਰਾ ਸੌਦਾ ਕਰ ਆਵੇਂਗਾ ਤਾਂ ਫੇਰ ਮੈਂ ਤੈਨੂੰ ਬਹੁਤ ਰੁਪਏ ਦੇਵਾਂਗਾ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਭਲਾ ਪਿਤਾ ਜੀ ਤੁਸੀਂ ਆਪ ਦੇਖੋਗੇ ਜੋ ਮੈਂ ਕੈਸਾ ਸੌਦਾ ਕਰਾਂਗਾ ਤਾਂ ਗੁਰੂ ਨਾਨਕ ਜੀ ਨੂੰ ਵੀਹ ਰੁਪਏ ਦਿੱਤੇ ਭਾਈ ਬਾਲੇ ਨੂੰ ਬੁਲਾਇ ਕਰ ਕਿਹਾ ਸੁਣ ਬਾਲਾ ਤੂੰ ਸਿਆਣਾ ਹੈਂ ਤੂੰ ਨਾਨਕ ਜੀ ਦੇ ਸੰਗ ਜਾਹ ਜਿਵੇਂ ਇਹ ਵਣਜ ਕਰਨਾ ਸਿੱਖੇ ਤੂੰ ਇਸਦਾ ਸੰਗੀ ਹੈਂ ਤਾਂ ਫੇਰ ਨਫ਼ਰ ਭਾਈ ਬਾਲੇ ਨੇ ਗੁਰੂ ਨਾਨਕ ਜੀ ਦੇ ਬਸਤਰ ਭੀ ਉਠਾਇ ਲੀਤੇ ਅਤੇ ਰੁਪਏ ਭੀ ਲੈ ਕੇ ਬਾਬੇ ਨਾਨਕ ਜੀ ਦੇ ਸੰਗ ਚੱਲਿਆ ਮਹਿਤਾ ਕਾਲੂ ਨਗਰ ਦੇ ਬਾਹਰ ਕਿਤਨੀ ਕੁ ਦੂਰ ਤੱਕ ਸਿੱਖਿਆ ਦੇਂਦਾ ਨਾਲ ਟੁਰਿਆ ਗਿਆ, ਕਹੇ ਪੁੱਤਰ ਨਾਨਕ ਮੇਰੇ ਜੀਂਵਦੇ ਜੀ ਤੂੰ ਸਭੋ ਕੰਮਕਾਰ ਸੰਭਾਲ ਲਵੇਂ ਤਾਂ ਮੇਰਾ ਜੀਉ ਬਹੁਤ ਠੰਢਾ ਹੋਵੇ ਤੇਰੇ ਜੰਮਿਆਂ ਤੇ ਮੈਨੂੰ ਇਹ ਭਰੋਸਾ ਹੋਇਆ ਸੀ ਜੋ ਜੈਸਾ ਮੈਂ ਪਦਾਰਥ ਕਮਾਂਵਦਾ ਹਾਂ ਮੇਰੇ ਥੀਂ ਇਹ ਬਹੁਤ ਕਮਾਵੇਗਾ ਮੇਰਾ ਜਸ ਹੋਵੇਗਾ ਸੋ ਤੂੰ ਵਣਜ ਕਰਨਾ ਸਿਖੇਂਗਾ ਖੱਤ੍ਰੀਆਂ ਵਾਲੀ ਚਾਲੀ ਤੂੰ ਕਰੇਂਗਾ ਬਹੁਤ ਸਾਰਾ ਪਦਾਰਥ ਖੱਟ ਕਰ ਘਰ ਲਿਆਵੇਂਗਾ ਤਾਂ ਮੇਰਾ ਜੀਉ ਠੰਢਾ ਹੋਵੇਗਾ ਸੋ ਖਰਾ ਸੌਦਾ ਕਰੀਂ। ਐਸੇ ਸਿੱਖਿਆ ਦੇ ਕਰ ਕਾਲੂ ਪਿਛਾਂਹ ਮੁੜਿਆ। ਬਾਬਾ ਨਾਨਕ ਜੀ ਅਤੇ ਭਾਈ ਬਾਲਾ ਸਿਧਾਰੇ ਕਾਲੂ ਬਹੁਤ ਮੋਹ ਕਰਕੇ ਪਿਛਾਹਾਂ ਪਰਤਕੇ ਦੇਖਦਾ ਹੈ ਤੇ ਘਰ ਨੂੰ ਆਇਆ। ਬਾਲੇ ਨੂੰ ਗੁਰੂ ਨਾਨਕ ਜੀ ਵਾਰਤਾ ਸੁਣਾਂਵਦੇ ਭਗਤੀ ਵੈਰਾਗ ਗਿਆਨ ਨਾਲ ਮਿਲੀਆਂ ਹੋਈਆਂ ਸਨੇ ਸਨੇ ਚਲੇ ਜਾਂਦੇ ਹੈਨ ਬਾਰਾਂ ਕੋਸ ਪੰਧ ਗਏ ਤਾਂ ਇਕ ਬਨ ਹੈ ਓਥੇ ਸੰਤ ਮੰਡਲੀ ਬੈਠੀ ਹੈ। ਤਪੱਸਵੀ ਤਪ ਕਰਦੇ ਹੈਨ ਕੋਈ ਖੜੀਆਂ ਬਾਹਾਂ ਕਰਕੇ ਬੈਠੇ ਹੈਨ ਕੋਈ ਸੰਤ ਖੜੇ

ਹੋਏ ਹੈਨ ਕੋਈ ਪਦਮਾਸਨ ਲਾਈ ਬੈਠੇ ਹੈਨ ਕੋਈ ਧੂਣੀਆਂ ਤਪਦੇ ਹੈਨ ਕੋਈ ਸਿੱਧਾਸਨ ਕਰ ਬੈਠੇ ਹਨ ਕਈ ਏਕ ਕੁਪੀਨ ਪਹਿਰੇ ਹੋਰ ਕੱਪੜਾ ਤਿਆਗ ਬੈਠੇ ਹਨ। ਦਿਗੰਬਰ ਇਕ ਜਲ ਵਿੱਚ ਬੈਠੇ ਹਨ। ਇਕ ਪੁਸਤਕ ਪੜ੍ਹਦੇ ਹਨ ਇਕ ਮੋਨਧਾਰੀ ਬੈਠੇ ਹੋਏ ਹਨ ਜਿਨ੍ਹਾਂ ਨੂੰ ਪ੍ਰਲੋਕ ਦੇ ਸੁਖਾਂ ਦੀ ਚਾਹ ਹੈ ਇਸ ਸੁਖ ਤਿਆਗ ਕੇ ਕਿਨਾਰਾ ਕਰ ਇਕੰਤ ਬੈਠੇ ਹੋਏ ਹਨ। ਸਰਬ ਸੰਤ ਮੰਡਲੀ ਵਿੱਚ ਇਕ ਮਹੰਤ ਜੀ ਬੈਠੇ ਹਨ ਮ੍ਰਿਗਛਾਲਾ ਜਿਨ੍ਹਾਂ ਦੇ ਹੇਠ ਬ੍ਰਿਛੀ ਹੈ ਬ੍ਰਿਛ ਕੀ ਤੁਚਾ ਜਿਨ ਕੀ ਕੁਪੀਨ ਹੈ ਸਿਰ ਪਰ ਜੜਾਊਂ ਕਾ ਮੁਕਟ ਹੈ ਅਰ ਰਿਦੇ ਮੈਂ ਜਿਨਕੇ ਜਗਦੀਸ਼ ਕਾ ਧਿਆਨ ਹੈ ਇਕ ਸਾਧੂ ਪਾਸ ਪੁਸਤਕ ਪੜ੍ਹ ਰਿਹਾ ਹੈ ਇਸ ਸੰਤ ਸਭਾ ਕੋ ਦੇਖ ਕਰ ਬਾਬਾ ਨਾਨਕ ਜੀ ਖੜੇ ਹੋਇ ਕਰ ਦੇਖਣ ਲੱਗੇ ਅਰ ਭਾਈ ਬਾਲੇ ਪ੍ਰਤੀ ਬਾਬਾ ਨਾਨਕ ਜੀ ਕਹਿਆ ਹੇ ਬਾਲਾ! ਇਸ ਖਰੇ ਸੌਦੇ ਨਾਲੋਂ ਹੋਰ ਕੋਈ ਸੌਦਾ ਚੰਗਾ ਨਹੀਂ ਇਸ ਅਮੋਲ ਸੌਦੇ ਨੂੰ ਨਹੀਂ ਛੱਡ ਸਕਦਾ ਪਿਤਾ ਜੀ ਦੀ ਆਗਿਆ ਵੀ ਖਰੇ ਸੌਦੇ ਦੀ ਹੈ ਸੁ ਇਸ ਤੋਂ ਚੰਗਾ ਵਣਜ ਹੋਰ ਕੌਣ ਹੈ ਇਹ ਰੁਪਏ ਇਨਕੋ ਚੜ੍ਹਾਵਤੇ ਹੈਂ ਸੋ ਭੋਜਨ ਬਸਤਰ ਕਰਕੇ ਇਹ ਖੁਸ਼ੀ ਹੋਵੇਂਗੇ ਇਹ ਬਚਨ ਬਾਬੇ ਦੇ ਸੁਨਕੇ ਬਾਲੇ ਨੇ ਆਖਿਆ ਮਹਾਰਾਜ! ਮਹਿਤੇ ਕਾਲੂ ਦਾ ਡਰ ਹੈ ਓਸਨੇ ਵਣਜ ਕਰਨੇ ਵਾਸਤੇ ਤੁਹਾਨੂੰ ਰੁਪਏ ਦਿੱਤੇ ਹਨ ਅਤੇ ਸੁਭਾਵ ਦਾ ਭੀ ਕਠੋਰ ਹੈ ਸੋ ਤੁਸੀਂ ਜਾਣੋ ਮੈਂ ਆਪ ਦਾ ਅਨੁਸਾਰੀ ਹਾਂ ਜੋ ਤੁਸੀਂ ਹੀ ਮਹਿਤੇ ਕਾਲੂ ਨਾਲ ਸਮਝ ਲੈਣਾ ਮੇਰੇ ਨਾਲ ਨਾ ਕੋਈ ਝਗੜਾ ਝਗੜੇ ਮੈਂ ਆਪ ਦਾ ਅਨੁਸਾਰੀ ਹਾਂ ਅੱਗੇ ਭੀ ਅਤੇ ਹੁਣ ਭੀ ਜਿਸ ਤਰ੍ਹਾਂ ਆਗਿਆ ਦਿੰਦੇ ਹੋ ਮੈਂ ਓਸੇ ਤਰ੍ਹਾਂ ਕਰਾਂਗਾ ਇਤਨਾ ਕਹਿ ਬੀਸ ਰੁਪਏ ਭਾਈ ਬਾਲੇ ਨੇ ਨਾਨਕ ਜੀ ਦੇ ਹੱਥ ਦਿੱਤੇ ਸੋ ਰੁਪਏ ਲੈਕਰ ਗੁਰੂ ਜੀ ਸੰਤਾਂ ਕੇ ਪਾਸ ਜਾਇ ਬੈਠੇ ਅਰ ਕੋਮਲ ਬਾਣੀ ਸੇ ਪਹਿਲੇ ਨਮਸ਼ਕਾਰ ਕਰੀ ਕਰੁਣਾ ਨਿਧਾਨ ਗੁਰੂ ਜੀ ਨੇ ਪੁਛਿਆ ਸੰਤ ਜੀ ਆਪ ਬਸਤ੍ਰ ਨਹੀਂ ਪਹਿਨਤੇ ਹਾਥ ਨਹੀਂ ਆਂਵਦਾ ਕਿ ਪਹਿਨਦੇ ਹੀ ਨਹੀਂ ਰਾਤ ਦਿਨ ਧੁਪ ਪਾਲਾ ਸਰਦੀ ਗਰਮੀ ਸਹਾਰਤੇ ਹੋ ਬਰਖਾ ਪੜਤੀ ਦਿਗੰਬਰ ਹੀ ਰਹਿਤੇ ਹੋ ਆਪਦਾ ਸਰੀਰ ਦਿਬਜ ਜੋਤਿ ਹੈ ਭਸਮ ਲਗਾਇ ਰਖੀ ਹੈ ਇਤਨਾ ਸੁਣ ਕਰ ਸੰਤ ਨੇ ਕਹਿਆ ਹੇ ਭਾਈ ਹਮ ਨਿਰਬਾਣ ਸਾਧ ਹੈਂ ਬਸਤ੍ਰ ਕਾ ਸੰਜਮ ਹੀ ਰਖਣਾ ਚਾਹੀਦਾ ਹੈ ਅਰ ਤੈਨੂੰ ਕਿਆ ਪ੍ਰਯੋਜਨ ਹੈ ਪੂਛਨੇ ਕਾ ਤਾਂ ਬਾਲੇ ਕਹਿਆ ਨਾਨਕ ਜੀ ਤੂੰ ਚਲਕੇ ਸੌਦਾ ਖਰੀਦ ਜੋ ਕੁਝ ਕਾਲੂ ਨੇ ਕਹਿਆ ਹੈ ਤਾਂ ਨਾਨਕ ਜੀ ਆਖਿਆ ਬਾਲਾ ਮੈਨੂੰ ਪਿਤਾ ਨੇ ਖਰਾ ਸੌਦਾ ਖਰੀਦਣਾ ਆਖਿਆ ਹੈ ਬਾਲਾ ਤੂੰ ਭੀ ਮਸਲਤ ਖਰੇ ਸੌਦੇ ਖਰੀਦਣ ਦੀ ਦੇਹ

ਮੈਂ ਖਰਾ ਸੌਦਾ ਕਰਾਂ ਤਾਂ ਬਾਲੇ ਕਿਹਾ ਮੈਂ ਕਿਆ ਆਖਦਾ ਹਾਂ ਤੂੰ ਪੁੱਤਰ ਹੈਂ ਤੇ ਉਹ ਪਿਤਾ ਹੈ ਤਾਂ ਫੇਰ ਗੁਰੂ ਨਾਨਕ ਜੀ ਨੇ ਆਖਿਆ ਸੰਤ ਜੀ ਤੁਮ ਬਸਤਰ ਨਹੀਂ ਪਹਿਨਤੇ ਤੋ ਭੋਜਨ ਭੀ ਨਹੀਂ ਕਰਦੇ ਹੋਵੋਗੇ ਤਾਂ ਫੇਰ ਮਹੰਤ ਨੇ ਕਿਹਾ ਅਰੇ ਬਾਲਕੇ ਜੋ ਪਰਮੇਸ਼ਰ ਭੇਜਤਾ ਹੈ ਸੋ ਹਮ ਖਾਇ ਲੇਤੇ ਹੈਂ ਹਮ ਤੋ ਉਦਾਸੀ ਹੈਂ ਇਸ ਵਾਸਤੇ ਹਮ ਉਦਿਆਨ ਮਹਿ ਬਸਤੇ ਹੈਂ ਵਸਤੀ ਮੇਂ ਨਹੀਂ ਬਸਤੇ ਤੋ ਗੁਰੂ ਨਾਨਕ ਜੀ ਨੇ ਕਿਹਾ ਕਿ ਆਪ ਕਾ ਨਾਮ ਕਿਆ ਹੈ ਸੰਤ ਨੇ ਕਿਹਾ ਨਾਮ ਹਮਾਰਾ ਸੰਤ ਰੇਨ ਹੈ ਸੁਣ ਕਰ ਨਾਨਕ ਜੀ ਬੜੇ ਪ੍ਰਸੰਨ ਹੂਏ ਅਰ ਕਹਿਓ ਨੇ ਬਾਲਾ ਇਹ ਖਰਾ ਸੌਦਾ ਮੈਂ ਨਹੀਂ ਛੱਡ ਸਕਦਾ ਇਹ ਖਰਾ ਸੌਦਾ ਹੈ ਇਸ ਮੇਂ ਤੋਟਾ ਨਹੀਂ ਵਾਧਾ ਹੀ ਹੈ ਤਾਂ ਬਾਲੇ ਕਿਹਾ ਨਾਨਕ ਜੀ ਤੁਸੀਂ ਜਾਣੋ ਅਤੇ ਕਾਲੂ ਜਾਣੇ ਅਤੇ ਮੈਂ ਕੀ ਜਾਣਾ ਇਹ ਖਰਾ ਸੌਦਾ ਹੈ ਯਾ ਖੋਟਾ ਹੈ ਗੁਰੂ ਨਾਨਕ ਜੀ ਵੀਹ ਰੁਪਏ ਲੈ ਕੇ ਬਾਲੇ ਪਾਸੋਂ ਮਹੰਤ ਦੇ ਅੱਗੇ ਰਖੇ ਤਾਂ ਮਹੰਤ ਨੇ ਆਖਿਆ ਅਰੇ ਬਾਲਕੇ ਵੀਹ ਰੁਪਏ ਹਮਾਰੇ ਕਿਸੀ ਕਾਮ ਨਹੀਂ ਤੁਝਕੋ ਬਾਪ ਨੇ ਬਪਾਰ ਕੇ ਲੀਏ ਦੀਏ ਹੈਂ ਅਤੇ ਤੂੰ ਫਕੀਰੋਂ ਕੋ ਕਿਉਂ ਦੇਤਾ ਹੈਂ ਤੇਰੀ ਅਵਸਥਾ ਛੋਟੀ ਹੈ ਅਤੇ ਤੇਰਾ ਬਿਵਹਾਰ ਪਿਤਾ ਦੇ ਅਧੀਨ ਹੈ ਸੋ ਬਾਪ ਨੇ ਤੇਰੇ ਕੋ ਕਿਸੀ ਕਾਮ ਕੇ ਵਾਸਤੇ ਭੇਜਾ ਹੈ ਤੂੰ ਰੁਪਏ ਫਕੀਰਾਂ ਨੂੰ ਦਿੰਦਾ ਹੈਂ ਤਾਂ ਨਾਨਕ ਜੀ ਕਹਿਆ ਸੁਣੋ ਸੰਤ ਜੀ ਮੈਨੂੰ ਪਿਤਾ ਨੇ ਖਰਾ ਸੌਦਾ ਕਰਨੇ ਭੇਜਿਆ ਹੈ ਸੋ ਇਹ ਖਰਾ ਸੌਦਾ ਹੈ ਹੋਰ ਸੌਦੇ ਖੋਟੇ ਹਨ ਤਾਂ ਮਹੰਤ ਨੇ ਕਿਹਾ ਹੇ ਲੜਕੇ ਤੇਰਾ ਨਾਉਂ ਕਿਆ ਹੈ ਅਰ ਤੂੰ ਹੁੰਦਾ ਕੌਣ ਹੈਂ? ਤਾਂ ਨਾਨਕ ਜੀ ਕਿਹਾ ਮੇਰਾ ਨਾਮ ਤੋ ਨਾਨਕ ਨਿਰੰਕਾਰੀ ਹੈ ਅਤੇ ਕਾਲੂ ਖੱਤਰੀ ਦਾ ਪੁੱਤਰ ਹਾਂ ਤਾਂ ਮਹੰਤ ਬੋਲਿਆ ਅਰੇ ਬਾਲਕ ਇਹ ਕਿਆ ਨਾਨਕ ਨਿਰੰਕਾਰੀ ਅਤੇ ਕਾਲੂ ਖੱਤਰੀ ਕਾ ਬੇਟਾ ਕਿਆ ਤਾਂ ਗੁਰੂ ਨਾਨਕ ਜੀ ਕਿਹਾ ਹੇ ਮਹੰਤ ਜੀ! ਪਹਿਲੇ ਸਤਿਜੁਗ ਵਿੱਚ ਨਿਰੰਕਾਰ ਜੀ ਕੀ ਭਗਤੀ ਕਰੀ ਥੀ ਸੋ ਭਗਤੀ ਸੋ ਹਮਾਰੀ ਪੂਰੀ ਨਹੀਂ ਹੋਈ ਥੀ ਤ੍ਰੇਤੇ ਜੁਗ ਮੇਂ ਅਰ ਦੁਆਪਰ ਜੁਗ ਮੇਂ ਨਿਰੰਕਾਰ ਜੀ ਦੀ ਭਗਤੀ ਕਰੀ ਥੀ ਸੋ ਸੰਪੂਰਨ ਹੂਈ ਤਦ ਭੀ ਹਮ ਨਿਰੰਕਾਰ ਥੇ ਅਬ ਭੀ ਨਿਰੰਕਾਰ ਹੈਂ ਤਉ ਮਹੰਤ ਨੇ ਕਿਹਾ ਅਰੇ ਬਾਲਕੇ ਕੁਝ ਮਾਂਗ ਤਾਂ ਗੁਰੂ ਜੀ ਕਿਹਾ ਮੈਂ ਕਿਆ ਮਾਂਗਉ ਏਕ ਨਿਰੰਕਾਰ ਹੀ ਮਾਂਗਤਾ ਹੌਂ ਮਹੰਤ ਨੇ ਕਹਿਆ ਹੇ ਬਾਲਕੇ ਤੂੰ ਤੋ ਆਪ ਹੀ ਨਿਰੰਕਾਰ ਹੋਇ ਰਹਿਆ ਹੈਂ ਹਮ ਤੁਝ ਕੋ ਕਿਆ ਦੇਵਹਿ ਪਰ ਏਹ ਕਾਮ ਕਰ ਇਹ ਰੁਪਏ ਹਮਾਰੇ ਕਾਮ ਨਹੀਂ ਇਨਕਾ ਸੀਧਾ ਤੁਮ ਜਾਇ ਕਰ ਲਿਆਇ ਦੇਵੋ ਜੋ ਇਹ ਅਤੀਤ ਭੋਜਨ ਬਨਾਇ ਕਰ ਖਾਵਹਿੰਗੇ ਤਬ ਗੁਰੂ ਨਾਨਕ ਜੀ ਰੁਪਏ ਲੈਕਰ

ਇਕ ਨਗਰੀ ਮੇਂ ਗਏ ਆਟਾ ਚਾਵਲ ਖੰਡ ਘਿਉ ਦੁਗਧ ਬਰਤਨ ਸਭ ਕੁਛ ਲੈ ਕਰ ਸੰਤਾਂ ਦੇ ਪਾਸ ਲਿਆਇ ਕਰ ਰੱਖ ਦੀਏ ਅਰ ਮੱਥਾ ਟੇਕਿਆ। ਮਹੰਤ ਬੋਲਿਆ ਹੇ ਨਾਨਕ ਜੀ! ਤੁਮ ਆਪ ਨਿਰੰਕਾਰ ਰੂਪ ਹੋ ਨਿਰੰਕਾਰ ਹੀ ਨਾਨਕ ਰੂਪ ਧਾਰਿਆ ਹੈ ਅਸਾਂ ਨੇ ਅੱਛੀ ਤਰ੍ਹਾਂ ਖੋਜ ਦੇਖਿਆ ਹੈ ਸੱਤ ਬ੍ਰਤ ਇਨ੍ਹਾਂ ਅਤੀਤੋਂ ਕੋ ਬੀਤ ਗਏ ਹਨ ਸੱਤ ਦਿਨ ਭੁਖਿਆਂ ਲੰਘ ਗਏ ਹਨ ਹੇ ਸ਼ਾਂਤ ਰੂਪ ਨਾਨਕ ਜੀ ਅਬ ਤੁਮ ਜਾਵੋ ਤਾਂ ਗੁਰੂ ਨਾਨਕ ਮੱਥਾ ਟੇਕਿਆ ਅਰ ਬਾਲੇ ਕੋ ਸਾਥ ਲੈਕਰ ਉੱਠ ਚਲੇ ਜਬ ਬਾਬਾ ਜੀ ਉੱਠ ਆਏ ਤਾਂ ਉਸ ਮਹੰਤ ਨੂੰ ਇਕ ਅਤੀਤ ਨੇ ਆ ਕੇ ਪੁਛਿਆ ਜੋ ਮਹੰਤ ਜੀ ਇਸ ਬਾਲਕੇ ਕਉ ਤੁਮ ਨੇ ਉਠਾਇ ਕਿਉਂ ਦੀਆ ਉਸ ਨੇ ਤੁਮਾਰੀ ਸੇਵਾ ਕਰਨੀ ਸੀ ਤਾਂ ਮਹੰਤ ਨੇ ਕਹਿਆ ਸੁਣੋ ਅਤੀਤ ਜੀ ਉਹ ਆਪ ਨਿਰੰਕਾਰ ਥਾ ਅਰ ਹਮਾਰੀ ਖਬਰ ਕੇ ਵਾਸਤੇ ਆਇਆ ਸੀ ਨਿਰੰਕਾਰ ਜੀ ਨੇ ਭੇਜਿਆ ਥਾ ਹਮ ਤੋ ਆਪਣਾ ਸੀਧਾ ਲੈਣਾ ਥਾ ਅਰ ਸੇਵਾ ਨਹੀਂ ਕਰਾਉਣੀ ਥੀ ਉਸਕਾ ਤੇਜ ਹਮਾਰੇ ਸੇ ਸਹਾਰਿਆ ਨਹੀਂ ਜਾਤਾ ਥਾ ਇਸ ਵਾਸਤੇ ਹਮ ਨੇ ਉਸ ਕੋ ਵਿਦਾ ਦਈ ਹੈ ਅਤੇ ਗੁਰੂ ਨਾਨਕ ਜੀ ਉਨ੍ਹਾਂ ਸਾਧੂਆਂ ਕੋਲੋਂ ਉੱਠ ਕਰ ਜਾਂ ਦੋ ਤਿੰਨ ਕੋਸ ਆਏ ਤਾਂ ਗੁਰੂ ਨਾਨਕ ਜੀ ਬਾਲੇ ਨੂੰ ਪੁੱਛਣ ਲੱਗੇ ਹੇ ਭਾਈ ਬਾਲਾ! ਅਸਾਂ ਕਿਆ ਕੀਤਾ? ਤਾਂ ਬਾਲੇ ਆਖਿਆ ਸੁਣ ਨਾਨਕ ਜੀ ਮੈਂ ਕੁਛ ਰੁਪਏ ਖਾਇ ਨਹੀਂ ਲੀਤੇ ਤੁਸਾਂ ਮੰਗੇ ਸੋ ਮੈਂ ਤੁਹਾਨੂੰ ਕਢ ਦਿੱਤੇ ਹੈਸਨ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਅਸੀਂ ਭੁੱਲੇ ਕਿਉਂ ਤਾਂ ਬਾਲੇ ਆਖਿਆ ਹੇ ਨਾਨਕ ਜੀ ਤੂੰ ਜਾਣ ਜੇ ਭੁੱਲਾ ਹੈਂ ਤਾਂ ਤੂੰ ਜਾਣ ਜੇ ਨਹੀਂ ਭੁੱਲਾ ਤਾਂ ਤੂੰ ਜਾਣ ਜੈਸੇ ਅਲ੍ਹੜ ਤੁਸੀਂ ਹੋ ਤੈਸਾ ਅੱਲ੍ਹੜ ਮੈਂ ਹਾਂ ਅੱਗੇ ਕਾਲੂ ਜਾਣੇ ਯਾ ਤੁਸੀਂ ਜਾਣੋ ਐਸੇ ਬਾਤਾਂ ਕਰਦੇ ਕਰਦੇ ਤਲਵੰਡੀ ਕੇ ਨਿਕਟ ਪਹੁੰਚੇ ਤਾਂ ਨਾਨਕ ਜੀ ਡਰਦੇ ਪਿਤਾ ਪਾਸੋਂ ਗਾਉਂ ਮੇਂ ਨਾ ਵੜੇ ਇਕ ਤਲਾ ਸੀ ਪਾਣੀ ਉਸ ਮੇਂ ਨਹੀਂ ਥਾ ਵਹਾਂ ਬੈਠ ਰਹੇ ਅਰ ਬਾਲਾ ਆਪਣੇ ਘਰ ਆਇ ਵੜਿਆ ਤੇ ਗੁਰੂ ਨਾਨਕ ਜੀ ਘਰ ਗਏ ਹੀ ਨਹੀਂ ਬਾਹਰ ਹੀ ਰਹੇ ਤਾਂ ਕਾਲੂ ਨੂੰ ਖਬਰ ਹੋਈ ਜੋ ਬਾਲਾ ਆਪਣੇ ਘਰ ਆਇ ਵੜਿਆ ਹੈ ਤੇ ਨਾਨਕ ਜੀ ਨਹੀਂ ਆਇਆ ਤਾਂ ਕਾਲੂ ਨੇ ਨਫਰ ਭੇਜਕੇ ਬਾਲੇ ਨੂੰ ਬੁਲਾਇਆ ਤਾਂ ਬਾਲਾ ਕਲੂ ਜੀ ਦਾ ਫੁਰਮਾਨ ਸੁਣ ਕਰ ਘਰ ਥੀਂ ਆਇਆ ਜਬ ਪਾਸ ਗਿਆ ਤਾਂ ਕਾਲੂ ਨੇ ਪੁਛਿਆ ਆਵੋ ਬਾਲਾ ਨਾਨਕ ਜੀ ਕਿੱਥੇ ਹਈ ਅਤੇ ਰੁਪਏ ਕਿੱਥੇ ਹੈਨੀ ਅਤੇ ਕਿਤੇ ਰੁੱਸ ਰਿਹਾ ਹਈ ਅਕੇ ਵਪਾਰ ਵਿੱਚ ਲੱਗ ਰਿਹਾ ਹੈ ਤਾਂ ਬਾਲੇ ਨੇ ਬੈਠ ਕਰ ਆਖਿਆ ਹੇ ਮਹਿਤਾ ਜੀ ਨਾਨਕ ਜੀ ਬਾਰਾਂ ਕੋਹ ਪੈਂਡਾ ਜਦ ਗਏ

ਤਾਂ ਇਕ ਬਨ ਆਇਆ ਇਕ ਸੰਤ ਮੰਡਲੀ ਵਹਾਂ ਉਤਰੀ ਹੋਈ ਥੀ ਤਿਨ੍ਹਾਂ ਨੂੰ ਦੇਖਕੇ ਜਾਂਦਿਆਂ ਜਾਂਦਿਆਂ ਖੜੇ ਹੋਇ ਗਏ ਅਤੇ ਰੁਪਏ ਮੈਥੋਂ ਲੈ ਕੇ ਉਨ੍ਹਾਂ ਫਕੀਰਾਂ ਨੂੰ ਖਵਾਇ ਦਿੱਤੇ ਹਨ ਤਾਂ ਕਾਲੂ ਨੇ ਆਖਿਆ ਅਰੇ ਬਾਲ਼ਾ ਮੈਂ ਜੋ ਤੈਨੂੰ ਨਾਨਕ ਦੇ ਨਾਲ ਭੇਜਿਆ ਸੋ ਇਸੇ ਵਾਸਤੇ ਭੇਜਿਆ ਸੀ ਜੋ ਰੁਪਏ ਫਕੀਰਾਂ ਕੋ ਖਵਾਇ ਆਵੇਂ ਤਾਂ ਬਾਲੇ ਨੇ ਆਖਿਆ ਹੇ ਮਹਿਤਾ ਜੀ! ਤੈਂ ਜੋ ਨਾਨਕ ਨੂੰ ਖਰਾ ਸੌਦਾ ਕਰਨ ਵਾਸਤੇ ਆਖਿਆ ਸੀ ਜੋ ਤੂੰ ਖਰਾ ਸੌਦਾ ਕਰੀਂ ਸੋ ਨਾਨਕ ਜੀ ਨੇ ਖਰਾ ਸੌਦਾ ਕੀਤਾ ਹਈ ਭਾਵੇਂ ਕੂਕ ਭਾਵੇਂ ਨਹੀਂ ਕੂਕ ਤਾਂ ਕਾਲੂ ਆਖਿਆ ਹੇ ਬਾਲਾ ਤੂੰ ਮੈਨੂੰ ਦਸ ਤਾਂ ਸਹੀ ਜੋ ਨਾਨਕ ਹੁਣ ਕਿੱਥੇ ਹਈ ਤਾਂ ਭਾਈ ਬਾਲਾ ਅਤੇ ਕਾਲੂ ਨਾਨਕ ਜੀ ਨੂੰ ਢੂੰਡਣ ਵਾਸਤੇ ਚੱਲੇ ਅਤੇ ਮਾਤਾ ਤ੍ਰਿਪਤਾ ਜੀ ਸੁਣ ਕਰ ਵਡੀ ਸ਼ੋ ਕਾਤਰ ਹੋਇ ਕਰ ਪਛਤਾਵਣੇ ਲੱਗੀ ਅਤੇ ਨਾਨਕ ਜੀ ਦੇ ਢੂੰਡਣ ਵਾਸਤੇ ਹੋਰ ਨਫਰਾਂ ਨੂੰ ਦੌੜਾਇਆ ਅਤੇ ਨਾਨਕੀ ਜੀ ਨੂੰ ਭੇਜਿਆ ਅਰ ਕਹਿਆ ਹੇ ਬੀਬੀ ਤੇਰੇ ਪਿਤਾ ਕਉ ਵੱਡਾ ਕਰੋਧ ਹੋਇ ਰਿਹਾ ਹੈ ਦੇਖ ਕਿਤੇ ਨਾਨਕ ਜੀ ਕੋ ਕੁਛ ਦੁੱਖ ਨਾ ਦੇਵੇ ਤਾਂ ਅੱਗੇ ਕਾਲੂ ਤੇ ਭਾਈ ਬਾਲਾ ਚਲੇ ਜਾਂਦੇ ਸੇ। ਤਲਵੰਡੀ ਦੇ ਬਾਹਰ ਜਹਾਂ ਸ੍ਰੀ ਗੁਰੂ ਨਾਨਕ ਜੀ ਬੈਠੇ ਥੇ ਕਾਲੂ ਨੂੰ ਨਾਲ ਲੈ ਕੇ ਜਾਇ ਵਿਖਾਇਆ ਤਾਂ ਕਾਲੂ ਨੂੰ ਜਾਇ ਕਰ ਦੇਖਿਆ ਬੜਾ ਕਰੋਧ ਆਇਆ ਪਕੜ ਲੀਤਾ ਅਤੇ ਪੁਛਿਆ ਆਵੋ ਨਾਨਕ! ਵੀਹ ਰੁਪਏ ਜੋ ਤੈਨੂੰ ਦਿੱਤੇ ਸਨ ਸੋ ਕਿੱਥੇ ਹੈਨੀ? ਤਾਂ ਗੁਰੂ ਨਾਨਕ ਜੀ ਨੂੰ ਦੋਇ ਤਮਾਚੇ ਸਜੇ ਹੱਥ ਦੇ ਖੱਬੀ ਗੱਲ੍ਹ ਉੱਪਰ ਮਾਰੇ ਤੇ ਸੱਜੀ ਗੱਲ੍ਹ ਤੇ ਦੋ ਤਮਾਚੇ ਖੱਬੇ ਹੱਥ ਦੇ ਮਾਰੇ ਇਤਨੇ ਨੂੰ ਬੀਬੀ ਨਾਨਕੀ ਜੀ ਪਹੁੰਚੀ ਤੇ ਪਿਤਾ ਦੇ ਅੱਗੇ ਮੱਥਾ ਟੇਕਿਆ ਤੇ ਮੁੱਖ ਤੇ ਕਿਹਾ ਹੇ ਪਿਤਾ ਜੀ! ਅਬ ਬਖਸ਼ੀਏ ਨਾਨਕ ਦੀਆਂ ਗੱਲ੍ਹਾਂ ਤੇ ਨੀਲ ਪੈ ਗਏ ਪਰ ਗੁਰੂ ਨਾਨਕ ਜੀ ਬੋਲਿਆ ਨਾਹੀਂ ਨੇਤਰਾਂ ਤੋਂ ਜਲ ਵਗਿਆ ਜਾਵੇ ਤਾਂ ਇਕ ਆਦਮੀ ਨੇ ਰਾਇ ਬੁਲਾਰ ਨੂੰ ਜਾ ਕਿਹਾ ਹੇ ਰਾਇ ਜੀ! ਕਾਲੂ ਪਟਵਾਰੀ ਨੇ ਪੁੱਤਰ ਨੂੰ ਡਾਢੀ ਮਾਰ ਮਾਰੀ ਹੈ ਤੇ ਨਾਨਕੀ ਨੇ ਮੱਥਾ ਟੇਕ ਕੇ ਛੁਡਾਇਆ ਹੈ। ਇਹ ਸੁਣ ਰਾਇ ਨੇ ਆਦਮੀ ਭੇਜ ਕੇ ਮਹਿਤੇ ਕਾਲੂ ਨੂੰ ਸਦਿਆ ਤਾਂ ਆਦਮੀ ਆ ਕੇ ਕਿਹਾ ਹੇ ਕਾਲੂ! ਰਾਇ ਬੁਲਾਂਦਾ ਹੈ ਤੇ ਗੁਰੂ ਨਾਨਕ ਨੂੰ ਭੀ ਨਾਲ ਲੈ ਤਾਂ ਅੱਗੋਂ ਕਹਿਆ ਸੁਣ ਭਾਈ ਮੈਂ ਕਿਆ ਕਰਾਂ ਇਸ ਪੁੱਤਰ ਨੇ ਮੈਨੂੰ ਚੌੜ ਕਰ ਛੱਡਿਆ ਪੱਟ ਛੱਡਿਆ ਸੂ ਤਾਂ ਰਾਇ ਦੇ ਆਦਮੀ ਕਿਹਾ ਕਾਲੂ ਓਥੇ ਤਾਂ ਚਲ ਤਾਂ ਬਾਬਾ ਨਾਨਕ ਜੀ ਤੇ ਕਾਲੂ ਰਾਇ ਬੁਲਾਰ ਦੇ ਪਾਸ ਪਹੁੰਚੇ ਤਾਂ ਰਾਇ ਬੁਲਾਰ ਦੇਖਦਿਆਂ ਹੀ ਗੁਰੂ ਨਾਨਕ ਜੀ ਤੇ ਕਾਲੂ ਨੂੰ ਬੈਰਾਗ ਛੁੱਟ ਗਿਆ

ਤੇ ਨਾਨਕ ਜੀ ਨੂੰ ਰਾਇ ਨੇ ਬਗਲ ਵਿੱਚ ਲੀਤਾ ਤੇ ਮੱਥਾ ਚੁੰਮਿਓਸੁ ਤੇ ਕਾਲੂ ਨੂੰ ਦੇਖਕੇ ਬੜਾ ਕ੍ਰੋਧ ਵਿੱਚ ਆਇਆ ਤੇ ਕਹਿਓਸੁ ਸੁਣ ਕਾਲੂ ਮੈਂ ਤੈਨੂੰ ਕਿਹਾ ਸੀ ਜੋ ਤੂੰ ਨਾਨਕ ਜੀ ਨੂੰ ਬੁਰਾ ਨਾ ਬੋਲੀਂ ਤੇ ਤੂੰ ਨਾਨਕ ਜੀ ਨੂੰ ਅਜੇਹੀ ਮਾਰ ਮਾਰੀ ਹੈ ਦੇਖਕੇ ਲੋਕ ਤ੍ਰਾਸ ਤ੍ਰਾਸ ਕਰਦੇ ਤੇ ਦੁਖੀ ਹੁੰਦੇ ਹਨ ਸੁਣ ਕਾਲੂ ਨਾ ਤੈਨੂੰ ਮੇਰੇ ਕਹੇ ਦਾ ਡਰ ਹੈ ਤੇ ਨਾ ਪਰਮੇਸ਼ਰ ਦਾ ਅਤੇ ਨਾ ਤੈਨੂੰ ਪੁੱਤਰ ਦਾ ਮੋਹ ਹੋਇਆ ਜੋ ਮੇਰੇ ਘਰ ਇਕੋ ਪੁੱਤਰ ਹੈ ਕਾਲੂ ਤੂੰ ਵੱਡਾ ਰਾਖਸ਼ ਹੈਂ ਤੇਰੇ ਘਰ ਦੇ ਲਾਇਕ ਗੁਰੂ ਨਾਨਕ ਨਹੀਂ ਮੈਂ ਕਿਆ ਕਰਾਂ ਜੇ ਇਸਨੂੰ ਮੈਂ ਆਪਣੇ ਘਰ ਵਿੱਚ ਰੱਖ ਸੱਕਦਾ ਤੂੰ ਇਸਦੀ ਅਵੱਗਿਆ ਜਿਤਨੀ ਕਰਦਾ ਹੈਂ ਸੋ ਹੱਛੀ ਨਹੀਂ ਕਰਦਾ ਇਸਨੂੰ ਜਿਤਨਾ ਤ੍ਰਾਸ ਦੇਂਦਾ ਹੈਂ ਬਹੁਤ ਬੁਰਾ ਕਰਦਾ ਹੈਂ ਇਹ ਸਾਰੇ ਦੋਸ਼ ਮੈਨੂੰ ਲੱਗਦੇ ਹਨ ਇਹ ਕਲਾ ਵਾਲਾ ਲੋਕ ਹੈ ਪ੍ਰਮੇਸ਼ਰ ਦਾ ਵਲੀ ਹੈ ਰਾਇ ਦੀ ਅੱਖੀਆਂ ਤੇ ਜਲ ਟੁਰਿਆ ਜਾਵੇ ਤੇ ਬੈਰਾਗ ਥੰਮੀਏ ਨਾਹੀਂ ਬਾਬਾ ਜੀ ਦੇ ਮੋਹ ਕਰਕੇ ਕੰਠ ਰਾਇ ਦਾ ਗਦਗਦ ਹੋ ਗਿਆ ਅਤੇ ਕਾਲੂ ਤੇ ਸਖਤ ਸੁਭਾਵ ਕਰਕੇ ਰਾਇ ਦਾ ਤਨ ਕਰੋਧ ਕਰਕੇ ਥਰਥਰ ਕਾਂਪਤਾ ਹੈ ਤੇ ਕਿਹਾ ਸੁਣ ਕਾਲੂ ਅੱਜ ਤੀਕਰ ਮੈਂ ਤੈਨੂੰ ਕਦੀ ਖੋਟਾ ਬਚਨ ਨਹੀਂ ਕਿਹਾ ਤੇ ਅੱਜ ਮੈਂ ਤੈਨੂੰ ਆਖਦਾ ਹਾਂ ਸੁਣ ਤੂੰ ਕੀ ਕੰਮ ਕੀਤਾ ਨਾਨਕ ਨੂੰ ਐਸੀ ਮਾਰ ਮਾਰਨੀ ਆਹੀ ਜੋ ਉਸਦੇ ਮੂੰਹ ਤੇ ਐਸੇ ਦਾਗ ਪਾ ਦਿੱਤੇ ਨੀ ਤੂੰ ਬੜਾ ਜਲਾਦ ਹੈਂ ਵੱਡਾ ਕਠੋਰ ਹੈਂ ਤਾਂ ਕਾਲੂ ਡਰਕੇ ਲੱਗਾ ਆਖਣ ਰਾਇ ਜੀ ਮੈਂ ਕਿਆ ਕਰਾਂ ਤੁਸੀਂ ਜਦ ਕਦ ਮੇਰੇ ਨਾਲ ਹੀ ਲੜਦੇ ਹੋ ਮੈਂ ਇਸਨੂੰ ਬਥੇਰਾ ਸਿਖਾ ਸਮਝਾ ਰਿਹਾ ਹਾਂ ਕਿ ਨਾਨਕ ਤੂੰ ਮੇਰੇ ਘਰ ਇਕੋ ਇਕ ਪੁੱਤਰ ਹੈਂ ਸਿਆਣਾ ਹੋ ਮੈਂ ਵੀਹ ਰੁਪਏ ਇਸ

ਤੇ ਨਫਰ ਇਸ ਨਾਲ ਬਾਲਾ ਦਿੱਤਾ ਸੋ ਬਾਲਾ ਆਖਣ ਲੱਗਾ ਮਹਿਤਾ ਜੀ ਨਾਨਕ ਜਾਂਦਿਆਂ ਹੀ ਰੁਪਏ ਫਕੀਰਾਂ ਨੂੰ ਦੇ ਦਿੱਤੇ ਸੋ ਜਿਸ ਦਿਨ ਦਾ ਇਹ ਜਨਮਿਆਂ ਹੈ ਤੇ ਹੋਸ਼ ਸੰਭਾਲੀ ਕਈ ਵਾਰੀ ਇਸ ਘਰ ਉਜਾੜਿਆ ਹੈ ਫੇਰ ਰੁਪਏ ਤਾਂ ਦਿੱਤੇ ਬਾਹਰ ਜੰਗਲ ਵਿੱਚ ਜਿੱਥੇ ਪਾਣੀ ਭੀ ਨਹੀਂ ਮਿਲਦਾ ਉਥੇ ਲੁਕ ਬੈਠਾ ਬਾਲੇ ਘਰ ਆਏ ਨੂੰ ਪੁਛਿਆ ਤਾਂ ਇਸਨੇ ਦਸਿਆ ਹੈ ਇਹ ਸੁਣ ਕੇ ਰਾਇ ਬੁਲਾਰ ਨੇ ਬਾਲੇ ਨੂੰ ਸੱਦ ਪੁਛਿਆ ਸਭ ਹਕੀਕਤ ਜਿਉਂ ਬੀਤੀ ਸੀ ਰਾਇ ਕੋ ਸੁਣਾਈ ਤਾਂ ਰਾਇ ਕਾਲੂ ਨੂੰ ਕਿਹਾ ਸੁਣ ਕਾਲੂ ਤੇਰੀ ਪ੍ਰਾਰਬਧ ਖੋਟੀ ਹੈ ਤੂੰ ਇਸ ਨਾਨਕ ਦੀ ਕਦਰ ਨਹੀਂ ਜਾਣਦਾ ਜਿਉਂ ਕਿਸੇ ਪਾਸ ਪਾਰਸ ਹੋਵੇ ਤੇ ਉਹ ਪੱਥਰ ਜਾਣ ਕੇ ਸੁਟ ਦੇਵੇ ਤੇ ਕੌਡੀਆਂ ਦੇ ਮਗਰ ਫਿਰੇ ਜਿਦਾਂ ਕਿਸੇ ਅੰਜਾਣ ਨੂੰ ਜਵਾਹਰ ਮਿਲੇ ਉਹ ਉਸਦੀ ਸਾਰ ਨਹੀਂ ਜਾਣਦਾ ਇਸੀ ਤੇ ਕੰਗਾਲ ਹੈ

ਤੇ ਮੈਂ ਕਿਆ ਕਰਾਂ ਮੇਰਾ ਤਨ ਮੁਸਲਮਾਨ ਹੈ ਇਹ ਹਿੰਦੂ ਹੈ ਇਸ ਅਯੋਗਤਾ ਕਰਕੇ ਮੈਂ ਕੁਛ ਕਰ ਨਹੀਂ ਸਕਦਾ ਤੇ ਕਾਲੂ ਤੈਨੂੰ ਧਨ ਦੀ ਤ੍ਰਿਸ਼ਨਾ ਹੈ ਜੋ ਇਨ੍ਹਾਂ ਦੇ ਸਰੀਰ ਦਾ ਖਰਚ ਹੈ ਤੂੰ ਮੇਰੇ ਘਰ ਤੇ ਲੈ ਲਿਆ ਕਰ ਇਤਨਾ ਕਹਿ ਰਾਇ ਬੁਲਾਰ ਦਾ ਨੌਕਰ ਜਿਸਦਾ ਨਾਮ ਉਮੈਦਾ ਹੈਸੀ ਤਿਸਨੂੰ ਰਾਇ ਨੇ ਆਖਿਆ ਜਾਵੋ ਉਮੈਦਾ ਤੂੰ ਮੇਰੇ ਘਰ ਤੋਂ ਬੀਸ ਰੁਪਏ ਕਾਲੂ ਨੂੰ ਲਿਆ ਦੇਹ ਤਾਂ ਵੁਹ ਉਮੈਦਾ ਰਾਇ ਬੁਲਾਰ ਦੀ ਰਾਣੀ ਜਿਸ ਦੀ ਜ਼ਾਤ ਖੋਖਰਾਂ ਸੀ ਤਿਸ ਪਾਸੋਂ ਰੁਪਏ ਵੀਹ ਜਾਇ ਮੰਗੇ ਰਾਣੀ ਖੋਖਰਾਂ ਰੁਪਏ ਦਿੱਤੇ ਨੌਕਰ ਨੇ ਲੈ ਆਂਦੇ ਕਾਲੂ ਦੇ ਹੱਥ ਦਿੱਤੇ ਕਾਲੂ ਲਏ ਨਹੀਂ ਤੇ ਰਾਇ ਮੋੜੇ ਨਾਹੀ ਰਾਇ ਬੁਲਾਰ ਨੇ ਕਿਹਾ ਮੈਂ ਕਿਆ ਕਰਾਂ ਜੋ ਮੇਰੇ ਘਰ ਗੁਰੂ ਨਾਨਕ ਜੀ ਰਹਿ ਨਹੀਂ ਸਕਦਾ ਨਹੀਂ ਤਾਂ ਮੈਂ ਆਪਣੇ ਘਰ ਹੀ ਰੱਖਾਂ ਤੇ ਹੁਣ ਤੇਰੇ ਘਰ ਰੱਖਦੇ ਹਾਂ ਅੱਜ ਕਲ ਕਿਥਾਊਂ ਅਸੀਂ ਨਾਨਕ ਜੀ ਨੂੰ ਸੌਂਪ ਦੇਂਦੇ ਆਹੇ ਤਾਂ ਕਾਲੂ ਰੁਪਏ ਲਵੇ ਨਾਹੀ ਅਤੇ ਕਾਲੂ ਕਹੇ ਰਾਇ ਜੀ ਏਹ ਰੁਪਏ ਕਿਸਦੇ, ਅਸੀ ਕਿਸਦੇ ਹਾਂ ਤੇ ਨਾਨਕ ਕਿਸਦਾ ਹੈ ਇਹ ਸਭ ਕੁਝ ਆਪ ਦਾ ਹੀ ਹੈ ਮੈਂ ਰੁਪਇਆਂ ਨੂੰ ਨਹੀਂ ਝੂਰਦਾ ਰਾਇ ਨੇ ਕਹਿਆ ਕਾਲੂ ਜੋ ਕੁਛ ਤੂੰ ਕਰਦਾ ਹੈਂ ਸੋ ਭਲਾ ਹੀ ਕਰਦਾ ਹੈਂ ਪਰ ਤੂੰ ਰੁਪਏ ਲੈ ਤੇ ਜਿਤਨਾ ਚਿਰ ਨਾਨਕ ਜੀ ਅੰਞਾਣਾ ਸਿਆਣਾ ਹੈ ਤਿਤਨਾ ਚਿਰ ਨਾਨਕ ਜੀ ਦੀ ਖਿਦਮਤ ਅਸੀਂ ਕਰਾਂਗੇ ਤਾਂ ਫੇਰ ਕਾਲੂ ਰੁਪਏ ਦੇਵੇ ਤੇ ਰਾਇ ਜੀ ਲਵੇ ਨਾਹੀਂ ਤਾਂ ਉਮੈਦੇ ਕਿਹਾ ਕਾਲੂ ਰੁਪਏ ਲੈ ਲੈ ਤੇ ਰਾਇ ਜੀ ਦਾ ਆਖਿਆ ਫੇਰ ਨਾਹੀਂ ਤਾਂ ਕਾਲੂ ਨੇ ਰੁਪਏ ਲੈ ਲੀਤੇ ਤੇ ਰੁਪਏ ਲੈ ਕੇ ਕਾਲੂ ਹੈਰਾਨ ਹੋ ਰਹਿਆ ਰਾਇ ਨੇ ਕਿਹਾ ਕਾਲੂ ਅੱਜ ਥੀਂ ਲੈਕਰ ਨਾਨਕ ਜੀ ਨੂੰ ਪੋਸ਼ਾਕਾ ਭੀ ਅਸੀਂ ਬਨਾਇ ਦੇਵਾਂਗੇ ਖਰਚ ਭੀ ਇਸਦਾ ਸਾਡੇ ਘਰੋਂ ਲੀਤਾ ਕਰ ਤੂੰ ਮਾਇਆ ਦੇ ਲੋਭ ਕਰ ਐਸੇ ਸਤ ਧਰਮ ਵਾਲੇ ਨਾਨਕ ਪ੍ਰਮੇਸ਼ਰ ਦੇ ਪਿਆਰੇ ਨੂੰ ਨਾਲਾਇਕ ਨਾ ਕਹੀਂ ਜਿਤਨਾ ਤੇਰੇ ਘਰ ਦਾ ਦਰਬ ਨਾਨਕ ਗਵਾਇਆ ਹੈ ਸੋ ਹਿਸਾਬ ਕਰਕੇ ਸਭ ਮੇਰੇ ਕੋਲੋਂ ਲੈ ਲੈ ਰਾਇ ਦੇਵੇ ਤੇ ਕਾਲੂ ਲਵੇ ਨਾਹੀ ਬਾਰੰਬਾਰ ਰਾਇ ਬੁਲਾਰ ਇਹੀ ਆਖਿਆ ਕਾਲੂ ਤੇਰੇ ਪੁੱਤਰ ਨੇ ਜਗਤ ਦੇ ਬੰਧਨਾਂ ਕੋ ਹਟਾਵਣੇ ਵਾਸਤੇ ਮਨੁੱਖ ਦੇਹ ਧਾਰੀ ਹੈ ਇਹ ਤੇਰਾ ਪੁੱਤਰ ਤਾਂ ਸੰਤ ਹੈ ਇਸਨੂੰ ਵੇਖੀਂ ਕਦੀ ਝਿੜਕਦੋਂ ਤਾਂ ਕਾਲੂ ਬੜਾ ਲੱਜਤ ਹੋ ਗਿਆ ਆਪਣੇ ਘਰ ਆਇਆ ਤਲਵੰਡੀ ਦੇ ਜਿਤਨੇ ਲੋਕ ਖੱਤਰੀ ਬ੍ਰਾਹਮਣ ਹਿੰਦੂ ਤੁਰਕ ਆਹੇ ਅਰ ਜੱਟ ਬੂਟ ਸੋ ਸਭ ਕਾਲੂ ਨੂੰ ਬੁਰਾ ਬੁਰਾ ਆਖਣ ਲੱਗੇ ਕੋਈ ਸਲਾਹੇ ਨਾਹੀਂ ਤੇ ਕਹਿਣ ਲੱਗੇ ਦੇਖੋ ਭਾਈ ਪਹਿਲੋਂ ਤਾਂ ਕਾਲੂ ਨੇ ਐਸਾ ਨਿਰਦਈ ਹੋ ਕੇ ਪੁੱਤਰ ਨੂੰ ਮਾਰਿਆ ਹੈ

ਚੰਡਾਲ ਦੀ ਤਰ੍ਹਾਂ ਮਾਰ ਪੁੱਤਰ ਨੂੰ ਕੀਤੀ ਹੈਸੁ ਦੂਜਾ ਰਾਇ ਬੁਲਾਰ ਪਾਸੋਂ ਰੁਪੈ ਭੀ ਲੀਤੇ ਹੈਸੁ ਤਾਂ ਫੇਰ ਅਗਲੇ ਦਿਨ ਕਾਲੂ ਰਾਇ ਬੁਲਾਰ ਪਾਸ ਆਇਆ ਅਤੇ ਆਇ ਕਰ ਰਾਇ ਬੁਲਾਰ ਦੇ ਪੈਰਾਂ ਪਰ ਢਹਿ ਪਇਆ ਅਤੇ ਅਖਿਓਸੁ ਰਾਇ ਜੀ ਮੇਰੀ ਜਗਹ ਤੇ ਹੋਰ ਕੋਈ ਨਹੀਂ ਇਹ ਰੁਪਏ ਤੁਸੀਂ ਆਪਣੇ ਫੇਰ ਲਵੋ ਜੀ ਤਾਂ ਰਾਇ ਬੁਲਾਰ ਨੇ ਕਿਹਾ ਹੇ ਕਾਲੂ ਇਹ ਰੁਪੈ ਅਸਾਂ ਤੈਨੂੰ ਨਹੀਂ ਦਿੱਤੇ ਅਸਾਂ ਗੁਰੂ ਨਾਨਕ ਜੀ ਦੇ ਰੁਪੈ ਦੇਵਣੇ ਆਹੇ ਸੋ ਅਸਾਂ ਨੇ ਦਿੱਤੇ ਹਨ ਫੇਰ ਅਸੀਂ ਤੇਰੇ ਪਾਸੋਂ ਰੁਪੈ ਕੇਹੇ ਲਈਏ ਤਾਂ ਕਾਲੂ ਨੇ ਕਿਹਾ ਹੇ ਰਾਇ ਜੀ ! ਨਾਨਕ ਦੇ ਪਾਸ ਰੁਪੈ ਕਿਥੋਂ ਆਹੇ ਜੋ ਤੁਸਾਂ ਉਸ ਪਾਸੋਂ ਹੁਧਾਰ ਲੀਤੇ ਆਹੇ ਤਾਂ ਰਾਇ ਜੀ ! ਬੁਲਾਰ ਨੇ ਕਿਹਾ ਕਾਲੂ ਤੈਨੂੰ ਇਸ ਬਾਤ ਦੀ ਖਬਰ ਕੋਈ ਨਾਹੀਂ ਜਿਤਨੀ ਮਾਇਆ ਇਸ ਜਹਾਨ ਉੱਪਰ ਦੁਨੀਆਂ ਵਿੱਚ ਹੈ ਸਭ ਇਸੇ ਦੀ ਹੈ ਸਭ ਦੌਲਤ ਦੁਨੀਆਂ ਦਾ ਇਹ ਮਾਲਕ ਹੈ ਜਿਤਨੇ ਮੇਰੇ ਘਰ ਵਿੱਚ ਸੁਖ ਹਨ ਘੋੜੇ ਰਥ ਦੌਲਤ ਹੁਕਮ ਇਹ ਸਭ ਨਾਨਕ ਜੀ ਦਾ ਹੀ ਸਦਕਾ ਹੈ ਮੈਂ ਇਸ ਦਾ ਹੀ ਦਿੱਤਾ ਖਾਂਦਾ ਹਾਂ ਅਸੀਂ ਛੋਡ ਕੇ ਹੇ ਕਾਲੂ ! ਸੰਸਾਰ ਸਾਰਾ ਹੀ ਇਸ ਦਾ ਦਿੱਤਾ ਖਾਂਦਾ ਹੈ। ਇਸ ਬਾਤ ਨੂੰ ਸੁਣ ਕਰ ਲੋਕ ਸਭ ਜੇਹੜੇ ਬੈਠੇ ਸਨ ਉਨ੍ਹਾਂ ਦੀ ਨਿਸ਼ਾ ਹੋ ਗਈ। ਤਬ ਕਾਲੂ ਘਰ ਕੋ ਆਇਆ॥ ੧੧॥

## ਅੱਗੇ ਸਾਖੀ ਜੈ ਰਾਮ ਪਲਤੇ ਦੀ ਚੱਲੀ

ਇਕ ਵਾਰੀ ਚੇਤ ਵੈਸਾਖ ਦੇ ਦਿਨ ਆਹੇ ਅਤੇ ਜੈਰਾਮ ਜਿਸਦਾ ਨਾਮ ਹੈ ਜ਼ਾਤ ਕਾ ਪਲਤਾ ਸੁਲਤਾਨਪੁਰ ਦਾ ਰਹਿਣੇ ਵਾਲਾ ਸੋ ਪੈਲੀਆਂ ਦੇ ਕੱਛ ਕਰਨ ਵਾਸਤੇ ਤੇ ਕਣ ਲੈਣ ਵਾਸਤੇ ਤਲਵੰਡੀ ਵਿੱਚ ਆਇਆ ਸੀ ਸੋ ਕੰਮਕਾਰ ਕਰਦੇ ਰਹੇ ਇਕ ਦਿਨ ਰਾਇ ਬੁਲਾਰ ਦੇ ਪਾਸ ਬੈਠੇ ਹੋਏ ਸੇ ਸਗਾਈ ਦੀ ਬਾਤ ਚੱਲ ਪੜੀ ਜੈਰਾਮ ਨੇ ਰਾਇ ਬੁਲਾਰ ਨੂੰ ਆਖਿਆ ਹੇ ਰਾਇ ਜੀ ! ਇਥੇ ਖੱਤ੍ਰੀਆਂ ਦੇ ਘਰ ਹਨ ਮੇਰੀ ਸਗਾਈ ਵਾਸਤੇ ਕੋਈ ਘਰ ਟੋਲੋ ਤਾਂ ਰਾਇ ਨੇ ਆਖਿਆ ਹੇ ਜੈ ਰਾਮ ! ਬੇਦੀਆਂ ਦੇ ਘਰ ਹਨ ਤੁਸਾਡੀਆਂ ਤੇ ਉਨ੍ਹਾਂ ਦੀਆਂ ਕਹਾਣੀਆਂ ਹੁੰਦੀਆਂ ਹਨ ਤਾਂ ਮੈਂ ਆਖਾਂਗਾ ਅਤੇ ਜੇਕਰ ਨਹੀਂ ਹੁੰਦੀਆਂ ਤਾਂ ਮੈਂ ਕਿਸ ਤਰ੍ਹਾਂ ਆਖਾਂ ਤਾਂ ਭਾਈਏ ਜੈ ਰਾਮ ਦੇ ਨਾਲ ਇਕ ਬ੍ਰਾਹਮਣ ਰਸੋਈਆ ਆਇਆ ਹੋਇਆ ਸੀ ਪਰ ਬਹੁਤ ਭਲਾ ਬ੍ਰਾਹਮਣ ਹੈਸੀ ਉਸ ਨਾਲ ਜੈ ਰਾਮ ਨੇ ਬਾਤ ਕੀਤੀ ਹੇ ਗੁਸਾਈਂ ਜੀ ! ਅਸਾਡੀਆਂ ਤੇ ਬੇਦੀਆਂ ਦੀਆਂ ਕਹਾਣੀਆਂ ਹੁੰਦੀਆਂ ਹਨ ? ਅਰ ਰਾਇ ਬੁਲਾਰ ਨੂੰ ਨਿਧੇ ਕਿਹਾ ਰਾਇ ਜੀ ! ਬੇਦੀਆਂ ਜੈ ਰਾਮ? ਹੋਰਾਂ ਦੀਆਂ ਕਹਾਣੀਆਂ

ਖਰੀਆਂ ਹੁੰਦੀਆਂ ਹਨ ਰਾਇ ਬੁਲਾਰ ਨੇ ਕਾਲੂ ਨੂੰ ਸੱਦਕੇ ਪੁਛਿਆ ਮਹਿਤਾ ਜੀ ਜੈਰਾਮ ਜੋ ਪਲਤਾ ਖੱਤ੍ਰੀ ਹੈ ਆਲਮ ਇਨ੍ਹਾਂ ਦੀਆਂ ਅਰ ਬੇਦੀਆਂ ਦੀਆਂ ਕਹਾਣੀਆਂ ਹੁੰਦੀਆਂ ਹਨ ਕਿ ਨਹੀਂ ? ਹੁੰਦੀਆਂ ਹਨ ਤਾਂ ਜੈਰਾਮ ਨਾਲ ਕਹਾਣੀ ਕਰ ਦਿਓ ਤਾਂ ਕਾਲੂ ਨੇ ਕਿਹਾ ਹੇ ਰਾਇ ਜੀ ! ਧੀਆਂ ਵਾਲੇ ਤਾਂ ਆਪ ਨਹੀਂ ਆਖਦੇ ਆਪੇ ਧੀਆਂ ਵਾਲੇ ਓਹ ਆਖਦੇ ਹਨ ਜਿਨ੍ਹਾਂ ਦੇ ਜੀਆਂ ਵਿੱਚ ਕੁਛ ਪਾਪ ਹੁੰਦਾ ਹੈ ਤੇ ਮੈਂ ਆਪਦਾ ਖਿਦਮਤਗਾਰ ਹਾਂ ਆਪਦੀ ਮਰਜ਼ੀ ਦੇ ਅਧੀਨ ਹਾਂ ਜੇਹੀ ਮੇਰੀ ਸ਼ਕਤ ਹੋਵੇਗੀ ਤੇਹੀ ਮੈਂ ਲੈ ਖੜਾ ਹੋਵਾਂਗਾ ਤਾਂ ਰਾਇ ਬੁਲਾਰ ਨੇ ਕਿਹਾ ਇਹ ਸਾਡੀ ਬੇਟੀ ਹੈ ਤੂੰ ਤਕੱਲਫ ਕੋਈ ਨਾ ਕਰ ਤਾਂ ਫੇਰ ਜੈ ਰਾਮ ਰਾਇ ਬੁਲਾਰ ਨੂੰ ਕਿਹਾ ਜੋ ਜੀ ਕਹਾਣੀ ਦੀ ਕਿਆ ਖਬਰ ਹੈ ਜੀ ਤਾਂ ਰਾਇ ਬੁਲਾਰ ਨੇ ਕਿਹਾ ਸੁਣੋ ਜੈ ਰਾਮ ਪਲਤਾ ਪਰਾਈਆਂ ਬੇਟੀਆਂ ਦਾ ਮੰਗਨ ਕੋਈ ਹਕੂਮਤ ਜਾਬਤਾ ਨਹੀਂ ਕਿਉਂ ਜੋ ਇਹ ਬਾਤ ਅਧੀਨਗੀ ਹੈ ਅਤੇ ਸੁਣ ਜੈ ਰਾਮ ਤੁਸੀਂ ਮਹਿਤਾ ਕਾਲੂ ਨੂੰ ਸੱਦ ਕੇ ਅਧੀਨਗੀ ਨਾਲ ਆਖੋ ਮੈਂ ਭੀ ਉਸ ਵਕਤ ਜੋ ਕੁਛ ਆਖਣਾ ਹੋਸੀ ਸੋ ਆਖਾਂਗਾ ਤਾਂ ਜੈ ਰਾਮ ਨੇ ਕਿਹਾ ਰਾਇ ਜੀ ਮੈਂ ਕਿਉਂ ਕਰ ਆਖਾਂ ਅਤੇ ਤੁਸੀਂ ਰਾਜੇ ਲੋਕ ਹੋ ਸਮਝ ਕਰ ਦੇਖੋ ਤਾਂ ਰਾਇ ਬੁਲਾਰ ਕਿਹਾ ਹੇ ਭਾਈਆ ਜੈ ਰਾਮ ਜੀ ਤੁਸੀਂ ਕਾਹੇ ਕੋ ਆਖਦੇ ਹੋ ਤੁਹਾਡਾ ਬ੍ਰਾਹਮਣ ਨਿਧਾ ਜੋ ਹੈ ਤਿਸ ਪਾਸੋਂ ਕਹਾਵੋ ਤਾਂ ਜੈ ਰਾਮ ਨੇ ਕਹਾ ਭਲਾ ਰਾਇ ਜੀ। ਫਿਰ ਜੈ ਰਾਮ ਨੇ ਆਪਣੇ ਨਿਧੇ ਬ੍ਰਾਹਮਣ ਨੂੰ ਬੁਲਾਇਆ ਰਾਇ ਜੀ ਦੇ ਪਾਸ ਨਿਧੇ ਆਇ ਕਿਹਾ ਚੌਧਰੀ ਜੀ ਅਸੀਂ ਤੁਸੀਂ ਮਿਲਕੇ ਕਾਲੂ ਨੂੰ ਆਖੀਏ ਤਾਂ ਛਨਿਛਰਵਾਰ ਡੂਢ ਪਹਿਰ ਦਿਨ ਰਹਿੰਦੇ ਨਿਧੇ ਬ੍ਰਾਹਮਣ ਕਾਲੂ ਨੂੰ ਕਿਹਾ ਦੇਖ ਮਹਿਤਾ ਕਾਲੂ ਤੂੰ ਭੀ ਖੱਤ੍ਰੀ ਹੈਂ ਅਰ ਜੈ ਰਾਮ ਭੀ ਖੱਤ੍ਰੀ ਹੈ ਇਹ ਭਲਾ ਸੰਜੋਗ ਹੈ ਤੁਸੀਂ ਜੈ ਰਾਮ ਦੇ ਨਾਲ ਕਹਾਣੀ ਕਰੋ ਤਾਂ ਕਾਲੂ ਨੇ ਕਿਹਾ ਅਵੋ ਮਿਸਰ ਨਿਧਾ ਤੂੰ ਆਪੇ ਆਖਦਾ ਹੈਂ ਕਿ ਜੈ ਰਾਮ ਕਹਿੰਦਾ ਹੈ ਤਾਂ ਰਾਇ ਬੁਲਾਰ ਨੇ ਕਿਹਾ ਹੇ ਮਹਿਤਾ ਕਾਲੂ ਜੈ ਰਾਮ ਕਿਉਂ ਕਰ ਆਖੇ ਅਰ ਬ੍ਰਾਹਮਣ ਜੋ ਆਖਦਾ ਹੈ ਸੋ ਓਹੀ ਪਿਆ ਆਖਦਾ ਹੈ ਤਾਂ ਕਾਲੂ ਨੇ ਕਿਹਾ ਭਲਾ ਰਾਇ ਜੀ ਤੁਸਾਡਾ ਆਖਿਆ ਸਾਡੇ ਸਿਰ ਮੱਥੇ ਹੈ ਤਾਂ ਜੈ ਰਾਮ ਦੀ ਅਤੇ ਨਾਨਕੀ ਦੀ ਕਹਾਣੀ ਹੋਈ ਤਾਂ ਆਂਵਦੇ ਵੈਸਾਖ ਦੇ ਮਹੀਨੇ ਕਾਜ ਹੋਇਆ ਬੜੀ ਪ੍ਰਸੰਨਤਾ ਨਾਲ ਦੋਨੋਂ ਪਾਸਿਓਂ ਰਹਿ ਆਈ ਜੈ ਰਾਮ ਡੋਲੀ ਲੈਕਰ ਘਰ ਗਿਆ ਤਾਂ ਕਾਲੂ ਨੇ ਬਾਬੇ ਨਾਨਕ ਜੀ ਨੂੰ ਕਿਹਾ ਬੇਟਾ ਸੁਲਤਾਨਪੁਰ ਜਾ ਕੇ ਬੇਬੇ ਨਾਨਕੀ ਨੂੰ ਲੈ ਆਓ ਤਾਂ ਗੁਰੂ ਨਾਨਕ ਜੀ ਜਾਵੇ ਨਹੀਂ ਫੇਰ ਕਾਲੂ ਕਿਹਾ ਹੇ ਬੱਚਾ ਨਾਨਕ ਤੂੰ ਆਪਣੀ ਭੈਣ

ਕੋ ਲੈ ਆਓ ਅਤੇ ਮਾਤਾ ਤ੍ਰਿਪਤਾ ਜੀ ਭੀ ਬਹੁਤ ਕਰਕੇ ਕਿਹਾ ਹੇ ਬੇਟਾ ਤੁਹਾਨੂੰ ਸੁਲਤਾਨਪੁਰ ਜ਼ਰੂਰ ਜਾਣਾ ਚਾਹੀਦਾ ਹੈ ਲੋਕਾਂ ਦੀ ਮਰਯਾਦਾ ਭੀ ਕਰਨੀ ਚਾਹੀਏ ਤਾਂ ਗੁਰੂ ਨਾਨਕ ਜੀ ਨੂੰ ਪਿਤਾ ਕਾਲੂ ਨੇ ਕਿਹਾ ਅਸੀਂ ਤੁਹਾਨੂੰ ਓਥੇ ਹੀ ਸੌਂਪ ਦੇਈਏਗੇ ਤਾਂ ਜੋ ਕੁਛ ਰਾਹ ਰਸਮ ਸੀ ਸੋ ਸਭ ਕੁਛ ਗੁਰੂ ਨਾਨਕ ਜੀ ਲੀਤਾ ਤੇ ਭਾਈ ਬਾਲੇ ਨਾਲ ਬਹੁਤ ਪਿਆਰ ਸੀ ਤਾਂ ਬਾਲਾ ਸੰਧੂ ਭੀ ਨਾਲ ਲੀਤਾ ਲੈਕਰ ਚੱਲਦੇ ਚੱਲਦੇ ਗੁਰੂ ਨਾਨਕ ਜੀ ਜਾਇ ਸੁਲਤਾਨਪੁਰ ਵੜੇ ਭੈਣ ਨਾਨਕੀ ਜੀ ਨੂੰ ਮਿਲੇ ਜੈ ਰਾਮ ਨੂੰ ਮਿਲੇ ਦੇਖ ਕਰ ਜੈ ਰਾਮ ਬਹੁਤ ਪ੍ਰਸੰਨ ਹੋਇਆ ਅਤੇ ਵੱਡਾ ਆਦਰ ਕੀਤਾ ਜਦ ਅਗਲਾ ਦਿਨ ਹੋਇਆ ਤਾਂ ਗੁਰੂ ਨਾਨਕ ਜੀ ਜੈ ਰਾਮ ਪਾਸੋਂ ਵਿਦਿਆ ਮੰਗੀ ਅਤੇ ਬੇਬੇ ਨਾਨਕੀ ਜੀ ਦੇ ਲੈ ਆਵਣ ਦੀ ਆਗਿਆ ਮੰਗੀ ਤਾਂ ਜੈ ਰਾਮ ਨੇ ਕਿਹਾ ਹੇ ਨਾਨਕ ਜੀ ਇਥੇ ਹੀ ਰਹੁ ਅਤੇ ਤੇਰੀ ਭੈਣ ਭੀ ਏਥੇ ਹੀ ਰਹੇ ਮੈਂ ਤੁਹਾਨੂੰ ਦੋਹਾਂ ਨੂੰ ਨਹੀਂ ਭੇਜਦਾ ਤਾਂ ਅੱਗੋਂ ਨਾਨਕ ਜੀ ਕਿਹਾ ਸੁਣੋ ਜੀਜਾ ਜੀ ਇਸ ਵਾਰੀ ਤਾਂ ਤੁਸੀਂ ਮੈਨੂੰ ਭੇਜ ਦੇਹੋ ਜੋ ਕਾਲੂ ਭੀ ਰੰਜ ਨ ਰਹਿਸੀ ਅਤੇ ਅੰਮਾਂ ਬੀਬੀ ਭੀ ਰਾਜ਼ੀ ਰਹਿਸੀ ਅਤੇ ਬੇਬੇ ਨਾਨਕੀ ਨੂੰ ਕਹਿਓਸੁ ਤੇਰਾ ਭਾਈ ਨਾਨਕ ਜੀ ਬਹੁਤ ਉਦਾਸ ਹੋਇ ਕਰ ਵਿਦਾ ਚਾਹੁੰਦਾ ਹੈ ਤਾਂ ਨਾਨਕੀ ਜੀ ਕਿਹਾ ਜਿਉਂ ਤੁਹਾਡੀ ਮਰਜ਼ੀ ਹੋਇ ਸੋ ਕਰੀਏ ਅਬ ਕੀ ਵਾਰ ਮੇਰੇ ਕੋ ਆਗਿਆ ਦਿਓ ਤਾਂ ਮਹਿਤਾ ਕਾਲੂ ਅੰਮਾਂ ਬੀਬੀ ਭੀ ਅਤੇ ਨਾਨਕ ਭੀ ਖੁਸ਼ ਰਹਿਸੀ ਅਰ ਆਖੇਗਾ ਜੋ ਮੈਂ ਖਾਲੀ ਨਾ ਫਿਰ ਆਇਆ ਤੇ ਫੇਰ ਤੁਸਾਂ ਮੈਨੂੰ ਨਾ ਭੇਜਣਾ ਮੈਂ ਇਸ ਭਰਾਤਾ ਨਾਨਕ ਜੀ ਪਾਸੋਂ ਬਹੁਤ ਡਰਦੀ ਹਾਂ ਅਰ ਜਦ ਮੈਨੂੰ ਸੁਫਨਾ ਆਂਵਦਾ ਹੈ ਅਰ ਜੋ ਕੁਛ ਇਸਦੇ ਮੂੰਹੋਂ ਨਿਕਲਦਾ ਹੈ ਸੋਈ ਕੁਛ ਹੋਇ ਜਾਂਦਾ ਹੈ ਇਸ ਵਾਸਤੇ ਮੈਂ ਆਪ ਅੱਗੇ ਬੇਨਤੀ ਕਰਦੀ ਹਾਂ ਤਾਂ ਜੈਰਾਮ ਨੇ ਆਖਿਆ ਹੁਣ ਤੂੰ ਜਾਹ ਪਰ ਫੇਰ ਕਦ ਆਵੇਂਗੀ ਤਾਂ ਨਾਨਕੀ ਕਿਹਾ ਜਦ ਆਪ ਅਮਲ ਕਰਨ ਆਵਸੋ ਤਾਂ ਮੇਰੇ ਤਾਈਂ ਲੇਤੇ ਸੁਲਤਾਨਪੁਰ ਆਵੀਏ ਅਰ ਮੈਂ ਆਪੇ ਹੀ ਤਾਂ ਨਹੀਂ ਆਵਣਾ ਗੁਰੂ ਨਾਨਕ ਜੀ ਅਰ ਭਾਈ ਬਾਲਾ ਭੀ ਭੈਣ ਨਾਨਕੀ ਕੋ ਲੈਕਰ ਤਲਵੰਡੀ ਨੂੰ ਆਏ। ਆਇ ਕਰ ਆਪਣੇ ਘਰ ਪਿਤਾ ਕਾਲੂ ਅਤੇ ਅੰਮਾਂ ਬੀਬੀ ਨੂੰ ਮਿਲੇ ਗਿਲੇ ਰਾਇ ਬੁਲਾਰ ਨੇ ਸੁਣਿਆਂ ਜੋ ਨਾਨਕ ਜੀ ਸੁਲਤਾਨਪੁਰੋਂ ਤਲਵੰਡੀ ਆਇ ਵਸਿਆ ਹੈ ਸਦਾ ਕਰ ਬਾਬੇ ਨਾਨਕ ਜੀ ਨੂੰ ਮਿਲੇ ਅਤੇ ਬੜਾ ਪ੍ਰਸੰਨ ਹੋਇਆ ਕਹਿਓਸੁ ਨਾਨਕ ਜੀ ਇਹ ਸੁਖ ਜਿਤਨੇ ਮੇਰੇ ਘਰ ਵਿੱਚ ਹਨ ਤੇਰੇ ਹੀ ਦਿੱਤੇ ਹੋਏ ਹਨ। ਗੁਰੂ ਨਾਨਕ ਜੀ ਆਪਣੀ ਹੀ ਰੌਂਸ ਰਖੇ ਓਹੋ ਚਾਲੀ ਕਰਤਾਰ ਨਿਰੰਕਾਰ ਦੀ ਭਗਤੀ ਮੇਂ ਲਿਵਲੀਨ ਰਹੇ

ਜਦ ਵੈਸਾਖ ਦੇ ਦਿਨ ਆਏ ਅਤੇ ਫੇਰ ਕੱਛਾਂ ਹੋਵਣ ਲੱਗੀਆਂ ਤਾਂ ਜੈਰਾਮ ਪਲਤਾ ਤਲਵੰਡੀ ਆਇਆ ਆਪਣਾ ਅਮਲ ਕਰਨ ਦੇ ਵਾਸਤੇ ਜਦੋਂ ਕਣ ਹੋ ਚੁਕਾ ਕੱਛਾਂ ਕਰ ਲਈਆਂ ਅਤੇ ਤਿਆਰ ਹੋਇਆ ਤਾਂ ਰਾਇ ਬੁਲਾਰ ਨੂੰ ਖਬਰ ਹੋਈ ਤਾਂ ਰਾਇ ਬੁਲਾਰ ਨੇ ਜੈ ਰਾਮ ਨੂੰ ਬਹੁਤ ਤਵਾਜਿਆ ਅਤੇ ਬੇਨਤੀ ਕਰਕੇ ਸੱਦ ਕੇ ਪਾਸ ਬਹਾਇਆ ਰਾਇ ਬੁਲਾਰ ਜੈਰਾਮ ਉੱਪਰ ਬਹੁਤ ਖੁਸ਼ੀ ਹੋਇਆ ਆਪਸ ਮੇਂ ਬਾਤ ਚੀਤ ਕਰਕੇ ਪਾਸ ਬਹਾਇਆ ਰਾਇ ਬੁਲਾਰ ਨੂੰ ਆਖਿਆ ਹੇ ਰਾਇ ਜੀ ਮੈਂ ਤੁਸਾਂ ਉੱਪਰ ਖੁਸ਼ੀ ਹਾਂ ਕੁਛ ਖਿਦਮਤ ਆਪ ਫੁਰਮਾਈਏ ਤਾਂ ਰਾਇ ਨੇ ਆਖਿਆ ਹੇ ਭਾਈ ਜੈ ਰਾਮ! ਤੇਰਾ ਸਹੁਰਾ ਕਾਲੂ ਵੱਡਾ ਦੁਰਬਚਨੀ ਹੈ ਅਤੇ ਨਾਨਕ ਤੇਰਾ ਸਾਲਾ ਪੂਰਨ ਸਾਧ ਹੈ ਅਤੇ ਅਸੀਂ ਇਹੋ ਆਖਦੇ ਹਾਂ ਜੋ ਨਾਨਕ ਜੀ ਨੂੰ ਤੁਸੀਂ ਆਪਣੇ ਪਾਸ ਰਖੋ ਇਹ ਸਾਹਿਬ ਲੋਕਾਂ ਨਾਲ ਮਿਲਦਾ ਅਤੇ ਬੰਦਗੀ ਭੀ ਕਰਦਾ ਹੈ ਅਤੇ ਕਾਲੂ ਇਸਨੂੰ ਦੇਖਕੇ ਵੱਡਾ ਖਿਝਦਾ ਹੈ ਸੋ ਮੇਰਾ ਮਨ ਹੈ ਜੋ ਨਾਨਕ ਜੀ ਤੁਸਾਡੇ ਪਾਸ ਹੀ ਰਹੇ ਅਤੇ ਕੋਈ ਕਾਰ ਕਰਨੀ ਭੀ ਸਿੱਖ ਜਾਸੀ ਤਾਂ ਜੈਰਾਮ ਆਖਿਆ ਰਾਇ ਜੀ ਇਸ ਨਾਲ ਹੋਰ ਕੀ ਭਲਾ ਹੈ ਹੁਣੇ ਹੀ ਮੇਰੇ ਨਾਲ ਨਾਨਕ ਜੀ ਚੱਲੇ ਅਤੇ ਮੈਂ ਵਿਆਹ ਭੀ ਕਿਧਰੇ ਚੰਗੇ ਖੱਤਰੀਆਂ ਦੇ ਘਰ ਕਰਵਾਇ ਦੇਵਾਂਗਾ ਤਾਂ ਰਾਇ ਨੇ ਆਖਿਆ ਹੇ ਜੈ ਰਾਮ! ਹੁਣ ਤੇਰੇ ਨਾਲ ਨਾਨਕ ਜੀ ਜਾਂਦਾ ਨਹੀਂ ਬਣਦਾ ਦੂਸਰੇ ਮਹੀਨੇ ਤੁਸਾਡੇ ਪਾਸ ਨਾਨਕ ਜੀ ਭੇਜ ਦੇਵਾਂਗਾ ਤੇ ਇਸਨੂੰ ਕਿਸੇ ਕਾਰੋਬਾਰ ਵਿੱਚ ਲਾਇ ਦੇਵੋਗੇ ਤਾਂ ਇਸਦੀ ਕਹਾਣੀ ਕਥਾਊਂ ਓਧਰੇ ਹੀ ਕਰ ਦੇਣੀ ਜੈਰਾਮ ਮੁਕਲਾਵਾ ਲੈ ਸੁਲਤਾਨਪੁਰ ਨੂੰ ਆਇਆ॥ ੧੨॥

## ਸਾਖੀ ਇਕ ਅਤੀਤ ਸਾਧ ਨਾਲ ਹੋਈ

ਇਕ ਦਿਨ ਦੀ ਬਾਤ ਹੈ ਜੋ ਸ੍ਰੀ ਗੁਰੂ ਨਾਨਕ ਜੀ ਬੀਸ ਬਰਸ ਦੇ ਹੋਏ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਓਹਾ ਚਾਲੀ ਆਹੀ ਜਿਸ ਪਾਸੇ ਇਛਾ ਹੋਵੇ ਓਸੇ ਪਾਸੇ ਹੀ ਚੱਲੇ ਜਾਵਣ ਜਿੱਥੇ ਬੈਠਣ ਓਥੇ ਹੀ ਬੈਠੇ ਰਹਿਣ ਇਸ ਤਰ੍ਹਾਂ ਸਮਾਂ ਬਿਤਾਇਆ ਹੈ ਇਕ ਦਿਨ ਅਤੀਤ ਸ਼ਹਿਰ ਦੇ ਬਾਹਰ ਆਇ ਬੈਠਾ ਤਾਂ ਓਸਦੇ ਪਾਸ ਗੁਰੂ ਨਾਨਕ ਜੀ ਸਹਜਿ ਸੁਭਾਇ ਜਾ ਬੈਠੇ ਤਾਂ ਗੁਰੂ ਨਾਨਕ ਜੀ ਦੇ ਹੱਥ ਵਿੱਚ ਉਸ ਵੇਲੇ ਇਕ ਗੜਵਾ ਅਤੇ ਇਕ ਛਾਪ ਸਵਰਨ ਦੀ ਸੀ ਤਾਂ ਅਤੀਤ ਨੇ ਗੁਰੂ ਨਾਨਕ ਜੀ ਨੂੰ ਪੁਛਿਆ ਅਰੇ ਬਾਲਕੇ ਤੂੰ ਕੌਣ ਹੁੰਦਾ ਹੈਂ ਤੇਰਾ ਨਾਉ ਕਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਹੇ ਸਾਧ

ਜੀ! ਮੇਰਾ ਨਾਉਂ ਤਾਂ ਨਾਨਕ ਨਿਰੰਕਾਰੀ ਹੈ ਅਤੇ ਖੱਤਰੀ ਹੁੰਦਾ ਹਾਂ ਫੇਰ ਅਤੀਤ ਨੇ ਕਿਹਾ ਨਾਨਕ ਜੀ! ਤੁਮ ਭੀ ਨਿਰੰਕਾਰੀ ਹੋ ਅਰ ਹਮ ਭੀ ਨਿਰੰਕਾਰ ਦੇ ਹੈਂ ਕੁਛ ਖਾਣ ਨੂੰ ਦੇਹ ਗੁਰੂ ਨਾਨਕ ਜੀ ਨੇ ਛਾਪ ਅਤੇ ਗੜਵਾ ਅਤੀਤ ਦੇ ਅੱਗੇ ਰੱਖ ਦਿੱਤਾ ਅਤੇ ਅਤੀਤ ਨੇ ਕਿਹਾ ਅਰੇ ਨਾਨਕ ਇਹ ਹਮ ਕੋ ਪਹੁੰਚ ਗਿਆ ਹੈ ਇਹ ਤੂੰ ਆਪਣੇ ਹੀ ਪਾਸ ਰਹਿਣ ਦੇ ਤਾਂ ਨਾਨਕ ਜੀ ਕਿਹਾ ਹੇ ਦੇਵਤਾ ਜੀ! ਮੁਖ ਸਿਉਂ ਜੋ ਕੁਝ ਕਹੀਏ ਉਸ ਤੋਂ ਫਿਰੀ ਦਾ ਨਾਹੀਂ। ਫੇਰ ਅਤੀਤ ਨੇ ਕਿਹਾ ਹੇ ਨਾਨਕ! ਤੂੰ ਅਸਲੀ ਨਿਰੰਕਾਰੀ ਹੈਂ ਅਤੇ ਹਮ ਨਕਲੀ ਨਿਰੰਕਾਰੀ ਹੈਂ ਤਾਂ ਫੇਰ ਗੁਰੂ ਨਾਨਕ ਜੀ ਘਰ ਉੱਠ ਆਇਆ ਉਹ ਅਤੀਤ ਗੜਵਾ ਛਾਪ ਲੈ ਚੱਲਦਾ ਰਿਹਾ ਤਾਂ ਕਾਲੂ ਗੁਰੂ ਨਾਨਕ ਜੀ ਨੂੰ ਘਰ ਆਏ ਨੂੰ ਦੇਖ ਕਰ ਪੁਛਿਆ ਆਵੋ ਨਾਨਕ! ਗੜਵਾ ਤੇ ਛਾਪ ਕਿੱਥੇ ਹਈ ਤਾਂ ਗੁਰੂ ਨਾਨਕ ਜੀ ਅੱਗੇ ਤੇ ਚੁੱਪ ਕਰ ਰਿਹਾ ਬੋਲੇ ਨਾਹੀਂ ਤਾਂ ਕਾਲੂ ਛਿੱਥਾ ਹੋਇਆ ਤੇ ਛਿੱਥਾ ਹੋ ਕਰ ਆਖਣ ਲੱਗਾ ਜਾਹ ਬਾਬਾ ਮੇਰੇ ਘਰੋਂ ਨਿਕਲ ਜਾਹ ਮੈਂ ਤੇਰਾ ਫਰੂ ਨਾਹੀਂ ਮੈਂ ਬਹੁਤ ਭੌਂਕ ਚੌਂਕ ਰਿਹਾ ਹਾਂ ਤੂੰ ਸਮਝਦਾ ਕੁਝ ਨਹੀਂ ਮੇਰੇ ਆਖਣ ਦੀ ਬਾਤ ਤੇਰੇ ਮਨ ਵਿੱਚ ਕੋਈ ਨਹੀਂ ਆਂਵਦੀ ਨਾ ਤੂੰ ਮੇਰੇ ਕਹੇ ਨੂੰ ਸਮਝਦਾ ਹੈਂ ਰਾਇ ਬੁਲਾਰ ਨੇ ਸੁਣ ਕਰ ਕਾਲੂ ਨੂੰ ਬੁਲਾਇਆ ਜਿਸ ਵਕਤ ਕਾਲੂ ਆਇਆ ਤੇ ਰਾਇ ਬੁਲਾਰ ਨੇ ਆਖਿਆ ਕਾਲੂ ਵਤ ਕਿਆ ਹੋਇਆ ਹੈ ਤਾਂ ਕਾਲੂ ਨੇ ਕਿਹਾ ਰਾਇ ਜੀ ਭੱਸ ਹੋਇਆ ਹੈ ਛਾਪ ਅਰ ਗੜਵਾ ਕਿਤੇ ਵੱਲ ਸੁੱਟ ਆਇਆ ਹੈ ਪਤਾ ਨਾਹੀਂ ਕਿਆ ਕੀਤੋਸੁ ਤਾਂ ਰਾਇ ਆਖਿਆ ਕਾਲੂ ਨਾਨਕ ਨੂੰ ਜੈਰਾਮ ਪਾਸ ਘੱਲ ਦੇਂਦੇ ਹਾਂ ਤੂੰ ਖਪਦਾ ਹੈਂ ਤੇ ਨਾਨਕ ਭੀ ਰੰਜ ਰਹਿੰਦਾ ਹੈ ਓਥੇ ਹੀ ਕੁਛ ਕੰਮ ਕਾਰ ਕਰੇਗਾ ਕਾਲੂ ਆਖਿਆ ਜੀ ਜਿਵੇਂ ਤੁਸਾਡੀ ਰਜਾਇ ਤਾਂ ਰਾਇ ਜੀ ਚਿੱਠੀ ਆਪਣੇ ਦਸਖਤੀ ਲਿਖ ਦਿੱਤੀ, ਚਿੱਠੀ ਵਿੱਚ ਇਹ ਲਿਖਿਆ ਭਾਈਆ ਜੈਰਾਮ ਅਸਾਂ ਨਾਨਕ ਜੀ ਨੂੰ ਤੇਰੇ ਪਾਸ ਭੇਜਿਆ ਹੈ ਤੁਸਾਂ ਇਸਦੀ ਖਾਤਰ ਜੋ ਕੁਛ ਤੁਸਾਂ ਪਾਸੋਂ ਹੋਇ ਆਵੇ ਸੋ ਢਿੱਲ ਨਹੀਂ ਕਰਨੀ ਕਿਸੇ ਕੰਮ ਨੂੰ ਲਾਇ ਦੇਣਾ ਨਾਨਕ ਜੀ ਨੂੰ ਸਾਲਾ ਕਰ ਕੇ ਨਾ ਜਾਣੀ ਇਹ ਖੁਦਾ ਹਈ ਤਾਂ ਚਿੱਠੀ ਨਾਨਕ ਜੀ ਨੂੰ ਦਿੱਤੀ ਤਾਂ ਰਾਇ ਨੂੰ ਮਿਲਕੇ ਤਿਆਰ ਹੋਏ ਫਿਰ ਨਾਨਕ ਜੀ ਮਾਤਾ ਨੂੰ ਮਿਲਕੇ ਟੁਰਨ ਲੱਗਾ ਤਾਂ ਮਾਤਾ ਬੈਰਾਗ ਕਰਨ ਲੱਗੀ ਨਾਨਕ ਮੇਰੇ ਪਾਸ ਸੀ ਤਾਂ ਧਰਵਾਸ ਸੀ ਹੁਣ ਪਰਦੇਸ ਚਲਿਆ ਹੈ ਕਿਆ ਜਾਣੇ ਆਵੇ ਕਿ ਨਾ ਆਵੇ ਤਾਂ ਨਾਨਕ ਜੀ ਆਖਿਆ ਮਾਤਾ ਜੀ ਅਸੀਂ ਏਥੇ ਤੁਸਾਡਾ ਕੰਮ ਕੀ ਕਰਦੇ ਹਾਂ ਓਥੇ ਅਸਾਂ ਕੀ ਕਰਨਾ ਹੈ ਤਾਂ ਮਾਤਾ ਕਿਹਾ ਪੁੱਤਰ ਕੰਮ

ਭਾਵੇਂ ਕਰਦਾ ਸੈਂ ਭਾਵੇਂ ਨਹੀਂ ਸੈਂ ਕਰਦਾ ਪਰ ਮੇਰੇ ਨੇਤਰ ਤਾਂ ਠੰਢੇ ਸਨ ਮੇਰੇ ਭਾਣੇ ਸਾਰਾ ਜਹਾਨ ਸੁਖੀ ਵੱਸਦਾ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਕ੍ਰਿਪਾ ਦ੍ਰਿਸ਼ਟੀ ਕਰਕੇ ਮਾਤਾ ਦਾ ਮੋਹ ਦੂਰ ਕਰਕੇ ਕਿਹਾ ਮਾਤਾ ਜੀ ਪ੍ਰਮੇਸ਼ਰ ਸਿਮਰਨ ਕਰਨਾ ਹੋਰ ਸਭ ਨੂੰ ਮਿਲ ਕਰ ਅਰ ਬਾਲੇ ਨੂੰ ਨਾਲ ਲੈਕਰ ਕ੍ਰਿਪਾ ਦ੍ਰਿਸ਼ਟੀ ਸੇ ਉਥੋਂ ਵਿਦਿਆ ਹੋਤੇ ਭਏ ਤਾਂ ਗੁਰੂ ਨਾਨਕ ਤਲਵੰਡੀ ਤੋਂ ਪੰਜਵੇਂ ਦਿਨ ਸੁਲਤਾਨਪੁਰ ਜਾਇ ਵੜੇ ਸੰ: ੧੫੪੪ ਮੱਘਰ ਸੁਦੀ ਸੱਤਮੀ ਨੂੰ ਨਾਨਕ ਜੀ ਬੇਬੇ ਨਾਨਕੀ ਜੀ ਨੂੰ ਜਾਇ ਮਿਲੇ ਤਾਂ ਬੇਬੇ ਨਾਨਕੀ ਗੁਰੂ ਨਾਨਕ ਦਿਆਂ ਪੈਰਾਂ ਤੇ ਢਹਿ ਪਈ ਤਾਂ ਨਾਨਕ ਜੀ ਕਿਹਾ ਬੇਬੇ ਤੂੰ ਵੱਡੀ ਹੈਂ ਸਗੋਂ ਤੇਰਿਆਂ ਪੈਰਾਂ ਤੇ ਮੈਂ ਪਵਾਂ ਕਿ ਤੂੰ ਮੇਰਿਆਂ ਪੈਰਾਂ ਤੇ ਪਵੇਂ ਤਾਂ ਬੇਬੇ ਨਾਨਕੀ ਜੀ ਕਿਹਾ ਭਾਈ ਜੀ ਤੂੰ ਸੱਚ ਆਖਦਾ ਹੈਂ ਪਰ ਜੇ ਤੂੰ ਆਦਮੀ ਹੋਵੇਂ ਤਾਂ ਇਹ ਬਾਤ ਕਰ ਤੇ ਤੂੰ ਮੈਨੂੰ ਪ੍ਰਮੇਸ਼ਰ ਹੀ ਨਜ਼ਰ ਆਂਵਦਾ ਹੈਂ ਤਾਂ ਅੱਗੋਂ ਜੈਰਾਮ ਘਰ ਨਹੀਂ ਆਹਾ। ਤਾਂ ਬੇਬੇ ਨਾਨਕੀ ਜੀ ਨੇ ਗੁਰੂ ਨਾਨਕ ਜੀ ਨੂੰ ਪੀੜ੍ਹਾ ਪਾਇ ਦਿੱਤਾ ਤੇ ਬਾਬਾ ਜੀ ਬੈਠ ਗਏ ਤੇ ਲੱਗੀ ਪੁੱਛਣ ਕਿਉਂ ਭਾਈ ਜੀ ਬਹੁਤ ਖ਼ੁਸ਼ੀ ਹੋ ਤਾਂ ਗੁਰੂ ਨਾਨਕ ਜੀ ਬਾਰਤਾ ਕਰਨ ਲੱਗੇ ਹੀ ਆਹੇ ਇਚਰਾਂ ਨੂੰ ਜੈਰਾਮ ਭੀ ਘਰ ਆਇ ਵੜਿਆ ਜਾਂ ਆਇ ਕਰ ਦੇਖੇ ਤਾਂ ਗੁਰੂ ਨਾਨਕ ਜੀ ਘਰ ਬੈਠਾ ਹੈ ਅਤੇ ਗੁਰੂ ਨਾਨਕ ਜੀ ਨੇ ਭੀ ਡਿੱਠਾ ਜੋ ਜੀਜਾ ਜੀ ਆਇਆ ਹੈ ਤਾਂ ਗੁਰੂ ਨਾਨਕ ਜੀ ਉਠਦੇ ਹੀ ਜੈਰਾਮ ਦੇ ਪੈਰਾਂ ਤੇ ਢਹਿ ਪਏ ਤੇ ਜੈਰਾਮ ਭੀ ਮਹਾਂ ਸਿਆਣਾ ਸੀ ਤਾਂ ਜੈਰਾਮ ਨੇ ਗੁਰੂ ਨਾਨਕ ਜੀ ਦੇ ਹੱਥ ਪਕੜ ਲੀਤੇ ਅਤੇ ਆਪ ਗੁਰੂ ਨਾਨਕ ਜੀ ਦੇ ਪੈਰਾਂ ਤੇ ਹੱਥ ਰੱਖੇ ਤਾਂ ਗੁਰੂ ਨਾਨਕ ਜੀ ਕਿਹਾ ਜੀਜਾ ਜੀ ਇਹ ਅਪੁਠੀ ਰੀਤਿ ਕਿਉਂ ਕੀਤੀਆ ਤਾਂ ਜੈਰਾਮ ਨੇ ਕਿਹਾ ਹੇ ਨਾਨਕ ਜੀ! ਤੁਸੀਂ ਜਾਣਦੇ ਹੋਵੋਗੇ ਜੋ ਇਹ ਅਸੀਂ ਸਾਲਾ ਜੀਜਾ ਆਹੇ ਅਰ ਮੈਂ ਤਾਂ ਤੈਨੂੰ ਪ੍ਰਮੇਸ਼ਰ ਕਰਕੇ ਹੀ ਜਾਣਦਾ ਹਾਂ ਅਰ ਮੇਰੇ ਭਾਗ ਬਡੇ ਹੋਏ ਹਨ ਜੋ ਤੁਸੀਂ ਮੇਰੇ ਪਾਸ ਆਇ ਪਹੁੰਚੇ ਹੋ ਅਰ ਮੈਨੂੰ ਦਰਸ਼ਨ ਦਿੱਤਾ ਹੈ ਜੀ ਅਰ ਮੈਂ ਨਿਹਾਲ ਹੋਇਆ ਹਾਂ ਪਰ ਜੀ ਹੁਣ ਤੁਸੀਂ ਕਰੋ ਕੁਛ ਨਹੀਂ ਜੀ ਅਰ ਬੈਠੇ ਸਹਿਜ ਨਾਲ ਪ੍ਰਮੇਸ਼ਰ ਦੇ ਗੁਣ ਗਾਓ ਅਰ ਗੁਜ਼ਰਾਨ ਕਰੋ ਤਾਂ ਗੁਰੂ ਨਾਨਕ ਜੀ ਅੱਗੋਂ ਕਿਹਾ ਭਲਾ ਜੀਜਾ ਜੀ ਪਰ ਕੁਛ ਕਿਰਤ ਹੋਇ ਆਵੇ ਤਾਂ ਭਲੀ ਗੱਲ ਹੈ ਤਾਂ ਜੈਰਾਮ ਨੇ ਆਖਿਆ ਭਾਈ ਜੀ ਜੋ ਤੁਸਾਡੇ ਜੀ ਵਿੱਚ ਉਪਜੀ ਹੈ ਤਾਂ ਇਹ ਭਲੀ ਗੱਲ ਹੈ ਤਾਂ ਜੈਰਾਮ ਨੇ ਪੁਛਿਆ ਹੇ ਨਾਨਕ ਜੀ! ਤੁਸੀਂ ਕੁਛ ਤੁਰਕੀ ਭੀ ਪੜੇ ਹੋ ਤਾਂ ਗੁਰੂ ਨਾਨਕ ਜੀ ਕਿਹਾ ਜੀਜਾ ਜੀ ਅਸੀਂ ਹਿੰਦਗੀ ਪੜ੍ਹੇ ਹਾਂ ਤਾਂ ਜੈਰਾਮ ਨੇ ਕਿਹਾ ਹੇ ਸ੍ਰੀ ਨਾਨਕ ਜੀ! ਜੇ ਮੈਂ ਤੁਹਾਨੂੰ

ਮੋਦੀਖਾਨਾ ਨਵਾਬ ਦਾ ਲੈ ਦੇਵਾਂ ਤਾਂ ਗੁਰੂ ਨਾਨਕ ਜੀ ਆਖਿਆ ਕਿਹੜੇ ਨਵਾਬ ਦਾ ਮੋਦੀਖਾਨਾ ਲੈ ਦੇਂਵਦੇ ਹੋ ਤਾਂ ਜੈਰਾਮ ਨੇ ਕਿਹਾ ਨਾਨਕ ਜੀ ਨਵਾਬ ਦੌਲਤਖਾਨ ਲੋਦੀ ਦਾ ਤਿਸਦਾ ਮੋਦੀਖਾਨਾ ਵੱਡਾ ਹੈ ਤੁਹਾਡੇ ਪਾਸੋਂ ਜੇਕਰ ਹੋਇ ਆਵੇ ਤਾਂ ਉਹ ਕਿਰਤ ਕਰੋ ਤਾਂ ਨਾਨਕ ਜੀ ਕਿਹਾ ਭਲਾ ਭਾਈਆ ਜੈਰਾਮ ਜੀ ਜੇ ਕਰਤਾਰ ਨਿਬਾਹ ਕਰ ਦੇਵੇਗਾ ਤਾਂ ਅਸੀਂ ਓਹੋ ਕਿਰਤ ਕਰਾਂਗੇ ਤਾਂ ਗੁਰੂ ਨਾਨਕ ਜੀ ਦੀ ਭੈਣ ਬੇਬੇ ਨਾਨਕੀ ਜੀ ਬੋਲੀ ਭਾਈ ਜੀ ਤੂੰ ਤਾਂ ਪ੍ਰਮੇਸ਼ਰ ਦਾ ਰੂਪ ਹੈਂ ਜੈਸਾ ਰਿਜਕ ਪਰਮੇਸ਼ਰ ਨੇ ਦਿੱਤਾ ਹੈ ਤੂੰ ਭੀ ਬੈਠਾ ਖਾਹ ਅਤੇ ਅਸੀਂ ਭੀ ਪ੍ਰਮੇਸ਼ਰ ਦੇ ਦਿੱਤੇ ਵਿੱਚੋਂ ਖਾਂਦੇ ਹਾਂ ਤੂੰ ਇਹਨਾਂ ਜੰਜਾਲਾਂ ਵਿੱਚ ਨਾ ਪਉ ਤੂੰ ਸ੍ਰੀ ਪਰਮੇਸ਼ਰ ਜੀ ਦਾ ਭਗਤ ਹੈਂ ਅਤੇ ਫਕੀਰਾਂ ਦਾ ਦੋਸਤ ਮਿਲਣੇ ਵਾਲਾ ਹੈਂ ਤਾਂ ਗੁਰੂ ਨਾਨਕ ਜੀ ਕਿਹਾ ਭਲਾ ਬੇਬੇ ਜੀ ਜਿਵੇਂ ਤੁਸੀਂ ਆਖਸੋ ਤਿਉਂ ਹੀ ਕਰਾਂਗੇ ਅਤੇ ਕਿਰਤ ਕਰਕੇ ਖਾਈਦਾ ਹੈ ਤਾਂ ਪਵਿੱਤਰ ਹੋਵੀਦਾ ਹੈ ਅਰ ਤੁਸਾਂ ਨੇ ਭੀ ਏਹੋ ਕਿਹਾ ਹੈ ਜੋ ਹੱਕ ਹਲਾਲ ਕਰਕੇ ਖਾਣਾ ਭਲਾ ਹੈ ਤਾਂ ਨਾਨਕੀ ਜੀ ਨੇ ਕਿਹਾ ਭਾਈ ਜੀ ਜਿਉਂ ਤੁਹਾਡੀ ਮਰਜ਼ੀ ਹੈ ਜਿਉਂ ਤੁਹਾਡੇ ਜੀਅ ਵਿੱਚ ਉਪਜੀ ਸਾਈ ਭਲੀ ਗੱਲ ਹੈ ਤਾਂ ਫੇਰ ਨਾਨਕੀ ਜੀ ਜੈਰਾਮ ਨੂੰ ਪੁਛਿਆ ਜੋ ਜੀ ਇਸਦੇ ਹਾਲ ਦੇ ਆਪ ਮਹਰਮ ਹੋ ਕਿ ਨਹੀਂ ਜੀ ਤਾਂ ਜੈਰਾਮ ਬੋਲਿਆ ਹੇ ਬੰਦੀ ਪਰਮੇਸ਼ਰ ਦੀ ਮੈਂ ਮਹਰਮ ਹਾਂ ਤਾਂ ਨਾਨਕੀ ਜੀ ਆਖਿਆ ਸੁਣੋਂ ਜੀ ਇਸਦੀ ਕਿਥਾਊਂ ਕਹਾਣੀ ਭੀ ਕਰੀਏ ਜੀ ਤਾਂ ਇਸਦਾ ਗ੍ਰਿਹਸਤ ਨਾਲ ਮੋਹ ਪੈ ਜਾਇਗਾ ਤਾਂ ਇਸ ਪਾਸੋਂ ਕਿਰਤ ਭੀ ਹੋ ਆਵੇਗੀ ਤਾਂ ਜੈਰਾਮ ਨੇ ਕਿਹਾ ਬੰਦੀ ਪ੍ਰਮੇਸ਼ਰ ਦੀ ਜਾਂ ਇਹ ਕਿਰਤ ਲੱਗੇਗਾ ਤਾਂ ਕੋਈ ਖਤ੍ਰੇਟਾ ਇਸਦੀ ਕਹਾਣੀ ਵੀ ਕਰ ਜਾਸੀ ਤੂੰ ਉਤਾਵਲੀ ਨਾ ਹੋ ਪ੍ਰਮੇਸ਼ਰ ਨੂੰ ਚਿੱਤ ਕਰ ਸਭ ਕੁਛ ਅੱਛਾ ਹੋਇ ਜਾਵੇਗਾ ਮਨੁਖਾਂ ਨੂੰ ਕਿਰਤ ਕਰਕੇ ਖਾਣਾ ਵਾਜਬ ਹੈ ਜਾਂ ਇਹ ਕਿਰਤ ਲੱਗੇਗਾ ਚਾਰ ਪੈਸੇ ਇਸਦੇ ਪਾਸ ਹੋਵਣਗੇ ਇੱਜ਼ਤ ਇਤਬਾਰ ਬਣੇਗਾ ਤਾਂ ਦੇਖ ਕੇ ਲੋਕ ਕਹਾਣੀ ਭੀ ਕਰ ਦੇਣਗੇ ਪ੍ਰਮੇਸ਼ਰ ਹੱਛੀ ਕਰੇਗਾ ਤਾਂ ਨਾਨਕ ਆਖਿਆ ਭਲਾ ਜੀ ਮੈਂ ਤੁਹਾਡੇ ਕੋਲੋਂ ਸਿਆਣੀ ਨਾਹੀ ਜੀ ਪਰ ਤੁਹਾਨੂੰ ਆਖ ਛੱਡਣਾ ਸੀ ਤਾਂ ਜੈਰਾਮ ਨੇ ਮੱਘਰ ਸੁਦੀ ਚੌਦਸ ਨੂੰ ਬਾਬੇ ਨਾਨਕ ਜੀ ਦਾ ਨਵਾਬ ਦੌਲਤਖਾਨ ਨਾਲ ਮੇਲ ਕਰਾਇਆ ਬਾਬਾ ਨਾਨਕ ਜੀ ਅਤੇ ਜੈਰਾਮ ਅਗਲੇ ਦਿਨ ਨਵਾਬ ਪਾਸ ਗਏ ਜੈਰਾਮ ਨੇ ਆਖਿਆ ਨਵਾਬ ਜੀ ਆਪ ਮੋਦੀਖਾਨੇ ਵਾਸਤੇ ਕਿਹਾ ਸੀ ਸੋ ਇਕ ਨਾਨਕ ਨਾਮ ਇਸਦਾ ਹੈ ਮੋਦੀਖਾਨੇ ਦਾ ਕੰਮਕਾਰ ਇਸਨੂੰ ਦਿਓ ਨਵਾਬ ਦੇਖ ਕਰ ਖੁਸ਼ੀ ਹੋਇਆ ਅਤੇ ਕਿਹਾ ਹੇ ਜੈਰਾਮ ਇਹ ਬਹੁਤ ਹੁਸ਼ਿਆਰ

ਨਜ਼ਰ ਆਂਵਦਾ ਹੈ ਮੋਦੀਖਾਨਾ ਬਹੁਤ ਅੱਛਾ ਚਲਾਵੇਗਾ। ਸੋ ਬੜੀ ਪ੍ਰਸੰਨਤਾ ਨਾਲ ਨਵਾਬ ਕੋਲੋਂ ਜੈਰਾਮ ਨੇ ਮੋਦੀਖਾਨਾ ਗੁਰੂ ਨਾਨਕ ਜੀ ਨੂੰ ਦਿਵਾਇਆ ਬੇਬੇ ਜੀ ਨੂੰ ਬਹੁਤ ਖੁਸ਼ੀ ਹੋਈ ਜੋ ਭਾਈ ਜੀ ਕਿਰਤ ਕਰਨ ਲੱਗਾ ਹੈ॥ ੩੧॥

# ਸਾਖੀ ਮੋਦੀਖਾਨੇ ਦੀ ਚੱਲੀ



ਸੰਮਤ ੧੫੪੭ ਮਘਰ ਦੀ ਪੂੰਨਜਾ ਵੀਰਵਾਰ ਜੈਰਾਮ ਨੇ ਨਵਾਬ ਪਾਸੋਂ ਪੇਸ਼ਗੀ ਇਕ ਹਜ਼ਾਰ ਰੁਪਇਆ ਲੈ ਦਿਵਾਯਾ ਤਾਂ ਗੁਰੂ ਨਾਨਕ ਜੀ ਮੋਦੀਖਾਨੇ ਵਿੱਚ ਜਾਇ ਬੈਠੇ ਤਾਂ ਕੋਈ ਕਾਲ ਮੋਦੀਖਾਨਾ ਚਲਾਇਆ ਤਾਂ ਭਾਈ ਬਾਲੇ ਇਕ ਦਿਨ ਬੇਨਤੀ ਕੀਤੀ ਹੇ ਗੁਰੂ ਨਾਨਕ ਜੀ ਤੁਸਾਂ ਮੋਦੀਖਾਨਾ ਲੀਤਾ ਹੈ ਤੁਸੀਂ ਏਸ ਪਾਸੇ ਲੱਗੇ ਹੋ ਹੁਣ ਸਾਨੂੰ ਭੀ ਵਿਦਿਆ ਦੇਵੋ ਜੋ ਅਸੀਂ ਭੀ ਆਪਣੀ ਵਾਹੀ ਕਿਰਤ ਕਰ ਖਾਵੀਏ ਗੁਰੂ ਨਾਨਕ ਜੀ ਆਖਿਆ ਸੁਣੋ ਭਾਈ ਬਾਲਾ ਹੁਣ ਕੱਚੀ ਪ੍ਰੀਤਿ ਆ ਅਸਾਂ ਤੇਰੇ ਨਾਲ ਅਜੇ ਕੰਮ ਹੈ ਹੁਣ ਜੀਂਵਦਿਆਂ ਹੀ ਛੱਡ ਚਲਿਓਂ ਤਾਂ ਭਾਈ ਬਾਲੇ ਆਖਿਆ ਹੇ ਨਾਨਕ ਜੀ ਤੁਸੀਂ ਤਾਂ ਖੱਤ੍ਰੀ ਪੁੱਤਰ ਆਹੇ ਸੋ ਤੁਸਾਂ ਆਪਣੀ ਕਿਰਤ ਕੀਤੀ ਅਰ ਅਸੀਂ ਭੀ ਆਪਣੀ ਕਿਰਤ ਲੱਗੀਏ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਾ ਕੋਈ ਦਿਨ ਤੂੰ ਝੱਟ ਕੱਟਣ ਦੇਹ ਅਸੀਂ ਇਹ ਕਸਬ ਕੀ ਕਰਨਾ ਹੈ ਅਰ ਜੋ ਸਾਡੀ ਕਿਰਤ ਹੈ ਸੋਈ ਅਸੀਂ ਕਰਾਂਗੇ ਤੂੰ ਨਿਰੰਕਾਰ ਦਾ ਤਮਾਸ਼ਾ ਦੇਖ ਜੋ ਨਿਰੰਕਾਰ ਕਿਆ ਕਰਦਾ ਹੈ ਤੂੰ ਅਸਾਂ ਨਾਲ ਹੀ ਰਹੁ ਗੁਜ਼ਰਾਨ ਕਰ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਤੁਹਾਡੀ ਖੁਸ਼ੀ ਲੋੜੀਦੀ ਹੈ ਜਿਉਂ ਤੁਸੀਂ ਆਖੋਗੇ ਸੋਈ ਮੈਂ ਕਰਾਂਗਾ ਬਾਲਪਣੇ ਥੀ ਤੁਹਾਡਾ ਅਨੁਸਾਰੀ ਹਾਂ ਜਿਉਂ ਪਰੇਰਦੇ ਰਹੇ ਹੋ ਤਿਉਂ ਹੀ ਮੈਂ ਕੀਤਾ ਹੈ ਜਿਉਂ ਜੰਤ ਜੰਤੀ ਦੇ ਵਸ ਹੁੰਦਾ ਹੈ ਤਿਉਂ ਹੀ ਮੈਂ ਆਪ ਦਾ ਅਨੁਸਾਰੀ ਹਾਂ ਮੈਂ ਤੇਰੀ ਆਗਿਆ ਵਿੱਚ ਹਾਂ ਬਾਲਾ ਗੁਰੂ ਨਾਨਕ ਜੀ ਦੇ ਪਾਸ ਲੱਗਾ ਰਹਿਣ ਅਰ ਕਿਰਤ ਕਰਨ ਲੱਗਾ ਹਿਸਾਬ ਮਹੀਨੇ ਦੋ ਮਹੀਨੇ ਬਾਬਾ ਜੀ ਨਵਾਬ ਨਾਲ ਕਰ ਆਵੇ ਕੁਛ ਬਾਬੇ ਦਾ ਵਾਧਾ ਹੀ ਨਿਕਲੇ ਅਰ ਹੋਰ

ਭੀ ਜੋ ਕੋਈ ਸਵਾਲੀ ਸਵਾਲ ਆਇ ਕਰੇ ਬਾਬਾ ਨਾਨਕ ਜੀ ਤੁਰੰਤ ਹੀ ਪੂਰਾ ਕਰ ਦੇਵੇ ਕੱਪੜੇ ਵਾਲੇ ਨੂੰ ਬਾਬਾ ਜੀ ਕੱਪੜਾ ਦੇਵੇ ਰਸਦ ਵਾਲੇ ਨੂੰ ਰਸਦ ਦੇਵੇ ਰੋਕ ਵਾਲੇ ਨੂੰ ਬਾਬਾ ਰੋਕ ਭੀ ਦੇਵੇ ਬੜੀ ਭੀੜ ਲੱਗੀ ਰਹੇ ਦੁਕਾਨ ਉੱਪਰ ਅਰ ਜੋ ਮੋਦੀਖਾਨਿਓਂ ਨਵਾਬ ਦੇ ਹੁਕਮ ਨਾਲ ਕਿਸੇ ਨੂੰ ਮਿਲੇ ਤਾਂ ਪੰਜ ਸੇਰ ਦੀ ਜਗਾ ਸਾਢੇ ਪੰਜ ਸੇਰ ਓਸ ਨੂੰ ਬਾਬਾ ਨਾਨਕ ਜੀ ਤੋਲ ਦੇਵੇ ਉਹ ਲੋਕ ਬਡੇ ਖੁਸ਼ੀ ਖੁਸ਼ੀ ਜਾਵਣ ਅਰ ਬਡੇ ਅਸ਼ੀਰਵਾਦ ਦੇਵਣ ਇਸ ਤਰ੍ਹਾਂ ਬਾਬੇ ਦੀ ਕੀਰਤੀ ਜਗਤ ਵਿੱਚ ਫੈਲ ਗਈ ਤਲਵੰਡੀ ਵਿੱਚ ਇਕਨਾਂ ਰਬਾਬੀਆਂ ਨੇ ਜਾਇ ਕਰ ਬਾਬੇ ਨਾਨਕ ਜੀ ਦੀ ਵੱਡੀ ਕੀਰਤੀ ਕੀਤੀ ਤਾਂ ਮਹਿਤੇ ਕਾਲੂ ਨੇ ਸੁਣਿਆਂ ਜੋ ਸੁਲਤਾਨਪੁਰ ਵਿੱਚ ਨਾਨਕ ਜੀ ਬਖਸ਼ੀਸ਼ ਕਰਦਾ ਹੈ ਜੋ ਕੋਈ ਕੁਛ ਆਇ ਮੰਗਦਾ ਹੈ ਸੋ ਉਸਨੂੰ ਨਾਨਕ ਜੀ ਤੁਰੰਤ ਦੇ ਦਿੰਦਾ ਹੈ ਇਹ ਬਾਤ ਸੁਣਕੇ ਕਾਲੂ ਰਹਿ ਨਾ ਸਕਿਆ ਤੁਰੰਤ ਸੁਲਤਾਨਪੁਰ ਕੋ ਤੁਰ ਆਇਆ। ਸੁਲਤਾਨਪੁਰ ਵਿੱਚ ਭੀ ਬਹੁਤ ਲੋਕ ਬਾਬੇ ਦਾ ਜਸ ਕਰੇਂਦੇ ਆਹੇ ਮਹਿਤਾ ਕਾਲੂ ਗੁਰੂ ਨਾਨਕ ਜੀ ਕੋ ਮਿਲਿਆ ਗੁਰੂ ਨਾਨਕ ਜੀ ਮਹਿਤੇ ਜੀ ਕੋ ਦੇਖ ਕਰ ਉਠਿਆ ਅਰ ਪੈਰਾਂ ਤੇ ਢਹਿ ਪਿਆ ਤਾਂ ਮਹਿਤੇ ਗੁਰੂ ਨਾਨਕ ਜੀ ਕੋ ਬਗਲ ਵਿੱਚ ਲੀਤਾ ਅਰ ਮੱਥਾ ਚੁੰਮਿਆਂ ਤੇ ਗਲ ਨਾਲ ਲਾਇਆ ਫੇਰ ਭਾਈ ਬਾਲੇ ਪੈਰੀਂ ਪੈਣਾ ਆਖਿਆ ਫੇਰ ਮਹਿਤਾ ਜੀ ਅਰ ਬਾਬਾ ਨਾਨਕ ਜੀ ਰਲ ਕੇ ਜੈਰਾਮ ਨੂੰ ਮਿਲਣ ਆਏ ਤਾਂ ਜੈਰਾਮ ਉੱਠ ਖਲੋਤਾ ਮਹਿਤੇ ਦੇ ਪੈਰਾਂ ਪੁਰ ਮੱਥਾ ਟੇਕਿਓਸੁ ਤਾਂ ਜੈਰਾਮ ਨੂੰ ਮਹਿਤੇ ਨੇ ਗਲ ਨਾਲ ਲਾਇਆ ਅਰ ਬੇਬੇ ਨਾਨਕੀ ਜੀ ਦੇ ਸਿਰ ਤੇ ਪਿਆਰ ਦਿੱਤਾ ਜੋ ਰਾਹ ਰਸਮ ਸੀ ਕੱਪੜਾ ਗਹਿਣਾ ਰੋਕ ਬੇਬੇ ਨੂੰ ਮਹਿਤੇ ਦਿੱਤਾ ਵਡੀ ਖੁਸ਼ੀ ਹੋਈ ਬੈਠੇ ਅਰ ਬਾਤਾਂ ਕਰਦੇ ਕਰਦੇ ਮਹਿਤੇ ਕਾਲੂ ਨਾਨਕ ਜੀ ਨੂੰ ਪੁਛਿਆ ਅਵੇ ਬੱਚਾ ਨਾਨਕ ਤੈਨੂੰ ਜੋ ਇਤਨਾ ਚਿਰ ਹੋਇਆ ਹੈ ਏਥੇ ਆਇਆਂ ਸੋ ਕਿਆ ਖਟਿਆ ਅਰ ਕਿਆ ਸੰਚਿਆ ਹਈ ਅਰ ਕਿਤਨਾ ਕੁ ਗਵਾਇਆ ਹਈ ਤਾਂ ਬਾਬੇ ਨਾਨਕ ਜੀ ਕਿਹਾ ਮਹਿਤਾ ਜੀ ਬਹੁਤ ਕੁਝ ਖੱਟਿਆ ਅਰ ਬਹੁਤ ਕੁਝ ਖਾਧਾ ਅਰ ਲੇਖਾ ਭੀ ਨਵਾਬ ਨਾਲ ਕਰਦੇ ਹੀ ਰਹੇ ਹਾਂ ਅਰ ਜੋ ਕੁਝ ਪੈਸੇ ਵਧਦੇ ਰਹੇ ਨਵਾਬ ਕੋਲੋਂ ਲੈਂਦੇ ਹੀ ਰਹੇ ਹਾਂ ਪਰ ਅਸਾਡੇ ਪਾਸ ਕੋਈ ਦਮੜੀ ਯਾ ਕੌਡੀ ਟਿਕਦੀ ਨਹੀਂ ਤਾਂ ਏਹ ਗਲ ਸੁਣਕੇ ਮਹਿਤਾ ਕਾਲੂ ਬਾਲੇ ਨਾਲ ਲੱਗਾ ਲੜਨ ਅਰ ਬੜੇ ਦੁਰਬਚਨ ਬੋਲਣ ਲੱਗਾ ਤਾਂ ਗੁਰੂ ਨਾਨਕ ਜੀ ਨੇ ਭਾਈ ਬਾਲੇ ਨੂੰ ਅਸ਼ਾਰਤ ਕੀਤੀ ਜੋ ਭਾਈ ਬਾਲਾ ਕਾਲੂ ਨਾਲ ਬੋਲਣਾ ਨਹੀਂ ਤਾਂ ਬਾਲਾ ਚੁਪ ਕਰ ਰਿਹਾ ਤਾਂ ਕਾਲੂ ਨੇ ਕਿਹਾ ਜੋ ਮੈਂ ਤਾਂ ਜਾਤਾ ਸੀ ਨਾਨਕ

ਕਿਰਤ ਕਰਨ ਲੱਗਾ ਹੈ ਅਤੇ ਜੋ ਕੁਛ ਮੇਰਾ ਗਵਾਇਆ ਹੈਸੁ ਸੋ ਮੈਨੂੰ ਖੱਟ ਕੇ ਦੇਸੀ ਏਹੋ ਜੇਹੀਆਂ ਗੱਲਾਂ ਕਾਲੂ ਲੱਗਾ ਕਰਨ ਜੇਹੀਆਂ ਕਾਲੂ ਦੀਆਂ ਆਹੀਆਂ ਫੇਰ ਜੈਰਾਮ ਨੂੰ ਆਖਿਓਸੁ ਤੁਸਾਂ ਕੁਛ ਇਸਦੀ ਖਬਰ ਸਾਰ ਲੈਂਦੇ ਰਹਿਣਾ ਸੀ ਤੁਸਾਂ ਨਾ ਕਿਛ ਕਿਰਤ ਖੱਟੀ ਸਾਂਭੀ ਨਾ ਇਸਦੀ ਕਿਧਰੇ ਕਹਾਣੀ ਕੀਤੀ ਤਾਂ ਬੇਬੇ ਨਾਨਕੀ ਬੋਲੀ ਪਿਤਾ ਜੀ ਏਥੇ ਜੋ ਇਹ ਆਇਆ ਹੈ ਤੁਹਾਡਾ ਕੁਛ ਗਵਾਇਆ ਨਹੀਂ ਅਤੇ ਤੁਸੀਂ ਸ਼ੁਕਰ ਨਾਹੀਂ ਕਰਦੇ ਜੋ ਕਿਰਤੇ ਨਾਨਕ ਜੀ ਲੱਗਾ ਹੈ ਅਤੇ ਕਿਰਤ ਵਿੱਚ ਪਰਚਿਆ ਹੈ ਅਤੇ ਕਿਰਤ ਨਾਹੀਂ ਕਰਦਾ ਜਦ ਤੁਸੀਂ ਏਹੋ ਆਖਦੇ ਸੌ ਜੇ ਕਿਰਤ ਨਾਹੀਂ ਕਰਦਾ ਨਾਨਕ ਸੁੰਨ ਹੋਇ ਬੈਠਾ ਰਹਿੰਦਾ ਹੈ ਹੁਣ ਕਿਰਤੇ ਲੱਗਾ ਹੈ ਇਕ ਦਿਨ ਖੱਟ ਭੀ ਰਹਿਸੀ ਅਤੇ ਹੁਣ ਕਿਤੇ ਕਹਾਣੀ ਦੀ ਟੋਲ ਹੈ ਹੁਣੇ ਅੱਜ ਕੱਲ ਕਿਤੇ ਗੱਲ ਹੋਇ ਪਉਂਦੀ ਹੈ ਅਰ ਨਾਨਕ ਜੀ ਨੇ ਕੁਛ ਅਸਾਡਾ ਗਵਾਇਆ ਨਾਹੀਂ ਅਰ ਅਸਾਂ ਹੋਰ ਕਿਆ ਕਰ ਦੇਖਣਾ ਹੈ ਅਤੇ ਹੁਣੇ ਪਿਤਾ ਜੀ ਤੇਰੇ ਪਾਸੋਂ ਹੋਇ ਆਂਵਦੀ ਹੈ ਤਾਂ ਤੁਸੀਂ ਕਰੋ ਜੀ ਅਤੇ ਜਿਹਾ ਸਾਨੂੰ ਦਰਦ ਹੈ ਤੇਹਾ ਅਸਾਥੋਂ ਦੂਣਾ ਦਰਦ ਤੈਨੂੰ ਹੈ ਤਾਂ ਕਾਲੂ ਨੇ ਕਿਹਾ ਹੇ ਪੁੱਤਰ ਨਾਨਕ ਜੀ ! ਜੋ ਮੇਰੇ ਪਾਸੋਂ ਹੋਇ ਆਵੇਗਾ ਤਾਂ ਹੋਰ ਕੀ ਚਾਹੀਦਾ ਹੈ ਪੁੱਤਰ ਨਾਨਕੀ ਜੋ ਕਰੋਗੇ ਤਾਂ ਭਲੀ ਥਾਏਂ ਖੱਤਰੀ ਦੇਖਕੇ ਕਰਨੀ ਜੇਹੀ ਕੇਹੀ ਥਾਏਂ ਤਾਂ ਨਾ ਹੋਵੇ ਫੇਰ ਜੈਰਾਮ ਬੋਲਿਆ ਮਹਿਤਾ ਜੀ ਅਸਾਂ ਮਿਨਤ ਨਾਹੀਂ ਲਾਵਣੀ ਅਰ ਮੂਲਾ ਚੋਣਾ ਖੱਤ੍ਰੀ ਪਖੋਕੇ ਰੰਧਾਵੇਂ ਰਹਿੰਦਾ ਹੈ ਸੋ ਉਸਦੇ ਘਰ ਧੀ ਹੈਗੀ ਪਖੋਕੇ ਰੰਧਾਵਿਆਂ ਦਾ ਪਟਵਾਰੀ ਹੈ ਤੇ ਪੁੰਨ ਅਰਥ ਕਹਾਣੀ ਕਰਦਾ ਹੈ ਅਰ ਬਹੁਤ ਅਸਾਂ ਓਥੇ ਕਹਾਣੀ ਦੀ ਟੋਲ ਹੈ ਅਤੇ ਅੱਗੇ ਜੋ ਕਰਤੇ ਨੂੰ ਭਾਵੇਗੀ ਸੋਈ ਹੋਏਗੀ ਅਰ ਮਹਿਤਾ ਜੀ ਤੁਸੀਂ ਚਿਤ ਥਾਇ ਰਖੋ ਕਰਤਾਰ ਭਲੀ ਕਰੇਗਾ ਤਾਂ ਕਾਲੂ ਕਿਹਾ ਪੁੱਤਰ ਜੈਰਾਮ ਨਾਨਕੀ ਦਾ ਸੁਖ ਮੁਰਾਦ ਤਾਂ ਮੈਂ ਡਿੱਠਾ ਹੈ ਪਰ ਹੁਣ ਨਾਨਕ ਜੀ ਦਾ ਵੀ ਸੁਖ ਮੁਰਾਦ ਆਪਣੇ ਜੀਂਵਦੇ ਜੀ ਦੇਖ ਲਵਾਂ ਤਾਂ ਮੇਰਾ ਮਨ ਠੰਢਾ ਹੋਵੇਗਾ ਤਾਂ ਜੈਰਾਮ ਨੇ ਕਿਹਾ ਹੇ ਮਹਿਤਾ ਜੀ ਤੁਸੀਂ ਏਥੇ ਹੀ ਰਹੋ ਅਤੇ ਅੰਮਾਂ ਬੀਬੀ ਜੀ ਨੂੰ ਭੀ ਏਥੇ ਹੀ ਸਦਵਾ ਲੈਂਦਾ ਹਾਂ ਤਾਂ ਫੇਰ ਕਾਲੂ ਨੇ ਕਿਹਾ ਹੇ ਪੁੱਤਰ ਜੈਰਾਮ ! ਮੇਰਾ ਏਥੇ ਰਹਿਣਾ ਨਹੀਂ ਬਣਦਾ ਅਰ ਮੈਂ ਓਥੇ ਹੀ ਰੁੱਧਾ ਹੋਇਆ ਹਾਂ ਸਾਰਾ ਪਟਵਾਰ ਦਾ ਕੰਮ ਰਾਇ ਬੁਲਾਰ ਦਾ ਮੇਰੇ ਅਖਤਿਆਰ ਹੈ ਤਾਂ ਜੈਰਾਮ ਨੇ ਕਿਹਾ ਹੇ ਮਹਿਤਾ ਜੀ ਤੂੰ ਮੇਰੇ ਪਰਮਾਨੰਦ ਪਿਤਾ ਜੀ ਦੀ ਜਗ੍ਹਾ ਹੈਂ ਮੇਰਾ ਪਿਤਾ ਹੋ ਤਾਂ ਫੇਰ ਕਾਲੂ ਨੇ ਕਿਹਾ ਸੁਣ ਜੈਰਾਮ ਜਿਸ ਵੇਲੇ ਨਾਨਕ ਜੀ ਦੀ ਕੁੜਮਾਈ ਹੋਵੇ ਉਸੇ ਵਕਤ ਮੈਨੂੰ ਖਬਰ ਕਰਨੀ ਅਤੇ ਹੁਣ ਜੈਰਾਮ ਨਾਨਕ ਜੀ

ਨੂੰ ਨਜ਼ਰ ਵਿੱਚ ਰੱਖਣਾ ਜੋ ਪੈਸਾ ਟਕਾ ਕਿਤੇ ਵੱਲ ਗਵਾਵੇ ਨਾਹੀਂ ਤਾਂ ਫੇਰ ਬੇਬੇ ਨਾਨਕੀ ਨੇ ਕਿਹਾ ਹੇ ਪਿਤਾ ਜੀ! ਤੂੰ ਸ਼ੁਕਰ ਨਾਹੀਂ ਕਰਦਾ ਜੋ ਏਥੇ ਪਰਚਿਆ ਹੈ ਅਤੇ ਤੂੰ ਨਿੱਤ ਏਹੋ ਆਖਦਾ ਸੈਂ ਅੱਜ ਨਾਨਕ ਨੇ ਇਹ ਗਵਾਇਆ ਹੈ ਅਰ ਅੱਜ ਇਹ ਗਵਾਇਆ ਹੈ ਸੁਣੋ ਪਿਤਾ ਜੀ ਜੇ ਕੋਈ ਚੋਰੀ ਯਾਰੀ ਕਰਕੇ ਧਨ ਖਰਾਬ ਕਰਦਾ ਹੋਵੇ ਤਾਂ ਅਸੀਂ ਹਟਕੀਏ ਆਪਣੀ ਖੱਟੀ ਕਮਾਈ ਵਿੱਚੋਂ ਨੰਗੇ ਭੁੱਖੇ ਨੂੰ ਕੱਪੜਾ ਰੋਟੀ ਦੇਂਵਦਾ ਹੈ ਸੋ ਸ਼ੁਭ ਪਾਸੇ ਵੱਲ ਲੱਗ ਗਏ ਹੋਏ ਨੂੰ ਅਸੀਂ ਕਿੱਦਾਂ ਹਟਾਈਏ? ਖੋਟੇ ਕਰਮ ਕਰਦਾ ਹੋਵੇ ਤਾਂ ਹਟਾਵਣਾ ਧਰਮ ਹੈ ਤੇ ਜਦ ਫਕੀਰਾਂ ਨੂੰ ਖਵਾਉਂਦਾ ਹੈ ਤਾਂ ਸੁਣੋ ਪਿਤਾ ਜੀ ਸਾਡਾ ਮਨ ਬੜਾ ਡਰਦਾ ਹੈ ਜੋ ਦੌਲਤਖਾਨ ਬੜਾ ਡਾਢਾ ਹਈ ਫਕੀਰਾਂ ਦੀ ਭੀੜ ਹੱਟੀ ਤੇ ਹਰ ਵੇਲੇ ਲੱਗੀ ਰਹਿੰਦੀ ਹੈ ਸਾਡਾ ਜੀਉ ਕੰਬਦਾ ਹੈ ਜੋ ਸਰਕਾਰ ਦੇ ਪੈਸੇ ਘਟ ਨਾ ਜਾਵਨ ਕਿ ਜੋ ਅਸੀਂ ਸਰਕਾਰ ਵੱਲੋਂ ਸੁਰਖਰੂ ਹੋਈਏ ਅਤੇ ਸੁਣੋ ਪਿਤਾ ਜੀ ਜਦ ਕਿਤੇ ਲੇਖਾ ਹੁੰਦਾ ਹੈ ਤਾਂ ਤਦੋਂ ਕੁਛ ਏਸਦਾ ਵਾਧਾ ਨਿਕਲਦਾ ਹੈ ਇਸ ਤੇ ਜਾਣੀਦਾ ਹੈ ਜੋ ਇਹ ਮੱਨੁਖ ਨਹੀਂ ਏਹ ਤਾਂ ਆਪ ਨਿਰੰਕਾਰ ਹੈ ਅਸੀਂ ਇਸੀ ਵਾਸਤੇ ਕੁਛ ਆਖ ਨਹੀਂ ਸਕਦੇ ਤਾਂ ਕਾਲੂ ਨੇ ਕਿਹਾ ਪੁੱਤਰ ਜੈਰਾਮ ਜਦ ਫੇਰ ਲੇਖਾ ਹੋਵੇ ਅਤੇ ਨਾਨਕ ਦਾ ਜੋ ਕੁਛ ਵਧੇ ਸੋ ਤੁਸਾਂ ਆਪਣੀ ਵਲ ਛਿਕ ਲੈਣਾ ਤਾਂ ਭਲਾ ਕਰੋਗੇ ਅਤੇ ਨਾਨਕ ਦੇ ਭਾਣੇ ਤਾਂ ਲੱਖ ਕੱਖ ਦੇ ਬਰਾਬਰ ਹੈ ਅਤੇ ਬਾਲੇ ਨੂੰ ਭੀ ਸੱਦ ਕਰ ਸਮਝਾਈਏ ਤੁਸੀਂ ਭੀ ਆਖੋ ਅਤੇ ਮੈਂ ਭੀ ਆਖਦਾ ਹਾਂ ਜੈਰਾਮ ਨੇ ਆਪਣਾ ਆਦਮੀ ਭੇਜ ਕੇ ਭਾਈ ਬਾਲੇ ਨੂੰ ਸਦਵਾਇਆ ਤਾਂ ਭਾਈ ਬਾਲਾ ਆਇ ਹਾਜ਼ਰ ਹੋਇਆ ਤਾਂ ਭਾਈਏ ਜੈਰਾਮ ਕਿਹਾ ਭਾਈ ਬਾਲਾ! ਤੂੰ ਗੁਰੂ ਨਾਨਕ ਜੀ ਦਾ ਖਾਸ ਹਜੂਰੀਆ ਹੈਂ ਅਤੇ ਅਸੀਂ ਤੈਨੂੰ ਇਉਂ ਕਰਕੇ ਜਾਣਦੇ ਹਾਂ ਜੇਹਾ ਗੁਰੂ ਨਾਨਕ ਤੇਹਾ ਹੀ ਤੂੰ ਪਰ ਨਾਨਕ ਜੀ ਦਾ ਤੂੰ ਖਬਰਦਾਰ ਹੈਂ ਮਤ ਟਕਾ ਪੈਸਾ ਗੈਰ ਜਗ੍ਹਾ ਗਵਾਵੇਂ ਨਹੀਂ ਤਾਂ ਫੇਰ ਕਾਲੂ ਨੇ ਭੀ ਇਹੋ ਕਿਹਾ ਹੇ ਪੁੱਤਰ ਬਾਲਾ! ਤੈਨੂੰ ਨਾਲ ਰਹਿਆਂ ਦੀ ਲਾਜ ਸ਼ਰਮ ਏਹੋ ਹੀ ਹੈ ਜੋ ਨਾਨਕ ਪੈਸਾ ਬਹੁਤ ਜਮ੍ਹਾਂ ਕਰੇ ਜੈਰਾਮ ਦੇ ਆਖੇ ਦੀ ਤਾਂ ਬੁਰੀ ਨਹੀਂ ਲੱਗੀ ਪਰ ਕਾਲੂ ਦੇ ਆਖੇ ਦੀ ਬਹੁਤ ਬੁਰੀ ਲੱਗੀ ਤਾਂ ਬਾਲੇ ਨੂੰ ਰੋਹ ਆਇਆ ਤੇ ਕਾਲੂ ਨੂੰ ਆਖਿਆ ਮਹਿਤਾ ਜੀ ਮਤ ਕੋਈ ਜੀਅ ਵਿੱਚ ਗੁਮਾਨ ਹੋਸੀ ਜੋ ਬਾਲਾ ਨਾਨਕ ਜੀ ਦੇ ਨਾਲ ਰਹਿੰਦਾ ਹੈ ਸੋ ਕੁਛ ਫਜੂਲੀ ਕਰਦਾ ਹੋਸੀ ਸੁਣੋ ਮਹਿਤਾ ਜੀ ਅਸਾਡੇ ਭਾਣੇ ਤਾਂ ਘਿਓ ਭੀ ਬੁਰੀ ਵਸਤ ਹਈ ਤੇ ਸਾਨੂੰ ਤਾਂ ਇਹ ਭੁੱਖ ਹਈ ਜੋ ਸ੍ਰੀ ਗੁਰੂ ਨਾਨਕ ਜੀ ਜੋ ਕਰੇ ਸੋ ਕਰੇ ਅਤੇ ਅਸੀਂ ਅੱਗੋਂ ਉਜਰ ਨਹੀਂ ਕਰੀਏ

ਤੇ ਸੁਣੋ ਮਹਿਤਾ ਜੀ ਜੇ ਕੁਛ ਤੇਰੇ ਕੋਲੋਂ ਹੁੰਦਾ ਹੈ ਤਾਂ ਤੂੰ ਆਪ ਏਥੇ ਆਇ ਕਰ ਤੇ ਜੋ ਕੁਛ ਹੱਥ ਆਵੀ ਸੋ ਲੈਂਦਾ ਜਾਹ ਤੇ ਅਸਾਂ ਕੋਲੋਂ ਤੇ ਕੁਛ ਨਹੀਂ ਹੁੰਦਾ ਜੋ ਨਾਨਕ ਨੂੰ ਅਸੀਂ ਕੁਛ ਆਖੀਏ ਤਾਂ ਜੈਰਾਮ ਬੋਲਿਆ ਸੁਣੋ ਮਹਿਤਾ ਜੀ ਬਾਲਾ ਸੱਚ ਆਖਦਾ ਹੈ ਨਾਨਕ ਜੀ ਆਦਮੀ ਨਹੀਂ ਉਹ ਸਾਨੂੰ ਪਰਮੇਸ਼ਰ ਹੀ ਨਜ਼ਰੀਂ ਆਂਵਦਾ ਹੈ ਪਰ ਭਲਾ ਮਹਿਤਾ ਜੀ ਹੁਣ ਤੁਸੀਂ ਸਿਧਾਵੋ ਤੇ ਜਿਸ ਵੇਲੇ ਨਾਨਕ ਜੀ ਦੀ ਕੁੜਮਾਈ ਹੋਈ ਉਸ ਘੜੀ ਅਸੀਂ ਸ਼ਿਤਾਬੀ ਕਾਰਜ ਕਰਨਾ ਹੈ ਫੇਰ ਨਾਨਕ ਜੀ ਦਾ ਆਪਣੇ ਕਬੀਲੇ ਨਾਲ ਮੋਹ ਪੈ ਜਾਵੇਗਾ ਤਾਂ ਆਪੇ ਹੀ ਸਮਝ ਜਾਵੇਗਾ ਤਾਂ ਕਾਲੂ ਆਪਣੇ ਘਰ ਨੂੰ ਤੁਰ ਆਇਆ ਆਇ ਤਲਵੰਡੀ ਵੜਿਆ ਅੰਮਾਂ ਬੀਬੀ ਜੀ ਨੇ ਨਾਨਕ ਜੀ ਦੀ ਤੇ ਨਾਨਕੀ ਜੀ ਦੀ ਖਬਰ ਪੁੱਛੀ ਤਾਂ ਕਾਲੂ ਕਿਹਾ ਨਾਨਕ ਦੀ ਚਾਲ ਤਾਂ ਓਹੋ ਹੀ ਹੈ ਉਹ ਆਪਣੀ ਚਾਲੋਂ ਨਹੀਂ ਹਟਦਾ ਫਕੀਰਾਂ ਦੀ ਭੀੜ ਹੱਟੀ ਉੱਤੇ ਲੱਗੀ ਰਹਿੰਦੀ ਹੈ ਕੋਈ ਆਕਰ ਕੁਛ ਮੰਗੇ ਫਕੀਰਾਂ ਨੂੰ ਓਹੋ ਕੁਛ ਦੇ ਦੇਂਦਾ ਹੈ ਇਸੇ ਤਰ੍ਹਾਂ ਜਦ ਇਕ ਮਹੀਨਾ ਗੁਜ਼ਰਿਆ ਤਾਂ ਗੁਰੂ ਨਾਨਕ ਜੀ ਦੇ ਉੱਪਰ ਇਕ ਭਲੇ ਆਦਮੀ ਨੇ ਜੈਰਾਮ ਪਾਸ ਚੁਗਲੀ ਖਾਧੀ ਕਿ ਸੁਣ ਜੈਰਾਮ ਤੇਰਾ ਸਾਲਾ ਜੋ ਮੋਦੀਖਾਨੇ ਹੈ ਸੋ ਤੂੰ ਉਸਨੂੰ ਸਮਝਾਂਦਾ ਨਹੀਂ ਤੂੰ ਜਾਣਦਾ ਹੈਂ ਜੋ ਪਠਾਣਾਂ ਦੀ ਖੋਇ ਕੈਸੀ ਹੈ ਅਰ ਨਾਨਕ ਐਵੇਂ ਅੰਧਾ ਧੁੰਦ ਫਜ਼ੂਲ ਪੈਸੇ ਖਰਚ ਕਰਦਾ ਹੈ ਕੁਛ ਢਿੱਲ ਨਹੀਂ ਕਰਦਾ ਜਦ ਨਵਾਬ ਨੇ ਸੁਣਿਆਂ ਤਾਂ ਬਾਕੀ ਤੇਰੇ ਪਾਸੋਂ ਵਸੂਲ ਕਰੇਗਾ ਤਾਂ ਜੈਰਾਮ ਨੇ ਇਹ ਗੱਲ ਸੁਣ ਕੇ ਬਹੁਤ ਹੀ ਗਮ ਖਾਧਾ ਅਰ ਵੱਡਾ ਚਿੰਤਾਵਾਨ ਹੋਇ ਕਰ ਘਰ ਕੋ ਆਇਆ। ਆਂਵਦੇ ਨੂੰ ਨਾਨਕੀ ਨੇ ਆਖਿਆ ਕਿ ਹੇ ਪ੍ਰਮੇਸ਼ਰ ਜੀ ਅੱਜ ਕੀ ਹੋਇਆ ਕੈਸੇ ਚਿੰਤਾਵਾਨ ਹੋ? ਤਾਂ ਜਿਸ ਵਕਤ ਬੈਠੇ ਤਾਂ ਨਾਨਕੀ ਕੋ ਇਕੰਤ ਲੈ ਬੈਠੇ ਅਰ ਕਹਿਣ ਲੱਗੇ ਹੇ ਪ੍ਰਮੇਸ਼ਰ ਕੀ ਬੰਦੀ! ਤੂੰ ਸੁਣ। ਅੱਜ ਫਲਾਣੇ ਸ਼ਖਸ ਨੇ ਮੈਨੂੰ ਆਖਿਆ ਹੈ ਸੁਣ ਜੈਰਾਮ! ਤੇਰਾ ਸਾਲਾ ਮੋਦੀ ਦੇ ਪੈਸੇ ਲੁਟਾਂਵਦਾ ਹੈ ਸੋ ਤੂੰ ਉਸ ਕੋ ਸਮਝਾਇੰਦਾ ਕਿਉਂ ਨਾਹੀਂ? ਸੋ ਤੂੰ ਹੁਣ ਮੈਨੂੰ ਮਸਲਤ ਕੇਹੀ ਸਲਾਹ ਦੱਸ ਜੋ ਹੁਣ ਕਿਆ ਕਰਾਂ? ਇਸ ਬਾਤ ਕੋ ਸੁਣ ਕਰ ਅੱਗੋਂ ਨਾਨਕੀ ਜੀ ਨੇ ਆਖਿਆ ਜੋ ਕੁਛ ਤੁਸਾਡੇ ਜੀ ਵਿੱਚ ਆਵੇ ਸੋ ਕਰਹੁ ਜੀ ਮੈਂ ਕਿਆ ਆਖਣਾ ਹੈ ਜੀ ਅਰ ਮੈਂ ਭੀ ਤੁਹਾਡੇ ਹੀ ਆਖੇ ਵਿੱਚ ਚੱਲਣਾ ਹੈ ਜੀ ਪਰ ਜੀ ਤੁਹਾਨੂੰ ਅਜੇ ਪ੍ਰਤੀਤ ਨਹੀਂ ਆਂਵਦੀ ਤੁਸੀਂ ਜਾਣਦੇ ਹੋਵੋਗੇ ਜੋ ਭਰਾਉ ਦੀ ਰੱਖਣੀ ਕਰਦੀ ਹੈਜੀ ਪਰ ਜਿੱਥੋਂ ਤੋੜੀ ਸੰਸਾਰ ਦੇ ਵਿੱਚ ਮਾਇਆ ਹੈ ਸੋ ਸਭਸੇ ਦਾ ਖਾਵੰਦ ਮਾਲਕ ਗੁਰੂ ਨਾਨਕ ਜੀ ਹੈ ਅਰ ਸਭੋ ਮਾਇਆ ਨਾਨਕ ਜੀ ਦੇ

ਹੱਥਾਂ ਵਿੱਚੋਂ ਨਿਕਲਦੀ ਹੈ। ਇਸ ਦੇ ਹੁਕਮ ਵਿੱਚ ਸਾਰੇ ਸੰਸਾਰ ਦੀ ਮਾਇਆ ਕਾਰ ਕਰਦੀ ਹੈ ਪਰ ਜੀ ਭਲਾ ਤੁਸਾਡੇ ਜੀ ਵਿੱਚ ਵਰਤੀ ਹੈ ਤਾਂ ਤੁਸੀਂ ਜਾਣੋ ਪਰ ਹੁਣ ਤੁਸੀਂ ਇਕ ਵਾਰੀ ਲੇਖਾ ਕਰੋ ਭਾਵੇਂ ਵਧੇ ਭਾਵੇਂ ਘਟੇ ਕੁਛ ਨਾਹੀਂ ਤੁਸੀਂ ਕਿਸੇ ਦੇ ਕਹੇ ਸੁਣੇ ਭਟਕਣਾ ਨਹੀਂ ਤਾਂ ਜੈਰਾਮ ਨੇ ਕਿਹਾ ਬਹੂ ਜੀ ਮੈਂ ਲੇਖਾ ਨਹੀਂ ਸੰਭਾਲਦਾ ਜੇ ਤਾਂ ਤੁਸਾਂ ਨੂੰ ਪਰਤੀਤ ਹੈ ਤਾਂ ਮੈਂ ਕਿਆ ਕਹਿਣਾ ਹੈ ਤਾਂ ਫੇਰ ਨਾਨਕੀ ਜੀ ਨੇ ਕਿਹਾ ਜੀ ਤੁਸੀਂ ਹੁਣ ਕੋਈ ਗੱਲ ਨਾ ਕਰੋ ਅਰ ਮੈਂ ਭਾਈ ਜੀ ਨੂੰ ਸਦਾਇੰਦੀ ਹਾਂ ਤਾਂ ਨਾਨਕੀ ਜੀ ਨੇ ਤੁਲਸਾਂ ਨੂੰ ਆਖਿਆ ਜੋ ਤੁਲਸਾਂ ਤੂੰ ਮੇਰੇ ਭਾਈ ਜੀ ਨੂੰ ਜਾਇਕੇ ਕਹੁ ਭਾਈ ਜੀ ਤੁਸੀਂ ਮਿਹਰਬਾਨੀ ਕਰਕੇ ਅਸਾਂ ਨੂੰ ਦਰਸ਼ਨ ਦੇ ਜਾਵੋ ਤਾਂ ਤੁਲਸਾਂ ਲੌਂਡੀ ਗੁਰੂ ਨਾਨਕ ਜੀ ਪਾਸ ਗਈ ਜਾਇ ਕਰ ਨਮਸ਼ਕਾਰ ਕੀਤੋਸੁ ਤਾਂ ਗੁਰੂ ਨਾਨਕ ਜੀ ਆਖਿਆ ਕਿਉਂ ਤੁਲਸਾਂ ਅੱਜ ਤੂੰ ਕਿਉਂ ਆਈ ਹੈਂ ? ਤਾਂ ਤੁਲਸਾਂ ਨੇ ਆਖਿਆ ਹੇ ਠਾਕੁਰ ਜੀ ! ਬਹੂ ਜੀ ਨੇ ਕਿਹਾ ਹੈ ਜੋ ਮੈਨੂੰ ਆਪਣਾ ਦਰਸ਼ਨ ਦੇ ਜਾਵਹੁ, ਸੋ ਇਸ ਵਾਸਤੇ ਮੈਂ ਆਈ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲੇ ਮੈਨੂੰ ਬੇਬੇ ਜੀ ਨੇ ਕਿਉਂ ਸੱਦਿਆ ਹੈ ਤਾਂ ਬਾਲੇ ਕਿਹਾ ਗੁਰੂ ਜੀ ਕਿਸੇ ਵਾਸਤੇ ਸੱਦਿਆ ਹੋਸੀ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਾ ਮੇਰਾ ਜੀਉ ਉਗਾਹੀ ਦੇਂਦਾ ਹੈ ਜੋ ਮੇਰੇ ਉੱਤੇ ਕਿਸੇ ਚੁਗਲੀ ਖਾਧੀ ਹੈ ਤਾਂ ਬਾਲੇ ਕਿਹਾ ਗੁਰੂ ਜੀ ਤੇਰੇ ਉੱਤੇ ਕਿਸੇ ਕਿਆ ਚੁਗਲੀ ਕਰਨੀ ਹੈ ਤਾਂ ਨਾਨਕ ਜੀ ਕਿਹਾ ਭਾਈ ਬਾਲਾ ਅੰਦਰੋਂ ਪਤਾਸਿਆਂ ਦਾ ਭਾਂਡਾ ਕੱਢ ਲਿਆਓ ਤਾਂ ਬਾਲਾ ਪਤਾਸਿਆਂ ਦਾ ਭਾਂਡਾ ਲੈ ਆਇਆ ਤਾਂ ਗੁਰੂ ਨਾਨਕ ਜੀ ਝੋਲੀ ਕਰਕੇ ਜਿਤਨੇ ਪਤਾਸੇ ਭਾਂਡੇ ਵਿੱਚ ਆਹੇ ਸੋ ਪਵਾਇ ਲੀਤੇ ਝੋਲੀ ਵਿੱਚ ਢਾਈ ਸੇਰ ਪਤਾਸੇ ਆਹੇ ਤਾਂ ਗੁਰੂ ਨਾਨਕ ਜੀ ਬੇਬੇ ਨਾਨਕੀ ਦੇ ਆਏ ਤਾਂ ਤੁਲਸਾਂ ਨੇ ਕਿਹਾ ਬਹੂ ਜੀ ਭਾਈ ਜੀ ਆਏ ਤਾਂ ਬੇਬੇ ਨਾਨਕੀ ਉੱਠ ਖਲੋਤੀ ਅਤੇ ਮੁੱਖ ਥੀਂ ਕਿਹਾ ਆਓ ਭਾਈ ਜੀ ਅਤੇ ਬੇਬੇ ਜੀ ਨੇ ਪੀੜ੍ਹਾ ਵਛਾਇ ਦਿੱਤਾ ਤਾਂ ਗੁਰੂ ਨਾਨਕ ਜੀ ਪੀੜ੍ਹੇ ਤੇ ਬੈਠ ਗਏ ਅਤੇ ਬਾਲਾ ਭੀ ਨਾਲ ਆਹਾ ਤਾਂ ਬੇਬੇ ਜੀ ਨੇ ਬਾਲੇ ਨੂੰ ਭੀ ਪੀੜ੍ਹਾ ਵਿਛਾਇ ਦਿੱਤਾ ਬਾਲਾ ਜੀ ਭੀ ਬੈਠ ਗਏ ਤਾਂ ਗੁਰੂ ਨਾਨਕ ਜੀ ਨੇ ਪੁਛਿਆ ਬੇਬੇ ਜੀ ! ਮੈਨੂੰ ਕਿਉ ਸੱਦਿਆ ਹਈ ਤਾਂ ਬੇਬੇ ਨਾਨਕੀ ਜੀ ਨੇ ਅੱਗੋਂ ਆਖਿਆ ਭਾਈ ਜੀ ਬਹੁਤੇ ਦਿਨ ਹੋਏ ਆਹੇ ਤੁਹਾਡਾ ਦਰਸ਼ਨ ਕੀਤਿਆਂ ਮੈਨੂੰ ਦੇਖਣ ਦੀ ਸਿੱਕ ਆਹੀ ਸੋ ਇਸ ਵਾਸਤੇ ਮੈਂ ਤੁਹਾਨੂੰ ਦਰਸ਼ਨ ਕਰਨੇ ਦੇ ਲਈ ਸੱਦਿਆ ਸੀ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਜੀ ਵਿਸ਼ਵਾਸ ਪਿਆ ਹੈ ਜੋ ਮੈਨੂੰ ਕਿਉਂ ਸੱਦਿਆ ਹੈ ਤੁਸੀਂ ਜਿਉਂ ਕੀ ਤਿਉਂ ਹੀ ਆਖੋ ਤਾਂ

ਬੇਬੇ ਜੀ ਬੋਲੀ ਸੁਣੋ ਭਾਈ ਜੀ ਤੁਹਾਨੂੰ ਤਾਂ ਸਭ ਕੁਛ ਮਲੂਮ ਹੈ ਮੈਂ ਕਿਆ ਆਖਾਂ ਜੀ ਤਾਂ ਨਾਨਕ ਜੀ ਆਖਿਆ ਮੇਰੇ ਪਾਸੋਂ ਬੇਬੇ ਜੀ ਹਿਸਾਬ ਆਪ ਲੈ ਲਈਏ ਮੈਂ ਭੀ ਇਹ ਜਾਣਦਾ ਹਾਂ ਮੇਰੇ ਉੱਪਰ ਕਿਸੇ ਚੁਗਲੀ ਖਾਧੀ ਹੈ ਜੋ ਮੈਥੋਂ ਲੇਖਾ ਲਵੇ ਤਾਂ ਨਾਨਕੀ ਨੇ ਦਿਲਾਸਾ ਦਿੱਤਾ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਇਹ ਗੱਲ ਲੇਖੇ ਹਿਸਾਬ ਦੀ ਹੈ ਸ਼ਰਮ ਦਾ ਅਰ ਮੁਲਾਹਜੇ ਦਾ ਕੰਮ ਕੋਈ ਨਾਹੀਂ ਤਾਂ ਬੇਬੇ ਜੀ ਕਿਹਾ ਭਲਾ ਭਾਈ ਜੀ ਤਾਂ ਸੰਮਤ ੧੫੪੭ ਫੱਗਣ ਸੁਦੀ ਪੰਚਮੀ ਵਾਲੇ ਦਿਨ ਲੇਖਾ ਕੀਤਾ ਦੌਲਤਖਾਨ ਲੋਦੀ ਨਾਲ ਤ੍ਰਿਹੁ ਮਹੀਨਿਆਂ ਦਾ ਇਕ ਸੌ ਪੈਂਤੀ ਰੁਪੈ ਗੁਰੂ ਨਾਨਕ ਜੀ ਦੇ ਨਿਕਲੇ ਖਾਇ ਪੀ ਕੇ ਲੇਇ ਦੇਇਕੇ ਵਧੇ ਤਾਂ ਗੁਰੂ ਨਾਨਕ ਜੀ ਨੇ ਜੈਰਾਮ ਨੂੰ ਆਖਿਆ ਲਵੋ ਜੀਜਾ ਜੀ ਹੁਣ ਤਾਂ ਤੇਰੇ ਮੁਖੋਂ ਅਸੀਂ ਸੁਰਖਰੂ ਹੋਏ ਹਾਂ ਹੁਣ ਇਹ ਮੋਦੀਖਾਨਾ ਕਿਸੇ ਹੋਰ ਨੂੰ ਸੌਂਪੋ ਅਤੇ ਅਸਾਡਾ ਕਰਤਾਰ ਹਈ ਤਾਂ ਜੈਰਾਮ ਇਹ ਗੱਲ ਗੁਰੂ ਨਾਨਕ ਜੀ ਦੀ ਸੁਣਕੇ ਬਹੁਤ ਡਰਿਆ ਅਤੇ ਬਾਬੇ ਦੇ ਪੈਰਾਂ ਤੇ ਢਹਿ ਪਿਆ ਅਤੇ ਬੇਬੇ ਨਾਨਕੀ ਵੀ ਰੋਵਣ ਲੱਗੀ ਅਤੇ ਕਹਿਓਸੁ ਭਾਈ ਪਹਿਲੇ ਤਾਂ ਮੈਨੂੰ ਮਾਰੋ ਅਰ ਪਿਛੇ ਤੁਸੀਂ ਕਿਧਰੇ ਜਾਵੋ ਤਾਂ ਗੁਰੂ ਨਾਨਕ ਜੀ ਕਿਹਾ ਜੀਜਾ ਜੀ ਹੁਣ ਤਾਂ ਲੇਖਾ ਪੂਰਾ ਹੋ ਚੁਕਾ ਹੈ ਅਰ ਘਟ ਵਧ ਜਾਵੇ ਤਾਂ ਤੁਸੀਂ ਕਿਉਂ ਜੰਜਾਲ ਵਿੱਚ ਪੈਂਦੇ ਹਉ ਅੱਗੋਂ ਜੈਰਾਮ ਕਿਹਾ ਭਾਈ ਨਾਨਕ ਜੀ ਅੱਗੇ ਮੈਂ ਕੁਛ ਜਾਣਦਾ ਸਾਂ ਕੁਛ ਨਹੀਂ ਜਾਣਦਾ ਸਾਂ ਪਰ ਹੁਣ ਮੈਨੂੰ ਦੋਵੇਂ ਸਿਰੋਂ ਪ੍ਰਤੀਤ ਆਈ ਅਤੇ ਮੇਰਾ ਤੁਸੀਂ ਗੁਨਾਹ ਬਖਸ਼ੋ ਜੀ ਮੈਂ ਭੁੱਲਾ ਜੋ ਮੈਂ ਤੇਰੀ ਭੈਣ ਨਾਨਕੀ ਦਾ ਕਿਹਾ ਖਾਤਰ ਤਲੇ ਨਹੀਂ ਲਿਆਇਆ ਤਾਂ ਫੇਰ ਬੇਬੇ ਨਾਨਕੀ ਜੀ ਨੇ ਕਿਹਾ ਭਾਈ ਨਾਨਕ ਜੀ ਜੇ ਕੁਝ ਘਟੇਗਾ ਤਾਂ ਮੈਂ ਜਿੱਥੇ ਕਿੱਥੇ ਜਵਾਬ ਕਰਾਂਗੀ ਤਾਂ ਫੇਰ ਜੈ ਰਾਮ ਨੇ ਅਰ ਬੇਬੇ ਨਾਨਕੀ ਨੇ ਭਾਈ ਬਾਲੇ ਨੂੰ ਕਿਹਾ ਜੋ ਭਾਈ ਬਾਲਾ ਤੁਸੀਂ ਗੁਰੂ ਨਾਨਕ ਜੀ ਨੂੰ ਆਖੋ ਤਾਂ ਭਾਈ ਬਾਲੇ ਗੁਰੂ ਨਾਨਕ ਜੀ ਨੂੰ ਕਿਹਾ ਜੋ ਗੁਰੂ ਜੀ ਤੂੰ ਤਾਂ ਕੋਈ ਜਾਹਿਰਾ ਪੀਰ ਹੈਂ ਅਤੇ ਤੈਨੂੰ ਤਾਂ ਅਗੇ ਹੀ ਕਿਉਂ ਕਰ ਖਬਰ ਹੋਇ ਜਾਂਦੀ ਹੈ ਪਰ ਭਲਾ ਗੁਰੂ ਜੀ ਤੈਨੂੰ ਭੈਣ ਅਤੇ ਭਣਵਈਆ ਦੋਨੋਂ ਪਏ ਮਿੰਨਤਾਂ ਕਰਦੇ ਹੈਨ ਅਤੇ ਤੁਸੀ ਕਰਤਾਰ ਵੱਲ ਵੇਖੋ ਅਰ ਮੇਰੇ ਪਰ ਮਿਹਰ ਕਰੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਹੇ ਬਾਲਾ ! ਤੇਰਾ ਭੀ ਆਖਿਆ ਫੇਰਿਆ ਨਹੀਂ ਜਾਂਦਾ ਤਾਂ ਬਾਲੇ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ ਫੇਰ ਬੇਬੇ ਨਾਨਕੀ ਅਤੇ ਭਾਈਏ ਜੈਰਾਮ ਨੇ ਬਾਲੇ ਨੂੰ ਆਖਿਆ ਜੋ ਸੁਣ ਭਾਈ ਬਾਲਾ ਅੱਜ ਤੁਧ ਅਸਾਨੂੰ ਨਵੇਂ ਸਿਰੇ ਨਾਨਕ ਜੀ ਦਿੱਤਾ ਹੈ ਤਾਂ ਇਕ ਸੌ ਪੈਂਤੀ ਰੁਪੈ ਨਾਨਕ ਜੀ ਨਵਾਬ ਪਾਸੋਂ

ਚੁਕਾਇ ਮਿਲੇ ਅਤੇ ਸਤਾਰਾਂ ਸੌ ਰੁਪਿਆ ਹੋਰ ਪੇਸ਼ਗੀ ਮਿਲਿਆ ਤਾਂ ਜੈਰਾਮ ਨੇ ਬਾਬੇ ਨਾਨਕ ਜੀ ਨੂੰ ਆਪਣੇ ਘਰ ਆਂਦਾ ਬਾਬਾ ਨਾਨਕ ਜੀ ਰੁਪੈ ਲੈ ਕੇ ਆਪਣੇ ਹੱਟ ਆਇ ਕਰ ਬੈਠੇ ਹੋਰ ਜਿਤਨੇ ਕਾਰਖਾਨਿਆਂ ਵਾਲੇ ਲੋਕ ਆਹੇ ਸੋ ਸਭ ਆਇ ਕਰ ਬਾਬੇ ਨਾਨਕ ਜੀ ਨੂੰ ਮੁਬਾਰਕਾਂ ਲੱਗੇ ਦੇਵਣ ਅਤੇ ਵਧਾਈਆਂ ਦੇਵਣ ਲੱਗੇ ਹਿੰਦੂ ਭੀ ਅਤੇ ਮੁਸਲਮਾਨ ਭੀ ਦੋਵੇਂ ਅਤੇ ਵਡੇ ਖੁਸ਼ੀਆਂ ਮਨਾਵਣ ਲੱਗੇ ਜੋ ਬਾਬਾ ਨਾਨਕ ਮੋਦੀਖਾਨੇ ਨਏ ਸਿਰੇ ਉਠਾਇਆ ਹੈ ਅਰ ਆਪਸ ਮੇਂ ਕਹਿਣੇ ਲੱਗੇ ਕਿ ਹਮ ਨੇ ਸੁਣਿਆ ਥਾ ਜੋ ਬਾਬਾ ਨਾਨਕ ਨੇ ਮੋਦੀਖਾਨਾ ਛੋਡਿਆ ਹੈ ਤਾਂ ਹਮ ਬਹੁਤ ਦਿਲਗੀਰ ਹੋਏ ਥੇ ਤਾਂ ਗੁਰੂ ਨਾਨਕ ਜੀ ਸਭ ਦੀ ਤਰਫ ਤਾਜ਼ੀਮ ਕਰਨ ਲੱਗੇ ਤਾਂ ਬਾਬੇ ਨਾਨਕ ਜੀ ਦੀ ਚਾਲੀ ਓਹੋ ਹੀ ਰਹੀ ਜੋ ਕੋਈ ਕੁਛ ਆਣ ਕਰ ਮਾਂਗੇ ਸੋਈ ਦੇਂਦੇ ਜਾਵੇਂ ਅਟਕਾਏ ਨਹੀਂ ਇਸੀ ਬਾਤ ਪਰ ਸਭ ਕੋਈ ਖੁਸ਼ੀ ਜਾਵੇ॥ ੧੪॥

## ਅੱਗੋ ਸਾਖੀ ਗੁਰੂ ਨਾਨਕ ਜੀ ਦੀ ਕੁੜਮਾਈ ਦੀ ਚੱਲੀ

ਤਾਂ ਸ੍ਰੀ ਗੁਰੂ ਨਾਨਕ ਜੀ ਦੀ ਉਸਤਤ ਹੋਵੇ ਹਿੰਦੂ ਮੁਸਲਮਾਨ ਕੋਈ ਆਵੇ ਸਭ ਦੀ ਜਾਚਨਾ ਪੂਰੀ ਕਰਨ ਤਾਂ ਇਕ ਦਿਨ ਮੂਲਾ ਚੋਣਾ ਗੁਰੂ ਨਾਨਕ ਜੀ ਨੂੰ ਦੇਖ ਗਿਆ ਮੂਲਾ ਪਖੋਕੇ ਰੰਧਾਵਿਆਂ ਦਾ ਪਟਵਾਰੀ ਸੀ ਘਰ ਵਟਾਲੇ ਵਿਚ ਸਨ ਤਾਂ ਮੂਲੇ ਜੈਰਾਮ ਦੇ ਘਰ ਬੇਬੇ ਨਾਨਕੀ ਦੇ ਪਾਸ ਸਗਨ ਭੇਜਿਆ ਸੰਮਤ ੧੫੫੦ ਵਿੱਚ ਸਗਾਈ ਲੈ ਕੇ ਬ੍ਰਾਹਮਣ ਆਇਆ ਤੇ ਬੇਬੇ ਬੜੀ ਪ੍ਰਸੰਨ ਹੋਈ ਲੱਗੀਆਂ ਵਧਾਈਆਂ ਮਿਲਨ ਤੇ ਬੇਬੇ ਜੀ ਸੌ ਗੁਣੀ ਕਰ ਮੰਨੇ ਤਾਂ ਜੈਰਾਮ ਨੇ ਚਿੱਠੀ ਲਿਖੀ ਕੇਸਰ ਛਿਣਕਿਆ ਤੇ ਮਹਿਤੇ ਕਾਲੂ ਤੇ ਅੰਮਾਂ ਬੀਬੀ ਨੂੰ ਖਬਰ ਘੱਲੀ ਅਤੇ ਵਧਾਈ ਦਿਵਾਇ ਭੇਜੀ ਅਤੇ ਸਭ ਪ੍ਰਵਾਰ ਨੂੰ ਸੱਦਾ ਭੇਜਿਆ ਜੋ ਤੁਸੀਂ ਆਵੋ ਤਾਂ ਚੌਕੜ ਖਰੀਦੀਏ ਜਾਂ ਕਾਲੂ ਨੇ ਸੁਣਿਆਂ ਸੁਣ ਕਰ ਬਹੁਤ ਖੁਸ਼ੀ ਹੋਇਆ ਜੇਹੜਾ ਖਬਰ ਲੈ ਕੇ ਆਇਆ ਸੀ ਤਿਸਦਾ ਮੂਹ ਖੰਡ ਨਾਲ ਆਪਣੀ ਹੱਥੀਂ ਭਰਿਆ ਅਤੇ ਅੰਮਾਂ ਬੀਬੀ ਬੜੀ ਪ੍ਰਸੰਨ ਹੋਈ ਪ੍ਰਮੇਸ਼ਰ ਦਾ ਬਹੁਤ ਬਹੁਤ ਧੰਨਵਾਦ ਕਰੇ ਅਤੇ ਕਹੇ ਧੰਨ ਉਹ ਨਿਰੰਕਾਰ ਹੈ ਜਿਸਦੀ ਕ੍ਰਿਪਾ ਕਰਕੇ ਇਹ ਨਾਨਕ ਪੁੱਤ੍ਰ ਮੇਰੇ ਘਰ ਵਿੱਚ ਹੋਇਆ ਅਤੇ ਫੇਰ ਬੜੀ ਕ੍ਰਿਪਾ ਇਹ ਹੈ ਜੋ ਨਾਨਕ ਜੀ ਦੇ ਸੁਆਰਥ ਦਾ ਦਿਨ ਹੋਇਆ ਹੈ ਤੇ ਮੈਂ ਬਲਿਹਾਰੀ ਹਾਂ ਉਸ ਮੂੰਹ ਥੀਂ ਜਿਸ ਮੂੰਹ ਥੀਂ ਨਾਨਕ ਜੀ ਦੀ ਕੁੜਮਾਈ ਦੀ ਖਬਰ ਸੁਣੀ ਹੈ ਤੇ ਵਧਾਈ ਦਿੱਤੀ ਹੈ ਰਾਤ ਨੂੰ ਜਿਤਨਾ

ਕਬੀਲਾ ਬੇਦੀਆਂ ਦਾ ਆਹਾ ਸਾਰੇ ਪਰਿਵਾਰ ਨੂੰ ਸੱਦਕੇ ਸਾਵਣ ਬੈਠਾਇਆ ਅਤੇ ਸਭੇ ਮਿਲਕੇ ਸ਼ਰੀਕਣੀਆਂ ਏਹੋ ਆਖਣ ਜੋ ਸਾਡੇ ਬੇਦੀਆਂ ਦੀ ਬੰਸ ਵਿੱਚ ਨਾਨਕ ਭਲਾ ਜੀਉ ਪੈਦਾ ਹੋਇਆ ਹੈ ਸਾਡੀ ਕੁਲ ਦਾ ਸੂਰਜ ਰੌਸ਼ਨ ਹੋਇਆ ਹੈ ਜੋ ਧਰਮ ਦੀ ਕੁੜਮਾਈ ਹੋਈ ਹੈ ਤੇ ਸਾਡੀ ਕੁਲ ਨਿਰਮਲ ਕੀਤੀ ਹੈਸੂ ਅਤੇ ਅੰਮਾਂ ਬੀਬੀ ਨੇ ਆਪਣੇ ਪੇਕਿਆਂ ਨੂੰ ਮਾਝੇ ਵਧਾਈ ਲਿਖ ਭੇਜੀ ਤਾਂ ਅੰਮਾਂ ਬੀਬੀ ਦਾ ਪਿਓ ਰਾਮਾ ਜਾਤ ਦਾ ਝੰਗੜ ਗੁਰੂ ਨਾਨਕ ਜੀ ਦੇ ਨਾਨਕੇ ਤੇ ਮਹਿਤੇ ਕਾਲੂ ਦੇ ਸਹੁਰੇ ਤਿੰਨਾਂ ਦੀ ਤਰਫ ਖਬਰ ਲਿਖ ਭੇਜੀ ਅਤੇ ਆਖ ਭੇਜਿਆ ਤੁਸੀਂ ਤਲਵੰਡੀ ਆਵੋ ਤਾਂ ਰਲਕੇ ਸੁਲਤਾਨਪੁਰ ਚੱਲੀਏ ਅਰ ਚੌਕੜ ਖਰਚ ਕਰੀਏ ਤਾਂ ਓਥੋਂ ਨਾਨੀ ਭਿਰਾਈ ਆਈ ਅਤੇ ਮਾਮਾ ਕ੍ਰਿਸ਼ਨਾ ਅਤੇ ਨਾਨਾ ਰਾਮਾ ਸਭੇ ਤਲਵੰਡੀ ਆਇ ਪਹੁੰਚੇ ਕਾਲੂ ਨੂੰ ਮਿਲੇ ਬੜੀ ਖੁਸ਼ੀ ਹੋਈ ਅਤੇ ਫੇਰ ਤਲਵੰਡੀਓਂ ਇਕੱਠੇ ਹੋਇ ਕਰ ਚੱਲੇ ਕਾਲੂ ਤੇ ਲਾਲੂ ਬੇਦੀ ਅਤੇ ਅੰਮਾਂ ਬੀਬੀ ਅਤੇ ਰਾਮਾ ਤੇ ਕ੍ਰਿਸ਼ਨਾ ਝੰਗੜ ਅਤੇ ਨਾਨੀ ਭਿਰਾਈ ਛੇ ਆਦਮੀ ਤਿਆਰ ਹੋਏ ਦੋਏ ਨਫਰ ਰਾਮੇ ਨਾਲ ਤੇ ਚਾਰ ਹੋਰ ਸਭੇ ਬਾਰਾਂ ਆਦਮੀ ਸੁਲਤਾਨਪੁਰ ਨੂੰ ਚਲੇ ਤੇ ਰਾਮੇ ਝੰਗੜ ਨੇ ਬਹੁਤ ਕੁਝ ਖਰਚ ਕਰਨ ਵਾਸਤੇ ਲੀਤਾ ਜਦ ਤੁਰਨ ਲੱਗੇ ਤਾਂ ਕਾਲੂ ਰਾਇ ਬੁਲਾਰ ਪਾਸ ਵਿਦਾ ਹੋਵਣ ਵਾਸਤੇ ਆਇਆ ਤੇ ਰਾਇ ਬੁਲਾਰ ਦੇ ਪਾਸ ਜਾ ਖੜਾ ਹੋਇਆ ਰਾਇ ਬੁਲਾਰ ਨੇ ਆਖਿਆ ਕਿਉਂ ਕਾਲੂ ਤਾਂ ਕਾਲੂ ਨੇ ਆਖਿਆ ਰਾਇ ਜੀ ਗੁਰੂ ਨਾਨਕ ਜੀ ਦੀ ਕਹਾਣੀ ਪਖੋਕੇ ਰੰਧਾਵੇ ਹੋਈ ਹੈ ਅਰ ਅਸੀਂ ਚੋਕੜ ਖਰਚਣ ਜਾਂਦੇ ਆਹੇ ਅਸਾਨੂੰ ਰਜਾਇ ਦੇਵੋ ਤਾਂ ਅੱਗੋਂ ਰਾਇ ਬੁਲਾਰ ਨੇ ਕਿਹਾ ਸੁਣ ਕਾਲੂ ਅੱਗੇ ਨਾਨਕ ਜੀ ਹਈ ਖਬਰਦਾਰ ਹੋਈਂ ਤਾਂ ਕਾਲੂ ਨੇ ਕਿਹਾ ਹੇ ਰਾਇ ਜੀ ਮੈਨੂੰ ਵਿਸ਼ਵਾਸ ਘਤਿਓਈ ਤਾਂ ਰਾਇ ਬੁਲਾਰ ਨੇ ਕਿਹਾ ਨਾ ਕਾਲੂ ਮੈਂ ਤੈਨੂੰ ਹੋਰ ਵਾਸਤੇ ਆਖਿਆ ਹੈ ਕਿਉਂ ਜੋ ਉਹ ਅੱਗੇ ਸਾਧ ਹੈ ਮਤ ਕੋਈ ਵਿਗਾੜ ਕਰਦਾ ਹੋਵੇ ਤਾਂ ਕਾਲੂ ਨੇ ਆਖਿਆ ਨਾ ਰਾਇ ਜੀ ਇਹ ਤਾਂ ਮੇਰੀ ਮੁਰਾਦ ਹੈ ਅਤੇ ਰਾਇ ਜੀ ਤੁਸੀਂ ਪ੍ਰਮੇਸ਼ਰ ਨੇ ਜੋਗ ਕੀਤੇ ਹੋ ਸਗੋਂ ਤੁਸੀਂ ਮਿਹਰਵਾਨਗੀ ਕਰਕੇ ਆਖੋ ਜੀ ਤਾਂ ਰਾਇ ਬੁਲਾਰ ਨੇ ਕਿਹਾ ਜਾਹ ਕਾਲੂ ਤੈਨੂੰ ਮੁਬਾਹ ਨੂੰ ਪ੍ਰਮੇਸ਼ਰ ਆਪਣੀ ਮਿਹਰ ਕਰੇਗਾ ਅਤੇ ਸਭ ਕਾਜ ਤੇਰੇ ਅੱਛੇ ਹੋਣਗੇ ਪਰ ਮੇਰੇ ਹੁੰਦਾ ਬਹੁਤ ਬਹੁਤ ਹਿਤ ਕਰਕੇ ਬਾਬੇ ਨਾਨਕ ਜੀ ਦੇ ਕਦਮਾਂ ਤੇ ਹੱਥ ਲਾਵੀਂ ਬਗਲ ਵਿੱਚ ਲੈ ਕੇ ਮੱਥਾ ਚੁੰਮੀ ਅਤੇ ਮੇਰੀ ਤਰਫੋਂ ਦੋਵੇਂ ਹੱਥ ਜੋੜਕੇ ਬੰਦਗੀ ਆਖੀਂ ਅਤੇ ਜੈਰਾਮ ਨੂੰ ਭੀ ਮੇਰੀ ਬੰਦਗੀ ਕਹੀਂ ਅਤੇ ਹੁਣ ਜਾਹ ਤੈਨੂੰ ਸਾਈਂ ਦੀ ਪਨਾਹ ਹਈ ਤਾਂ ਕਾਲੂ

ਰਾਇ ਬੁਲਾਰ ਪਾਸੋਂ ਵਿਦਿਆ ਹੋਇਆ ਅਤੇ ਛਕੜੇ ਤੇ ਸਵਾਰ ਹੋ ਕਰ ਸੁਲਤਾਨਪੁਰ ਨੂੰ ਚੱਲੇ, ਪੰਜਵੇਂ ਦਿਨ ਸੁਲਤਾਨਪੁਰ ਆਇ ਪਰਮਾਨੰਦ ਪਲਤੇ ਦੇ ਘਰ ਜਾਇ ਵੜੇ ਅੱਗੋਂ ਵਧਾਈਆਂ ਮਿਲਣ ਲਗੀਆਂ ਤਾਂ ਗੁਰੂ ਨਾਨਕ ਜੀ ਨੂੰ ਖਬਰ ਹੋਈ ਮਾਤਾ ਪਿਤਾ ਆਏ ਹਨ ਤੇ ਚਾਚਾ ਲਾਲੂ ਭੀ ਅਤੇ ਨਾਨਾ ਰਾਮਾ ਅਤੇ ਮਾਮਾ ਕ੍ਰਿਸ਼ਨਾ ਅਤੇ ਨਾਨੀ ਭਰਾਈ ਭੀ ਆਈ ਹੈ ਅਤੇ ਮਰਦਾਨਾ ਡੂਮੇਟਾ ਭੀ ਆਇਆ ਹੈ ਤਾਂ ਗੁਰੂ ਨਾਨਕ ਜੀ ਮੋਦੀਖਾਨੇ ਤੋਂ ਉੱਠ ਕਰ ਆਇਆ। ਆਂਵਦਿਆਂ ਹੀ ਕਾਲੂ ਦਿਆਂ ਪੈਰਾਂ ਤੇ ਢਹਿ ਪਿਆ ਅੱਗੋਂ ਕਾਲੂ ਨੇ ਬਗਲ ਵਿੱਚ ਲੀਤਾ ਤੇ ਮੱਥਾ ਚੁੰਮਿਆਂ ਤਾਂ ਗੁਰੂ ਜੀ ਪੁਛਿਆ ਪਿਤਾ ਜੀ ਰਾਇ ਜੀ ਤਾਂ ਰਾਜ਼ੀ ਆਹੇ ਤਾਂ ਕਾਲੂ ਨੇ ਆਖਿਆ ਪੁੱਤਰ ਭਲਾ ਯਾਦ ਦਿਵਾਇਆ ਹਈ ਰਾਇ ਜੀ ਨੇ ਤੇਰਾ ਮੱਥਾ ਚੁੰਮਣ ਆਖਿਆ ਸੀ ਅਸਾਨੂੰ ਵਿੱਸਰ ਗਿਆ ਸੀ ਤਾਂ ਕਾਲੂ ਨੇ ਰਾਇ ਬੁਲਾਰ ਦੇ ਹੁੰਦੇ ਨਾਨਕ ਦਾ ਮੱਥਾ ਚੁੰਮਿਆਂ ਅਰ ਸਿਰ ਤੇ ਹੱਥ ਫੇਰਿਆ ਗੁਰੂ ਨਾਨਕ ਜੀ ਅੰਮਾਂ ਬੀਬੀ ਦਿਆਂ ਪੈਰਾਂ ਤੇ ਪਿਆ ਤਾਂ ਫੇਰ ਚਾਚੇ ਲਾਲੂ ਦਿਆਂ ਪੈਰਾਂ ਤੇ ਪਿਆ ਤਾਂ ਅੱਗੋਂ ਲਾਲੂ ਨੇ ਸ੍ਰੀ ਗੁਰੂ ਜੀ ਨੂੰ ਗਲ ਵਿੱਚ ਲੀਤਾ ਅਤੇ ਆਖਿਓਸੁ ਪੁੱਤਰ ਨਾਨਕ ਤੂੰ ਅਸਾਡੇ ਕੁਲ ਨਿਰਮਲ ਕੀਤੇ ਹਨ ਪਰ ਅੱਗੋਂ ਦੀ ਖਬਰ ਪ੍ਰਮੇਸ਼ਰ ਜਾਣੇ ਐਥੇ ਤਾਂ ਨਿਰਮਲ ਕੀਤੇ ਹਨ ਤਾਂ ਫੇਰ ਗੁਰੂ ਨਾਨਕ ਜੀ ਨਾਨੇ ਰਾਮੇ ਦੇ ਪੈਰਾਂ ਉੱਤੇ ਮੱਥਾ ਟੇਕਿਆ ਤਾਂ ਨਾਨੇ ਰਾਮੇ ਨੇ ਗੁਰੂ ਨਾਨਕ ਜੀ ਨੂੰ ਗਲ ਵਿੱਚ ਲੀਤਾ ਪਰ ਗਲ ਵਿੱਚੋਂ ਛੱਡੇ ਨਾਹੀਂ ਤਾਂ ਰਾਮਾ ਏਧਰ ਓਧਰ ਦੇਖੇ ਜੋ ਮੰਗਤਾ ਭੀ ਕੋਈ ਨਹੀਂ ਨਾਨੀ ਭਿਰਾਈ ਨੇ ਆਖਿਆ ਤੂੰ ਇਸ ਨੂੰ ਗਲ ਵਿੱਚੋਂ ਛੱਡ ਤਾਂ ਰਾਮੇ ਨੇ ਭਿਰਾਈ ਨੂੰ ਆਖਿਆ ਹੇ ਬੰਦੀ ਪਰਮੇਸ਼ਰ ਦੀ! ਜਾਂ ਮੈਂ ਵੀਹ ਰੁਪੈ ਨਾਨਕ ਜੀ ਦੇ ਸਿਰ ਤੋਂ ਵਾਰ ਸੁੱਟਾਂਗਾ ਤੇ ਮੇਰੀ ਸਿੱਕ ਪੂਰੀ ਹੋਵੇਗੀ ਤਾਂ ਨਾਨੀ ਭਿਰਾਈ ਨੇ ਆਖਿਆ ਜੋ ਤੂੰ ਵੀਹ ਰੁਪੈ ਵਾਰ ਸੁੱਟ ਤਾਂ ਰਾਮੇ ਆਖਿਆ ਕੋਈ ਮੰਗਤਾ ਭੀ ਲੈਣ ਵਾਲਾ ਹੋਵੇ ਤਾਂ ਨਾਨਕੀ ਨੇ ਆਖਿਆ ਜਾਹ ਨੀ ਤੁਲਸਾਂ ਕੋਈ ਮੰਗਤੇ ਹਨ ਤਾਂ ਸੱਦ ਲਿਆਓ ਤਾਂ ਤੁਲਸਾਂ ਦਾਸੀ ਸ਼ਹਿਰ ਵਿੱਚੋਂ ਮੰਗਤਿਆਂ ਨੂੰ ਬੁਲਾਵਣ ਗਈ ਤਾਂ ਢੂੰਡ ਕਰ ਤੁਲਸਾਂ ਮੰਗਤਿਆਂ ਨੂੰ ਲਿਆਈ ਤਾਂ ਫੇਰ ਨਾਨਕੀ ਨੇ ਆਖਿਆ ਨਾਨਾ ਜੀ ਬੀਸ ਰੁਪਏ ਰੋਕ ਵਾਰਹੁਗੇ ਕਿ ਟਕੇ ਮੰਗਾਇ ਕਰ ਵਾਰਹੁਗੇ ਤਾਂ ਰਾਮੇ ਝੰਗੜ ਆਖਿਆ ਬੇਟੀ ਜਿਸ ਤਰ੍ਹਾਂ ਤੂੰ ਆਖੇਂਗੀ ਸੋ ਤਿਉਂ ਹੀ ਕਰਾਂਗੇ ਤਾਂ ਫੇਰ ਨਾਨਕੀ ਕਿਹਾ ਨਾਨਾ ਜੀ ਟਕੇ ਮੰਗਾਵੋ ਤਾਂ ਰਾਮੇ ਨੇ ਪੁੱਤਰ ਕ੍ਰਿਸ਼ਨ ਨੂੰ ਆਖਿਆ ਹੇ ਕ੍ਰਿਸ਼ਨ! ਵੀਹਾਂ ਰੁਪੈਆਂ ਦੇ ਟਕੇ ਲੈ ਆਓ ਤਾਂ ਭਿਰਾਈ

ਨੇ ਆਖਿਆ ਪੁੱਤਰ ਦਸ ਰੁਪੈ ਮੇਰੇ ਪਾਸੋਂ ਲੈ ਕੇ ਮੇਰੇ ਭੀ ਟਕੇ ਲੈ ਆਓ ਤਾਂ ਪੰਜਾਂ ਰੁਪਿਆਂ ਦੇ ਟਕੇ ਆਪਣੇ ਪਾਸੋਂ ਕ੍ਰਿਸ਼ਨਾ ਲੈ ਆਇਆ ਤਾਂ ਸਭੇ ਪੈਂਤੀਸ ਰੁਪੈ ਦੇ ਟਕੇ ਆਏ ਕ੍ਰਿਸ਼ਨੇ ਨੇ ਵੀਹਾਂ ਦੇ ਟਕੇ ਪਿਤਾ ਰਾਮੇ ਨੂੰ ਦਿੱਤੇ ਅਤੇ ਦਸਾਂ ਦੇ ਟਕੇ ਅੰਮਾਂ ਭਿਰਾਈ ਦੇ ਹੱਥ ਦੇ ਕੇ ਪੰਜਾਂ ਦੇ ਆਪਣੇ ਪਾਸ ਰਖੇ ਸਭੋ ਟਕੇ ਵਾਰਾ ਫੇਰਾ ਕੀਤੇ ਵੀਹਾਂ ਦੇ ਟਕੇ ਰਾਮੇ ਨੇ ਵਾਰੇ ਅਤੇ ਦਸਾਂ ਦੇ ਟਕੇ ਨਾਨੀ ਨੇ ਵਾਰੇ ਪੰਜਾਂ ਦੇ ਟਕੇ ਮਾਮੇ ਕ੍ਰਿਸ਼ਨ ਨੇ ਵਾਰੇ ਤਾਂ ਸਭੋ ਪੈਂਤੀ ਰੁਪੈ ਦੇ ਟਕੇ ਗੁਰੂ ਨਾਨਕ ਦੇ ਸਿਰ ਉੱਤੋਂ ਵਾਰੇ ਸੰ: ੧੫੫੦ ਮਿਤੀ ਮੱਘਰ ਸੁਦੀ ਪੰਚਮੀ ਵੀਰਵਾਰ ਸੁਲਤਾਨਪੁਰੋਂ ਭਲੇ ਮਹੂਰਤ ਨਾਲ ਚਲੇ॥ ਕੌਣ ਕੌਣ ਚਲੇ ਕਾਲੂ, ਰਾਮਾ, ਕ੍ਰਿਸ਼ਨਾ, ਪ੍ਰਮਾਨੰਦ ਪਲਤਾ ਭਾਈਏ ਜੈਰਾਮ ਦਾ ਪਿਤਾ ਅਤੇ ਭਾਈਆ ਜੈਰਾਮ ਪਲਤਾ ਅਤੇ ਹੋਰ ਨਫਰ ਚਾਕਰ ਅਤੇ ਪ੍ਰਮਾਨੰਦ ਪਲਤੇ ਨੇ ਤੇ ਜੈਰਾਮ ਨੇ ਨਿੱਧੇ ਬ੍ਰਾਹਮਣ ਨੂੰ ਆਖਕੇ ਰੰਧਾਵੇ ਗ੍ਰਾਉ ਵਿੱਚ ਭੇਜਿਆ ਅਤੇ ਪਖੋਕੇ ਰੰਧਾਵੇ ਦਾ ਚੌਧਰੀ ਜਿਤਾ ਰੰਧਾਵਾ ਸੀ ਜਿਸਦਾ ਪਟਵਾਰੀ ਮੂਲਾ ਚੋਣਾ ਹੈ ਸੀ ਤਿਸਦੇ ਘਰ ਜਾਇ ਕਰ ਨਿੱਧੇ ਬ੍ਰਾਹਮਣ ਨੇ ਖਬਰ ਕੀਤੀ ਜੋ ਮਹਿਤਾ ਮੂਲਾ ਜੀ ਸੁਖੀ ਰਹੋ ਤਾਂ ਅੱਗੋਂ ਮਹਿਤੇ ਮੂਲੇ ਆਖਿਆ ਨਮਸ਼ਕਾਰ ਪਾਂਧਾ ਜੀ ਅਤੇ ਫੇਰ ਕਿਹਾ ਪਾਂਧਾ ਜੀ ਆਪ ਦਾ ਆਵਣ ਕਿਉਂ ਕਰ ਹੋਇਆ ਹੈ ਤਾਂ ਨਿੱਧੇ ਕਿਹਾ ਮੂਲਾ ਜੀ ਸੁਲਤਾਨਪੁਰ ਤੋਂ ਆਇਆ ਹਾਂ ਅਤੇ ਜੈਰਾਮ ਨੇ ਮੈਨੂੰ ਕਿਹਾ ਜੋ ਪਾਂਧਾ ਮੂਲੇ ਚੋਣੇ ਨੂੰ ਜਾਇ ਕਰ ਖਬਰ ਕਰ ਆਓ ਜੋ ਮਹਿਤਾ ਕਾਲੂ, ਲਾਲੂ, ਰਾਮਾ, ਕ੍ਰਿਸ਼ਨਾ, ਜੈਰਾਮ ਆਏ ਹਨ ਸੋ ਮੈਂ ਇਸ ਵਾਸਤੇ ਆਇਆ ਹਾਂ। ਮੂਲੇ ਆਖਿਆ ਪਾਂਧਾ ਜੀ ਮੇਰੇ ਸਿਰ ਮਸਤਕ ਪਰ ਆਵੋ ਤਾਂ ਐਤਵਾਰ ਦਸਮੀ ਨੂੰ ਪਹਿਰ ਦਿਨ ਚੜ੍ਹੇ ਪਖੋਕੇ ਗਿਰਾਇ ਵਿੱਚ ਜਾਇ ਵੜੇ ਅੱਗੋਂ ਮੂਲੇ ਨੇ ਸਮਿਆਨ ਕਰ ਰਖਿਆ ਸੀ ਤਾਂ ਜਾਇ ਪ੍ਰਮਾਨੰਦ ਪਲਤੇ ਨੇ ਆਪਣੀ ਹੱਥੀਂ ਚੌਕੜ ਖਰਚਿਆ ਤੇ ਵਧਾਈ ਦੇਕਰ ਲੈਕਰ ਜੋ ਕੁਛ ਰਾਹ ਰੌਂਸ ਸੀ ਸੋ ਸੱਭੋ ਹੀ ਕਰਕੇ ਦੋਹਾਂ ਦੀ ਤਰਫੋਂ ਬੜੀ ਪ੍ਰਸੰਨਤਾ ਹੋਈ ਖੁਸ਼ੀ ਹੋਈ ਤਾਂ ਕਾਲੂ ਨੇ ਆਖਿਆ ਭਾਈ ਪਰਮਾਨੰਦ ਪਲਤਾ ਜੀ ਤੁਸੀਂ ਸਾਹਾ ਵੀ ਭਾਈ ਮੂਲੇ ਪਾਸੋਂ ਮੰਗੋ ਤਾਂ ਪਰਮਾਨੰਦ ਪਲਤਾ ਮੂਲੇ ਚੋਣੇ ਨੂੰ ਇਕੰਤ ਲੈ ਬੈਠਾ ਅਤੇ ਸ਼ਰੀਕੀ ਦੀਆਂ ਵਾਰਤਾਂ ਕੀਤੀਆਂ ਗੱਲਾਂ ਕਰਦਿਆਂ ਕਰਦਿਆਂ ਵਿੱਚ ਇਹ ਭੀ ਗੱਲ ਕਹੀ ਦੇਖੋ ਮਹਿਤਾ ਮੂਲਾ ਜੀ ਨੀਂਗਰ ਭੀ ਜੁਆਨ ਹੈ ਅਤੇ ਲੜਕੀ ਵੀ ਸਿਆਣੀ ਹੀ ਹੈ ਸੋ ਤੁਸੀਂ ਸਾਹੇ ਦੀ ਤਿਆਰੀ ਭੀ ਅਸਾਨੂੰ ਨਾਲ ਹੀ ਕਰ ਦੇਹੋ ਤਾਂ ਅੱਗੋਂ ਮੂਲੇ ਜਵਾਬ ਦਿੱਤਾ ਭਾਈਆ ਜੀ ਤੁਸੀਂ ਖਾਤਰ ਜਮ੍ਹਾ ਰਖੋ ਇਕ ਵਾਰੀ ਅਸਾਨੂੰ

ਮੋਹਲਤ ਦੇਵੋ ਇਕ ਬਰਸ ਦੀ ਫੇਰ ਅਸੀਂ ਤੁਹਾਨੂੰ ਅੱਛਾ ਸਾਹ ਸੁਧਾਇ ਕਰ ਲਿਖ ਭੇਜਾਂਗੇ ਤਾਂ ਫੇਰ ਲਾਲੂ ਕਾਲੂ ਪਰਮਾਨੰਦ ਪਲਤਾ ਅਤੇ ਜੈਰਾਮ ਸੁਲਤਾਨਪੁਰ ਜਤ ਪਤ ਨਾਲ ਆਇ ਵੜੇ ਅਤੇ ਵਧਾਈਆਂ ਮਿਲਣ ਲੱਗੀਆਂ ਤਾਂ ਬੇਬੇ ਨਾਨਕੀ ਨੇ ਸ਼ਰੀਕਨੀਆਂ ਸੱਦ ਕੇ ਗਾਵਣ ਬਹਾਲੀਆਂ ਤਾਂ ਚੌਥੇ ਦਿਨ ਕਾਲੂ ਅਰ ਲਾਲੂ ਤਲਵੰਡੀ ਨੂੰ ਆਵਣ ਲੱਗੇ ਤਾਂ ਮਰਦਾਨੇ ਡੂਮੇਟੇ ਨੇ ਆਖਿਆ ਹੇ ਨਾਨਕ ਜੀ! ਕੁਛ ਆਪਣੀ ਵਧਾਈ ਅਸਾਨੂੰ ਭੀ ਦੇਵਹੁ ਜੀ ਤਾਂ ਗੁਰੂ ਨਾਨਕ ਜੀ ਨੇ ਕਿਹਾ ਕਹੁ ਮਰਦਾਨਾ ਕੀ ਲੈਣਾ ਹੈ ਅਸਾਂ ਦਾ ਤਾਂ ਤੇਰੇ ਨਾਲ ਬੜਾ ਕੰਮ ਹੈ ਤਾਂ ਫਿਰ ਮਰਦਾਨੇ ਕਿਹਾ ਗੁਰੂ ਜੀ ਤੂੰ ਮੈਨੂੰ ਕਾਈ ਭਲੀ ਵਸਤ ਦੇਵੋ ਜੀ ਗੁਰੂ ਨਾਨਕ ਜੀ ਕਿਹਾ ਮਰਦਾਨਾ ਭਲੀ ਵਸਤੂ ਲੈਂਦਾ ਹੈਂ ਪਰ ਭਲੀ ਵਸਤ ਤੇ ਰੰਜ ਹੋ ਜਾਸੇਂ ਤਾਂ ਮਰਦਾਨੇ ਕਿਹਾ ਗੁਰੂ ਜੀ ਕਾਈ ਭਲੀ ਵਸਤੂ ਦੇਵੇਂਗਾ ਤਾਂ ਮੈਂ ਰੰਜ ਕਿਉਂ ਹੋਵਾਂਗਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੁਸੀਂ ਮਰਾਸੀ ਲੋਕ ਹੋ ਅਰ ਅਗਲੀ ਗੱਲ ਤੁਸੀਂ ਜਾਣਦੇ ਨਹੀਂ ਫੇਰ ਮਰਦਾਨੇ ਕਿਹਾ ਜੋ ਹੇ ਨਾਨਕ ਜੀ! ਕਾਈ ਭਲੀ ਵਸਤ ਜਾਣਦੇ ਹੋ ਤਾਂ ਸੋਈ ਅਸਾਨੂੰ ਦੇਵੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਅਸਾਂ ਤੈਨੂੰ ਤਾਰ ਦਾ ਗੁਣ ਦਿੱਤਾ ਸੋ ਕਿੱਥੇ ਹਈ ਅਸਾਨੂੰ ਲੋੜੀਦਾ ਆਹਾ ਤਾਂ ਮਰਦਾਨੇ ਉੱਠ ਕਰ ਤਾਜ਼ੀਮ ਕੀਤੀ ਤੇ ਕਹਿਓਸੁ ਹੇ ਗੁਰੂ ਜੀ! ਜਿੱਥੇ ਤੁਧ ਰਖਿਆ ਹੋਵੇਗਾ ਓਥੇ ਹੀ ਪਿਆ ਹੋਵੇਗਾ ਤਾਂ ਗੁਰੂ ਨਾਨਕ ਜੀ ਆਪਣੇ ਗਲੇ ਥੀਂ ਚੋਲਣਾ ਮਰਦਾਨੇ ਨੂੰ ਲਾਹ ਦਿੱਤਾ ਤਾਂ ਮਰਦਾਨੇ ਚੋਲਣਾ ਆਪਣੇ ਗਲੇ ਪਾਇ ਲਿਆ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਤੂੰ ਇਕ ਅਸਾਡਾ ਬਚਨ ਮੰਨ ਤਾਂ ਮਰਦਾਨੇ ਆਖਿਆ ਫੁਰਮਾਈਏ ਗੁਰੂ ਜੀ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਸੁਣ ਮਰਦਾਨਾ ਤੂੰ ਵੇਦੀਆਂ ਦਾ ਮਰਾਸੀ ਹੈਂ ਅਤੇ ਹੋਰਸ ਪਾਸੋਂ ਮੰਗਣਾ ਨਹੀਂ ਤਾਂ ਮਰਦਾਨੇ ਕਿਹਾ ਗੁਰੂ ਜੀ ਮੈਂ ਇਹ ਗੱਲ ਮੰਨੀ ਪਰ ਜੀ ਤੁਸੀਂ ਸਾਡੀ ਸਾਰ ਵਿੱਚ ਰਹੋ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ! ਕਰਤਾਰ ਸਭਨਾਂ ਦੀ ਸਾਰ ਵਿੱਚ ਹੈ। ਤਾਂ ਮਰਦਾਨੇ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਸਰਬ ਪਰਿਵਾਰ ਘਰਾਂ ਨੂੰ ਵਿਦਿਆ ਹੋਏ ਅਤੇ ਗੁਰੂ ਨਾਨਕ ਜੀ ਦੀ ਚਾਲ ਓਹਾ ਹੀ ਰਹੀ ਜੋ ਕਦੀਮ ਦੀ ਆਹੀ ਭਾਵੇਂ ਕੋਈ ਸਾਧ ਸੰਤ ਫਕੀਰ ਆਵੇ ਜੋ ਸਵਾਲ ਆਇਕੇ ਕਰੇ ਖਾਲੀ ਕੋਈ ਨਾ ਜਾਵੇ ਅਤੇ ਲੋਕਾਂ ਵਿੱਚ ਵੀ ਏਹੋ ਗੱਲ ਮਸ਼ਹੂਰ ਆਣ ਹੋਈ ਜੋ ਨਾਨਕ ਜੈਰਾਮ ਦਾ ਸਾਲਾ ਦੇਖੋ ਅੱਜ ਕੱਲ ਕਿਧਰੇ ਨਿਕਲ ਜਾਂਦਾ ਹੈ ਏਹੋ ਗੱਲਾਂ ਪਇਆਂ ਹੋਵਨ ਜਿੱਥੇ ਕਿੱਥੇ ਅਤੇ

ਬੇਬੇ ਨਾਨਕੀ ਨੂੰ ਅਤੇ ਭਾਈਏ ਜੈਰਾਮ ਨੂੰ ਲੋਕ ਭੀ ਆਣਕੇ ਏਹੋ ਗੱਲਾਂ ਆਖਣ ਕਿ ਸੁਣ ਜੈਰਾਮ ਸਾਨੂੰ ਏਹੋ ਸੁੱਝਦੀ ਹੈ ਜੋ ਅੱਜ ਭੀ ਅਤੇ ਕੱਲ ਭੀ ਨਾਨਕ ਨਿਕਲਿਆ ਖੜਾ ਜਾਣ ਅਸੀਂ ਤੇਰੇ ਮੁਢ ਕਦੀਮ ਦੇ ਮਿੱਤਰ ਹਾਂ ਤਾਂ ਤੈਨੂੰ ਆਖਦੇ ਹਾਂ ਜੋ ਇਸ ਸਾਲੇ ਦੇ ਪਿਛੇ ਨਵਾਬ ਦੀ ਵੱਲੋਂ ਤੇਰੀ ਪਤ ਰਹੇ ਤੈਨੂੰ ਕੁਛ ਭਰਨਾ ਨਾ ਪੈ ਜਾਵੇ ਤਾਂ ਜੈਰਾਮ ਘਰ ਆਇ ਕਰ ਬਾਤਾਂ ਕਰੇ ਦੇਖ ਪਰਮੇਸ਼ਰ ਦੀ ਬੰਦੀ ਲੋਕ ਆਖਦੇ ਹਨ ਮੈਂ ਕਿਆ ਕਰਾਂ ਨਾਨਕ ਦੀ ਚਾਲੀ ਓਹੀ ਚੱਲੀ ਜਾਂਦੀ ਹੈ। ਨਾਨਕੀ ਆਖੇ ਦੇਖਣਾ ਮਹਾਰਾਜ ਜੀ! ਲੋਕਾਂ ਦੇ ਕਹੇ ਮਤ ਭਰਮਣਾ ਅਰ ਜੈਰਾਮ ਅੰਦਰੋਂ ਅੰਦਰ ਗਿਣਤੀਆਂ ਖਾਵੇ ਪਰ ਬਾਹਰੋਂ ਸਾਹ ਨਾ ਕੱਢੇ ਤਾਂ ਇਸੇ ਤਰ੍ਹਾਂ ਕਿਤਨਾ ਕੁ ਚਿਰ ਬੀਤਿਆ ਤਾਂ ਇਕ ਦਿਨ ਗੁਰੂ ਨਾਨਕ ਜੀ ਆਪੇ ਹੀ ਜੈਰਾਮ ਨੂੰ ਆਣਕੇ ਕਿਹਾ ਭਾਈਆ ਜੈਰਾਮ ਜੀ! ਸਰਕਾਰ ਕਾ ਹਿਸਾਬ ਦਿਵਾਈਐ ਲੇਖਾ ਕੀਤਿਆਂ ਬਹੁਤ ਦਿਨ ਹੋਏ ਹਨ ਤਾਂ ਜੈਰਾਮ ਨਵਾਬ ਦੇ ਪਾਸ ਆਇਆ ਤੇ ਅਰਜ਼ ਕੀਤੀਓਸੁ ਨਵਾਬ ਸਾਹਿਬ ਸਲਾਮਤ ਨਾਨਕ ਆਪਦਾ ਮੋਦੀ ਅਰਜ ਕਰਦਾ ਹੈ ਜੇ ਹਿਸਾਬ ਸਰਕਾਰ ਲਵੇ ਤਾਂ ਬਹੁਤ ਭਲੀ ਬਾਤ ਹੈ ਤਾਂ ਨਵਾਬ ਨੇ ਕਿਹਾ ਜੈਰਾਮ ਨਾਨਕ ਕੋ ਬੁਲਾ ਕਰ ਲਿਆਓ ਤਾਂ ਜੈਰਾਮ ਨਿੱਧੇ ਬ੍ਰਾਹਮਣ ਕੋ ਭੇਜ ਕਰ ਗੁਰੂ ਨਾਨਕ ਕੋ ਬੁਲਾਇ ਭੇਜਿਆ ਤਾਂ ਗੁਰੂ ਨਾਨਕ ਜੀ ਵਹੀਆਂ ਲੈਕਰ ਆਏ ਤਾਂ ਜੈਰਾਮ ਭੀ ਅਤੇ ਨਾਨਕ ਜੀ ਭੀ ਨਵਾਬ ਦੀ ਕਚਹਿਰੀ ਮੇਂ ਆਏ ਬਾਬਾ ਨਾਨਕ ਜੀ ਵੱਡੇ ਪ੍ਰਸੰਨ ਹੁਏ ਆਇ ਨਵਾਬ ਕੋ ਸਲਾਮ ਕੀਤੀ ਅਤੇ ਵਹੀਆਂ ਭੀ ਸਾਥ ਹੀ ਲੈ ਪਹੁੰਚੇ ਤਾਂ ਅੱਗੋਂ ਨਵਾਬ ਨੇ ਕਿਹਾ ਅਰੇ ਮੋਦੀ ਤੇਰਾ ਕਿਆ ਨਾਮ ਹੈ ਤਾਂ ਗੁਰੂ ਜੀ ਕਿਹਾ ਨਵਾਬ ਸਲਾਮਤ ਮੇਰਾ ਨਾਮ ਨਾਨਕ ਨਿਰੰਕਾਰੀ ਹੈ ਤਾਂ ਨਵਾਬ ਨੇ ਕਿਹਾ ਅਰੇ ਜੈਰਾਮ ਮੈਨੇ ਤੋ ਕੁਛ ਨਹੀਂ ਸਮਝਿਆ ਜੋ ਮੋਦੀ ਨੇ ਕਿਆ ਕਹਾ ਹੈ ਤਾਂ ਫੇਰ ਜੈਰਾਮ ਨੇ ਫਾਰਸੀ ਵਿੱਚ ਨਵਾਬ ਕੋ ਕਿਹਾ ਕਿ ਨਵਾਬ ਜੀ ਜਿਸਕੋ ਆਪ ਬੇਚੂਨ ਬੇਨਮੂਨ ਔਰ ਜਿਸਦਾ ਰੰਗ ਰੂਪ ਨਮੂਨਾ ਕੋਈ ਨਹੀਂ ਹੈ ਉਸ ਕਰਨਹਾਰ ਕੀ ਸਿਫਤ ਕਰਨ ਵਾਲਾ ਬੰਦਾ ਹੂੰ ਨਵਾਬ ਇਹ ਸੁਣ ਕਰਕੇ ਹੱਸਿਆ ਤੇ ਆਖਿਓਸੁ ਜੈਰਾਮ ਮੋਦੀ ਦਾ ਵਿਵਾਹ ਕੀਆ ਹੈ ਕਿ ਨਹੀਂ ? ਜੈਰਾਮ ਬੋਲਿਆ ਨਵਾਬ ਮੋਦੀ ਦਾ ਵਿਵਾਹ ਅਬ ਹੋਣੇ ਵਾਲਾ ਹੈ ਆਪ ਕੀ ਮਿਹਰਬਾਨਗੀ ਹੋਗੀ ਤੋ ਅਬੀ ਵਿਵਾਹ ਹੋ ਜਾਵੇਗਾ ਤਾਂ ਨਵਾਬ ਨੇ ਹੱਸਕੇ ਹਾਸੀ ਕਰੀ ਸੀ ਜੋ ਮੋਦੀ ਤਬ ਹੀ ਕਹਿਤੇ ਹੈਂ ਮੈਂ ਉਸ ਕਰਨਹਾਰ ਕਾ ਬੰਦਾ ਹੋਂ ਜਿਸਕੋ ਬੇਦ ਪੁਰਾਨ ਕਤੇਬ ਕੁਰਾਨ ਨੇਤ ਨੇਤ ਕਹਿਤੇ ਹੈਂ ਜੋ ਬੇਹਿਸਾਬ

ਹੈ ਜਿਸਦਾ ਹਿਸਾਬ ਕੋਈ ਨਹੀਂ ਪਾਇਆ ਜਾਂਦਾ ਸੋ ਓਹ ਸਿਫਤਾਂ ਕਾ ਸਾਹਿਬ ਜੋ ਹੈ ਤਿਸਕਾ ਬੰਦਾ ਹੋਂ ਸੋ ਇਹ ਬਾਤ ਉਤਨਾ ਚਿਰ ਸੱਚੀ ਹੈ ਜਬ ਤੱਕ ਇਹ ਵਿਵਾਹਿਆ ਨਹੀਂ ਤੇ ਜਬ ਇਸਦੀ ਔਰਤ ਇਸਦੇ ਘਰ ਮੇਂ ਆਵੇਗੀ ਤਬ ਸਿਫਤੀ ਬੰਦਾ ਹੋਗਾ ਕਿ ਨਾ ਹੋਗਾ ਪਿਛੇ ਜਪੀ ਤਪੀ ਰਿਖੀ ਮੁਨੀ ਕਿਤਨੇ ਹੀ ਪੀਰ ਫਕੀਰ ਹੂਏਂ ਹੈਂ ਜਬ ਔਰਤੋਂ ਕੇ ਅੰਗ ਉਨੋਂ ਨੇ ਦੇਖੇ ਹੈਂ ਤਬ ਉਨਕੀ ਮੱਤ ਟਿਕਾਨੇ ਨਹੀਂ ਰਹੀ ਅਨਗਿਣਤ ਹੀ ਐਸੇ ਹੂਏ ਹੈਂ ਤਾਂ ਬਾਬਾ ਨਾਨਕ ਜੀ ਤਿਸ ਕੋ ਉਤਰ ਦੇਤੇ ਭਏ ਕਿ ਹੇ ਨਵਾਬ ਜੀ ਜਿਨ੍ਹਾਂ ਦੇ ਮਨ ਵਿੱਚ ਪ੍ਰਮੇਸ਼ਰ ਦਾ ਪ੍ਰੇਮ ਪੂਰਾ ਨਹੀਂ ਉਨ ਕੀ ਏਹ ਬਾਤ ਹੈ ਅਰ ਜਿਨ੍ਹਾਂ ਦਾ ਮਨ ਕਦੀ ਪ੍ਰਮੇਸ਼ਰ ਨਾਲ ਵਿਥ ਨਹੀਂ ਕਰਦਾ ਹਰ ਵਕਤ ਬੰਦਗੀ ਮਨ ਮੇਂ ਪ੍ਰਮੇਸ਼ਰ ਦੀ ਜਿਨ੍ਹਾਂ ਦੇ ਲੱਗੀ ਹੋਈ ਹੈ ਪ੍ਰਮੇਸ਼ਰ ਨੂੰ ਹਾਜਰਾ ਹਜੂਰ ਜਾਣਦੇ ਹਨ ਕਦੀ ਭਗਵੰਤ ਕੋ ਦੂਰ ਨਹੀਂ ਜਾਣਦੇ ਉਨ੍ਹਾਂ ਦੇ ਮਨ ਕੋ ਔਰਤ ਨੇ ਕਿਆ ਕਰਨਾ ਹੈ ਜਿਸ ਔਰਤ ਦੀ ਦੇਹ ਮੇਂ ਲਹੂ ਮਿੱਝ ਹੱਡ ਚਮੜਾ ਮਲ ਮੂਤ ਭਰੇ ਹੈਂ ਐਸੀ ਔਰਤ ਕਾ ਬਲ ਉਨ੍ਹਾਂ ਉੱਪਰ ਨਹੀਂ ਪੜਤਾ ਹੈ ਓਹ ਪਰਮੇਸ਼ਰ ਦੇ ਪਿਆਰੇ ਤਿਸ ਕੋ ਜਪ ਕੇ ਪ੍ਰਮੇਸ਼ਰ ਰੂਪ ਹੋਇ ਜਾਂਦੇ ਹਨ। ਤਬ ਨਵਾਬ ਨਾਨਕ ਜੀ ਕੀ ਦ੍ਰਿੜ ਪਰਤੀਤ ਪ੍ਰਮੇਸ਼ਰ ਵੱਲ ਦੇਖ ਕਰ ਔਰ ਬਾਤ ਕਹਿਣੇ ਲੱਗਾ ਨਵਾਬ ਨੇ ਹੱਸਕੇ ਕਿਹਾ ਸੁਣੋ ਨਾਨਕ ਮੈਂ ਬਹੁਤ ਵਾਰੀ ਸੁਣਿਆਂ ਹੈ ਜੋ ਤੂੰ ਹਮਾਰੇ ਟਕੇ ਬਹੁਤ ਲੁਟਾਂਵਦਾ ਹੈਂ ਤੂੰ ਮੁਝ ਕੋ ਜਾਣਦਾ ਨਹੀਂ ਮੈਂ ਦੌਲਤ ਖਾਂ ਲੋਦੀ ਹੋਂ ਤਾਂ ਗੁਰੂ ਨਾਨਕ ਜੀ ਕਿਹਾ ਨਵਾਬ ਸਲਾਮਤ ਲੇਖਾ ਲੀਜੀਏ ਜੋ ਕੁਛ ਹਮਾਰਾ ਹਿਸਾਬ ਨਿਕਲੇ ਸੋ ਆਪ ਕੀ ਖੁਸ਼ੀ ਆਵੇ ਤੋ ਦੀਜੀਏ ਨਹੀਂ ਨਾ ਦੀਜੀਏ ਝੂਠਾ ਸੱਚਾ ਅਬੀ ਦੇਖ ਲੀਜੀਏ ਤਾਂ ਨਵਾਬ ਨੇ ਕਿਹਾ ਅਰੇ ਜੈਰਾਮ ਇਹ ਮੋਦੀ ਕਿਸ ਰੌਂਸ ਪਰ ਬੋਲਦਾ ਹੈ ਤਾਂ ਜੈਰਾਮ ਨੇ ਕਿਹਾ ਨਵਾਬ ਸਲਾਮਤ ਮੋਦੀ ਸੱਚ ਕਹਿੰਦਾ ਹੈ ਮੋਦੀ ਖਤਾ ਵਾਲਾ ਨਹੀਂ ਤਾਂ ਨਵਾਬ ਨੇ ਕਿਹਾ ਜਾਦੋਰਾਇ ਕੋ ਬੁਲਾਵੋ ਤਾਂ ਜਾਦੋਰਾਇ ਕੋ ਆਦਮੀ ਬੁਲਾਵਨੇ ਗਿਆ ਤਾਂ ਜਾਦੋਰਾਇ ਨੇ ਆ ਸਲਾਮ ਕੀਤਾ ਤਾਂ ਨਵਾਬ ਨੇ ਹੁਕਮ ਦੀਆਂ ਜਾਦੋਰਾਇ! ਨਾਨਕ ਸੇ ਤੁਮ ਹਿਸਾਬ ਲੇਵੋ ਤਾਂ ਜਾਦੋਰਾਇ ਨੇ ਕਿਹਾ ਭਲਾ ਨਵਾਬ ਸਲਾਮਤ ਬਹੁਤ ਦਿਨਾਂ ਦਾ ਹਿਸਾਬ ਹੈ ਦੇਖੀਏ ਕਿਸ ਦੀ ਤਰਫ ਬਹੁਤ ਕੁਝ ਨਿਕਲਦਾ ਹੈ ਆਮਦਨ ਖਰਚ ਦੇਖ ਲੀਜੀਏ ਬਾਰੰਬਾਰ ਲੋਕ ਨਵਾਬ ਕੋ ਕਹਿੰਦੇ ਸੇ ਨਾਨਕ ਮੋਦੀ ਲੁਟਾਂਵਦਾ ਹੈ ਅਰ ਪੈਸੇ ਫਕੀਰਾਂ ਨੂੰ ਦੇਂਦਾ ਹੈ ਏਹ ਬਾਤ ਨਵਾਬ ਦੀ ਸੁਣ ਕਰ ਜਾਦੋਰਾਇ ਦੀ ਭੀ ਮਨ ਭਾਂਵਦੀ ਬਾਤ ਹੋਈ ਕਿ

ਨਾਨਕ ਹਮਾਰੇ ਕੋ ਕਭੀ ਨਹੀਂ ਕੁਛ ਦੇਤਾ ਥਾ ਏਹ ਸੁਣਕੇ ਜਾਦੋਰਾਇ ਨੇ ਕਿਹਾ ਅਰੇ ਨਾਨਕ ਜੋ ਪੈਸੇ ਤੁਮਾਰੀ ਤਰਫ ਨਿਕਲੇਂਗੇ ਤੋ ਉਠਨੇ ਤਬ ਦੇਂਊਗਾ ਜਬ ਤੇਰੇ ਤੇ ਲੈ ਲਊਂਗਾ ਅਰ ਫੇਰ ਮੋਦੀਖਾਨੇ ਪਰ ਬੈਠਣੇ ਭੀ ਨਾ ਪਾਵੇਂਗਾ ਹਮਾਰੇ ਕੋ ਤੂੰਨੇ ਕਭੀ ਰਿਸ਼ਵਤ ਨਹੀਂ ਦੀ ਫੇਰ ਇਕ ਜਗਾ ਤੇ ਬੈਠ ਗਏ ਪਾਂਚ ਦਿਨ ਹਿਸਾਬ ਹੋਤਾ ਰਿਹਾ ਕਈ ਅੜਾਵਣੀਆਂ ਜਾਦੋਰਾਇ ਨੇ ਪਾਈਆਂ ਪਰ ਪ੍ਰਮੇਸ਼ਰ ਨਾਲ ਅਤੇ ਸੱਚ ਨਾਲ ਕੋਈ ਬਾਤ ਪੇਸ਼ ਨਹੀਂ ਜਾਂਦੀ ਪਰ ਜੋ ਰੁਪਇਆ ਨਵਾਬ ਦੇ ਘਰੋਂ ਮਿਲਿਆ ਸੀ ਸੋ ਸਭ ਲਿਖਵਾ ਲੀਤਾ, ਪੀਛੇ ਜੋ ਰੁਪਇਆ ਨਵਾਬ ਦੇ ਘਰ ਪਹੁੰਚਾ ਸੋ ਭੀ ਲਿਖ ਦਿੱਤਾ ਤੇ ਤਿੰਨ ਸੌ ਇੱਕੀ ਰੁਪੈ ਨਾਨਕ ਜੀ ਦਾ ਵਾਧਾ ਨਿਕਲੇ ਤਾਂ ਜਾਦੋਰਾਇ ਸ਼ਰਮਿੰਦਾ ਹੋ ਕਰ ਬੈਠ ਗਿਆ ਤੇ ਜੈਰਾਮ ਨੇ ਨਵਾਬ ਨੂੰ ਕਚਹਿਰੀ ਵਿੱਚ ਆ ਸਲਾਮ ਕੀਤੀ ਤਾਂ ਨਵਾਬ ਨੇ ਕਿਹਾ ਕਿਉਂ ਜੈਰਾਮ ਹਿਸਾਬ ਹੂਆ ਹੈ ਤਾਂ ਜੈਰਾਮ ਨੇ ਆਖਿਆ ਹੇ ਨਵਾਬ ਸਲਾਮਤ! ਤੁਮ ਜਾਦੋਰਾਇ ਕੋ ਬੁਲਾਵੋ ਤਾਂ ਨਵਾਬ ਨੇ ਜਾਦੋਰਾਇ ਕੋ ਬੁਲਾਇਆ ਤਾਂ ਜਾਦੋਰਾਇ ਨੇ ਨਵਾਬ ਕੋ ਸਲਾਮ ਆਇ ਕੀਤਾ ਤਾਂ ਨਵਾਬ ਨੇ ਕਿਹਾ ਜਾਦੋਰਾਇ ਹਿਸਾਬ ਲੀਆ ਹੈ? ਤਾਂ ਜਾਦੋਰਾਇ ਨੇ ਕਿਹਾ ਨਵਾਬ ਸਲਾਮਤ! ਹਿਸਾਬ ਲੀਆ ਹੈ ਤੋ ਨਵਾਬ ਨੇ ਪੁਛਿਆ ਅਰੇ ਜਾਦੋਰਾਇ ਕਿਉਂ ਕਰ ਹਿਸਾਬ ਹੂਆ ਹੈ ਤਾਂ ਜਾਦੋਰਾਇ ਬੋਲਿਆ ਨਵਾਬ ਸਲਾਮਤ ਤੀਨ ਸੌ ਇੱਕੀ ਰੁਪੈ ਨਾਨਕ ਦੇ ਜ਼ਿਆਦਾ ਆਪ ਕੀ ਤਰਫ ਸੂਕਾਰ ਮੇਂ ਆਏ ਹਨ ਤਾਂ ਨਵਾਬ ਨੇ ਕਿਹਾ ਅਰੇ ਜਾਦੋਰਾਇ ਹਮਾਰੇ ਯਾ ਉਸਕੇ ਤਾਂ ਜਾਦੋਰਾਇ ਕਿਹਾ ਨਵਾਬ ਸਲਾਮਤ ਨਾਨਕ ਦੇ ਸੂਕਾਰ ਨੇ ਦੇਵਣੇ ਹਨ ਤਾਂ ਫੇਰ ਨਵਾਬ ਨੇ ਆਖਿਆ ਅਰੇ ਜਾਦੋਰਾਇ ਤੂੰ ਹਮਾਰੇ ਕੋ ਨਿੱਤ ਏਹੀ ਕਹਿਤਾ ਥਾ ਜੋ ਨਾਨਕ ਤੁਮਰੀ ਹੱਟ ਕੋ ਲੁਟਾਂਵਦਾ ਹੈ ਅਰ ਲੋਕ ਵੀ ਏਹ ਕਹਿੰਦੇ ਸੇ ਜੋ ਨਾਨਕ ਤੁਮਰੇ ਪੈਸੇ ਲੁਟਾਂਵਦਾ ਹੈ ਤਾਂ ਜੈਰਾਮ ਨੇ ਅਰਜ ਕੀਤੀ ਹੇ ਨਵਾਬ ਸਲਾਮਤ! ਲੋਕ ਦੁਸ਼ਮਣੀ ਬਹੁਤ ਕਰਦੇ ਹਨ ਤਾਂ ਨਵਾਬ ਨੇ ਕਿਹਾ ਅਰੇ ਭਵਾਨੀਦਾਸ ਖਜ਼ਾਨਚੀ ਨਾਨਕ ਦੇ ਪੈਸੇ ਜੋ ਆਂਵਦੇ ਹਨ ਸੋ ਅਭੀ ਅਦਾ ਕਰੋ ਅਰ ਤੀਨ ਹਜ਼ਾਰ ਰੁਪਿਆ ਹੋਰ ਦੇਹੋ ਤਾਂ ਭਵਾਨੀ ਦਾਸ ਨੇ ਤੀਨ ਸੌ ਇੱਕੀ ਰੁਪੈ ਪਿਛਲੇ ਦਿੱਤੇ ਅਰ ਤਿੰਨ ਹਜ਼ਾਰ ਰੁਪਿਆ ਹੋਰ ਗੁਰੂ ਜੀ ਨੂੰ ਦੇ ਦਿੱਤਾ ਤਾਂ ਗੁਰੂ ਨਾਨਕ ਜੀ ਥੈਲੀਆਂ ਲੈਕਰ ਘਰ ਨੂੰ ਆਇਆ ਤਿੰਨ ਸੌ ਇਕੀ ਰੁਪਏ ਹੱਟ ਉੱਤੇ ਬਾਬਾ ਜੀ ਲੈ ਗਿਆ ਤੇ ਤਿੰਨ ਹਜ਼ਾਰ ਰੁਪਿਆ ਬੇਬੇ ਨਾਨਕੀ ਪਾਸ ਰਖਿਆ ਤਾਂ ਜੈਰਾਮ ਬਹੁਤ ਹੀ ਖੁਸ਼ ਹੋਇਆ ਅਤੇ ਮੁਬਾਰਕਾਂ ਮਿਲੀਆਂ ਜੈਰਾਮ ਖੁਸ਼ੀ

ਖੁਸ਼ੀ ਘਰ ਆਇ ਵੜਿਆ। ਅੱਗੋਂ ਨਾਨਕੀ ਨੇ ਪੁਛਿਆ ਜੋ ਜੀ ਕਿਉਂ ਕਰ ਹਿਸਾਬ ਹੋਇਆ? ਤਾਂ ਜੈਰਾਮ ਨੇ ਕਿਹਾ ਸੁਣ ਪ੍ਰਮੇਸ਼ਰ ਦੀ ਪਿਆਰੀਏ! ਮੈਂ ਤਾਂ ਅਜਬ ਹੈਰਾਨ ਹੋਇ ਰਿਹਾ ਹਾਂ ਅਤੇ ਲੋਕ ਭੀ ਕਹਿੰਦੇ ਹਨ ਜੋ ਨਾਨਕ ਸਰੀਹਣ ਪੈਸੇ ਲੁਟਾਂਵਦਾ ਹੈ ਅਤੇ ਜਾਂ ਹਿਸਾਬ ਹੋਂਵਦਾ ਹੈ ਹੱਥੋਂ ਵਾਧਾ ਹੀ ਨਿਕਲਦਾ ਹੈ ਤਾਂ ਨਾਨਕੀ ਜੀ ਨੇ ਕਿਹਾ ਜੋ ਜੀ ਅੱਜ ਕਿਆ ਵਾਧਾ ਨਿਕਲਿਆ ਹੈ ਤਾਂ ਜੈਰਾਮ ਨੇ ਕਿਹਾ ਸੁਣ ਬੰਦੀ ਪ੍ਰਮੇਸ਼ਰ ਦੀ ਤਿੰਨ ਸੌ ਇੱਕੀਸ ਰੁਪੈ ਅੱਜ ਖਾਂਦਿਆਂ ਪੀਂਦਿਆਂ ਲੁਟਾਂਵਦਿਆਂ ਵੱਧ ਨਿਕਲੇ ਹਨ ਤਾਂ ਨਾਨਕੀ ਨੇ ਕਿਹਾ ਜੋ ਜੀ ਇਸ ਪਾਸੋਂ ਰਾਇ ਬੁਲਾਰ ਬਹੁਤ ਵਰਸਾਣਾ ਹੈ ਇਤਨਾ ਹੋਰ ਕੋਈ ਨਹੀਂ ਵਰਸਾਇਆ ਅਤੇ ਨਾ ਵਰਸਾਇਗਾ ਤਾਂ ਜੈਰਾਮ ਕਿਹਾ ਪ੍ਰਮੇਸ਼ਰ ਦੀ ਪਿਆਰੀ ਰਾਇ ਇਕ ਵਰਸਾਣਾ ਹੈ ਇਸ ਪਾਸੋਂ ਤਾਂ ਬਹੁਤ ਹੀ ਲੋਕ ਵਰਸਾਵੇਂਗੇ ਤਾਂ ਨਾਨਕੀ ਜੈਰਾਮ ਦੇ ਕਹਿਣੇ ਕਰਕੇ ਬਹੁਤ ਹੀ ਖੁਸ਼ੀ ਹੋਈ॥ ੧੫॥

# ਅੱਗੇ ਸਾਖੀ ਗੁਰੂ ਨਾਨਕ ਦੇ ਵਿਆਹ ਦੀ ਚੱਲੀ



ਤਾਂ ਗੁਰੂ ਨਾਨਕ ਜੀ ਫੇਰ ਮੋਦੀਖਾਨਾ ਲੱਗੇ ਕਰਨ ਤਾਂ ਸੰਮਤ ੧੫੫੧ ਮਿਤੀ ਹਾੜ ਸੁਦੀ ਸਤਮੀ ਸਾਹਾ ਲਿਖਿਆ ਆਹਾ ਤਾਂ ਬੀਬੀ ਨਾਨਕੀ ਨੇ ਆਪਣੇ ਘਰ ਵਧਾਈ ਕੀਤੀ ਅਤੇ ਤਲਵੰਡੀ ਪਿਤਾ ਕਾਲੂ ਨੂੰ ਅਤੇ ਅੰਮਾਂ ਬੀਬੀ ਨੂੰ ਨਿੱਧੇ ਬ੍ਰਾਹਮਣ ਦੇ ਹੱਥ ਕੁੰਗੂ ਨਾਲ ਛਿੜਕ ਕੇ ਖਤ ਲਿਖ ਭੇਜਿਆ ਅਰ ਪਤਾਸੇ ਤੇ ਪੰਜ ਰੁਪਏ ਰੋਕ ਤਲਵੰਡੀ ਕਾਲੂ ਦੇ ਹੱਥ ਭੇਜ ਦਿੱਤੇ ਤਾਂ ਕਾਲੂ ਦੇ ਘਰ ਅਨੰਦ ਮੰਗਲ ਲੱਗੇ ਹੋਵਨ ਤਾਂ ਕਾਲੂ ਆਪਣੇ ਸਹੁਰੇ ਆਦਮੀ ਭੇਜਿਆ ਅਤੇ ਉੱਥੇ ਭੀ ਵਧਾਈ ਹੋਈ ਤਾਂ ਲੱਗੇ ਭਾਜੀਆਂ ਵੰਡਣ ਤਾਂ ਕਾਲੂ ਰਾਇ ਬੁਲਾਰ ਪਾਸ ਗਿਆ ਤਾਂ ਜਾਇ ਕਰ ਕਿਹਾ ਹੇ ਰਾਇ ਜੀ ਨਾਨਕ ਤੁਸਾਡੇ ਦਾਸ ਦਾ ਵਿਆਹ ਹੈ ਮੈਂ ਸੁਲਤਾਨਪੁਰ ਜਾਵਾਂ ਸਾਹਾ ਲਿਖਿਆ ਆਇਆ ਹੈ ਇਹ ਬਾਤ ਸੁਣ ਰਾਇ ਬੁਲਾਰ ਵੱਡਾ ਤੰਗ ਹੋਇਆ ਰਾਇ ਕੋ ਵੱਡਾ ਗੁੱਸਾ ਆਇਆ ਅਰ ਕਿਹਾ ਹੇ ਕਾਲੂ ਤੇਰੀ ਮੱਤ ਨੂੰ ਕੀ ਹੋਇਆ ਤੂੰ ਨਾਨਕ ਨੂੰ ਆਪਣਾ ਪੁੱਤਰ ਜਾਣਦਾ ਹੈਂ ਓਹ ਤਾਂ ਸਰਬ ਸੰਸਾਰ ਦਾ ਮਾਲਕ ਹੈ ਮੈਨੂੰ ਤੂੰ ਆਖਦਾ ਹੈਂ ਤੇਰਾ ਦਾਸ

ਹੈ ਓਹ ਦਾਸ ਨਹੀਂ ਓਹ ਤਾਂ ਸਰਬ ਸੰਸਾਰ ਦਾ ਪਾਲਕ ਹੈ ਇਹ ਸੁਣ ਕਰ ਕਾਲੂ ਨੇ ਕਿਹਾ ਹੇ ਰਾਇ ਜੀ ਬਖਸ਼ੀਏ ਫੇਰ ਇਹ ਬਾਤ ਮੈਂ ਨਹੀਂ ਕਹੂੰਗਾ ਫੇਰ ਰਾਇ ਨੇ ਕਿਹਾ ਕਿ ਕਾਲੂ ਤੇਰਾ ਸੁਭਾਉ ਬੜਾ ਖੋਟਾ ਹੈ ਬੋਲ ਵਿਗਾੜ ਹੈਂ ਦੇਖੀਂ ਕੁਛ ਬੋਲ ਵਿਗਾੜੀ ਕਰਦੈਂ ਅਤੇ ਮੂਲਾ ਭੀ ਤੇਰਾ ਕੁੜਮ ਉਹ ਭੀ ਵੱਡਾ ਸਖਤ ਹੈ ਦੋਨੋਂ ਇਕੋ ਜੇਹੇ ਹੋ ਮੱਤ ਕੋਈ ਕੰਮ ਵਿਗਾੜਦੋਂ ਤਾਂ ਕਾਲੂ ਕਿਹਾ ਰਾਇ ਜੀ ਇਕੋ ਮੇਰਾ ਪੁੱਤਰ ਹੈ ਉਸ ਦਾ ਵਿਆਹ ਹੈ ਐਸੇ ਅਨੰਦ ਵਿੱਚ ਮੈਂ ਕਿਉਂ ਕਬੋਲ ਬੋਲਾਂ। ਰਾਇ ਨੇ ਕਿਹਾ ਉਹ ਭੀ ਨਾਨਕ ਹਈ ਤੇ ਤੂੰ ਕਾਲੂ ਹੈਂ ਤਾਂ ਕਾਲੂ ਕਿਹਾ ਹੇ ਰਾਇ ਜੀ ਤੁਸੀਂ ਵੱਡੇ ਹੋ ਅਰ ਵਕਤ ਦੇ ਹਾਕਮ ਹੋ ਅਤੇ ਤੁਸੀਂ ਇਹ ਬਚਨ ਕਿਸ ਤਰ੍ਹਾਂ ਕਿਹਾ ਤੁਸੀਂ ਸ਼ੁਭ ਬਚਨ ਕਹੋ ਪ੍ਰਮੇਸ਼ਰ ਦੇ ਪਿਆਰੇ ਤਾਂ ਰਾਇ ਨੇ ਕਿਹਾ ਭਲਾ ਕਾਲੂ ਜਾਹ ਤੈਨੂੰ ਖੁਦਾਇ ਬਖਸ਼ੇਗਾ ਅਤੇ ਮੁਰਾਦ ਸਭ ਹਾਸਲ ਹੋਵੇਗੀ ਸੁਲਤਾਨਪੁਰ ਨੂੰ ਜਾਹ ਮੇਰਾ ਨਾਨਕ ਜੀ ਨੂੰ ਸਲਾਮ ਆਖੀਂ ਅਤੇ ਮੇਰੀ ਤਰਫੋਂ ਨਾਨਕ ਜੀ ਦੇ ਚਰਨਾਂ ਤੇ ਮੱਥਾ ਟੇਕੀਂ ਅਤੇ ਬਗਲ ਵਿੱਚ ਲਵੀਂ ਤਾਂ ਕਾਲੂ ਰਾਇ ਬੁਲਾਰ ਕੋਲੋਂ ਵਿਦਿਆ ਲੈਕਰ ਚਲਿਆ ਤਾਂ ਸਾਹੇ ਊੱਪਰ ਕੌਣ ਕੌਣ ਚੱਲੇ, ਕਾਲੂ, ਲਾਲੂ, ਪਰਸਰਾਮ, ਇੰਦਰਸੈਨ, ਫਿਰੰਦਾ, ਜਗਤ ਮਲ, ਲਾਲ ਚੰਦ, ਜਗਤ ਰਾਇ, ਜੱਟ ਮਲ ਅਤੇ ਹੋਰ ਜਿਤਨੇ ਵੇਦੀ ਆਏ ਸੋ ਸਭ ਤਿਆਰ ਹੋਏ ਅਤੇ ਮਾਝਿਓਂ ਰਾਮ ਜੀ ਨਾਨਾ ਭੀ ਆਇਆ ਜਾਂ ਹਾੜ ਦੀ ਸੰਗਰਾਂਦ ਚੜ੍ਹੀ ਤਲਵੰਡੀਓਂ ਚੱਲੇ ਤਾਂ ਆਇ ਪਰਮਾਨੰਦ ਪਲਤੇ ਦੇ ਘਰ ਵੜੇ ਜਾਂ ਪੰਜ ਦਿਨ ਸਾਹੇ ਵਿੱਚ ਰਹੇ ਤਾਂ ਵਿਆਹ ਦਾ ਅਰੰਭ ਕੀਤਾ ਅਤੇ ਸੁਲਤਾਨ ਪੁਰੋਂ ਭਲੇ ਮਹੂਰਤ ਚੱਲੇ ਤਾਂ ਜਾਇ ਸਾਹੇ ਉੱਪਰ ਖੜੇ ਹੋਏ ਭਾਈ ਜੈਰਾਮ ਦੇ ਪਿਤਾ ਪਰਮਾਨੰਦ ਪਲਤੇ ਨਿੱਧੇ ਬ੍ਰਾਹਮਣ ਨੂੰ ਮੂਲੇ ਦੇ ਘਰ ਭੇਜਿਆ ਹੇ ਨਿੱਧਾ ਬ੍ਰਾਹਮਣ ਜੀ ਤੁਸੀਂ ਜਾਇ ਕਰ ਮੂਲੇ ਚੋਣੇ ਨੂੰ ਖਬਰ ਕਰ ਆਓ ਜੋ ਵੇਦੀਆਂ ਦੀ ਜੰਞ ਬਾਗ ਮੇਂ ਆਇ ਉਤਰੀ ਹੈ ਤੁਸਾਂ ਨੂੰ ਮਲੂਮ ਹੋਵੇ ਤਾਂ ਮੂਲੇ ਚੋਣੇ ਨੂੰ ਨਿੱਧੇ ਬ੍ਰਾਹਮਣ ਨੇ ਜਾਇ ਕਰ ਖਬਰ ਕੀਤੀ ਅਤੇ ਆਇ ਕਰ ਅਸ਼ੀਰਵਾਦ ਕਹੀ ਅਤੇ ਆਖਿਓਸੁ ਜਜਮਾਨ! ਜੰਞ ਬਾਗ ਵਿੱਚ ਆਇ ਉਤਰੀ ਹੈ ਤੁਹਾਨੂੰ ਖਬਰ ਕਰਨ ਦੇ ਵਾਸਤੇ ਭਾਈਏ ਪਰਮਾਨੰਦ ਨੇ ਤੁਹਾਡੇ ਪਾਸ ਭੇਜਿਆ ਹੈ ਕਿ ਜਾਇ ਕਰ ਖਬਰ ਮੂਲੇ ਨੂੰ ਕਰ ਆਓ ਤਾਂ ਪਾਂਧੇ ਨੂੰ ਮੂਲੇ ਆਖਿਆ ਭਲਾ ਪਾਂਧਾ ਜੀ ਬਹੁਤ ਭਲਾ ਕੀਤਾ ਤਾਂ ਮੂਲੇ ਨੇ ਉੱਠ ਕਰ ਆਪਣੀ ਬਿਰਾਦਰੀ ਦੇ ਭਿਰਾਉ ਭਾਈ ਜਾਇ ਇਕੱਠੇ ਕੀਤੇ ਅਜਿਤੇ ਰੰਧਾਵੇ ਪਾਸ ਜਾਇ ਕਰ ਕਿਹਾ ਜੋ ਪਖੋਕੇ ਗਾਉਂ ਦਾ ਚੌਧਰੀ ਸੀ ਲੱਗਾ ਆਖਣ ਚੌਧਰੀ ਜੀ ਵੇਦੀਆਂ ਦੀ ਜੰਞ

ਬਾਗ ਵਿੱਚ ਆਇ ਉਤਰੀ ਹੈ ਆਪ ਚੱਲੀਏ ਤਾਂ ਹਿਤੇ ਰੰਧਾਵੇ ਅਜਿੱਤੇ ਦੇ ਪਿਤਾ ਨੇ ਆਖਿਆ ਅਜਿੱਤਾ ਤੂੰ ਮੂਲੇ ਨਾਲ ਜਾਹ ਭਾਈ ਮੇਰਾ ਸਰੀਰ ਬਿਰਧ ਹੈ ਮੈਂ ਜਾਇ ਨਹੀਂ ਸਕਦਾ ਅਤੇ ਜੋ ਮੂਲਾ ਆਖੇਗਾ ਸੋ ਸਭੋ ਅੱਛੀ ਤਰ੍ਹਾਂ ਕਰਨੀ ਅਤੇ ਸੁਣ ਮੂਲਾ ਤੇਰੇ ਨਾਲ ਮੈਂ ਹੀ ਹੋਵਾਂ ਪਰ ਦੇਹ ਵੱਡੀ ਹੈ ਤਾਂ ਮੂਲੇ ਕਿਹਾ ਭਲ਼ਾ ਚੌਧਰੀ ਜੀ ਤੁਹਾਡਾ ਹੁਕਮ ਜੋ ਹੈ ਸੋ ਤੁਸੀਂ ਹੀ ਹੋ ਤਾਂ ਫੇਰ ਅਜਿਤੇ ਰੰਧਾਵੇ ਨੇ ਕਿਹਾ ਸੁਣ ਮੂਲਾ ਤੇਰੇ ਘਰ ਭਲੇ ਲੋਕ ਬੇਦੀ ਢੁਕੇ ਹੈਨੀ ਤੂੰ ਕੁਝ ਸ਼ਰਮ ਰੱਖੀਂ ਅਤੇ ਉਨ੍ਹਾਂ ਦੀ ਸ਼ਰਮ ਰੱਖਣ ਨੂੰ ਲੋਚੀਂ ਅਤੇ ਜੀਭ ਨੂੰ ਰੋਕ ਦੇਵੀਂ ਅਸਾਡਾ ਆਖਿਆ ਏਹੋ ਹਈ ਅਤੇ ਮੈਂ ਸੁਣਦਾ ਹਾਂ ਜੋ ਕਾਲੂ ਬੇਦੀ ਭੱਟੀਆਂ ਦਾ ਪਟਵਾਰੀ ਹੈ ਪਰ ਉਹ ਪੁੱਤ ਨੂੰ ਬੁਰਾ ਹੀ ਬੋਲਦਾ ਹੈ ਤੇ ਤੂੰ ਭੀ ਜ਼ਬਾਨ ਦਾ ਕੌੜਾ ਹੀ ਹੈਂ ਤੇ ਪਰਮਾਨੰਦ ਜੀ ਜੋ ਹਨ ਭਲੇ ਆਦਮੀ ਵਿੱਚ ਆਖਦੇ ਹਨ ਪਰ ਭਲਾ ਅਸੀਂ ਆਪਣੇ ਵੱਲੋਂ ਅਦਬ ਹੀ ਕਰਨਾ ਹੈ। ਤਾਂ ਮੂਲੇ ਕਿਹਾ ਭਲਾ ਚੌਧਰੀ ਜੀ ਤੁਸੀਂ ਅਸਾਡੀ ਪੁਸ਼ਤਪਨਾਹ ਹੋ ਇਕ ਪ੍ਰਮੇਸ਼ਰ ਦੀ ਓਟ ਹੈ ਜਾਂ ਤੁਸਾਡੀ ਓਟ ਤਾਂ ਅਜਿਤੇ ਰੰਧਾਵੇ ਆਖਿਆ ਭਲਾ ਮੂਲਾ ਅਸਾਂ ਨੂੰ ਤੁਹਾਨੂੰ ਦੋਹਾਂ ਨੂੰ ਸਚੇ ਪ੍ਰਮੇਸ਼ਰ ਦੀ ਓਟ ਹੈ ਤਿਸੇ ਦਾ ਆਸਰਾ ਰਖੋ ਤੇ ਜਾਇ ਕਰ ਜੰਞ ਦਾ ਅੱਗਾ ਲਵੋ ਤਾਂ ਭਾਈ ਮੂਲੇ ਨਿੱਧੇ ਬ੍ਰਾਹਮਣ ਨੂੰ ਅਗੇਤਰਾ ਭੇਜ ਦਿੱਤਾ ਤੇ ਆਪ ਸਭ ਪੰਚ ਪਰਮੇਸ਼ਰ ਨਾਲ ਲੈ ਕੇ ਜੰਞ ਦਾ ਅੱਗਾ ਲੈਣ ਵਾਸਤੇ ਸਿਧਾਰੇ ਅਜਿੱਤਾ ਭੀ ਨਾਲੇ ਆਇਆ ਤੇ ਬਟੇਹਰੀ ਦੇ ਸਮਾਨ ਭੀ ਨਾਲੇ ਹੀ ਲੈ ਗਏ ਆਹੇ ਜੰਞ ਦਾ ਭਲਾ ਆਦਰ ਕੀਤਾ ਤੇ ਭਲੀ ਪ੍ਰਕਾਰ ਵਾਜੇ ਵੱਜਦੇ ਆਹੇ ਵੱਡਾ ਉਤਸ਼ਾਹ ਹੋਇਆ ਗਊਆਂ ਦੇ ਆਵਣ ਵੇਲੇ ਜੰਞ ਸ਼ਹਿਰ ਵਿੱਚ ਆਈ। ਇਕ ਪਾਸੇ ਕਾਲੂ ਦੂਜੇ ਪਾਸੇ ਜੈਰਾਮ ਦਾ ਪਿਤਾ ਜੈਸੇ ਟਕੇ ਰੁਪਏ ਸੁਟਦੇ ਸਨ ਬਰਖਾ ਕਰਦੇ ਕਰਦੇ ਡੇਰੇ ਆਏ ਜਹਾਂ ਉਤਾਰਾ ਦੀਆਂ ਥਾ ਦੂਲੇ ਕੋ ਦੇਖ ਕਰ ਨਰ ਨਾਰੀ ਬੜੇ ਪ੍ਰਸੰਨ ਹੋਏ ਅਰ ਮੂਲੇ ਕੇ ਭਾਗੋਂ ਕੀ ਸਰਾਹਤਾ ਕਰਤੇ ਹੈਂ ਅਠਾਈ ਹਜ਼ਾਰ ਦੇਵਤਿਆਂ ਸਮੇਤ ਇੰਦਰ ਬ੍ਰਹਮਾ ਵਿਸ਼ਨੂੰ ਆਪਣੀਆਂ ਸ਼ਕਤੀਆਂ ਨਾਲ ਲੈਕਰ ਬਾਬੇ ਜੀ ਕਾ ਵਿਵਾਹ ਦੇਖਣ ਆਏ ਤੇ ਲੱਛਮੀ ਜੀ ਪਾਰਬਤੀ ਜੀ ਇੰਦ੍ਰਾਣੀ ਬ੍ਰਹਮਾ ਹਾਥ ਮੇਂ ਆਰਤੀ ਲੈ ਕੇ ਹੋਰ ਪੂਜਾ ਦੇ ਸਮਾਨ ਲੈ ਕੇ ਬਾਬੇ ਦੇ ਵਿਵਾਹ ਕੇ ਗੀਤ ਗਾਂਵਦੀਆਂ ਹੈਂ ਜਬ ਮੂਲੇ ਦੇ ਘਰ ਢੁਕਾਉ ਹੋਇਆ ਉਸ ਸਮੇਂ ਨਾਨਕ ਨਿਰੰਕਾਰੀ ਜੀ ਕੀ ਆਰਤੀ ਕਰੀ ਗੁਰੂ ਨਾਨਕ ਜੀ ਕਾ ਨਾਮ ਲੈ ਲੈ ਕਰ ਗੀਤ ਗਾਂਵਦੀਆਂ ਹੈਂ ਬ੍ਰਹਮਾ ਲੱਗਾ ਉਸਤਤੀ ਕਰਨ ਗੁਣਾਂ ਕੇ ਸਮੇਤ ਸ਼ਿਵ ਜੀ ਮੁਕਟ ਲੈਕਰ ਆਏ ਗਣ ਗੰਧਰਬ ਸਭ ਮਿਲਕੇ ਮੰਗਲਾਚਾਰ ਲੱਗੇ ਗਾਉਣ ਅਤੇ

ਸਨਦਾਇਕ ਸੇਹਰੇ ਲੈਕਰ ਆਏ ਸਭ ਦੇਵੀ ਦੇਵਤੇ ਤੰਬੋਲ ਦੇ ਕੇ ਜੈ ਜੈ ਕਾਰ ਕਰਨ ਲੱਗੇ ਅਤੇ ਨੌਂ ਨਾਥ ਚਉਰਾਸੀਹ ਸਿੱਧ ਸਭ ਭੇਟਾ ਲੇਕਰ ਆਏ ਹਾੜ ਸੁਕਲਾ ਪੱਖ ਦੀ ਸਤਮੀ ਕੋ ਅੰਮ੍ਰਿਤ ਵੇਲੇ ਬਾਬੇ ਨਾਨਕ ਜੀ ਕਾ ਵਿਵਾਹ ਹੋਇਆ ਮਾਤਾ ਸੁਲੱਖਣੀ ਜੀ ਕੋ ਇਸ਼ਨਾਨ ਕਰਾਇ ਨਵੀਨ ਬਸਤ੍ਰ ਪਹਿਨਾਇ ਕਰ ਖਾਰਿਆਂ ਪਰ ਬਾਬੇ ਨਾਨਕ ਜੀ ਕੇ ਪਾਸ ਲਿਆ ਕਰ ਬਿਠਾਇਆ ਬਾਜੰਤਰ ਬਾਜਤੇ ਹੈਂ ਜੈ ਜੈ ਕਾਰ ਹੋਇ ਰਹੈ ਹੈਂ ਪੰਜ ਘੜੀਆਂ ਰਾਤ ਰਹਿੰਦੀ ਲਾਵਾਂ ਲੱਗੀਆਂ ਮਿਲਣ—ਰਾਗੁ ਸੂਹੀ ਮਹਲਾ ੧॥ ਸ੍ਰੀ ਮੁਖਵਾਕ

*ਰਾਮ ਪਹਿਲੜੀ ਲਾਉ ਸਤਿਗੁਰ ਸਤਿਜੁਗ ਸਾਜਿਆ ਬਲਿਰਾਮ ਜੀਉ॥ ਤ੍ਰੈ ਗੁਣ ਬਿਸਥਾਰ ਅਨਹਦ ਵਾਜਿਆ ਬਲਿਰਾਮ ਜੀਉ॥ ਬਜਾਇਆ ਅਨਹਦ ਸਮੁੰਦ ਮਥਿਆ ਲਛ ਕਉਲਾ ਨਿਕਲੀ॥ ਤੇਤੀਸ ਕ੍ਰੋੜ ਛੋਡਕੇ ਆਇ ਠਾਕੁਰ ਕਉ ਮਿਲੀ॥ ਵਿਆਹ ਠਾਕੁਰ ਚਰਨ ਲਾਇ ਓੜ ਭਗਤ ਨਿਬਾਹੀਆ॥ ਅਰਦਾਸ ਨਾਨਕ ਲਾਉਂ ਪਹਿਲੀ ਭਲਾ ਸਤਿਜੁਗ ਸਤਿਗੁਰ ਸਾਜਿਆ॥ ੧॥ ਰਾਮ ਦੂਸਰੀ ਲਾਉਂ ਤ੍ਰੈਤਾ ਜੁਗ ਵਰਤਾਇਆ ਬਲਿਰਾਮ ਜੀਉ॥ ਧੰਨ ਧੰਨ ਸੰਤ ਪਿਆਰੇ ਜਿਨ ਹਰਿਨਾਮ ਧਿਆਇਆ ਬਲਿਰਾਮ ਜੀਉ॥ ਸੰਤ ਜਪਤੇ ਨਾਮ ਹਰਿ ਕਾ ਮਿਲੇ ਰਾਮ ਪਿਆਰਿਆ॥ ਗੰਡੀਵ ਧਨਖ ਰਘੁਪਤ ਚੜਾਇਆ ਪਰਸਰਾਮ ਕਾ ਬਲਿਹਾਰਿਆ॥ ਬਿਆਹ ਸੀਤਾ ਗ੍ਰਿਹਿ ਮਹਿ ਆਣੀ ਓੜ ਭਗਤ ਨਿਬਾਹੀਆ॥ ਅਰਦਾਸ ਨਾਨਕ ਲਾਉਂ ਦੂਜੀ ਸੀਤਾ ਰਾਮ ਬਿਹਾਈਆ॥ ੨॥ ਰਾਮ ਤੀਜੀ ਲਾਉਂ ਜੁਗ ਦੁਆਪੁਰ ਵਰਤਾਇਆ ਬਲਰਾਮ ਜੀਉ॥ ਸਰਬ ਸਖੀਆਂ ਸਹਿਜ ਸੇਤੀ ਰੁਕਮਣੀ ਮੰਗਲ ਗਾਇਆ ਬਲਰਾਮ ਜੀਉ॥ ਰੁਕਮਣੀ ਮੰਗਲ ਗਾਇਆ ਸਹਜਿ ਸੇਤੀ ਸਸਪਾਲ ਰਾਜਾ ਮਾਰਿਆ ਬਲਰਾਮ ਜੀਉ॥ ਬਚਨ ਪੂਰੇ ਦੋਸ ਧਰਿਆ ਚਕਰ ਸੰਖ ਬਿਦਾਰੀਆ॥ ਬਿਆਹ ਰੁਕਮਣੀ ਗ੍ਰਿਹ ਮੇਂ ਆਣੀ ਓੜ ਭਗਤ ਨਿਬਾਹੀਆ॥ ਅਰਦਾਸ ਨਾਨਕ ਲਾਉਂ ਤੀਜੀ ਰੁਕਮਣੀ ਕ੍ਰਿਸ਼ਨ ਜੀ ਵਰ ਪਾਇਆ॥ ੩॥ ਰਾਮ ਚੌਥੀ ਲਾਉਂ ਕਰਤੇ ਕਲਜੁਗ ਪ੍ਰਗਟਾਇਆ ਬਲਰਾਮ ਜੀਉ॥ ਜਿਨਾ ਹਰਿ ਸਿਉ ਪ੍ਰੀਤਿ ਨਾਹੀਂ ਤੇ ਸੰਗ ਭਰਮੇ ਮਾਇਆ ਬਲਰਾਮ ਜੀਉ॥ ਮਾਇਆ ਤੇ ਲਾਗੇ ਭਰਮ ਜਾਗੇ ਸਗਲ ਵਜਹੁ ਤਿਨ ਘਾਟਿਆ॥*

ਨਾਮ ਦਾਨ ਇਸ਼ਨਾਨ ਨਹੀਂ ਕੀਆ ਜਮ ਕਾ ਪੰਥ ਨਹੀਂ ਕਾਟਿਆ॥ ਨਿਹਕਲੰਕੀ ਆਪ ਹੋਆ ਛਪਹਿ ਨਾਹਿ ਛਪਾਇਆ॥ ਅਰਦਾਸ ਨਾਨਕ ਲਾਉਂ ਚੌਥੀ ਪ੍ਰਭ ਸਭਨਾ ਮਾਹਿ ਸਮਾਇਆ॥ ੪ ॥ ਅੱਗੇ ਮੰਗਲ ਰਾਗ ਸੂਹੀ ਵਿੱਚ ਚਲਿਆ॥ ਸ੍ਰੀ ਮੁਖਵਾਕ ਮੰਗਲ॥ ਰਾਮ ਪਹਿਲੜੈ ਮੰਗਲ ਹਰਿ ਹਰਿ ਨਾਮੁ ਧਿਆਈਐ॥ ਮੇਰੇ ਮਨ ਤਨ ਸ੍ਰੀ ਰੰਗ ਅਗਰ ਚੰਦਨ ਘਸ ਲਾਈਐ॥ ਅਗਰ ਚੰਦਨ ਘਸ ਲਾਇ ਕਪੂਰ ਕੁੰਗੂ ਢੋਈਐ॥ ਰਾਮ ਨਾਮ ਉਚਰੰਤ ਰਸਨਾ ਸਦਾ ਹਰਿ ਰਸ ਗੋਈਐ॥ ਘਸ ਲਾਈਐ ਅਗਰ ਚੰਦਨ ਕੁੰਗੂ ਪਰੇਮ ਪ੍ਰਭ ਕਾ ਪਾਈਐ॥ ਕੁਰਬਾਨ ਕੀਤਾ ਗੁਰੂ ਵਿਟਹੁ ਤਿਸ ਏਹ ਕਾਜ ਰਹਾਈਐ॥ ੧॥ ਰਾਮ ਦੂਜੜੇ ਮੰਗਲ ਕਾਜ ਸੁਹਾਇਆ॥ ਉਤਸਾਹ ਹੋਯਾ ਸੋਭ ਸੇਤੀ ਫੂਲੀਂ ਮਾਂਗ ਭਰਾਇਆ॥ ਫੂਲੀਂ ਤਾਂ ਮਾਂਗ ਭਰਾਈਐ ਆਪ ਕਰਤਾਪੁਰਖ ਬਿਆਹੁਣ ਆਇਆ॥ ਸੁਰਨਰ ਗਣ ਗੰਧਰਬ ਸਭੀ ਕੌਤਕ ਦੇਖ ਬਿਸਮਾਇਆ॥ ਕੁਰਬਾਨ ਕੀਤਾ ਗੁਰੂ ਵਿਟਹੁ ਜਿਸ ਏਹ ਕਾਜ ਰਚਾਇਆ॥ ਬਿਨਵੰਤਿ ਨਾਨਕ ਸੁਣਹੁ ਸੰਤਹੁ ਸਭ ਸਫਲਿਓ ਕਾਜੁ ਸੁਹਾਇਆ॥ ੨॥ ਰਾਮ ਤੀਜੜੇ ਮੰਗਲ ਪੀੜ ਤਾਜਣ ਲਿਆਈਐ॥ ਇੰਦਰ ਪੁਰੀ ਵਿੱਚ ਜੰਮੀ ਤਾਜਣ ਸੁਰਗੋਂ ਜੀਨ ਮੰਗਾਈਐ॥ ਗਲ ਸਚ ਗੰਢੀ ਪਾਇ ਤਾਜਣ ਲਗਾਮ ਤੁਰਤ ਕਰਾਈਐ॥ ਅਜਬ ਸੋਭਾ ਪਾਇ ਤਾਜਣ ਠਾਕਰ ਆਪ ਸਜਾਈਐ॥ ਜਿਤ ਚੜੈ ਸ੍ਰੀ ਰੰਗ ਆਪ ਸੁਆਮੀ ਅਜਬ ਸੋਭਾ ਸੋਹਾਈਐ॥ ਬਿਨਵੰਤ ਨਾਨਕ ਤੀਜੜੇ ਮੰਗਲ ਤਾਜਣ ਲਿਆਈਐ॥ ੪॥ ਰਾਮ ਚੌਥੜੇ ਮੰਗਲ ਸਤਿਗੁਰੂ ਬਿਆਹੁਣ ਆਇਆ॥ ਏਹ ਅਜਬ ਦਰਸ ਅਪਾਰ ਤੇਰਿਆ ਸੰਤਾਂ ਕੇ ਮਨ ਭਾਇਆ॥ ਤੇਤੀਸ ਕਰੋੜੀ ਸਰਬ ਸੰਗਤ ਨਾਲ ਗਣਪਤ ਆਇਆ॥ ਸਦ ਬ੍ਰਹਮੇ ਸਾਰਦਾਇਕ ਮੋਤੀਆਂ ਚੌਕ ਪੁਰਾਇਆ॥ ਧਰੇ ਖਾਰੇ ਦੇਹ ਫੇਰੇ ਸਤਿਗੁਰੂ ਬਿਆਹੁਣ ਆਇਆ॥ ਬਿਨਵੰਤਿ ਨਾਨਕ ਮੰਗਲ ਚਉਥੇ ਸਰਬ ਕਾਜ ਸੁਹਾਇਆ॥ ੪॥

ਤਾਂ ਗੁਰੂ ਨਾਨਕ ਜੀ ਕਾ ਵਿਆਹ ਹੋਇਆ ਪਰ ਵੱਡਾ ਰਸ ਰਿਹਾ ਤਾਂ ਬਾਲੇ ਆਖਿਆ ਸੁਣੋ ਗੁਰੂ ਜੀ! ਇਹ ਗੱਲ ਜੋ ਮੈਂ ਆਖਦਾ ਹਾਂ ਸੋ ਮੈਂ ਆਪਣੀ ਅੱਖੀਂ ਡਿਠੀ ਆਖਦਾ ਹਾਂ, ਸੁਣੀਆਂ ਗੱਲਾਂ ਮੈਂ ਨਹੀਂ ਆਖਦਾ ਜੀ ਤਾਂ ਗੁਰੂ ਅੰਗਦ ਜੀ ਬਾਜ਼ੀਆਂ ਗੱਲਾਂ

ਸੁਣਕੇ ਰੰਗ ਵਿੱਚ ਬੈਰਾਗ ਕਰਦਾ ਰਹੇ ਜਾਂ ਲਾਵਾਂ ਦਾ ਵੇਲਾ ਹੋਇਆ ਜੀ ਉਸ ਵੇਲੇ ਬਾਬੇ ਨਾਨਕ ਆਖਿਆ ਭਾਈ ਬਾਲਾ ਤੂੰ ਮੇਰੇ ਪਾਸ ਹੀ ਰਹੁ ਤਾਂ ਮੈਂ ਆਖਿਆ ਭਲਾ ਗੁਰੂ ਜੀ ਮੈਂ ਤੁਹਾਡੇ ਪਾਸ ਹੀ ਹਾਂ ਅਤੇ ਸੁਣੋ ਗੁਰੂ ਜੀ ਜੋ ਕੁਛ ਗੁੱਝਾ ਖਰਚ ਗੁਰੂ ਨਾਨਕ ਜੀ ਦਾ ਆਹਾ ਸੋ ਮੇਰੇ ਪਾਸ ਹੀ ਆਹਾ ਤਾਂ ਗੁਰੂ ਨਾਨਕ ਜੀ ਦੇ ਵਿਆਹ ਦਾ ਦੋਨੋਂ ਪਾਸੇ ਭਲਾ ਰਸ ਰਿਹਾ ਅਤੇ ਤਿੰਨ ਦਿਨ ਜੰਞ ਰਹੀ ਫੇਰ ਚੌਥੇ ਦਿਨ ਜੰਞ ਵਿਦਾ ਹੋਈ ਤਾਂ ਗੁਰੂ ਨਾਨਕ ਜੀ ਡੋਲੀ ਲੈਕਰ ਸੁਲਤਾਨਪੁਰ ਆਇ ਵੜੇ ਤਾਂ ਕਾਲੂ ਤੇ ਲਾਲੂ ਦੋਨੋਂ ਭਾਈ ਆਖਣ ਲੱਗੇ ਜੋ ਨੀਂਗਰ ਅਤੇ ਵਹੁਟੀ ਆਪਣੇ ਘਰ ਤਲਵੰਡੀ ਨੂੰ ਚੱਲਣ ਅਤੇ ਨਾਨਕੀ ਜੀ ਅਰ ਜੈਰਾਮ ਆਖਣ ਜੇ ਏਥੇ ਹੀ ਰਹਿਣ ਤਲਵੰਡੀ ਭੇਜੇ ਨਹੀਂ ਇਹ ਝਗੜਾ ਕੀਤੋ ਨੇ ਜਾਂ ਅਗਲਾ ਦਿਨ ਹੋਇਆ ਤਾਂ ਪਰਮਾਨੰਦ ਨੇ ਕਿਹਾ ਸੁਣ ਮੂਲ ਚੰਦ ਏਹ ਹੁਣ ਪਹਿਲੀ ਵਾਰੀ ਹੈ ਅਤੇ ਨੀਂਗਰ ਦੀ ਮਾਊਂ ਦੀ ਸਿੱਕ ਮੁਰਾਦ ਹੈ ਅਤੇ ਇਹ ਹੁਣ ਆਪਣੇ ਘਰ ਨੂੰ ਜਾਵਣ ਅਰ ਫੇਰ ਆਇ ਕਰ ਏਥੇ ਹੀ ਰਹਿਣਗੇ ਕਿਉਂ ਜੋ ਕਿਰਤ ਮੋਦੀਖਾਨੇ ਦੀ ਇਥੇ ਹੀ ਹੈ ਇਹਨਾਂ ਦਾ ਓਥੇ ਰਹਿਣਾ ਕਿਉਂਕਰ ਬਣਦਾ ਹੈ ਅਤੇ ਡੋਲੀ ਘਰ ਲੈ ਜਾਣ ਤਾਂ ਗੁਰੂ ਨਾਨਕ ਜੀ ਅਤੇ ਮਾਤਾ ਚੋਣੀ ਦੀ ਡੋਲੀ ਤਲਵੰਡੀ ਲੈ ਗਏ ਅਤੇ ਗੁਰੂ ਨਾਨਕ ਜੀ ਭੀ ਤਲਵੰਡੀ ਨੂੰ ਚਲੇ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਅਸਾਂ ਆਂਵਦਿਆਂ ਤੀਕਰ ਤੁਸੀਂ ਕੰਮ ਚਲਾਵੋ ਤਾਂ ਅੱਗੋਂ ਬਾਲੇ ਆਖਿਆ ਗੁਰੂ ਜੀ ਮੈਂ ਤਉ ਜੱਟ ਹਾਂ ਮੈਥੋਂ ਕੰਮ ਮੋਦੀਖਾਨੇ ਦਾ ਕਿਉਂਕਰ ਚਲੇਗਾ? ਤਾਂ ਗੁਰੂ ਨਾਨਕ ਜੀ ਕਿਹਾ ਹੇ ਭਾਈ ਬਾਲਾ ਏਹ ਕੰਮ ਕਰਤਾਰ ਚਲਾਵੇਗਾ ਪਰ ਤੁਸੀਂ ਵਿੱਚ ਖੜੇ ਰਹੋ ਇਕ ਮਹੀਨੇ ਨੂੰ ਜ਼ਰੂਰ ਅਸੀਂ ਆਵੀਏਂਗੇ ਤਾਂ ਬਾਲੇ ਆਖਿਆ ਭਲਾ ਗੁਰੂ ਜੀ ਜੋ ਤੁਹਾਡੀ ਰਜਾਇ ਤਿਉਂ ਹੀ ਕਰੋ\ਤੇ ਗੁਰੂ ਜੀ ਜੋ ਕੁਛ ਤੁਸੀਂ ਆਖੋਗੇ ਸੋਈ ਮੈਂ ਕਰੂੰਗਾ ਤਾਂ ਗੁਰੂ ਨਾਨਕ ਜੀ ਤਲਵੰਡੀ ਗਏ ਤਾਂ ਬਾਲੇ ਆਖਿਆ ਸੁਣੋ ਗੁਰੂ ਜੀ ਓਥੇ ਦੀ ਖਬਰ ਮੈਨੂੰ ਕੋਈ ਨਹੀਂ ਹੈ ਜੋ ਦੱਸਾਂ। ਗੁਰੂ ਨਾਨਕ ਜੀ ਤਲਵੰਡੀ ਵਿੱਚ ਕਿਆ ਕਿਆ ਚੋਜ ਕੀਤੇ ਹਨ। ਗੁਰੂ ਨਾਨਕ ਜੀ ਇਕ ਮਹੀਨਾ ਤਲਵੰਡੀ ਰਹੇ ਮਹੀਨੇ ਪਿਛੋਂ ਸੁਲਤਾਨਪੁਰ ਵਿੱਚ ਆਇ ਵੜੇ ਤਾਂ ਫੇਰ ਗੁਰੂ ਨਾਨਕ ਜੀ ਭੈਣ ਨਾਨਕੀ ਜੀ ਨੂੰ ਅਤੇ ਜੈਰਾਮ ਨੂੰ ਆਇ ਮਿਲੇ ਅਤੇ ਮਾਤਾ ਚੋਣੀ ਜੀ ਭੀ ਆਇ ਕਰ ਨਿਨਾਣ ਦੀ ਪੈਰੀ ਪਈ ਤਾਂ ਅੱਗੋਂ ਬੇਬੇ ਨਾਨਕੀ ਆਖਿਆ ਠੰਡੜੀ ਠਰੀ ਹੋਵੇਂ ਤਾਂ ਅਗਲੇ ਦਿਨ ਗੁਰੂ ਨਾਨਕ ਜੀ ਮੋਦੀਖਾਨੇ ਆਇ ਬੈਠੇ ਅਤੇ ਮਾਤਾ ਚੋਣੀ ਜੀ ਪੇਕੇ ਗਈ ਮੂਲਾ ਆਇ ਕਰ ਆਪਣੇ ਘਰ ਲੈ ਗਿਆ ਤਾਂ ਗੁਰੂ ਨਾਨਕ ਜੀ

ਮੋਦੀਖਾਨੇ ਜਾਇ ਕਰ ਲੱਗੇ ਕੰਮ ਚਲਾਵਣੇ। ਬਾਬਾ ਨਾਨਕ ਗੱਦੀ ਪਰ ਤੱਕੜੀ ਪਕੜ ਕਰ ਬੈਠੇ ਜੋ ਕੋਈ ਕੁਛ ਆਇ ਮੰਗੇ ਸੋ ਬਾਬਾ ਜੀ ਦੇਂਦਾ ਜਾਵੇ ਅਤੇ ਬਾਲਾ ਲਿਆ ਕੇ ਪਕੜਾਵੇ ਤਾਂ ਬਾਬਾ ਜੀ ਤੋਲ ਕਰ ਦੇਂਦਾ ਜਾਵੇ ਜੋ ਚਾਲੀ ਕਦੀਮ ਦੀ ਆਹੀ ਸੋਈ ਬਾਬੇ ਦੀ ਰਹੀ ਲੋਕ ਦੇਖ ਕਰ ਇਹੋ ਆਖਣ ਭਾਈ ਮੋਦੀਖਾਨਾ ਨਵਾਬ ਕਰਦਾ ਹੈ ਦੌਲਤ ਨਵਾਬ ਦੀ ਲੁਟਾਂਵਦਾ ਹੈ ਤੇ ਨਵਾਬ ਨੂੰ ਜਾਇਕੇ ਆਖਣ ਤੇਰਾ ਮੋਦੀ ਬਹੁਤ ਫਕੀਰਾਂ ਨੂੰ ਲੁਟਾਂਵਦਾ ਹੈ ਕੋਈ ਆਖਣ ਇਸਦੇ ਪਾਸ ਪਾਰਸ ਹੈ ਪੁੰਨ ਜੋ ਵਸਤ ਹੈ ਸੋਈ ਉਸ ਪੁੰਨ ਦੀ ਦੇਹੀ ਧਾਰ ਬੈਠਾ ਹੈ ਐਸੀ ਬਾਤਾਂ ਸੁਣ ਕੇ ਕਾਲੂ ਕਿਆ ਆਹਾ ਮੂਲਾ ਇਸ ਥੀਂ ਭੀ ਵਧੀਕ ਮਿਲਿਆ ਕੋਈ ਕਾਲ ਬੇਬੇ ਨਾਨਕੀ ਜੀ ਦੇ ਘਰ ਵਿੱਚ ਰਹੇ ਫੇਰ ਬਾਬਾ ਜੀ ਨੇ ਆਪਣੇ ਘਰ ਵਾਸਤੇ ਸਭ ਵਸਤੂ ਜੋ ਘਰ ਲੋੜੀਦੀ ਆਹੀ ਮੰਗਾਇ ਰਖੀ ਬਸਤਰ ਭੂਖਣ ਨਿਤ ਨਵੀਨ ਬਣਾਇਕੇ ਘਰ ਮੇਂ ਦੇਵਣ ਹੋਰ ਸਰਬ ਪ੍ਰਕਾਰ ਦੇ ਸੁਖ ਤਿਆਰ ਕਰਕੇ ਦੇਂਦੇ ਰਹਿਣ ਅਤੇ ਕਬੀਲੇ ਨਾਲ ਮੋਹ ਥੋੜ੍ਹਾ ਕਰਨ ਇਸ ਵਾਸਤੇ ਸੁਲੱਖਣੀ ਜੀ ਜਦੋਂ ਬੇਬੇ ਨਾਨਕੀ ਜੀ ਪਾਸ ਜਾਵੇ ਤਾਂ ਗੁੱਸੇ ਰਹੇ ਬੇਬੇ ਭੀ ਛੋਟੀ ਭਰਜਾਈ ਜਾਣਕੇ ਬਹੁਤ ਭਾਰੀ ਖੁਸ਼ਾਮਦ ਕਰਦੀ ਰਹੇ ਮਾਤਾ ਚੋਣੀ ਮੂਲੇ ਦੀ ਧੀ ਇਸ ਵਾਸਤੇ ਸੁਲੱਖਣੀ ਭੀ ਚੋਣੀ ਭੀ ਨਾਮ ਆਖਦੇ ਹਨ ਬੇਬੇ ਨਾਨਕੀ ਨਾਲ ਚੋਣੀ ਛਿੱਥੀ ਹੁੰਦੀ ਰਹੇ ਅਤੇ ਗੁਰੂ ਜੀ ਦੀ ਖੁਸ਼ੀ ਆਵੇ ਤਾਂ ਆਵਣ ਜੇ ਦਿਲ ਨਾ ਕਰੇ ਤਾਂ ਨਾ ਆਵਣ ਆਪਣੇ ਘਰ ਕਈ ਕਈ ਦਿਨ ਗੁਜਰ ਜਾਵਨ ਘਰ ਵੜਿਆਂ ਤੇ ਮਹਾਰਾਜ ਦਾ ਸਹੁਰਾ ਜਦ ਧੀ ਨੂੰ ਮਿਲਣ ਆਵੇ ਤਾਂ ਅੱਗੋਂ ਮਾਤਾ ਚੋਣੀ ਆਖੇ ਤੁਸਾਂ ਮੈਨੂੰ ਕਿੱਥੇ ਦਿੱਤਾ ਹੈ ਉਹ ਘਰ ਨਹੀਂ ਆਂਵਦਾ ਮੇਰੇ ਨਾਲ ਨਹੀਂ ਬੋਲਦਾ ਤਾਂ ਮੂਲਾ ਜੈਰਾਮ ਪਾਸ ਆਇ ਕਰ ਵੱਡਾ ਗੁੱਸਾ ਕਰਕੇ ਉੱਚੀ ਬੋਲੇ ਕਹੇ ਤੁਸਾਂ ਮੇਰੀ ਬੇਟੀ ਨੂੰ ਥਾਂਇ ਬੋੜਿਆ ਹੈ ਤਾਂ ਨਾਨਕ ਜੀ ਨੂੰ ਆਖੇ ਅਵੇ ਤੂੰ ਕੀ ਕਰਦਾ ਹੈਂ? ਗੁਰੂ ਨਾਨਕ ਜੀ ਬੋਲੇ ਨਹੀਂ ਅਤੇ ਉਹ ਝਖ ਝਖ ਕੇ ਉੱਠ ਜਾਵਣ ਮੂਲਾ ਅਤੇ ਮੂਲੇ ਦੇ ਘਰ ਦੀ ਚੰਦੋਰਾਣੀ ਮਹੀਨੇ ਦੋ ਮਹੀਨੇ ਆਇ ਕਰ ਝੱਲ ਕਰ ਜਾਵਣ ਤਾਂ ਇਕ ਦਿਨ ਚੰਦੋਰਾਣੀ ਬੇਬੇ ਨਾਨਕੀ ਜੀ ਪਾਸ ਆਇ ਕਰ ਨਾਨਕੀ ਨਾਲ ਲੜਨ ਲੱਗੀ ਕਿਉਂ ਅਜੇਹੀਆਂ ਹਕੂਮਤਾਂ ਕਰਨ ਲੱਗੇ ਹੋ ਤੁਸਾਨੂੰ ਪ੍ਰਮੇਸ਼ਰ ਦਾ ਭਉ ਨਹੀਂ ਅਤੇ ਭਰਾਉ ਨੂੰ ਇਹ ਨਹੀਂ ਸਮਝਾਂਵਦੀ ਤੇ ਭਰਜਾਈ ਨੂੰ ਨਾਹੀਏ ਕਰ ਗਿਣਦੀ ਅਤੇ ਨਾ ਭਣਵੱਈਆ ਸਾਲੇ ਨੂੰ ਸਮਝਾਂਦਾ ਹੈ ਤੁਹਾਡੇ ਜੀ ਵਿੱਚ ਕਿਆ ਆਇਆ ਹੈ ਸੋ ਤੁਸੀਂ ਆਖੋ ਬੇਬੇ ਨਾਨਕੀ ਨੇ ਆਖਿਆ ਸੁਣ ਮਾਸੀ ਜੋ ਭਰਾਉ ਨੂੰ

ਸਮਝਾਵਾਂ ਸੋ ਕਿਆ ਸਮਝਾਵਾਂ ਭਿਰਾਉ ਮੇਰਾ ਚੋਰੀ ਨਹੀਂ ਕਰਦਾ ਜੁਆਰੀਆ ਨਹੀਂ ਯਾਰੀ ਨਹੀਂ ਕਰਦਾ ਹੋਰ ਕੋਈ ਬੁਰਾ ਕੰਮ ਤਾਂ ਨਹੀਂ ਕਰਦਾ ਕਿਸ ਕੰਮ ਥੀਂ ਉਸਨੂੰ ਸਮਝਾਵਾਂ ਤੇ ਆਪਣੀ ਕਮਾਈ ਵਿੱਚੋਂ ਨੰਗੇ ਭੁੱਖੇ ਨੂੰ ਵੰਡ ਖਾਂਦਾ ਹੈ ਦਾਨ ਪੁੰਨ ਕਰਦਾ ਹੈ ਸੋ ਇਨ੍ਹਾਂ ਕੰਮਾਂ ਥੀਂ ਵਰਜਣਾ ਭਲਾ ਨਾਹੀਂ ਅਤੇ ਮਾਸੀ ਜੀ ਤੁਸੀਂ ਉਲ੍ਹਾਮੇ ਤਦ ਦੇਵਹੁ ਜੇ ਤੁਸਾਡੀ ਧੀ ਨੰਗੀ ਭੁਖੀ ਰਹਿੰਦੀ ਹੋਵੇ ਕੱਪੜਾ ਗਹਿਣਾ ਅਤੇ ਚੰਗਾ ਖਾਵਣਾ ਸੋ ਨਿਤ ਨਵਾਂ ਤੇਰੀ ਬੇਟੀ ਨੂੰ ਬਣਦਾ ਰਹਿੰਦਾ ਹੈ ਚੰਗਿਆਂ ਭਲਿਆਂ ਖਾਂਦਿਆਂ ਪੀਂਦਿਆਂ ਅਸਾਨੂੰ ਖੁਆਰ ਕਰੋ ਤਾਂ ਤੁਸੀਂ ਜਾਣੋ ਅਸਾਡਾ ਮੂੰਹ ਸੁਆਦ ਨਹੀਂ ਦੇਂਦਾ ਜੋ ਇਸ ਮੂੰਹ ਅਸੀਂ ਤੁਸਾਨੂੰ ਕੁਛ ਆਖੀਏ ਗਹਿਣੇ ਦੀ ਜਗਾ ਗਹਿਣਾ ਅਤੇ ਰੋਟੀ ਕੱਪੜੇ ਦੀ ਕੁਛ ਪ੍ਰਵਾਹ ਨਹੀਂ ਅਤੇ ਮੈਂ ਅਸਤ ਅਸਤ ਪਈ ਕਰਦੀ ਹਾਂ ਭਾਬੀ ਬਿਨਾਂ ਮੈਂ ਹੋਰ ਇਸ ਨੂੰ ਮੂੰਹੋਂ ਕਦੀ ਸੱਦਿਆ ਨਹੀਂ ਅਤੇ ਅਸਾਨੂੰ ਤੇ ਖੱਤਰੀ ਦੇ ਪੁੱਤਰ ਨੂੰ ਅਨ ਹੱਕ ਬੇਨ ਹੱਕ ਖਵਾਰ ਕਰੋ ਤਾਂ ਸਾਡਾ ਕਿਹਾ ਵੱਸ ਹੈ ਅੱਗੇ ਤੁਸੀਂ ਜਾਣੋ ਤੁਹਾਡੀ ਖੁਸ਼ੀ ਅਸੀਂ ਤਾਂ ਤੁਹਾਨੂੰ ਕੁਛ ਨਹੀਂ ਆਖਦੇ ਇਤਨੀਆਂ ਬਾਤਾਂ ਸੁਣ ਕਰ ਚੰਦੋਰਾਣੀ ਚੁੱਪ ਕਰਕੇ ਸ਼ਰਮਿੰਦੀ ਹੋਇ ਕੇ ਉੱਠ ਗਈ ਤਾਂ ਚੰਦੋਰਾਣੀ ਧੀ ਪਾਸ ਆਈ ਆਇਕੇ ਆਖਿਓਸੁ ਸੁਣ ਬੇਟੀ ਸੁਲੱਖਣੀ ਤੇਰੀ ਨਿਨਾਣ ਨੇ ਤਾਂ ਮੈਨੂੰ ਹੱਥੋਂ ਸ਼ਰਮਿੰਦਿਆਂ ਕਰ ਛਡਿਆ ਅਤੇ ਮੈਨੂੰ ਜਵਾਬ ਕੋਈ ਵੀ ਨਹੀਂ ਆਇਆ ਅਤੇ ਸੁਣ ਬੇਟੀ ਸੁਲੱਖਣੀ ਤੂੰ ਕੁਛ ਨਿਵ ਚਲਿਆ ਕਰ ਤਾਂ ਅੱਗੇ ਤੇ ਸੁਲੱਖਣੀ ਆਖਿਆ ਅੰਮਾਂ ਜੀ ਮੈਂ ਕੁਛ ਨੰਗੀ ਭੁੱਖੀ ਤਾਂ ਨਹੀਂ ਰਹਿੰਦੀ ਅਤੇ ਖਾਣ ਪੀਣ ਨੂੰ ਤਾਂ ਸਭ ਕੁਝ ਹੈ ਅਤੇ ਗਹਿਣੇ ਕੱਪੜੇ ਵੀ ਬਹੁਤ ਹਨ ਤਾਂ ਚੰਦੋ ਆਖਿਆ ਬੇਟੀ ਖਾਣ ਪੀਣ ਨੂੰ ਸਭੋ ਕੁਝ ਹੈ ਤਾਂ ਉਸ ਖੱਤ੍ਰੀ ਦੇ ਪੁੱਤਰ ਨੂੰ ਕਿਉਂ ਖਵਾਰ ਕਰਦੀ ਹੈਂ ਤਾਂ ਅੱਗੋਂ ਮਾਤਾ ਚੋਣੀ ਕਿਹਾ ਅੰਮਾ ਜੀ ਮੈਂ ਕਿਆ ਕਰਾਂ ਮੈਨੂੰ ਮੂੰਹ ਨਹੀਂ ਲਾਂਵਦਾ ਅਤੇ ਸਿੱਧੇ ਮੂੰਹ ਬੋਲਦਾ ਭੀ ਨਹੀਂ ਅਰ ਮੈਂ ਕਿਸ ਅੱਗੇ ਆਖਾਂ ਇਤਨਾ ਸੁਣ ਕਰ ਚੰਦੋਰਾਣੀ ਬੇਬੇ ਨਾਨਕੀ ਪਾਸ ਫੇਰ ਆਈ ਅਤੇ ਆਇ ਕਰ ਆਖਣ ਲੱਗੀ ਸੁਣ ਬੀਬੀ! ਤੇਰੀ ਭਰਜਾਈ ਕਹਿੰਦੀ ਹੈ ਸੁਣੋ ਅੰਮਾਂ ਮੈਂ ਕੁਝ ਨੰਗੀ ਭੁਖੀ ਨਹੀਂ ਰਹਿੰਦੀ ਗਹਿਣੇ ਕੱਪੜੇ ਬਹੁਤ ਹਨ ਪਰ ਮੇਰੇ ਨਾਲ ਸਿਧੇ ਮੂੰਹ ਬੋਲਦਾ ਨਹੀਂ ਪਹਿਲੇ ਤਾਂ ਘਰ ਆਵਣਾ ਹੀ ਮੁਸ਼ਕਲ ਜੇ ਆਇਆ ਮਹੀਨੇ ਦੋ ਮਹੀਨੇ ਪਿਛੋਂ ਤਾਂ ਬੋਲਦਾ ਨਹੀਂ। ਬੇਬੇ ਨਾਨਕੀ ਆਖਿਆ ਸੁਣੋ ਮਾਸੀ ਜੀ ਭਾਬੀ ਦੀ ਤਬਹ ਭੀ ਬੁਰੀ ਕਰੜੀ ਹੈ ਕਈ ਵਾਰ ਸੱਦ ਘਲਦੀ ਹਾਂ ਤਾਂ ਆਂਵਦੀ ਨਹੀਂ ਜੇ ਕਦੀ ਆਂਵਦੀ ਹੈ ਤਾਂ ਕੇਹੀ ਆਂਵਦੀ ਹੈ ਜੋ ਲੋਹੇ ਲਾਖੀ

ਹੋਇਕੇ ਆਂਵਦੀ ਹੈ ਤਾਂ ਮੈਂ ਇਹ ਜੀ ਵਿੱਚ ਆਖਦੀ ਹਾਂ ਜੋ ਇਹ ਛੋਟੀ ਭਰਜਾਈ ਹੈ ਜਿਸ ਤਰ੍ਹਾਂ ਏਹ ਰਾਜ਼ੀ ਰਹੇ ਓਸ ਤਰ੍ਹਾਂ ਹੀ ਸਹੀ ਕਿਉਂ ਜੋ ਅਸਾਂ ਗੋਦੀ ਪਾਇ ਆਂਦੀ ਹੈ ਅਤੇ ਖੱਤਰੀਆਂ ਦੀ ਧੀ ਭੁਲਾ ਇਹ ਆਪ ਹੀ ਸਿਆਣੀ ਹੋਇ ਜਾਏਗੀ ਇਹ ਸਮਝ ਕੇ ਮੈਂ ਅਸਤ ਅਸਤ ਭਾਬੀ ਜੀ ਭਾਬੀ ਜੀ ਪਈ ਆਖਦੀ ਹਾਂ ਮੂੰਹ ਵਲ ਦੇਖਦੀ ਰਹਿੰਦੀ ਹਾਂ ਇਸ ਦਾ ਸੁਭਾਉ ਡਾਢਾ ਹੈ ਇਹ ਗੱਲ ਸੁਣਕੇ ਚੰਦੋਰਾਣੀ ਨੇ ਆਖਿਆ ਹੇ ਬੱਚੀ ਨਾਨਕੀ ! ਘਰ ਵਿੱਚ ਕਮੀ ਤਾਂ ਕਿਸੇ ਗੱਲ ਦੀ ਨਹੀਂ ਪਰੰਤੂ ਆਪ ਸਿਆਣੀ ਹੈਂ ਤ੍ਰੀਮਤ ਨੂੰ ਦਿਲਾਸਾ ਬਹੁਤ ਲੋੜੀਦਾ ਹੈ ਬੇਬੇ ਨਾਨਕੀ ਕਿਹਾ ਭਲਾ ਮਾਸੀ ਜੀ ਤੂੰ ਭੀ ਸੱਚੀ ਹੈਂ ਪ੍ਰਮੇਸ਼ਰ ਭਲੀ ਕਰਸੀ ਪਰ ਤੂੰ ਭੀ ਧੀ ਦਾ ਦਿਲਾਸਾ ਹੀ ਕਰ ਅਤੇ ਸਮਝਾਉ ਭੀ ਇਸਦਾ ਸੁਭਾਉ ਐਸਾ ਸਖਤ ਨਾ ਲੋੜੀਏ ਘਰ ਆਏ ਮਰਦ ਨੂੰ ਹੱਸ ਕਰ ਬਾਤ ਨਹੀਂ ਕਰੀਦੀ ਤਾਂ ਮਰਦ ਦਾ ਚਿੱਤ ਖੁਸ਼ ਨਹੀਂ ਹੁੰਦਾ ਅਰ ਮਾਸੀ ਜੀ ਤੂੰ ਜਾਣਦੀ ਹੋਵੇਂਗੀ ਜੋ ਇਹ ਭਿਰਾਉ ਦੀ ਰੱਖਣੀ ਕਰਦੀ ਹੋਵੇਗੀ ਪਰ ਮੈਂ ਤਾਂ ਨਾਨਕ ਜੀ ਨੂੰ ਪ੍ਰਮੇਸ਼ਰ ਹੀ ਕਰ ਜਾਣਦੀ ਹਾਂ ਤੂੰ ਸੱਤ ਪ੍ਰਤੀਤ ਕਰ ਇਸ ਗੱਲ ਵਿੱਚ ਫੇਰ ਕੋਈ ਨਹੀਂ ਪਰ ਭਲਾ ਮਾਸੀ ਜੀ ਹੁਣ ਤਾਂ ਤੁਸੀਂ ਜਾਓ ਅਤੇ ਪਰਮੇਸ਼ਰ ਭਾਵੇਗਾ ਤਾਂ ਮੈਂ ਭਾਬੀ ਨੂੰ ਦਿਲਾਸਾ ਦਿਵਾਵਾਂਗੀ। ਚੰਦੋਰਾਣੀ ਆਪਣੇ ਘਰ ਨੂੰ ਗਈ ਤਾਂ ਇਕ ਦਿਨ ਗੁਰੂ ਨਾਨਕ ਜੀ ਜੈਰਾਮ ਨੂੰ ਮਿਲਣ ਗਏ ਤੇ ਬੇਬੇ ਨਾਨਕੀ ਨੂੰ ਆਇ ਮਿਲੇ ਤਾਂ ਬੇਬੇ ਨਾਨਕੀ ਅੱਗੋਂ ਉੱਠ ਖੜੋਤੀ ਵੱਡਾ ਆਦਰ ਕੀਤਾ ਅਤੇ ਬੇਬੇ ਜੀ ਨੇ ਕਿਹਾ ਭਾਈ ਜੀ ਅੱਜ ਮੇਰੇ ਉੱਪਰ ਪਰਮੇਸ਼ਰ ਬਹੁਤ ਹੀ ਮਿਹਰਬਾਨ ਹੋਇਆ ਹੈ ਜੋ ਤੁਸਾਂ ਮੈਨੂੰ ਦਰਸ਼ਨ ਦਿੱਤਾ ਹੈ ਤਾਂ ਗੁਰੂ ਜੀ ਕਿਹਾ ਬੇਬੇ ਜੀ ਮੈਂ ਤੁਹਾਡਾ ਗੁਲਾਮ ਹਾਂ ਤਾਂ ਬੇਬੇ ਨਾਨਕੀ ਆਖਿਆ ਭਾਈ ਜੀ ਇਹ ਗੱਲ ਤੂੰ ਮੇਰੇ ਤਾਈਂ ਮਤ ਆਖਿਆ ਕਰੋ ਜੀ ਤਾਂ ਗੁਰੂ ਨਾਨਕ ਜੀ ਨੇ ਕਿਹਾ ਬੇਬੇ ਜੀ ਤੂੰ ਵੱਡੀ ਹੈਂ ਬੇਬੇ ਨਾਨਕੀ ਕਿਹਾ ਭਾਈ ਜੀ ਦਿਨਾਂ ਵਿੱਚ ਤਾਂ ਵੱਡੀ ਹਾਂ ਪਰ ਜੀ ਕਰਮਾਂ ਵਿੱਚ ਤਾਂ ਵੱਡੀ ਨਾਹੀਂ ਅਰ ਭਾਈ ਵੱਡਾ ਸੋਈ ਹੈ ਜੋ ਕਰਮਾਂ ਵਿੱਚ ਵੱਡਾ ਹੋਵ�ੇ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਜੀ ! ਇਹ ਬਾਤ ਪ੍ਰਮੇਸ਼ਰ ਨੇ ਤੁਧ ਨੂੰ ਬੁਝਾਈ ਹੈ ਅਰ ਪ੍ਰਮੇਸ਼ਰ ਤੇਰੇ ਉੱਪਰ ਮੇਹਰਵਾਨ ਹੈ ਤਾਂ ਬੇਬੇ ਨਾਨਕੀ ਕਿਹਾ ਸੁਣੋ ਭਾਈ ਪ੍ਰਮੇਸ਼ਰ ਮੇਰੇ ਉੱਪਰ ਮਿਹਰਬਾਨ ਤਾਂ ਜਾਣਾਂਗੀ ਜੇ ਤੂੰ ਮੇਰਾ ਆਖਿਆ ਮੰਨੇ ਤਾਂ ਗੁਰੂ ਨਾਨਕ ਜੀ ਖੁਸ਼ੀ ਹੋਇਕੇ ਕਿਹਾ ਆਖੋ ਬੇਬੇ ਜੀ ਜੋ ਕੁਛ ਤੂੰ ਆਖੇਂਗੀ ਸੋ ਮੈਂ ਮੰਨਾਂਗਾ ਤੂੰ ਮੇਰੀ ਵੱਡੀ ਭੈਣ ਹੈਂ ਅਤੇ ਤੇਰਾ ਪਿਛਲੇ ਜਨਮ ਵਿੱਚ ਭੀ ਭੈਣ ਭਰਾਉ ਦਾ ਸੰਬੰਧ ਹੁੰਦਾ ਹੀ ਆਇਆ ਹੈ ਅਰ ਤੂੰ ਹਮਾਰੀ ਬਹੁਤ

ਸੇਵਾ ਕੀਤੀ ਆਹੀ ਸੋ ਤੇਰਾ ਭਾਰ ਅਸਾਡੇ ਸਿਰ ਉੱਤੇ ਹੈ ਅਰ ਜੋ ਤੂੰ ਆਖੇਂਗੀ ਸੋਈ ਮੰਨਾਂਗਾ ਤਾਂ ਬੇਬੇ ਨਾਨਕੀ ਨੇ ਕਿਹਾ ਭਾਈ ਅਸੀਂ ਬਹੁਤ ਸ਼ਰਮਿੰਦੇ ਹੁੰਦੇ ਆਹੇ ਜੋ ਤੂੰ ਭਾਬੀ ਨੂੰ ਦਿਲਾਸਾ ਨਹੀਂ ਦੇਂਦਾ ਅਤੇ ਤ੍ਰੀਮਤਾਂ ਨੂੰ ਦਿਲਾਸਾ ਨਹੀਂ ਹੁੰਦਾ ਤਾਂ ਬਹੁਤ ਸ਼ਰਮਿੰਦਿਆਂ ਹੋਵੀਦਾ ਹੈ ਅਰ ਤੂੰ ਤਾਂ ਸਾਧ ਹੈਂ ਸੋ ਤੂੰ ਆਪਣੇ ਜੀਅ ਵਿਚਾਰ ਕਰ ਦੇਖ ਤਾਂ ਗੁਰੂ ਨਾਨਕ ਜੀ ਕਿਹਾ ਬੇਬੇ ਜੀ ਕਿਸੇ ਗੱਲੋਂ ਵਿਰਵੀ ਰਹਿੰਦੀ ਹੈ ? ਤਾਂ ਬੇਬੇ ਨਾਨਕੀ ਜੀ ਆਖਿਆ ਜੋ ਭਾਈ ਜੀ ਵਿਰਵੀ ਕਿਉਂ ਰਹੇ ਜੋ ਸਭ ਪਰਮੇਸ਼ਰ ਦਾ ਦਿੱਤਾ ਹੋਇਆ ਹਾਜ਼ਰ ਹੈ ਪਰ ਇਕ ਮੂੰਹ ਦਾ ਦਿਲਾਸਾ ਸਭਨਾਂ ਗੱਲਾਂ ਤੋਂ ਤ੍ਰੀਮਤਾਂ ਦੀ ਜ਼ਾਤ ਵਿੱਚ ਵੱਡਾ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਨੇ ਆਖਿਆ ਸੁਣ ਬੇਬੇ ਜੀ! ਤੂੰ ਇਸ ਗੱਲ ਦਾ ਮਨ ਤੇ ਸੰਤੋਖ ਕਰ ਅਤੇ ਜੋ ਕੁਛ ਤੂੰ ਆਖੇਂਗੀ ਸੋਈ ਮੈਂ ਕਰਾਂਗਾ ਹੁਣ ਤੂੰ ਇਹ ਗੱਲ ਛਡ ਦੇ ਅਤੇ ਕਾਈ ਹੋਰ ਗੱਲ ਕਰ ਤਾਂ ਬੇਬੇ ਨਾਨਕੀ ਜੀ ਆਖਿਆ ਸੁਣੋ ਭਾਈ ਜੀ ਮੇਰੇ ਮਨ ਤਾਂ ਇਹ ਗੱਲ ਹੈ ਜੋ ਤੇਰੀ ਔਲਾਦ ਦੇਖਾਂ ਅਤੇ ਆਪਣੇ ਕੁੱਛੜ ਖਿਡਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਭਲਾ ਬੇਬੇ ਜੀ ਜੋ ਕੁਛ ਤੂੰ ਮੰਗਦੀ ਹੈਂ ਸੋ ਭੀ ਹੋਇ ਰਹਿਸੀ ਤਾਂ ਇਹ ਬਾਤ ਆਖ ਕਰ ਗੁਰੂ ਨਾਨਕ ਜੀ ਚੱਲਦੇ ਰਹੇ ਅਤੇ ਫੇਰ ਗੁਰੂ ਨਾਨਕ ਜੀ ਆਪ ਭੀ ਲੱਗੇ ਘਰ ਵਿੱਚ ਵਾਸ ਕਰਨ॥ ੧੯॥

## ਅੱਗੇ ਸਾਖੀ ਹੋਰ ਚੱਲੀ

ਨਾਨਕ ਬੇਦੀ ਸੁਲਤਾਨਪੁਰ ਦੌਲਤਖਾਨੇ ਦਾ ਮੋਦੀ ਆਹਾ ਸੁਲਤਾਨਪੁਰ ਵਿੱਚ ਮੋਦੀਖਾਨਾ ਕਮਾਂਵਦਾ ਆਹਾ ਜਾਂ ਵਰ੍ਹਿਆਂ ਬਾਈਆਂ ਦਾ ਨਾਨਕ ਹੋਇਆ ਤਾਂ ਨਾਨਕ ਦੇ ਘਰ ਇਕ ਪੁੱਤਰ ਹੋਇਆ ਨਾਉਂ ਸਿਰੀ ਚੰਦ ਰਖਿਆ ਜਾਂ ਸਿਰੀ ਚੰਦ ਸਾਲਾਂ ਸਾਢਿਆਂ ਚੌਹਾਂ ਦਾ ਹੋਇਆ ਤਾਂ ਲੱਖਮੀ ਦਾਸ ਪੇਟ ਸੀ ਬਾਬਾ ਨਾਨਕ ਜੀ ਨਿਤਪ੍ਰਤਿ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਨ ਜਾਵੇ ਇਕ ਦਿਨ ਟੁਭੀ ਮਾਰੀ ਵਿੱਚ ਗੁੰਮ ਹੋ ਗਿਆ ਤਾਂ ਮੋਦੀਖਾਨੇ ਸਰਕਾਰ ਵਿੱਚ ਡੰਡ ਪੈ ਗਈ ਜੋ ਨਾਨਕ ਬੇਦੀ ਗੁੰਮ ਹੋ ਗਿਆ ਕੋਈ ਕਹੇ ਸਰਕਾਰ ਦੇ ਪੈਸੇ ਖੋਇ ਗਿਆ ਫਕੀਰਾਂ ਨੂੰ ਖਵਾਂਦਾ ਸੀ ਏਹ ਡੰਡ ਹੋਈ ਰਹੀ ਤਾਂ ਤੀਜੇ ਦਿਨ ਨਾਨਕ ਬਾਹਰ ਨਿਕਲਿਆ ਸ਼ੋਰ ਪਿਆ ਜੋ ਨਾਨਕ ਬੇਦੀ ਨੂੰ ਭੂਤਨਾ ਲੱਗਾ ਖਪਤੀ ਹੋਇਆ ਤਾਂ ਦੌਲਤਖਾਨ ਲੋਦੀ ਜੈਰਾਮ ਨੂੰ ਪਕੜ ਮੰਗਾਇਆ ਪੈਸਿਆਂ ਕਾ ਜਵਾਬ ਤੂੰ ਕਰੀਂ ਜੈਰਾਮ ਨਾਨਕ ਪਾਸ ਆਇਆ ਆਖਿਓਸੁ ਦੌਲਤਖਾਨ ਟਕਿਆਂ ਦਾ ਹਿਸਾਬ

ਮੰਗਦਾ ਹੈ ਚਲਕੇ ਹਿਸਾਬ ਕਰ ਨਾਨਕ ਉੱਠ ਕਰ ਨਾਲ ਹੋਇਆ ਜਾਇ ਹਿਸਾਬ ਦਿੱਤਾ ਸੁ ਸੱਤ ਸੌ ਸੱਠ ਰੁਪਏ ਨਾਨਕ ਦੇ ਵਾਧਾ ਨਿਕਲੇ ਖਬਰ ਦੌਲਤਖਾਨ ਨੂੰ ਹੋਈ ਤਾਂ ਦੌਲਤਖਾਨ ਕਿਹਾ ਤੂੰ ਮੋਦੀਖਾਨੇ ਬੈਠ ਆਪਣਾ ਹਿਸਾਬ ਜੋ ਕੁਛ ਆਵੇ ਸੋ ਲੈ ਅੱਗੇ ਮੋਦੀਖਾਨੇ ਦਾ ਕੰਮ ਚਲਾਇ ਤਾਂ ਨਾਨਕ ਜੀ ਕਿਹਾ ਖਾਨ ਜੀ ਇਹ ਪੈਸੇ ਮੇਰੇ ਨਾਹੀਂ ਇਹ ਪੈਸੇ ਖੁਦਾਇ ਕੇ ਹੈਂ ਇਹ ਪੈਸੇ ਫੇਰ ਫਕੀਰਾਂ ਕੋ ਖੁਲਾਵੋ ਨਾਨਕ ਫਕੀਰ ਹੋਇਆ ਘਰ ਨਾ ਵੜਿਆ ਮੂਲਾ ਨਾਨਕ ਦਾ ਸਹੁਰਾ ਜਲਕੇ ਅੰਗਾਰ ਹੋ ਗਿਆ ਮੂਲਾ ਸ਼ਾਮੇ ਪੰਡਤ ਦਾ ਸੇਵਕ ਆਹਾ ਤਾਂ ਸ਼ਾਮੇ ਪੰਡਤ ਪਾਸ ਜਾਇ ਰੁੰਨਾ ਦੇਖੋ ਜੀ ਨਾਨਕ ਨਾ ਕਿਛ ਕਿਰਤ ਕਰਦਾ ਹੈ ਨਾ ਕਿਸੇ ਵੱਲ ਨਿਕਲਦਾ ਹੈ ਮੈਂ ਬਹੁਤ ਦੁਖੀ ਹੋਇਆ ਹਾਂ ਸ਼ਾਮੇ ਪੰਡਤ ਕਿਹਾ ਚੱਲ ਦਿਖਾ ਮੂਲਾ ਨਾਨਕ ਕਿੱਥੇ ਹੈ ਮੂਲੇ ਕਿਹਾ ਉਹ ਗੋਰਾਂ ਵਿੱਚ ਬੈਠਾ ਰਹਿੰਦਾ ਹੈ ਤਾਂ ਮੂਲਾ ਸ਼ਾਮਾ ਦੋਵੇਂ ਨਾਨਕ ਪਾਸ ਆਏ ਨਾਨਕ ਗੋਰਾਂ ਵਿੱਚ ਬੈਠਾ ਆਹਾ ਤਾਂ ਸ਼ਾਮੇ ਪੰਡਤ ਕਿਹਾ ਨਾਨਕ ਇਹ ਕਿਆ ਸਾਂਗ ਬਣਾਇਆ ਹਈ ਕਿਆ ਕੱਚੀਆਂ ਗੱਲਾਂ ਕਰਦਾ ਹੈਂ ਚੱਲ ਕਿਛ ਕਿਰਤ ਕਰ। ਬਸੰਤ ਦੀ ਰੁੱਤ ਆਹੀ ਬਾਬੇ ਨਾਨਕ ਨੂੰ ਸ਼ਬਦ ਪ੍ਰਾਪਤ ਹੋਇਆ—

*ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥*
*ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ॥ ੧॥*
*ਸੁਆਮੀ ਪੰਡਿਤਾ ਤੁਮ੍ਹ ਦੇਹੁ ਮਤੀ॥*
*ਕਿਨ ਬਿਧਿ ਪਾਵਉ ਪ੍ਰਾਨਪਤੀ॥ ੧॥ ਰਹਾਉ॥*

ਤਿਸਦਾ ਪਰਮਾਰਥ—ਕਾਇਆ ਕੱਚੀ ਨਗਰੀ ਹੈ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਪੰਜੇ ਦੁਸ਼ਟ ਹਨ ਦੁਇ ਮਾਈ ਅਖੀਂ ਹਨ ਦੁਇ ਬਾਪ ਸ੍ਰਵਨ ਹਨ ਤਾਂ ਫਿਰ ਮੂਲਾ ਸਹੁਰਾ ਬੋਲਿਆ ਜੋ ਇਹ ਢਿੱਡ ਵਧਾਣ ਦੀ ਅੱਗ ਲੱਗੀ ਆਹੀਆ ਹੁਣੇ ਬੇਜਾਰ ਹੋਇ ਨਠੋਂ ਫਿਰ ਗੁਰੂ ਨਾਨਕ ਸ਼ਬਦ ਬੋਲਿਆ—

*ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ॥*
*ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥ ੨॥*

ਤਿਸਦਾ ਪਰਮਾਰਥ—ਅੰਤਰ ਅਗਨਿ ਜੋ ਹੈ ਸੋ ਤ੍ਰਿਸ਼ਨਾ ਹੈ ਬਨਾਸਪਤਿ ਜੋ ਹੈ ਸੋ ਪੁੱਤ ਧੀਆਂ ਹਨ ਅਰ ਜੋਰੂ ਤੇ ਧਨ ਰੁਜਗਾਰ ਕੁੜਮ ਕੁਟੰਬ ਸੋ ਗੁਰੂ ਸ਼ਾਮਾ ਪੰਡਤ ਤੁਸੀਂ ਹੋ ਚੰਦ ਸੂਰਜ ਦਾ ਚਾਂਦਨਾ ਹੈ ਨਾਭ ਕਮਲ ਵਿੱਚ ਓਹ ਚਾਂਦਨਾ ਹੈ ਤਾਂ ਜਾਗੇ ਜਾਂ ਗੁਰੂ

ਪੂਰਾ ਮਿਲੇ ਤਾਂ ਅੰਧਿਆਰਾ ਭਾਗੇ ਗਿਆਨ ਪ੍ਰਾਪਤ ਹੋਵੇ ਤਾਂ ਸ਼ਾਮਾ ਪੰਡਤ ਬੋਲਿਆ ਜੋ ਨਾਨਕ ਘਰ ਹੀ ਵਿੱਚ ਸਿਮਰ ਅਤੇ ਕਿਰਤ ਕਰ ਰਾਮ ਸਭਨਾਂ ਦੀ ਸਾਰ ਵਿੱਚ ਹੈ ਤਾਂ ਨਾਨਕ ਜੀ ਸ਼ਬਦ ਬੋਲਿਆ—

*ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ॥*
*ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ॥ ੩॥*

ਤਿਸਦਾ ਪਰਮਾਰਥ—ਰਾਮ ਸਭਨਾਂ ਦੀ ਸਾਰ ਵਿੱਚ ਹੈ ਪਰ ਕ੍ਰਿਪਾ ਤਿਸ ਉੱਪਰ ਹੈ ਜਿਸ ਨੂੰ ਖਿਮਾ ਤੇ ਧੀਰਜ ਬਖਸ਼ਿਆ ਹੈਸੁ ਤਾਂ ਫਿਰ ਮੂਲਾ ਬੋਲਿਆ ਜੀ ਇਹ ਤਾਂ ਸਿਰੜੀ ਹੋਇਆ ਹੈ ਕਿਸੇ ਦਾ ਕਹਿਣਾ ਨਹੀਂ ਮੰਨਦਾ ਤਾਂ ਨਾਨਕ ਜੀ ਬੋਲਿਆ—

*ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਹਾ ਹੀ ਸੇਤੀ ਵਾਸਾ॥*
*ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ॥ ੪॥ ੩॥੧੧॥*

ਤਿਸਕਾ ਪਰਮਾਰਥ—ਇਹ ਰਸਨਾ ਜੋ ਹੈ ਸੋ ਕਿਸੇ ਦੇ ਕਹੇ ਨਹੀਂ ਜਾਣੀਦੀ ਅਠੇ ਪਹਿਰ ਇਸੇ ਨਾਲ ਵਾਸਾ ਹੈ, ਖਿਨ ਤੋਲਾ ਖਿਨ ਮਾਸਾ ਹੈ, ਸ਼ਾਮਾ ਪੰਡਤ ਜੇ ਕਰਤਾਰ ਮਿਹਰਵਾਨ ਹੋਵੇ ਤਾਂ ਇਹ ਰਸਨਾਂ ਵਿਸ਼ਿਆਂ ਵੱਲੋਂ ਹਟੇ॥ ੧੭॥

## ਸਾਖੀ ਹੋਰ ਚੱਲੀ

ਤਾਂ ਮੂਲਾ ਚੋਣਾ ਨਵਾਬ ਪਾਸ ਜਾਇ ਫਰਿਆਦੀ ਹੂਆ ਨਵਾਬ ਦੌਲਤਖਾਨ ਨੇ ਕਿਆ ਅਰੇ ਯਾਰਖਾਨ ਇਹ ਕੌਣ ਹੋਤਾ ਹੈ ਫਰਿਆਦੀ ਕਿਸ ਊਪਰ ਹੈ ? ਮੂਲੇ ਕਿਹਾ ਜੀ ਮੈਂ ਨਾਨਕ ਮੋਦੀ ਦਾ ਸਹੁਰਾ ਹੋਂ ਅਰ ਨਾਨਕ ਪਰ ਫਰਿਆਦੀ ਹੋਂ। ਨਵਾਬ ਕਿਹਾ ਐ ਯਾਰਖਾਨ ਤਿਸ ਕੋ ਅੱਗੇ ਲੈ ਆਓ। ਯਾਰਖਾਨ ਮੂਲੇ ਨੂੰ ਨਜ਼ਦੀਕ ਲੈ ਗਿਆ। ਨਵਾਬ ਕਿਹਾ ਰੇ ਤੂੰ ਕਿਉਂ ਨਾਨਕ ਜੀ ਪਰ ਫਰਿਆਦੀ ਹੈਂ? ਮੂਲੇ ਅਰਜ਼ ਕੀਤੀ ਨਵਾਬ ਸਲਾਮਤ ਸੱਤ ਸੌ ਸੱਠ ਰੁਪਏ ਜੋ ਨਾਨਕ ਕੇ ਵਧੇ ਹੈਂ ਸੋ ਨਾਨਕ ਕੇ ਕਬੀਲੇ ਕੋ ਮਿਲੇਂ ਤਾਂ ਨਵਾਬ ਕਿਹਾ ਅਰੇ ਮੂਲਾ ਨਾਨਕ ਤਾਂ ਕਿਹਾ ਹੈ ਜੋ ਫਕੀਰਾਂ ਕੋ ਦੇਹੁ ਤਾਂ ਫਿਰ ਮੂਲੇ ਕਿਹਾ ਨਵਾਬ ਸਲਾਮਤ ਨਾਨਕ ਤਾਂ ਸਿਰੜੀ ਹੂਆ ਤਾਂ ਨਵਾਬ ਕਿਹਾ ਸੁਣ ਯਾਰਖਾਨ ਹੱਕ ਤੋ ਤਿਨ ਕਾ ਹੈ ਪਰ ਜੇ ਨਾਨਕ ਆਖੇ ਤਾਂ ਨਾਨਕ ਕੋ ਮੂਲਾ ਲੱਗਾ ਆਖਣ ਜੋ ਖੱਟ ਨਹੀਂ ਖਾਇਆ ਹੈ ਤਾਂ ਫਕੀਰਾਂ ਕਉ ਦੇਹ ਤਾਂ ਮੂਲੇ ਇਕ ਮੁੱਲਾਂ ਨੂੰ ਸਦ ਆਂਦਾ ਨਾਨਕ ਨੂੰ ਮੁੱਲਾਂ ਲੱਗਾ ਝਾੜਾ ਕਰਨੇ ਤਾਂ ਨਾਨਕ ਮਗਨ ਹੋ ਗਿਆ ਜਾਂ ਨਾਨਕ ਕੇ ਨੱਕ

ਵਿੱਚ ਪਲੀਤੇ ਸਾੜਕੇ ਲੱਗਾ ਦੇਵਣ ਨਾਨਕ ਬੋਲਿਆ:—

*ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥*
*ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥*

ਫਿਰ ਮੁੱਲਾਂ ਕਹਿਣ ਲੱਗਾ ਜੋ ਤੂੰ ਕੌਣ ਹੁੰਦਾ ਹੈਂ ਤੂੰ ਆਪਣਾ ਨਾਉਂ ਅਸਾਨੂੰ ਦਸ ਤਾਂ ਨਾਨਕ ਜੀ ਰਾਗੁ ਮਾਰੂ ਵਿੱਚ ਸ਼ਬਦ ਬੋਲਿਆ:—

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ॥ ੧॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥ ਹਉ ਹਰਿ ਬਿਨੁ ਅਵਰੁ ਨ ਜਾਨਾ॥ ੧॥ ਰਹਾਉ॥ ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥ ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥ ੨॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥ ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥ ੩॥ ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥ ੪ ॥ ੭ ॥*

ਤਾਂ ਮੁੱਲਾਂ ਨਵਾਬ ਪਾਸ ਜਾਇ ਕਿਹਾ ਨਵਾਬ ਸਲਾਮਤ ਨਾਨਕ ਖਪਤੀ ਤਾਂ ਨਹੀਂ ਹੂਆ ਉਹ ਤਾਂ ਕੋਈ ਔਲੀਆ ਹੈ ਉਹ ਖਬਰਦਾਰ ਹੈ ਨਵਾਬ ਕਿਹਾ ਜੈਰਾਮ ਕੋ ਬੁਲਾਵੋ ਤਾਂ ਜੈਰਾਮ ਨੂੰ ਨਵਾਬ ਬੁਲਾਇਆ ਤਾਂ ਜੈਰਾਮ ਆਇ ਕੇ ਸਲਾਮ ਕੀਤੋਸੁ ਤਾਂ ਨਵਾਬ ਕਿਹਾ ਆਖ ਜੈਰਾਮ ਕਿਆ ਕਰੀਏ ਮੈਂ ਤੋ ਨਾਨਕ ਕੇ ਪੈਸੇ ਰਖਣੇ ਨਹੀਂ ਨਾਨਕ ਕਿਹਾ ਜੋ ਫਕੀਰਾਂ ਕੋ ਖੁਲਾਵੇ ਅਰ ਉਸਕਾ ਸੁਸਰਾ ਉਸ ਪਰ ਫਰਿਆਦੀ ਹੈ ਹਮ ਨੇ ਜਾਣਿਆਂ ਥਾ ਜੋ ਨਾਨਕ ਖਪਤੀ ਹੂਆ ਹੈ ਪਰ ਮੂੱਲਾਂ ਨੇ ਕਿਹਾ ਜੋ ਉਹ ਖਬਰਦਾਰ ਹੈ ਕਹੁ ਜੋ ਤੂੰ ਕਹੇਂ ਸੋ ਕਰੀਏ ਤਾਂ ਜੈਰਾਮ ਕਿਹਾ ਜੀ ਮੈਂ ਨਾਨਕ ਪਾਸੋਂ ਬਹੁਤ ਡਰਦਾ ਹਾਂ ਜੈਰਾਮ ਚੁੱਪ ਕਰ ਰਿਹਾ ਤਾਂ ਨਵਾਬ ਨੇ ਆਖਿਆ ਅਰੇ ਜੈਰਾਮ ਤੂੰ ਜਵਾਬ ਕਿਉਂ ਨਹੀਂ ਦੇਂਦਾ ? ਤਾਂ ਜੈਰਾਮ ਕਿਹਾ ਮੈਂ ਕਿਆ ਜਵਾਬ ਦੇਉਂ ਤਾਂ ਨਵਾਬ ਕਿਹਾ ਸੁਣ ਜੈਰਾਮ ਹੱਕ ਕਬੀਲੇ ਕਾ ਭੀ ਹੈ ਅਰ ਨਾਨਕ ਫਕੀਰਾਂ ਕਉ ਭੀ ਆਖਿਆ ਜਿਉਂ ਤੂੰ ਕਹੇਂ ਤਿਵੇਂ ਕਰੀਏ ਤਾਂ ਜੈਰਾਮ ਕਿਹਾ ਨਵਾਬ ਸਲਾਮਤ ਨਾਨਕ ਭੀ ਹਾਜਰ ਹੈ ਕਹੀਂ ਦੂਰ ਗਿਆ ਨਹੀਂ ਤਾਂ ਨਾਨਕ ਕੋ ਆਦਮੀ ਬੁਲਾਵਨੇ ਗਿਆ ਤਾਂ ਨਾਨਕ ਆਵੇ ਨਾਹੀਂ ਅੱਗੋਂ ਨਾਨਕ ਆਖਿਆ ਜੋ ਅਰੇ ਨਵਾਬ ਕੋ ਕਿਆ ਕਾਮ ਹੈ ਤਾਂ ਆਦਮੀ ਫਿਰ ਆਇਆ ਆਇ ਕਰ ਨਵਾਬ

ਪਾਸ ਆਖਣ ਲੱਗਾ ਜੀ ਵੋਹ ਆਵਤਾ ਨਹੀਂ ਨਵਾਬ ਦੌਲਤਖਾਨ ਗੁੱਸਾ ਖ਼ਾਧਾ ਕਿਹਾ ਜਾਵੋ ਪਕੜ ਲਿਆਵੋ ਤਾਂ ਫਿਰ ਜਾਇ ਆਦਮੀ ਕਿਹਾ ਐ ਨਾਨਕ ਨਵਾਬ ਬਹੁਤ ਗਿਲਾਵੰਦ ਭਯਾ ਹੈ ਤਾਂ ਨਾਨਕ ਉੱਠ ਖੜਾ ਹੂਆ ਨਵਾਬ ਪਾਸ ਆਇਆ ਪਰ ਸਲਾਮ ਨਾ ਕੀਤੋਸੁ ਤਾਂ ਨਵਾਬ ਕਿਹਾ ਅਰੇ ਨਾਨਕ ਆਵਤਾ ਕਿਉਂ ਨਾ ? ਤਾਂ ਨਾਨਕ ਕਿਹਾ ਸੁਣ ਨਵਾਬ ਜਾਂ ਚਾਕਰ ਤੇਰਾ ਥਾ ਤਬ ਤੇਰੇ ਪਾਸ ਆਵਤਾ ਥਾ ਅਬ ਹਮ ਤੇਰੇ ਚਾਕਰ ਨਹੀਂ ਅਬ ਖ਼ੁਦਾਇ ਦੇ ਚਾਕਰ ਹੂਏ ਹੈਂ ਤਾਂ ਨਵਾਬ ਕਿਹਾ ਜੀ ਜੇ ਤੁਮ ਐਸੇ ਹੂਏ ਤਾਂ ਤੁਮ ਜਾਇ ਹਮਾਰੇ ਸਾਥ ਨਮਾਜ ਕਰਹੁ ਜੁੰਮੇ ਕਾ ਰੋਜ ਹੈ ਤਾਂ ਨਾਨਕ ਕਿਹਾ ਚਲੋ ਜੀ। ਹੋਰ ਕਿਤਨੇ ਗਿਣੀਐ ਜੋ ਜੁੰਮੇ ਮਸੀਤ ਵਿੱਚ ਜੁੜੇ ਆਹੇ ਤਿਤਨੇ ਆਪਣੀ ਜਗ੍ਹਾ ਸਭ ਆਖਣ ਲੱਗੇ ਜੋ ਇਹ ਪਰਲੋ ਅੱਜ ਆਇਆ ਹੈ। ਜਿਤਨੇ ਮਹਾਜਨ ਲੋਕ ਹਿੰਦੂ ਆਹੇ ਸੁਲਤਾਨਪੁਰ ਵਿੱਚ ਸੋ ਸਭ ਵਿੱਚ ਡੰਡ ਪੈ ਗਈ ਤਾਂ ਜੈਰਾਮ ਖਰਾ ਦਿਲਗੀਰ ਹੋਇਕੇ ਘਰ ਆਇ ਵੜਿਆ ਤਾਂ ਨਾਨਕੀ ਆਖਿਆ ਅੱਜ ਮੇਰਾ ਖਾਵੰਦ ਖਰਾ ਦਿਲਗੀਰ ਹੈ ਤਾਂ ਨਾਨਕੀ ਉੱਠ ਖੜੀ ਹੋਈ ਆਖਿਓਸੁ ਜੀ ਅੱਜ ਕਿਆ ਵਾਸਤਾ ਹੈ ਤੁਸੀਂ ਜੋ ਐਸੇ ਦਿਲਗੀਰ ਆਏ ਹੋ ਤਾਂ ਜੈਰਾਮ ਕਿਹਾ ਸੁਣ ਪ੍ਰਮੇਸ਼ਰ ਦੀ ਬੰਦੀ ਤੇਰੇ ਭਰਾਉ ਨਾਨਕ ਨਵਾਬ ਨਾਲ ਜੁੰਮੇ ਮਸੀਤ ਨਮਾਜ਼ ਕਰਨ ਗਿਆ ਹੈ ਅਤੇ ਸਾਰੇ ਸ਼ਹਿਰ ਵਿੱਚ ਹਿੰਦੂ ਮੁਸਲਮਾਨਾਂ ਵਿੱਚ ਡੰਡ ਪੈ ਗਈ ਹੈ ਅੱਜ ਨਾਨਕ ਤੁਰਕ ਹੋਇਆ ਹੈ ਮੈਂ ਕਿਆ ਦਿਲਗੀਰ ਨਾ ਹੋਵਾਂ ਜੋ ਮੈਨੂੰ ਇਹ ਡਾਢੀ ਸ਼ਰਮਿੰਦਗੀ ਆਇ ਲੱਗੀ ਹੈ ਤਾਂ ਅੱਗੋਂ ਨਾਨਕੀ ਕਿਹਾ ਜੀ ਤੁਸੀਂ ਉੱਠ ਕਰ ਖੁਸ਼ੀ ਨਾਲ ਰਸੋਈ ਜੇਵਹੁ ਤੁਸੀਂ ਚਿੰਤਾ ਕੁਛ ਨਾਹੀਂ ਕਰੋ ਨਾਨਕ ਜੋ ਹੈ ਸੋ ਡਾਢੇ ਦਾ ਹਿਮਾਇਤੀ ਹੈ ਉਸ ਵੱਲ ਕੋਈ ਬੁਰੀ ਦ੍ਰਿਸ਼ਟ ਨਹੀਂ ਦੇਖ ਸਕਦਾ, ਉਠੋ ਤੁਸੀਂ ਅਨੰਦ ਨਾਲ ਰਸੋਈ ਜੇਵਹੁ ਤਾਂ ਜਿਸ ਵਕਤ ਸ਼ੋਰ ਪਿਆ ਤਾਂ ਤਿਤੇ ਵਕਤ ਨਿੱਧਾ ਬ੍ਰਾਹਮਣ ਜੈਰਾਮ ਨੇ ਜਾਸੂਸ ਲਾਇ ਛਡਿਆ ਸੀ ਇਤਨੀ ਗੱਲ ਕਰਦੇ ਆਹੇ ਜੋ ਨਿੱਧਾ ਬ੍ਰਾਹਮਣ ਫਿਰ ਆਇ ਜੈਰਾਮ ਨੂੰ ਵਧਾਈ ਦਿੱਤੀਓਸੁ ਤਾਂ ਨਾਨਕੀ ਤੇ ਜੈ ਰਾਮ ਨੇ ਨਿੱਧੇ ਨੂੰ ਪੁਛਿਆ ਆਖ ਮਿਸ਼ਰ ਕਿਉਂ ਕਰ ਹੋਇ ਨਿਬੜੀ ਤਾਂ ਨਿੱਧੇ ਆਖਿਆ ਜੀ ਮੈਂ ਅੰਦਰ ਨਾ ਸਾਂ ਪਰ ਮੈਂ ਤੁਰਕਾਂ ਦੇ ਮੂੰਹੋਂ ਸੁਣਿਆਂ ਜੋ ਨਵਾਬ ਨੇ ਨਮਾਜ਼ ਕੀਤੀ ਤੇ ਨਾਨਕ ਖੜਾ ਰਿਹਾ ਅਤੇ ਜਾਂ ਨਵਾਬ ਨਮਾਜ਼ ਕਰ ਚੁੱਕਾ ਤਾਂ ਨਵਾਬ ਨਾਨਕ ਨੂੰ ਕਹਿਣ ਲੱਗਾ ਅਰੇ ਨਾਨਕ ! ਤੂੰ ਨਮਾਜ਼ ਕਰਨੇ ਆਇਆ ਥਾ ਤੈਂ ਕਿਉਂ ਨਾ ਕੀਤੀ ਤਾਂ ਨਾਨਕ ਕਿਹਾ ਤੂੰ ਤਾਂ ਕੰਧਾਰ ਘੋੜੇ ਖ੍ਰੀਦਣੇ ਗਿਆ ਥਾ ਮੈਂ ਨਮਾਜ਼ ਕਿਸ ਸਿਉਂ

ਕਰਤਾ ? ਤਾਂ ਦੌਲਤ ਖਾਨ ਕਿਹਾ ਨਾਨਕ ਇਤਨਾ ਝੂਠ ਬੋਲਦਾ ਹੈਂ ਮੈਂ ਤਾਂ ਈਹਾਂ ਖੜਾ ਹੌਂ ਨਾਨਕ ਕਿਹਾ ਖਾਨ ਜੀ ਤੇਰੀ ਦੇਹੀ ਈਹਾਂ ਖੜੀ ਥੀ ਅਰ ਨਮਾਜ਼ ਕਰਨੇ ਵਾਲਾ ਜੋ ਥਾ ਸੋ ਘੋੜੇ ਖਰੀਦ ਕਰਨੇ ਗਿਆ ਥਾ ਕਾਜ਼ੀ ਕਿਹਾ ਦੇਖੋ ਨਵਾਬ ਸਲਾਮਤ ਹਿੰਦੂ ਕਿਤਨਾ ਝੂਠ ਬੋਲਦਾ ਹੈ ਤਾਂ ਨਵਾਬ ਕਿਹਾ ਨਾਨਕ ਸੱਚ ਕਹਿੰਦਾ ਹੈ ਜਬ ਮੈਂ ਨਮਾਜ਼ ਦੇ ਵਕਤ ਖੜਾ ਹੋਇਆ ਤਾਂ ਮੇਰਾ ਦਿਲ ਕੰਧਾਰ ਘੋੜਿਆਂ ਕੋ ਗਿਆ ਥਾ ਫਿਰ ਕਾਜ਼ੀ ਚੁਗਲੀ ਕੀਤੀ ਸੁਣ ਖਾਨ ਜੀ ਹਮ ਤਾਂ ਨ ਗਏ ਥੇ ਹਮ ਸੇਤੀ ਨਮਾਜ਼ ਕਰਤਾ। ਨਵਾਬ ਕਿਹਾ ਨਾਨਕ ਤੂੰ ਕਾਜ਼ੀ ਕੇ ਸਾਥ ਨਮਾਜ਼ ਕਰਤਾ ਤਾਂ ਨਾਨਕ ਕਿਹਾ ਕਾਜੀ ਤੋ ਵਛੇਰੇ ਕੋ ਭਾਲਣੇ ਗਿਆ ਥਾ ਮਤ ਵਛੇਰਾ ਖਾਤੇ ਵਿੱਚ ਪੈਂਦਾ ਹੋਵੇ ਤਾਂ ਦੋਹਾਂ ਨੂੰ ਪ੍ਰਤੀਤ ਆਈ। ਭਯਾ ਜੀ ਇਉਂ ਮੈਂ ਸੁਣ ਕੇ ਆਇਆ ਹਾਂ ਤਾਂ ਨਾਨਕੀ ਬੋਲੀ ਮਿਸ਼ਰ ਜੀ ! ਨਾਨਕ ਕਿੱਥੇ ਛੋਡਿਓ ਤਾਂ ਨਿੱਧੇ ਕਿਹਾ ਜਜਮਾਨ ਮੈਂ ਓਥੇ ਹੀ ਛੋਡ ਆਇਆ ਹਾਂ। ਜੈਰਾਮ ਨਿੱਧੇ ਨਾਲ ਲੜਨੇ ਲੱਗਾ ਤੂੰ ਸ਼ਾਇਦ ਓਥੇ ਖੜਾ ਨਾ ਹੋਵੇਂ ਨਿੱਧੇ ਕਿਹਾ ਉਹ ਤਾਂ ਮਸੀਤ ਆਹਾ ਤੇ ਜਿਤਨੇ ਲੋਕ ਆਹੇ ਤਿਤਨੇ ਆਪਣੇ ਘਰ ਨੂੰ ਫਿਰ ਆਏ ਉਹ ਤਾਂ ਮੈਨੂੰ ਨਜ਼ਰ ਨਾ ਆਇਆ ਤਾਂ ਨਾਨਕੀ ਕਿਹਾ ਜੀ ਤੁਸੀਂ ਗਿਣਤੀ ਕਾਈ ਨਾ ਕਰੋ ਨਾਨਕ ਹੁਣੇ ਆਂਵਦਾ ਹੈ ਇਹ ਗੱਲ ਕਰਦੇ ਆਹੇ ਤਾਂ ਨਾਨਕ ਜੈਰਾਮ ਦੇ ਘਰ ਆਇ ਵੜਿਆ ਤਾਂ ਤੁਲਸਾਂ ਲੌਂਡੀ ਹੇਠੋਂ ਕੂਕੀ ਬਹੂ ਜੀ ਤੁਹਾਡਾ ਭਾਈ ਆਇਆ ਹੈ। ਨਾਨਕੀ ਇਕ ਥੀਂ ਚਾਰ ਹੋ ਗਈ ਕਿਉਂ ਜੀ ਮੈਂ ਤਾਂ ਆਖਦੀ ਸੀ ਜੋ ਨਾਨਕ ਡਾਢੇ ਦਾ ਹਮੈਤੀ ਹੈਗਾ ਨਾਨਕ ਵੱਲ ਕੋਈ ਨਹੀਂ ਦੇਖ ਸਕਦਾ ਜੈਰਾਮ ਬਹੁਤ ਖੁਸ਼ੀ ਹੋਇਆ ਅਰ ਲੱਗਾ ਨਾਨਕ ਨੂੰ ਪੁੱਛਣ ਭਾਈ ਨਾਨਕ ਜੀ ਕਿਉਂ ਕਰ ਮਜਬੂਰ ਹੋਇਆ ਅਸਾਂ ਤਾਂ ਬਹੁਤ ਰੌਲਾ ਕੀਤਾ ਤੁਸੀਂ ਆਪਣੀ ਕਹੋ ਨਾਨਕ ਕਿਹਾ ਜੀ ਜੋ ਕੁਛ ਹੋਈ ਸੋ ਹੋਈ ਵਰਤੀ ਫੇਰ ਜੈਰਾਮ ਕਿਹਾ ਅਸਾਂ ਤੇ ਕੋਈ ਪੁੱਛੇ ਤਾਂ ਕਿਆ ਕਹੀਐ ਲੋਕਾਂ ਦੀ ਅਫਵਾਹੀਆਂ ਦੀ ਖਬਰ ਕੁਝ ਨਹੀਂ ਜੋ ਕੁਝ ਤੁਸਾਡੇ ਮੂੰਹੋਂ ਜਾਨੀਐਗੀ ਸੋ ਖਰੀ ਖਬਰ ਤਾਂ ਨਾਨਕ ਕਿਹਾ ਜੀਜਾ ਜੀ ਦੌਲਤਖਾਨ ਜਦ ਲੱਗਾ ਨਮਾਜ਼ ਕਰਨ ਅਤੇ ਕਾਜ਼ੀ ਭੀ ਲੱਗਾ ਕਰਨ ਤਾਂ ਅਸੀਂ ਖੜੇ ਰਹੇ ਜਾਂ ਨਵਾਬ ਨਮਾਜ਼ ਕਰ ਚੁੱਕਾ ਤਾਂ ਅਸਾਨੂੰ ਲੱਗਾ ਆਖਣ ਅਰੇ ਨਾਨਕ ਨਮਾਜ਼ ਕਰਨ ਆਇਆ ਕਿ ਖੜਾ ਹੋਣ ਆਇਆ ਥਾ ਤੈਂ ਨਮਾਜ਼ ਕੀਤੀ ਨਾਹੀਂ ਤਾਂ ਜੀਜਾ ਜੀ ਅਸਾਂ ਕਿਹਾ— ਮੱਥਾ ਠੋਕੇ ਜ਼ਿਮੀਂ ਪਰ ਚਿੱਤ ਉਡੇ ਅਸਮਾਨ॥ ਘੋੜੇ ਕੰਧਾਰ ਖਰੀਦ ਕਰੇ ਦੌਲਤਖਾਨ ਪਠਾਨ। ਤਾਂ ਅਸਾਂ ਕਿਹਾ ਨਵਾਬ ਜੀ ਤੂੰ ਕੰਧਾਰ ਘੋੜੇ ਖਰੀਦ ਕਰਨ ਗਿਆ ਸੀ ਨਮਾਜ਼

ਕਿਸ ਨਾਲ ਕਰਨੀ ਆਹੀ ਤਾਂ ਕਾਜ਼ੀ ਕਿਹਾ ਦੇਖੋ ਖਾਨ ਜੀ ਹਿੰਦੂ ਕਿਤਨਾ ਝੂਠ ਬੋਲਦਾ ਹੈ ਤਾਂ ਖਾਨ ਕਿਹਾ ਕਾਜ਼ੀ ਜੀ ਹਿੰਦੂ ਸੱਚਾ ਹੈ ਜਿਸ ਵਕਤ ਸਜਦੇ ਕੋ ਗਏ ਥੇ ਉਸ ਵਕਤ ਹਮਾਰਾ ਦਿਲ ਘੋੜਿਆਂ ਕੋ ਕੰਧਾਰ ਗਿਆ ਥਾ ਤਾਂ ਕਾਜ਼ੀ ਕਿਹਾ ਤੁਮ ਘੋੜਿਆਂ ਕੋ ਕੰਧਾਰ ਗਏ ਥੇ ਹਮ ਤੋ ਕਹੀਂ ਨਾ ਗਏ ਥੇ ਹਮਾਰੇ ਸਾਥ ਨਮਾਜ਼ ਕਰਤਾ ਤਾਂ ਅਸਾਂ ਫੇਰ ਕਾਜ਼ੀ ਨੂੰ ਕਿਹਾ ਸੁਣ ਕਾਜ਼ੀ ਜਾਂ ਤੂੰ ਮਸੀਤ ਆਇਆ ਹੈਂ ਤਾਂ ਤੇਰਾ ਦਿਲ ਘਰ ਸੀ ਕਿਉਂ ਜੋ ਤੇਰੇ ਅੰਙਣ ਇਕ ਖਾਤਾ ਪੁਟਿਆ ਖੜਾ ਸੀ ਜਾਂ ਤੈਨੂੰ ਜ਼ਿਮੀਂ ਤੇ ਸੱਜਦਾ ਕੀਤਾ ਤਾਂ ਤੇਰਾ ਰੂਹ ਵਛੇਰੇ ਕੇ ਸਾਥ ਗਿਆ ਤਾਂ ਨਵਾਬ ਕਿਹਾ ਤੁਮ ਇਹ ਕਿਆ ਕਿਹਾ ਤਾਂ ਅਸਾਂ ਨਵਾਬ ਨੂੰ ਕਿਹਾ ਕਿ ਖਾਨ ਜੀ ਕਾਜ਼ੀ ਦੀ ਘੋੜੀ ਅੱਜ ਸੂਈ ਹੈਸੁ ਅਤੇ ਰੂਹ ਕਾਜ਼ੀ ਦਾ ਵਛੇਰੇ ਵਿੱਚ ਜਾਇ ਰਿਹਾ ਹੈ ਜੋ ਮੱਤ ਵਛੇਰਾ ਖਾਤੇ ਵਿੱਚ ਪੈਂਦਾ ਹੋਵੇ ਹਮੇਂ ਇਹ ਕਿਹਾ ਹੇ ਖਾਨ ਜੀ! ਤਾਂ ਦੌਲਤਖਾਨ ਹੱਸਿਆ ਅਰ ਕਹਿਣੇ ਲੱਗਾ ਕਹੁ ਕਾਜ਼ੀ ਨਾਨਕ ਕਿਹਾ ਕਹਿੰਦਾ ਹੈ ਸੱਚ ਕਹਿਓ ? ਤਾਂ ਕਾਜ਼ੀ ਕਿਹਾ ਖਾਨ ਜੀ ਐਸੀ ਹੀ ਬਾਤ ਹੈ ਤਾਂ ਨਵਾਬ ਕਿਹਾ ਕਾਜ਼ੀ ਨਾਨਕ ਫਕੀਰ ਹੋਇਆ ਹੈ ਅਬ ਇਸ ਕੋ ਹਰਫ ਕੋਈ ਨਹੀਂ ਚਲਤਾ ਤਾਂ ਫੇਰ ਅਸਾਨੂੰ ਨਵਾਬ ਆਖਿਆ ਸੁਣ ਨਾਨਕ ਤੇਰੇ ਪੈਸੇ ਜੋ ਹੈਂ ਹਮੇਂ ਤੋ ਰੱਖਣੇ ਨਹੀਂ ਤੇਰਾ ਸੁਸਰਾ ਫਰਯਾਦੀ ਹੂਆ ਥਾ ਹੱਕ ਕਬੀਲੇ ਕਾ ਭੀ ਹੈ ਅਤੇ ਤੈਂ ਕਿਹਾ ਥਾ ਜੋ ਫਕੀਰਾਂ ਕੋ ਦੇਹੋ ਕਹੋ ਅਬ ਪੈਸੇ ਕਿਸ ਕੋ ਦੇਉਂ ਤਾਂ ਅਸਾਂ ਨਵਾਬ ਕੋ ਕਿਹਾ ਕਿ ਮੈਂ ਤਾਂ ਤੁਮ ਕੋ ਕਹਿ ਚੁੱਕਾ ਹਾਂ ਅੱਗੇ ਤੂੰ ਜਾਣ ਤਾਂ ਨਵਾਬ ਕਿਹਾ ਸੁਣ ਨਾਨਕ ਅੱਧੇ ਪੈਸੇ ਤੇਰੇ ਕਬੀਲੇ ਕਉ ਦੇਤੇ ਹੈਂ ਅਰ ਅੱਧੇ ਤੂੰ ਫਕੀਰਾਂ ਕੋ ਆਪਣੇ ਹੱਥ ਕਰ ਦੇਹੁ ਤਾਂ ਅਸਾਂ ਕਿਹਾ ਅਸੀਂ ਕਿਛੁ ਨਹੀਂ ਜਾਣਦੇ ਤੂੰ ਜਾਣ। ਨਵਾਬ ਕਿਹਾ ਸੁਣ ਨਾਨਕ ਜਿਵੇਂ ਤੇਰੀ ਰਜਾਇ ਤਾਂ ਇਹ ਗੱਲ ਕਰਕੇ ਅਸੀਂ ਚੁੱਪ ਕਰ ਆਏ ਜੀਜਾ ਜੀ ਅੱਗੇ ਤੁਸਾਡੇ ਭਾਵੇਂ ਭਲੀ ਲੱਗੇ ਭਾਵੇਂ ਬੁਰੀ ਲੱਗੇ ਤਾਂ ਜੈਰਾਮ ਕਿਹਾ ਜੀ ਜੋ ਤੁਸਾਥੋਂ ਹੋਈ ਸੋਈ ਪੂਰੀ ਹੋਈ ਫਿਰ ਨਾਨਕੀ ਆਖਿਆ ਅਜੇ ਨਹੀਂ ਪਤੀਜਦਾ ? ਤਾਂ ਜੈਰਾਮ ਕਿਹਾ ਬਹੂ ਜੀ ਤੂੰ ਨਾਨਕ ਦੀ ਭੈਣ ਹੈਂ ਤੈਨੂੰ ਇਹਦਾ ਕੁਝ ਅਸਰ ਹੈ ਅਤੇ ਅਸੀਂ ਭਰਮ ਵਿੱਚ ਆਹੇ ਧੰਨ ਪਰਮੇਸ਼ਰ ਹੈ ਧੰਨ ਨਾਨਕ ਹੈ ਅਤੇ ਤੂੰ ਭੀ ਧੰਨ ਇਸਦੀ ਜੋ ਭੈਣ ਹੈਂ ਥੋਹੜੇ ਜੇਹੇ ਅਸੀਂ ਭੀ ਧੰਨ ਹਾਂ ਜੋ ਤੇਰੇ ਨਾਲ ਸੰਗ ਹੈ ਫਿਰ ਮੂਲਾ ਆਪਣੀ ਧੀ ਨੂੰ ਛੱਡੇ ਨਾਹੀਂ ਅਤੇ ਚੰਦੋਰਾਣੀ ਭੀ ਆਈ ਅਤੇ ਲੱਖਮੀ ਦਾਸ ਕੁੱਛੜ ਆਹਾ ਅਤੇ ਸਿਰੀਚੰਦ ਪਉਣਿਆਂ ਪੰਜਾਂ ਵਰ੍ਹਿਆਂ ਦਾ ਆਹਾ॥ ੧੮॥

# ਅੱਗੇ ਸਾਖੀ ਹੋਰ ਚੱਲੀ

ਜਾਂ ਸੰਮਤ ੧੫੫੩ ਹੋਇਆ ਤਾਂ ਨਾਨਕ ਨਿਕਲ ਖੜਾ ਹੋਇਆ ਤਾਂ ਚੰਦੋ ਅਤੇ ਮੂਲਾ ਆਪਣੀ ਧੀ ਨੂੰ ਛੱਡ ਸਕੇ ਨਾਹੀਂ ਅਤੇ ਨਾਨਕੀ ਤੇ ਜੈਰਾਮ ਦੇ ਵੱਸ ਨਾਹੀਂ ਅਤੇ ਏਹਾ ਸਲਾਹ ਹੋਈ ਭਲਾ ਸਿਰੀਚੰਦ ਮੇਰੇ ਪਾਸ ਰਹੇ ਅਤੇ ਭਾਬੀ ਨੂੰ ਅਤੇ ਲੱਖਮੀ ਦਾਸ ਨੂੰ ਤੁਸੀਂ ਲੈ ਜਾਓ ਚੰਦੋਰਾਣੀ ਜਿਉਂ ਗੁਰੂ ਨਾਨਕ ਜੀ ਨੂੰ ਡਿੱਠਾ ਤਿਉਂ ਕੜਕੀ ਜਿਉਂ ਬਿਜਲੀ ਕੜਕਦੀ ਹੈ ਆਖਣ ਲੱਗੀ ਸੁਣ ਤੋਂ ਵੇ ਨਾਨਕ ਇਸ ਗੱਲ ਨੂੰ ਵਿਆਹ ਕਰਦਾ ਸੈਂ ਜੇ ਟੱਬਰ ਵਧਾਕੇ ਛੱਡ ਚਲਿਓਂ ਤਾਂ ਨਾਨਕ ਜੀ ਨੇ ਮਾਰੂ ਰਾਗੁ ਵਿੱਚ ਸ਼ਬਦ ਬੋਲਿਆ: —

ਮਿਲਿ ਮਾਤ ਪਿਤਾ ਪਿੰਡੁ ਕਮਾਇਆ॥ ਤਿਨਿ ਕਰਤੈ ਲੇਖੁ ਲਿਖਾਇਆ॥ ਲਿਖੁ ਦਾਤਿ ਜੋਤਿ ਵਡਿਆਈ॥ ਮਿਲਿ ਮਾਇਆ ਸੁਰਤਿ ਗਵਾਈ॥੧॥ ਮੂਰਖ ਮਨ ਕਾਹੇ ਕਰਸਹਿ ਮਾਣਾ॥ ਉਠਿ ਚਲਣਾ ਖਸਮੈ ਭਾਣਾ॥੧॥ ਰਹਾਉ॥ ਤਜਿ ਸਾਦ ਸਹਜ ਸੁਖੁ ਹੋਈ॥ ਘਰ ਛਡਣੇ ਰਹੈ ਨ ਕੋਈ॥ ਕਿਛੁ ਖਾਜੈ ਕਿਛੁ ਧਰਿ ਜਾਈਐ॥ ਜੇ ਬਾਹੁੜਿ ਦੁਨੀਆ ਆਈਐ॥੨॥ ਸਜੁ ਕਾਇਆ ਪਟੁ ਹਢਾਏ॥ ਫੁਰਮਾਇਸਿ ਬਹੁਤ ਚਲਾਏ॥ ਕਰਿ ਸੇਜ ਸੁਖਾਲੀ ਸੋਵੈ॥ ਹਥੀ ਪਉਦੀ ਕਾਹੇ ਰੋਵੈ॥੩॥ ਘਰ ਘੁੰਮਣਵਾਣੀ ਭਾਈ॥ ਪਾਪ ਪਥਰ ਤਰਣੁ ਨ ਜਾਈ॥ ਭਉ ਬੇੜਾ ਜੀਉ ਚੜਾਊ॥ ਕਹੁ ਨਾਨਕ ਦੇਵੈ ਕਾਹੂ॥ ੪॥੨॥ ਫਿਰ ਕਿਤਨਿਆਂ ਕੁ ਦਿਨਾਂ ਕੋ ਤਲਵੰਡੀਓਂ ਮਰਦਾਨੇ ਨੂੰ ਕਾਲੂ ਨੇ ਖਬਰ ਲੈਣ ਨੂੰ ਭੇਜਿਆ ਜੋ ਜਾਹ ਨਾਨਕ ਦੀ ਖਬਰ ਲੈ ਆਓ ਮੈਂ ਉੱਡਦੀ ਜਿਹੀ ਗੱਲ ਸੁਣੀ ਹੈ ਨਾਨਕ ਫਕੀਰ ਹੋਇਆ ਤਾਂ ਮਰਦਾਨਾ ਸੁਲਤਾਨਪੁਰ ਆਇਆ ਮਰਦਾਨਾ ਦੇਖੇ ਤਾਂ ਕਿਆ ਦੇਖੇ ਨਾਨਕ ਤਪਾ ਹੋਇ ਬੈਠਾ ਹੈ ਤਾਂ ਮਰਦਾਨਾ ਆਇਆ ਨਾਨਕੀ ਪਾਸੋਂ ਖਬਰ ਲੀਤੀ ਲੱਗਾ ਪੁੱਛਣ ਰਜਾਦੀ ਜੀ ਇਹ ਕਿਆ ਹੋਯਾ ਮਹਿਤੇ ਕਾਲੂ ਮੈਨੂੰ ਖਬਰ ਨੂੰ ਭੇਜਿਆ ਆਹਾ ਤਾਂ ਨਾਨਕੀ ਕਿਹਾ ਭਾਈ ਮਰਦਾਨਾ ਇਹੋ ਹੀ ਖਬਰ ਹੈ ਜੋ ਦੇਖਦਾ ਹੈਂ ਅਤੇ ਹੋਰ ਕਾਈ ਖਬਰ ਲੈਣੀ ਹੈ ਤਾਂ ਭਾਈ ਨਾਨਕ ਜੀ ਪਾਸੋਂ ਜਾਇ ਲੈ ਜੋ ਕਾਈ ਜਵਾਬ ਦੇਵੇਗਾ ਸੋ ਲੈ ਜਾਵੀਂ॥੧੯॥

# ਸਾਖੀ ਹੋਰ ਚਲੀ

ਮਰਦਾਨਾ ਆਇ ਨਾਨਕ ਨੂੰ ਮਿਲਿਆ ਆਖਿਓਸੁ ਨਾਨਕ ਜੀ ਇਹ ਕਿਆ ਕੀਤੋ ਚੰਗੇ ਭਲੇ ਛੱਡਕੇ ਅੰਗੋਛਾ ਸਿਰ ਬੰਧਿਓ ਤਾਂ ਨਾਨਕ ਬੋਲਿਆ ਮਰਦਾਨਾ ਤੈਨੂੰ ਤਾਰ ਦਾ ਗੁਣ ਦਿੱਤਾ ਸੀ ਸੋ ਅੱਜ ਦੇ ਦਿਨ ਨੂੰ ਅਸੀਂ ਤੁਧਨੂੰ ਉਡੀਕਦੇ ਸੇ ਤਾਂ ਮਰਦਾਨੇ ਕਹਿਆ ਕਹੁ ਜੀ ਮੈਨੂੰ ਆਖੋ ਗੁਰੂ ਨਾਨਕ ਆਖਿਆ ਅਸਾਡੇ ਨਾਲ ਚੱਲ ਤਾਂ ਮਰਦਾਨੇ ਆਖਿਆ ਕਿੱਧਰ ਜੀ ਤਾਂ ਨਾਨਕ ਜੀ ਆਖਿਆ ਜਿੱਧਰ ਕਰਤਾਰ ਲੈ ਜਾਵੇ ਤਾਂ ਮਰਦਾਨੇ ਆਖਿਆ ਨਾਨਕ ਜੀ ਮੈਨੂੰ ਮਹਿਤੇ ਕਾਲੂ ਨੇ ਖਬਰ ਨੂੰ ਭੇਜਿਆ ਆਹਾ ਅਤੇ ਅੰਮਾਂ ਬੀਬੀ ਉਡੀਕਵਾਨ ਦੇਖਦੇ ਹੋਸਨ ਤੁਸੀਂ ਆਖਦੇ ਹੋ ਅਸਾਡੇ ਨਾਲ ਚੱਲ ਮੈਂ ਕਿਆ ਕਰਾਂ ਨਾਨਕ ਜੀ ਆਖਿਆ ਸੁਣ ਮਰਦਾਨਿਆਂ ! ਅਸਾਂ ਨਾਲ ਨੰਗ ਭੁੱਖ ਹਈ ਅਤੇ ਸੁਖ ਭੋਗ ਮੰਗੇਂ ਤਾਂ ਤਲਵੰਡੀ ਜਾਹ ਤਾਂ ਮਰਦਾਨੇ ਕਿਹਾ ਮੈਨੂੰ ਜਾਣ ਔਖਾ ਹੋਇਆ ਹੁਣ ਮੈਂ ਕਿੱਥੇ ਜਾਵਾਂ ਹੁਣ ਮੈਨੂੰ ਸੰਸਾਰ ਉੱਤੇ ਕੋਈ ਨਾਹੀਂ ਨਜ਼ਰ ਆਂਵਦਾ ਤਾਂ ਗੁਰੂ ਨਾਨਕ ਆਖਿਆ ਮਰਦਾਨੇ ਤਾਰ ਵਜਾਇ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਤਾਰ ਕਦੇ ਨਹੀਂ ਵਜਾਈ ਤਾਂ ਨਾਨਕ ਜੀ ਆਖਿਆ ਅਸਾਂ ਤੈਨੂੰ ਤਾਰ ਦਾ ਗੁਣ ਦਿੱਤਾ ਸੀ ਕਿੱਥੇ ਘਤਿਓਂ? ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਵੇਚ ਖਾਧਾ ਨਹੀਂ ਜਿੱਥੇ ਰਖਿਆ ਹੈ ਤਿਸ ਥਾਉਂ ਪਿਆ ਹੋਗਾ ਨਾਨਕ ਜੀ ਕਹਿਆ ਵਜਾਏ ਮਰਦਾਨਾ। ਮਰਦਾਨੇ ਪਾਸ ਰਬਾਬ ਨਾ ਥਾ ਮਰਦਾਨੇ ਹੁਕਮ ਮੰਨਿਆਂ ਮਰਦਾਨਾ ਸ਼ਹਿਰ ਵਿੱਚ ਆਯਾ ਆਇ ਕਰ ਕੋਈ ਢਾਡੀ ਲੱਗਾ ਟੋਲਣ ਦੇਖੇ ਤਾਂ ਇਕ ਡੂਮੇਟਾ ਇਕ ਪਠਾਣ ਅੱਗੇ ਬੈਠਾ ਗਾਂਵਦਾ ਆਹਾ ਮਝੇਲਾ ਰਬਾਬ ਹੱਥ ਵਜਾਇੰਦਾ ਹੈ ਮਰਦਾਨੇ ਉਸਨੂੰ ਦੁਆਇ ਸਲਾਮਤ ਦਿਤੋਸੁ ਤਿਚਰ ਨੂੰ ਪਠਾਣ ਉੱਠ ਖੜਾ ਹੋਇਆ ਤਾਂ ਮਰਦਾਨੇ ਉਸਨੂੰ ਕਿਹਾ ਚੱਲ ਮਿਰਾਸੀਆ ਇਕ ਬੰਦਾ ਖ਼ੁਦਾਇ ਦਾ ਤੈਨੂੰ ਸੱਦਦਾ ਹੈ ਉਹ ਮਰਾਸੀ ਉੱਠ ਖੜਾ ਹੋਇਆ ਰਾਹ ਵਿੱਚ ਲੱਗਾ ਪੁਛਣ ਭਾਈ ਤੂੰ ਮਿਰਾਸੀ ਹੁੰਦਾ ਹੈਂ ਤਾਂ ਮਰਦਾਨੇ ਕਹਿਆ ਹਾਂ ਜੀ ਮਿਰਾਸੀ ਹੁੰਦਾ ਹਾਂ ਫਿਰ ਉਸ ਨੂੰ ਪੁਛਿਆ ਤੂੰ ਕਿਥੋਂ ਦਾ ਹੈਂ ਤੇਰਾ ਨਾਉਂ ਕਿਆ ਹੈ ਤਾਂ ਮਰਦਾਨੇ ਕਿਹਾ ਮੇਰਾ ਨਾਉਂ ਮਰਦਾਨਾ ਹੈ ਅਤੇ ਨਿਵਾਸ ਰਾਇ ਭੋਇ ਦੀ ਤਲਵੰਡੀ ਹੈ ਤਾਂ ਮਰਦਾਨਾ ਉਸਨੂੰ ਨਾਲ ਲੈ ਕਰ ਨਾਨਕ ਜੀ ਪਾਸ ਆਇਆ ਉਸਨੂੰ ਅਸਖਿਓਸੁ ਭਾਈ ਤੂੰ ਤਾਰ ਵਜਾਇ ਤਾਂ ਗੁਰੂ ਨਾਨਕ ਦੀ ਸਮਾਧੀ ਲੱਗੀ ਆਹੀ ਜਾਂ ਉਸ ਡੂਮੇਟੇ ਤਾਰ ਵਜਾਈ ਤਉ ਨਾਨਕ ਅੱਖੀਆਂ

ਖੋਲੀਆਂ ਆਖਿਓਸੁ ਅਵੋ ਮਰਦਾਨਾ ਤੂੰ ਵਜਾਇ। ਤਾਂ ਮਰਦਾਨੇ ਹੁਕਮ ਮੰਨਿਆਂ ਮਰਦਾਨਾ ਵਜਾਇ ਨਾਹ ਜਾਣਦਾ ਸੀ ਮਰਦਾਨਾ ਲੱਗਾ ਵਜਾਵਣ ਮਰਦਾਨੇ ਅਜੇਹੀ ਤਾਰ ਵਜਾਈ ਜੋ ਜੰਗਲ ਦੇ ਮ੍ਰਿਗ ਬੇਸੁਧ ਹੋਇ ਕੇ ਢਹਿ ਪਏ ਗੁਰੂ ਨਾਨਕ ਨੂੰ ਬਹੁਤ ਰੀਝਾਇਆ ਅਤੇ ਮਰਦਾਨਾ ਆਪਣੇ ਜੀ ਵਿੱਚ ਬਹੁਤ ਰਾਜ਼ੀ ਹੋਇਆ ਜਾਣੇ ਜੋ ਮੈਂ ਤਾਂ ਵਜਾਇ ਨਹੀਂ ਜਾਣਦਾ ਅੱਜ ਮੈਨੂੰ ਗੈਬ ਦੀ ਫਤੇ ਹੋਈ ਓਹ ਢਾਡੀ ਹੋ ਗਿਆ ਤੇ ਆਖਿਓਸੁ ਮੈਂ ਵਡੇ ਵਡੇ ਢਾਡੀ ਡਿੱਠੇ ਆਹੇ ਪਰ ਇਹ ਗੁਣ ਕਿਸੇ ਵਿੱਚ ਨਾ ਡਿੱਠਾ ਫੇਰ ਗੁਰੂ ਨਾਨਕ ਕਿਹਾ ਕਿਉਂ ਮਰਦਾਨਾ! ਤਾਂ ਮਰਦਾਨੇ ਉੱਠ ਕੇ ਸਲਾਮ ਕੀਤਾ ਜੀ ਮੈਂ ਖੁਦਾਇ ਵੱਲੋਂ ਹੀ ਜਾਣਦਾ ਹਾਂ ਜੋ ਤੂੰ ਫੁਰਮਾਏ ਸੋ ਹਉਂ ਕਰਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਰਬਾਬ ਗੁਰਮੁਖੀ ਹੈ ਅਤੇ ਢਡ ਅਤੇ ਹੋਰ ਵਾਜਾ ਜੋ ਹੈ ਸਭੋ ਵਿਕਾਰ ਹੈ ਤਾਂ ਮਰਦਾਨੇ ਆਖਿਆ ਜੀ ਰਬਾਬ ਮਿਲੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸੁਆਲ ਕਰਨਾ ਭਲਾ ਨਾਹੀਂ ਪਰ ਜ਼ਰੂਰਤ ਕਰਾਂਦੀ ਹੈ ਪਰ ਜਾਇਕੇ ਬੇਬੇ ਜੀ ਪਾਸ ਆਖ ਜੋ ਬੇਬੇ ਜੀ ਨਾਨਕ ਤੈਂਥੇ ਇਕ ਸਵਾਲ ਕੀਤਾ ਹੈ ਜੇ ਮੰਨੇ ਤਾਂ ਆਖੀਐ ਅਤੇ ਨਾ ਮੰਨੇ ਤਾਂ ਨਹੀਂ ਆਖਦਾ ਜੇ ਮੰਨਿਓਸੁ ਤਾਂ ਆਖੀਂ ਜੋ ਹਿਕ ਰਬਾਬ ਲੈ ਦੇਇ ਤਾਂ ਮਰਦਾਨਾ ਉੱਠ ਖੜਾ ਹੋਇਆ ਓਸ ਰਬਾਬੀ ਕਹਿਆ ਇਹ ਰਬਾਬ ਤਾਂ ਹਾਜਰ ਹੈ ਫੇਰ ਗੁਰੂ ਨਾਨਕ ਕਹਿਆ ਢਾਡੀਆ ਅਸਾਨੂੰ ਪਹੁੰਚਿਆ ਤਉ ਦਿੱਤਾ ਪਰ ਇਹ ਅਸਾਡੇ ਕੰਮ ਦਾ ਨਹੀਂ ਤਾਂ ਮਰਦਾਨਾ ਆਇ ਕਰ ਨਾਨਕੀ ਪਾਸ ਖੜਾ ਹੋਇਆ ਤਾਂ ਨਾਨਕੀ ਪੁਛਿਆ ਕਿਉਂ ਭਾਈ ਮਰਦਾਨਾ ਤਾਂ ਮਰਦਾਨੇ ਜਾਇ ਕਿਹਾ ਮੈਨੂੰ ਨਾਨਕ ਜੀ ਤੁਸਾਡੇ ਪਾਸ ਭੇਜਿਆ ਹੈਗਾ ਤਾਂ ਮਰਦਾਨੇ ਕਿਹਾ ਜੀ ਇਕ ਸਵਾਲ ਕੀਤਾ ਹੈ ਸੁ ਆਖਿਆ ਹੈਸੁ ਮੰਨੇ ਤਾਂ ਆਖਾਂ ਨਹੀਂ ਤਾਂ ਨਾ ਆਖਾਂ ਤਾਂ ਨਾਨਕੀ ਕਹਿਆ ਆਖ ਭਾਈ ਮਰਦਾਨਾ ਨਿਸ਼ੰਗ ਆਖ ਮਰਦਾਨੇ ਕਿਹਾ ਜੀ ਹਿੱਕ ਰਬਾਬ ਜਿਤਨੇ ਤੋਂ ਮਿਲੇ ਤਿਤਨੇ ਤੋਂ ਲੈ ਦੇਇ ਨਾਨਕੀ ਕਿਹਾ ਹਿਕ ਕੇਹਾ ਜੇ ਆਖੇਂ ਤਾਂ ਸੌ ਲੈ ਦੇਵਾਂ ਪਰ ਮੈਨੂੰ ਮੁਖ ਦਿਖਲਾ ਜਾਓ ਫਿਰ ਮਰਦਾਨੇ ਗੁਰੂ ਨਾਨਕ ਜੀ ਨੂੰ ਆ ਕੇ ਕਿਹਾ ਬੇਬੇ ਜੀ ਆਖਦੀ ਹੈ ਹਿਕ ਕਿਆ ਸੌ ਆਖੇ ਤਾਂ ਲੈ ਦੇਵਾਂ ਪਰ ਮੈਨੂੰ ਆਪਣਾ ਮੁਖ ਦਿਖਲਾਇ ਜਾਵੇ ਤਾਂ ਗੁਰੂ ਨਾਨਕ ਜੀ ਕਿਹਾ ਚੱਲ ਭਾਈ ਮਰਦਾਨਾ ਸਾਥੋਂ ਬੇਬੇ ਨਾਨਕੀ ਦਾ ਆਖਿਆ ਫੇਰਿਆ ਨਹੀਂ ਜਾਂਦਾ ਨਾਨਕੀ ਅਸਾਡੇ ਪਿਛਲੇ ਜਨਮ ਦੀ ਭੈਣ ਆਹੀ ਅਤੇ ਤਦ ਭੀ ਅਸਾਡੀ ਸੇਵਾ ਬਹੁਤ ਕੀਤੀ ਆਹੀ ਚੱਲ ਭਾਈ ਮਰਦਾਨਾ ਬੇਬੇ ਪਾਸ ਜਾਈਐ ਤਾਂ ਗੁਰੂ ਨਾਨਕ ਅਤੇ ਮਰਦਾਨਾ ਰਬਾਬੀ ਬੇਬੇ

ਨਾਨਕੀ ਪਾਸ ਆਏ ਅੱਗੋਂ ਨਾਨਕੀ ਪੀੜ੍ਹਾ ਵਿਛਾਇ ਦਿੱਤਾ ਅਤੇ ਮਰਦਾਨੇ ਨੂੰ ਪੀੜ੍ਹੀ ਪਾਇ ਦਿੱਤੀ ਦੋਵਾਂ ਬੈਠਕੇ ਆਖਿਆ ਬੇਬੇ ਜੀ ਕਿਛੁ ਆਖੀਐ ਤਾਂ ਬੇਬੇ ਕਿਹਾ ਭਾਈ ਜੀ ਜੋ ਤੁਸੀਂ ਮੂੰਹੋਂ ਆਖੋ ਸੋ ਮੈਨੂੰ ਕਬੂਲ ਹੈ ਪਰ ਹਿੱਕ ਸਾਡਾ ਆਖਿਆ ਮੰਨੋ ਅੱਗੋਂ ਗੁਰੂ ਜੀ ਕਿਹਾ ਭਲਾ ਬੇਬੇ ਜੀ ਤੁਸੀਂ ਆਖੋ ਨਾਨਕੀ ਕਿਹਾ ਭਾਈ ਜੀ ਤੁਸੀਂ ਫੁਰਮਾਇਸ਼ ਕਰੋ ਅਤੇ ਤੁਸੀਂ ਮੇਰੇ ਪਾਸ ਹੀ ਰਹੋ ਗੁਰੂ ਨਾਨਕ ਜੀ ਕਹਿਆ ਬੇਬੇ ਜੀ ਅਸੀਂ ਤੁਸਾਡੇ ਪਾਸ ਹੀ ਹਾਂ ਜਿਸ ਵੇਲੇ ਤੁਸੀਂ ਯਾਦ ਕਰੋ ਤਿਸ ਵੇਲੇ ਹਾਜਰ ਹਾਂ ਤਾਂ ਫਿਰ ਨਾਨਕੀ ਕਿਹਾ ਭਾਈ ਮਰਦਾਨਾ ਤੁਸੀਂ ਰਬਾਬ ਖੋਜੋ ਜੋ ਕਿਛੁ ਮੁੱਲ ਲੱਗੇ ਸੋ ਮੇਰੇ ਪਾਸੋਂ ਲੈ ਜਾਵੋ ਤਾਂ ਮਰਦਾਨੇ ਗੁਰੂ ਨਾਨਕ ਜੀ ਨੂੰ ਪੁਛਿਆ ਕੇਹਾ ਕੁ ਹੋਵੇ ਤੇ ਗੁਰੂ ਨਾਨਕ ਜੀ ਕਿਹਾ ਮਰਦਾਨਾ ਪੁੱਛ ਬੇਬੇ ਜੀ ਪਾਸੋਂ ਜੇਹੇ ਮੁੱਲ ਦਾ ਆਖੇ ਤੇਹੋ ਜੇਹਾ ਲੈ ਤਾਂ ਨਾਨਕੀ ਕਿਹਾ ਭਈ ਮਰਦਾਨਾ ਜੇਹਾ ਤੇਰੀ ਖੁਸ਼ੀ ਆਵੇ ਤੇਹਾ ਲੈ ਤਾਂ ਨਾਨਕੀ ਕਿਹਾ ਭਾਈ ਮਰਦਾਨਾ ਰਸੋਈ ਜੇਂਵੇ ਕਰ ਜਾਇ ਅਤੇ ਬਾਲੇ ਸੰਧੂ ਨੂੰ ਸੱਦ ਲੈ ਆਓ ਤਾਂ ਮਰਦਾਨਾ ਗਿਆ ਬਾਲੇ ਨੂੰ ਸੱਦਣ ਜਾਇ ਮਰਦਾਨੇ ਬਾਲੇ ਨੂੰ ਕਿਹਾ ਜਜਮਾਨ ਤੈਨੂੰ ਨਾਨਕ ਜੀ ਤੇ ਬੇਬੇ ਨਾਨਕੀ ਸੱਦਿਆ ਹੈ ਤਾਂ ਬਾਲੇ ਕਿਹਾ ਕਿਉਂ ਭਾਈ ਮਰਦਾਨਾ ! ਮਰਦਾਨੇ ਕਿਹਾ ਭਾਈ ਰਸੋਈ ਕੀਤੀ ਹੈਸੁ ਗੁਰੂ ਨਾਨਕ ਨੇ ਤੈਨੂੰ ਸਦਿਆ ਹੈਸੁ ਤਾਂ ਬਾਲੇ ਕਿਹਾ ਸੁਣ ਮਰਦਾਨਾ ਮੈਂ ਤਾਂ ਘਰ ਚਲਿਆ ਸੀ ਪਰ ਤੂੰ ਜੇ ਹੁਣ ਆਇਓਂ ਤਾਂ ਜਾਂਦਾ ਨਹੀਂ ਚੱਲ ਤਾਂ ਮਰਦਾਨਾ ਬਾਲੇ ਨੂੰ ਨਾਲ ਲੈ ਆਇਆ ਅੱਗੋਂ ਗੁਰੂ ਨਾਨਕ ਕਿਹਾ ਆਓ ਭਾਈ ਬਾਲਾ ਆਉਂਦਾ ਹੀ ਪੈਰਾਂ ਤੇ ਢਹਿ ਪਿਆ। ਗੁਰੂ ਨਾਨਕ ਕਿਹਾ ਭਾਈ ਬਾਲਾ ਕਰਤਾਰ ਚਿੱਤ ਆਵੇ ਤਾਂ ਪ੍ਰਸ਼ਾਦਿ ਤ੍ਰੈਹਾਂ ਜੇਵਿਆ ਤਾਂ ਬਾਲੇ ਵਿਦਾ ਮੰਗੀ ਗੁਰੂ ਜੀ ਅਸੀਂ ਘਰ ਨੂੰ ਜਾਂਦੇ ਹਾਂ, ਸਾਨੂੰ ਖੁਸ਼ੀ ਹੋਵੇ ਤਾਂ ਗੁਰੂ ਜੀ ਕਿਹਾ ਕਿਉਂ ਭਾਈ ਬਾਲਾ ਅਸਾਂ ਤੇ ਰੰਜ ਹੋਏ ਹੋ ਤਾਂ ਬਾਲੇ ਆਖਿਆ ਗੁਰੂ ਜੀ ਅਸਾਡਾ ਬਿਤੁ ਹੈ ਜੋ ਅਸੀਂ ਤੁਸਾਂ ਉੱਪਰ ਰੰਜ ਹੋਵੀਐ ਅਸੀਂ ਤੁਸਾਂ ਪਾਸੋਂ ਕਿਛੁ ਮੰਗਿਆ ਲੋੜਦੇ ਆਹੇ ਤਾਂ ਗੁਰੂ ਨਾਨਕ ਕਿਹਾ ਮੰਗ ਭਾਈ ਬਾਲਾ ਜੋ ਮੰਗੇ ਸੋ ਕਰਤਾਰ ਪਾਸੋਂ ਦਿਲਾਈਐ ਤਾਂ ਬਾਲੇ ਕਿਹਾ ਜੀ ਏਹੋ ਮੰਗਦਾ ਹਾਂ ਜੋ ਕਰਤਾਰ ਚਿੱਤ ਆਵੇ ਤੇਰੀ ਚਾਲੀ ਦੇਖਕੇ ਜੀਉ ਭਰਮੇ ਨਹੀਂ ਸੰਸਾਰ ਕੋਈ ਕੁਝ ਆਖਦਾ ਹੈ ਕੋਈ ਕੁਝ ਆਖਦਾ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਬਾਲਾ ਤੈਨੂੰ ਕਰਤਾਰ ਅਡੋਲ ਰਖੇਗਾ, ਸੰਸਾਰ ਪਿਆ ਝਖ ਮਾਰੇ ਸੰਸਾਰ ਸਗ ਦੀ ਨਿਆਈਂ ਭੌਂਕਦਾ ਹੈ ਤਾਂ ਬਾਲਾ ਘਰ ਨੂੰ ਵਿਦਾ ਹੋਇਆ। ਗੁਰੂ ਨਾਨਕ ਜੀ ਨੇ ਕਾਲੂ ਤੇ ਅੰਮਾਂ ਬੀਬੀ ਨੂੰ ਹੱਛੇ ਸੁਨੇਹੇ ਦਿੱਤੇ ਮਰਦਾਨੇ

ਨੂੰ ਗੁਰੂ ਨਾਨਕ ਨੇ ਰਬਾਬ ਨੂੰ ਭੇਜਿਆ। ਨਾਨਕੀ ਕਿਹਾ ਭਾਈ ਮਰਦਾਨਾ ਹੱਛਾ ਮਿਲ ਖ਼ੁਸ਼ ਕਰ ਲੈ ਆਵੀਂ ਤਾਂ ਮਰਦਾਨੇ ਉੱਠ ਤਾਜੀਮ ਕੀਤੀ ਤੇ ਗੁਰੂ ਨਾਨਕ ਜੀ ਬਹੁਤ ਖ਼ੁਸ਼ ਹੋਏ ਤਾਂ ਮਰਦਾਨਾ ਲੱਗਾ ਮਿਰਾਸੀਆਂ ਦੇ ਘਰ ਟੋਲਣ ਜਿੱਥੇ ਜਾਇ ਤਿੱਥੇ ਮਿਰਾਸੀ ਏਹੋ ਅੱਗੋਂ ਆਖਣ ਆਇਆ ਈ ਕੁਰਾਹੀਆਂ ਦਾ ਡੂਮ ਮਰਦਾਨੇ ਨੂੰ ਕੋਈ ਆਦਰ ਦੇਵੇ ਨਾਹੀ, ਕਿਤਨੇ ਦਿਨ ਮਰਦਾਨਾ ਫਿਰ ਥੱਕਾ। ਫੇਰ ਮਰਦਾਨਾ ਗੁਰੂ ਨਾਨਕ ਪਾਸ ਆਇਆ। ਗੁਰੂ ਨਾਨਕ ਮਰਦਾਨੇ ਨੂੰ ਪੁਛਿਆ ਕਿਉਂ ਭਾਈ! ਮਰਦਾਨੇ ਕਿਹਾ ਜੀ ਤੈਨੂੰ ਸਭ ਕੁਛ ਮਲੂਮ ਹੈ। ਫਿਰ ਗੁਰੂ ਨਾਨਕ ਆਖਿਆ ਮਰਦਾਨਿਆਂ ਨਿਸੰਗ ਆਖ ਤਾਂ ਮਰਦਾਨੇ ਆਖਿਆ ਜੀ ਨਿਸੰਗ ਆਖਣ ਦੀ ਗੱਲ ਨਹੀਂ ਗੁਰੂ ਨਾਨਕ ਰੰਗ ਵਿੱਚ ਕਿਹਾ ਅਵੇ ਮਰਦਾਨਾ ਨਿਸੰਗ ਆਖ ਤਾਂ ਮਰਦਾਨਾ ਕੰਬਿਆ ਕੰਬ ਕਰ ਆਖਿਓਸੁ ਜੀ ਸੰਸਾਰ ਆਖਦਾ ਹੈ ਆਇਆ ਈ ਕੁਰਾਹੀਆਂ ਦਾ ਡੂਮ ਔਹ ਗੱਲਾਂ ਹੋਂਦੀਆਂ ਨੀ ਤੇ ਡੂਮ ਕੋਈ ਆਦਰ ਦੇਂਦਾ ਨਹੀਂ ਤੁਸਾਂ ਕਿਹਾ ਜੇ ਕੋਈ ਰਸਿਆ ਹੋਇਆ ਲੈ ਆਓ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਇਹ ਸੰਸਾਰ ਐਵੇਂ ਝਖ ਮਾਰਦਾ ਆਇਆ ਹੈ ਸੰਸਾਰ ਭੌਂਸ ਖਾਇ ਆਪੇ ਤੈਂ ਵੱਲ ਆਵੇਗਾ ਤੂੰ ਰਬਾਬ ਕੋਈ ਟੋਲ ਲੈ ਆਓ ਤਾਂ ਮਰਦਾਨੇ ਕਿਹਾ ਜੀ ਕੋਈ ਮਿਰਾਸੀ ਮੈਨੂੰ ਆਦਰ ਦੇਂਦਾ ਨਹੀਂ। ਗੁਰੂ ਨਾਨਕ ਆਖਿਆ ਮਰਦਾਨਿਆਂ ਮੇਰਾ ਆਖਿਆ ਮੰਨ ਤਾਂ ਮਰਦਾਨੇ ਆਖਿਆ ਕੁਛ ਆਖੋ ਤਾਂ ਗੁਰੂ ਨਾਨਕ ਆਖਿਆ ਮਰਦਾਨਿਆਂ ਜੰਗਲ ਦੇ ਅੰਦਰ ਗਿਰਾਉਂ ਜੱਟ ਦਾ ਹੈ ਦੋਹਾਂ ਨਦੀਆਂ ਦੇ ਵਿੱਚ ਗਿਰਾਉਂ ਦਾ ਨਾਉਂ ਅਕਬ ਪੁਰ ਹੈ ਉਸ ਵਿੱਚ ਹਿੱਕ ਰਬਾਬੀ ਰਹਿੰਦਾ ਹਈ ਨਾਉਂ ਉਸਦਾ ਫਿਰੰਦਾ ਹਿੰਦੂ ਸੱਦਦੇ ਹੈਨ ਅਤੇ ਨਾਲੇ ਫੇਰੂ ਸੱਦੀਦਾ ਹੈ ਉਸ ਪਾਸੋਂ ਜਾਇ ਮੰਗ ਜੇ ਨਾ ਦੇਵੇ ਅਸਾਡਾ ਨਾਮ ਲਈਂ ਤਾਂ ਮਰਦਾਨੇ ਕਿਹਾ ਭਲਾ ਜੀ ਕੁਛ ਮੁੱਲ ਵੀ ਪੱਲੇ ਹੋਵੇ ਤਾਂ ਗੁਰੂ ਨਾਨਕ ਜੀ ਕਿਹਾ ਜਾਇ ਮਰਦਾਨਾ ਜੋ ਕਿਛੁ ਮੁੱਲ ਲੋੜੀਂਦਾ ਹੈ ਸੋ ਬੇਬੇ ਨਾਨਕੀ ਜੀ ਪਾਸੋਂ ਲੈ ਜਾਇ ਮਰਦਾਨਾ ਬੇਬੇ ਨਾਨਕੀ ਪਾਸ ਆਇਆ ਤਾਂ ਮਰਦਾਨੇ ਕਿਹਾ ਬੇਬੇ ਜੀ ਜਿਤਨਾ ਸ਼ਹਿਰ ਸੀ ਮੈਂ ਸਭੇ ਟੋਲ ਥੱਕਾ ਮੈਨੂੰ ਹੱਥ ਨਾ ਆਇਆ ਹੁਣ ਦੂਰ ਭੇਜਦਾ ਹੈ ਮੁੱਲ ਵਾਸਤੇ ਤੇਰੇ ਪਾਸ ਆਇਆ ਹਾਂ ਨਾਨਕੀ ਕਿਹਾ ਭਲਾ ਜੋ ਕੁਛ ਆਖੇਂ ਦੇਵਾਂ ਮਰਦਾਨੇ ਕਿਹਾ ਬੇਬੇ ਜੀ ਸੱਤ ਰੁਪੈ ਦੇਵੋ ਨਾਨਕੀ ਸੱਤ ਰੁਪੈ ਮਰਦਾਨੇ ਦੇ ਹੱਥ ਦਿੱਤੇ ਤਾਂ ਮਰਦਾਨਾ ਗੁਰੂ ਜੀ ਪਾਸ ਆਇਆ ਤਾਂ ਗੁਰੂ ਨਾਨਕ ਕਿਹਾ ਭਾਈ ਮੁੱਲ ਆਂਦਾ ਹਈ ਤਾਂ ਜਾਹ। ਤ੍ਰਿਹੁੰ ਦਿਨਾਂ ਵਿੱਚ ਮਰਦਾਨਾ ਉਥੇ ਗਿਆ ਜਾਇਕੇ ਲੱਗਾ ਟੋਲਨ ਜੋ ਭਾਈ

ਏਥੇ ਫਿਰੰਦਾ ਤੇ ਫੇਰੂ ਰਬਾਬੀ ਕਿੱਥੇ ਰਹਿੰਦਾ ਹੈ ਅੱਗੋਂ ਕੋਈ ਦੱਸੇ ਨਾਹੀਂ ਦੋ ਦਿਨ ਮਰਦਾਨਾ ਢੂੰਡਦਾ ਰਿਹਾ ਤਾਂ ਮਰਦਾਨਾ ਅੱਕ ਗਿਆ ਤਾਂ ਮਰਦਾਨੇ ਕਿਹਾ ਭਾਈ ਏਥੇ ਤਾਂ ਕੋਈ ਨਾਹੀਂ ਫਿਰ ਚੱਲੀਏ॥ ੨੦॥

## ਸਾਖੀ ਹੋਰ ਚੱਲੀ

ਤਾਂ ਮਰਦਾਨੇ ਕਿਹਾ ਮੈਂ ਕਿਥੋਂ ਢੂੰਡਾਂ। ਉਦਾਸ ਹੋ ਕੇ ਚੱਲਣ ਲੱਗਾ ਤਾਂ ਤੀਜੇ ਦਿਨ ਫਿਰੰਦਾ ਰਬਾਬੀ ਮਰਦਾਨੇ ਨੂੰ ਆ ਮਿਲਿਆ ਆਇ ਕਰ ਲੱਗਾ ਪੁਛਣ ਭਾਈ ਤੂੰ ਕੌਣ ਹੈਂ ਤੂੰ ਕਿਸ ਨੂੰ ਟੋਲਦਾ ਹੈਂ ਤਾਂ ਮਰਦਾਨੇ ਕਿਹਾ ਜੀ ਏਥੇ ਇਕ ਰਬਾਬੀ ਹੈ ਤੇ ਫੇਰੂ ਭੀ ਸਦੀਂਦਾ ਹੈਂ ਤਾਂ ਫਿਰੰਦੇ ਕਿਹਾ ਤੇਰਾ ਨਾਉਂ ਕਿਆ ਹੈ ਤੂੰ ਹੁੰਦਾ ਕੌਣ ਹੈਂ ਭੇਜਿਆ ਕਿਸਦਾ ਹੈਂ ਤੇ ਤੇਰਾ ਵਤਨ ਕੌਣ ਹੈ? ਤਾਂ ਮਰਦਾਨੇ ਕਿਹਾ ਜੀ ਮੇਰਾ ਵਤਨ ਰਾਇ ਭੋਇ ਦੀ ਤਲਵੰਡੀ ਹੈ ਨਾਉਂ ਮਰਦਾਨਾ ਹੈ ਭੇਜਿਆ ਨਾਨਕ ਬੇਦੀ ਫਕੀਰ ਹੈ ਹੁਕਮ ਕੀਤਾ ਹੈਸੁ ਜੋ ਰਬਾਬ ਲੈ ਆਓ ਤਾਂ ਫਿਰੰਦੇ ਕਿਹਾ ਫੇਰ ਮੈਂ ਹੀ ਹਾਂ ਤੇ ਤੁਹਾਨੂੰ ਨਾਨਕ ਬੇਦੀ ਨੇ ਹੀ ਤੇ ਘਲਿਆ ਹੈ ਤੇ ਰਬਾਬ ਭੀ ਮੈਥੇ ਹੀ ਹੈ ਤੇ ਨਾਨਕ ਬੇਦੀ ਮੇਰਾ ਚਰੋਕਣਾ ਅਸ਼ਨਾਉ ਹੈ ਤਾਂ ਮਰਦਾਨੇ ਆਖਿਆ ਜੀ ਰਬਾਬ ਮੈਨੂੰ ਦੇਵੋ ਤਾਂ ਫਿਰੰਦੇ ਆਖਿਆ ਸੁਣ ਮਰਦਾਨਾ ਰਬਾਬ ਲੈ ਤੇ ਇਸ ਦਾ ਮੁੱਲ ਭੀ ਅਸਾਂ ਲੈਣਾ ਨਹੀਂ ਤਾਂ ਮਰਦਾਨਾ ਰਹਿ ਨ ਸਕਿਆ ਆਖਿਓਸੁ ਜੀ ਇਸ ਦਾ ਮੁੱਲ ਤੂੰ ਕਿਉਂ ਨਹੀਂ ਲੈਣਾ ਫਿਰੰਦੇ ਆਖਿਆ ਮਰਦਾਨਾ ਇਹ ਰਬਾਬ ਸਾਨੂੰ ਕੁਦਰਤ ਨਾਲ ਹੱਥ ਆਇਆ ਹੈ ਅਵਾਜ਼ ਇਸਦਾ ਏਹੀ ਨਿਕਲਦਾ ਹੈ ਜੋ ਫਿਰੰਦਾ ਇਹ ਰਬਾਬ ਹੋਰਸ ਅੱਗੇ ਨਹੀਂ ਵਜਾਵਣਾ ਇਹ ਨਾਨਕ ਬੇਦੀ ਖੱਤ੍ਰੀ ਪੈਦਾ ਹੋਸੀਆ ਇਹ ਰਬਾਬ ਉਸਦੇ ਅੱਗੇ ਵਜਾਵਣਾ ਤੂੰ ਉਸ ਅੱਗੇ ਵਜਾਇ ਤਾਂ ਮਰਦਾਨੇ ਇਸ ਦਾ ਮੁੱਲ ਅਸਾਂ ਲੈਣਾ ਨਹੀਂ ਪਰ ਭਾਈ ਚੱਲ ਦੇਖਾਂ ਉਹ ਨਾਨਕ ਹੈ ਕਿ ਕੋਈ ਹੋਰ ਹੈ ਤਾਂ ਮਰਦਾਨੇ ਕਿਹਾ ਚੱਲੋ ਜੀ ਪਰ ਜੇ ਹੁਕਮ ਹੋਵੇ ਤਾਂ ਵਜਾਇ ਦੇਖਾਂ ਫਿਰੰਦੇ ਕਿਹਾ ਜੀ ਹੋਰਸ ਅੱਗੇ ਹੁਕਮ ਨਹੀਂ ਤਾਂ ਮਰਦਾਨੇ ਕਹਿਆ ਭਾਈ ਜੀ ਮੈਨੂੰ ਉਸੇ ਨਾਨਕ ਨੇ ਭੇਜਿਆ ਹੈ ਤਾਂ ਫਿਰੰਦੇ ਕਹਿਆ ਭਾਈ ਤੂੰ ਜਾਨ ਉਸੇ ਨਾਨਕ ਭੇਜਿਆ ਹੈ ਤਾਂ ਵਜਾਇ ਦੇਖ॥ ਮਰਦਾਨੇ ਰਬਾਬ ਹੱਥ ਲੈ ਕੇ ਥਾਟ ਬਣਾਇਕੇ ਵਜਾਇਆ ਤਾਂ ਅਵਾਜ਼ ਵਿੱਚੋਂ ਨਿਰੰਕਾਰ ਹੀ ਨਿਰੰਕਾਰ ਆਵੇ ਤਾਂ ਪਿਛੋਂ ਦੀ ਨਾਨਕ ਦੀ ਅਧੀਨਗੀ ਨਿਕਲੇ ਅਤੇ ਕੋਈ ਹੋਰ ਅਵਾਜ਼ ਨਾ ਨਿਕਲੇ ਤਾਂ ਮਰਦਾਨੇ ਹੈਰਾਨ ਹੋਇ ਕਰ ਆਖਿਓਸੁ

ਭਾਈ ਫਿਰੰਦਾ ਝਬ ਚੱਲ। ਫਿਰੰਦਾ ਅਤੇ ਮਰਦਾਨਾ ਦੋਵੇਂ ਨਾਵੇਂ ਦਿਨ ਗੁਰੂ ਬਾਬੇ ਪਾਸ ਆਇ ਖੜੇ ਹੋਇ। ਰਬਾਬ ਅੱਗੇ ਰਖਿਆ ਅਤੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਕਿਹਾ ਮਰਦਾਨਾ ਇਤਨਾ ਚਿਰ ਕਿਉਂ ਲਾਇਓ? ਤਾਂ ਮਰਦਾਨੇ ਆਖਿਆ ਜੀ ਤੇਰੀਆਂ ਤੂੰ ਜਾਣ ਅਸਾਨੂੰ ਕੁਝ ਮਲੂਮ ਨਹੀਂ ਜੋ ਤੂੰ ਭਗਤ ਹੈਂ ਨਿਰੰਕਾਰ ਹੈਂ ਅਸੀਂ ਵਡੇ ਹੈਰਾਨ ਆਹੇ ਜਿੱਥੇ ਤੈਂ ਅਸਾਨੂੰ ਭੇਜਿਆ ਸੀ ਤਿੱਥੇ ਜਾਇ ਢੂੰਡ ਰਿਹਾ ਕੋਈ ਦੱਸੇ ਨਾਹੀਂ ਤੀਸਰੇ ਦਿਨ ਮੈਂ ਚਲਣੇ ਤੇ ਹੋਇਆ ਤਾਂ ਇਹ ਸਾਧ ਆਇ ਮਿਲਿਆ ਇਸ ਆਪੇ ਪੁਛਿਆ। ਪੁੱਛ ਕੇ ਹਕੀਕਤ ਲੀਤੀਓਸੁ ਰਬਾਬ ਕਿਤੇ ਵੱਲੋਂ ਕਢਿਓਸੁ ਹੋਰ ਹਕੀਕਤ ਇਸ ਥੋਂ ਲੇਵਹੁ। ਗੁਰੂ ਨਾਨਕ ਫਿਰੰਦੇ ਨੂੰ ਪੁਛਿਆ ਕਹੁ ਭਾਈ ਤੂੰ ਕੌਨ ਹੈਂ? ਫਿਰੰਦੇ ਰਬਾਬੀ ਕਿਹਾ ਗੁਰੂ ਜੀ ਤੈਨੂੰ ਉਹ ਦਿਨ ਵਿਸਰ ਗਿਆ ਹੈ ਤੂੰ ਦੁਆਪਰ ਵਿੱਚ ਗੁਰੂ ਹਰੀਚੰਦ ਹੋਂਦਾ ਸੈਂ ਮੈਂ ਤੁਸਾਡਾ ਸਿੱਖ ਸਾਂ ਤੁਸੀਂ ਮੈਨੂੰ ਕਹਿੰਦੇ ਆਹੇ ਇਕਾਗਰ ਭਗਤੀ ਕੀਤਾ ਕਰੋ ਤੁਸਾਡਾ ਦਰਸ਼ਨ ਕਰਕੇ ਜੋ ਭਗਤੀ ਕਰਦੇ ਆਹੇ ਤੁਸਾਡੇ ਅੱਗੇ ਸਰੋਦ ਮੈਂ ਕਰਦਾ ਸੀ ਮੇਰਾ ਜਨਮ ਨੀਚ ਦੇ ਘਰ ਆਹਾ ਅਤੇ ਲੋਕ ਕੋਈ ਆਖੇ ਇਹ ਨੀਚ ਜਨਮ ਹੈ ਤੁਸਾਡੀ ਜੋ ਦਇਆ ਮੇਰੇ ਉੱਤੇ ਆਹੀ ਸੋ ਤੁਸਾਡਾ ਪ੍ਰਸ਼ਾਦ ਕੋਈ ਫੱਲ ਨਾ ਕਰੇ ਤਾਂ ਗੁਰੂ ਨਾਨਕ ਪੁਛਿਆ ਤੇਰਾ ਨਾਉਂ ਕਿਆ ਸੀ ਤਾਂ ਫਿਰੰਦੇ ਆਖਿਆ ਜੀ ਮੇਰਾ ਨਾਉਂ ਪ੍ਰੇਮ ਆਹਾ ਤਾਂ ਗੁਰੂ ਨਾਨਕ ਕਿਹਾ ਇਹ ਰਬਾਬ ਤੈਨੂੰ ਕਿਥੋਂ ਹੱਥ ਆਇਆ ਭਾਈ ਫਿਰੰਦਾ ਇਹ ਗੱਲ ਮੈਥੋਂ ਮਰਦਾਨੇ ਪੁੱਛਣੀ ਹੈ ਤੈਥੋਂ ਹੀ ਸੁਣ ਲਵੇ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਸਭ ਪੁੱਛ ਚੁੱਕਾ ਹਾਂ ਅੱਗੇ ਪੁਛਣ ਦੀ ਕਾਈ ਨਾਹੀਂ ਜੀ ਗੁਰੂ ਨਾਨਕ ਪੁਛਿਆ ਕਿਥੋਂ ਹੱਥ ਆਇਓ ਤਾਂ ਭਾਈ ਫਿਰੰਦਾ ਬੋਲਿਆ ਦੇਖੋ ਜੀ ਮੈਂ ਜਦ ਰਬਾਬ ਵਜਾਇੰਦਾ ਸੀ ਤਾਂ ਜਿਤਨੇ ਉਤਮ ਆਹੇ ਸਭੇ ਅਸਾਂ ਤੁਸਾਂ ਤੇ ਦੇਖਦੇ ਆਹੇ ਜਦ ਤੁਸਾਡੇ ਅੱਗੇ ਸਰੋਦ ਕਰਦੇ ਆਹੇ ਤਾਂ ਸ਼ਹਿਰੋਂ ਬਾਹਰ ਕੋਹਾਂ ਤ੍ਰਿਹੁੰ ਤੇ ਜਾਇ ਰਬਾਬ ਵਜਾਂਦਾ ਆਹਾ ਓਥੇ ਭਗਤੀ ਕਰਦਾ ਆਹਾ ਜੀ ਇਹ ਉਸ ਵੇਲੇ ਦਾ ਰਬਾਬ ਹੈ ਤਾਂ ਫਿਰੰਦਾ ਮੱਥਾ ਟੇਕ ਕੇ ਵਿਦਾ ਹੋਇਆ ਤਾਂ ਮਰਦਾਨੇ ਕਿਹਾ ਜੀ ਵਿਦਾ ਕਰ ਆਵਾਂ ਤਾਂ ਗੁਰੂ ਨਾਨਕ ਕਿਹਾ ਜਾਹ ਮਰਦਾਨਾ ਤਾਂ ਮਰਦਾਨਾ ਕੋਹ ਅੱਧ ਤੋੜੀ ਗਿਆ ਤਾਂ ਮਰਦਾਨੇ ਦੇ ਦੇਖਦਿਆਂ ਹੀ ਛਲ ਹੋਇ ਗਿਆ ਮਰਦਾਨਾ ਦੇਖੇ ਤਾਂ ਮੈਂ ਅੰਨ੍ਹਾ ਭੀ ਨਾਹੀਂ ਮੈਨੂੰ ਤਾਂ ਸਭ ਕਿਛੁ ਨਜ਼ਰ ਆਂਵਦਾ ਹੈ ਇਹ ਕਿਆ ਹੂਆ ਹੈ ਹੈਰਾਨ ਹੋਇਆ ਹੈਰਾਨ ਹੋਇਕੇ ਗੁਰੂ ਨਾਨਕ ਪਾਸ ਆਇਆ ਗੁਰੂ ਨਾਨਕ ਮਰਦਾਨੇ ਨੂੰ ਹੱਸ ਕਰ ਪੁਛਿਆ ਆਖ ਮਰਦਾਨਾ ਕਿਥੋਂ ਤੋੜੀ ਵਿਦਾ ਕਰ ਆਯਾ

# ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ)



ਸਾਖੀ ਵੇਈਂ ਪ੍ਰਵੇਸ਼ ਕਰਨ ਦੀ



ਸਾਖੀ ਕੋੜ੍ਹੀ ਦੀ



ਸਾਖੀ ਕੌਡੇ ਰਾਖਸ਼ ਦੀ



ਸਾਖੀ ਵਲੀ ਕੰਧਾਰੀ ਦੀ

ਭਾ. ਚਤਰ ਸਿੰਘ ਜੀਵਨ ਸਿੰਘ ,ਅੰਮ੍ਰਿਤਸਰ।

ਤਾਂ ਮਰਦਾਨੇ ਕਿਹਾ ਜੀ ਓਹ ਤਾਂ ਮੈਂ ਛਲ ਹੋ ਗਿਆ ਮੈਥੋਂ ਦਿੱਸ ਆਵਣੋ ਰਹਿ ਗਿਆ ਤਾਂ ਗੁਰੂ ਜੀ ਕਿਹਾ ਸੁਣ ਮਰਦਾਨਾ ਓਹ ਗਲਾਂ ਤੋਂ ਫਾਰਗ ਫਿਰਦੇ ਹਨ ਅਸਾਨੂੰ ਹੀ ਕਰਤਾਰ ਜ਼ਾਹਿਰ ਕਰਨਾ ਗੁਰੂ ਨਾਨਕ ਮਰਦਾਨੇ ਦੇ ਹੱਥ ਰਬਾਬ ਦਿੱਤਾ ਤਾਂ ਮਰਦਾਨੇ ਹੱਥ ਰਬਾਬ ਲੀਤਾ ਲੱਗਾ ਥਾਟ ਬਨਾਵਣੇ ਤਾਂ ਗੁਰੂ ਜੀ ਹੁਕਮ ਕੀਤਾ ਮਰਦਾਨਾ ਥਾਟ ਆਪੇ ਬਣ ਜਾਵੇਗਾ ਝੱਬ ਹੋ ਤਾਂ ਮਰਦਾਨੇ ਹੁਕਮ ਮੰਨਿਆਂ ਤਾਂ ਥਾਟ ਆਪੇ ਹੀ ਬਣ ਗਿਆ ਲੱਗਾ ਮਰਦਾਨਾ ਤਾਰ ਵਜਾਵਣ ਵਿੱਚੋਂ ਏਹੀ ਅਵਾਜ਼ ਨਿਕਲੇ ਤੂੰ ਨਿਰੰਕਾਰ ਤੂੰ ਹੀ ਨਿਰੰਕਾਰ ਨਾਨਕ ਤੇਰਾ ਬੰਦਾ ਤਾਂ ਗੁਰੂ ਨਾਨਕ ਜੀ ਦੀ ਸਮਾਧ ਲੱਗ ਗਈ ਮਰਦਾਨਾ ਵੇਖੇ ਤਾਂ ਦਿਹ ਬਿਦੇਹ ਹੋ ਗਿਆ ਹੈ ਦੁਇ ਰਾਤ ਤੇ ਦੁਇ ਦਿਨ ਸਮਾਧ ਲੱਗੀ ਰਹੀ ਤਾਂ ਮਰਦਾਨੇ ਰਬਾਬ ਵਜਾਵਣੋਂ ਛੱਡ ਦਿੱਤਾ ਗੁਰੂ ਨਾਨਕ ਨਿਰੰਕਾਰੀ ਹੋਇਆ ਜਾਂ ਮਰਦਾਨੇ ਨੂੰ ਭੁੱਖ ਲੱਗੀ ਤਾਂ ਮਰਦਾਨੇ ਦਾ ਜੀ ਭਟਕਿਆ ਤੇ ਛੱਡ ਭੀ ਸਕੇ ਨਾਹੀਂ ਏਹੋ ਜੀ ਵਿੱਚ ਵਿਚਾਰ ਕਰੇ ਕਦੀ ਜਾਗੇ ਤਾਂ ਮੈਂ ਵਿਦਾ ਲਵਾਂ ਜਾਂ ਤੀਸਰਾ ਦਿਨ ਹੋਇਆ ਤਾਂ ਗੁਰੂ ਨਾਨਕ ਪਲਕਾਂ ਲਾਹੀਆਂ ਪੁੱਛਣ ਲੱਗਾ ਕਿਉਂ ਮਰਦਾਨਾ ਕਿਆ ਖਬਰ ਹੋਈ ਤਾਂ ਮਰਦਾਨੇ ਕਿਹਾ ਜੀ ਤੇਰੀ ਭੁੱਖ ਅਰ ਦੁੱਖ ਕਰਤਾਰ ਦੂਰ ਕੀਤੀ ਹੈ ਤੇ ਸਾਡੀ ਤਾਂ ਨਹੀਂ ਦੂਰ ਹੋਈ ਤੂੰ ਤਾਂ ਓਹੋ ਹੋਈ ਰਿਹਾ ਹੈਂ ਤੇ ਅਸੀਂ ਤਾਂ ਆਦਮੀ ਹਾਂ ਤੇਰਾ ਅਸਾਡਾ ਸੰਗ ਕਿਥੋਂ ਰਲੇ ਤਾਂ ਗੁਰੂ ਨਾਨਕ ਕਿਹਾ ਭਾਈ ਮਰਦਾਨਾ ਅਸਾਂ ਪਾਸ ਏਹੋ ਦੁੱਖ ਭੁੱਖ ਹਈ ਜੇ ਨਾ ਕਬੂਲ ਕਰੇਂ ਤਾਂ ਜਾਹ ਤਾਂ ਮਰਦਾਨੇ ਕਿਹਾ ਜੀ ਇੱਕੇ ਤਾਂ ਆਪ ਜੇਹਾ ਕਰ ਇੱਕੇ ਤਾਂ ਮੇਰਾ ਇਲਾਜ ਕਰ ਤਾਂ ਤੇਰੇ ਪਾਸ ਰਹਾਂ ਤਾਂ ਗੁਰੂ ਨਾਨਕ ਕਿਹਾ ਸੁਣ ਮਰਦਾਨਾ ਏਹ ਦੋਨੋਂ ਗੱਲਾਂ ਕਰਤਾਰ ਪਾਸ ਹੈਨ ਤੇ ਅਸਾਂ ਪਾਸ ਸਹਿਜ ਹੈ ਜੇਹੀ ਬਣੇ ਤੇਹੀ ਕਟਣੀ ਅੱਗੇ ਤੇਰੀ ਖੁਸ਼ੀ ਜੇ ਜਾਣਦਾ ਹੈਂ ਤਾਂ ਰਹੁ ਨਹੀਂ ਤਾਂ ਜਾਹੁ ਤਾਂ ਮਰਦਾਨੇ ਕਿਹਾ ਹਉ ਜਾਂਦਾ ਹਾਂ ਬਾਬੇ ਆਖਿਆ ਜਾਹ ਪਰ ਇਹ ਰਬਾਬ ਬੇਬੇ ਨਾਨਕੀ ਜੀ ਨੂੰ ਸੌਂਪ ਜਾਈਂ ਮਰਦਾਨਾ ਰਬਾਬ ਲੈ ਕੇ ਬੇਬੇ ਜੀ ਪਾਸ ਆਇਆ॥ ੨੧॥

## ਸਾਖੀ ਹੋਰ ਚੱਲੀ

ਤਾਂ ਨਾਨਕੀ ਜੀ ਨੂੰ ਮਨ ਮੋਹ ਪਿਆ ਕਹਿਣ ਲੱਗੀ ਮਰਦਾਨਾ ਇਹ ਰਬਾਬ ਕਿਤਨੇ ਨੂੰ ਆਇਆ ਬਹੁਤੇ ਦਿਨ ਪਿਛੋਂ ਆਇਓਂ ਅਤੇ ਮੇਰਾ ਭਾਈ ਕਿੱਥੇ ਛਡਿਓ ਤਾਂ ਮਰਦਾਨਾ ਆਖਣ ਲੱਗਾ ਬੇਬੇ ਜੀ ਓਹ ਤਾਂ ਸਾਧ ਫਕੀਰ ਹੈ ਉਸ ਤਾਈਂ ਭੁੱਖ ਦੁੱਖ ਕਾਈ ਨਹੀਂ

ਅਤੇ ਅਸੀਂ ਬੰਦੇ ਹਾਂ ਅਸਾਂ ਤਾਈਂ ਦੁੱਖ ਭੁੱਖ ਲੱਗੀ ਹੋਈ ਹੈ ਅਸੀਂ ਨਾਨਕ ਜੀ ਪਾਸੋਂ ਵਿਦਾ ਲੈ ਆਏ ਹਾਂ ਗੁਰੂ ਨਾਨਕ ਜੀ ਅਸਾਨੂੰ ਖੁਸ਼ੀ ਨਾਲ ਵਿਦਾ ਦਿੱਤੀ ਹੈ ਅਤੇ ਕਿਹਾ ਹੈਸੁ ਰਬਾਬ ਬੇਬੇ ਜੀ ਨੂੰ ਸੌਂਪ ਜਾਈਂ ਤਾਂ ਬੇਬੇ ਨਾਨਕੀ ਦਾ ਵੈਰਾਗ ਛੁੱਟ ਗਿਆ ਕਿਥਾਊਂ ਥੰਮੀਐ ਨਾਹੀ ਤੁਲਸਾਂ ਲੌਂਡੀ ਬਹੁਤੇਰਾ ਆਖੇ ਤੇ ਮੂੰਹ ਪੂੰਝੇ ਪਰ ਦੇਹ ਦਾ ਮੋਹ ਵਿਆਪ ਗਿਆ ਦਿਨ ਗਿਆ ਸੰਧਿਆ ਪੈ ਗਈ ਤਾਂ ਭਾਈਆ ਜੈਰਾਮ ਘਰ ਆਇਆ ਤਾਂ ਜੈਰਾਮ ਦੇਖਕੇ ਹੈਰਾਨ ਹੋ ਗਿਆ ਤਾਂ ਲੱਗਾ ਪੁੱਛਣ ਕਿਉਂ ਜੀ ਤੁਲਸਾਂ ਬਹੂ ਜੀ ਇਤਨਾ ਰੁਦਨ ਕਿਉਂ ਕਰਦੀ ਹੈ ਅੱਜ ਕਿਆ ਹੈ ਤਾਂ ਤੁਲਸਾਂ ਕਹਿਆ ਠਾਕਰ ਜੀ ਅੱਜ ਮਰਦਾਨਾ ਭਾਈ ਜੀ ਨੂੰ ਛੱਡ ਚਲਿਆ ਹੈ ਇਸ ਵਾਸਤੇ ਵੈਰਾਗ ਕਰਦੀ ਹੈ ਤਾਂ ਜੈਰਾਮ ਕਿਹਾ ਕਿਉਂ ਬਹੂ ਜੀ ਅਸੀਂ ਤਾਂ ਤੁਹਾਡੇ ਹੁਕਮ ਥੀਂ ਬਾਹਰ ਨਹੀਂ ਜਿਸ ਵਜਾ ਸੂਰਤ ਨਾਨਕ ਜੀ ਤੁਸਾਡੇ ਪਾਸ ਰਹੇ ਅਤੇ ਤੁਹਾਡੇ ਮਨ ਵਿੱਚ ਸੰਤੋਖ ਆਵੇ ਸੋਈ ਸੂਰਤ ਦੱਸੋ ਅਸੀਂ ਸੋਈ ਕਰੀਏ ਤਾਂ ਨਾਨਕੀ ਬੋਲੀ ਜੀ ਮੈਂ ਤਾਂ ਸੰਤੋਖ ਵਿੱਚ ਆਹੀ ਭਲਾ ਮਰਦਾਨਾ ਨਾਲ ਆਹਾ ਮਰਦਾਨਾ ਭਾਈ ਜੀ ਨੂੰ ਛੱਡ ਆਇਆ ਹੈ ਜੈਰਾਮ ਬੋਲਿਆ ਕਿਆ ਹੋਇਆ ਜੋ ਇਹ ਆਇਆ ਹੈ ਤੁਸੀਂ ਕਿਹਾ ਭਟਕੇ ਤੁਸੀਂ ਤਾਂ ਸਾਨੂੰ ਉਪਦੇਸ਼ ਦੇਂਦੇ ਅਤੇ ਹੁਣ ਆਪ ਹੀ ਭਟਕਣ ਲੱਗੇ ਹੋ ਗੁਰੂ ਨਾਨਕ ਮਰਦਾਨੇ ਤੋੜੀ ਨਾਹਿ ਰਿਹਾ ਨਾਨਕ ਜੀ ਆਪਣੇ ਹੀ ਪੈਰਾਂ ਤੇ ਹੈ ਤੁਸੀਂ ਖਤਰਾ ਕੋਈ ਨਾ ਕਰੋ ਅਤੇ ਜਿਉਂ ਮਰਦਾਨਾ ਭੀ ਨਾਲ ਰਹਿੰਦਾ ਹੈ ਤਿਉਂ ਹੀ ਰੱਖੋ ਅਸੀਂ ਤਾਂ ਬਹੁਤ ਰਾਜ਼ੀ ਆਹੇ ਤਾਂ ਨਾਨਕੀ ਬਹੂ ਬੋਲੀ ਜੋ ਤੁਸੀਂ ਮਰਦਾਨੇ ਨੂੰ ਕਹੋ ਜੋ ਮਰਦਾਨਾ ਜਾਵੇ ਨਹੀਂ। ਤਾਂ ਜੈਰਾਮ ਕਹਿਆ ਭਾਈ ਮਰਦਾਨਾ ਨਾਨਕ ਜੀ ਨੂੰ ਕਿਉਂ ਛਡਦਾ ਹੈਂ ਤੇਰੇ ਨਾਲ ਉਸਦਾ ਬਹੁਤ ਪਿਆਰ ਹੈ ਤਾਂ ਮਰਦਾਨੇ ਕਿਹਾ ਭਾਈਆ ਜੀ ਮੈਂ ਕਿਆ ਕਰੋਂ ਉਸਦੀ ਸਮਾਧ ਲੱਗਦੀ ਹੈ ਤਾਂ ਖੁਲ੍ਹਦੀ ਨਹੀਂ ਅਤੇ ਕਿਸੇ ਸ਼ਹਿਰ ਵਿੱਚ ਹੋਵੇ ਤਾਂ ਖਤਰਾ ਨਾ ਹੋਵੇ ਉਜਾੜ ਵਿੱਚ ਖਤਰਾ ਰਹਿੰਦਾ ਹੈ ਤਾਂ ਜੈਰਾਮ ਕਿਹਾ ਮਰਦਾਨਾ ਜੇ ਤੂੰ ਰੋਟੀ ਕੱਪੜੇ ਵਾਸਤੇ ਕਹਿੰਦਾ ਹੋਵੇਂ ਤਾਂ ਰੋਟੀ ਕੱਪੜਾ ਏਥੇ ਮੌਜੂਦ ਹੈ ਅਤੇ ਭਲਾ ਕੋਈ ਦਿਨ ਨਾਨਕ ਜੀ ਨਾਲ ਗੁਜਰਾਨ ਕਰ ਭਾਈ ਮਰਦਾਨਾ ਏਹ ਗੱਲ ਨਜ਼ਰ ਤਾਂ ਆਂਵਦੀ ਹੈ ਜੁ ਨਾਨਕ ਨਾਲ ਪਹੁੰਚ ਕੌਣ ਸਕਦਾ ਹੈ ਪਰ ਭਲਾ ਜਿੱਚਰ ਚਾਰਾ ਹੈ ਤਿੱਚਰ ਕੁਝ ਕੀਜੈ ਤਾਂ ਨਾਨਕੀ ਅਤੇ ਜੈਰਾਮ ਦੋਹਾਂ ਮਰਦਾਨੇ ਨੂੰ ਆਖਿਆ ਭਲਾ ਜੇ ਤਾਂ ਇਸ ਸ਼ਹਿਰ ਰਹੇਂ ਤਾਂ ਦੋਇ ਵਕਤ ਰਸੋਈ ਜੇਂਵ ਜਾਓ ਅਤੇ ਭਾਈ ਜੀ ਦੁਰੇਡੇ ਜਾਵੇ ਤਾਂ ਖਰਚ ਲੈ ਜਾਵੇ ਤਾਂ ਇਹ ਗੱਲ ਸੁਣ ਮਰਦਾਨਾ ਖੁਸ਼ੀ ਹੋਇਆ ਤਾਂ ਮਰਦਾਨੇ ਆਖਿਆ

ਭਲਾ ਭਾਈਆ ਜੀ ਜੋ ਤੁਸੀਂ ਆਖੋਗੇ ਸੋ ਕਰਾਂਗਾ ਅਤੇ ਨਾਲੇ ਨਾਨਕੀ ਖ਼ੁਸ਼ੀ ਹੋਈ ਮਰਦਾਨੇ ਨੂੰ ਰਾਤ ਰਖਿਆ ਅਤੇ ਪ੍ਰਸ਼ਾਦ ਖਵਾਯਾ ਭਲਕੇ ਹੋਇਆ ਤਾਂ ਮਰਦਾਨੇ ਆਖਿਆ ਜੀ ਹਉਂ ਜਾਂਦਾ ਹਾਂ ਤਾਂ ਜੈਰਾਮ ਕਿਹਾ ਮਰਦਾਨੇ ਰਸੋਈ ਜੇਂਵ ਜਾਵੇ ਅਤੇ ਕੁਝ ਖਰਚ ਭੀ ਲੈ ਜਾਵੇ ਤਾਂ ਮਰਦਾਨੇ ਕਿਹਾ ਭਲਾ ਜੀ ਤਾਂ ਮਰਦਾਨੇ ਨੂੰ ਰਸੋਈ ਜਿਵਾਈ ਤਾਂ ਜੈਰਾਮ ਚੋਲਾ ਬੁਚਕੇ ਵਿੱਚੋਂ ਕੱਢਕੇ ਮਰਦਾਨੇ ਦੇ ਗਲ ਪਾਇਆ ਅਤੇ ਆਖਿਓਸੁ ਬਹੂ ਜੀ ਮਰਦਾਨੇ ਨੂੰ ਕੁਛ ਖਰਚ ਭੀ ਦੇਹ ਤਾਂ ਨਾਨਕੀ ਕਹਿਆ ਜੀ ਤੁਸੀਂ ਜੋ ਕਹੋ ਸੋ ਦੇਵਾਂ ਜੈਰਾਮ ਕਹਿਆ ਬਹੂ ਜੀ ਤੁਹਾਡੇ ਜੀ ਵਿੱਚ ਜੋ ਆਂਵਦੀ ਹੈ ਸੋ ਦੇਵੇ ਮੈਂ ਬਹੁਤ ਰਾਜੀ ਹਾਂ ਤਾਂ ਨਾਨਕੀ ਨੇ ਵੀਹ ਰੁਪੈ ਮਰਦਾਨੇ ਹੱਥ ਦਿੱਤੇ ਆਖਿਓਸੁ ਭਾਈ ਜੀ ਨੂੰ ਆਖਣਾ ਜੋ ਮੈਨੂੰ ਦਰਸ਼ਨ ਦੇਣ ਤਾਂ ਮਰਦਾਨਾ ਚੋਲਾ ਗਲ ਪਾਇ ਕਰ ਅਤੇ ਵੀਹ ਰੁਪੈ ਲੈਕਰ ਗੁਰੂ ਨਾਨਕ ਜੀ ਪਾਸ ਆਇਆ ਆਇ ਕਰ ਮੱਥਾ ਟੇਕਿਆ ਸੁ ਤਾਂ ਗੁਰੂ ਨਾਨਕ ਕਿਹਾ ਅਵੇ ਮਰਦਾਨਾ ਰਬਾਬ ਕਿਉਂ ਲੈ ਆਇਓਂ ਤਾਂ ਮਰਦਾਨੇ ਕਿਹਾ ਜੀ ਬੇਬੇ ਨਾਨਕੀ ਬਹੁਤ ਵੈਰਾਗ ਕੀਤਾ ਭਾਈਆ ਜੈਰਾਮ ਆਇਆ ਉਨ ਭੀ ਮੇਰਾ ਦਿਲਾਸਾ ਕੀਤਾ ਭਾਈਆ ਜੈਰਾਮ ਮੈਨੂੰ ਆਖਣ ਲੱਗਾ ਜੋ ਗੁਰੂ ਨਾਨਕ ਪਾਸੋਂ ਜਾਹ ਨਹੀਂ ਤੂੰ ਨਾਨਕ ਦੇ ਪਾਸ ਰਹੋ ਮੈਂ ਕਿਹਾ ਭਾਈਆ ਜੀ ਹੱਛੀ ਗੱਲ ਮੇਰੇ ਗਲ ਜੈਰਾਮ ਆਪਨਾ ਚੋਲਾ ਪਾਇਆ ਅਤੇ ਵੀਹ ਰੁਪਏ ਖਰਚ ਭੀ ਦਿੱਤੇ ਹੈਸੂ ਅਤੇ ਆਖਣ ਲੱਗੇ ਜਿਚਰ ਸ਼ਹਿਰ ਵਿੱਚ ਹੋਵੇਂ ਤਿਚਰ ਦੋਵੇਂ ਵਕਤ ਰਸੋਈ ਜੇਵ ਜਾਵੇ ਤੇ ਦੂਰ ਜਾਵੇ ਤਾਂ ਖਰਚ ਆਪਣੇ ਪਾਸ ਰੱਖੇ ਅਤੇ ਬੇਬੇ ਜੀ ਕਿਹਾ ਮੈਨੂੰ ਆਪਣਾ ਦਰਸ਼ਨ ਦੇਵੇ ਗੁਰੂ ਨਾਨਕ ਕਿਹਾ ਅਵੇ ਮਰਦਾਨਾ ਕਿਆ ਕੀਤੋ ਅੰਤ ਡੂਮ ਹੋਇ ਗਇਓਂ ਅੱਗੇ ਹੀ ਉਨ੍ਹਾਂ ਨੂੰ ਸਿਰੀਚੰਦ ਪਾਲਣਾ ਪਿਆ ਹੈ ਇਹ ਤੂੰ ਕੀ ਕਰ ਆਇਓਂ ਤਾਂ ਮਰਦਾਨੇ ਕਿਹਾ ਜੀ ਮੈਂ ਤਾਂ ਮੰਗੇ ਨਾਹੀ ਉਹਨਾਂ ਆਪੇ ਖ਼ੁਸ਼ੀ ਹੋਇ ਕਰ ਦਿੱਤੇ ਹੈਨ ਤਾਂ ਨਾਨਕ ਕਿਹਾ ਜਾਹ ਮਰਦਾਨਾ ਰੁਪੈ ਫੇਰ ਦੇਹ ਅਤੇ ਚੋਲਾ ਤੈਨੂੰ ਮੁਬਾਹ ਹੈ ਅਤੇ ਮਰਦਾਨਾ ਨਦਰ ਕਰਤਾਰ ਉੱਪਰ ਰਖੀਐ ਜੇਹੜਾ ਸਦਾ ਰਿਜ਼ਕ ਦੇਂਦਾ ਹੈ ਅਤੇ ਬੰਦੇ ਦੀ ਆਸ ਵਿੱਚ ਅਉਗਣ ਵੱਡਾ ਹੈ ਜਾਓ ਰੁਪਏ ਫੇਰ ਆਓ ਤਾਂ ਮਰਦਾਨੇ ਕਿਹਾ ਜੀ ਤੂੰ ਚੱਲ ਬੇਬੇ ਜੀ ਨੂੰ ਦਰਸ਼ਨ ਦੇਹੋ ਤੇਰੇ ਦਰਸ਼ਨ ਨੂੰ ਬਹੁਤ ਹੀ ਜ਼ਿਆਦਾ ਤਲਬਦੀ ਹੈ ਤੂੰ ਇਤਨਾ ਚਿੱਤ ਕਠੋਰ ਨਾ ਕਰ ਤਾਂ ਗੁਰੂ ਨਾਨਕ ਜੀ ਆਖਿਆ ਭਲਾ ਮਰਦਾਨਾ ਤੇਰਾ ਆਖਣਾ ਭੀ ਫੇਰਨਾ ਨਹੀਂ ਅਸਾਂ ਤੇਰੇ ਨਾਲ ਕੰਮ ਹੈ ਮਰਦਾਨਾ ਗੁਰੂ ਨਾਨਕ ਨੂੰ ਬੇਬੇ ਨਾਨਕੀ ਪਾਸ ਲੈ ਆਇਆ ਤਾਂ ਤੁਲਸਾਂ ਗੁਰੂ ਨਾਨਕ ਨੂੰ ਆਂਵਦਾ

ਡਿਠਾ ਤਾਂ ਦਉੜ ਉੱਪਰ ਚੜ੍ਹੀ ਜਾਇ ਆਖਣ ਲੱਗੀ ਬਹੂ ਜੀ ਤੁਮਾਰਾ ਭਾਈ ਜੀ ਆਇਆ ਹੈ ਤਾਂ ਬਹੂ ਜੀ ਆਖਿਆ ਤੁਲਸਾਂ ਤੂੰ ਝੂਠੀ ਹੈਂ ਤਾਂ ਤੁਲਸਾਂ ਕਿਹਾ ਜੀ ਮੇਰੀ ਮਜਾਲ ਹੈ ਮੈਂ ਤੁਸਾਂ ਅੱਗੇ ਝੂਠ ਬੋਲਾਂ ਤਿਚਰ ਨੂੰ ਦੋਵੇਂ ਆਇ ਉੱਪਰ ਚੜ੍ਹੇ ਤਾਂ ਨਾਨਕੀ ਪੈਰਾਂ ਤੇ ਡਿੱਗਣ ਲੱਗੀ ਗੁਰੂ ਨਾਨਕ ਜੀ ਨਾਨਕੀ ਦਾ ਮੱਥਾ ਦੋਹਾਂ ਹੱਥਾਂ ਤੇ ਲੀਤਾ ਆਖਣ ਲੱਗਾ ਬੇਬੇ ਜੀ ਮੈਂ ਇਸ ਵਾਸਤੇ ਪਾਸ ਆਵਤਾ ਨਹੀਂ ਜੋ ਪੈਰਾਂ ਨੂੰ ਦਉੜਦੀ ਹੈਂ ਮੈਥੋਂ ਵਡੀ ਹੈਂ ਅਤੇ ਪਰਮੇਸ਼ਰ ਦੀ ਪਿਆਰੀ ਹੈਂ ਮੇਰਾ ਤੇ ਤੇਰਾ ਤ੍ਰੇਤਾ ਦੁਆਪਰ ਦਾ ਸਨਬੰਧ ਹੁੰਦਾ ਆਇਆ ਹੈ ਅਤੇ ਹੁਣ ਕਲਜੁਗ ਵਿੱਚ ਭੀ ਹੋਇਆ ਹੈ ਜੇਹੇ ਅਸੀਂ ਤੇਹੀ ਤੂੰ ਅਸਾਨੂੰ ਵੱਡਾ ਔਗੁਣ ਹੁੰਦਾ ਹੈ ਤੂੰ ਮੇਰੇ ਪੈਰਾਂ ਤੇ ਡਿੱਗਦੀ ਹੈਂ ਏਵੇਂ ਜਾਣ ਜੋ ਮੈਂ ਸੱਚ ਆਖਦਾ ਹਾਂ ਤਾਂ ਨਾਨਕੀ ਆਖਿਆ ਭਲਾ ਭਾਈ ਜੀ ਜਿਵੇਂ ਤੁਸੀਂ ਰਾਜੀ ਹੋਵੋਗੇ ਮੈਂ ਤਿਵੇਂ ਕਰਾਂਗੀ ਪਰ ਤੁਸੀਂ ਮੈਨੂੰ ਦਰਸ਼ਨ ਦਿੱਤਾ ਕਰੋ ਫੇਰ ਗੁਰੂ ਨਾਨਕ ਆਖਿਆ ਲੈ ਆਓ ਮਰਦਾਨਾ ਰੁਪਏ ਬੇਬੇ ਜੀ ਨੂੰ ਦੇਹ ਗੁਰੂ ਨਾਨਕ ਕਿਹਾ ਬੇਬੇ ਜੀ ਤੁਸੀਂ ਅਸਾਨੂੰ ਕਰਤਾਰ ਪਾਸ ਸਉਂਪ ਛੋਡ ਤੂੰ ਪ੍ਰਮੇਸ਼ਰ ਕੀ ਭਗਤਣੀ ਹੈਂ ਵਡਿਆਂ ਦਾ ਆਖਿਆ ਪਰਮੇਸ਼ਰ ਸੁਣਦਾ ਹੈ ਫੇਰ ਨਾਨਕੀ ਕਿਹਾ ਜੀ ਤੁਸੀਂ ਜਾਣਦੇ ਹੋਵੋਗੇ ਜੋ ਭਿਰਾਵ ਕਰ ਜਾਣਦੀ ਹੈ ਮੈਂ ਤੁਸਾਨੂੰ ਪਰਮੇਸ਼ਰ ਹੀ ਜਾਣਦੀ ਹਾਂ ਗੁਰੂ ਨਾਨਕ ਕਿਹਾ ਬੇਬੇ ਜੀ ਮੂੰਹੋਂ ਆਖਣ ਦੀ ਨਹੀਂ ਇਹ ਰੁਪੈ ਤੁਸੀਂ ਲੇਵੋ ਅਰ ਇਹ ਬਚਨ ਅਸਾਡਾ ਮੰਨਹੁਗੇ ਤਾਂ ਅਸੀਂ ਅਟਕੀਐਂਗੇ ਤਾਂ ਨਾਨਕੀ ਆਖਿਆ ਭਾਈ ਜੀ ਤੁਸੀਂ ਨਿਸੰਗ ਆਖੋ ਮੁਲੰਮਾ ਕੋਈ ਨਾ ਰੱਖੋ ਤਾਂ ਗੁਰੂ ਨਾਨਕ ਕਿਹਾ ਬੇਬੇ ਜੀ ਮਰਦਾਨਾ ਅੱਗੇ ਪਿਛੇ ਆਵੇ ਅਸੀਂ ਹੋਵੀਐ ਨਾ ਹੋਵੀਐ ਤਾਂ ਮਰਦਾਨੇ ਨੂੰ ਖਾਲੀ ਨਹੀਂ ਛੱਡਣਾ ਤੂੰ ਭੀ ਵੇਦੀਆਂ ਦੀ ਅੰਸ ਹੈਂ ਅਸਾਡਾ ਇਸ ਨਾਲ ਬਚਨ ਹੈ ਤੇ ਸਿਰੀਚੰਦ ਤਾਂ ਤੈਂ ਗੋਦ ਪਾਇ ਲੀਤਾ ਹੈ ਤੂੰ ਅਸਾਨੂੰ ਖੁਸ਼ੀ ਕਰ ਜੋ ਅਸੀਂ ਇਥੇ ਭਲੇ ਨਹੀਂ ਰਮਦੇ ਝਮਦੇ ਹੀ ਭਲੇ ਆਹੇ ਤਾਂ ਨਾਨਕੀ ਕਿਹਾ ਜੀ ਜੋ ਤੂੰ ਇਥੇ ਫਿਰਦਾ ਹੈਂ ਤਾਂ ਮੈਨੂੰ ਵੱਡਾ ਧੀਰਜ ਹੈ ਅਤੇ ਅਸਾਨੂੰ ਭਾਵੇਂ ਤੂੰ ਕਦੀ ਦਰਸ਼ਨ ਦੇਂਦਾ ਹੈਂ ਤਾਂ ਨਹੀਂ ਓਦਰ ਦੀ ਤੇ ਜੇ ਦੂਰੇਡੇ ਜਾਇੰਗਾ ਤਾਂ ਮੈਂ ਖਰੀ ਓਦਰ ਜਾਵਾਂਗੀ ਅੱਗੇ ਭਾਈ ਜੀ ਜੋ ਤੁਸਾਡੀ ਰਜਾਇ ਹੋਵੇਗੀ ਸੋ ਕਰਹੁਗੇ ਮੇਰੇ ਵੱਸ ਕਿਆ ਹੈ ਤਾਂ ਗੁਰੂ ਨਾਨਕ ਕਿਹਾ ਬੇਬੇ ਜੀ ਤੁਸੀਂ ਜਿਤ ਵੇਲੇ ਯਾਦ ਕਰੋਗੇ ਤਿਤ ਵੇਲੇ ਮੈਂ ਤੁਸਾਡੇ ਹਾਜ਼ਰ ਹੋਸਾਂ ਤਾਂ ਨਾਨਕੀ ਕਿਹਾ ਭਲਾ ਭਾਈ ਜੀ ਤੁਸੀਂ ਅਸਾਡਾ ਮੋਹ ਤੋੜ ਚੱਲੇ ਤਾਂ ਗੁਰੂ ਨਾਨਕ ਆਖਿਆ ਬੇਬੇ ਜੀ ਮੋਹ ਤੋੜਿਆ ਲੋੜੀਂਦਾ ਹੈ ਰਖਿਆ ਨਹੀਂ ਬਣਦਾ ਤਾਂ ਰੁਪਏ ਦੇਕਰ ਗੁਰੂ ਨਾਨਕ ਅਤੇ ਮਰਦਾਨਾ ਦੋਵੇਂ

ਵਿਦਾ ਹੋਏ ਤਾਂ ਸੁਲਤਾਨਪੁਰੋਂ ਬਾਹਰ ਨਿਕਲੇ ਤਾਂ ਗੁਰੂ ਨਾਨਕ ਜੀ ਮਰਦਾਨੇ ਨੂੰ ਪੁਛਿਆ ਆਖ ਮਰਦਾਨਾ ਕਿਧਰ ਜਾਈਏ ਤਾਂ ਮਰਦਾਨੇ ਆਖਿਆ ਜੀ ਮੈਂ ਕਿਆ ਜਾਣਾ ਅੱਗਾ ਤੇਰਾ ਪਿੱਛਾ ਮੇਰਾ ਜਿੱਧਰ ਜਾਣੇ ਤਿੱਧਰ ਚੱਲ ਫਿਰ ਗੁਰੂ ਨਾਨਕ ਜੀ ਕਿਹਾ ਚੱਲ ਮਰਦਾਨਾ ਹਿਕ ਤਰਖਾਣ ਲਾਲੋ ਏਮਨਾਬਾਦ ਦੇ ਪਰਗਣੇ ਰਹਿੰਦਾ ਹੈ ਅਤੇ ਸਾਧ ਹੈ ਉਸ ਦਾ ਦਰਸ਼ਨ ਕਰ ਆਵੀਏ॥ ੨੨॥

## ਸਾਖੀ ਹੋਰ ਚੱਲੀ

ਤਾਂ ਮਰਦਾਨੇ ਆਖਿਆ ਭਲਾ ਜੀ ਚੱਲੋ ਤਾਂ ਸੁਲਤਾਨਪੁਰੋਂ ਵਿਦਾ ਹੋ ਕਰ ਚੱਲੇ ਸਤਾਂ ਦਿਨਾਂ ਵਿੱਚ ਲਾਲੋ ਦੇ ਘਰ ਜਾਇ ਵੜੇ ਤਾਂ ਲਾਲੋ ਅੱਗੇ ਬੈਠਾ ਕਿੱਲੇ ਘੜਦਾ ਆਹਾ ਦੇਖੇ ਤਾਂ ਹਿੱਕ ਤਪਾ ਜੇਹਾ ਹੈ ਅਤੇ ਗਲ ਚੋਲਾ ਹੈਸੁ ਅਤੇ ਹਿੱਕ ਡੂਮੇਟਾ ਨਾਲ ਹੈਸੁ ਲਾਲੋ ਅੱਗੋਂ ਉੱਠ ਖੜਾ ਹੋਇਆ ਗੁਰੂ ਨਾਨਕ ਕਿਹਾ ਬੈਠ ਭਾਈ ਲਾਲੋ ਬੈਠਕੇ ਕਿਰਤ ਕਰ ਤਾਂ ਲਾਲੋ ਬੈਠਕੇ ਪੁਛਣ ਲੱਗਾ ਗੁਰੂ ਜੀ ਮਹਿਰਮ ਨਾਹੀ ਤੁਸੀਂ ਜ਼ਾਹਿਰ ਕਰੋ ਗੁਰੂ ਨਾਨਕ ਆਖਿਆ ਭਾਈ ਅਸੀਂ ਪ੍ਰਦੇਸੀ ਆਹੇ ਤਾਂ ਫਿਰ ਲਾਲੋ ਆਖਿਆ ਜੀ ਪ੍ਰਦੇਸੀ ਤਾਂ ਸਭੋ ਸੰਸਾਰ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਤੂੰ ਜਾਣਦਾ ਹੈਂ ਕੋਈ ਅਜਾਣ ਹੋਵੇ ਤਾਂ ਆਖੀਐ ਜਾਣਦੇ ਨੂੰ ਕਿਆ ਆਖੀਐ ਤਾਂ ਲਾਲੋ ਬੋਲਿਆ ਕਰਤਾਰ ਦੀ ਕਰਤਾਰ ਜਾਣੇ ਪਰ ਉਹ ਜੋ ਨਾਨਕ ਸਾਧ ਪ੍ਰਗਟ ਹੋਇਆ ਹੈ ਮੈਨੂੰ ਤੂੰ ਓਹ ਨਜ਼ਰ ਆਂਵਦਾ ਹੈਂ ਫਿਰ ਗੁਰੂ ਨਾਨਕ ਕਿਹਾ ਭਾਈ ਲਾਲੋ ਪੁੱਛਦਾ ਕਿਉਂ ਹੈਂ? ਤਾਂ ਲਾਲੋ ਕਿਹਾ ਜੀ ਅਸਾਡੀ ਕੱਚੀ ਮੱਤ ਹੈ ਅਸੀਂ ਕਿਆ ਜਾਣਦੇ ਹਾਂ ਤਾਂ ਫਿਰ ਗੁਰੂ ਨਾਨਕ ਕਿਹਾ ਲਾਲੋ ਇਹ ਕੱਚੀ ਮੱਤ ਵਾਲਿਆਂ ਦਾ ਆਖਣਾ ਨਹੀਂ ਤਾਂ ਫਿਰ ਭਾਈ ਲਾਲੋ ਕਿਹਾ, ਜੀ ਤੁਸਾਡਾ ਨਾਉਂ ਕਿਆ ਹੈ ਤਾਂ ਫਿਰ ਮਰਦਾਨਾ ਬੋਲਿਆ ਭਾਈ ਲਾਲੋ ਇਹਨਾਂ ਦਾ ਨਾਉਂ ਨਾਨਕ ਨਿਰੰਕਾਰੀ ਹੈ ਤੇ ਮੇਰਾ ਨਾਉਂ ਮਰਦਾਨਾ ਮਿਰਾਸੀ ਹੈ ਤਾਂ ਲਾਲੋ ਪੈਰਾਂ ਤੇ ਢਹਿ ਪਿਆ ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਤੁਸਾਡਾ ਅਸਾਡਾ ਇਹ ਬਚਨ ਆਹਾ ਤਾਂ ਫਿਰ ਲਾਲੋ ਕਿਹਾ ਅੱਗੇ ਛੇੜਨੀ ਨਹੀਂ ਅੰਦਰਲੀ ਅੰਦਰ ਰੱਖਣੀ ਜ਼ਾਹਿਰ ਨਾਹੀਂ ਕਰਨਾ ਤਾਂ ਗੁਰੂ ਨਾਨਕ ਹੱਸਿਆ ਤਾਂ ਲਾਲੋ ਕਿਹਾ ਜੀ ਕਿਉਂ ਹੱਸੇ ਫਿਰ ਗੁਰੂ ਨਾਨਕ ਕਿਹਾ ਭਾਈ ਲਾਲੋ ਕਿੱਥੇ ਛਿਪਿਆ ਭੀ ਰਹੀਐ ਤਾਂ ਛਿਪੀ ਨਹੀਂ ਰਹਿੰਦੀ ਤਾਂ ਫਿਰ ਲਾਲੋ ਆਖਿਆ ਜੀ ਰਜਾਇ ਤੁਸਾਡੀ ਅਸੀਂ ਕੀ ਆਖੀਐ ਇਹ ਕਹਿਕੇ ਲਾਲੋ ਰਸੋਈ ਦੇ ਆਹਰ ਹੋਇਆ

ਫਿਰ ਮਰਦਾਨੇ ਗੁਰੂ ਜੀ ਨੂੰ ਪੁਛਿਆ ਜੋ ਇਹ ਲਾਲੋ ਕੋਈ ਪੂਰਨ ਪੁਰਖ ਹੈ ਤਾਂ ਗੁਰੂ ਜੀ ਕਿਹਾ ਇਹ ਓਹ ਅਤੇ ਤੁਸੀਂ ਅਸੀਂ ਕਿਤਨੇ ਜੁਗ ਅਕੱਠੇ ਹੁੰਦੇ ਆਹੇ ਤਾਂ ਮਰਦਾਨੇ ਪੁਛਿਆ ਜੀ ਅਸਾਂ ਸੁਣਿਆਂ ਹੈ ਜੋ ਪੂਰਨ ਪੁਰਖ ਹੈ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਜੋ ਅਵਤਾਰ ਦੀ ਪੂਜਾ ਕਰਦੇ ਹਨ ਭਾਵੇਂ ਕਿਹਾ ਭਗਤ ਹੋਵੇ ਤਾਂ ਜਨਮ ਆਂਵਦਾ ਹੈ ਅਰ ਨਿਰਗੁਣੀ ਹੋਵੇ ਅਤੇ ਬਾਛਾ ਕਾਈ ਚਿਤਵੇ ਨਾਹੀ ਬਿਨਾ ਪ੍ਰਮੇਸ਼ਰ ਥੀਂ ਤਾਂ ਉਹ ਜਨਮ ਨਹੀਂ ਆਂਵਦਾ ਤਾਂ ਵਾਸ਼ਨਾ ਜਨਮ ਲੈ ਆਂਵਦੀ ਹੈ ਜੋ ਹਿੱਕ ਨਿਰੰਕਾਰ ਦੀ ਵਾਸ਼ਨਾ ਕਰਦਾ ਹੈ ਅਤੇ ਨਿਰੰਕਾਰ ਵਿੱਚ ਭੇਦ ਕੋਈ ਨਹੀਂ ਜਾਣਦਾ ਤਾਂ ਉਹ ਪੁਰਖ ਜਨਮ ਨਹੀਂ ਆਂਵਦਾ ਅਤੇ ਸੁਣ ਮਰਦਾਨਾ ਅਵਤਾਰ ਦਾ ਸਿਮਰਨ ਕਰੇ ਅਤੇ ਕਾਈ ਵਾਸ਼ਨਾ ਕਰੇ ਤਾਂ ਭੀ ਚੌਰਾਸੀ ਭੋਗੇਗਾ ਮਰਦਾਨਾ ਇਹ ਬਚਨ ਸੱਤ ਪ੍ਰਤੀਤ ਕਰ ਜਾਣ ਅਤੇ ਮਰਦਾਨਾ ਕਰਤਾਰ ਦੇ ਹੁਕਮ ਨਾਲ ਅਸੀਂ ਤਾਂ ਕਈ ਜਨਮ ਖੇਡਦੇ ਆਏ ਹਾਂ ਤਾਂ ਲਾਲੋ ਰਸੋਈ ਤਿਆਰ ਕਰਕੇ ਸੱਦਣ ਆਇਆ ਤਾਂ ਲਾਲੋ ਕਿਹਾ ਗੁਰੂ ਜੀ ਪਰਸ਼ਾਦ ਤਿਆਰ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਏਥੇ ਹੀ ਲਿਆਓ ਤਾਂ ਲਾਲੋ ਕਿਹਾ ਜੀ ਇਥੇ ਚੌਕੇ ਵਿੱਚ ਜੇਵੋ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਲਾਲੋ ਜਿਤਨੀ ਧਰਤੀ ਤਿਤਨਾ ਚਉਂਕਾ ਏਥੇ ਹੀ ਲੈ ਆਓ ਤਾਂ ਤੇ ਲਾਲੋ ਪ੍ਰਸ਼ਾਦਿ ਲੈਕਰ ਅੱਗੇ ਰਖਿਆ ਜਾਂ ਮਰਦਾਨਾ ਦੇਖੇ ਤਾਂ ਕੋਧਰੇ ਦੀ ਰੋਟੀ ਤੇ ਸਰ੍ਹੋਂ ਦੀ ਪਿੰਨੀ ਹੈ ਤਾਂ ਮਰਦਾਨੇ ਗਿਣਤੀ ਖਾਧੀ ਤਾਂ ਗੁਰੂ ਨਾਨਕ ਅੰਤਰਜਾਮੀ ਆਹਾ ਤਾਂ ਗੁਰੂ ਜੀ ਮਰਦਾਨੇ ਨੂੰ ਪੁਛਿਆ ਕਿਉਂ ਮਰਦਾਨਾ! ਤਾਂ ਮਰਦਾਨੇ ਕਿਹਾ ਸੁਖ ਜੀ ਗੁਰੂ ਨਾਨਕ ਕਿਹਾ ਮਰਦਾਨਾ ਖਾਵੇਂਗਾ ਤਾਂ ਆਖੇਂਗਾ ਤਾਂ ਮਰਦਾਨੇ ਟੁੱਕਰ ਭੰਨ ਕਰ ਮੂੰਹ ਵਿੱਚ ਪਾਇਆ ਤੇ ਅੰਮ੍ਰਿਤ ਦਾ ਸੁਆਦ ਆਇਆ ਤਾਂ ਗੁਰੂ ਨਾਨਕ ਕਿਹਾ ਮਰਦਾਨਾ ਦੇਹ ਤਾਂ ਖਬਰ ਪ੍ਰਸ਼ਾਦ ਕੇਹਾ ਕੁ ਹੈ ਤਾਂ ਮਰਦਾਨੇ ਕਿਹਾ ਜੀ ਕੇਡਾ ਕੁ ਸੁਆਦ ਲਵਾਂ ਤਾਂ ਲਾਲੋ ਕਿਹਾ ਜੀ ਤੂੰ ਨਿਰੰਕਾਰੀ ਹੈਂ ਤੁਸਾਂ ਪ੍ਰਸ਼ਾਦਿ ਵੱਲੋਂ ਦੇਖਣਾ ਨਾਹੀਂ ਤੁਸੀਂ ਅਸਾਡੀ ਵੱਲੋਂ ਦੇਖਣਾ ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਜੀ ਕੋਈ ਅੰਮ੍ਰਿਤ ਆਖੀਦਾ ਹੈ ਸੋ ਤੁਹਿ ਪ੍ਰਸ਼ਾਦਿ ਵਿੱਚ ਪਾਇਆ ਹੈ ਤਾਂ ਭਾਈ ਲਾਲੋ ਮੱਥਾ ਟੇਕਿਆ ਆਖਿਓਸੁ ਜੀ ਤੁਧ ਮੈਨੂੰ ਨਿਹਾਲ ਕੀਤਾ ਤੇ ਮੇਰੀ ਜਨਮ ਜਨਮ ਦੀ ਮੈਲ ਲਾਹੀਆ ਲਾਲੋ ਕਿਹਾ ਜੀ ਮੈਨੂੰ ਅੱਜ ਨਿਹਾਲ ਕੀਤਾ ਹੈ ਤਾਂ ਮਰਦਾਨੇ ਨੂੰ ਗੁਰੂ ਨਾਨਕ ਕਿਹਾ ਆਖ ਮਰਦਾਨਾ ਕਿੱਧਰ ਚੱਲਦਾ ਹੈਂ ਤਾਂ ਮਰਦਾਨੇ ਕਿਹਾ ਜੀ ਜਿੱਧਰ ਤੁਹਾਡੀ ਖੁਸ਼ੀ ਹੋਵੇ ਗੁਰੂ ਨਾਨਕ ਕਿਹਾ ਮਰਦਾਨਾ ਤੂੰ ਆਖਹਿੰ ਸੋਈ ਕਰੀਏ

ਮਰਦਾਨੇ ਕਿਹਾ ਜੀ ਮੈਂ ਆਖ ਨਹੀਂ ਸਕਦਾ ਪਰ ਜੀ ਇਸ ਧਰਤੀ ਅਸਾਡੀ ਨਿੰਦਿਆ ਬਹੁਤ ਹੁੰਦੀ ਹੈ ਫਿਰ ਗੁਰੂ ਨਾਨਕ ਆਖਿਆ ਦੇਖ ਭਾਈ ਮਰਦਾਨਾ ਤਿੰਨ ਦਿਨ ਅਸੀਂ ਲਾਲੋ ਦੇ ਘਰ ਆਹੇ ਤੇ ਆਤਮਾ ਪ੍ਰਸੰਨ ਰਹਿਆ ਹੈ ਹੁਣ ਲਾਲੋ ਤੋਂ ਵਿਦਾ ਲੀਜੈ ਅਤੇ ਇਥੇ ਦੁਖਣਾ ਪਉਸੀ ਅਸੀਂ ਫਕੀਰ ਆਹੇ ਅਸਾਂ ਕਿਸੇ ਨਾਲ ਪਰੋਜਨ ਨਹੀਂ ਜਿੱਥੇ ਸਾਧੂ ਮੂਰਤ ਹੈ ਤਿੱਥੇ ਅਸਾਡੀ ਰਹਿਤ ਹੈ ਤਾਂ ਮਰਦਾਨੇ ਆਖਿਆ ਜੀ ਮੇਰੇ ਮਨ ਦੀ ਬੁੱਝੀਆਂ ਜਿਸ ਗਲੀ ਕੂਚੇ ਆਏ ਨਿਕਲੇ ਆਹੇ ਕੋਈ ਅਸਾਂ ਨੂੰ ਆਖਦੇ ਹਨ ਜੋ ਇਹ ਕੋਈ ਵਡੇ ਸ਼ੂਦਰ ਹੈਨ ਤੇ ਸਾਨੂੰ ਆਖਦੇ ਹਨ ਆਏ ਹੈਨ ਕੁਰਾਹੀ ਤੇਰੀ ਤੂੰ ਜਾਣ ਪਰ ਅਸੀਂ ਤਾਂ ਦੁੱਖ ਜਾਂਦੇ ਆਹੇ ਪਰਭਾਤ ਹੋਈ ਤਾਂ ਗੁਰੂ ਨਾਨਕ ਆਖਿਆ ਭਾਈ ਲਾਲੋ ਤੈਨੂੰ ਕਰਤਾਰ ਚਿੱਤ ਆਵੇ ਤੂੰ ਖੁਸ਼ੀ ਕਰ ਅਸੀਂ ਹੁਣ ਰਮਦੇ ਝਮਦੇ ਖੇਲੀਏਂਗੇ ਤਾਂ ਲਾਲੋ ਆਖਿਆ ਗੁਰੂ ਜੀ ਅਸਾਂ ਵਿਚ ਅਵੱਗਿਆ ਕਿਆ ਪਈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਲਾਲੋ ਤੁਸਾਂ ਵਿੱਚ ਅਵੱਗਿਆ ਕਾਈ ਨਾਹੀਂ ਪਰ ਅਸਾਂ ਪਾਸੋਂ ਸੰਸਾਰ ਦੁਖਦਾ ਹੈ ਤਾਂ ਲਾਲੋ ਕਿਹਾ ਜੀ ਤੁਸੀਂ ਪਰਮੇਸ਼ਰ ਦੀ ਜਾਤ ਹੋ ਤੁਸਾਂ ਪਾਸੋਂ ਕਿਆ ਕੋਈ ਦੁਖੇਗਾ ਤੁਸਾਂ ਨੇ ਕਿਸੇ ਨਾਲ ਕਾਈ ਸਾਂਝ ਰੱਖੀ ਨਾਹੀਂ ਤੁਸਾਡੀ ਸਾਂਝ ਪ੍ਰਮੇਸ਼ਰ ਨਾਲ ਇਕੇ ਸਾਧਾਂ ਸੰਤਾਂ ਨਾਲ ਹੈ ਗੁਰੂ ਨਾਨਕ ਕਿਹਾ ਲਾਲੋ ਤੁਸੀਂ ਸੱਚ ਆਖਦੇ ਹੋ ਪਰ ਲਾਲੋ ਸੰਸਾਰ ਵਿਕ੍ਰਾਲ ਰੂਪ ਹੈ ਆਪਣੀਆਂ ਭਾਂਵਦੀਆਂ ਕਰਦਾ ਹੈਂ ਭਾਣਾ ਮੰਨਦੇ ਨਾਹੀਂ ਤਾਂ ਫਿਰ ਲਾਲੋ ਕਿਹਾ ਜੀ ਤੁਸੀਂ ਅੰਦਰ ਬੈਠੇ ਰਹੋ ਜੇਹਾ ਰੁੱਖਾ ਅਲੂਣਾ ਟੁਕੜਾ ਹੈ ਤਿਹਾ ਤੁਹਾਡੇ ਅੱਗੇ ਹੈ ਬਾਬੇ ਕਿਹਾ ਭਾਈ ਲਾਲੋ ਸੰਸਾਰ ਪਾਸੋਂ ਕਰਤਾਰ ਰਖੇ ਤਾਂ ਰਹੀਐ ਹੁਣ ਅਸਾਨੂੰ ਵਿਦਾ ਦੇਹ ਤਾਂ ਫਿਰ ਲਾਲੋ ਕਿਹਾ ਤੁਸੀਂ ਕੋਈ ਦਿਹਾੜਾ ਈਹਾਂ ਗੁਜਰਾਨ ਕਰੋ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਲਾਲੋ ਤੇਰਾ ਹੋਂਦਾ ਕੋਈ ਨਹੀਂ ਪਰ ਅਸਾਥੋਂ ਕੋਈ ਦੁਖੇਗਾ ਅਸੀਂ ਜਾਣਦੇ ਆਹੇ ਤੇ ਮਰਦਾਨੇ ਦਾ ਭੀ ਦਿਲ ਉਦਾਸ ਹੋਇਆ ਹੈ ਲਾਲੋ ਆਖਿਆ ਜੀ ਇਕ ਮਹੀਨਾ ਤਾਂ ਜਿਉ ਰਹੋ ਫਿਰ ਗੁਰੂ ਨਾਨਕ ਕਿਹਾ ਮਰਦਾਨਾ ਲਾਲੋ ਦਾ ਵੀ ਕਿਹਾ ਮੰਨੀਐ ਤਾਂ ਮਰਦਾਨੇ ਕਹਿਆ ਜੀ ਭਲਾ ਹੋਵੇ। ਲਾਲੋ ਪਾਸ ਗੁਰੂ ਨਾਨਕ ਟਿਕਿਆ ਦੁਇ ਦਿਨ ਗੁਜਰੇ ਤਾਂ ਮਰਦਾਨੇ ਕਹਿਆ ਜੀ ਤੁਸੀਂ ਤਾਂ ਮਹੀਨੇ ਟਿਕੇ ਹੋ ਮੈਨੂੰ ਹੁਕਮ ਕਰੋ ਤਾਂ ਤਲਵੰਡੀਓਂ ਫਿਰ ਆਵਾਂ ਤਾਂ ਸ੍ਰੀ ਗੁਰੂ ਨਾਨਕ ਕਹਿਆ ਮਰਦਾਨਾ ਤੁਹਿ ਸਾਡੇ ਨਾਲ ਰਹਿਣਾ ਹੈ ਕਿੱਥੇ ਜਾਂਦਾ ਹੈਂ ਤਾਂ ਮਰਦਾਨੇ ਕਹਿਆ ਜੀ ਮੈਂ ਥੋੜ੍ਹੇ ਦਿਨਾਂ ਵਿੱਚ ਫਿਰ ਆਂਵਦਾ ਹਾਂ ਗੁਰੂ ਨਾਨਕ ਕਹਿਆ ਜਾਹ ਭਾਈ ਮਰਦਾਨਾ ਝੱਬ ਆਵੀਂ। ਮਰਦਾਨਾ ਗੁਰੂ

ਨਾਨਕ ਤੋਂ ਵਿਦਾ ਲੈਕਰ ਤਲਵੰਡੀ ਗਿਆ। ਗੁਰੂ ਨਾਨਕ ਦਿਨ ਜੰਗਲ ਵਿੱਚ ਕਟੇ ਅਤੇ ਰਾਤ ਨੂੰ ਲਾਲੋ ਪਾਸ ਰਹੇ ਜਾਂ ਦਿਨ ਪੰਦਰਾਂ ਗੁਜਰੇ ਤਾਂ ਮਲਕ ਭਾਗੋ ਹਰੜ ਖੱਤ੍ਰੀ ਸਰੀਨ ਸੀ ਉਸ ਬ੍ਰਹਮ ਭੋਜ ਕੀਤਾ ਚਾਰੇ ਵਰਨਾਂ ਨੂੰ ਨਿਉਤਾ ਦਿੱਤਾ ਬ੍ਰਾਹਮਣ ਦੀ ਨਦਰੀ ਗੁਰੂ ਨਾਨਕ ਵੀ ਪਿਆ ਤਾਂ ਬ੍ਰਾਹਮਣ ਗੁਰੂ ਨਾਨਕ ਜੀ ਨੂੰ ਕਹਿਆ ਮਲਕ ਬ੍ਰਹਮ ਭੋਜ ਕੀਤਾ ਹੈ ਸਭੇ ਨਗਰ ਦੇ ਲੋਕ ਨਿਵਦੇ ਹਨ ਤੂੰ ਭੀ ਆਵੇ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣੋ ਪਾਂਧਾ ਅਸੀਂ ਫਕੀਰ ਆਹੇ ਅਸੀਂ ਕਿਨ੍ਹਾਂ ਵਿੱਚ ਆਹੇ ਤਾਂ ਬ੍ਰਾਹਮਣ ਕਹਿਆ ਤੂੰ ਅੱਗੇ ਹੀ ਕੁਰਾਹੀ ਆਖੀਦਾ ਹੈਂ ਅਤੇ ਜੇ ਬ੍ਰਹਮ ਭੋਜ ਵਿਖੇ ਨਾ ਆਯੋਂ ਤਾਂ ਮਲਕ ਭਾਗੋ ਰੰਜ ਹੋਵੀਗਾ ਤੂੰ ਜਾਣ ਤਾਂ ਬ੍ਰਹਮ ਭੋਜ ਹੋਇਆ ਤਾਂ ਨਾਨਕ ਜੀ ਨਾ ਗਿਆ ਤਾਂ ਬ੍ਰਾਹਮਣ ਮਲਕ ਪਾਸ ਚੁਗਲੀ ਖਾਧੀ ਜੀ ਨਾਨਕ ਤਪਾ ਤੁਸਾਡੇ ਬ੍ਰਹਮ ਭੋਜ ਵਿੱਚ ਆਇਓ ਨਹੀਂ ਤਾਂ ਮਲਕ ਬ੍ਰਾਹਮਣ ਨੂੰ ਪੁਛਿਆ ਪਾਂਧਾ ਤਉ ਨਿਉਤਾ ਪਾਇਆ ਆਹਾ ਤਾਂ ਬ੍ਰਾਹਮਣ ਕਹਿਆ ਜੀ ਮੈਂ ਬਹੁਤ ਤਾਗੀਦ ਕੀਤੀ ਆਹੀ ਤਾਂ ਮਲਕ ਬ੍ਰਾਹਮਣ ਨੂੰ ਕਿਹਾ ਜਾਹ ਉਸ ਤਾਈਂ ਸੱਦ ਲੈ ਆਓ ਤਾਂ ਬ੍ਰਾਹਮਣ ਲਾਲੋ ਦੇ ਘਰ ਗਿਆ ਤਾਂ ਬ੍ਰਾਹਮਣ ਲਾਲੋ ਨੂੰ ਕਿਹਾ ਨਾਨਕ ਤਪਾ ਏਥੇ ਹੈ ? ਲਾਲੋ ਆਖਿਆ ਜੀ ਆਹੋ ਏਥੇ ਹੈ ਤਾਂ ਬ੍ਰਾਹਮਣ ਕਿਹਾ ਲਾਲੋ ਬਾਹਰ ਭੇਜ ਦੇਹ ਤਾਂ ਗੁਰੂ ਨਾਨਕ ਕਿਹਾ ਕਿਉਂ ਪਾਂਧਾ ਤਾਂ ਬ੍ਰਾਹਮਣ ਆਖਿਆ ਤੈਨੂੰ ਮਲਕ ਸੱਦਦਾ ਹੈ ਤੂੰ ਮਲਕ ਪਾਸ ਚੱਲ ਗੁਰੂ ਨਾਨਕ ਕਿਹਾ ਪਾਂਧਾ ਮੇਰੇ ਨਾਲ ਮਲਕ ਦਾ ਕਿਹਾ ਕੰਮ ਹੈ ਬ੍ਰਾਹਮਣ ਜਾਇ ਮਲਕ ਪਾਸ ਦੂਜੀ ਚੁਗਲੀ ਖਾਧੀ ਦੇਖੋ ਮਲਕ ਜੀ ਖੱਤ੍ਰੀ ਦਾ ਪੁੱਤਰ ਹੈ ਅਰ ਸ਼ੂਦ੍ਰ ਦੇ ਘਰ ਅੰਨ੍ਹ ਕਰਦਾ ਹੈ ਬ੍ਰਹਮ ਭੋਜ ਨੂੰ ਨਾਉਂ ਰੱਖਦਾ ਹੈ ਤੀਜੇ ਅਸਾਡੇ ਸੱਦੇ ਆਂਵਦਾ ਨਹੀਂ ਤਾਂ ਮਲਕ ਗੁੱਸੇ ਹੋ ਕੇ ਪੰਜੇ ਨੂੰ ਆਖਿਆ ਜਾਇਕੇ ਪਕੜ ਲੈ ਆਓ ਤਾਂ ਬ੍ਰਾਹਮਣ ਜਾਇ ਤਬੀਆ ਕੀਤਾ ਚੱਲ ਨਾਨਕ ਮਲਕ ਗੁੱਸੇ ਹੋਇਆ ਹੈ ਤਾਂ ਗੁਰੂ ਨਾਨਕ ਚਲਿਆ ਪਿਛੇ ਲਾਲੋ ਰਹਿ ਨਾ ਸਕਿਆ ਤਾਂ ਲਾਲੋ ਪਿਛੋਂ ਗਿਆ ਤਾਂ ਪੰਜੇ ਬ੍ਰਾਹਮਣ ਜਾਇ ਮਲਕ ਭਾਗੋ ਨੂੰ ਆਖਿਆ ਜੀ ਨਾਨਕ ਤਪਾ ਆਇਆ ਹੈ ਤਾਂ ਮਲਕ ਕਹਿਆ ਪੰਜਾ ਅੰਦਰ ਲੈ ਆਓ ਪੰਜੇ ਬ੍ਰਾਹਮਣ ਗੁਰੂ ਨਾਨਕ ਨੂੰ ਅੰਦਰ ਸਦਿਆ ਤਾਂ ਗੁਰੂ ਨਾਨਕ ਜੀ ਅੰਦਰ ਗਿਆ ਤੇ ਜਾਇਕੇ ਆਖਿਆ ਕਿਉਂ ਮਲਕ ਮੈਨੂੰ ਕਿਉਂ ਸਦਿਆ ਤਾਂ ਮਲਕ ਕਿਹਾ ਕਿਉਂ ਤਪਾ ਤੂੰ ਬ੍ਰਹਮ ਭੋਜ ਵਿੱਚ ਕਿਉਂ ਨਾ ਆਇਓਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਮਲਕ ਅਸੀਂ ਫਕੀਰ ਆਹੇ ਜਿੱਥੇ ਗੁਜਰੀ ਤਿਥਾਊਂ ਗੁਜਰੀ ਮਲਕ ਗੁੱਸੇ ਹੋ ਕੇ ਆਖਿਆ ਤਪਾ ਨਾਂਵ ਰਖਾਵਣਾ ਤੇ ਸ਼ੂਦਰ

ਤਰਖਾਣ ਦੇ ਅੰਨ੍ਹ ਖਾਵਣਾ ਤੇ ਬ੍ਰਹਮ ਭੋਜ ਤੇ ਨਾ ਆਵਣਾ ਤਉ ਕਿਆ ਸਮਝੀਐ? ਤਾਂ ਗੁਰੂ ਨਾਨਕ ਜੀ ਕਿਹਾ ਮਲਕ ਕੁਛ ਹੁਣ ਖਵਾਇੰਦਾ ਹੈਂ ਤਾਂ ਮਲਕ ਕਿਹਾ ਅਵੋ ਪੰਜਾ ਇਸ ਤਪੇ ਨੂੰ ਕੁਛ ਆਣ ਖਵਾਇ ਜਾਂ ਸ੍ਰੀ ਗੁਰੂ ਨਾਨਕ ਜੀ ਪਿੱਛੇ ਦੇਖੇ ਤਾਂ ਲਾਲੋ ਖੜਾ ਹੈ ਗੁਰੂ ਨਾਨਕ ਜੀ ਕਿਹਾ ਲਾਲੋ ਤੂੰ ਭੀ ਲੈ ਆਓ ਲਾਲੋ ਦੌੜਿਆ ਘਰ ਆਇਆ ਖੰਨੀ ਰੋਟੀ ਕੋਧਰੇ ਦੀ ਲੈ ਗਿਆ ਉਧਰੋਂ ਪੰਜਾ ਬ੍ਰਾਹਮਣ ਲੁਚੀ ਕਚੌਰੀ ਲੈ ਆਇਆ ਗੁਰੂ ਨਾਨਕ ਜੀ ਸੱਜੇ ਹੱਥ ਲਾਲੋ ਦੀ ਕੋਧਰੇ ਦੀ ਰੋਟੀ ਲੀਤੀ ਖੱਬੇ ਹੱਥ ਲੁੱਚੀਆਂ ਕਚੌਰੀਆਂ ਲੀਤੀਆਂ ਮਲਕ ਭਾਗੋ ਦੀਆਂ ਤਾਂ ਦੋਵੇਂ ਹੱਥ ਝਪੀੜੇ ਕੋਧਰੇ ਦੀ ਰੋਟੀ ਵਿੱਚੋਂ ਦੁੱਧ ਸਿੰਮਿਆ ਤੇ ਲੁਚੀ ਕਚੌਰੀਆਂ ਵਿੱਚੋਂ ਲਹੂ ਸਿੰਮਿਆ ਜਿਤਨੀ ਮਜਲਸ ਬੈਠੀ ਆਹੀ ਤਿਤਨੀ ਬਿਸਮਾਦ ਹੋ ਗਈ ਗੁਰੂ ਨਾਨਕ ਜੀ ਕਿਹਾ ਮਲਕ ਭਾਗੋ ਇਹ ਤਾਂ ਆਦਮੀਆਂ ਦੇ ਲਹੂ ਦਾ ਬ੍ਰਹਮ ਭੋਜ ਕੀਤਾ ਹਈ ਏਹਾ ਰੋਟੀ ਅਸਾਨੂੰ ਖਵਾਈਦਾ ਹੈਂ ਬ੍ਰਹਮ ਭੋਜ ਤਾਂ ਲਾਲੋ ਦੇ ਘਰ ਨਿਤਾਪ੍ਰਤੀ ਹਈ ਮਲਕ ਦਾ ਚਾਰਾ ਕੁਛ ਚੱਲੇ ਨਹੀਂ ਮਨ ਵਿੱਚ ਬਹੁਤੇਰਾ ਗੁੱਸਾ ਕਰੇ॥ ੨੩॥

## ਅੱਗੇ ਸਾਖੀ ਹੋਰ ਚੱਲੀ

ਤਾਂ ਖਾਨ ਦਾ ਪੁੱਤਰ ਬਹੁਤ ਦੁੱਖੀ ਪਿਆ ਆਹਾ ਦਾਰੂ ਬਹੁਤ ਕਰੇਂਦੇ ਆਹੇ ਤਾਂ ਖਾਨ ਮਲਕ ਭਾਗੋ ਨੂੰ ਸੱਦ ਕਰ ਕਹਿਆ ਹੇ ਮਲਕ ਭਾਗੋ! ਮੈਂ ਕਿਆ ਕਰਾਂ ਮੇਰਾ ਬੇਟਾ ਜੁਆਨ ਚੰਗਾ ਹੁੰਦਾ ਨਹੀਂ ਤਾਂ ਮਲਕ ਭਾਗੋ ਕਿਹਾ ਖਾਨ ਜੀ ਕੋਈ ਕਾਮਲ ਫਕੀਰ ਪਕੜੋ ਤਾਂ ਤੇਰਾ ਬੇਟਾ ਚੰਗਾ ਹੋਵੇ ਤਾਂ ਪਠਾਣ ਕਿਹਾ ਮਲਕ ਮੈਂ ਕਿਆ ਜ਼ਾਨਤਾ ਹਾਂ ਜੋ ਕਾਮਲ ਕੌਣ ਹੈ ਅਤੇ ਨਾ ਕਾਮਲ ਕੌਣ ਹੈ ਤਾਂ ਮਲਕ ਕਿਹਾ ਤੁਮ ਫਕੀਰ ਸਭਨਾਂ ਕੋ ਪਕੜੋ ਤਾਂ ਫਕੀਰ ਲੱਗੇ ਪਕੜੀਵਨ ਵਿੱਚ ਰਾਹੇ ਫਿਰਦਾ ਗੁਰੂ ਨਾਨਕ ਭੀ ਪਕੜਿਆ ਖਬਰ ਲਾਲੋ ਤਰਖਾਣ ਨੂੰ ਹੋਈ ਲਾਲੋ ਜਾਇ ਦੇਖੇ ਤਾਂ ਕਿਆ ਦੇਖੇ ਗੁਰੂ ਨਾਨਕ ਭੀ ਵਿੱਚ ਬੈਠਾ ਹੈ ਤਾਂ ਲਾਲੋ ਦੇਖ ਕਰ ਵੈਰਾਗ ਵਿੱਚ ਆਇਆ ਜਾਂ ਗੁਰੂ ਨਾਨਕ ਦੇਖੇ ਤਾਂ ਕਿਆ ਦੇਖੇ ਜੋ ਲਾਲੋ ਵੈਰਾਗ ਕਰਦਾ ਹੈ ਤਾਂ ਗੁਰੂ ਨਾਨਕ ਕਿਹਾ ਕਿਉਂ ਕਹੁ ਭਾਈ ਲਾਲੋ! ਤਾਂ ਲਾਲੋ ਕਿਹਾ ਗੁਰੂ ਜੀ ਇਹ ਕਿਆ ਹੂਆ ਤਾਂ ਨਾਨਕ ਕਿਹਾ ਭਾਈ ਲਾਲੋ ਦੇਖ ਕਰਤਾਰ ਦੇ ਤਮਾਸ਼ੇ ਉਹ ਕਿਆ ਕਰਦਾ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਲਾਲੋ ਇਸ ਪਠਾਣ ਦੇ ਪੁੱਤਰ ਨੂੰ ਤੂੰ ਆਪਣਾ ਜੂਠਾ ਟੁਕੜਾ ਦੇਹ ਅਤੇ ਉਸਨੂੰ ਜਾਇਕੇ ਨਾਲ ਹੀ

ਲੈ ਆਓ ਤਾਂ ਭਾਈ ਲਾਲੋ ਆਇਆ ਗੁਰੂ ਬਾਬੇ ਦਾ ਜੂਠਾ ਟੁੱਕਰ ਉਸ ਪਠਾਣ ਦੇ ਪੁੱਤਰ ਨੂੰ ਦਿੱਤਾ ਤਾਂ ਟੁਕੜਾ ਖਾਵਨ ਨਾਲ ਉਹ ਬਾਲਕ ਉੱਠ ਬੈਠਾ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਆਖਦਾ ਉੱਠ ਦੌੜਿਆ ਆਖਣ ਲੱਗਾ ਧੰਨ ਗੁਰੂ ਨਾਨਕ ਜੀ ਜਿਸਦੇ ਪ੍ਰਸਾਦਿ ਮੈਨੂੰ ਕੁਸ਼ਲ ਹੋਇਆ ਮੈਨੂੰ ਵੱਡਾ ਸੰਕਲਪ ਪਿਆ ਹੈ ਪਰ ਗੁਰੂ ਨਾਨਕ ਦੇ ਪ੍ਰਸ਼ਾਦ ਅੱਜ ਮੈਂ ਜਨਮ ਲੀਤਾ ਧੰਨ ਅਸਾਡੇ ਭਾਗ ਜੋ ਅਸੀਂ ਪਾਪੀ ਉਧਰੇ ਇਹ ਅਸਚਰਜ ਦੇਖ ਕਰ ਮਲਕ ਭਾਗੋ ਦੇ ਕਪਾਟ ਖੁੱਲ ਗਏ ਗਲ ਵਿੱਚ ਕੱਪੜਾ ਪਾਇ ਲੀਤਾ ਆਖਣ ਲੱਗਾ ਜੋ ਮੇਰੀ ਤਕਸੀਰ ਮੈਨੂੰ ਮਾਫ ਕਰੋ ਤਾਂ ਬਾਬੇ ਨਾਨਕ ਜੀ ਕਿਹਾ ਮਲਕ ਭਾਗੋ ਅਸਾਂ ਤੈਨੂੰ ਕੀ ਆਖਣਾ ਹੈ ਪਰ ਫਕੀਰ ਨਾਲ ਅੜਨਾ ਭਲਾ ਨਾਹੀ ਤਾਂ ਮਲਕ ਭਾਗੋ ਆਖਿਆ ਤੂੰ ਵਡੀ ਦਾਤ ਦਾ ਖਾਵੰਦ ਹੈਂ ਅਤੇ ਚਰਨ ਪਕੜਕੇ ਜਾਇ ਢੱਠਾ ਤਾਂ ਗੁਰੂ ਨਾਨਕ ਖੁਸ਼ੀ ਹੋਇ ਕਰ ਕਿਹਾ ਜਾਹ ਮਲਕ ਭਾਗੋ ਤੂੰ ਨਿਹਾਲ ਹੋਇਆ ਤਾਂ ਖਾਨ ਆਇਕੇ ਪੈਰਾਂ ਤੇ ਢਹਿ ਪਿਆ ਗਰੀਬ ਨਿਵਾਜ ਇਹ ਗੁਨਾਹ ਮੈਨੂੰ ਮਾਫ ਹੋਵੇ ਜੋ ਮੈਂ ਸਭਨਾਂ ਫਕੀਰਾਂ ਨੂੰ ਬੰਦੀਖਾਨੇ ਦਿੱਤਾ ਹੈ ਤੂੰ ਫਕੀਰ ਡਾਢਾ ਹੈਂ ਮੇਰੀ ਇਥੇ ਹੀ ਖਲਾਸੀ ਕਰ ਤਾਂ ਗੁਰੂ ਬਾਬੇ ਆਖਿਆ ਮਲਕ ਭਾਗੋ ਅਤੇ ਖਾਨ ਦੋਵੇਂ ਜਾਇ ਕਰ ਸਭਨਾਂ ਫਕੀਰਾਂ ਦੀ ਖੁਸ਼ੀ ਲੇਵਹੁ ਸੁਣਦੇਸਾਰ ਖਾਨ ਉੱਠ ਕੇ ਦੌੜਿਆ ਇਕ ਇਕ ਫਕੀਰ ਅੱਗੇ ਮੱਥਾ ਟੇਕਦਾ ਫਿਰੇ ਖਾਨ ਬਾਬੇ ਨਾਨਕ ਦਾ ਮੁਰੀਦ ਹੂਆ ਅਤੇ ਮਲਕ ਭਾਗੋ ਸਿੱਖ ਹੂਆ ਸਾਥ ਹੀ ਨਗਰੀ ਮੁਰੀਦ ਹੂਈ ਅਤੇ ਜੋ ਮਰਦਾਨਾ ਰਬਾਬੀ ਘਰ ਨੂੰ ਗਿਆ ਸੀ ਅੱਗੇ ਬਾਲਾ ਸੰਧੂ ਤਲਵੰਡੀ ਗਿਆ ਸੀ ਪਿਛੋਂ ਮਰਦਾਨਾ ਗਿਆ ਅੱਗੇ ਕਾਲੂ ਵੇਦੀ ਪੁਛਦਾ ਸੀ ਉਹ ਬਾਲਾ ਤੁਹਿ ਮੇਰਾ ਪੁੱਤਰ ਚੰਗਾ ਭਲਾ ਖੱਟਦਾ ਖਾਂਵਦਾ ਗਵਾਇਆ ਤਾਂ ਬਾਲੇ ਕਿਹਾ ਕਾਲੂ ਤੂੰ ਧੀ ਅਤੇ ਜਵਾਈ ਨੂੰ ਜਾਇ ਪੁਛ ਤਾਂ ਮੈਨੂੰ ਕੁਝ ਨਾ ਆਖ ਅਸਾਂ ਹੱਥੋਂ ਆਪਣੀ ਕਮਾਈ ਨਾਨਕ ਦੇ ਪਿੱਛੇ ਗਵਾਈ ਤਿਵੇਂ ਉਤੋਂ ਮਰਦਾਨਾ ਗਿਆ ਮਰਦਾਨੇ ਜਾਇ ਕਾਲੂ ਨੂੰ ਕਲਿਆਣ ਦਿੱਤਾ ਕਾਲੂ ਕਿਹਾ ਦੇਹ ਮਰਦਾਨਾ ਨਾਨਕ ਦੀਆਂ ਖਬਰਾਂ ਤਾਂ ਮਰਦਾਨੇ ਆਖਿਆ ਮਹਿਤਾ ਜੀ ਤੁਸੀਂ ਗਿਣਤੀ ਕਾਈ ਨਾ ਕਰੋ ਨਾਨਕ ਤੇਰੇ ਘਰ ਚੰਦ ਸੂਰਜ ਅਤੇ ਰਾਮ ਕ੍ਰਿਸ਼ਨ ਅਵਤਾਰ ਲੀਤਾ ਹੈ ਮਹਿਤਾ ਜੀ ਤੁਸੀਂ ਅਨੰਦ ਗਾਵਹੁ ਕਾਲੂ ਕਿਹਾ ਜੋ ਸੁਣਦੇ ਹੋ ਲੋਕੋ ਜੋ ਨਾਨਕ ਮੇਰਾ ਨਾਉਂ ਜੀਂਵਦਿਆਂ ਹੀ ਡੋਬਿਆ ਅਤੇ ਇਹ ਬਿਅਕਲ ਡੂਮ ਆਖਦਾ ਹੈ ਜੋ ਤੇਰੇ ਘਰ ਚੰਦ ਸੂਰਜ ਪੈਦਾ ਹੋਇਆ ਹੈ ਤਾਂ ਮਰਦਾਨੇ ਆਖਿਆ ਜਜਮਾਨ ਤੈਨੂੰ ਤੇ ਈਹਾਂ ਦੀ ਖਬਰ ਹੈ ਤੇ ਉਸਨੂੰ ਸਾਰੀ ਪੈਦਾਇਸ਼ ਦੀ ਖਬਰ ਹੈ। ਰਾਇ ਬੁਲਾਰ ਨੇ

ਆਦਮੀ ਭੇਜ ਕਰ ਮਰਦਾਨੇ ਨੂੰ ਸਦਿਆ ਤਾਂ ਮਰਦਾਨੇ ਆਇ ਕਲਿਆਣ ਦਿੱਤਾ ਰਾਇ ਕਿਹਾ ਆਖ ਮਰਦਾਨਾ ਨਾਨਕ ਦੀਆਂ ਖਬਰਾਂ ਤਾਂ ਮਰਦਾਨੇ ਕਿਹਾ ਰਾਇ ਜੀ ਨਾਨਕ ਪਾਤਸ਼ਾਹਾਂ ਦਾ ਪਾਤਸ਼ਾਹ ਨਾਨਕ ਪੀਰਾਂ ਸਿਰ ਪੀਰ ਨਾਨਕ ਫਕੀਰਾਂ ਸਿਰ ਫਕੀਰ ਰਾਇ ਜੀ ਨਾਨਕ ਦੇ ਤੁੱਲ ਕੋਈ ਨਹੀਂ ਨਾਨਕ ਉੱਪਰ ਖੁਦਾਇ ਹੈ ਨਾਨਕ ਨੂੰ ਖੁਦਾਇ ਵੱਡਾ ਸਿਰ ਮੁਰਾਤਬਾ ਦਿੱਤਾ ਹੈ ਤਾਂ ਰਾਇ ਕਿਹਾ ਮਰਦਾਨਾ ਅਸੀਂ ਬਿਰਧ ਹੋਏ ਆਹੇ ਤੂੰ ਕਿਵੇਂ ਨਾਨਕ ਨੂੰ ਏਥੇ ਭੀ ਲੈ ਆਵੇਂ ਉਸਦਾ ਦੀਦਾਰ ਕਰੀਐ ਤਾਂ ਮਰਦਾਨੇ ਆਖਿਆ ਰਾਇ ਜੀ ਉਹ ਮੇਰੇ ਹੱਥ ਨਾਹੀਂ ਮੈਂ ਉਸਦੇ ਹੱਥ ਹਾਂ ਅਤੇ ਆਪਣੀ ਵੱਲੋਂ ਬਹੁਤ ਤਗੀਦ ਕਰਸਾਂ ਤਾਂ ਰਾਇ ਕਿਹਾ ਮਰਦਾਨਾ ਏਹ ਚੰਗਿਆਈ ਆਈ ਅਸਾਂ ਨਾਲ ਕਰਸੇਂ ਤਾਂ ਮਰਦਾਨੇ ਆਖਿਆ ਜੀ ਹਿਕ ਕੰਮ ਕਰੋ ਤਾਂ ਰਾਇ ਕਿਹਾ ਆਖੋ ਜੀ ਮਰਦਾਨੇ ਆਖਿਆ ਜੀ ਮੇਰੇ ਨਾਲ ਬਾਲਾ ਸੰਧੂ ਮਿਲੇ ਤਾਂ ਰਾਇ ਬਾਲੇ ਸੰਧੂ ਨੂੰ ਸੱਦ ਘੱਲਿਆ ਤਾਂ ਬਾਲਾ ਸੰਧੂ ਆਇਆ ਤਾਂ ਰਾਇ ਆਖਿਆ ਬਾਲਾ ਤੂੰ ਮਰਦਾਨੇ ਨਾਲ ਜਾਹ ਅਤੇ ਨਾਨਕ ਅਸਾਂ ਤੋੜੀਂ ਲੈ ਆਓ ਅਤੇ ਨਾ ਆਵੇ ਤਾਂ ਮੇਰੀ ਬਹੁਤ ਆਜਜ਼ੀ ਕਰਨੀ ਅਤੇ ਆਖਣਾ ਜੋ ਰਾਇ ਕਹਿੰਦਾ ਹੈ ਇਕ ਵਾਰੀ ਖੁਦਾਇ ਦੇ ਵਾਸਤੇ ਮੈਨੂੰ ਦਰਸ਼ਨ ਦੇਹ ਤਾਂ ਬਾਲੇ ਕਿਹਾ ਰਾਇ ਜੀ! ਤੁਸੀਂ ਇਕ ਵਾਰੀ ਭੇਜਦੇ ਹੋ ਅਸੀਂ ਤੁਸਾਡੇ ਵਾਸਤੇ ਦਸ ਵੇਰੀ ਜਾਵਾਂਗੇ ਤਾਂ ਰਾਇ ਕਿਹਾ ਭਲਾ ਭਾਈ ਬਾਲਾ ਖੁਦਾਇ ਤੇਰਾ ਭਲਾ ਕਰੂਗਾ। ਮਰਦਾਨਾ ਅਤੇ ਬਾਲਾ ਏਮਨਾਬਾਦ ਲਾਲੋ ਦੇ ਘਰ ਆਇ ਕਰ ਗੁਰੂ ਜੀ ਨੂੰ ਆਖਣ ਲੱਗੇ ਗੁਰੂ ਜੀ ਰਾਇ ਬੁਲਾਰ ਭੱਟੀ ਤੁਸਾਡੇ ਦੀਦਾਰ ਦੀ ਬਹੁਤ ਚਾਹ ਰੱਖਦਾ ਹੈ ਤੁਸੀਂ ਰਾਇ ਤਾਈਂ ਦੀਦਾਰ ਦੇਹੋ ਤਾਂ ਨਾਨਕ ਕਿਹਾ ਭਾਈ ਬਾਲਾ ਅੱਗੇ ਕਾਲੂ ਹੈ ਦੁਖਣਾ ਪਉਸੀ ਤਾਂ ਬਾਲੇ ਕਿਹਾ ਜੀ ਤੁਸਾਂ ਉਥੇ ਰਹਿਣਾ ਨਾਹੀਂ ਅਤੇ ਰਾਇ ਕਿਹਾ ਹੈ ਮੇਰੀ ਦੇਹ ਵਡੀ ਹੋਈ ਹੈ ਨਹੀਂ ਤਾਂ ਮੈਂ ਆਪ ਸਿਰ ਪਰਨੇ ਤੇਰੇ ਦਰਸ਼ਨ ਨੂੰ ਆਂਵਦਾ। ਗੁਰੂ ਨਾਨਕ ਕਿਹਾ ਭਾਈ ਬਾਲਾ ਰਾਇ ਦਾ ਭਾਰ ਅਸਾਡੀ ਗਰਦਨ ਤੇ ਹੈ ਚੱਲੋ ਤਾਂ ਲਾਹਿ ਆਵੀਐ ਤਾਂ ਬਾਲਾ ਸੰਧੂ ਅਤੇ ਮਰਦਾਨਾ ਮਰਾਸੀ ਬਹੁਤ ਖੁਸ਼ੀ ਹੋਏ ਗੁਰੂ ਨਾਨਕ ਜੀ ਆਖਿਆ ਭਾਈ ਲਾਲੋ! ਅਸੀਂ ਤਲਵੰਡੀ ਜਾਂਦੇ ਆਹੇ ਤਾਂ ਲਾਲੋ ਆਖਿਆ ਜੀ ਤੁਸੀਂ ਤਾਂ ਮਹੀਨਾ ਪੂਰਾ ਹੋਵਣੇ ਦੇਵੋ ਤਾਂ ਬਾਲੇ ਆਖਿਆ ਜੋ ਭਾਈ ਲਾਲੋ ਪੰਡ਼ੀ ਦਿਨ ਹੋਏ ਹਨ ਫੇਰ ਪੰਜ ਦਿਨ ਆਏ ਰਹੀਏਂਗੇ ਤਾਂ ਲਾਲੋ ਆਖਿਆ ਹੇ ਭਾਈ ਬਾਲਾ ਤੂੰ ਕਿਧਰੋਂ ਆਇ ਪਿਆ ਤਾਂ ਬਾਲੇ ਆਖਿਆ ਭਾਈ ਲਾਲੋ ਤੁਧ ਵਾਂਗੂੰ ਰਾਇ ਭੀ ਬਹੁਤ ਪਿਆਰਾ ਹੈ ਤਾਂ ਲਾਲੋ ਆਖਿਆ ਭਾਈ ਬਾਲਾ ਡਾਢਿਆਂ ਨਾਲ ਕੋਈ

ਜ਼ੋਰ ਨਹੀਂ ਚੱਲਦਾ ਤਾਂ ਓਥੋਂ ਵਿਦਾ ਕੀਤੀ॥ ੨੪॥

## ਸਾਖੀ ਹੋਰ ਚੱਲੀ

ਗੁਰੂ ਨਾਨਕ ਬਾਲਾ ਅਤੇ ਮਰਦਾਨਾ ਤਿੰਨੇ ਹੀ ਚੱਲੇ ਦਸਵੇਂ ਦਿਨ ਆਇ ਤਲਵੰਡੀ ਵੜੇ ਤਾਂ ਰਾਇ ਨੂੰ ਖਬਰ ਹੋਈ ਬਾਲਾ ਅਤੇ ਮਰਦਾਨਾ ਗੁਰੂ ਨਾਨਕ ਨੂੰ ਲੈ ਆਏ ਹਨ ਤਾਂ ਕਾਲੂ ਅਤੇ ਲਾਲੂ ਅਤੇ ਅੰਮਾਂ ਬੀਬੀ ਤ੍ਰੈਏ ਇਕੱਠੇ ਹੋਇ ਬੈਠੇ ਇਨ੍ਹਾਂ ਸੁਣਿਆਂ ਜੋ ਨਾਨਕ ਅਸਾਡਾ ਪੁੱਤਰ ਏਥੇ ਆਇਆ ਹੈ ਪਰ ਕਿੱਥੇ ਹੈ ਚੰਦਰਭਾਨ ਸੰਧੂ ਦੇ ਖੂਹ ਉੱਤੇ ਬੈਠਾ ਹੈ ਚੰਦਰਭਾਨ ਬਾਲੇ ਦਾ ਪਿਓ ਸੀ ਇਹ ਤ੍ਰੈਵੇ ਇਕੱਠੇ ਹੋਇ ਕਰ ਗੁਰੂ ਨਾਨਕ ਵਲ ਗਏ ਜਾਇ ਦੇਖਣ ਤਾਂ ਕਿਆ ਦੇਖਣ ਜੋ ਸਿਰ ਤੇ ਗਜ ਚਹੁੰ ਦਾ ਅੰਗੋਛਾ ਅਤੇ ਤੇੜ ਚਾਦਰ ਹੈ ਇਕ ਚਾਦਰ ਉੱਤੇ ਹੈ ਅਰ ਇਕ ਅੰਗੋਛਾ ਹੱਥ ਹੈਸੁ ਗਜ ਡੇਢ ਦਾ ਇਕ ਅੰਗੋਛਾ ਤੇੜ ਭੀ ਹੈ ਤਾਂ ਕਾਲੂ ਦੇਖ ਕਰ ਕਉੜੀਲਾ ਹੋ ਗਿਆ ਤਾਂ ਲਾਲੂ ਸਿਆਣਾ ਸੀ ਪਰ ਕਾਲੂ ਥੀਂ ਛੋਟਾ ਸੀ ਲਾਲੂ ਆਖਿਆ ਭਾਈ ਕਾਲੂ ਸ਼ਿਵ ਰਾਮ ਦੇ ਪੁੱਤਰ ਅਸੀਂ ਦੋਵੇਂ ਆਹੇ ਅਤੇ ਹਿਕਸੇ ਬਨਾਰਸੀ ਮਾਤਾ ਦੇ ਪੇਟੋਂ ਆਹੇ ਸੋ ਤੇਰੀ ਅਤੇ ਮੇਰੀ ਸ਼ਰਮ ਇੱਕਾ ਹੈ ਤੂੰ ਇਸ ਤਾਈਂ ਰਾਇ ਪਾਸ ਲੈ ਚੱਲ ਤਾਂ ਕਾਲੂ ਚੁੱਪ ਕਰ ਰਿਹਾ ਤਾਂ ਲਾਲੂ ਆਖਿਆ ਤੂੰ ਭਾਈ ਬੀਬੀ ਅਤੇ ਮੇਰੇ ਵੱਲੇ ਦੇਖ ਤੇ ਲਾਲੂ ਆਖਿਆ ਪੁੱਤਰ ਨਾਨਕ ਮੈਂ ਤੇਰਾ ਚਾਚਾ ਹਾਂ ਅਤੇ ਤਉ ਵਿੱਚ ਤੇ ਮੈਂ ਵਿੱਚ ਫਰਕ ਵਰ੍ਹਿਆਂ ਕਾ ਥੋੜ੍ਹਾ ਭਲਾ ਤੂੰ ਕਾਲੂ ਵੱਲੋਂ ਨਾ ਦੇਖ ਪਿਉ ਤੇ ਚਾਚੇ ਵਿੱਚ ਫਰਕ ਕੁਝ ਨਹੀਂ ਤੂੰ ਘਰ ਚੱਲ ਤਾਂ ਗੁਰੂ ਨਾਨਕ ਆਖਿਆ ਚਾਚਾ ਜੀ ਅਸਾਂ ਘਰ ਇਕੋ ਮਲਿਆ ਹੈ ਬਹੁਤੇ ਘਰ ਛੱਡੇ ਤਾਂ ਅੰਮਾਂ ਬੀਬੀ ਪੈਰਾਂ ਤੇ ਢਹਿ ਪਈ ਤਾਂ ਲਾਲੂ ਆਖਿਆ ਪੁੱਤਰ ਨਾਨਕ ਤੂੰ ਸਾਧ ਹੈਂ ਅਤੇ ਸਾਧ ਨੂੰ ਦਇਆ ਲੋੜੀਦੀ ਹੈ ਭਲਾ ਤੇਰੀ ਮਾਉਂ ਅਤੇ ਮੈਂ ਤੇਰਾ ਚਾਚਾ ਹਾਂ ਅਤੇ ਭਾਈ ਕਾਲੂ ਪਿਤਾ ਹੈ ਦੇਖੋ ਭਰਾਉ ਸ਼ਰੀਕ ਹੈ ਮੈਂ ਇਸ ਅੱਗੇ ਹੁੱਤ ਨਾਹੀਂ ਕਰ ਸੱਕਦਾ ਕਿਉਂ ਜੋ ਮੈਥੋਂ ਵੱਡਾ ਹੈ ਅਰ ਤੇਰਾ ਪਿਤਾ ਹੈ ਤਾਂ ਗੁਰੂ ਨਾਨਕ ਜੀ ਰਾਗ ਰਾਮਕਲੀ ਵਿੱਚ ਸ਼ਬਦ ਬੋਲਿਆ—

*ਖਿਮਾ ਹਮਾਰੀ ਮਾਤਾ ਕਹੀਐ ਸੰਤੋਖ ਹਮਾਰਾ ਪਿਤਾ॥ ਸਤਿ ਹਮਾਰਾ ਚਾਚਾ ਕਹੀਐ ਜਿਸ ਸੰਗੁ ਮਨੂਆ ਜਿਤਾ॥ ੧॥ ਸੁਣ ਲਾਲੂ ਗੁਣ ਐਸਾ॥ ਸਗਲੇ ਲੋਕ ਬੰਧਨ ਕੇ ਬੰਧੇ ਸੋ ਗੁਣ ਕਹੀਐ ਕੈਸਾ॥ ੧॥*

ਰਹਾਉ ॥ ਭਉ ਭਾਈ ਸੰਗ ਹਮਾਰੇ ਪ੍ਰੇਮ ਪ੍ਰੀਤ ਸੋ ਚਾਚਾ ॥ ਧੀਐ ਹਮਾਰੀ ਧੀਰਜ ਬਨੀ ਹੈ ਐਸਾ ਸੰਗ ਹਮ ਰਾਚਾ ॥ ੨ ॥ ਸਾਂਤਿ ਹਮਾਰੀ ਸੰਗ ਸਹੇਲੀ ਮਤ ਹਮਾਰੀ ਚੇਲੀ ॥ ਏਹ ਕੁਟੰਬ ਹਮਾਰਾ ਕਹੀਅਹਿ ਸਾਥਿ ਹਮਾਰੀ ਖੇਲੀ ॥ ੩ ॥ ਏਕੰਕਾਰ ਹਮਾਰਾ ਖਾਵੰਦ ਜਿਨ ਇਹ ਬਣਤ ਬਣਾਈ ॥ ਉਸਕੋ ਤਿਆਗਿ ਅਵਰ ਕੋ ਲਾਗੇ ਨਾਨਕ ਸੋ ਦੁਖ ਪਾਈ ॥ ੪ ॥

ਤਾਂ ਫਿਰ ਲਾਲੂ ਕਹਿਆ ਭਾਈ ਕਾਲੂ ਇਹ ਨਾਨਕ ਅਸਾਂ ਥੋਂ ਰਹਿਆ ਹੀ ਪਰ ਇਸ ਤਾਈਂ ਇਕ ਵਾਰੀ ਰਾਇ ਪਾਸ ਲੈ ਚੱਲੀਏ ਤੇਰਾ ਅਰਮਾਨ ਭੀ ਨਾ ਰਹੇ ਤਾਂ ਲਾਲੂ ਆਖਿਆ ਭਲਾ ਪੁੱਤਰ ਨਾਨਕ ਰਾਇ ਪਾਸ ਤਾਂ ਚੱਲ ਭਲਾ ਜੀ ਚੱਲੀਐ ਤਾਂ ਚੱਲੇ ਰਾਇ ਪਾਸ ਅੱਗੇ ਮੰਜੀ ਉੱਤੇ ਬੈਠਾ ਆਹਾ ਪਰ ਦੇਹੀ ਵੱਡੀ ਆਹੀ ਜਿਉਂ ਨਾਨਕ ਨੂੰ ਡਿੱਠਾ ਤਿਉਂ ਉੱਠਣ ਲੱਗਾ ਨਾਨਕ ਜੀ ਜਾਂਦੇ ਮੰਜੀ ਉੱਤੇ ਥੰਮਿਆਂ ਤਦ ਰਾਇ ਕਹਿਆ ਤਪਾ ਵੱਡਾ ਜੁਲਮ ਕੀਤੋ ਮੈਂ ਤੈਨੂੰ ਪੁਛਣ ਵਾਸਤੇ ਸੱਦਿਆ ਸੀ ਤਉ ਮੈਨੂੰ ਹੱਥੋਂ ਮਾਰਿਆ ਤਾਂ ਗੁਰੂ ਨਾਨਕ ਕਹਿਆ ਰਾਇ ਜੀ ਤੁਸੀਂ ਹੋ ਮਾਲਕ ਅਸੀਂ ਤੁਹਾਡੇ ਨਫਰ ਹੈਗੇ ਹਾਂ ਰਾਇ ਕਹਿਆ ਤਪਾ ਮੈਨੂੰ ਬਖਸ਼ ਅਤੇ ਕਰਤਾਰ ਤੋਂ ਭੀ ਬਖਸ਼ਾਇ ਗੁਰੂ ਨਾਨਕ ਕਹਿਆ ਰਾਇ ਜੀ ਤੁਸੀਂ ਧੁਰ ਦੇ ਬਖਸ਼ੇ ਹੋ ਤਾਂ ਫਿਰ ਰਾਇ ਕਹਿਆ ਤਪਾ ਮੈਂ ਉੱਤੇ ਕੁਝ ਆਪਣੀ ਵੱਲੋਂ ਭੀ ਕ੍ਰਿਪਾ ਕਰ ਤਾਂ ਗੁਰੂ ਨਾਨਕ ਜੀ ਕਹਿਆ ਜਿੱਥੇ ਅਸੀਂ ਤਿੱਥੇ ਤੁਸੀਂ ਤਾਂ ਰਾਇ ਕਹਿਆ ਮੇਰੀ ਪੂਰੀ ਤਾਂ ਪਵੇ ਜੇ ਤੂੰ ਆਪਣੇ ਪੈਰ ਮੇਰੇ ਸਿਰ ਉੱਤੇ ਰੱਖੇਂ ਜਾਂ ਰਾਇ ਬਹੁਤ ਅਧੀਨ ਹੋਇਆ ਤਾਂ ਗੁਰੂ ਨਾਨਕ ਜੀ ਮੰਜੀ ਉੱਪਰ ਬੈਠੇ ਤਾਂ ਗੁਰੂ ਜੀ ਦੇ ਪੈਰ ਰਾਇ ਆਪਣੇ ਸਿਰ ਰੱਖੇ ਬਹੁਤ ਬਿਗਸਿਆ ਫੇਰ ਰਾਇ ਕਿਹਾ ਅਵੋ ਉਮੈਦਾ ਸੁਧੇ ਬ੍ਰਾਹਮਣ ਨੂੰ ਸੱਦ ਲੈ ਆਓ ਸੁੱਧੇ ਆਇ ਰਾਇ ਨੂੰ ਅਸ਼ੀਰਵਾਦ ਦਿੱਤਾ ਆਖਿਓਸੁ ਰਾਇ ਜੀ ਸੁਖੀ ਰਹੋ ਤਾਂ ਰਾਇ ਕਹਿਆ ਜਾਹ ਸੁੱਧਾ ਆਪਣੇ ਭਾਂਡੇ ਲੈ ਆਓ ਅਤੇ ਏਥੇ ਰਸੋਈ ਕਰ ਅਤੇ ਤਪੇ ਨੂੰ ਮੇਰੇ ਹਾਜਰ ਜਿਵਾਇ ਅਤੇ ਰਾਇ ਆਖਿਆ ਤਪਾ ਜੀ ਰਸੋਈ ਕੇਹੀ ਜੇਂਵਦੇ ਹੋ ਤਾਂ ਗੁਰੂ ਨਾਨਕ ਜੀ ਕਿਹਾ ਰਾਇ ਜੀ ਜੋ ਕੁਛ ਕਰਤਾ ਭੇਜਤਾ ਹੈ ਸੋਈ ਜੇਂਵਦੇ ਆਹੇ ਤਾਂ ਰਾਇ ਕਿਹਾ ਨਾ ਤਪਾ ਜੀ ਮੈਂ ਹੋਰ ਵਾਸਤੇ ਪੁਛਿਆ ਹੈ ਆਖੇਂ ਤੇ ਜੇ ਖਾਵੇਂ ਤਾਂ ਬੱਕਰਾ ਸਉਰਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਏਥੋ ਫੁਰਮਾਇਸ਼ ਦੀ ਜਾਇ ਨਾਹੀਂ ਜੋ ਕੁਛ ਆਪਣੀ ਖੁਸ਼ੀ ਭੇਜੋ ਸੋਈ ਅਸਾਨੂੰ ਹੱਛਾ ਹੈ ਤਾਂ ਰਾਇ ਕਿਹਾ ਅਵੋ ਉਮੈਦਾ ਬੱਕਰਾ ਝਬ ਸਵਾਰਿਓ ਪ੍ਰਸ਼ਾਦ ਕਰ ਤੁਰਤ ਹੋ ਤਾਂ ਸੁਧਾ ਬ੍ਰਾਹਮਣ ਭਾਂਡੇ ਲੈ ਆਇਆ ਤਾਂ ਸੁੱਧੇ ਕਿਹਾ

ਰਾਇ ਜੀ ਮੈਂ ਭਾਂਡੇ ਲੈ ਆਇਆ ਹਾਂ ਰਾਇ ਕਿਹਾ ਭਲਾ ਸੁੱਧਾ ਪਹਿਲੇ ਕੁਛ ਮਿਠਾ ਕਰ ਲੇਹੁ ਤੇ ਪਿਛੋਂ ਸਲੂਣਾ ਖਾਸਨ ਤਾਂ ਗੁਰੂ ਨਾਨਕ ਜੀ ਰਾਗ ਮਾਰੂ ਵਿੱਚ ਸ਼ਬਦ ਬੋਲਿਆ—

*ਮਿਠਾ ਸਰਮ ਸਲੋਨਾ ਸੰਜਮ ਖਟਾ ਖਰਾ ਧਿਆਨ॥ ਐਸਾ ਭੋਜਨ ਜੋ ਨਰ ਅਚਵੈ ਸੋ ਮਾਣਸ ਪਰਧਾਨ॥ ੧॥ ਰਾਇ ਜੀ ਭੋਜਨ ਐਸਾ ਕਰੀਐ॥ ਔਰ ਸਗਲ ਪਰਹਰੀਐ॥ ੧॥ ਰਹਾਉ॥ ਮੇਵਾ ਮਗਨ ਲਗਾ ਸਚੁ ਸੇਤੀ ਜਿਸੁ ਖਾਧੈ ਤ੍ਰਿਪਤਾਵੈ॥ ਦੂਖ ਭੂਖ ਸਗਲਾ ਹੀ ਨਾਸੈ ਜਾਂ ਸਚਾ ਨਾਮ ਚਿਤ ਆਵੈ॥ ੨॥ ਅੰਮ੍ਰਿਤ ਫਲੁ ਹੈ ਨਾਮ ਧਨੀ ਕਾ ਸੋ ਪੀਵੈ ਜਿਸੁ ਦੇਵੈ॥ ਸਫਲਿਓ ਦਰਸ਼ਨ ਅਕਾਲ ਮੂਰਤਿ ਹੈ ਤਾਂ ਕੋ ਰਿਦੇ ਸਮਾਵੈ॥ ੩॥ ਕਹੁ ਨਾਨਕ ਸੋ ਖਰਾ ਸੁਆਦੀ ਏਕੰ ਕਾ ਰਸ ਲੀਆ॥ ਅਉਰ ਸੁਆਦ ਸਭ ਫੀਕੇ ਲਾਗੇ ਜਬ ਸਚੁ ਨਾਮ ਮੁਖ ਦੀਆ॥ ੪॥*

ਤਾਂ ਫਿਰ ਕਾਲੂ ਲਾਲੂ ਨੂੰ ਪੁਛਿਆ ਕਿਉਂ ਲਾਲੂ ਤਾਂ ਲਾਲੂ ਕਾਲੂ ਨੂੰ ਆਖਿਆ ਭਾਈ ਤੇਰਾ ਕੰਮ ਬੋਲਣ ਦਾ ਨਹੀਂ ਅੰਮਾਂ ਬੀਬੀ ਘੁੰਡ ਕੱਢਕੇ ਰਾਇ ਦੇ ਪੈਰਾਂ ਤੇ ਢਹਿ ਪਈ ਅਜੀ ਰਾਇ ਜੀ ਅਸਾਡੀ ਹੋਰ ਜਗਹ ਕਾਈ ਨਹੀਂ ਰਾਇ ਜੀ ਜਿਉਂ ਜਾਣੋ ਤਿਉਂ ਨਾਨਕ ਨੂੰ ਆਪਣੇ ਪਾਸ ਰੱਖੋ ਤਾਂ ਰਾਇ ਕਿਹਾ ਤਪਾ ਜੀ ਮਾਉ ਤੇਰੀ ਬਹੁਤ ਵਿਰਲਾਪ ਕਰਦੀ ਹੈ ਅਤੇ ਅਸੀਂ ਤੈਨੂੰ ਆਖ ਨਹੀਂ ਸਕਦੇ ਤਾਂ ਗੁਰੂ ਨਾਨਕ ਜੀ ਕਿਹਾ ਰਾਇ ਜੀ ਤੁਸੀਂ ਨਿਸੰਗ ਆਖੋ ਜੀ ਜੋ ਕਿਛੁ ਤੁਸਾਂ ਆਖਣਾ ਹੋਵੇ ਤਾਂ ਰਾਇ ਕਿਹਾ ਤਪਾ ਜੀ ਏਥੇ ਰਹੋ ਤੇ ਖੇਤੀ ਕਰੋ ਤੁਹਾਡੇ ਅੱਗੇ ਕਾਮੇ ਲਾਇ ਦੇਂਦੇ ਆਹੇ ਅਤੇ ਨਾ ਹਾਲਾ ਨਾ ਪੱਤਾ ਤਾਂ ਗੁਰੂ ਨਾਨਕ ਰਾਗ ਸੋਰਠਿ ਵਿੱਚ ਸ਼ਬਦ ਬੋਲਿਆ—

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥*
*ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥ ੧॥*
*ਬਾਬਾ ਮਾਇਆ ਸਾਥਿ ਨ ਹੋਇ॥*
*ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ ਰਹਾਉ॥*

ਤਾਂ ਲਾਲੂ ਕਿਹਾ ਜੀ ਜੇ ਹੱਟੀ ਆਖੇ ਤਾਂ ਹੱਟੀ ਬਹੁ ਤਾਂ ਫਿਰ ਗੁਰੂ ਨਾਨਕ ਜੀ ਪਉੜੀ ਆਖੀ—

*ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥*

ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥ ੨ ॥

ਤਾਂ ਫੇਰ ਕਾਲੂ ਰਾਇ ਥੀਂ ਅਖਵਾਯਾ ਜੋ ਜੀ ਇਸ ਦਾ ਮਨ ਫਿਰਨ ਤੇ ਹੈ ਤਾਂ ਘੋੜਿਆਂ ਦੀ ਸਉਦਾਗਰੀ ਕਰੇ ਤਾਂ ਫਿਰ ਗੁਰੂ ਨਾਨਕ ਜੀ ਪਉੜੀ ਆਖੀ—

ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥
ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥ ੩ ॥

ਤਾਂ ਕਾਲੂ ਆਖਿਆ ਕਿਸੇ ਦੀ ਚਾਕਰੀ ਕਰੇਂਗਾ ਤਾਂ ਫੇਰ ਗੁਰੂ ਨਾਨਕ ਜੀ ਪਉੜੀ ਆਖੀ—

ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ॥ ੪॥ ੨॥

ਤਾਂ ਫੇਰ ਰਾਇ ਬੁਲਾਰ ਆਖਿਆ ਤਪਾ ਜੀ ਕੁਛ ਅਸਾਨੂੰ ਫਰਮਾਇਸ਼ ਕਰ ਅਸੀਂ ਕਬੂਲ ਪਵੀਐ ਤਾਂ ਗੁਰੂ ਨਾਨਕ ਜੀ ਰਾਗ ਸਾਰੰਗ ਵਿੱਚ ਸ਼ਬਦ ਬੋਲਿਆ—

ਇਕ ਫਰਮਾਇਸ਼ ਆਖੀਐ ਜੇ ਮੰਨੇ ਸਾਈ॥ ਜਿਸਤੇ ਜੋਰ ਨ ਚਲਈ ਕਰਿ ਜੋਰ ਧਿਆਈ॥ ਐਸਾ ਸਤਿਗੁਰ ਰਾਇ ਜਿ ਕਿਸੈ ਹਥ ਨ ਆਵੈ॥ ਸੋਈ ਕਾਰ ਕਮਾਵਨੀ ਜੋ ਉਸਕੋ ਭਾਵੈ ॥ ੧॥ ਰਹਾਉ॥ ਹਿਕਮਤਿ ਹੁਕਮ ਨ ਚਲਈ ਕੋਇ ਕਰਿ ਕਰਿ ਦੇਖੈ॥ ਸੇਖ ਮਸਾਇਕ ਸਿਧ ਸਾਧ ਸਭ ਲਿਖੀਐ ਲੇਖੈ॥ ੨॥ ਦਸ ਅਵਤਾਰੀ ਆਇਆ ਜੁਗ ਹੁਕਮ ਚਲਾਇਆ॥ ਅੰਤ ਕਾਲ ਧਰਤੀ ਪਏ ਕੁਝ ਹਥ ਨ ਆਇਆ॥ ੩॥ ਵਡੇ ਵਡੇ ਮਹਾਬਲੀ ਜੋਧੇ ਅਰ ਸੂਰੇ॥ ਕਹੁ ਨਾਨਕ ਸਭ ਦੇਖਿਆ ਸਭ ਧਰਤੀ ਧੂਰੇ॥ ੪॥

ਤਾਂ ਫੇਰ ਰਾਇ ਕਿਹਾ ਤਪਾ ਜੀ ਤੁਸੀਂ ਲੰਗਰ ਚਲਾਵੋ। ਤ੍ਰੈ ਖੂਹ ਤੁਹਾਡੇ ਤਲਕ ਕਰਦੇ ਆਹੇ ਨਾ ਹਾਲਾ ਨਾ ਪੱਤਾ ਤੁਸੀਂ ਫਕੀਰਾਂ ਨੂੰ ਖਲਾਵੋ ਤਾਂ ਗੁਰੂ ਰਾਗ ਆਸਾ ਵਿੱਚ ਸ਼ਬਦ ਬੋਲਿਆ—

ਲੰਗਰ ਏਕ ਖੁਦਾਇ ਦਾ ਦੂਸਰ ਲੰਗਰ ਨਾਹੀਂ॥ ਦੂਸਰ ਲੰਗਰ ਨ ਚਲੇ ਜਗ ਥਿਰ ਨ ਰਹਾਈ॥ ੧॥ ਰਾਇ ਬੁਲਾਰ ਸੁਣ ਬੇਨਤੀ ਯਹ ਅਰਜ ਹਮਾਰੀ॥

ਖਾਲਕ ਸਚਾ ਏਕ ਹੈ ਜਿਨਿ ਖਲਕ ਸਵਾਰੀ॥ ੧ ॥ ਰਹਾਉ॥ ਦਾਤਾ ਆਪ ਰਹੀਮ ਹੈ ਖਾਲਕ ਸਭ ਖੇਲੇ॥ ਦੇਵਨ ਕੋ ਆਪੇ ਧਨੀ ਸਗਲਿਆ ਪ੍ਰਤਿਪਾਲੇ॥ ਜੀਉ ਪ੍ਰਾਨ ਤਨ ਧਨ ਦੀਏ ਮੀਠੇ ਰਸ ਭੋਗ॥ ਆਪੇ ਕਛੂ ਨਾ ਹੋਵਈ ਪ੍ਰਭ ਕੀਏ ਸੰਜੋਗ॥ ਸਭਨਾ ਕੇ ਸਿਰ ਏਕ ਹੈ ਸਿਧ ਸਾਧ ਬੀਚਾਰੇ॥ ਨਾਨਕ ਮੰਗਤਾ ਸਭ ਕੋ ਇਕ ਦਾਤਾ ਸਿਰਜਨਹਾਰੇ॥

ਸੰਮਤ ੧੫੫੫ ਮਿਤੀ ਪੋਹ ਵਦੀ ੬ ਗੁਰੂ ਨਾਨਕ ਜੀ ਤਲਵੰਡੀਓਂ ਚੱਲਣ ਲੱਗੇ ਤਾਂ ਰਾਇ ਖਬਰ ਹੋਈ ਸੁ ਨਾਨਕ ਤਪਾ ਫੇਰ ਚੱਲਿਆ ਹੈ ਤਾਂ ਕਾਲੂ ਲਾਲੂ ਦੋਵੇਂ ਰਾਇ ਪਾਸ ਜਾਇ ਰੁੰਨੇ ਤਾਂ ਰਾਇ ਉਮੈਦੇ ਨੂੰ ਭੇਜਿਆ ਨਾਨਕ ਤਪੇ ਨੂੰ ਸੱਦ ਲੈ ਆਓ ਉਮੈਦਾ ਰਾਇ ਦਾ ਨਫਰ ਨਾਨਕ ਨੂੰ ਸੱਦ ਲੈ ਗਿਆ। ਗੁਰੂ ਨਾਨਕ ਆਇ ਰਾਇ ਨੂੰ ਦੁਆਇ ਆਖੀ ਤਾਂ ਰਾਇ ਕਿਹਾ ਤਪਾ ਜੀ ਤੁਸੀਂ ਕਰੋ ਕੁਛ ਨਾਹੀਂ ਪਰ ਏਥੇ ਹੀ ਰਹੋ ਤਾਂ ਗੁਰੂ ਨਾਨਕ ਜੀ ਕਿਹਾ ਰਾਇ ਜੀ ਅਸਾਡੇ ਹੱਥ ਨਾਹੀਂ ਅਸੀਂ ਏਥੇ ਰਹੀਐ ਤਾਂ ਰਾਇ ਬਹੁਤ ਜਤਨ ਕੀਤਾ ਪਰ ਗੁਰੂ ਨਾਨਕ ਉਦਾਸ ਹੋਇ ਚਲਿਆ ਤਾਂ ਰਾਇ ਡਿੱਠਾ ਜੋ ਇਹ ਰਹਿੰਦਾ ਨਾਹੀਂ ਤਾਂ ਰਾਇ ਕਿਹਾ ਤਪਾ ਜੀ ਕਾਈ ਫਰਮਾਇਸ਼ ਕਰੋ ਤਾਂ ਗੁਰੂ ਨਾਨਕ ਕਿਹਾ ਜੀ ਫਰਮਾਇਸ਼ ਅਸਾਂ ਦੀ ਇਕੋ ਝੱਲਣ ਵਾਲਾ ਹੈ ਹੁਣ ਤੁਸੀਂ ਅਸਾਂ ਨੂੰ ਰਜਾਇ ਦੇਹੋ ਜੋ ਤੁਸਾਡੀ ਰਜਾਇ ਲੋੜੀਦੀ ਹੈ ਤਾਂ ਗੁਰੂ ਜੀ ਪਿਛਲੀ ਰਾਤ ਨੂੰ ਨ੍ਹਾਵਣ ਗਿਆ ਦੇਖੇ ਤਾਂ ਖੂਹ ਚੱਲਦਾ ਕੋਈ ਨਾਹੀਂ ਤਾਂ ਗੁਰੂ ਨਾਨਕ ਦੇ ਮੂੰਹੋਂ ਨਿਕਲਿਆ ਜੋ ਟੋਭਾ ਭੀ ਕੋਈ ਨਹੀਂ ਤਾਂ ਇਹ ਗੱਲ ਰਾਇ ਸੁਣੀ ਰਾਇ ਖਬਰਦਾਰ ਆਹਾ ਆਖਿਆ ਤਪੇ ਦੇ ਮੂੰਹੋਂ ਟੋਭਾ ਨਿਕਲਿਆ ਹੈ ਇਥੇ ਟੋਆ ਪਟੋ ਪਰ ਤਪੇ ਦੇ ਨਾਮ ਦਾ। ਗੁਰੂ ਨਾਨਕ ਜੀ ਓਥੋਂ ਰਮੇਂ ਸਾਖੀ ਪੂਰੀ ਹੋਈ॥ ੨੫ ॥

ਪ੍ਰਥਮ ਉਦਾਸੀ ਗੁਰੂ ਬਾਬੇ ਨਾਨਕ ਦੀ ਚੱਲੀ॥

## ਸਾਖੀ ਹੋਰ ਚੱਲੀ

ਤਾਂ ਗੁਰੂ ਨਾਨਕ ਤੇ ਬਾਲਾ ਤੇ ਮਰਦਾਨਾ ਤ੍ਰੈਏ ਲਾਲੋ ਦੇ ਘਰ ਵਤ ਆਏ ਤਾਂ ਲਾਲੋ ਬਹੁਤ ਖੁਸ਼ੀ ਹੋਇਆ ਤਾਂ ਲਾਲੋ ਕਿਹਾ ਮੈਂ ਨਿਹਾਲ ਹੋਇਆ ਜੋ ਤੁਸਾਂ ਮੈਨੂੰ ਦਰਸ਼ਨ ਦਿੱਤਾ ਪੰਜ ਦਿਨ ਰਹਿਕੇ ਫੇਰ ਖੁਸ਼ੀ ਲੀਤੀ ਗੁਰੂ ਨਾਨਕ ਅੰਤਰ ਧਿਆਨ ਹੋਏ ਧਰਤੀ ਢਾਕੇ ਬੰਗਾਲੇ ਦੀ ਗਏ ਉਥੇ ਇਕ ਦਿਨ ਦੁਇ ਦਿਨ ਤ੍ਰੈ ਦਿਨ ਕੁਛ ਨਾ ਪਹੁੰਚਿਆ

ਤਾਂ ਗੁਰੂ ਨਾਨਕ ਪਵਨ ਅਹਾਰੀ ਹੋਇ ਰਹਿਆ ਤਾਂ ਮਰਦਾਨੇ ਆਖਿਆ ਜੀ ਮੈਂ ਭੁੱਖਾ ਮਰਦਾ ਹਾਂ ਮੇਰਾ ਕੋਈ ਇਲਾਜ ਕਰੋ ਗੁਰੂ ਨਾਨਕ ਦੇਖੇ ਕਿ ਮਰਦਾਨਾ ਤਾਂ ਮਰਦਾ ਹੈ ਗੁਰੂ ਨਾਨਕ ਜੀ ਪੁਛਿਆ ਕਿਉਂ ਮਰਦਾਨਾ ! ਤਾਂ ਮਰਦਾਨੇ ਆਖਿਆ ਜੀ ਮੈਂ ਭੁੱਖਾ ਹਾਂ ਕਲੇਜੇ ਨੂੰ ਭੁੱਖ ਖਾਇ ਗਈ ਹੈ ਤਾਂ ਗੁਰੂ ਨਾਨਕ ਕਿਹਾ ਮਰਦਾਨਿਆਂ ਇਨ੍ਹਾਂ ਬੂਟਿਆਂ ਦੇ ਨਾਲ ਖੱਖੜੀਆਂ ਹਨ ਜਿਤਨੀਆਂ ਖਾ ਸਕੇਂ ਤਿਤਨੀਆਂ ਖਾਹ ਤੇ ਹੋਰ ਪੱਲੇ ਬੰਨ੍ਹੀਂ ਨਾਹੀ ਮਰਦਾਨਾ ਲੱਗਾ ਤੋੜ ਤੋੜ ਖਾਵਣ ਜਿਉਂ ਜਿਉਂ ਖਾਵੇ ਤਿਉਂ ਤਿਉਂ ਅੰਮ੍ਰਿਤ ਦਾ ਸੁਆਦ ਆਵੇ ਛੋੜ ਸੱਕੇ ਨਾਹੀਂ ਕਿਤਨੀਆਂ ਕੁ ਖਾਵੇ ਅੰਮ੍ਰਿਤ ਦਾ ਸੁਆਦ ਜੋ ਲੱਗੇ ਸੁ ਤੋੜਕੇ ਪੱਲੇ ਭੀ ਬੰਨ੍ਹ ਲਈਓਸੁ ਅੱਗਲੇ ਭਲਕ ਜੋ ਭੁੱਖ ਲੱਗੀ ਓਸੁ ਤਾਂ ਚੁਪਾ ਤਿਉਂ ਕੱਢਕੇ ਲੱਗਾ ਖਾਵਣ ਜਾਂ ਖਾਧੀਓਸੁ ਤਿਉਂ ਘੜੀ ਨਾ ਗੁਜਰੀ ਜੋ ਹੱਥ ਪੈਰ ਲੱਗ ਗਿਆ ਮਾਰਨ ਤਾਂ ਗੁਰੂ ਨਾਨਕ ਜੀ ਹਸਿਆ ਤਾਂ ਮਰਦਾਨੇ ਕਿਹਾ ਜੀ ਮੈਂ ਮਰਦਾ ਹਾਂ ਤੂੰ ਹੱਸਦਾ ਹੈਂ ਤਾਂ ਗੁਰੂ ਨਾਨਕ ਕਿਹਾ ਮਰਦਾਨਿਆਂ ਮੈਂ ਤਾਂ ਤੈਨੂੰ ਕਿਹਾ ਸੀ ਜੋ ਪੱਲੇ ਨਾ ਬੰਨ੍ਹੀਂ ਤਉ ਬੰਨ੍ਹ ਲੀਤੀਆਂ ਅਤੇ ਖਾਧੀਆਂ ਮੈਂ ਤਾਂ ਮਨ੍ਹਾਂ ਕੀਤਾ ਆਹਾ ਖਾ ਨਾ ਆਹੋ ਤਾਂ ਮੈਥੋਂ ਪੁੱਛ ਕਰ ਖਾਵੇਂ ਉਹ ਬੂਟਾ ਅੱਕ ਦਾ ਆਹਾ ਤਾਂ ਗੁਰੂ ਨਾਨਕ ਆਪਣੇ ਹੱਥੋਂ ਤੋੜ ਕਰ ਖੱਖੜੀਆਂ ਮਰਦਾਨੇ ਨੂੰ ਖਵਾਈਆਂ ਤਾਂ ਮਰਦਾਨਾ ਖਾਵਣ ਨਾਲ ਉੱਠ ਬੈਠਾ ਤਾਂ ਓਥੋਂ ਗੁਰੂ ਨਾਨਕ ਜੀ ਅੱਗੇ ਚੱਲੇ ਤਾਂ ਇਕ ਵਲਾਇਤ ਅਸਰਾਪਨਾਹਾ ਰਾਜੇ ਦੀ ਆਈ ਉਸ ਵਲਾਇਤ ਨੂੰ ਗੁਰੂ ਨਾਨਕ ਜੀ ਚਲਿਆ ਜਿੱਥੇ ਝੰਡੇ ਬਾਢੀ ਦੀ ਮੰਜੀ ਹੈ ਸਮੁੰਦਰ ਦੇ ਟਾਪੂ ਵਿੱਚ ਹੈ ਤਾਂ ਮਰਦਾਨਾ ਵਿੱਟਰ ਖੜਾ ਹੂਆ ਨਾਨਕ ਜੀ ਦੀ ਰੀਝ ਤਾਰ ਤੇ ਆਹੀ ਮਰਦਾਨਾ ਆਖੇ ਜੀ ਮੈਂ ਅੱਗੇ ਜਾਂਦਾ ਨਹੀਂ ਮੈਨੂੰ ਵਿਦਾ ਕਰ ਤਾਂ ਗੁਰੂ ਨਾਨਕ ਕਿਹਾ ਮਰਦਾਨਾ ! ਅੱਗੇ ਰਾਹ ਵਿੱਚ ਵਡੀਆਂ ਬਲਾਈਂ ਹੈਨ ਤੂੰ ਜਾਣਦਾ ਨਾਹੀਂ ਤੂੰ ਅਸਾਂ ਨਾਲ ਹੀ ਰਹੁ ਮਰਦਾਨਾ ਰਹੇ ਨਾਹੀਂ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਮਰਦਾਨਾ ਅਸਾਡੇ ਆਖੇ ਲੱਗਦਾ ਨਾਹੀਂ ਬਾਲਾ ਗੁਰੂ ਅੰਗਦ ਅੱਗੇ ਆਖਦਾ ਏ ਹੇ ਗੁਰੂ ਜੀ ! ਮੈਂ ਤਾਂ ਮਰਦਾਨੇ ਨੂੰ ਆਖਿਆ ਮਰਦਾਨਿਆਂ ਨਾਨਕ ਨਿਰੰਕਾਰੀ ਹਈ ਤੂੰ ਸੰਮਲ ਜੀ ਮਰਦਾਨੇ ਨੂੰ ਕੋਈ ਭੂਤਨਾ ਲੱਗਾ ਮਰਦਾਨਾ ਮੰਨੇ ਕਾਈ ਨਹੀਂ ਆਖ ਰਹੇ। ਮਰਦਾਨੇ ਗੁਰੂ ਨਾਨਕ ਪਾਸੋਂ ਵਿਦਾ ਲੀਤੀ ਓਥੋਂ ਹੀ ਪਿਛਾਂ ਫਿਰ ਗਿਆ ਤਾਂ ਗੁਰੂ ਨਾਨਕ ਮੈਨੂੰ ਪੁਛਿਆ ਭਾਈ ਬਾਲਾ ਹੁਣ ਕਿਆ ਕਰੀਐ ਤਾਂ ਮੈਂ ਗੁਰੂ ਨਾਨਕ ਜੀ ਨੂੰ ਆਖਿਆ ਜੋ ਤੁਸਾਡੇ ਜੀਅ ਆਵੇ ਤਾਂ ਗੁਰੂ ਨਾਨਕ ਜੀ ਉਸ ਦਿਨ ਜੰਗਲ ਵਿਚ ਬੈਠ ਰਿਹਾ ਆਗੇ

ਚਲੇ ਨਾਹੀਂ ਜਾਂ ਦੁਈ ਪਹਿਰ ਗੁਜਰੇ ਤਾਂ ਗੁਰੂ ਨਾਨਕ ਜੀ ਬੋਲਿਆ ਭਾਈ ਮਰਦਾਨੇ ਨੂੰ ਰਾਖਸ਼ ਪਕੜਿਆ ਹੈ ਅਤੇ ਕੜਾਹੇ ਵਿੱਚ ਤਲਦਾ ਹੈ ਤਾਂ ਮੈਂ ਗੁਰੂ ਨਾਨਕ ਜੀ ਪਾਸ ਕਿਹਾ ਤਲਵੀਨ ਦੇਹੋ ਆਖੇ ਲੱਗਦਾ ਨਾਹੀਂ ਤਾਂ ਗੁਰੂ ਨਾਨਕ ਉੱਠ ਖੜਾ ਹੂਆ ਆਖਣ ਲੱਗਾ ਭਾਈ ਬਾਲਾ ਨਾਲ ਲੀਤੇ ਦੀ ਸ਼ਰਮ ਪਈ ਹੈ ਅਤੇ ਅਸਾਡੇ ਕੰਮ ਦਾ ਹੈ ਮੈਂ ਫੇਰ ਗੁਰੂ ਨਾਨਕ ਨੂੰ ਪੁਛਿਆ ਜੀ ਕਿ ਡਾਕੂ ਦੂਰ ਹੈ ਤਾਂ ਗੁਰੂ ਨਾਨਕ ਕਿਹਾ ਭਾਈ ਬਾਲਾ ਕੋਹਾਂ ਨਵਾਂ ਉੱਪਰ ਹੈ ਤਾਂ ਗੁਰੂ ਨਾਨਕ ਜੀ ਨੂੰ ਆਖਿਆ ਅਸਾਡੇ ਜਾਂਦਿਆਂ ਨੂੰ ਖਾਇ ਲੈਸੀ ਤਾਂ ਗੁਰੂ ਨਾਨਕ ਮੇਰਾ ਹੱਥ ਪਕੜਿਆ ਹਿਕ ਪਲਕ ਤਾਂ ਬਹੁਤ ਹੁੰਦੀ ਹੈ ਜਾਪੇ ਨਹੀਂ ਜੋ ਇਥੇ ਆਹੇ ਕਿ ਉੱਥੇ ਆਹੇ ਤਾਂ ਗੁਰੂ ਨਾਨਕ ਜੀ ਹੱਸਕੇ ਪੁੱਛਣ ਲੱਗਾ ਤਾਂ ਮਰਦਾਨਾ ਸ਼ਰਮਿੰਦਾ ਹੋਇਆ ਤਾਂ ਗੁਰੂ ਨਾਨਕ ਕਿਹਾ ਭਾਈ ਬਾਲਾ ਇਹ ਕੜਾਹਾ ਜੋ ਤਪਦਾ ਹਈ ਸੋ ਮਰਦਾਨੇ ਵਾਸਤੇ ਜੋ ਰਾਖਸ਼ ਮਰਦਾਨੇ ਨੂੰ ਤਲ ਕਰ ਖਾਵੇ ਪਰ ਅਸੀਂ ਛੁਪ ਰਹੀਐ ਤਾਂ ਮੈਂ ਗੁਰੂ ਨਾਨਕ ਜੀ ਨੂੰ ਕਿਹਾ ਜੇਹੇ ਆਏ ਤੇਹੇ ਨਾ ਆਏ ਤਾਂ ਗੁਰੂ ਨਾਨਕ ਕਿਹਾ ਦੇਖ ਭਾਈ ਬਾਲਾ ਕਰਤਾਰ ਕਿਆ ਕਰਦਾ ਹੈ ਜਿਉਂ ਮਰਦਾਨਾ ਖੜਾ ਆਹਾ ਤਿਉਂ ਰਾਖਸ਼ ਪਕੜ ਮਰਦਾਨੇ ਨੂੰ ਕੜਾਹੇ ਵਿੱਚ ਗੁੱਸੇ ਨਾਲ ਘੱਤਿਆ ਅੱਗੋਂ ਕੜਾਹਾ ਇਜੇਹਾ ਠੰਢਾ ਹੋ ਗਿਆ ਜੇਹਾ ਪੋਹ ਮਾਘ ਦਾ ਕੱਕਰ ਠੰਢਾ ਹੋਂਦਾ ਹੈ ਤਾਂ ਰਾਖਸ਼ ਹੈਰਾਨ ਹੋਇ ਗਿਆ ਹੇਠੋਂ ਅਗਨਿ ਬੁਝ ਗਈ ਤਾਂ ਗੁਰੂ ਨਾਨਕ ਸਾਵਧਾਨ ਦਿਖਾਈ ਦਿੱਤਾ ਤਾਂ ਰਾਖਸ਼ ਬੋਲਿਆ ਸੱਚ ਆਖ ਤੂੰ ਕੌਣ ਹੁੰਦਾ ਹੈਂ ਤੇਰੇ ਆਏ ਤੇ ਮੇਰਾ ਕੜਾਹਾ ਤਪਿਆ ਹੋਇਆ ਸੀਤਲ ਹੋਇ ਗਿਆ ਸੋ ਸੱਚ ਆਖ ਤੂੰ ਕੌਣ ਹੈਂ ਤਾਂ ਗੁਰੂ ਨਾਨਕ ਹੱਸ ਕਰ ਬੋਲਿਆ ਜੋ ਕੌਡਾ ਰਾਖਸ਼ ਇਸ ਤਾਈਂ ਖਾਇ ਕਿਉਂ ਨਹੀਂ ਖਾਂਦਾ ਕਿਉਂ ਰਖਿਆ ਹਈ ਤਾਂ ਰਾਖਸ਼ ਬੋਲਿਆ ਤੂੰ ਮੇਰਾ ਨਾਉਂ ਕਿਉਂ ਕਰ ਜਾਣਦਾ ਹੈਂ ਅਤੇ ਤੂੰ ਮੇਰਾ ਸੂਹਾ ਕਿਧਰੋਂ ਆਇ ਪੈਦਾ ਹੋਇਆ ਹੈਂ ਤੂੰ ਸੱਚ ਆਖ ਤਾਂ ਗੁਰੂ ਨਾਨਕ ਰਾਗ ਮਾਰੂ ਵਿੱਚ ਬੋਲਿਆ—

*ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥ ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥ ੧॥ ਆਵਣ ਜਾਣੁ ਰਹਿਓ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥ ੧॥ ਰਹਾਉ॥ ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ॥ ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ॥ ੨॥ ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ॥ ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ॥ ੩॥ ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ*

ਬਣਾਇਆ॥ ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ॥ ੪॥

ਤਾਂ ਕੌਡਾ ਰਾਖਸ਼ ਗੁਰੂ ਨਾਨਕ ਜੀ ਦੇ ਪੈਰਾਂ ਤੇ ਢਹਿ ਪਿਆ ਖੜੋਵੇ ਨਹੀਂ ਆਖੇ ਜੀ ਮੈਂ ਵਡੇ ਪਾਪ ਕੀਤੇ ਹਨ ਮੈਨੂੰ ਬਖਸ਼ੀਏ ਤਾਂ ਗੁਰੂ ਨਾਨਕ ਆਖਿਆ ਕੌਡਾ ਤੇਰਾ ਰਾਮਦਾਸ ਮਰਦਾਨਾ ਰਬਾਬੀ ਹੈ ਇਸ ਤਾਈਂ ਮੰਨੇਗਾ ਤਾਂ ਤੇਰੀ ਗਤਿ ਹੋਵੇਗੀ ਤਾਂ ਕੌਡੇ ਰਾਖਸ਼ ਕਿਹਾ ਜੀ ਇਹ ਭੀ ਮੇਰੇ ਸਿਰ ਤੇ ਹੋਰ ਕੋਈ ਆਖੇ ਸੋ ਭੀ ਮੇਰੇ ਸਿਰ ਤੇ ਪਰ ਮੈਨੂੰ ਸੁੱਟੋ ਨਾਹੀਂ ਅੱਜ ਮੇਰੇ ਕਰਮ ਖੁੱਲ੍ਹੇ ਹਨ ਜੋ ਤੈਂ ਦਰਸ਼ਨ ਦਿੱਤਾ ਹੈ ਤਾਂ ਗੁਰੂ ਨਾਨਕ ਹੱਸਿਆ ਆਖਿਓਸੁ ਕਿਉਂ ਭਾਈ ਬਾਲਾ! ਤਾਂ ਮੈਂ ਗੁਰੂ ਨਾਨਕ ਜੀ ਨੂੰ ਕਿਹਾ ਤੇਰੀ ਤੂੰ ਜਾਣ ਤਾਂ ਗੁਰੂ ਨਾਨਕ ਕਿਹਾ ਕੌਡਾ ਤੁਸਾਡੇ ਵਾਸਤੇ ਹਜ਼ਾਰਾਂ ਕੋਹਾਂ ਤੇ ਆਏ ਹਾਂ ਕੌਡੇ ਕਿਹਾ ਜੀ ਮੈਨੂੰ ਹੁਕਮ ਹੋਵੇ ਜੋ ਮੈਂ ਕੁਝ ਪ੍ਰਸ਼ਾਦ ਲੈ ਆਵਾਂ ਤਾਂ ਗੁਰੂ ਨਾਨਕ ਕਿਹਾ ਕੌਡਾ ਅਸਾਂ ਪ੍ਰਸ਼ਾਦ ਤੁਸਾਂਡੀ ਭਾਵਨਾ ਦਾ ਲੈਣਾ ਹੈ ਤਾਂ ਕੌਡਾ ਰਾਖਸ਼ ਜੰਗਲ ਨੂੰ ਦੌੜ ਪਿਆ ਜਾਇ ਕਰ ਇਤਨੇ ਮੇਵੇ ਲੈ ਆਇਆ ਜਿਤਨੇ ਖੁਸ਼ੀ ਤੇ ਆਇ ਗੁਰੂ ਨਾਨਕ ਦੇ ਅੱਗੇ ਰਖਿਓਸੁ ਤਾਂ ਗੁਰੂ ਨਾਨਕ ਆਖਿਆ ਮਰਦਾਨਿਆਂ ਖਾਓ ਤਾਂ ਮਰਦਾਨੇ ਆਖਿਆ ਜੀ ਮੈਂ ਸਭ ਕੁਝ ਖਾਧਾ ਹੈ ਪਰ ਤੂੰ ਮੈਨੂੰ ਆਪਣੀ ਖੁਸ਼ੀ ਕਰ ਮੈਂ ਤੇਰਾ ਕਿਹਾ ਨਹੀਂ ਮੰਨਿਆਂ ਗੁਰੂ ਨਾਨਕ ਆਖਿਆ ਭਾਈ ਮਰਦਾਨਾ ਅਸੀਂ ਤੇਰੇ ਤੇ ਰਾਜੀ ਆਹੇ ਤੂੰ ਅਸਾਂ ਤੇ ਰਾਜ਼ੀ ਰਹੁ ਖਾਇ ਮੇਵਾ। ਮਰਦਾਨੇ ਆਖਿਆ ਜੀ ਜੇਹਾ ਬਾਂਟਾ ਮੈਨੂੰ ਆਂਵਦਾ ਹੈ ਤੇਹੋ ਜੇਹਾ ਦੇਹੋ ਤਾਂ ਗੁਰੂ ਨਾਨਕ ਬਾਲੇ ਨੂੰ ਆਖਿਆ ਭਾਈ ਬਾਲਾ ਤ੍ਰੈ ਬਖਰ੍ਹੇ ਬਰਾਬਰ ਕਰ ਅਤੇ ਵੰਡ ਤਾਂ ਬਾਲੇ ਤ੍ਰੈ ਬਖਰੇ ਕੀਤੇ ਇਕ ਬਖਰਾ ਮਰਦਾਨੇ ਨੂੰ ਦਿੱਤਾ ਅਤੇ ਹਿਕ ਗੁਰੂ ਨਾਨਕ ਅੱਗੇ ਰਖਿਆ ਇਕ ਆਪ ਲੀਤੋਸੁ ਤੇ ਲੱਗੇ ਖਾਵਣ ਤਾਂ ਗੁਰੂ ਨਾਨਕ ਆਪਣਾ ਬਖਰਾ ਕੌਡੇ ਰਾਖਸ਼ ਨੂੰ ਦਿੱਤਾ ਕੌਡੇ ਨਾਂਹ ਨਿਬਰ ਨਾ ਕੀਤੀ ਤਾਂ ਕੌਡੇ ਲੈਂਦੇ ਮੂੰਹ ਵਿੱਚ ਪਾਇ ਲੀਤੋ ਜਾਂ ਕੌਡੇ ਮੂੰਹ ਪਾਇਆ ਤਾਂ ਕਪਾਟ ਖੁਲ੍ਹ ਗਏ ਕੌਡਾ ਹੋਰ ਸਰੂਪ ਹੋਇ ਗਿਆ ਜਾਂ ਬਾਲਾ ਤੇ ਮਰਦਾਨਾ ਦੇਖੇ ਤਾਂ ਕਿਆ ਦੇਖੇ ਜੋ ਅੱਜ ਕੌਡਾ ਗੈਬੀ ਫਤੂਹ ਲੈ ਗਿਆ ਹੈ ਤੇ ਬਾਲੇ ਪੁਛਿਆ ਜੀ ਅਸਾਨੂੰ ਵਡੀ ਹੈਰਾਨਗੀ ਹੈ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਕਰਤਾਰ ਜੋ ਅਸਾਨੂੰ ਇਸ ਧਰਤੀ ਤੇ ਇਹਨਾਂ ਜੀਆਂ ਦੇ ਉਧਾਰਨ ਵਾਸਤੇ ਲੈ ਆਇਆ ਹੈ ਦੇਖ ਕਰਤਾਰ ਦੇ ਰੰਗ ਤਮਾਸ਼ੇ ਦੇਖਦਾ ਜਾਇ ਤਾਂ ਬਾਲੇ ਆਖਿਆ ਭਲਾ ਜੀ ਜੋ ਕਰਤਾਰ ਦਿਖਾਇ ਸੋ ਦੇਖਣਾ ਤਾਂ ਗੁਰੂ ਨਾਨਕ ਸਤ ਦਿਨ ਕੌਡੇ ਰਾਖਸ਼ ਪਾਸ ਰਹਿਆ। ਸਤਵੇਂ ਦਿਨ ਗੁਰੂ ਨਾਨਕ ਜੀ ਰਮਦੇ ਰਹੇ॥ਮੰਜੀ ਕੌਡੇ ਨੂੰ ਦਿੱਤੀ ਮੰਜੀ ਬਹਾਕੇ

ਅੱਗੇ ਚੱਲੇ ॥ ੨੬ ॥

# ਅੱਗੇ ਸਾਖੀ ਹੋਰ ਚੱਲੀ

ਅੱਗੇ ਸੰਤਾਲੀ ਦਿਨਾਂ ਦਾ ਰਾਹ ਆਹਾ ਇਕ ਦਿਨ ਮਰਦਾਨੇ ਨੂੰ ਡਾਢੀ ਭੁੱਖ ਲੱਗੀ ਤਾਂ ਮਰਦਾਨੇ ਕਿਹਾ ਜੀ ਹਉਂ ਤੁਰ ਨਹੀਂ ਸਕਦਾ ਤਾਂ ਗੁਰੂ ਨਾਨਕ ਆਖਿਆ ਚੱਲ ਮਰਦਾਨਾ ਅੱਗੋਂ ਵੱਡਾ ਸ਼ਹਿਰ ਆਂਵਦਾ ਹੈ ਓਥੇ ਜੋ ਤੂੰ ਆਖੇਂਗਾ ਸੋ ਕਰੀਏਂਗੇ ਤਾਂ ਮਰਦਾਨੇ ਕਿਹਾ ਜੀ ਪੱਲੇ ਤਾਂ ਕੁਝ ਨਹੀਂ ਅਤੇ ਸ਼ਹਿਰ ਮੁਰਦੇ ਨੂੰ ਲੈ ਜਾਸੋ ਤਾਂ ਗੁਰੂ ਨਾਨਕ ਪੈਰਾਂ ਨਾਲ ਰੇਤ ਖਰੋਚੀ ਤਾਂ ਵਿੱਚੋਂ ਲਾਲ ਨਿਕਲ ਆਇਆ ਆਖਿਓਸੁ ਚਾਇ ਲੈ ਮਰਦਾਨਾ ਪੱਲੇ ਬੰਨ੍ਹ ਤਾਂ ਮਰਦਾਨੇ ਕਿਹਾ ਜੀ ਮੈਂ ਇਸ ਪੱਥਰ ਨੂੰ ਕਿਆ ਕਰਾਂ ਗੁਰੂ ਨਾਨਕ ਕਿਹਾ ਮਰਦਾਨਾ ਪੱਲੇ ਨੂੰ ਢੂੰਡਦੇ ਆਹੇ ਲੈ ਪੱਲੇ ਬੰਨ੍ਹ ਤਾਂ ਮਰਦਾਨੇ ਕਿਹਾ ਜੀ ਪੇਟ ਪਾਏ ਬਾਝੋਂ ਪੱਲੇ ਬੱਧੇ ਭੁੱਖ ਨਹੀਂ ਜਾਂਦੀ ਤਾਂ ਗੁਰੂ ਨਾਨਕ ਕਿਹਾ ਔਹ ਦੇਖ ਸ਼ਹਿਰ ਨਜ਼ਰ ਆਂਵਦਾ ਹੈ ਤਾਂ ਮਰਦਾਨੇ ਕਿਹਾ ਭਲਾ ਜੀ ਤ੍ਰੈ ਕੋਹਾਂ ਤੇ ਸ਼ਹਿਰ ਨਜ਼ਰ ਆਇਆ ਸੀ ਜਾਂਦੇ ਜਾਂਦੇ ਉਸ ਸ਼ਹਿਰ ਆਇ ਵੜੇ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਇਸ ਸ਼ਹਿਰ ਦਾ ਨਾਉਂ ਜਾਣਦਾ ਹੈਂ ਤਾਂ ਮਰਦਾਨੇ ਕਿਹਾ ਜੀ ਮੈਂ ਕਿਆ ਜਾਣਾ ਤਾਂ ਗੁਰੂ ਨਾਨਕ ਆਖਿਓਸੁ ਭਾਈ ਮਰਦਾਨਾ ਜਾਹ ਜਵਾਹਰੀ ਟੋਲ ਕਰ ਏਹ ਲਾਲ ਬੇਚ ਲੈ ਆਓ ਅਤੇ ਭਾਈ ਮਰਦਾਨਾ ਇਸ ਸ਼ਹਿਰ ਦਾ ਨਾਉਂ ਬਿਸ਼ੰਭਰਪੁਰ ਹੈ ਤਾਂ ਮਰਦਾਨੇ ਕਿਹਾ ਜੀ ਇਸਦਾ ਮੁੱਲ ਕਿਆ ਹੈ ਤਾਂ ਗੁਰੂ ਨਾਨਕ ਜੀ ਨੇ ਆਖਿਆ ਮਰਦਾਨਿਆਂ ਕੋਈ ਮੁੱਲ ਜੋ ਆਖੀਗਾ ਸੋ ਮੈਨੂੰ ਆਇ ਆਖੀ ਤਾਂ ਮਰਦਾਨਾ ਸ਼ਹਿਰ ਵਿੱਚ ਆਇਆ ਇਕ ਜਵਾਹਰੀ ਨੂੰ ਆਨ ਦਿਖਲਾਇਆ ਤਾਂ ਉਸ ਜਵਾਹਰੀ ਕਿਹਾ ਇਸ ਦੇ ਤਿੰਨ ਪੈਸੇ ਮੁੱਲ ਹੈ ਤਾਂ ਮਰਦਾਨੇ ਵਿਚਾਰ ਕੀਤਾ ਜੋ ਇਸ ਲਾਲ ਦਾ ਮੁੱਲ ਬਹੁਤ ਬਹੁਤ ਆਖਦੇ ਹੈਨ ਮੈਂ ਪੁਛ ਆਵਾਂ ਤਾਂ ਆਇ ਮਰਦਾਨੇ ਗੁਰੂ ਨਾਨਕ ਪਾਸ ਕਿਹਾ ਜੀ ਇਸ ਲਾਲ ਦੇ ਤਿੰਨ ਪੈਸੇ ਮਿਲਦੇ ਹਨ ਤਾਂ ਗੁਰੂ ਨਾਨਕ ਆਖਿਆ ਭਾਈ ਮਰਦਾਨਾ ਵੱਡੇ ਜਵਾਹਰੀ ਪਾਸ ਜਾਹ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਵੱਡਾ ਅਤੇ ਛੋਟਾ ਕੋਈ ਨਹੀਂ ਜਾਣਦਾ ਤੁਸੀਂ ਮੈਨੂੰ ਦੱਸੋ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਸਾਲਸਰਾਇ ਜਵਾਹਰੀ ਦਾ ਨਾਉਂ ਹੈ ਤੂੰ ਉਸ ਪਾਸ ਜਾਇ ਇਹ ਵਤ ਜਾਕੇ ਪੁੱਛਣ ਲੱਗਾ ਆਖੇ ਸਾਲਸਰਾਇ ਜਵਾਹਰੀ ਦੀ ਦੁਕਾਨ ਕੇਹੜੀ ਹੈ ਤਾਂ ਲੋਕਾਂ ਦਸਿਆ ਭਾਈ ਉਹ ਘਰ ਹੁੰਦਾ ਹੈ ਤਾਂ ਮਰਦਾਨਾ

ਉਸਦਾ ਘਰ ਪੁਛਾਇ ਕਰ ਗਿਆ ਜਾਇ ਅਵਾਜ਼ ਕੀਤੀਓਸੁ ਤਾਂ ਉਸ ਜਵਾਹਰੀ ਅੰਦਰੋਂ ਗੁਲਾਮ ਭੇਜ ਦਿੱਤਾ ਜੋ ਤੂੰ ਕੌਣ ਹੈਂ ? ਭਾਈ ਮਰਦਾਨੇ ਕਿਹਾ ਜੀ ਕੁਛ ਸੌਦਾ ਵੇਚਣਾ ਹੈ ਤਾਂ ਜਵਾਹਰੀ ਕਹਿਆ ਅੰਦਰ ਲੈ ਆਓ ਤਾਂ ਮਰਦਾਨੇ ਨੂੰ ਅੰਦਰ ਲੈ ਗਿਆ ਪੁਛਣ ਲੱਗੇ ਕਹੁ ਭਾਈ ਕਿਆ ਸੌਦਾ ਕਰਨ ਆਇਆ ਹੈਂ ਤਾਂ ਮਰਦਾਨੇ ਹੱਥੋਂ ਲਾਲ ਕਢ ਦਿੱਤਾ ਤਾਂ ਜਵਾਹਰੀ ਹੱਥ ਲੈਕਰ ਦੇਖੇ ਤਾਂ ਕਿਆ ਦੇਖੇ ਜੋ ਇਸ ਲਾਲ ਉੱਪਰ ਲਿਖਿਆ ਹੈ ਜੋ ਏਹ ਲਾਲ ਵੇਚਣ ਲੈ ਆਵੇ ਤਿਸ ਨੂੰ ਸੌ ਰੁਪਿਆ ਮਹਿਮਾਨੀ ਦੇਵਣੀ ਵਥਾਈ ਮੁੱਲ ਭਾਵੇਂ ਖਾਵੰਦ ਵੇਚੇ ਭਾਵੇਂ ਨਾ ਵੇਚੇ ਤਾਂ ਜਵਾਹਰੀ ਸੌ ਰੁਪਿਆ ਆਨ ਮਰਦਾਨੇ ਦੇ ਹੱਥ ਦਿੱਤਾ ਅਤੇ ਲਾਲ ਆਪਣੇ ਪਾਸ ਰਖਿਆ ਤਾਂ ਮਰਦਾਨੇ ਕਿਹਾ ਜੀ ਮੈਂ ਖਾਵੰਦ ਪਾਸੋਂ ਪੁੱਛ ਆਵਾਂ ਤਾਂ ਜਵਾਹਰੀ ਕਹਿਆ ਜਾਇ ਭਾਈ ਪੁੱਛ ਆਓ ਤਾਂ ਮਰਦਾਨੇ ਸੌ ਰੁਪਿਆ ਗੁਰੂ ਨਾਨਕ ਦੇ ਅੱਗੇ ਆਣ ਰਖਿਆ ਗੁਰੂ ਨਾਨਕ ਕਿਹਾ ਇਹ ਕਿਹਾ ਮੁੱਲ ਲੈ ਆਇਓਂ ਤਾਂ ਮਰਦਾਨੇ ਕਿਹਾ ਜੀ ਉਸ ਦਿੱਤਾ ਮੈਂ ਲੈ ਆਇਆ ਹਾਂ ਫੇਰ ਗੁਰੂ ਨਾਨਕ ਆਖਿਆ ਜਾਹੁ ਪੁੱਛ ਜੋ ਇਹ ਸੌ ਰੁਪਿਆ ਮੁੱਲ ਦਿੱਤਾ ਹੈ ਕੇਹਾ ਹੈਸੁ ਤਾਂ ਮਰਦਾਨੇ ਆਖਿਆ ਭਲਾ ਜੀ ਮਰਦਾਨੇ ਫ਼ੇਰ ਜਵਾਹਰੀ ਨੂੰ ਜਾਇ ਪੁਛਿਆ ਜੀ ਇਹ ਲਾਲ ਦਾ ਖਾਵੰਦ ਆਖਦਾ ਹੈ ਏਹ ਸੌ ਰੁਪਇਆ ਤੁਸਾਂ ਕੈਸ੍ਰਾ ਦਿੱਤਾ ਹੈ ਇਸਦਾ ਮੁਲ ਦਿੱਤਾ ਹਈ ਤਾਂ ਓਸ ਜਵਾਹਰੀ ਆਖਿਆ ਭਾਈ ਇਸ ਲਾਲ ਤੇ ਲਿਖਿਆ ਹੈ ਜੋ ਕੋਈ ਏਹ ਲਾਲ ਲੈ ਆਵੇ ਭਾਵੇਂ ਵੇਚੇ ਭਾਵੇਂ ਨਾ ਵੇਚੇ ਓਸ ਤਾਈਂ ਸੌ ਰੁਪਇਆ ਮਹਿਮਾਨੀ ਦੇਣੀ ਤੇਰਾ ਲਾਲ ਅਮਾਨਤ ਪਿਆ ਹੈ ਖਾਵੰਦ ਤੋਂ ਮੁੱਲ ਪੁੱਛ ਆਓ ਤਾਂ ਮਰਦਾਨੇ ਗੁਰੂ ਨਾਨਕ ਨੂੰ ਆਇ ਕਿਹਾ ਜੀ ਜਵਾਹਰੀ ਇਉਂ ਆਖਦਾ ਹੈ ਜੋ ਇਸ ਲਾਲ ਤੇ ਲਿਖਿਆ ਹੈ ਜੋ ਇਸ ਲਾਲ ਨੂੰ ਲੈ ਆਵੇ ਤਿਸਨੂੰ ਸੌ ਰੁਪਇਆ ਮਹਿਮਾਨੀ ਦੇਵਣੀ ਭਾਵੇਂ ਵੇਚੇ ਭਾਵੇਂ ਨਾ ਵੇਚੇ ਤਾਂ ਗੁਰੂ ਨਾਨਕ ਕਿਹਾ ਕਿਉਂ ਮਰਦਾਨਾ ਵੇਚਣਾ ਹੈ ਤਾਂ ਮਰਦਾਨੇ ਕਿਹਾ ਜੀ ਮੈਂ ਕਿ ਜਾਣਾ ਤੂੰ ਜਾਣ ਫੇਰ ਗੁਰੂ ਨਾਨਕ ਆਖਿਆ ਮੈਂ ਤੈਨੂੰ ਕਿਸ ਵਾਸਤੇ ਪੁੱਛਨਾ ਹਾਂ ਤਾਂ ਮਰਦਾਨੇ ਕਿਹਾ ਮੈਂ ਨਹੀਂ ਜਾਣਦਾ ਤੂੰ ਮੈਨੂੰ ਕਿਸ ਵਾਸਤੇ ਪੁੱਛਦਾ ਹੈਂ ਗੁਰੂ ਨਾਨਕ ਆਖਿਆ ਮਰਦਾਨਾ ਮੈਂ ਤੈਨੂੰ ਇਸ ਵਾਸਤੇ ਪੁੱਛਦਾ ਹਾਂ ਜੋ ਇਹ ਲਾਲ ਨਹੀਂ ਏਹ ਪ੍ਰਮੇਸ਼ਰ ਦਾ ਨਾਉਂ ਹੈ ਉਹ ਜਵਾਹਰੀ ਤਿੰਨ ਪੈਸੇ ਦੇਂਦਾ ਆਹਾ ਉਸਦੀ ਓਹਾ ਨਜ਼ਰ ਆਹੀ ਅਤੇ ਏਹ ਜਵਾਹਰੀ ਸੌ ਰੁਪਇਆ ਬਿਨਾਂ ਮੁੱਲ ਲੀਤੇ ਦੇਵਨ ਲੱਗਾ ਇਹ ਕਰਤਾਰ ਦਾ ਨਾਉਂ ਲਾਲ ਹਈ ਭਾਵੇਂ ਵੇਚ ਭਾਵੇਂ ਰੱਖ ਜੇ ਨੰਗ ਭੁੱਖ ਕਬੂਲ ਕਰੇਂ ਤਾਂ ਰੱਖ ਨਾਹੀ ਤਾਂ ਵੇਚ

ਖਾਓ ਤਾਂ ਮਰਦਾਨਾ ਸਮਝ ਗਿਆ ਤਾਂ ਮਰਦਾਨੇ ਆਖਿਆ ਜੀ ਮੈਂ ਨਾਹੀਂ ਵੇਚਦਾ ਤਾਂ ਫੇਰ ਗੁਰੂ ਨਾਨਕ ਆਖਿਆ ਮਰਦਾਨੇ ਨਹੀਂ ਵੇਚਦਾ ਤਾਂ ਸੌ ਰੁਪਈਆ ਫੇਰ ਦੇ ਆਓ ਅਤੇ ਲਾਲ ਆਪਣਾ ਫੇਰ ਲੈ ਆਓ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਮਰਦਾਨਾ ਉਸ ਜਵਾਹਰੀ ਪਾਸ ਗਿਆ ਜਾਇ ਕਰ ਆਖਣ ਲੱਗਾ ਸ਼ਾਹ ਜੀ ਤੁਸੀਂ ਸੌ ਰੁਪਿਆ ਆਪਣਾ ਲਓ ਅਤੇ ਲਾਲ ਦਿਓ ਖਾਵੰਦ ਨਹੀਂ ਵੇਚਦਾ ਤਾਂ ਜਵਾਹਰੀ ਕਿਹਾ ਭਲਾ ਭਾਈ ਲੈ ਆਪਣਾ ਲਾਲ। ਲਾਲ ਮਰਦਾਨੇ ਦੇ ਹੱਥ ਦਿੱਤਾ ਤਾਂ ਮਰਦਾਨੇ ਆਪਣਾ ਲਾਲ ਲਿਆ ਅਤੇ ਮਰਦਾਨੇ ਸੌ ਰੁਪਇਆ ਜਵਾਹਰੀ ਦੇ ਹੱਥ ਦਿੱਤਾ ਆਖਿਓਸੁ ਜੀ ਆਪਣਾ ਇਹ ਸੌ ਰੁਪਇਆ ਗਿਣ ਲਓ ਤਾਂ ਜਵਾਹਰੀ ਮਰਦਾਨੇ ਤਾਈਂ ਆਖਿਆ ਅਰੇ ਭਾਈ ਇਸ ਲਾਲ ਉੱਪਰ ਲਿਖਿਆ ਹੈ ਜੋ ਕੋਈ ਇਹ ਲਾਲ ਲੈ ਆਵੇ ਤਿਸਨੂੰ ਸੌ ਰੁਪਇਆ ਮਹਿਮਾਨੀ ਦੇਵਣੀ ਹਮ ਤੋ ਆਪਣਾ ਧਰਮ ਰਖਿਆ ਹੈ ਏਹ ਰੁਪਏ ਤੁਹਾਡੇ ਹੈਨ ਹਮਾਰੇ ਤੋ ਨਹੀਂ ਭਾਵੇਂ ਲਾਲ ਵੇਚੋ ਭਾਵੇਂ ਨਾ ਵੇਚੋ ਰੁਪਏ ਤਾਂ ਅਸਾਂ ਲੈਣੇ ਨਹੀਂ ਤਾਂ ਮਰਦਾਨੇ ਨਾਲੇ ਲਾਲ ਨਾਲੇ ਰੁਪਏ ਦੋਵੇਂ ਵਸਤੂ ਗੁਰੂ ਨਾਨਕ ਜੀ ਅੱਗੇ ਆਣ ਰਖੀਆਂ ਗੁਰੂ ਨਾਨਕ ਆਖਿਆ ਮਰਦਾਨਿਆਂ ਏਹ ਰੁਪਏ ਕਿਉਂ ਆਂਦੇ ਹੈਨ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਰੁਪਏ ਦੇ ਰਿਹਾ ਉਹ ਲਵੇ ਨਾਹੀ ਉਹ ਆਖੇ ਅਰੇ ਭਾਈ ਹਮੇਂ ਤਾਂ ਆਪਣਾ ਧਰਮ ਰਖਿਆ ਹੈ ਲਾਲ ਉੱਪਰ ਲਿਖਿਆ ਹੈ ਜੋ ਕੋਈ ਇਹ ਲਾਲ ਆਣ ਦਿਖਾਵੇ ਤਿਸਨੂੰ ਸੌ ਰੁਪਇਆ ਮਹਿਮਾਨੀ ਦੇਵਣੀ ਅਬ ਇਹ ਤੁਮਾਰੇ ਹੈਨ ਤੁਮਾਰੇ ਨਹੀਂ ਕਿਆ ਕਰਾਂ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਤੂੰ ਇਵੇਂ ਜਾਇ ਕਰ ਆਖ ਸ਼ਾਹ ਜੀ ਵੇਚੀਏ ਤਾਂ ਮਹਿਮਾਨੀ ਲਈਏ ਤਾਂ ਮਰਦਾਨੇ ਆਖਿਆ ਭਲਾ ਤਾਂ ਮਰਦਾਨਾ ਉਸ ਜਵਾਹਰੀ ਦੇ ਸੌ ਰੁਪਇਆ ਫੇਰ ਲੈ ਗਿਆ ਜਾਇ ਕਰ ਆਖਿਓਸੁ ਸ਼ਾਹ ਜੀ ਅਸੀਂ ਰੁਪਏ ਤੇਰੇ ਕੇਹੇ ਲਈਏ ਜਾਂ ਵੇਚੀਏ ਤਾਂ ਮਹਿਮਾਨੀ ਭੀ ਲਈਏ ਏਹ ਰੁਪਏ ਤੁਸੀਂ ਫੇਰ ਲਓ ਇਸ ਲਾਲ ਕਾ ਖਾਵੰਦ ਨਹੀਂ ਲੈਂਦਾ ਤਾਂ ਅੱਗੋਂ ਉਹ ਜਵਾਹਰੀ ਲਏ ਨਾਹੀਂ ਤਾਂ ਮਰਦਾਨਾ ਫੇਰ ਲੈ ਆਇਆ ਤਾਂ ਸ੍ਰੀ ਗੁਰੂ ਨਾਨਕ ਜੀ ਰੁਪਏ ਰੱਖੇ ਨਾਹੀਂ ਅਤੇ ਜਵਾਹਰੀ ਲਏ ਨਾਹੀਂ ਤਾਂ ਸੱਤ ਫੇਰੇ ਮਰਦਾਨੇ ਨੇ ਪਾਏ ਤਾਂ ਮਰਦਾਨਾ ਛਿੱਥਾ ਹੋਇ ਕਰ ਰੁਪਏ ਜਵਾਹਰੀ ਦੇ ਘਰ ਸੁੱਟ ਆਇਆ ਤਾਂ ਜਵਾਹਰੀ ਨੇ ਆਪਣੇ ਜੀਅ ਵਿਚਾਰ ਕੀਤਾ ਜੋ ਭਾਈ ਏਹ ਰੁਪੈ ਮੈਨੂੰ ਲੈਣੇ ਨਹੀਂ ਬਣਦੇ ਅਤੇ ਏਹ ਅਜੇਹੀ ਵਸਤੂ ਹੈ ਜੋ ਇਸ ਮਾਇਆ ਨੇ ਸਨਦਾਇਕ ਬ੍ਰਹਮਾਦਿਕ ਮੋਹੇ ਹੈਨ ਅਤੇ ਲਾਲ ਭੀ ਅਚੰਭੇ ਦਾ ਡਿੱਠਾ ਜਿਸ ਤੇ ਲਿਖਿਆ ਆਹਾ

ਮੇਰੀ ਉੱਮਰ ਏਡੀ ਹੈ ਵੱਡੇ ਮੁੱਲ ਦੇ ਲਾਲ ਡਿਠੇ ਆਹੇ ਪਰ ਏਹ ਮਹਿਮਾਨੀ ਕਿਸੇ ਲਿਖੀ ਨਾਹੀਂ ਇਹ ਕੁਦਰਤੀ ਲਾਲ ਡਿਠਾ ਪਰ ਉਸ ਸੁਖਾਵੰਦ ਨੂੰ ਭੀ ਡਿੱਠਾ ਚਾਹੀਐ ਇਹੋ ਵਿਚਾਰ ਕਰਕੇ ਉਸ ਆਪਣੇ ਅਧਰਕੇ ਗੁਲਾਮ ਨੂੰ ਸੱਦਿਆ ਅਰ ਕਿਹਾ ਅਧਰਕਾ ਦੌੜ ਮਤ ਉਹ ਕਿਧਰੇ ਜਾਂਦੇ ਰਹਿਣ ਤਾਂ ਉਹਨਾਂ ਨੂੰ ਤੂੰ ਜਾਨ ਨਾ ਦੇਈਂ ਅਤੇ ਮੈਂ ਭੀ ਆਵਨਾ ਹਾਂ ਤੂੰ ਚੱਲ ਤਾਂ ਅਧਰਕਾ ਗੁਲਾਮ ਸ਼ਹਿਰੋਂ ਬਾਹਰ ਨਿਕਲ ਆਇਆ ਆਇ ਕਰ ਦੇਖੇ ਤਾਂ ਕਿਆ ਦੇਖੇ ਤ੍ਰੈ ਸਾਧ ਬੈਠੇ ਹੈਨ ਤਾਂ ਅਧਰਕਾ ਗੁਲਾਮ ਦੂਰ ਬੈਠ ਰਹਿਆ ਅਤੇ ਮਰਦਾਨਾ ਬੋਲ ਨਹੀਂ ਸਕਦਾ ਅਜੇਹੀ ਭੁੱਖ ਲੱਗੀ ਹੈ ਜੋ ਆਖਣ ਬੋਲਣ ਦੀ ਸੁੱਧ ਨਹੀਂ ਪਰ ਡਰਦਾ ਮੂੰਹੋਂ ਕੁਝ ਆਖਦਾ ਨਹੀਂ ਗੁਰੂ ਨਾਨਕ ਮਰਦਾਨੇ ਵੱਲ ਦੇਖੇ ਤਾਂ ਅੰਦਰ ਨਾਹੀਂ ਸਹਿੰਦਾ ਹੈ ਪਰ ਮੂੰਹੋਂ ਚੁੱਪ ਕਰ ਰਿਹਾ ਹੈ ਇਕ ਘੜੀ ਗੁਜਰੀ ਤਾਂ ਸਾਲਸ ਰਾਇ ਭੀ ਸਹਿਜ ਨਾਲ ਆਇਆ ਨਫਰ ਦੇ ਸਿਰ ਤੇ ਚੁਕਾਇ ਕਰ ਆਣ ਵਸਤੂ ਸਭੇ ਰਖੀਆਂ ਰੱਖ ਕਰ ਹੱਥ ਜੋੜ ਕਰ ਅੱਗੇ ਖੜਾ ਹੋਇਆ ਤਾਂ ਗੁਰੂ ਨਾਨਕ ਆਖਿਆ ਕਿਉਂ ਭਾਈ ਜੀ ਕਿਉਂ ? ਤਾਂ ਸਾਲਸਰਾਇ ਆਖਿਆ ਜੀ ਇਹ ਸੌ ਰੁਪਏ ਤੁਮਾਰੇ ਹੈਨ ਤੁਸੀਂ ਆਪਣੇ ਰੁਪਏ ਲਉ ਤਾਂ ਗੁਰੂ ਨਾਨਕ ਆਖਿਆ ਸਾਲਸਰਾਇ ਜੀ ਜੇ ਵੇਚੀਐ ਤਾਂ ਮਹਿਮਾਨੀ ਲਈਐ ਅਤੇ ਜੇ ਨਾ ਵੇਚੀਐ ਤਾਂ ਕੇਹੀ ਲਈਐ ਫੇਰ ਜਵਾਹਰੀ ਕਿਹਾ ਜੋ ਮੈਂ ਨਹੀਂ ਜਾਣਦਾ ਜੋ ਉਹ ਲਾਲ ਥਾ ਕਿ ਤੁਮ ਹੀ ਲਾਲ ਹੋ ਮੈਂ ਤੌਂ ਬਹੁਤ ਬਿਸਮਾਦ ਹੋਇ ਗਿਆ ਹੌਂ ਗੁਰੂ ਨਾਨਕ ਰਾਗ ਮਾਝ ਵਿੱਚ ਸ਼ਬਦ ਬੋਲ਼ਿਆ—

*ਲਾਲੋ ਲਾਲ ਉਪਾਇਆ ਲਾਲੋ ਲਾਲ ਦਿਸੰਨ॥ ਜਿਨਾ ਲਾਲੀ ਨੇਤ੍ਰ ਮਹਿ ਦੂਜਾ ਨਾਹਿ ਜਾਣੰਨ॥ ਸੁਣ ਸਾਲਸ ਤੂੰ ਜਉਹਰੀ ਆਪਣਾ ਲਾਲ ਪਛਾਣ॥ ਕੂੜੇ ਲਾਲ ਨ ਗੰਢ ਬੰਨ ਆਪਣਾ ਸਾਹ ਸਿਞਾਣ॥ ੧॥ ਰਹਾਉ॥ ਕੰਕਰ ਪੱਥਰ ਮੇਲ ਕੈ ਨਾਉਂ ਸਦਾਇਓ ਸਾਹ॥ ਬਿਨ ਸਤਿਗੁਰ ਪੂਰੇ ਅੰਧ ਹੈ ਮੂਲ ਨ ਬੂਝੈ ਰਾਹ॥ ੨॥ ਮੇਰਾ ਮੇਰਾ ਕਰ ਸੰਜਿਓ ਰਾਤੀ ਅਤੇ ਡੇਹ॥ ਕਾਈ ਸਾਖ ਨ ਊਪਜੀ ਕਲਰ ਵੁਠੇ ਮੇਹ॥ ੩॥ ਸੁਣ ਸਾਲਸ ਇਕ ਬੇਨਤੀ ਜੋ ਕਰਮ ਪ੍ਰਾਪਤ ਹੋਇ॥ ਨਾਨਕ ਏਕ ਅਰਾਧੀਐ ਦੂਖ ਨ ਲਾਗੈ ਕੋਇ॥ ੪॥*

ਤਾਂ ਸਾਲਸ ਰਾਇ ਕਿਹਾ ਜੀ ਤੁਮਾਰਾ ਨਾਮ ਕਿਆ ਹੈ ਅਰ ਤੁਮ ਹੋਤੇ ਕਉਣ ਹੋ ਅਰ ਤੁਮਾਰਾ ਦੇਸ਼ ਕਉਣ ਹੈ ਅਰ ਤੁਮਾਰਾ ਭੇਖ ਕਉਣ ਹੈ ਹਮਕੋ ਹੈਰਾਨਗੀ ਲੱਗ ਰਹੀ ਹੈ ਵਡੇ ਵਡੇ ਅਤੀਤ ਖਟ ਦਰਸ਼ਨ ਕੇ ਦੇਖੇ ਹੈਂ ਔਰ ਭੀ ਕਈ ਦੇਖੇ ਹੈਂ ਪਰ ਤੁਮਾਰਾ

ਭੇਖ ਕੁਛ ਪਾਇਆ ਨਹੀਂ ਜਾਤਾ ਮੈਂ ਤੋਂ ਬਿਸਮਾਦ ਹੋਇ ਰਹਿਆ ਹੋਂ ਤੁਮ ਆਪ ਹੀ ਬਤਾਵਹੁ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਸਾਲਸਰਾਇ ਨਾਮ ਹਮਾਰਾ ਨਾਨਕ ਨਿਰੰਕਾਰੀ ਹੈ ਹੋਤੇ ਨਿਰੰਕਾਰ ਕੇ ਦੇਸ਼ ਹੋਂ ਅਰ ਭੇਖ ਭੀ ਨਿਰੰਕਾਰ ਹੀ ਦਾ ਹੈ ਤਾਂ ਸਾਲਸਰਾਇ ਕਿਹਾ ਜੀ ਤੁਮ ਨਿਰੰਕਾਰ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਰਾਗ ਮਾਰੂ ਵਿੱਚ ਸ਼ਬਦ ਬੋਲਿਆ:—

ਮਾਰੂ ਮਹਲਾ ੧॥

*ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥ ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥ ੧॥ ਦਾਦਰ ਤੂ ਕਬਹਿ ਨ ਜਾਨਸਿ ਰੇ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥ ੧॥ ਰਹਾਉ॥ ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥ ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥ ੨॥ ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥ ੩॥ ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥ ੪॥ ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ॥ ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥ ੫॥ ੪॥*

ਤਾਂ ਉਸ ਜਵਾਹਰੀ ਕਹਿਆ ਮੈਨੂੰ ਨਿਹਾਲ ਕਰੋ ਇਹ ਰੁਪਏ ਲਓ ਤਾਂ ਗੁਰੂ ਨਾਨਕ ਕਿਹਾ ਭਾਈ ਜਵਾਹਰੀ ਇਹ ਰੁਪਏ ਤੁਸਾਂ ਨੂੰ ਰੱਖਣੇ ਬਣਦੇ ਹਨ ਤੁਸਾਡੇ ਕੰਮ ਦੇ ਹਨ ਤੁਸਾਂ ਨੂੰ ਸੋਹਿੰਦੇ ਹਨ ਅਸੀਂ ਫਕੀਰ ਅਤੀਤ ਆਹੇ ਤਾਂ ਜਵਾਹਰੀ ਕਹਿਆ ਜੀ ਇਹ ਮੇਵਾ ਤੇ ਪਕਵਾਨ ਅਤੇ ਕੁਝ ਹੋਰ ਭੋਜਨ ਅਚਵੋ ਗੁਰੂ ਨਾਨਕ ਅੰਗੀਕਾਰ ਨਾਹੀਂ ਕਰੇ ਅਤੇ ਮਰਦਾਨਾ ਬੋਲੇ ਨਾਹੀਂ ਅਤੇ ਅੰਦਰੋਂ ਆਖੇ ਕਿਵੇਂ ਲਏ ਤਾਂ ਭਲਾ ਹੋਵੇ ਮੈਂ ਤਾਂ ਭੁੱਖਾ ਮਰਦਾ ਹਾਂ ਗੁਰੂ ਨਾਨਕ ਰਾਗ ਮਾਰੂ ਵਿੱਚ ਸ਼ਬਦ ਕੀਤਾ—

*ਪ੍ਰੀਤਿ ਪਕਵਾਨ ਜੋ ਭੋਜਨ ਕਰੀਐ ਲੁਚੀ ਲੋਚਾ ਪੂਰੀ॥*
*ਮਿਠਾਈ ਰਸਨਾ ਰਸਿ ਕਸਿ ਬੋਲੇ ਤਾਂ ਮਨ ਰਹੇ ਹਜੂਰੀ॥੧॥ਰਹਾਉ॥*
*ਸੁਣ ਸਾਲਸ ਤੂੰ ਭਾਈ ਮੇਰੇ॥ ਸਮਝਿ ਪਵੀ ਤਾਂ ਹੋਇ ਨਿਬੇਰੇ ॥ ੧॥*

*ਮੇਵਾ ਮਿਲਨ ਤੁਮਾਰਾ ਕਹੀਐ ਸਤ ਕੇ ਬਾਗੇ ਜੋੜੇ॥*
*ਖਾਵਣ ਖਾਇ ਅਘਾਵੈ ਸੋਈ ਜੋ ਬਿਖ ਤੋਂ ਮਨ ਤੋੜੇ॥ ੨॥*

ਤਾਂ ਅਧਰਕੇ ਗੁਲਾਮ ਅੱਗੋਂ ਹੀ ਖਾਵੰਦ ਪਾਸੋਂ ਗੁਰੂ ਨਾਨਕ ਦੇ ਪੈਰਾਂ ਤੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਅਧਰਕੇ ਗੁਲਾਮ ਤੇ ਬਹੁਤ ਖੁਸ਼ ਹੋਇਆ ਤਾਂ ਬਾਬੇ ਬਚਨ ਕੀਤਾ ਮਰਦਾਨਿਆਂ ਪ੍ਰਸ਼ਾਦ ਲੈ। ਅੱਗੇ ਮਰਦਾਨਾ ਇਹ ਬਾਤ ਮੰਗਦਾ ਆਹਾ ਮਰਦਾਨੇ ਪ੍ਰਸ਼ਾਦਿ ਲੀਤਾ ਗੁਰੂ ਬਾਬੇ ਅੱਗੇ ਅਰਦਾਸ ਕੀਤੀਓਸੁ ਜੀ ਗਰੀਬ ਨਿਵਾਜ਼ ਕਿਉਂ ਕਰ ਹੁਕਮ ਹੈ ਤਾਂ ਬਾਬੇ ਆਖਿਆ ਮਰਦਾਨਿਆਂ ਅਸਾਂ ਤੇਰੇ ਵਾਸਤੇ ਸਾਲਸਰਾਇ ਆਂਦਾ ਹੈ ਤੂੰ ਪ੍ਰਸ਼ਾਦਿ ਖਾਹੁ ਤਾਂ ਮਰਦਾਨਾ ਬਹੁਤ ਖੁਸ਼ੀ ਹੋਇਆ ਅਤੇ ਲੱਗਾ ਖਾਵਣ ਤਾਂ ਗੁਰੂ ਨਾਨਕ ਪਉੜੀ ਆਖੀ— ਉਤਮ ਜਨਮ ਸੋ ਸਾਕਤ ਕਹੀਐ ਨੀਰ ਨਰਾਇਣ ਪਾਵੋ॥ਲੋਭ ਲਹਿਰ ਤੇ ਤਬ ਹੀ ਛੂਟੇ ਸਾਧ ਸੰਗਤਿ ਗੁਣ ਗਾਵੇ॥ ੩ ॥ਸੁਣ ਸਾਲਸ ਇਹ ਗੋਲਾ ਤੇਰਾ ਆਪ ਨਰਾਇਣ ਮਾਨਾ॥ ਨਾਨਕ ਭਗਤ ਸੰਗ ਮਿਲ ਊਚੇ ਊਚੇ ਪਦ ਠਹਿਰਾਨਾ॥ ੪ ॥

ਤਾਂ ਫਿਰ ਸਾਲਸਰਾਇ ਹੱਥ ਜੋੜ ਕਰ ਆਜਜ਼ੀ ਕੀਤੀ ਜੀ ਮੇਰੀ ਮੁਕਤੀ ਕਰੋ ਆਪਣੇ ਸਾਈਂ ਦੇ ਵਾਸਤੇ ਅਸਾਨੂੰ ਇਸ ਬਲਾਇ ਨਾਲੋਂ ਕੱਢੋ ਤਾਂ ਗੁਰੂ ਨਾਨਕ ਕਹਿਆ ਹੁਣ ਸਾਲਸਰਾਇ ਤੂੰ ਆਪਣੇ ਅਧਰਕੇ ਗੁਲਾਮ ਦੇ ਪੈਰਾਂ ਤੇ ਢਹਿ ਪਉ ਤੇਰੀ ਗਤਿ ਹੋਵੇਗੀ ਤਾਂ ਸਾਲਸਰਾਇ ਕਹਿਆ ਗੁਰੂ ਜੀ ਅਧਰਕਾ ਤਾਂ ਸਾਧੂ ਹੈ ਜੇ ਤੁਸੀਂ ਆਖੋ ਤਾਂ ਮੈਂ ਸਭ ਦੀ ਪੈਰੀਂ ਪਵਾਂ ਤਾਂ ਸਾਲਸਰਾਇ ਪੈਰਾਂ ਤੇ ਢਹਿ ਪਿਆ ਜੀ ਮੇਰੇ ਵਾਸਤੇ ਕਰਤਾਰ ਤੁਹਾਨੂੰ ਲੈ ਆਇਆ ਹੈ। ਗੁਰੂ ਜੀ ਸਾਲਸਰਾਇ ਉੱਤੇ ਬਹੁਤ ਖੁਸ਼ੀ ਕੀਤੀ ਆਪਣੇ ਸਿਰ ਉਤੋਂ ਅੰਗੋਛਾ ਦਿੱਤਾ ਭਾਈ ਸਾਲਸਰਾਇ ਲੈਕਰ ਸਿਰ ਤੇ ਬੱਧਾ ਬੰਨ੍ਹਣ ਨਾਲ ਸਾਲਸਰਾਇ ਦੇ ਕਪਾਟ ਖੁਲ੍ਹ ਗਏ। ਸਾਲਸਰਾਇ ਦਾ ਰੰਗ ਹੋਰ ਹੋਇ ਗਿਆ ਤਾਂ ਸਾਲਸ ਨੂੰ ਸ਼ਬਦ ਪ੍ਰਾਪਤ ਹੋਇਆ—

*ਸਤਿਗੁਰੂ ਦਾਤਾ ਨਾਮ ਕਾ ਦੀਨੇ ਖੋਲ ਕਪਾਟ॥ ਏਕੋ ਵਣਜਾ ਵਣਜਿਆ ਬਹੁਤ ਨ ਆਵੈ ਘਾਟ॥ ੧ ॥ ਸਤਿਗੁਰੂ ਨਾਨਕ ਪੂਰਾ॥ ਬਚਨ ਕਾ ਸੂਰਾ॥ ੧ ॥ ਰਹਾਉ॥ ਅਗਮ ਨਿਗਮ ਵਿਖਾਵੈ ਤਾਂ ਖੋਲੇ ਨੇਤ੍ਰ ਅਨੰਤ॥ ਜਗਤ ਵਣਜਾਰਾ ਸਗਲ ਹੈ ਸਾਹ ਏਕ ਭਗਵੰਤ॥੨॥ ਵਣਜ ਹਮਾਰਾ ਸਤਿਗੁਰੂ ਪੂੰਜੀ ਹਮਾਰੀ ਨਾਮ॥ ਆਠ ਪਹਿਰ ਧੁਨਿ ਲਾਗ ਰਹੇ ਸੋਈ ਹਮਾਰੇ ਕਾਮ॥ ੩ ॥ ਸਾਲਸ ਬਿਨਵੈ ਬੇਨਤੀ ਤੁਮ ਸੁਨਿ ਲੇਹੁ ਕਰਤਾਰ॥ ਕਚਾ ਰੰਗ ਉਤਾਰ*

ਕੇ ਚਾੜੇ ਰੰਗਿ ਅਪਾਰ॥ ੪॥ ਫਿਰ ਰਾਗੁ ਬਿਲਾਵਲੁ ਸ਼ਬਦ ਗੁਰੂ ਨਾਨਕ ਜੀ ਕੀਤਾ— ਗੁਰੂ ਸ਼ਬਦ ਨਿਧਾਨ ਹੈ ਮਨਮੁਖਿ ਆਵਾਗਉਣ॥ ਲਖ ਜੂਨੀ ਭਰਮਾਈਐ ਫਿਰ ਪਾਵੈਗਾ ਭਉਣ॥ ੧॥ ਤੇਰਾ ਨਿਰਮਲ ਹੀਰਾ ਨਾਮ ਹੈ ਕੋਈ ਪਰਖੇ ਪਰਖਣਹਾਰ॥ ੧॥ ਰਹਾਉ॥ ਬੇਦੀ ਅੰਤ ਨ ਜਾਣਿਆ ਪੜ ਪੰਡਤ ਵੇਦ ਵੀਚਾਰ॥ ਬੇੜਾ ਹਰਿ ਕਾ ਨਾਮ ਹੈ ਜਿਸ ਚੜ ਉਤਰੈ ਪਾਰਿ॥ ੧॥ ਅੰਜਨ ਪਾਏ ਸਭ ਕੋ ਦੇਖਣ ਵਿਚ ਵਿਨਾਸ॥ ਜਿਨ ਲੋਇਣ ਜਗ ਦੇਖੀਐ ਸੇ ਲੋਇਣ ਪਰਗਾਸ॥ ੩॥ ਕੰਚਨ ਕੰਚਨ ਹੋਇਆ ਮਾਣਕ ਧਰੇ ਅਪਾਰ॥ ਜੰਦਰਾ ਖੋਲਾ ਕੋਠੜੀ ਜਨ ਨਾਨਕ ਧਰਮ ਦੁਆਰ॥ ੪॥

ਤਾਂ ਗੁਰੂ ਨਾਨਕ ਜੀ ਬਿਸ਼ੰਭਰ ਪੁਰ ਅਧਰਕੇ ਗੁਲਾਮ ਨੂੰ ਅਤੇ ਸਾਲਸ ਰਾਇ ਜਵਾਹਰੀ ਨੂੰ ਦੋਹਾਂ ਉੱਤੇ ਮਿਹਰਬਾਨਗੀ ਕੀਤੀ ਉਨ੍ਹਾਂ ਨੂੰ ਮੰਜੀ ਬਹਾਇਆ ਸਿਖੀ ਪ੍ਰਗਟਾਇ ਸਾਰੇ ਦੇਸ ਵਿੱਚ ਨਾਮ ਦਾਨ ਪ੍ਰਗਟਾਇਆ ਆਖਿਓਸੁ ਸੁਣ ਸਾਲਸਰਾਇ ਜਿੱਚਰ ਤੂੰ ਜੀਵੇਂ ਤਿੱਚਰ ਤੇਰੀ ਮੰਜੀ ਹੈ ਅਤੇ ਜਾਂ ਤੇਰੀ ਦੇਹ ਛੁਟੇ ਤਾਂ ਅਧਰਕਾ ਬਹੇਗਾ ਔਰ ਤੇਰੀ ਉਲਾਦ ਦਾ ਕੰਮ ਨਹੀਂ। ਪਹਿਲੇ ਮੰਜੀ ਇਸੇ ਅਧਰਕੇ ਕੀ ਆਹੀ ਪਰ ਅਸਾਂ ਤੇਰਾ ਭਾਉ ਰਖਿਆ ਹੈ ਕਿਉਂ ਜੋ ਇਕ ਸੰਸਾਰੀ ਸੂਤ ਵਿੱਚ ਇਸ ਦਾ ਤੂੰ ਸਾਹਿਬ ਹੈਂ ਅਤੇ ਦਿਨ ਭੀ ਥੋੜ੍ਹੇ ਆਇ ਰਹੇ ਹੈਨ ਵਰ੍ਹੇ ਦੁਇ ਤੇ ਸੱਤ ਮਹੀਨੇ ਤੁਹਿ ਜੀਵਣਾ ਹੈ ਫੇਰ ਤੇਰੀ ਦੇਹ ਛੁੱਟੇਗੀ ਇਸ ਵਾਸਤੇ ਤੈਨੂੰ ਪਹਿਲੇ ਮੰਜੀ ਬੈਠਾਇਆ ਹੈ ਅਤੇ ਅਧਰਕੇ ਕੇ ਦਿਲ ਵਿੱਚ ਕਾਈ ਨਾਹੀਂ ਪਰ ਹੁਕਮ ਕਰਤਾਰ ਦਾ ਏਵੇਂ ਹੈ ਜਿਨ੍ਹਾਂ ਹੁਕਮ ਕਰਤਾਰ ਦਾ ਸੁਣਕੇ ਮੰਨਿਆਂ ਹੈ ਸੋਈ ਮਹਾਂਪੁਰਖ ਪਰਮਪਦ ਕੋ ਪ੍ਰਾਪਤਿ ਹੋਤੇ ਹੈਨ ਅਤੇ ਸੋਈ ਏਸੇ ਜਗਤ ਮੇਂ ਪੂਜੇ ਜਾਤੇ ਹੈਂ ਸੋਈ ਸਰੂਪ ਹੈਂ ਹੇ ਸਾਲਸਰਾਇ ਜਵਾਹਰੀ ਜੋ ਕੋਈ ਜਵਾਹਰੀ ਹੈ ਉਸਤਾਦ ਪੂਰੇ ਦਾ ਸ਼ਗਿਰਦ ਵੋ ਤੋ ਜਵਾਹਰ ਕੋ ਦੇਖਤਾ ਹੀ ਖਰਾ ਖੋਟਾ ਪਹਿਚਾਨ ਲੇਤਾ ਹੈ ਸੋ ਖਰੇ ਲਾਲ ਕੋ ਤਾਂ ਬਡੇ ਅਦਬ ਨਾਲ ਰੱਖ ਲੇਤਾ ਹੈ ਅਤੇ ਖੋਟੇ ਕੋ ਸੁੱਟ ਦੇਂਦਾ ਹੈ ਤੈਸੇ ਹੀ ਸੰਤ ਮਹਾਤਮਾ ਇਸ ਸੰਸਾਰ ਮੇਂ ਸੂਧੇ ਮਨ ਕੋ ਦੇਖਤੇ ਹੈਂ ਤਿਨ੍ਹਾਂ ਕੇ ਉੱਪਰ ਕ੍ਰਿਪਾ ਦ੍ਰਿਸ਼ਟਿ ਕਰਤੇ ਹੈਂ ਚਾਹੇ ਜ਼ਾਤੀ ਕੋਈ ਹੋਵੇ ਸੋ ਤੂੰ ਮਨ ਮੇਂ ਸੰਸਾ ਮਤ ਕਰ ਜੋ ਮੇਰੀ ਆਰਬਲਾ ਥੋੜ੍ਹੀ ਹੈ ਸੰਸਾਰ ਮੇਂ ਤੂੰ ਸ੍ਰੀ ਭਗਵੰਤ ਜੀ ਕੋ ਯਾਦ ਕਰਿਆ ਕਰ ਤੇਰੀ ਮੁਕਤੀ ਹੋਗੀ। ਸਤ ਕਰ ਜਾਣੀ॥ ੨੭॥

# ਅੱਗੇ ਸਾਖੀ ਹੋਰ ਚੱਲੀ

ਬਿਸ਼ੰਭਰ ਦੇਸ਼ ਸਮੁੰਦਰ ਦੇ ਟਾਪੂ ਵਿੱਚ ਆਹਾ ਓਥੇ ਅੱਗੇ ਚੱਲੇ ਤਾਂ ਮਰਦਾਨੇ ਕਿਹਾ ਗੁਰੂ ਜੀ ਹੁਣ ਕਿੱਧਰ ਚਲਿਆ ਹੈਂ? ਤਾਂ ਗੁਰੂ ਨਾਨਕ ਕਿਹਾ ਮਰਦਾਨਾ ਬਿਸ਼ੰਭਰ ਦੇ ਸਮੁੰਦਰ ਦੇ ਟਾਪੂ ਓਥੇ ਇਕ ਸਾਧੂ ਹੈ ਉਸਦਾ ਦਰਸ਼ਨ ਜਾਇ ਕਰੀਏਂਗੇ ਅਤੇ ਸੁਣ ਮਰਦਾਨਾ ਜਿਧਰ ਕਰਤਾਰ ਲੈ ਜਾਵੇ ਤੂੰ ਭੀ ਉਧਰ ਹੀ ਚਲ ਤਾਂ ਗੁਰੂ ਨਾਨਕ ਜੀ ਓਥੋਂ ਅੱਗੇ ਚਲੇ ਜਾਂਦੇ ਦੇਖਣ ਤਾਂ ਕਿਆ ਦੇਖਣ ਜੋ ਧਰਤੀ ਤਾਂ ਨਜ਼ਰ ਆਵਤੀ ਨਾਹੀ ਮਰਦਾਨੇ ਆਖਿਆ ਜੀ ਅਸੀਂ ਕਿਸ ਉੱਪਰ ਜਾਂਦੇ ਆਹੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਅਸੀਂ ਮੱਛੀ ਦੀ ਪਿੱਠ ਤੇ ਜਾਂਦੇ ਆਹੇ ਤਾਂ ਮਰਦਾਨੇ ਪੁਛਿਆ ਜੀ ਏਡੀ ਮੱਛੀ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਏਹ ਪੈਂਤੀ ਕੋਸ ਲੰਮੀ ਹੈ ਅਤੇ ਪੰਜ ਕੋਸ ਚੌੜੀ ਹੈ ਤਾਂ ਮਰਦਾਨੇ ਚਿੱਤ ਵਿੱਚ ਗਿਣਤੀ ਖਾਧੀ ਤੇ ਮੂੰਹੋਂ ਕੁਛ ਨ ਆਖਿਓਸੁ ਤਿੰਨ ਦਿਨ ਤੇ ਤਿੰਨ ਰਾਤੀਂ ਉਸ ਮੱਛੀ ਦੀ ਪਿੱਠ ਤੇ ਸਹਿਜ ਨਾਲ ਚਲੇ ਗਏ ਤਾਂ ਮਰਦਾਨੇ ਨੂੰ ਮੱਛੀ ਦਾ ਚਿਹਨ ਨਜ਼ਰ ਆਇਆ ਤਾਂ ਮਰਦਾਨਾ ਹੈਰਾਨ ਹੋ ਗਿਆ ਜਾਂ ਮੱਛੀ ਮੂੰਹ ਅੱਡਿਆ ਤਾਂ ਮਰਦਾਨਾ ਕੰਬਿਆ ਤਾਂ ਬਾਲੇ ਆਖਿਆ ਅਵੇ ਮਰਦਾਨਾ ਕਿਉਂ ਕੰਬਦਾ ਹੈਂ ਤਾਂ ਮਰਦਾਨੇ ਆਖਿਆ ਜਜਮਾਨ ਮੱਛੀ ਅਸਾਨੂੰ ਨਿਗਲਦੀ ਹੈ ਤਾਂ ਬਾਲੇ ਗੁੱਸੇ ਹੋਇਕੇ ਆਖਿਆ ਅਵੋ ਮਰਦਾਨੇ ਅਜੇ ਤੈਨੂੰ ਪ੍ਰਤੀਤ ਨਹੀਂ ਆਂਵਦੀ ਤਾਂ ਗੁਰੂ ਨਾਨਕ ਜੀ ਵਿਸਮਾਦ ਹੋਇ ਕਿਹਾ ਹੇ ਨਿਰੰਕਾਰ ਤੇਰੀਆਂ ਕੁਦਰਤਾਂ ਤੁਝੇ ਬਣ ਆਵਣ। ਇਕੋ ਘੜੀ ਗੁਜਰੀ ਤਾਂ ਮੱਛੀ ਉਗਾਲੀ ਕੀਤੀ ਮੱਛੀ ਦੇ ਮੂੰਹ ਵਿੱਚੋਂ ਅਨੇਕ ਪ੍ਰਕਾਰ ਦੇ ਭੋਜਨ ਨਿਕਲੇ ਤਾਂ ਮਰਦਾਨਾ ਖੁਸ਼ੀ ਹੋਇਆ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਤੂੰ ਕੌਣ ਹੈਂ ਅੱਗੋਂ ਮੱਛ ਬੋਲਿਆ ਜੀ ਮੈਂ ਮੱਛ ਹਾਂ ਗੁਰੂ ਨਾਨਕ ਆਖਿਆ ਜੋ ਤੂੰ ਹੈਂ ਸੋਈ ਆਖ ਤਾਂ ਮੱਛ ਬੋਲਿਆ ਤੂੰ ਨਾਨਕ ਨਿਰੰਕਾਰੀ ਹੈਂ ਤਾਂ ਗੁਰੂ ਨਾਨਕ ਕਿਹਾ ਭਾਈ ਜੀ ਤੂੰ ਕਿਆ ਜਾਨਤਾ ਹੈਂ ਫਿਰ ਮੱਛ ਬੋਲਿਆ ਗੁਰੂ ਜੀ ਜਨਕ ਬਿਦੇਹੀ ਅਰ ਮੈਂ ਤੁਹਾਡਾ ਦਾਸ ਆਹਾ ਤਾਂ ਫੇਰ ਬਾਬੇ ਆਖਿਆ ਤੂੰ ਮੱਛ ਕਿਉਂ ਕਰ ਹੋਇਓਂ ਤਾਂ ਮੱਛ ਬੋਲਿਆ ਜੀ ਮੈਂ ਤੁਮਾਰਾ ਸਿੱਖ ਥਾ ਇਕ ਦਿਨ ਮੈਨੂੰ ਤੁਸਾਂ ਕੰਮ ਆਖਿਆ ਤਾਂ ਮੈਂ ਗਾਫਲੀ ਕੀਤੀ ਤੁਸਾਂ ਮੈਨੂੰ ਆਖਿਆ ਜਦ ਤੈਨੂੰ ਕੰਮ ਆਖਦੇ ਆਹੇ ਤਾਂ ਮੱਛੀ ਦੀ ਤਰ੍ਹਾਂ ਤੜਫਦਾ ਹੈਂ ਉਸ ਬਚਨ ਦਾ ਸਦਕਾ ਮੈਨੂੰ ਮੱਛ ਦਾ ਜਨਮ ਪ੍ਰਾਪਤ ਹੂਆ ਹੈ ਤਾਂ ਗੁਰੂ ਨਾਨਕ ਹੱਸਕੇ ਕਿਹਾ ਹੁਣ

ਕਿਆ ਆਖਦਾ ਹੈਂ ਤਾਂ ਮੱਛ ਆਖਿਆ ਜੀ ਮੈਂ ਤੇਰਾ ਰਾਹ ਉਡੀਕਦਾ ਆਹਾ ਜੋ ਮੈਂ ਵਾਸਤੇ ਇਸ ਰਾਹਿ ਆਵੇਂਗਾ ਹੁਣ ਤੂੰ ਆਇਆ ਹੈਂ ਗੁਰੂ ਨਾਨਕ ਆਖਿਆ ਤੂੰ ਆਪਣਾ ਮਨੋਰਥ ਆਖ ਮੱਛ ਬੋਲਿਆ ਜੀ ਮੇਰਾ ਜਨਮ ਪੂਰਾ ਹੋਇਆ ਅਤੇ ਮੇਰੀ ਭੀ ਖਲਾਸੀ ਕਰੋ ਤਾਂ ਗੁਰੂ ਨਾਨਕ ਆਖਿਆ ਇਹ ਖਲਾਸੀ ਆਹੀ ਕੱਲ ਤੇਰੀ ਦੇਹ ਛੁਟੇਗੀ ਮੱਛ ਬੋਲਿਆ ਜਿਚਰ ਮੇਰੀ ਦੇਹੀ ਛੁਟਦੀ ਨਹੀਂ ਤਿਚਰ ਤੁਸੀਂ ਮੇਰੇ ਪਾਸ ਰਹੋ ਕਿਛੁ ਇਸਦੇ ਜੀਅ ਦਾ ਭਲਾ ਹੋਵੇ ਤਾਂ ਗੁਰੂ ਨਾਨਕ ਹੱਸਿਆ ਕਿਉਂ ਭਾਈ ਬਾਲਾ ਤਾਂ ਬਾਲੇ ਆਖਿਆ ਜੀ। ਬਾਲੇ ਦੇ ਆਖਣ ਦੀ ਰਹੀ ਕਾਈ ਨਹੀਂ ਮਰਦਾਨੇ ਆਖਿਆ ਜੀ ਮੈਂ ਬੁਰਾ ਆਖਦਾ ਹਾਂ ਤਾਂ ਗੁਰੂ ਨਾਨਕ ਕਿਹਾ ਮਰਦਾਨਾ ਅਸਾਂ ਤੈਨੂੰ ਕਦ ਆਖਿਆ ਹੈ ਜੋ ਤੂੰ ਬੁਰਾ ਕਰਦਾ ਹੈਂ ਤਾਂ ਮਰਦਾਨੇ ਆਪਣਾ ਆਪ ਸੰਭਾਲ ਡਿਠਾ ਜੋ ਇਹ ਪ੍ਰਮੇਸ਼ਰ ਦੀ ਜਾਤ ਹੈ ਅਤੇ ਮੈਂ ਸਰੋਦੀ ਜਬਾਬ ਦੇਂਦਾ ਹਾਂ ਇਹ ਮੈਂ ਭਲਾ ਕਰਦਾ ਨਹੀਂ ਤਾਂ ਮਰਦਾਨਾ ਗਲ ਵਿੱਚ ਪੱਲਾ ਘੱਤਕੇ ਆਇ ਖੜੋਤਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਕਿਉਂ ਕੀ ਆਖਦਾ ਹੈਂ ਤਾਂ ਮਰਦਾਨੇ ਆਖਿਆ ਜੀ ਕਿਤਨੀ ਮੁਦਤ ਹੋਈ ਹੈ ਤੇਰੇ ਨਾਲ ਫਿਰਦਿਆਂ ਹੋਇਆਂ ਪਰ ਤੈਨੂੰ ਅਸਾਂ ਜਾਤੋ ਨਹੀਂ ਅਸੀਂ ਭੁੱਲੇ ਆਹੇ ਤੂੰ ਅਸਾਨੂੰ ਬਖਸ਼ ਤੇ ਗੁਰੂ ਨਾਨਕ ਆਖਿਆ ਮਰਦਾਨਾ ਅਸਾਂ ਜੋ ਤੈਨੂੰ ਨਾਲ ਲੀਤਾ ਹੈ ਸੋ ਤੇਰੀਆਂ ਸਭ ਕਬੂਲ ਕਰ ਲੀਤੀਆਂ ਹੈਨ ਤੁਸੀਂ ਅਸਾਡੇ ਜੀਅ ਪ੍ਰਾਨ ਹੋ ਦਿਲ ਵਿੱਚ ਕਾਈ ਗਿਣਤੀ ਨਾ ਕਰੋ। ਮੱਛੀ ਦੀ ਪਿੱਠ ਉੱਤੇ ਰਹੇ ਭਲਕ ਹੋਇਆ ਤਾਂ ਸਵਾ ਪਹਿਰ ਦਿਨ ਚੜ੍ਹਿਆ ਮੱਛ ਦੇਹ ਛੋੜੀ ਤਾਂ ਬਚਨ ਹੋਇਆ ਚਲ ਭਾਈ ਮੱਛ ਅਸੀਂ ਭੀ ਮਿਲਾਂਗੇ॥ ੨੮॥

## ਸਾਖੀ ਹੋਰ ਚੱਲੀ

ਤਾਂ ਗੁਰੂ ਬਾਬਾ ਨਾਨਕ ਜੀ ਅੱਗੇ ਜਾਂਦੇ ਜਾਂਦੇ ਕਿਥਾਊਂ ਸਮੁੰਦਰ ਮੇਂ ਗਏ ਇਕ ਸ਼ਹਿਰ ਪਹਾੜ ਉੱਪਰ ਆਹਾ ਤਾਂ ਮਰਦਾਨੇ ਆਖਿਆ ਜੀ ਇਸ ਪਹਾੜ ਉੱਪਰ ਕੋਈ ਸ਼ਹਿਰ ਨਦਰੀ ਆਂਵਦਾ ਹੈ ਤਾਂ ਗੁਰੂ ਨਾਨਕ ਜੀ ਹੱਸਿਆ ਹੱਸ ਕਰ ਆਖਿਓਸੁ ਮਰਦਾਨਾ ਤੇਰਾ ਜੀਓ ਸ਼ਹਿਰ ਵਿੱਚ ਵੱਸਦਾ ਹੈ ਤਾਂ ਮਰਦਾਨੇ ਕਿਹਾ ਜੀ ਤੁਧ ਨੂੰ ਪ੍ਰਮੇਸ਼ਰ ਦਾ ਤਰਸ ਨਹੀਂ ਅਸੀਂ ਤ੍ਰੈ ਦਿਨ ਤੇ ਤ੍ਰੈ ਰਾਤਾਂ ਇਵੇਂ ਭੁੱਖੇ ਚਲੇ ਆਏ ਆਹੇ ਅਤੇ ਹੁਣ ਸ਼ਹਿਰ ਆਇਆ ਹੈ ਤਾਂ ਮੇਹਣੇ ਦੇਂਦਾ ਹੈਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਬਾਲਾ ਮਰਦਾਨਾ ਕਿਉਂ ਕਰ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਮਰਦਾਨਾ ਸੱਚਾ ਹੈ ਇਕ

ਤਾਂ ਭੁੱਖਾ ਹੈ ਅਤੇ ਜਨਮ ਦਾ ਸੁਭਾਉ ਭੀ ਨਹੀਂ ਜਾਂਦਾ ਤਾਂ ਮਰਦਾਨੇ ਆਖਿਆ ਜਜਮਾਨ ਤੈਨੂੰ ਤਾਂ ਗੁਰੂ ਸਵਾਰਿਆ ਪਰ ਮੈਨੂੰ ਤਾਂ ਨਾ ਸਵਾਰਿਓਸੁ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਹ ਇਹੋ ਜਿਹਾ ਸ਼ਹਿਰ ਹਈ ਜਿੱਥੇ ਕੜਾਹੇ ਵਿੱਚ ਤਲੀਦੇ ਆਹੇ ਤਾਂ ਮਰਦਾਨੇ ਆਖਿਆ ਜੀ ਮੈਂ ਨਹੀਂ ਦੇਖਦਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਇਹ ਸ਼ਹਿਰ ਤਾਂ ਜ਼ਰੂਰ ਦੇਖਣਾ ਹੈ ਤਾਂ ਮਰਦਾਨੇ ਆਖਿਆ ਜੀ ਤੁਸੀਂ ਜਾਣੋ ਕੋਹਾਂ ਦੋਂਹ ਉੱਪਰ ਸ਼ਹਿਰ ਆਇਆ ਓਥੋਂ ਚੱਲ ਕਰ ਪਹਾੜੀ ਹੇਠ ਜਾਇ ਬੈਠੇ ਤਾਂ ਮਰਦਾਨੇ ਨੂੰ ਗੁਰੂ ਨਾਨਕ ਜੀ ਨੇ ਆਖਿਆ ਕਿ ਇਸ ਸ਼ਹਿਰ ਦਾ ਨਾਉਂ ਦੇਵਗੰਧਾਰ ਹੈ ਅਤੇ ਇਥੋਂ ਦਾ ਰਾਜਾ ਦੇਵਲੂਤ ਹੈ ਇਹ ਦੇਵ ਬੜਾ ਰਾਜ ਕਰਦਾ ਹੈ ਸਤਾਰਾਂ ਲੱਖ ਦੇਵ ਇਸਦੇ ਸਲਾਮੀ ਹੈਨ ਤਾਂ ਬਾਬੇ ਨੇ ਆਖਿਆ ਜੋ ਇਸ ਸ਼ਹਿਰ ਵੜਨਾ ਜ਼ਰੂਰ ਹੈ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ! ਗੱਲਾਂ ਹੁੰਦੀਆਂ ਸਨ ਜੋ ਦੇਵਲੂਤ ਰਾਜਾ ਸ਼ਿਕਾਰ ਖੇਡਣ ਆਇਆ ਦੇਖੇ ਤਾਂ ਤ੍ਰੈ ਮਨੁਖ ਬੈਠੇ ਹੈਨ ਸੋ ਮੇਰੀ ਖੁਰਾਕ ਹੈਂ ਤਾਂ ਦੇਵਲੂਤ ਇਕ ਦੇਵ ਨੂੰ ਕਿਹਾ ਤੂੰ ਪਕੜ ਲੈ ਆਓ ਇਹ ਸ਼ਿਕਾਰ ਮੈਨੂੰ ਬਹੁਤ ਮੁੱਦਤ ਪਿਛੋਂ ਹੱਥ ਆਇਆ ਹੈ ਦੇਵ ਉਤਰੇ ਜਿਉਂ ਮਰਦਾਨਾ ਬੈਠਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਗੱਲਾਂ ਕਰਦਾ ਸੀ ਤਿਉਂ ਦੇਵ ਨੂੰ ਦੇਖ ਕਰ ਰੰਗ ਜ਼ਰਦ ਹੋਇ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਕਿਉਂ ਮਰਦਾਨਾ ਸਾਵਾ ਜ਼ਰਦ ਹੋਇ ਗਿਓਂ? ਤਾਂ ਮਰਦਾਨੇ ਆਖਿਆ ਗੁਰੂ ਜੀ ਦੇਵ ਤਾਂ ਆਏ ਹੈਨ ਅਸੀਂ ਕਿਆ ਕਰੀਏ ਤਾਂ ਗੁਰੂ ਜੀ ਕਿਹਾ ਮਰਦਾਨਾ ਦੇਖ ਕਰਤਾਰ ਦੇ ਤਮਾਸ਼ੇ ਬੈਠਾ ਦੇਖ ਜੋ ਕਰਤਾਰ ਦਿਖਾਏ ਤਾਂ ਮਰਦਾਨਾ ਚੁੱਪ ਕਰਕੇ ਬਹਿ ਗਿਆ ਜਾਂ ਤ੍ਰੈ ਦੇਵ ਨੇੜੇ ਆਏ ਤਾਂ ਅੰਨ੍ਹੇ ਹੋਇ ਗਏ ਤਾਂ ਭਾਈ ਬਾਲੇ ਗੁਰੂ ਅੰਗਦ ਜੀ ਕੇ ਅੱਗੇ ਆਖਿਆ ਗੁਰੂ ਜੀ ਹੋਰ ਸਭੋ ਕਿਛੁ ਨਦਰ ਆਵੇ ਪਰ ਅਸੀਂ ਤ੍ਰੈ ਨਦਰ ਨਾ ਆਵੀਏ ਤਾਂ ਉਹ ਦੇਵ ਫਿਰ ਆਏ ਉਹਨਾਂ ਰਾਜੇ ਨੂੰ ਜਾਇ ਕਿਹਾ ਜੀ ਉਥੇ ਤਾਂ ਅਸਾਨੂੰ ਕਿਛੁ ਨਜ਼ਰ ਨਹੀਂ ਆਂਵਦਾ ਤਾਂ ਦੇਵਲੂਤ ਕਿਹਾ ਅਰੇ ਔਰ ਜਾਵੋ ਤਾਂ ਤ੍ਰੈ ਦੇਵ ਔਰ ਆਏ ਉਹ ਭੀ ਅੰਨ੍ਹੇ ਹੋ ਗਏ ਇਸੀ ਤਰ੍ਹਾਂ ਸੱਤ ਵਾਰੀ ਦੇਵ ਆਏ ਸਭੋ ਅੰਨ੍ਹੇ ਹੋ ਗਏ ਤਾਂ ਰਾਜੇ ਆਪਣੇ ਵਜ਼ੀਰ ਕੋ ਕਿਹਾ ਅਰੇ ਦੇਵਲੂਤ ਵਜ਼ੀਰ ਯਿਹ ਕਿਆ ਹੋਇਆ ਹੈ ਜੋ ਜਾਤਾ ਹੈ ਸੋ ਹੀ ਅੰਧਾ ਹੋਇ ਜਾਤਾ ਹੈ ਤਾਂ ਦੇਵਲੂਤ ਵਜ਼ੀਰ ਕਿਹਾ ਜੋ ਜੀ ਇਹ ਕੋਈ ਕਲਾਵਾਨ ਪੁਰਖ ਹੈ ਇਹ ਮੇਰੇ ਜੀ ਮਸਲਤ ਆਈ ਹੈ ਜੇ ਤੁਮਾਰੇ ਜੀ ਲੱਗੇ ਤਾਂ ਕਹਾਂ ਤਾਂ ਰਾਜੇ ਕਹਿਆ ਕਹੁ ਵਜ਼ੀਰ ਤੂੰ ਕਹੇਂਗਾ ਸੋ ਭਲੀ ਹੀ ਕਹੇਂਗਾ ਤਾਂ ਵਜ਼ੀਰ ਕਿਹਾ ਜੀ ਮੈਂ ਉਨਕੀ ਸੇਵਾ ਕੇ ਨਮਿਤ ਜਾਤਾ ਹੂੰ ਜੋ ਮੈਂ ਅੰਧਾ ਨਾ

ਹੂਆ ਤਉ ਤੁਮਰੇ ਜੀਅ ਜੋ ਆਵੇ ਸੋ ਕਰੀਐ ਤਾਂ ਰਾਜੇ ਦੇਵਲੂਤ ਕਿਹਾ ਭਲਾ ਵਜ਼ੀਰ ਤੂੰ ਭਲਾ ਕਿਹਾ ਤਾਂ ਵਜ਼ੀਰ ਆਪਣੀ ਆਤਮਾ ਸ਼ੁਧ ਕਰਕੇ ਗੁਰੂ ਨਾਨਕ ਜੀ ਪਾਸ ਆਇਆ ਆਇ ਕਰ ਮੱਥਾ ਟੇਕਿਓਸੁ ਤਾਂ ਵਜ਼ੀਰ ਆਪਣੇ ਜੀਅ ਵਿੱਚ ਵਿਚਾਰ ਕੀਤਾ ਜੋ ਭਾਈ ਮੈਂ ਤਾਂ ਅੰਧਾ ਨਹੀਂ ਹੂਆ ਇਹ ਕੋਈ ਕਲਾਵਾਨ ਪੁਰਖ ਹੈਨ ਤਾਂ ਵਜ਼ੀਰ ਪੁਛਿਆ ਜੀ ਤੁਮ ਕਿਸ ਨਗਰ ਕਿਸ ਤਰਫ ਸੇ ਆਏ ਹੋ ਤਾਂ ਗੁਰੂ ਨਾਨਕ ਕਿਹਾ ਹਮ ਅਮਰਾ ਨਗਰ ਸੇ ਆਏ ਹੈਂ ਵਜ਼ੀਰ ਪੁਛਿਆ ਜੀ ਅਮਰਾ ਨਗਰ ਕਿਸ ਤਰਫ ਹੈ ਤਾਂ ਗੁਰੂ ਨਾਨਕ ਕਹਿਆ ਅਮਰਾ ਨਗਰ ਤਰਫਾਂ ਥੀ ਨਿਆਰਾ ਹੈ ਤਾਂ ਵਜ਼ੀਰ ਪੁਛਿਆ ਤੁਮਾਰਾ ਨਾਮ ਕਿਆ ਹੈ ਤਾਂ ਨਾਨਕ ਜੀ ਕਿਹਾ ਨਾਉਂ ਹਮਾਰਾ ਨਾਨਕ ਨਿਰੰਕਾਰੀ ਹੈ ਤਾਂ ਵਜ਼ੀਰ ਕਿਹਾ ਤੁਮ ਕੌਣ ਹੋ ਗੁਰੂ ਨਾਨਕ ਕਿਹਾ ਹਮ ਹੋਤੇ ਭੀ ਨਿਰੰਕਾਰੀ ਹੈਂ ਤਾਂ ਵਜ਼ੀਰ ਕਿਹਾ ਤੁਮ ਸ਼ਹਿਰ ਮੇਂ ਚੱਲੋ ਤਾਂ ਗੁਰੂ ਨਾਨਕ ਕਿਹਾ ਸੁਣ ਵਜ਼ੀਰ ਹਮ ਅਤੀਤ ਫਕੀਰ ਹੈਂ ਜਹਾਂ ਬੈਠੇ ਤਹਾਂ ਬੈਠੇ ਵਜ਼ੀਰ ਜਾਇ ਰਾਜੇ ਦੇਵਲੂਤ ਨੂੰ ਖਬਰ ਕੀਤੀ ਰਾਜਾ ਜੀ ਤੇਰੇ ਸ਼ਹਿਰ ਵਿੱਚ ਵੱਡਾ ਕਲਾਵਾਨ ਪੁਰਖ ਆਇਆ ਹੈ ਤਾਂ ਵਜ਼ੀਰ ਕਿਹਾ ਰਾਜਾ ਤੂੰ ਚੱਲ ਜੋ ਕੋਈ ਤੇਰੇ ਮਨ ਮੇਂ ਆਵੇ ਸੋ ਧਾਰ ਚੱਲ ਜੇ ਤੇਰੀ ਪੂਰੀ ਹੋਵੇ ਤਾਂ ਜਾਣ ਜੋ ਕਲਾਵਾਨ ਹੈ ਅਰ ਜੇ ਨਾ ਪੂਰੀ ਹੋਵੇ ਤੋ ਜਾਣ ਜੋ ਕਲਾਵਾਨ ਨਹੀਂ ਤਾਂ ਰਾਜੇ ਕਿਹਾ ਭਲਾ ਵਜ਼ੀਰ, ਚੱਲੀਐ ਤਾਂ ਰਾਜੇ ਮਨ ਮੇਂ ਇਹ ਧਾਰੀ ਜੋ ਮੇਰੀ ਤਉ ਖੁਰਾਕ ਹੈ ਤੋ ਉਨਕੋ ਖਾਵਾਂਗਾ ਅਰ ਜੇ ਮੈਂ ਭੀ ਅੰਨ੍ਹਾ ਹੂਆ ਤਾਂ ਮੈਂ ਭੀ ਉਨਕੀ ਸੇਵਾ ਕਰੂੰਗਾ ਇਹ ਗੱਲ ਜੀ ਵਿੱਚ ਧਾਰ ਕਰ ਚਲਿਆ ਨਾਲੇ ਵਜ਼ੀਰ ਨਾਲੇ ਲਸ਼ਕਰ ਦੇਵਾਂ ਦਾ ਜਿਤਨੇ ਰਾਜੇ ਸਣੇ ਆਹੇ ਸਭੋ ਅੰਨ੍ਹੇ ਹੋਇ ਗਏ ਇਕੋ ਵਜ਼ੀਰ ਸੁਜਾਖਾ ਰਹਿਆ ਤਾਂ ਵਜ਼ੀਰ ਰਾਜੇ ਕੋ ਪੁਕਾਰਿਆ ਕਿਉਂ ਰਾਜਾ ਜੀ ਕਿਆ ਖਬਰ ਹੈ ਤੁਮ ਆਪਣੇ ਆਤਮੇ ਕੀ ਕਹੋ ਤਾਂ ਰਾਜੇ ਕਿਹਾ ਵਜ਼ੀਰ ਤੂੰ ਸੱਚ ਕਹਿਤਾ ਹੈਂ ਇਹ ਕੋਈ ਕਲਾਵਾਨ ਪੁਰਖ ਹੈ ਜੋ ਮੈਂ ਮਨ ਮੇਂ ਇਹ ਧਾਰਿਆ ਹੈ ਜੋ ਮੇਰੀ ਖੁਰਾਕ ਹੈ ਮੈਂ ਇਨ ਕੋ ਖਾਊਂਗਾ ਸੋ ਤਾਂ ਮੈਨੂੰ ਨਦਰ ਕਿਛੁ ਆਂਵਦਾ ਨਹੀਂ ਤਾਂ ਵਜ਼ੀਰ ਕਿਹਾ ਅਬ ਤੁਮਾਰੇ ਮਨ ਮੇਂ ਕਿਆ ਆਵਤੀ ਹੈ ਤਬ ਰਾਜੇ ਕਿਹਾ ਅਬ ਮੇਰੇ ਮੇਂ ਆਵਤੀ ਹੈ ਜੋ ਨਜ਼ਰ ਆਵੇ ਤਾਂ ਚਰਨ ਜਾਇ ਪਕੜੋਂ ਤਾਂ ਵਜ਼ੀਰ ਕਿਹਾ ਤੂੰ ਸੱਚ ਕਹਿਤਾ ਹੈਂ ਕਿ ਮੁਖ ਸਿਉਂ ਬਿਲਾਸ ਕਰਤਾ ਹੈਂ ਤਾਂ ਰਾਜੇ ਕਿਹਾ ਵਜ਼ੀਰ ਮੈਂ ਸੱਚ ਕਹਿਤਾ ਹੋਂ ਅਬ ਮੈਂ ਜੋ ਕੁਛ ਦੇਖਤਾ ਥਾ ਸੋ ਦੇਖ ਰਿਹਾ ਹੋਂ ਤਾਂ ਵਜ਼ੀਰ ਕਿਹਾ ਹੇ ਨਾਨਕ ਨਿਰੰਕਾਰੀ ਤੂੰ ਤਾਂ ਪੂਰਨ ਕਲਾਵਾਨ ਮਹਾਂ ਪੁਰਖ ਹੈਂ, ਤੁਮ ਰਾਜੇ ਕੋ ਭੀ ਦਰਸ਼ਨ ਦੇਹੋ ਅਬ ਰਾਜੇ ਕੇ

ਮਨ ਕੋ ਪੱਕੀ ਪ੍ਰਤੀਤ ਆਈ ਹੈ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਰਾਜਾ ਦੇਵਲੂਤ ਤੂੰ ਅੱਖੀਆਂ ਖੋਹਲ ਕਰ ਦੇਖਤਾ ਕਿਉਂ ਨਹੀਂ ਤਾਂ ਰਾਜੇ ਦੇਵਲੂਤ ਦੀਆਂ ਅੱਖੀਆਂ ਖੁੱਲ੍ਹ ਗਈਆਂ ਰਾਜਾ ਦੇਵਲੂਤ ਚਰਨੀ ਆਇ ਲੱਗਾ ਤਾਂ ਗੁਰੂ ਨਾਨਕ ਜੀ ਬੋਲਿਆ ਰਾਜਾ ਤੈਨੂੰ ਗੁਰੂ ਚਿੱਤ ਆਵੇ ਅਤੇ ਤੂੰ ਆਪਣਾ ਭੱਖ ਛੱਡ ਤਾਂ ਰਾਜਾ ਬੋਲਿਆ ਮੇਰੇ ਪਾਸ ਤੇ ਛੁਟਾ ਤੁਮ ਮੇਰੇ ਹੀ ਵਾਸਤੇ ਇਸ ਨਗਰ ਮੇਂ ਆਏ ਥੇ ਤਾਂ ਗੁਰੂ ਨਾਨਕ ਜੀ ਬੋਲੇ ਤੇਰੇ ਨਾਲ ਅਸਾਡਾ ਬਚਨ ਆਹਾ ਅਸੀਂ ਇਸ ਵਾਸਤੇ ਤੇਰੇ ਪਾਸ ਆਏ ਤਾਂ ਰਾਜੇ ਕਿਹਾ ਗੁਰੂ ਜੀ ਚੱਲ ਮੰਦਰ ਮੇਂ ਬੈਠੋ ਅਰ ਰਸੋਈ ਭੋਜਨ ਕਰੋ ਤਾਂ ਗੁਰੂ ਨਾਨਕ ਜੀ ਹੱਸ ਕਰ ਕਿਹਾ ਰਾਜਾ ਤੇਰਾ ਖਾਜ ਅਸਾਡੇ ਕੰਮ ਨਾਹੀਂ ਤਾਂ ਰਾਜੇ ਕਿਹਾ ਜੀ ਤੁਸੀਂ ਆਪਣਾ ਹੀ ਖਾਜਾ ਖਾਹੋ ਤਾਂ ਗੁਰੂ ਨਾਨਕ ਜੀ ਉੱਠ ਕਰ ਰਾਜੇ ਨਾਲ ਚੱਲੇ ਸ਼ਹਿਰ ਵਿੱਚ ਆਏ ਤਾਂ ਰਾਜਾ ਮੰਦਰ ਵਿੱਚ ਲੈ ਚਲਿਆ ਤਾਂ ਰਾਜੇ ਦੇਵਾਂ ਨੂੰ ਹੁਕਮ ਕੀਤਾ ਜੋ ਬਹੁਤੇ ਹੱਛੇ ਹੱਛੇ ਮੇਵੇ ਚੁਣ ਲੈ ਆਵੋ ਤਾਂ ਸਤ ਦੇਵ ਵਿਦਾ ਕੀਤੇ ਮੇਵੇ ਨੂੰ ਅਤੇ ਸਤ ਹੋਰਸ ਸੀਧੇ ਨੂੰ ਵਿਦਾ ਕੀਤੇ ਤਾਂ ਚੌਦਾਂ ਦੇਵ ਸਭ ਸਮਗਰੀ ਲੈ ਆਏ ਆਣ ਕਰ ਰਾਜੇ ਦੇ ਅੱਗੇ ਰੱਖੀ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਰਾਜਾ ਜੇ ਤੂੰ ਭਲਾ ਕਰੇ ਇਹ ਖਾਜ ਛੋਡ ਦੇਹ ਤਾਂ ਰਾਜੇ ਕਿਹਾ ਤੂੰ ਛੁਡਾਵੇਂ ਤਾਂ ਛਡਹਿੰਗੇ ਤਾਂ ਗੁਰੂ ਨਾਨਕ ਜੀ ਕਿਹਾ ਰਾਜੇ ਸੁਧਰ ਸੈਨ ਨੂੰ ਜਾਣਦਾ ਹੈਂ ਤਾਂ ਰਾਜੇ ਦੇਵਲੂਤ ਕਿਹਾ ਜੀ ਹਉਂ ਜਾਨਤਾ ਹਉਂ ਉਹ ਤਾਂ ਮੇਰੀ ਖੁਰਾਕ ਹੈ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਜੇ ਤੂੰ ਉਸ ਤਾਈਂ ਅਸਾਂ ਜੇਹਾ ਕਰ ਦੇਖੇਂ ਤਾਂ ਤੇਰਾ ਪ੍ਰਸ਼ਾਦ ਅਚਵੀਂਗੇ ਤਾਂ ਰਾਜੇ ਕਿਹਾ ਜੀ ਤੁਮ ਸਤਿ ਕਰ ਜਾਣੋ ਤੁਮਾਰਾ ਬਚਨ ਪੂਰਾ ਹੋਇ ਰਹੇਗਾ ਹਮ ਤੁਮ ਤੇ ਭੀ ਅਧਿਕ ਕਰ ਜਾਣੀਐਂਗੇ ਤਾਂ ਗੁਰੂ ਨਾਨਕ ਜੀ ਮੇਵਾ ਪ੍ਰਸਾਦਿ ਅਚਵਿਆ ਅਤੇ ਮੈਨੂੰ ਹੁਕਮ ਹੋਇਆ ਭਾਈ ਬਾਲਾ ਤੁਸੀਂ ਪ੍ਰਸਾਦਿ ਤਿਆਰ ਕਰੋ ਤਾਂ ਮਰਦਾਨਾ ਬਹੁਤ ਭੁੱਖਾ ਆਹਾ ਬਹੁਤੇ ਦਿਨਾਂ ਕਾ ਰਾਤ ਡੇਢ ਪਹਿਰ ਆਈ ਜਾਂ ਪ੍ਰਸਾਦਿ ਤਿਆਰ ਹੋਇਆ ਰਾਜਾ ਅਤੇ ਵਜ਼ੀਰ ਦੋਨੋਂ ਹੱਥ ਜੋੜ ਖੜੇ ਹੋਏ ਆਖਣ ਲੱਗੇ ਗੁਰੂ ਜੀ ਪ੍ਰਸਾਦਿ ਤਿਆਰ ਹੈ ਪ੍ਰਸਾਦਿ ਆਇ ਕਰ ਅਚਵੋ ਤਾਂ ਜਾਇ ਕਰ ਪ੍ਰਸਾਦਿ ਜੇਵਣ ਲੱਗੇ ਤਾਂ ਮਰਦਾਨੇ ਭੀ ਜੇਵਿਆ ਤਾਂ ਤੇ ਗੁਰੂ ਜੀ ਮੈਂ ਭੀ ਜੇਵਿਆ ਅਤੇ ਗੁਰੂ ਨਾਨਕ ਜੀ ਪ੍ਰਸਾਦਿ ਜੇਂਵਦੇ ਦੀ ਸਮਾਧ ਲੱਗ ਗਈ ਜਾਂ ਸਮਾਧ ਖੁਲ੍ਹੀ ਜੋ ਅੱਗੇ ਆਪਣੇ ਪ੍ਰਸਾਦਿ ਰਹਿਆ ਸੀ ਰਾਜੇ ਤੇ ਵਜ਼ੀਰ ਦੋਹਾਂ ਨੂੰ ਗੁਰੂ ਨਾਨਕ ਜੀ ਦਿੱਤਾ ਤਾਂ ਉਹਨਾਂ ਦੋਹਾਂ ਖਾਧਾ ਤਾਂ ਦੋਹਾਂ ਨੂੰ ਅਗਮ ਨਿਗਮ ਦੀ ਸੋਝੀ ਹੋਈ ਤਾਂ ਦੋਨੋਂ ਮਸਤ ਹੋਇ ਗਏ ਤਾਂ ਆਖਿਆ ਦੇਖ ਭਾਈ

ਮਰਦਾਨਾ ਕਰਤਾਰ ਦੇ ਰੰਗ ਤਮਾਸ਼ੇ ਜਾਂ ਚਾਰ ਘੜੀਆਂ ਗੁਜਰੀਆਂ ਤਾਂ ਦੋਹਾਂ ਦੀ ਖੁਮਾਰੀ ਉਤਰੀ ਪਰ ਉਹ ਦੋਵੇਂ ਪੂਰਨ ਹੋ ਗਏ ਤਾਂ ਲੱਗੇ ਗੁਰੂ ਜੀ ਨੂੰ ਆਖਣ ਜੋ ਅਸੀਂ ਕੱਖ ਕੰਨੋਂ ਭੀ ਕਿਛੁ ਨਾਹੀਂ ਖਾਕ ਕੰਮ ਆਂਵਦੀ ਹੈ ਅਤੇ ਅਸੀਂ ਕਿਸੇ ਕੰਮ ਨਾਹੀਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਦੇਵਲੂਤ ਅਸਾਂ ਤੈਨੂੰ ਏਥੋਂ ਦਾ ਮਸੰਦ ਕੀਤਾ ਤੇ ਤੇਰਾ ਵਜ਼ੀਰ ਟਹਿਲੀਆ ਕੀਤਾ ਤੂੰ ਨਿਰੰਕਾਰ ਜਪ ਅਤੇ ਕਿਸੇ ਜੀ ਦਾ ਬੂਰਾ ਨਾ ਮੰਗ ਕਿਸੇ ਜੀ ਦੀ ਘਾਤ ਨਾ ਕਰ ਸਿੱਧਾ ਖਾਜਾ ਖਾਹ ਉਨ੍ਹਾਂ ਦੋਹਾਂ ਆਖਿਆ ਗੁਰੂ ਜੀ ਅਸਾਨੂੰ ਤਾਂ ਕੱਖ ਤੋੜਨ ਦੀ ਸ਼ਕਤੀ ਨਾਹੀਂ ਰਹੀ ਤਾਂ ਗੁਰੂ ਨਾਨਕ ਜੀ ਉਥੋਂ ਦੇਵਾਂ ਦੀ ਸੰਗਤ ਕੀਤੀ ਦੇਵ ਲੱਗੇ ਨਿਰੰਕਾਰ ਜਪਣ ਅਤੇ ਆਪਣੇ ਨਗਰ ਦੇ ਲੋਕਾਂ ਨੂੰ ਲੱਗੇ ਜਪਾਵਣ ਤਾਂ ਨਉ ਮਹੀਨੇ ਗੁਰੂ ਨਾਨਕ ਜੀ ਉਥੇ ਰਹੇ ਫੇਰ ਉਥੋਂ ਵਿਦਾ ਲੀਤੀ॥ ੨੯ ॥

## ਸਾਖੀ ਹੋਰ ਚੱਲੀ

ਓਥੋਂ ਗੁਰੂ ਨਾਨਕ ਜੀ ਪਸਰਨਾਮਾ ਸ਼ਹਿਰ ਨੂੰ ਚੱਲੇ ਓਥੇ ਜਾਂਦਿਆਂ ਤ੍ਰੈ ਮਹੀਨੇ ਲੱਗੇ ਓਥੋਂ ਦਾ ਰਾਜਾ ਤੀਖਨ ਸੈਨ ਆਹਾ ਬਣਮਾਣੂਆਂ ਦਾ ਰਾਜਾ ਆਹਾ ਅਤੇ ਆਪ ਭੀ ਬਣਮਾਣੂ ਆਹਾ ਤਾਂ ਉਸ ਸ਼ਹਿਰ ਵਿੱਚ ਗੁਰੂ ਨਾਨਕ ਜੀ ਗਏ ਤਾਂ ਬਣਮਾਣੂਆਂ ਦੀ ਨਜ਼ਰ ਪਈ ਤਾਂ ਬਾਲੇ ਆਖਿਆ ਗੁਰੂ ਜੀ ਬਣਮਾਣੂਆਂ ਤੋਂ ਡਰ ਆਉਂਦਾ ਹੈ ਮਰਦਾਨਾ ਉਨ੍ਹਾਂ ਤੋਂ ਡਰਿਆ ਤਾਂ ਗੁਰੂ ਨਾਨਕ ਕਿਹਾ ਕਿਉਂ ਬਾਲਾ ਮੈਂ ਆਖਿਆ ਸੁਖ ਗੁਰੂ ਜੀ ਤਾਂ ਫੇਰ ਗੁਰੂ ਨਾਨਕ ਜੀ ਮਰਦਾਨੇ ਨੂੰ ਆਖਿਆ ਅਤੇ ਪੁਛਿਓ ਨੇ ਕਿਉਂ ਭਾਈ ਮਰਦਾਨਾ ਕਿਆ ਆਖਦਾ ਹੈਂ ਤਾਂ ਮਰਦਾਨੇ ਆਖਿਆ ਇਹ ਕਿਆ ਬਲਾਈਂ ਹੈਨ ਗੁਰੂ ਨਾਨਕ ਜੀ ਕਿਹਾ ਏਹੋ ਬਣਮਾਣੂ ਹੈਨ ਤਾਂ ਮਰਦਾਨੇ ਕਹਿਆ ਗੁਰੂ ਜੀ ਹੋਰ ਤਾਂ ਸਭੇ ਨਸ ਗਏ ਪਰ ਜੀ ਇਕ ਖੜਾ ਰਹਿਆ ਤਿਸਨੂੰ ਮੈਂ ਪੁਛਿਆ ਭਾਈ ਤੂੰ ਕੌਣ ਹੈਂ ਤਾਂ ਉਸ ਬਣਮਾਣੂ ਅੱਗੋਂ ਚੀਕ ਮਾਰੀ ਜਿਉਂ ਜੰਗਲ ਦੇ ਪਸੂ ਚੀਕ ਮਾਰਦੇ ਹੈਨ ਤਾਂ ਮੈਂ ਆਖਿਆ ਗੁਰੂ ਜੀ ਇਹ ਤਾਂ ਚੀਕਾਂ ਮਾਰਦੇ ਹੈਨ ਬੋਲਦੇ ਨਹੀਂ ਤਾਂ ਗੁਰੂ ਜੀ ਆਖਿਆ ਬਾਲਾ ਇਨ੍ਹਾਂ ਦੀ ਬੋਲੀ ਇਹੋ ਹੈ ਗੁਰੂ ਜੀ ਉਹ ਜੇਹੜਾ ਚੀਕ ਮਾਰਕੇ ਨੱਸ ਗਿਆ ਸੀ ਸੋ ਜੰਗਲ ਦੇ ਮੇਵੇ ਲੈ ਆਇਆ ਦੂਰੋਂ ਅੱਗੇ ਰੱਖਕੇ ਆਪ ਹਟ ਖਲੋਤਾ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਚਾਇ ਲੈ ਤਾਂ ਮੈਂ ਆਖਿਆ ਗੁਰੂ ਜੀ ਤੁਸੀਂ ਤਾਂ ਜੇਹਾ ਕਿਹਾ ਪ੍ਰਸਾਦਿ ਮੂੰਹ ਨਹੀਂ ਪਾਇੰਦੇ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਇਹ ਪ੍ਰਸਾਦਿ ਪਵਿਤ੍ਰ ਹੈ ਇਹ

ਬਣਮਾਣੂ ਹੈਨ ਕੰਦਮੂਲ ਦਾ ਅਹਾਰ ਕਰਦੇ ਹਨ ਅਤੇ ਜੀਆਂ ਪਾਸੋਂ ਡਰਦੇ ਹੈਨ ਉਥੇ ਜੰਗਲ ਵਿੱਚ ਇਕ ਮਹੀਨਾ ਰਹੇ ਇਸ ਤਰ੍ਹਾਂ ਸੇਵਾ ਬਣਮਾਣੂ ਕਰਦੇ ਰਹੇ ਫੇਰ ਗੁਰੂ ਜੀ ਓਥੋਂ ਰਮਦੇ ਰਹੇ॥ ੩੦॥

# ਸਾਖੀ ਹੋਰ ਚੱਲੀ

ਅੱਗੇ ਸਮੁੰਦਰ ਲਹਿਰਾਂ ਦੇਂਦਾ ਆਹਾ ਤਾਂ ਮਰਦਾਨੇਂ ਆਖਿਆ ਗੁਰੂ ਜੀ ਅੱਗੇ ਤਾਂ ਸਮੁੰਦਰ ਲਹਿਰਾਂ ਦੇਂਦਾ ਹੈ ਜਹਾਜ ਕੋਈ ਨਹੀਂ ਤੂੰ ਕਿਧਰ ਜਾਵੇਂਗਾ ਗੁਰੂ ਨਾਨਕ ਜੀ ਆਖਿਆ ਮਰਦਾਨਾ ਬੋਲ ਨਾਹੀਂ ਚੁੱਪ ਕਰ ਜਾਹ ਮੈਂ ਆਖਿਆ ਅਵੋ ਮਰਦਾਨਾ ਤੂੰ ਤਾਂ ਗਲ ਵਿੱਚ ਪੱਲਾ ਘੱਤ ਖੜੋਤਾ ਆਹੋਵਤ ਤੈਨੂੰ ਕਿਆ ਹੋਇਆ ਤਾਂ ਮਰਦਾਨੇ ਆਖਿਆ ਜਜਮਾਨ ਅੱਗੇ ਤਾਂ ਰਾਹ ਕੋਈ ਨਹੀਂ ਤਾਂ ਮੈਂ ਆਖਿਆ ਮਰਦਾਨਾ ਦੇਖ ਤਮਾਸ਼ੇ ਕਰਤਾਰ ਦੇ ਅਤੇ ਚੁਪ ਕਰਕੇ ਚਲਿਆ ਜਾਹ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਜਿਸ ਸਿੱਖ ਦੇ ਮੂੰਹ ਵਿੱਚ ਇਹ ਸਲੋਕ ਹੋਵੇਗਾ। ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਅਤੇ ਪੜ੍ਹਦਾ ਜਾਵੇਗਾ ਜਿਤਨੀ ਸੁਣੇਗੀ ਤਿਤਨੀ ਪਾਰ ਲੰਘੇਗੀ॥ ਮਰਦਾਨਾ ਤੁਸੀਂ ਮੇਰੇ ਪਿੱਛੇ ਚਲੇ ਆਵਹੁ ਤਾਂ ਅੱਗੇ ਗੁਰੂ ਨਾਨਕ ਜੀ ਪਿਛੇ ਮੈਂ ਤੇ ਮਰਦਾਨਾ ਜਿਉਂ ਧਰਤੀ ਤੇ ਚਲੇ ਆਂਵਦੇ ਆਹੇ ਤਿਵੇਂ ਸਮੁੰਦਰ ਤੇ ਚਲੇ ਜਾਈਏ ਤਾਂ ਮਰਦਾਨਾ ਗੁਰੂ ਨਾਨਕ ਜੀ ਨੂੰ ਆਖਣ ਲੱਗਾ ਜੀ ਤਉ ਤੇ ਖੁਦਾਇ ਵਿੱਚ ਭੇਦ ਕਿਛੁ ਨਾਹੀਂ ਗੁਰੂ ਨਾਨਕ ਜੀ ਕਹਿਆ ਚੁੱਪ ਮਰਦਾਨਾ ਚੁੱਪ ਕਰ ਜਾਹ ਤਾਂ ਮਰਦਾਨੇ ਆਖਿਆ ਜੀ ਹੁਣ ਸਾਨੂੰ ਡਰ ਕਿਸਦਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅੱਗੇ ਵੱਡੀ ਬਲਾਇ ਆਂਵਦੀ ਹੈ ਤਾਂ ਮਰਦਾਨੇ ਕਿਹਾ ਜੀ ਵਤ ਅੱਗੇ ਕਿਉਂ ਜਾਂਦਾ ਹੈਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਜੇ ਮੁੜਦੇ ਆਹੇ ਤਾਂ ਭੀ ਛੱਡਦੀ ਨਾਹੀਂ ਉਸਦੇ ਅੱਗੇ ਹੀ ਕਿਉਂ ਨਾ ਚਲੀਐ ਪੰਜ ਰਾਤੀ ਤੇ ਪੰਜ ਦਿਨ ਸਮੁੰਦਰ ਵਿੱਚ ਚਲੇ ਗਏ ਤਾਂ ਅੱਗੋਂ ਕਲ ਆਂਵਦੀ ਹੈ ਵਡੇ ਦੰਦ ਅਤੇ ਬਿਕਰਾਲ ਰੂਪ ਕਰਕੇ ਆਈ ਤਾਂ ਗੁਰੂ ਨਾਨਕ ਜੀ ਨੂੰ ਇਕ ਡੰਡਾ ਸਵਾ ਗਜ ਦਾ ਨਦਰਿ ਪੈ ਗਿਆ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਔਹ ਡੰਡਾ ਚਾਇ ਲੈ ਆਓ ਤਾਂ ਮਰਦਾਨੇ ਡੰਡਾ ਚਾਇਕੇ ਗੁਰੂ ਨਾਨਕ ਦੇ ਹੱਥ ਦਿੱਤਾ ਤਾਂ ਨਾਨਕ ਜੀ ਡੰਡਾ ਆਪਣੇ ਹੱਥ ਲੀਤਾ ਤਾਂ ਕਲ ਵੱਡਾ ਅਤੇ ਬਿਕਰਾਲ ਰੂਪ ਕਰਕੇ

ਆਈ ਤਾਂ ਗੁਰੂ ਨਾਨਕ ਜੀ ਦੇ ਸਾਹਮਣੇ ਜੋ ਦਉੜੀ ਜਿਉਂ ਨਜ਼ੀਕ ਆਈ ਗੁਰੂ ਨਾਨਕ ਜੀ ਕਲ ਦੇ ਮੂੰਹ ਡੰਡਾ ਦਿੱਤਾ ਸੋ ਕੂਕਦੀ ਨੱਠੀ ਤਾਂ ਪਿਛੇ ਨਾਰਦ ਗੁਸਾਈਂ ਆਇਆ ਤਾਂ ਗੁਰੂ ਨਾਨਕ ਨੂੰ ਆਇ ਮਿਲਿਆ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਤੂੰ ਕਲ ਨਾਲ ਖਬਰਦਾਰ ਹੋ ਅਤੇ ਅਸੀਂ ਗੁਸਾਈਂ ਨਾਰਦ ਨਾਲ ਖੇਲੀਐ ਤਾਂ ਗੁਸਾਈਂ ਨਾਰਦ ਕਿਹਾ ਜੀ ਤੁਸੀਂ ਕਲ ਤਾਈਂ ਕੇ ਆਖਦੇ ਹੋ ਕਲ ਤਾਂ ਹੁਕਮ ਨਿਰੰਕਾਰ ਦੇ ਨਾਲ ਕਾਰ ਕਰਦੀ ਫਿਰਦੀ ਹੈ ਤਾਂ ਗੁਰੂ ਨਾਨਕ ਕਿਹਾ ਗੁਸਾਈਂ ਨਾਰਦ ਸੰਸਾਰ ਉੱਪਰ ਇਸਦੀ ਕਾਰ ਹੈ ਕਿ ਅਸਾਂ ਉੱਪਰ ਵੀ ਹੈ ਤਾਂ ਗੁਸਾਈਂ ਨਾਰਦ ਕਿਹਾ ਜੀ ਸੰਸਾਰ ਉੱਪਰ ਹੈ ਤਾਂ ਗੁਰੂ ਨਾਨਕ ਕਿਹਾ ਗੁਸਾਈਂ ਅਸਾਂ ਪਾਸ ਕਿਉਂ ਆਈ ਤਾਂ ਨਾਰਦ ਨੇ ਕਿਹਾ ਜੀ ਉਸ ਪਾਸੋਂ ਸੱਦ ਕੇ ਪੁੱਛੀਐ ਤਾਂ ਗੁਰੂ ਨਾਨਕ ਕਿਹਾ ਜੀ ਤੁਸੀਂ ਹੀ ਪੁੱਛੋ ਤਾਂ ਨਾਰਦ ਗੁਸਾਈਂ ਕਲ ਨੂੰ ਸੱਦਿਆ ਕਲ ਅੱਗੇ ਆਇ ਖੜੀ ਹੋਈ ਤਾਂ ਨਾਰਦ ਗੁਸਾਈਂ ਕਿਹਾ ਕਲ ਮਾਤਾ! ਤੈਨੂੰ ਸਾਧ ਤੇ ਆਵਨ ਦਾ ਹੁਕਮ ਨਹੀਂ ਤੂੰ ਇਥੇ ਕਿਉਂ ਆਈਓਂ? ਤਾਂ ਕਲ ਮਾਤਾ ਆਖਿਆ ਜੀ ਇਕੇ ਤਾਂ ਆਪ ਛੁੱਟੇ ਇਕੇ ਤਾਂ ਲੋਕਾਂ ਨੂੰ ਛੁਡਾਏ ਤਾਂ ਗੁਰੂ ਨਾਨਕ ਆਖਿਆ ਜੋ ਅਸਾਡਾ ਸਿੱਖ ਹੋਵੇਗਾ ਸੋ ਸਭ ਹੀ ਛੁਟੇਗਾ ਅਤੇ ਤੇਰੇ ਦੰਦ ਭੰਨੇਗਾ ਤੇ ਤੇਰੇ ਵਾਲ ਪੁੱਟੇਗਾ ਤਾਂ ਕਲ ਬੋਲੀ ਜੀ ਮੈਂ ਹੁਕਮ ਨਾਲ ਫਿਰਦੀ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਤੂੰ ਕਿਸਦੇ ਹੁਕਮ ਨਾਲ ਫਿਰਦੀ ਹੈ? ਤਾਂ ਕਲ ਆਖਿਆ ਜੀ ਮੈਂ ਨਿਰੰਕਾਰ ਦੇ ਹੁਕਮ ਨਾਲ ਫਿਰਦੀ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਅਸੀਂ ਕਿਸਦੇ ਆਹੇ? ਤਾਂ ਕਲ ਕਿਹਾ ਤੁਸੀਂ ਭੀ ਨਿਰੰਕਾਰ ਦੇ ਹੋ ਤਾਂ ਗੁਰੂ ਨਾਨਕ ਜੀ ਕਿਹਾ ਤੈਨੂੰ ਏਥੇ ਆਵਣਾ ਜੋਗ ਨਹੀਂ ਹੋਰ ਸੰਸਾਰ ਤੈਨੂੰ ਥੋੜ੍ਹਾ ਪਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਜੋ ਸਾਡਾ ਉਪਦੇਸ਼ ਕਮਾਵੇਗਾ ਤਿਸ ਤੇ ਤੇਰਾ ਜੋਰ ਚੱਲੇਗਾ ਨਾਹੀਂ ਤੂੰ ਭਾਵੇਂ ਕੇਹਾ ਜ਼ੋਰ ਕਰੇਂਗੀ ਅਸਾਂ ਕਰਤਾਰ ਥੋਂ ਅੱਗੇ ਹੀ ਬਖਸ਼ਾਏ ਹੈਨ ਤਾਂ ਨਾਨਕ ਗੁਸਾਈਂ ਕਿਹਾ ਸੁਣ ਕਲ ਮਾਤਾ ਇਹ ਡਾਢਾ ਹੈ ਇਹ ਨਾਨਕ ਨਿਰੰਕਾਰੀ ਹੈ ਤੈਨੂੰ ਏਥੇ ਅਦਬ ਬਣਦਾ ਹੈ ਤਾਂ ਕਲ ਉਥੋਂ ਹਟ ਖੜੀ ਹੋਈ॥ ੩੧॥

## ਸਾਖੀ ਹੋਰ ਚੱਲੀ

ਤਾਂ ਗੁਰੂ ਬਾਬਾ ਨਾਨਕ ਜੀ ਉਥੋਂ ਅੱਗੇ ਚੱਲੇ ਪੰਦਰਾਂ ਦਿਨ ਤੇ ਪੰਦਰਾਂ ਰਾਤੀ ਇਵੇਂ ਪਉਣਹਾਰੀ ਚਲੇ ਗਏ ਸਮੁੰਦਰ ਦੇ ਟਾਪੂ ਵਿੱਚ ਬਿਸਹਰ ਦੇਸ ਆਹਾ ਤਿਸਦਾ ਰਾਜਾ

ਸੁਧਰਸੈਣ ਆਹਾ ਵੱਡਾ ਰਾਜ ਕਰਦਾ ਆਹਾ ਉਸ ਸ਼ਹਿਰ ਵਿੱਚ ਗੁਰੂ ਨਾਨਕ ਜੀ ਜਾਇ ਉਤਰਿਆ ਇਕ ਦਿਨ ਗੁਜ਼ਰਿਆ ਦੂਜਾ ਦਿਨ ਗੁਜ਼ਰਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਹੁਕਮ ਹੋਵੇ ਤਾਂ ਸ਼ਹਿਰ ਵਿੱਚ ਜਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਕਿਉਂ ਮਰਦਾਨਾ ਕਿਉਂ ਜਾਂਦਾ ਹੈਂ? ਤਾਂ ਮਰਦਾਨੇ ਆਖਿਆ ਜੀ ਮੈਂ ਬਹੁਤ ਭੁੱਖਾ ਹਾਂ ਸ਼ਹਿਰ ਵਿੱਚੋਂ ਕੁਛ ਮੂੰਹ ਪਵੇ ਤਾਂ ਪਾਇ ਆਵਾਂ ਗੁਰੂ ਨਾਨਕ ਜੀ ਪੁਛਿਆ ਕਿਉਂ ਭਾਈ ਬਾਲਾ ਤਾਂ ਮੈਂ ਕਿਹਾ ਕਿ ਜਨਮ ਦਾ ਸੁਭਾਉ ਜਾਂਦਾ ਨਹੀਂ ਅਤੇ ਤੁਸੀਂ ਨਿਰੰਕਾਰ ਦੀ ਜ਼ਾਤ ਹੋ ਤਾਂ ਗੁਰੂ ਨਾਨਕ ਜੀ ਹੱਸਿਆ ਹੱਸ ਕਰ ਆਖਿਓਸੁ ਕਿਉਂ ਮਰਦਾਨਾ! ਕਿੱਧਰ ਜਾਸੇਂ? ਤਾਂ ਮਰਦਾਨੇ ਆਖਿਆ ਜੀ ਜਿੱਧਰ ਹੁਕਮ ਹੋਸੀ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਇਕ ਝੰਡਾ ਬਾਢੀ ਤਰਖਾਣ ਹਈ ਤੂੰ ਓਥੇ ਜਾਵੇਂ ਤਾਂ ਮਰਦਾਨੇ ਆਖਿਆ ਜੀ ਉਸ ਨੂੰ ਜਾਣਦਾ ਨਹੀਂ ਤੁਸੀਂ ਕਾਈ ਨਿਸ਼ਾਨੀ ਦੱਸੋ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਹਦੇ ਪਿਉ ਦਾ ਨਾਉਂ ਪਾਖਰ ਹਈ ਤੂੰ ਇਹੋ ਜਾਇ ਕਰ ਪੁੱਛ ਜੋ ਭਾਈ ਪਾਖਰ ਬਾਢੀ ਦਾ ਪੁੱਤਰ ਝੰਡਾ ਬਾਢੀ ਹੈ ਸੋ ਕਿੱਥੇ ਰਹਿੰਦਾ ਹੈ ਤਾਂ ਮਰਦਾਨੇ ਆਖਿਆ ਜੀ ਸੱਤ ਬਚਨ ਤਾਂ ਮਰਦਾਨਾ ਉੱਠ ਚਲਿਆ ਜਾਇ ਕਰ ਸ਼ਹਿਰ ਵਿੱਚ ਲੱਗਾ ਪੁੱਛਣ ਜੋ ਭਾਈ ਪਾਖਰ ਦਾ ਪੁੱਤਰ ਝੰਡਾ ਬਾਢੀ ਹੈ ਸੋ ਕਿਸ ਤਰਫ ਰਹਿੰਦਾ ਹੈ ਤਾਂ ਪੁੱਛਦਾ ਪੁੱਛਦਾ ਕੋਹ ਤੋੜੀ ਗਿਆ ਤਾਂ ਇਕ ਆਦਮੀ ਆਖਿਆ ਭਾਈ ਤੂੰ ਕੌਣ ਹੁੰਦਾ ਹੈਂ ਅਤੇ ਕਿਥੋਂ ਆਇਆ ਹੈਂ ਝੰਡੇ ਬਾਢੀ ਨੂੰ ਕਿਉਂ ਪੁੱਛਦਾ ਹੈਂ ਤਾਂ ਮਰਦਾਨੇ ਆਖਿਆ ਭਾਈ ਤੂੰ ਮੈਨੂੰ ਦਸ ਉਹ ਮੈਨੂੰ ਆਪੇ ਪੁੱਛ ਲਵੇਗਾ ਤੂੰ ਮੈਨੂੰ ਓਸ ਝੰਡੇ ਦਾ ਘਰ ਦੱਸ ਤਾਂ ਓਸ ਆਖਿਆ ਭਾਈ ਮੈਂ ਇਵੇਂ ਤਾਂ ਨਹੀਂ ਦੱਸਦਾ ਤੂੰ ਆਪਣਾ ਨਾਉਂ ਅਤੇ ਵਤਨ ਦਸੇਂ ਤਾਂ ਹਉਂ ਤੈਨੂੰ ਦੱਸਾਂ ਤਾਂ ਮਰਦਾਨੇ ਕਿਹਾ ਭਾਈ ਇਸ ਨਗਰ ਦੀ ਰੀਤ ਕੇਹਾ ਹੈ ਤਾਂ ਉਸ ਆਖਿਆ ਜੀ ਏਥੇ ਰਾਜੇ ਦਾ ਹੁਕਮ ਹੈ ਕੋਈ ਭੂਮੀਆਂ ਆਵੇ ਤਿਸ ਨੂੰ ਪੁਛੇ ਬਿਨਾਂ ਦਸਣਾ ਕੁਛ ਨਾਹੀਂ ਏਥੋਂ ਦੀ ਰੀਤ ਹੈ ਤਾਂ ਮਰਦਾਨੇ ਆਖਿਆ ਭਾਈ ਮੇਰਾ ਨਾਉਂ ਮਰਦਾਨਾ ਹੈ ਅਤੇ ਵਰਨ ਮੇਰਾ ਮਿਰਾਸੀ ਦਾ ਹੈ ਤਾਂ ਉਸ ਫੇਰ ਪੁਛਿਆ ਮਰਦਾਨਾ ਤੇਰਾ ਵਤਨ ਕੌਣ ਹੈ ਤਾਂ ਮਰਦਾਨੇ ਆਖਿਆ ਜੀ ਕਦੀ ਪੰਜਾਬ ਸੁਣਿਆ ਹੋਏਗਾ ਉਸ ਪੰਜਾਬ ਦੇ ਪਰਗਨੇ ਰਾਇ ਭੋਇ ਦੀ ਤਲਵੰਡੀ ਹੈ ਉਹ ਮੇਰਾ ਵਤਨ ਹੈ ਤਾਂ ਉਸ ਫੇਰ ਪੁਛਿਆ ਮਰਦਾਨਾ ਉਥੇ ਇਕ ਨਾਨਕ ਤਪਾ ਖੱਤ੍ਰੀ ਪੈਦਾ ਹੋਇਆ ਹੈ ਉਸਦਾ ਵੀ ਤੂੰ ਮਹਿਰਮ ਹੈਂ ਤਾਂ ਮਰਦਾਨੇ ਆਖਿਆ ਤੂੰ ਆਪਣਾ ਨਾਉਂ ਦੱਸ ਮੈਂ ਉਸੇ ਨਾਨਕ ਦਾ ਮਿਰਾਸੀ ਹਾਂ ਤੂੰ ਉਸਨੂੰ ਕਿਆ ਜਾਣਦਾ ਹੈ,

ਉਸ ਹੱਸ ਕਰ ਆਖਿਆ ਸੁਣ ਮਰਦਾਨਾ ਉਹ ਤਾਂ ਅਸਾਡਾ ਪੁਰਾਤਣੀ ਯਾਰ ਹੈ। ਤਾਂ ਮਰਦਾਨੇ ਆਖਿਆ ਜੀ ਤੂੰ ਸਿਵਾਨਦਾ ਹੈਂ ਤਾਂ ਉਸ ਆਖਿਆ ਭਾਈ ਮਰਦਾਨਾ ਜੇ ਨਦਰਿ ਆਵੇ ਤਾਂ ਸਿਵਾਨ ਲਈਐ ਤਾਂ ਮਰਦਾਨੇ ਆਖਿਆ ਭਾਈ ਉਹ ਤਾਂ ਬਾਹਰ ਬੈਠਾ ਹਈ ਤਾਂ ਉਸ ਆਖਿਆ ਚੱਲ ਭਾਈ ਮਰਦਾਨਾ ਮੈਨੂੰ ਦਿਖਾਏ ਤਾਂ ਮਰਦਾਨੇ ਕਿਹਾ ਭਾਈ ਜੀ ਗੁਰੂ ਨਾਨਕ ਜੀ ਮੇਰੇ ਉੱਤੇ ਰੰਜ ਹੋਵੇਗਾ ਪਹਿਲੇ ਤੂੰ ਝੰਡੇ ਬਾਢੀ ਨੂੰ ਤਾਂ ਦੱਸ ਤਾਂ ਪਿਛੋਂ ਤੈਨੂੰ ਗੁਰੂ ਨਾਨਕ ਪਾਸ ਲੈ ਜਾਵਾਂਗਾ ਉਸ ਆਖਿਆ ਚੱਲ ਭਾਈ ਮਰਦਾਨਾ ਤਾਂ ਉਹ ਮਰਦਾਨੇ ਨੂੰ ਝੰਡੇ ਬਾਢੀ ਪਾਸ ਲੈ ਚਲਿਆ ਜਾਂ ਰਾਹ ਵਿੱਚ ਆਏ ਤਾਂ ਮਰਦਾਨੇ ਓਸਨੂੰ ਪੁਛਿਆ ਜੋ ਭਾਈ ਤੈਨੂੰ ਮੈਂ ਸਭ ਹਕੀਕਤ ਕਹੀ ਤੇ ਤੈਂ ਮੈਨੂੰ ਆਪਣਾ ਨਾਮ ਨਾ ਦੱਸਿਆ ਆਖ ਭਾਈ ਤੇਰਾ ਨਾਮ ਕਿਆ ਹੈ ਤੂੰ ਮੈਨੂੰ ਆਪਣਾ ਨਾਉਂ ਦਸ ਤਾਂ ਓਸ ਆਖਿਆ ਭਾਈ ਮੇਰਾ ਨਾਮ ਗੁਰੂ ਨਾਨਕ ਜੀ ਜਾਣਦਾ ਹੈ ਤਾਂ ਮਰਦਾਨੇ ਕਿਹਾ ਜੀ ਗੁਰੂ ਨਾਨਕ ਜੀ ਤਾਂ ਜਾਣਦਾ ਹੈ ਪਰ ਮੈਂ ਤਾਂ ਜਾਣਦਾ ਨਹੀਂ ਤੂੰ ਮੈਨੂੰ ਆਪਣਾ ਨਾਉਂ ਦੱਸ ਤਾਂ ਉਸ ਆਖਿਆ ਭਾਈ ਮਰਦਾਨਾ ਮੇਰਾ ਨਾਉਂ ਇੰਦਰਸੈਣ ਹੈ ਤਾਂ ਮਰਦਾਨੇ ਆਖਿਆ ਭਾਈ ਇੰਦਰਸੈਣ ਤੁਸੀਂ ਹੁੰਦੇ ਕੌਣ ਲੋਕ ਹੋ ਤਾਂ ਇੰਦਰਸੈਣ ਆਖਿਆ ਸੁਣ ਭਾਈ ਮਰਦਾਨਾ ਇਥੋਂ ਦਾ ਜੋ ਰਾਜਾ ਹੈ ਮੈਂ ਉਸਦਾ ਭਣੇਵਾਂ ਹਾਂ ਤਿੱਚਰ ਨੂੰ ਜਾਇ ਝੰਡੇ ਬਾਢੀ ਦੇ ਘਰ ਵੜੇ ਝੰਡਾ ਬਾਢੀ ਅੱਗੇ ਬੈਠਾ ਮੰਜੀ ਬੁਣਦਾ ਆਹਾ ਇੰਦ੍ਰਸੈਣ ਨੂੰ ਜੋ ਝੰਡੇ ਬਾਢੀ ਡਿਠਾ ਸੋ ਉੱਠ ਖੜਾ ਹੋਇਆ ਬਹੁਤ ਅਦਬ ਕੀਤਾ ਸੁ ਮੰਜੀ ਵਿਛਾਇ ਦਿੱਤੀਓਸੁ ਤਾਂ ਇੰਦ੍ਰਸੈਣ ਆਖਿਆ ਭਾਈ ਮਰਦਾਨਾ ਬਹੁ ਤਾਂ ਮਰਦਾਨੇ ਆਖਿਆ ਜੀ ਤੁਸੀਂ ਭੀ ਬਹੁ ਤਾਂ ਇੰਦ੍ਰਸੈਣ ਮਰਦਾਨੇ ਨੂੰ ਹੱਥ ਪਕੜ ਬੈਠਾਇਆ ਦੋਵੇਂ ਮੰਜੀ ਉੱਪਰ ਬੈਠੇ ਤਾਂ ਝੰਡੇ ਬਾਢੀ ਪੁਛਿਆ ਜੀ ਇਹ ਸਾਧ ਕਿਥੋਂ ਹੈ ਤਾਂ ਇੰਦ੍ਰਸੈਣ ਆਖਿਆ ਭਾਈ ਝੰਡੇ ਤੇਰਾ ਘਰ ਪੁੱਛਦਾ ਫਿਰਦਾ ਆਹਾ ਮੈਂ ਇਸ ਨੂੰ ਲੈ ਆਇਆ ਹਾਂ। ਝੰਡੇ ਬਾਢੀ ਪੁਛਿਆ ਹੇ ਸਾਧ ! ਤੂੰ ਕਿਥੋਂ ਹੈਂ ਅਤੇ ਭਾਈ ਤੇਰਾ ਨਾਮ ਕਿਆ ਹੈ ਤਾਂ ਮਰਦਾਨੇ ਆਖਿਆ ਭਾਈ ਮੇਰਾ ਨਾਮ ਮਰਦਾਨਾ ਹੈ ਅਤੇ ਹੁੰਦਾ ਮਿਰਾਸੀ ਹਾਂ ਅਤੇ ਆਇਆ ਹਾਂ ਗੁਰੂ ਨਾਨਕ ਪਾਸੋਂ ਤਾਂ ਝੰਡੇ ਬਾਢੀ ਪੁਛਿਆ ਭਾਈ ਮਰਦਾਨਾ ਤੂੰ ਜੋ ਅਸਾਨੂੰ ਪੁੱਛਦਾ ਆਹੋ ਸੋ ਤਉ ਅਸਾਂ ਨਾਲ ਕਿਆ ਕੰਮ ਹੈ ਅਸਾਂ ਨੂੰ ਕਿਆ ਜਾਣਦਾ ਹੈਂ ਤਾਂ ਮਰਦਾਨੇ ਆਖਿਆ ਜੀ ਅਸਾਂ ਤੁਹਾਡੇ ਨਾਲ ਕੰਮ ਹੈ ਜੋ ਗੁਰੂ ਨਾਨਕ ਜੀ ਅਸਾਨੂੰ ਤੁਸਾਂ ਪਾਸ ਭੇਜਿਆ ਹੈ ਤਾਂ ਝੰਡੇ ਬਾਢੀ ਆਖਿਆ ਮਰਦਾਨਾ ਅਸੀਂ ਤਾਂ ਗੁਰੂ ਨਾਨਕ ਨੂੰ ਨਹੀਂ ਜਾਣਦੇ ਜੋ ਨਾਨਕ ਜੀ ਕਉਣ

ਲੋਕ ਹੁੰਦੇ ਹਨ ਤਾਂ ਮਰਦਾਨੇ ਆਖਿਆ ਜੀ ਤੁਸੀਂ ਤਾਂ ਨਹੀਂ ਜਾਣਦੇ ਪਰ ਉਹ ਤਾਂ ਤੁਹਾਨੂੰ ਜਾਣਦੇ ਹੈਨ ਤਾਂ ਉਨ੍ਹਾਂ ਅਸਾਨੂੰ ਤੁਸਾਂ ਪਾਸ ਭੇਜਿਆ ਹੈ ਤੁਸੀਂ ਉਥੋਂ ਤੋੜੀ ਤਾਂ ਚੱਲੋ ਝੰਡੇ ਬਾਢੀ ਆਖਿਆ ਭਲਾ ਭਾਈ ਮਰਦਾਨਾ ਚੱਲਦੇ ਆਹੇ ਅਸਾਂ ਨੂੰ ਮੰਜੀ ਬੁਣ ਲੈਣ ਦੇਹੋ ਚੱਲਦੇ ਆਹੇ ਜਾਂ ਮੰਜੀ ਬੁਣ ਚੁਕਾ ਤਾਂ ਮਰਦਾਨੇ ਆਖਿਆ ਭਾਈ ਜੀ ਚੱਲੋ ਤਾਂ ਝੰਡੇ ਬਾਢੀ ਆਖਿਆ ਭਾਈ ਮਰਦਾਨਾ ਕਿਉਂ ਉਤਾਵਲਾ ਹੋਇਆ ਹੈਂ ਤਾਂ ਮਰਦਾਨੇ ਆਖਿਆ ਭਾਈ ਜੀ ਗੁਰੂ ਨਾਨਕ ਜੀ ਉਡੀਕਦੇ ਹੈਨ ਤੁਸੀਂ ਝੱਬ ਚੱਲੋ ਤਾਂ ਝੰਡੇ ਬਾਢੀ ਆਪਣੇ ਮਨ ਵਿੱਚ ਵਿਚਾਰ ਕੀਤਾ ਭਾਈ ਕੁਝ ਲੈ ਭੀ ਜਾਈਐ ਤਾਂ ਝੰਡੇ ਬਾਢੀ ਆਖਿਆ ਭਾਈ ਮਰਦਾਨਾ ਸੱਚ ਆਖ ਨਾਨਕ ਜੀ ਦਾ ਸਰੂਪ ਕੇਹਾ ਹੈ ਜੇਹਾ ਤੂੰ ਦਸੇਂ ਤੇਹੀ ਭੇਟ ਲਜਾਈਐ ਤਾਂ ਮਰਦਾਨੇ ਆਖਿਆ ਜੀ ਨਾਨਕ ਤਪਾ ਸਦੀਂਦਾ ਹੈ ਝੰਡੇ ਬਾਢੀ ਸਮਝਿਆ ਜੋ ਅਤੀਤ ਫਕੀਰ ਹੈ ਕੁਝ ਹੱਛਾ ਭੋਜਨ ਬਣਾਇ ਲੈ ਜਾਈਐ ਤਾਂ ਝੰਡੇ ਬਾਢੀ ਮਰਦਾਨੇ ਨੂੰ ਆਖਿਆ ਭਾਈ ਜੋ ਤੁਧ ਆਖਿਆ ਹੈ ਸੋ ਮੈਂ ਸਮਝਿਆ ਹੈ ਪਰ ਤੂੰ ਉਤਾਵਲਾ ਨਾ ਹੋ ਉਹ ਅਤੀਤ ਫਕੀਰ ਹੈ ਉਸ ਪਾਸ ਖਾਲੀ ਕਿਉਂ ਕਰ ਜਾਈਏ ਤਾਂ ਮਰਦਾਨੇ ਜੀਅ ਵਿੱਚ ਵਿਚਾਰ ਕੀਤੀ ਉਹ ਤਾਂ ਪਉਣ ਅਹਾਰੀ ਹੈਨ ਅਤੇ ਮੈਂ ਤਾਂ ਉਨ੍ਹਾਂ ਨਾਲ ਹੱਠ ਕਰਦਾ ਹਾਂ ਭਲਾ ਹੁਣ ਤਾਂ ਭੋਜਨ ਦੀ ਜਗ੍ਹਾ ਆਇਆ ਹਾਂ ਭਲਾ ਭੋਜਨ ਤਾਂ ਪਾਈਐ ਐਸੇ ਸ਼ਹਿਰ ਵਿੱਚ ਤਾਂ ਇਸ ਵਾਸਤੇ ਆਇਆ ਹਾਂ ਤਾਂ ਮਰਦਾਨੇ ਝੰਡੇ ਬਾਢੀ ਨੂੰ ਆਖਿਆ ਭਾਈ ਝੰਡਾ ਤਉ ਕੁਝ ਸਮਝੀ ਹੈ ਸੋ ਭਲੀ ਸਮਝੀ ਹੈ ਪਰ ਝੱਬ ਹੋਇ ਦੁਇ ਫਕੀਰ ਬਾਹਰ ਭੁੱਖੇ ਬੈਠੇ ਹੈਨ ਤਉ ਕੁਝ ਕਰਨਾ ਹੈ ਸੋ ਝੱਬ ਕਰ ਤਾਂ ਝੰਡੇ ਆਖਿਆ ਜੀ ਝੱਬ ਹੀ ਹੋਂਦੇ ਆਹੇ ਤਾਂ ਝੰਡੇ ਬਾਢੀ ਕਿਆ ਕੀਤਾ ਜੁ ਸੁਧਰਸੈਣ ਦੇ ਬਾਗ ਵਿੱਚ ਗਿਆ ਝੰਡਾ ਓਥੋਂ ਦੇ ਚਾਰੇ ਦਾ ਤਰਖਾਣ ਭੀ ਆਹਾ ਅਤੇ ਘਰ ਆਖ ਗਿਆ ਇਹ ਜੋ ਬੱਢਲ ਕੱਢਲ ਦੇ ਫਲ ਮੈਂ ਆਂਦੇ ਸੇ ਸੋ ਤੁਸੀਂ ਸਲੂਣਾ ਕਰੋ ਅਤੇ ਨਾਲ ਰੋਟੀਆਂ ਪਕਾਵੋ ਅਰ ਫੁੱਲਾਂ ਦਾ ਸਾਗ ਝਮਕੋ ਇਹ ਗੱਲ ਘਰ ਆਖ ਗਿਆ ਅਤੇ ਆਪ ਬਾਗੋਂ ਹਛੇ ਮੇਵੇ ਲੈ ਆਇਆ ਲੈ ਕੇ ਪ੍ਰਸਾਦਿ ਅਤੇ ਮੇਵਾ ਸਿਰ ਤੇ ਰਖਿਓਸੁ ਅਤੇ ਮਰਦਾਨੇ ਨੂੰ ਆਖਿਓਸੁ ਚੱਲ ਭਾਈ ਮਰਦਾਨਾ ਤੇਰਾ ਨਾਨਕ ਸਾਧ ਫਕੀਰ ਕਿੱਥੇ ਹੈ ਤਾਂ ਗੁਰੂ ਅੰਗਦ ਜੀ ਅੱਗੇ ਬਾਲਾ ਆਖਦਾ ਹੈ ਗੁਰੂ ਜੀ ਝੰਡੇ ਬਾਢੀ ਨੂੰ ਮਰਦਾਨਾ ਲੀਤੇ ਲੀਤੇ ਤਿੱਥੇ ਆਇਆ ਜਿੱਥੇ ਗੁਰੂ ਨਾਨਕ ਜੀ ਅਤੇ ਮੈਂ ਬੈਠੇ ਆਹੇ ਉਦਿਆਨ ਜੰਗਲ ਵਿੱਚ ਬੈਠੇ ਆਹੇ ਤਾਂ ਸ੍ਰੀ ਗੁਰੂ ਨਾਨਕ ਜੀ ਅਤੇ ਮੈਂ ਦੋਹਾਂ ਅੱਗੋਂ ਆਖਿਆ ਭਾਈ ਮਰਦਾਨਾ ਕਰਤਾਰ ਕਰਤਾਰ ਅੱਗੋਂ ਉਸ ਭੀ

ਆਖਿਆ ਗੁਰੂ ਸਤਿ ਕਰਤਾਰ ਸਤਿ ਕਰਤਾਰ ਤਾਂ ਗੁਰੂ ਨਾਨਕ ਜੀ ਹੱਸਿਆ ਹੱਸ ਕਰ ਆਖਿਓਸੁ ਆਓ ਭਾਈ ਝੰਡਾ ਸਤਿ ਕਰਤਾਰ ਝੰਡੇ ਭੀ ਆਖਿਆ ਜੀ ਸਤਿ ਕਰਤਾਰ ਤਾਂ ਝੰਡੇ ਪ੍ਰਸਾਦਿ ਅੱਗੇ ਰਖਿਆ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਝੰਡਾ ਇਹ ਕਿਆ ਲੈ ਆਇਆ ਹੈਂ ਝੰਡੇ ਆਖਿਆ ਜੀ ਤੁਹਾਡੇ ਵਾਸਤੇ ਰਸੋਈ ਲੈ ਆਇਆ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਤੂੰ ਸਾਨੂੰ ਕਿਆ ਜਾਣਦਾ ਹੈਂ ਝੰਡੇ ਆਖਿਆ ਜੀ ਮੈਂ ਨਹੀਂ ਜਾਣਦਾ ਪਰ ਤੁਸੀਂ ਤਾਂ ਜਾਣਦੇ ਹੋ ਨਾ। ਤੁਸਾਂ ਨੇ ਯਾਦ ਕੀਤਾ ਹੈ ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਇਹ ਪ੍ਰਸਾਦਿ ਕਿਥੋਂ ਆਇਆ ਹੈ ਤਾਂ ਝੰਡੇ ਆਖਿਆ ਜੀ ਇਹ ਪ੍ਰਮੇਸ਼ਰ ਭੇਜਿਆ ਹਈ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਤੂੰ ਪ੍ਰਮੇਸ਼ਰ ਨੂੰ ਜਾਣਦਾ ਹੈਂ ਝੰਡੇ ਆਖਿਆ ਜੀ ਕਉਣ ਹੈ ਜੋ ਪ੍ਰਮੇਸ਼ਰ ਨੂੰ ਨਹੀਂ ਜਾਣਦਾ ਮੈਂ ਤਾਂ ਆਦਮੀ ਹਾਂ ਜੀ ਸਗੋਂ ਪਸੂ ਪੰਖੇਰੂ ਪ੍ਰਮੇਸ਼ਰ ਨੂੰ ਜਾਣਦੇ ਹੈਨ ਤਾਂ ਗੁਰੂ ਨਾਨਕ ਜੀ ਹੱਸ ਕਰ ਆਖਿਆ ਭਾਈ ਝੰਡਾ ਤੂੰ ਸੱਚ ਸੱਚ ਆਖ ਤੂੰ ਕਦੋਕਣਾ ਪ੍ਰਮੇਸ਼ਰ ਨੂੰ ਜਾਣਦਾ ਹੈਂ ਤਾਂ ਝੰਡੇ ਬਾਢੀ ਆਖਿਆ ਜੀ ਪ੍ਰਸ਼ਾਦਿ ਤਾਂ ਅਚਵੋ ਬਹੁਤੇ ਦਿਨਾਂ ਦੇ ਭੁੱਖੇ ਹੋ ਹਕੀਕਤ ਪਿਛੋਂ ਕਰਾਂਗੇ ਤਾਂ ਮਰਦਾਨੇ ਆਖਿਆ ਜੀ ਏਹ ਸਿੱਖ ਸੱਚ ਆਖਦਾ ਹੈ ਪ੍ਰਸ਼ਾਦਿ ਤਾਂ ਮੂੰਹ ਪਾਵੋ ਹੋਰ ਹਕੀਕਤਾਂ ਨੱਸ ਤਾਂ ਨਹੀਂ ਗਈਆਂ ਤਾਂ ਗੁਰੂ ਨਾਨਕ ਜੀ ਹਸਿਆ ਹੱਸ ਕਰ ਆਖਿਓਸੁ ਸੁਣ ਭਾਈ ਬਾਲਾ ਤਾਂ ਮੈਂ ਆਖਿਆ ਜੀ ਮਰਦਾਨਾ ਸੱਚਾ ਹੈ ਮਰਦਾਨਾ ਬਹੁਤ ਦਿਨਾਂ ਦਾ ਭੁੱਖਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਤੇਰੇ ਨਾਲ ਇਥੇ ਜੋੜ ਕਿਸ ਦਾ ਹੈ ਤਾਂ ਝੰਡੇ ਬਾਢੀ ਆਖਿਆ ਜੀ ਇੰਦਰਸੈਣ ਰਾਜੇ ਸੁਧਰਸੈਣ ਦਾ ਭਣੇਵਾਂ ਆਹਾ ਬੜਾ ਪਰੇਮੀ ਆਹਾ ਤਿਸ ਨਾਲ ਮੇਰਾ ਬੜਾ ਪ੍ਰੇਮ ਆਹਾ ਤਾਂ ਗੁਰੂ ਜੀ ਆਖਿਆ ਜਾ ਭਾਈ ਝੰਡਾ ਉਸਕੋ ਭੀ ਲੈ ਆਓ ਤਾਂ ਭਾਈ ਝੰਡਾ ਤੇ ਇੰਦਰਸੈਣ ਕੁਝ ਦੇਰ ਬਾਦ ਗਿਆਨ ਧਿਆਨ ਕਰ ਇਕੱਠੇ ਚੱਲਦੇ ਆਹੇ ਤਾਂ ਝੰਡੇ ਬਾਢੀ ਆਖਿਆ ਜੀ ਤੁਸੀਂ ਰਸੋਈ ਤਾਂ ਮੂੰਹ ਪਾਵੋ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਪੰਜ ਬਾਂਟੇ ਕਰ ਅਤੇ ਇਕ ਬਾਂਟਾ ਮਰਦਾਨੇ ਨੂੰ ਕੱਢ ਦੇਹ ਤਾਂ ਝੰਡੇ ਆਖਿਆ ਜੀ ਤੁਸੀਂ ਤ੍ਰੈ ਹੋ ਪੰਜ ਵੰਡੇ ਕਿਉਂ ਕਰਦੇ ਹੋ? ਤਾਂ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਤ੍ਰੈ ਅਸੀਂ ਆਹੇ ਚਉਥਾ ਤੂੰ ਹੈਂ ਅਤੇ ਪੰਜਵਾਂ ਤੇਰੇ ਨਾਲ ਪਰਚਣ ਵਾਲਾ ਇੰਦ੍ਰਸੈਣ ਹੈ ਸੋ ਉਸ ਤਾਈਂ ਲੈ ਆਵਸੇਂ ਤਾਂ ਅਸੀ ਪ੍ਰਸਾਦਿ ਅਚਵੀਐਂਗੇ ਤਾਂ ਝੰਡਾ ਬਾਢੀ ਪੰਜ ਵੰਡੇ ਕੀਤੇ ਇਕੋ ਜੇਹੇ ਅਤੇ ਇਕ ਮਰਦਾਨੇ ਨੂੰ ਦੇਣ ਲੱਗੇ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਅੱਗੋਂ ਨਹੀਂ ਖਾਂਦਾ ਤਾਂ ਗੁਰੂ ਨਾਨਕ

ਆਖਿਆ ਮਰਦਾਨਾ ਤੂੰ ਕਿਉਂ ਨਹੀਂ ਖਾਂਦਾ? ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਤੁਸੀਂ ਖਾਵੋਗੇ ਤਾਂ ਮੈਂ ਭੀ ਖਾਵਾਂਗਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਤੂੰ ਭੁਖਾ ਹੈਂ ਪ੍ਰਸ਼ਾਦਿ ਖਾਹ ਅਤੇ ਅਸਾਡਾ ਖਿਆਲ ਨਾ ਕੀਆ ਕਰ ਜਾਂ ਗੁਰੂ ਨਾਨਕ ਆਖਿਆ ਤਾਂ ਮਰਦਾਨੇ ਪ੍ਰਸ਼ਾਦਿ ਮੂੰਹ ਪਾਇਆ ਤਾਂ ਝੰਡੇ ਬਾਢੀ ਆਖਿਆ ਤੁਸੀਂ ਪ੍ਰਸ਼ਾਦ ਮੂੰਹ ਪਾਵੋ ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਜੇ ਤੂੰ ਇੰਦਰਸੈਣ ਨੂੰ ਲੈ ਆਵਸੇਂ ਤਾਂ ਅਸੀਂ ਪ੍ਰਸ਼ਾਦ ਅਚਵੀਏਂਗੇ ਤਾਂ ਝੰਡੇ ਆਖਿਆ ਜੀ ਤੁਸੀਂ ਪ੍ਰਸ਼ਾਦ ਮੂੰਹ ਪਾਵੋ ਤਾਂ ਸ਼ਰਧਾ ਪੂਰੀ ਹੋਵੇ ਤਾਂ ਗੁਰ ਨਾਨਕ ਜੀ ਆਖਿਆ ਭਾਈ ਝੰਡਾ ਤੂੰ ਆਖਦਾ ਹੈਂ ਜੋ ਇਹ ਪ੍ਰਸ਼ਾਦ ਮੂੰਹ ਪਾਵਣ ਤਾਂ ਮੇਰੀ ਸ਼ਰਧਾ ਪੂਰੀ ਹੋਵੇ ਅਤੇ ਹਉਂ ਆਖਦਾ ਹਾਂ ਜੇ ਝੰਡਾ ਅਤੇ ਇੰਦਰਸੈਣ ਦੇ ਕਪਾਟ ਖੁਲ੍ਹਣ ਤਾਂ ਮੇਰੀ ਮਨਸਾ ਪੂਰੀ ਹੋਵੇ ਤਾਂ ਅਸੀਂ ਪ੍ਰਸ਼ਾਦ ਮੂੰਹ ਪਾਈਏ ਤਾਂ ਝੰਡੇ ਦੇ ਮਨ ਵਿੱਚ ਗਿਆਨ ਉਪਜਿਆ ਜੋ ਭਾਈ ਇਹ ਤਾਂ ਪੂਰਨ ਸਾਧ ਹੈ ਅਸੀਂ ਭੀ ਏਹੋ ਗਿਆਨ ਕਰਦੇ ਆਹੇ ਸੋਈ ਅਸਾਨੂੰ ਆਏ ਮਿਲਿਆ ਤਾਂ ਇੰਦਰਸੈਣ ਆਖਿਆ ਕਿਉਂ ਭਾਈ ਝੰਡਾ ਕਿਥੇ ? ਤਾਂ ਝੰਡੇ ਬਾਢੀ ਕਹਿਆ ਉਹ ਮਰਦਾਨਾ ਮਿਰਾਸੀ ਜੋ ਤੁਸਾਂ ਮੇਰੇ ਪਾਸ ਆਂਦਾ ਸੀ ਉਸ ਦਾ ਗੁਰੂ ਨਾਨਕ ਹੈ ਸੋ ਇਹ ਗੱਲ ਕਰਦਾ ਹੈ ਇੰਦਰਸੈਣ ਆਖਿਆ ਕਿਉਂ ਭਾਈ ਝੰਡਾ ਮੈਂ ਉਸ ਤਾਈਂ ਜਾਣਦਾ ਹਾਂ ਉਹ ਤਾਂ ਮੇਰਾ ਪੁਰਾਣਾ ਅਸ਼ਨਾਉ ਹੈ ਅਸੀਂ ਤੇ ਉਹ ਮਿਲੇ ਹੋਏ ਆਹੇ ਤਾਂ ਝੰਡੇ ਨੂੰ ਹੈਰਾਨਗੀ ਲੱਗੀ ਤਾਂ ਝੰਡੇ ਆਖਿਆ ਹੈਂ ਜੀ ਉਹ ਜੋ ਪੰਦਰਾਂ ਸੈ ਕੋਹਾਂ ਤੋਂ ਤੁਸਾਡੇ ਵਾਸਤੇ ਆਹੇ ਅੱਗੇ ਤਾਂ ਇੱਥੇ ਕਦੀ ਨਹੀਂ ਆਇਆ ਅਤੇ ਤੁਸੀਂ ਆਖਦੇ ਹੋ ਜੋ ਅਸਾਡਾ ਪੁਰਾਤਨੀ ਅਸ਼ਨਾਉ ਹੈ ਇਤਨਾ ਝੂਠ ਤੁਸਾਂ ਕਿਆ ਬੋਲਿਆ ਹੈ ਤਾਂ ਇੰਦਰਸੈਣ ਆਖਿਆ ਭਾਈ ਝੰਡਾ ਤੈਨੂੰ ਆਪੇ ਖਬਰ ਹੋਏਗੀ ਜੇ ਮਿਲੀਏਂਗੇ ਤਾਂ ਝੰਡੇ ਬਾਢੀ ਕਿਹਾ ਜੀ ਤੁਸੀਂ ਚੱਲੋ ਜੋ ਮੈਂ ਪ੍ਰਸ਼ਾਦਿ ਲੈ ਗਿਆ ਆਹਾ ਸੋ ਉਹਨਾਂ ਤੁਸਾਡੇ ਵਾਸਤੇ ਮੂੰਹ ਨਹੀਂ ਪਾਇਆ ਤੁਸੀਂ ਚੱਲੋ ਭਲਾ ਕਰੋ ਤਾਂ ਇੰਦਰਸੈਣ ਵਿਚਾਰ ਕੀਤਾ ਜੋ ਅਸਾਨੂੰ ਤਾਂ ਕੋਈ ਨਹੀਂ ਜਾਣਦਾ ਅਤੇ ਹੁਣ ਅਸਾਨੂੰ ਜ਼ਾਹਿਰ ਕਰਨ ਆਏ ਹਨ ਤਾਂ ਇੰਦਰਸੈਣ ਝੰਡੇ ਨੂੰ ਆਖਿਆ ਭਾਈ ਝੰਡਾ ਤੂੰ ਤਾਂ ਹੁਣ ਜਾਹ ਅਸੀਂ ਭਲਕੇ ਮਿਲੀਏਂਗੇ ਤਾਂ ਝੰਡੇ ਕਿਹਾ ਜੀ ਉਹ ਭੋਜਨ ਅਮਾਨਤ ਪਇਆ ਹੈ ਉਹ ਮੂੰਹ ਪਾਇੰਦੇ ਨਹੀਂ ਅਤੇ ਤੁਸੀਂ ਆਖਦੇ ਹੋ ਅਸੀਂ ਕੱਲ ਮਿਲੀਏਂਗੇ ਇਹ ਗੱਲ ਬਣਦੀ ਨਾਹੀਂ ਤਾਂ ਇੰਦ੍ਰਸੈਣ ਕਹਿਆ ਚੱਲ ਭਾਈ ਝੰਡਾ ਤਾਂ ਛਿਅ ਘੜੀਆਂ ਰਾਤ ਗੁਜਰ ਗਈ ਤਾਂ ਇੰਦ੍ਰਸੈਣ ਤੇ ਝੰਡੇ ਬਾਢੀ ਦੋਵੇਂ ਗੁਰੂ ਨਾਨਕ ਪਾਸ ਆਏ ਦੋਹਾਂ ਵਿਚਾਰ ਕੀਤਾ ਤਾਂ ਇੰਦ੍ਰਸੈਣ ਝੰਡੇ

ਨੂੰ ਪੁਛਿਆ ਭਾਈ ਝੰਡਾ ਤੂੰ ਕਿਛੁ ਬੋਲੀ ਦਾ ਭੀ ਮਹਿਰਮ ਹੈਂ ਜੋ ਕਿਆ ਬੋਲਦਾ ਹੈ ਤਾਂ ਝੰਡੇ ਬਾਢੀ ਆਖਿਆ ਜੀ ਬੋਲੀ ਤਾਂ ਭਲੀ ਬੋਲਦਾ ਹੈ ਆਖਦਾ ਹੈ ਕਰਤਾਰ ਕਰਤਾਰ ਤਾਂ ਇੰਦ੍ਰਸੈਣ ਤੇ ਝੰਡਾ ਬਾਢੀ ਇਕ ਪਹਿਰ ਰਾਤ ਗਈ ਆਹੀ ਤਾਂ ਦੋਹਾਂ ਗੁਰੂ ਨਾਨਕ ਜੀ ਨੂੰ ਕਰਤਾਰ ਕਰਤਾਰ ਆਣ ਕਿਹਾ ਤਾਂ ਗੁਰੂ ਨਾਨਕ ਜੀ ਹੱਸ ਕਰ ਕਿਹਾ ਆਓ ਭਾਈ ਸਤਿ ਕਰਤਾਰ ਆਓ ਭਾਈ ਪੁਰਾਤਨੀ ਯਾਰ ਤਾਂ ਝੰਡੇ ਬਾਢੀ ਕਿਹਾ ਜੀ ਤੁਸੀਂ ਤਾਂ ਅਸਾਨੂੰ ਹੁਣ ਮਿਲੇ ਹੋ ਅਸੀਂ ਕਦੋਂਕਣੇ ਪੁਰਾਤਨੀ ਯਾਰ ਆਹੇ ਤਾਂ ਗੁਰੂ ਨਾਨਕ ਆਖਿਆ ਪੁੱਛ ਭਾਈ ਇੰਦ੍ਰਸੈਣ ਨੂੰ ਪੁਛਿਆ ਜੀ ਇਹ ਸਾਧ ਕਿਆ ਆਖਦਾ ਹੈ ਤਾਂ ਇੰਦ੍ਰਸੈਣ ਮਚਲੇ ਹੋਇਕੇ ਆਖਿਆ ਜੀ ਮੈਂ ਤਾਂ ਕੁਝ ਨਹੀਂ ਜਾਣਦਾ ਤਾਂ ਮਰਦਾਨੇ ਕਿਹਾ ਜੀ ਤੁਸੀਂ ਜੋ ਮੈਨੂੰ ਏਹੋ ਆਖਦੇ ਸਾਉ ਜੋ ਨਾਨਕ ਮੇਰਾ ਪੁਰਾਤਨੀ ਅਸ਼ਨਾਉਂ ਹੈ ਹੁਣ ਕਿਉਂ ਮੁਕਰਦਾ ਹੈਂ ਤਾਂ ਇੰਦਰਸੈਣ ਆਖਿਆ ਭਾਈ ਮਰਦਾਨਾ ਜੇ ਕਾਈ ਨਿਸ਼ਾਨੀ ਦੇਂਦੇ ਤਾਂ ਜਾਣੀਐ ਜੋ ਓਹੋ ਹੈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਇੰਦ੍ਰਸੈਣ ਇਸ ਝੰਡੇ ਨੂੰ ਤਾਂ ਕਾਈ ਖਬਰ ਨਾਹੀਂ ਪਰ ਤੂੰ ਤਾਂ ਖਬਰਦਾਰ ਹੈਂ ਤੈਨੂੰ ਆਪਣੀ ਖਬਰ ਸਭ ਹੈ ਕਿਉਂ ਤਾਂ ਇੰਦਰਸੈਣ ਮਚਲੇ ਹੋਇ ਕਰ ਕਿਹਾ ਜੀ ਮੈਂ ਤਾਂ ਨਾਹੀਂ ਜਾਣਦਾ ਜੋ ਤੁਸੀਂ ਕੇਹੀ ਮਲੂਮੀ ਦਸਦੇ ਹੋ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਇੰਦ੍ਰਸੈਣ ਉਹ ਦਿਨ ਯਾਦ ਕਰ ਜੋ ਰਾਜੇ ਜਨਕ ਦੇ ਤੁਸੀਂ ਸੇਵਕ ਹੁੰਦੇ ਆਹੇ ਅਤੇ ਤ੍ਰੇਤੇ ਜੁਗ ਵਿੱਚ ਰਾਜੇ ਜਨਕ ਹੰਸਨੀ ਬਾਬਤ ਸਾਂਗ ਉਠਾਇਆ ਸੀ ਅਤੇ ਆਖਿਓਸੁ ਜੋ ਹੰਸਨੀ ਮੇਰੀ ਹੈ ਤੇ ਹੰਸਨੀ ਹੰਸ ਦੀ ਆਹੀ ਅਤੇ ਤੁਸਾਨੂੰ ਪੁਛਿਓਸੁ ਜੋ ਹੰਸਨੀ ਕਿਸਦੀ ਹੈ ਤੁਹਾਨੂੰ ਕਾਰਨ ਭਉ ਦਿਵਾਇਆ ਤੁਸਾਂ ਝੂਠੀ ਸ਼ਾਹਦੀ ਭਰੀ ਤੁਸੀਂ ਰਾਜੇ ਦੇ ਬਹੁਤ ਨਜ਼ਦੀਕ ਰਹਿੰਦੇ ਆਹੇ ਅਤੇ ਤੁਸਾਂ ਜਾਤਾ ਜੋ ਅਸਾਡਾ ਪੂਰਨ ਗੁਰੂ ਹੈ ਅਸਾਨੂੰ ਕੇਹਾ ਡਰ ਹੈ ਅਤੇ ਰਾਜੇ ਜਨਕ ਜੀ ਤਾਂ ਛਲ ਕੀਤਾ ਆਹਾ ਨਹੀਂ ਤਾਂ ਰਾਜੇ ਜਨਕ ਹੰਸਨੀ ਕੀ ਕਰਨੀ ਆਹੀ ਤੁਸਾਨੂੰ ਕਰਤੇ ਭੁਲਾਯਾ ਤਾਂ ਤੁਸੀਂ ਝੂਠੀ ਸਾਖ ਭਰੀ ਤਾਂ ਅਸੀਂ ਕਿਆ ਕਰੀਐ ਤਾਂ ਰਾਜੇ ਜਨਕ ਤੁਸਾਨੂੰ ਆਪਣੇ ਮੂੰਹ ਥੀਂ ਕਹਾਇਆ ਜੋ ਫੇਰ ਤੁਸਾਨੂੰ ਜਨਮ ਹੈ ਤਦੋਂ ਇਹ ਤੇ ਤੁਸੀਂ ਕੱਠੇ ਰਹਿੰਦੇ ਆਹੇ ਤਾਂ ਤੁਸਾਂ ਫੇਰ ਆਖਿਆ ਜੀ ਕਿਆ ਜਾਪੇ ਇੱਥੇ ਦੇ ਵਿਛੜੇ ਕਿੱਥੇ ਜਾਇ ਪਵੀਐਂਗੇ ਤੇਰਾ ਅਸਾਡਾ ਮੇਲ ਹੋਵੇਗਾ ਕਿ ਨਾ ਹੋਵੇਗਾ ਤਾਂ ਤੁਸਾਨੂੰ ਆਖਿਆ ਦੇਖ ਭਾਈ ਤੁਸਾਡੀ ਭਗਤਿ ਪੂਰਨ ਹੋਈ ਪਰ ਤੁਸਾਂ ਵਿੱਚ ਦੋਇ ਖਤੇ ਹੋਇ ਆਹੇ ਇਕ ਤਾਂ ਤੁਸੀਂ ਮੂਰਤ ਪੂਜਦੇ ਆਹੇ ਅਤੇ ਇਕ ਝੂਠ ਬੋਲਿਆ ਆਹਾ ਪਰ ਤੁਹਾਨੂੰ ਰਾਜਾ ਜਨਕ ਜੀ ਮਨ੍ਹਾਂ ਕਰਦੇ ਆਹੇ ਜੋ

ਤੁਸੀਂ ਮੂਰਤ ਨਾ ਪੂਜੋ ਪਰ ਪੂਜਦੇ ਰਹੇ ਤੇ ਤੁਸਾਂ ਨਾਲ ਜੋ ਅੱਗੇ ਅਹਿਲੂਆ ਆਹਾ ਸੋ ਮੱਛ ਹੋਇਆ ਫੇਰ ਤੁਸੀਂ ਮਿਲ ਕਰ ਰਾਜੇ ਜਨਕ ਪਾਸ ਖੜੇ ਹੋਏ ਤਾਂ ਤੁਸਾਂ ਆਖਿਆ ਰਾਜਾ ਜੀ ਇਹ ਕਿਆ ਹੂਆ ਅਸਾਂ ਤੇਰਾ ਆਖਾ ਮੰਨਿਆਂ ਸੀ ਅਤੇ ਅਸੀਂ ਜੇ ਫੇਰ ਜਨਮ ਸੁਟੇ ਇਹ ਤੁਸਾਡੇ ਆਤਮੇ ਕਿਆ ਆਈ ਤਾਂ ਫੇਰ ਜਨਕ ਜੀ ਕਿਹਾ ਭਾਈ ਮੈਂ ਤੁਸਾਨੂੰ ਸੱਚ ਦ੍ਰਿੜਾਯਾ ਸੀ ਮੈਂ ਤੁਸਾਨੂੰ ਝੂਠ ਨਹੀਂ ਦ੍ਰਿੜਾਯਾ ਤੁਸੀਂ ਮੇਰੇ ਆਖੇ ਲੱਗੇ ਨਾਹੀਂ ਤਾਂ ਮੈਂ ਕਿਆ ਕਰਾਂ ਪਰ ਮੇਰੀ ਸੇਵਾ ਦਾ ਤੁਸਾਨੂੰ ਏਹੋ ਫਲ ਹੈ ਜੋ ਤੁਸੀਂ ਮਨੁੱਖ ਜਨਮ ਆਵੋਗੇ ਤਾਂ ਫੇਰ ਤੁਸੀਂ ਆਖਿਆ ਜੋ ਜੀ ਅਸੀਂ ਜਨਮ ਹੀ ਆਉਂਦੇ ਰਹੀਐਂਗੇ ਕਿ ਕਦੀ ਅਸਾਡੀ ਖਲਾਸੀ ਹੋਸੀ ਤਾਂ ਰਾਜੇ ਜਨਕ ਕਹਿਆ ਭਾਈ ਤੁਸਾਡੀ ਭਗਤਿ ਪੂਰਨ ਹੋਈ ਪਰ ਜਨਮ ਭੋਗਕੇ ਕਲਜੁਗ ਵਿੱਚ ਉਧਰੋਗੇ ਅਤੇ ਕਲਜੁਗ ਵਿੱਚ ਤੁਸਾਨੂੰ ਪੂਰਨ ਪੁਰਖ ਮਿਲੇਗਾ ਅਤੇ ਕਲਜੁਗ ਵਿੱਚ ਨਾਨਕ ਨਾਉਂ ਪਵੇਗਾ ਅਤੇ ਤੁਸਾਡੇ ਸਾਥ ਬਹੁਤ ਲੋਕ ਤਰਨਗੇ ਅਤੇ ਮੈਂ ਤੁਹਾਨੂੰ ਆ ਕੇ ਢੂੰਡ ਮਿਲਾਂਗਾ ਤਾਂ ਇੰਦ੍ਰਸੈਣ ਨੂੰ ਆਖਿਆ ਸੋ ਸੁਣ ਭਾਈ ਕਾਈ ਹੋਰ ਨਿਸ਼ਾਨੀ ਮੰਗੇਂ ਤਾਂ ਭੀ ਦੇਵਾਂ ਅਤੇ ਜੇ ਇਹੋ ਨਿਸ਼ਾਨੀ ਤੇ ਨਿਸ਼ਾ ਹੋਈ ਆ ਤਾਂ ਤੂੰ ਜਾਣ ਇੰਦ੍ਰਸੈਣ ਬੋਲਿਆ ਜੀ ਧੰਨ ਭਾਈ ਮੇਰੇ ਭਾਗ ਜੋ ਮੈਨੂੰ ਦਰਸ਼ਨ ਹੋਇਆ ਤਾਂ ਇੰਦ੍ਰਸੈਣ ਮੱਥਾ ਟੇਕਿਆ ਅੱਗੋਂ ਬੋਲਿਓ ਨਾਹੀਂ ਜਾਂ ਇੱਕ ਘੜੀ ਗੁਜ਼ਰੀ ਤਾਂ ਬੋਲਿਆ ਜੀ ਇੱਕ ਜਵਾਬ ਤੂੰ ਮੈਨੂੰ ਦੇਹ ਤਾਂ ਗੁਰੂ ਨਾਨਕ ਜੀ ਆਖਿਆ ਆਖ ਭਾਈ ਇੰਦ੍ਰਸੈਣ ਨਿਸੰਗ ਆਖ ਤਾਂ ਇੰਦ੍ਰਸੈਣ ਆਖਿਆ ਜੀ ਹੁਣ ਤੇਰਾ ਮਨੋਰਥ ਕਿਆ ਹੈ ਤਾਂ ਗੁਰੂ ਨਾਨਕ ਜੀ ਆਖਿਆ ਮੇਰਾ ਮਨੋਰਥ ਇਹ ਆਹਾ ਜੋ ਅਸੀਂ ਇਕੱਠੇ ਰਹਿੰਦੇ ਆਹੇ ਅਤੇ ਤੁਸਾਂ ਭਗਤੀ ਭੀ ਵੱਡੀ ਕੀਤੀ ਆਹੀ ਇਸ ਵਾਸਤੇ ਅਸੀਂ ਤੁਸਾਂ ਪਾਸ ਆਏ ਆਹੇ ਤਾਂ ਇੰਦ੍ਰਸੈਣ ਆਖਿਆ ਤੈਨੂੰ ਪਰਮੇਸ਼ਰ ਆਂਦਾ ਹੈ ਤਾਂ ਅਸਾਡਾ ਉਧਾਰ ਕਰ ਦੇ ਵੰਞ ਤੁਧ ਅਸਾਂ ਨਾਲ ਬਚਨ ਕੀਤਾ ਆਹਾ ਤਾਂ ਇੰਦ੍ਰਸੈਣ ਬੋਲਿਆ ਭਾਈ ਬਾਲਾ ਜੀ ਮੈਂ ਭੀ ਨਾਨਕ ਜੀ ਦਾ ਸੇਵਕ ਹਾਂ ਅਤੇ ਮੈਂ ਭੀ ਜਾਣਦਾ ਹਾਂ ਤੁਸਾਂ ਮੇਰੇ ਉੱਤੇ ਵੱਡੀ ਦਇਆ ਕੀਤੀ ਹੈ ਪਰ ਜੇ ਕਰਦੇ ਹੋ ਤਾਂ ਕੁਝ ਝੰਡੇ ਦਾ ਕਰੋ ਜੋ ਕੁਝ ਝੰਡੇ ਨਾਲ ਕਰੋਗੇ ਸੋ ਅਸਾਂ ਨਾਲ ਹੀ ਹੋਸੀ ਤਾਂ ਗੁਰੂ ਨਾਨਕ ਜੀ ਬੋਲਿਆ ਸੁਣ ਭਾਈ ਇੰਦ੍ਰਸੈਣ ਅਸੀਂ ਤੇਰੇ ਵਾਸਤੇ ਆਏ ਹਾਂ ਅਤੇ ਝੰਡੇ ਦੇ ਵਾਸਤੇ ਭੀ ਆਏ ਹਾਂ ਪਰ ਤੇਰੇ ਨਾਲ ਅਸਾਡਾ ਬਚਨ ਆਹਾ ਤਾਂ ਇੰਦ੍ਰਸੈਣ ਆਖਿਆ ਜੀ ਬਚਨਾਂ ਦਾ ਪੂਰਾ ਹੈਂ ਪਰ ਬਚਨ ਤਾਂ ਤੇਰਾ ਪੂਰਾ ਹੋਇਆ ਅਤੇ ਜੋ ਕੁਛ ਤੁਸੀਂ ਚਾਹੁੰਦੇ ਹੋ ਸੋ ਅਸਾਨੂੰ ਖੁਸ਼ੀ ਨਹੀਂ ਆਂਵਦੀ ਅਸਾਂ ਤਾਂ ਆਪ ਹੀ ਨਾਲ ਕੰਮ ਹੈ

ਹੋਰ ਅਸਾਨੂੰ ਖੁਸ਼ੀ ਨਹੀਂ ਆਂਵਦੀ ਜੋ ਕੁਛ ਕਰਦੇ ਹੋ ਸੋ ਝੰਡੇ ਨਾਲ ਕਰਦੇ ਹੋ ਝੰਡੇ ਨਾਲ ਕਰੋਗੇ ਸੋ ਅਸਾਂ ਨਾਲ ਹੋਸੀ ਤਾਂ ਗੁਰੂ ਨਾਨਕ ਜੀ ਆਖਿਆ ਰਜਾਇ ਤੁਸਾਡੀ ਅਸਾਂ ਬਚਨ ਪੂਰਾ ਕਰਨਾ ਆਹਾ ਅੱਗੇ ਜੋ ਤੁਸਾਂ ਭਾਵੇ ਸੋ ਥਾਇ ਪਵੇ ਤਾਂ ਇੰਦ੍ਰਸੈਣ ਕਿਹਾ ਆਓ ਭਾਈ ਝੰਡਾ ਜੋ ਕਿਛ ਗੁਰੂ ਨਾਨਕ ਜੀ ਆਖਦੇ ਹਨ ਮੰਨੋ ਤਾਂ ਝੰਡਾ ਬਾਢੀ ਬੋਲਿਆ ਜੀ ਕਿਆ ਜਾਣਾ ਜੋ ਨਾਨਕ ਜੀ ਕਿਆ ਆਖਦੇ ਹੈਨ ਤਾਂ ਗੁਰੂ ਨਾਨਕ ਜੀ ਰਾਗ ਰਾਮਕਲੀ ਵਿੱਚ ਸ਼ਬਦ ਬੋਲਿਆ ॥ ਮਹਲਾ ੧ ॥

*ਈਧਨ ਤੇ ਬੈਸੰਤਰੁ ਭਾਗੈ ॥ ਮਾਟੀ ਕਉ ਜਲੁ ਦਹ ਦਿਸ ਤਿਆਗੈ ॥*
*ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪਰਗਾਸੁ ॥*
*੧ ॥ ਐਸਾ ਸੰਮ੍ਰਥੁ ਹਰਿ ਜੀਉ ਆਪਿ ॥ ਨਿਮਖ ਨ ਬਿਸਰੈ ਜੀਅ*
*ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥ ੧ ॥ ਰਹਾਉ ॥*

ਤਾਂ ਝੰਡੇ ਆਖਿਆ ਜੀ ਮੈਂ ਤਾਂ ਕਿਛ ਨਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿੱਤਾ ਈਧਨ ਦੇਹ ਵਿੱਚ ਹੱਡੀਆਂ ਹੈਨ ਅਤੇ ਬੈਸੰਤਰ ਦੇਹੀ ਵਿੱਚ ਜਠਰ ਅਗਨਿ ਹੈ ਅਤੇ ਮਾਟੀ ਇਹ ਦੇਹੀ ਹੈ ਅਤੇ ਮਾਤਾ ਜੋ ਪਾਣੀ ਪੀਂਦੀ ਹੈ ਸੋ ਬਾਲਕ ਦੀ ਦੇਹੀ ਕੱਚੀ ਹੁੰਦੀ ਹੈ ਸੋ ਇਸ ਤਾਈਂ ਪੋਹ ਨਹੀਂ ਸਕਦੀ ਕਿਉਂ ਨਹੀਂ ਪੋਹ ਸਕਦੀ ਜੋ ਇਸ ਨੂੰ ਨਾਮ ਦੀ ਲਿਵ ਹੋਂਦੀ ਹੈ ਪ੍ਰਭ ਕਾ ਸਿਮਰਨ ਕੈਸਾ ਹੈ ਭਾਈ ਝੰਡਾ ਤੂੰ ਨਿਰੰਕਾਰ ਜਪ ਤੇਰੇ ਤਾਈਂ ਲੱਗੇਗਾ ਕਿਛ ਨਾਹੀਂ। ਝੰਡੇ ਕਿਹਾ ਜੀ ਤੁਸੀਂ ਤਾਂ ਆਖਦੇ ਹੋ ਜੋ ਤੁਸੀਂ ਪਰਮੇਸ਼ਰ ਜਪੋ ਅਤੇ ਮੈਂ ਗਰੀਬ ਤ੍ਰਿਖਾਨ ਮੇਰਾ ਕਬੀਲਾ ਕਿਥੋਂ ਖਾਵੇ ਤਾਂ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ—

*ਪ੍ਰਥਮੇ ਮਾਖਨੁ ਪਾਛੈ ਦੂਧੁ ॥ ਮੈਲੂ ਕੀਨੋ ਸਾਬੁਨੁ ਸੂਧੁ ॥*
*ਭੈ ਤੇ ਨਿਰਭਉ ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ ਹਿਰੈ ॥ ੨ ॥*

ਤਾਂ ਫੇਰ ਝੰਡੇ ਆਖਿਆ ਜੀ ਮੈਂ ਤਾਂ ਕਿਛ ਨਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿੱਤਾ ਜੋ ਬਾਲਕ ਗਰਭ ਵਿੱਚ ਹੁੰਦਾ ਹੈ ਤਾਂ ਦੁੱਧ ਨਹੀਂ ਨਿਕਲਦਾ ਮੱਖਣ ਜੰਮ ਜਾਂਦਾ ਹੈ ਜਾਂ ਬਾਲਕ ਜਨਮਦਾ ਹੈ ਤਾਂ ਨਿਕਲਦਾ ਹੈ ਤੂੰ ਚਿੰਤਾ ਨਾ ਕਰ ਅਚਿੰਤ ਹੋਇ ਰਹੁ ਓਸ ਸਾਹਿਬ ਰਿਜਕ ਪਹਿਲੇ ਪੈਦਾ ਕੀਤਾ ਹੈ ਅਤੇ ਜੀਓ ਪਿੱਛੋਂ ਪੈਦਾ ਕੀਤਾ ਹੈ ਸੋ ਤੂੰ ਕਿਉਂ ਡਰਦਾ ਹੈਂ ਤੂੰ ਤਾਂ ਨਿਰਭੌ ਹੈਂ ਭੈ ਤੇਰਾ ਇਹ ਜੋ ਦੇਹ ਤੇ ਰਿਜ਼ਕ ਆਖਦੇ ਹੈਨ ਸੋ ਇਹ ਅਣਹੋਂਦੀ ਹੈ ਅਤੇ ਤੂੰ ਜੋ ਹੈਂ ਸੋ ਸਦਾ ਹੁੰਦਾ ਆਇਆ ਹੈਂ ਇਹ ਤੇਰਾ

ਪਸਾਰਾ ਹੈ॥ ੨ ॥ ਤਾਂ ਝੰਡੇ ਆਖਿਆ ਜੀ ਤੁਸੀਂ ਜੋ ਆਖਦੇ ਹੋ ਸੋ ਓਹ ਗੱਲਾਂ ਗੁਪਤ ਹੈਨ ਮੈਂ ਕਿਆ ਜਾਨਾ ਜੀ ਤਾਂ ਗੁਰੂ ਜੀ ਤੀਜੀ ਪਉੜੀ ਆਖੀ—

*ਦੇਹੀ ਗੁਪਤ ਬਿਦੇਹੀ ਦੀਸੈ॥ ਸਗਲੇ ਸਾਜਿ ਕਰਤ ਜਗਦੀਸੈ॥ਠਗਣਹਾਰ ਅਣਠਗਦਾ ਠਾਗੈ॥ ਬਿਨ ਵਖਰ ਫਿਰਿ ਫਿਰਿ ਉਠਿ ਲਾਗੈ॥ ੩ ॥ ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ॥*

ਤਾਂ ਝੰਡੇ ਆਖਿਆ ਜੀ ਮੈਂ ਕਿਛੁ ਨਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿੱਤਾ ਇਹ ਦੇਹੀ ਹੀ ਰਹੇਗੀ ਤੇ ਅੰਦਰ ਇਸਦੇ ਮੁਸ਼ਟ ਦੇਹੀ ਹੈ ਗੁਪਤ ਹੈ ਓਸੇ ਦੇਹੀ ਨਾਲ ਇਹ ਜਾਸੀ ਅਤੇ ਇਹ ਦੇਹੀ ਏਥੇ ਹੀਂ ਰਹੇਗੀ ਓਹ ਦੇਹੀ ਇਸ ਪਰਾਣੀ ਨੂੰ ਸੁੱਝਦੀ ਨਹੀਂ ਇਹ ਸਭੇ ਸਾਜ ਜਗਦੀਸ਼ ਦੇ ਬਣਾਏ ਹੋਏ ਹੈਂ ਇਸ ਗੱਲ ਦਾ ਵਿਚਾਰ ਕਰਨਾ ਆਇਆ ਸਾਧ ਸੰਗਤ ਵਿੱਚ ਕਰੇ ਭਾਵੇਂ ਵੇਦ ਸ਼ਾਸਤ੍ਰ ਵਿੱਚ ਕਰੇ ਪਰ ਸਾਧ ਸੰਗਤ ਵਿੱਚੋਂ ਤੁਰਤ ਲਵੇਗਾ॥ ੩ ॥ ਤਾਂ ਝੰਡੇ ਫੇਰ ਆਖਿਆ ਜੀ ਉਹ ਤਾਂ ਦਿੱਸ ਨਹੀਂ ਆਂਵਦਾ ਅਤੇ ਇਹ ਤਾਂ ਦਿੱਸ ਆਂਵਦਾ ਹੈ ਸਭੋ ਸਰੂਪ ਜਿਤਨੇ ਹੈਂ ਤਿਤਨੇ ਹੈਂ ਤਾਂ ਗੁਰੂ ਨਾਨਕ ਜੀ ਭੋਗ ਦੀ ਪਉੜੀ ਆਖੀ—

*(ਦ੍ਰਿਸ਼ਟਮਾਨ ਕੋ ਕਹੇ ਅਦ੍ਰਿਸ਼ਟ॥ ਅਦ੍ਰਿਸ਼ਟ ਵੇਖ ਭੂਲੀ ਸਭ ਸ੍ਰਿਸ਼ਟ॥)*
*ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾ ਕੀ ਪਰਮ ਗਤਿ ਹੋਇ॥ ੪ ॥*

ਤਾਂ ਝੰਡੇ ਕਿਹਾ ਜੀ ਮੈਂ ਤਾਂ ਕੁਝ ਨਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿੱਤਾ ਸੁਣ ਭਾਈ ਜਿਤਨੀ ਦ੍ਰਿਸ਼ਟਾ ਦ੍ਰਿਸ਼ਟਮਾਨ ਹੈ ਸੋ ਸਭ ਅਦ੍ਰਿਸ਼ਟ ਹੈ ਹੋਇ ਹੋਇ ਕੇ ਛਪ ਜਾਂਦੀ ਹੈ ਇਕ ਖਿਨ ਵਿੱਚ ਕਈ ਰੰਗ ਤਮਾਸ਼ੇ ਕਰ ਦਿਖਾਂਵਦੀ ਹੈ ਜ਼ਾਹਿਰ ਜੋ ਨਦਰ ਆਂਵਦਾ ਹੈ ਤਿਸ ਨੂੰ ਸੰਸਾਰ ਅਦ੍ਰਿਸ਼ਟ ਕਹਿੰਦਾ ਹੈ ਅਤੇ ਜੋ ਦੇਖਦਿਆਂ ਅਖੀਂ ਅੱਗੇ ਜਾਂਦੇ ਰਹਿੰਦੇ ਹੈ ਤਿਨ੍ਹਾਂ ਨੂੰ ਆਖਦੇ ਹੈਨ ਦਿੱਸ ਨਹੀਂ ਆਂਵਦੇ ਦ੍ਰਿਸ਼ਟਮਾਨ ਹੈ ਜੋ ਕੋਈ ਅਜੇਹਾ ਬ੍ਰਹਮ ਬੀਚਾਰ ਕਰੇ ਤਿਸਦੀ ਪਰਮਗਤ ਹੋਵੇਗੀ॥ ੪ ॥ ਤਾਂ ਝੰਡਾ ਬਾਢੀ ਗੁਰੂ ਨਾਨਕ ਜੀ ਦੇ ਪੈਰਾਂ ਤੇ ਢਹਿ ਪਿਆ ਏਹੋ ਆਖੇ ਜੀ ਮੈਂ ਭੁਲਾ ਹਾਂ ਤੂੰ ਮੈਨੂੰ ਬਖਸ਼ ਜੋ ਮੈਂ ਤੇਰੇ ਨਾਲ ਇਤਨੀਆਂ ਗੱਲਾਂ ਕੀਤੀਆਂ ਹੈਨ ਤਾਂ ਇੰਦਰਸੈਣ ਆਖਿਆ ਉੱਠ ਭਾਈ ਝੰਡਾ ਕੋਈ ਡਰ ਨਈਂ ਗੁਰੂ ਨਾਨਕ ਜੀ ਤੇਰੇ ਵਾਸਤੇ ਆਇਆ ਹੈ ਤਾਂ ਝੰਡਾ ਉੱਠ ਖੜਾ ਹੋਇਆ ਤਾਂ ਗੁਰੂ ਨਾਨਕ ਜੀ ਨੇ ਕਿਹਾ ਭਾਈ ਝੰਡਾ ਪ੍ਰਸਾਦਿ ਲੈ ਆਓ ਸੋ ਅਜੇ ਪੈਹਰ ਢਾਈ ਰਾਤ ਗਈ ਸੀ ਤਾਂ ਝੰਡੇ ਪ੍ਰਸਾਦਿ ਅੱਗੇ ਆਣ ਰੱਖਿਆ ਲੱਗੇ ਪ੍ਰਸਾਦਿ ਜੇਵਣ ਗੁਰੂ ਨਾਨਕ ਜੀ ਅਤੇ ਮੈਂ ਇੰਦ੍ਰਸੈਣ ਲੱਗੇ ਪ੍ਰਸਾਦਿ ਜੇਵਣ ਅੱਧਾ ਪ੍ਰਸਾਦਿ ਗੁਰੂ ਨਾਨਕ

ਜੀ ਜੇਵਿਆ ਆਹੇ ਅੱਧਾ ਰਿਹਾ ਤਾਂ ਗੁਰੂ ਨਾਨਕ ਆਖਿਆ ਲੇਹੁ ਭਾਈ ਇਹ ਪ੍ਰਸਾਦਿ ਤੂੰ ਜੇਵ ਤਾਂ ਇੰਦ੍ਰਸੈਣ ਆਖਿਆ ਲੈ ਭਾਈ ਝੰਡਾ ਪ੍ਰਸਾਦਿ ਉਠਾਇ ਲੈ ਤਾਂ ਝੰਡੇ ਪ੍ਰਸਾਦਿ ਚਾਇ ਲੀਤਾ ਲੈਕਰ ਲੱਗਾ ਜੇਵਣ ਜਿਉਂ ਅੱਧਾ ਪ੍ਰਸਾਦਿ ਜੇਵਿਆ ਆਹਾ ਤਿਉਂ ਝੰਡੇ ਦੇ ਕਪਾਟ ਖੁਲ੍ਹ ਗਏ ਝੰਡਾ ਬਿਦੇਹ ਹੋਇਆ ਤਾਂ ਝੰਡੇ ਨੂੰ ਸਭ ਕੁਛ ਵਿੱਸਰ ਗਿਆ ਜਾਂ ਇੰਦਰਸੈਣ ਦੇਖੇ ਤਾਂ ਝੰਡਾ ਬਿਦੇਹ ਹੋਇ ਗਿਆ ਹੈ ਤਾਂ ਇੰਦ੍ਰਸੈਣ ਗੁਰੂ ਨਾਨਕ ਜੀ ਨੂੰ ਆਖਿਆ ਜੀ ਇਹ ਕਿਆ ਕੀਤੋ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਇੰਦ੍ਰਸੈਣ ਅਸਾਨੂੰ ਜੋ ਕਰਤਾਰ ਏਥੇ ਲੈ ਆਇਆ ਹੈ ਏਸੇ ਵਾਸਤੇ ਲੈ ਆਇਆ ਹੈ ਅਸੀਂ ਕਿਆ ਕਰੀਐ ਇੰਦ੍ਰਸੈਣ ਆਖਿਆ ਜੀ ਤੁਸਾਂ ਕਰਨਾ ਕੀ ਆਹਾ ਤੇ ਕੀਤੋ ਕਿਆ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਇੰਦ੍ਰਸੈਣ ਕੁਝ ਤੁਸੀਂ ਕਹੋ ਸੋ ਤਾਂ ਹੋਵੇ ਇੰਦ੍ਰਸੈਣ ਆਖਿਆ ਜੀ ਤੁਸੀਂ ਇਸਨੂੰ ਮੰਜੀ ਬਹਾਵਣਾ ਆਹਾ ਇਸ ਵਕਤ ਮੰਜੀ ਕਿਥੋਂ ਬਹੇਗਾ ਤਾਂ ਗੁਰੂ ਨਾਨਕ ਜੀ ਕਿਹਾ ਰਾਤ ਕਿਤਨੀ ਕੁ ਹੈ ਤਾਂ ਮੈਂ ਆਖਿਆ ਜੀ ਰਾਤ ਪਹਿਰ ਹੈ ਤਾਂ ਗੁਰੂ ਨਾਨਕ ਆਖਿਆ ਭਾਈ ਜਲ ਲੈ ਆਵੋ ਇਸ਼ਨਾਨ ਕਰੀਏ ਅਤੇ ਝੰਡੇ ਨੂੰ ਵੀ ਨਵਾਵਹੁ ਤਾਂ ਗੁਰੂ ਨਾਨਕ ਜੀ ਇਸ਼ਨਾਨ ਕੀਤਾ ਅਤੇ ਝੰਡੇ ਨੂੰ ਵੀ ਨਵ੍ਹਾਇਆ ਤਾਂ ਝੰਡੇ ਦੀ ਖੁਮਾਰੀ ਉਤਰੀ ਝੰਡਾ ਬਾਢੀ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਿਆ ਤਾਂ ਗੁਰੂ ਨਾਨਕ ਕਿਹਾ ਭਾਈ ਝੰਡਾ ਅਸਾਂ ਤੈਨੂੰ ਮੰਜੀ ਬਹਾਵਣਾ ਹੈ ਤਾਂ ਝੰਡੇ ਆਖਿਆ ਜੀ ਜੋ ਕੁਝ ਤੁਸਾਡੀ ਰਜਾਇ ਤਾਂ ਗੁਰੂ ਨਾਨਕ ਜੀ ਝੰਡੇ ਬਾਢੀ ਨੂੰ ਮੰਜੀ ਸਉਂਪੀ ਰਾਜੇ ਸੁਧਰਸੈਣ ਨੂੰ ਖਬਰ ਹੋਈ ਜੋ ਇਕ ਤੇਰੇ ਨਗਰ ਮੇਂ ਤਪਾ ਆਇਆ ਹੈ ਉਸ ਝੰਡੇ ਨੂੰ ਮੰਜੀ ਸਉਂਪੀ ਹੈ ਸੁਧਰਸੈਣ ਰਾਜੇ ਕਹਿਆ ਉਸ ਤਪੇ ਨੂੰ ਮੇਰੇ ਪਾਸ ਲੈ ਆਓ ਤਾਂ ਗੁਰੂ ਨਾਨਕ ਜੀ ਅਤੇ ਮੈਂ ਤੇ ਮਰਦਾਨਾ ਅਤੇ ਇੰਦਰਸੈਣ ਤੇ ਝੰਡੇ ਬਾਢੀ ਪੰਜੇ ਅਸੀਂ ਉਦਿਆਨ ਜੰਗਲ ਵਿੱਚ ਬੈਠੇ ਆਹੇ ਜੋ ਰਾਜੇ ਦੇ ਆਦਮੀ ਆਇ ਕਰ ਆਖਣ ਲੱਗੇ ਤਪਾ ਈਹਾਂ ਕਉਣ ਹੈ ਰਾਜੇ ਬੁਲਾਇਆ ਹੈ ਤਾਂ ਇੰਦਰਸੈਣ ਉੱਠ ਖੜਾ ਹੋਇਆ ਅਰ ਰਾਜੇ ਕੇ ਆਦਮੀਆਂ ਕੋ ਕਿਹਾ ਜੋ ਤੁਮ ਚਲੋ ਮੈਂ ਰਾਜੇ ਕੀ ਨਿਸ਼ਾ ਕਰ ਆਵਤਾ ਹੋਂ ਤਾਂ ਨਾਨਕ ਜੀ ਕਿਹਾ ਬਹੁ ਇੰਦਰਸੈਣ ਬਹੁ। ਇੰਦਰਸੈਣ ਕਿਹਾ ਜੀ ਉਹ ਤਾਂ ਤੁਮਕੋ ਜਾਨਤਾ ਨਹੀਂ ਅਰ ਜੀ ਓਹ ਮੇਰਾ ਮਾਮਾ ਉਸ ਕੋ ਬਿਘਨ ਨਾ ਹੋਵੇ ਉਸ ਕੀ ਨਿਸ਼ਾ ਕਰ ਆਵਤਾ ਹੋਂ ਤੁਮ ਕਿਆ ਕਹਿਤੇ ਹੋ ਤਾਂ ਇੰਦਰਸੈਣ ਰਾਜੇ ਸੁਧਰਸੈਣ ਨੂੰ ਜਾਇ ਪ੍ਰਣਾਮ ਕੀਤੀ ਤਾਂ ਸੁਧਰਸੈਣ ਕਿਹਾ ਆਓ ਕੁਛ ਕਹੇਂਗਾ ਤਾਂ ਇੰਦਰਸੈਣ ਕਿਹਾ ਜੀ ਮੈਂ ਕਹਿਣ ਹੀ ਆਇਆ ਹਾਂ ਤਾਂ ਰਾਜੇ ਸੁਧਰਸੈਣ ਕਿਹਾ ਕਹੁ ਪੁੱਤਰ ਤੂੰ ਕਿਆ ਕਹਿਤਾ ਹੈਂ ? ਤਾਂ ਇੰਦਰਸੈਣ ਕਿਹਾ ਰਾਜਾ ਜੀ ਤਪੇ ਕੋ

ਬੁਲਾਵਣੇ ਆਦਮੀ ਤੁਮ ਭੇਜੇ ਥੇ ਤਾਂ ਰਾਜੇ ਕਿਹਾ ਪੁੱਤਰ ਮੈਂ ਭੇਜੇ ਥੇ ਤਾਂ ਇੰਦਰਸੈਣ ਕਿਹਾ ਕਿਸ ਵਾਸਤੇ ਤਾਂ ਰਾਜੇ ਕਿਹਾ ਪੁੱਤਰ ਮੈਂ ਸੁਣਿਆਂ ਝੰਡੇ ਬਾਢੀ ਨੂੰ ਪੂਰਨ ਕੀਤਾ ਹੈਸੁ ਮੈਂ ਇਸ ਵਾਸਤੇ ਬੁਲਾਇਆ ਥਾ ਜੋ ਮੈਂ ਭੀ ਉਸ ਕੋ ਦੇਖੋਂ ਤਾਂ ਇੰਦਰਸੈਣ ਕਿਹਾ ਰਾਜਾ ਜੀ ਦੇਖਣ ਮੇਂ ਬੜਾ ਫਰਕ ਹੈ ਇਕ ਦੇਖਣ ਮੇਂ ਭਲਾ ਹੋਤਾ ਹੈ ਏਕ ਦੇਖਣ ਮੇਂ ਬੁਰਾ ਹੋਤਾ ਹੈ ਤਾਂ ਰਾਜੇ ਕਿਹਾ ਜਿਸ ਦੇਖਣੇ ਮੇਂ ਭਲਾ ਹੋਵੇ ਸੋ ਮੁਝਕੋ ਕਹੋ ਮੈਂ ਉਸ ਤਰ੍ਹਾਂ ਦੇਖਾਂ ਤਾਂ ਇੰਦਰਸੈਣ ਕਿਹਾ ਜੀ ਉਹ ਤਾਂ ਪੂਰਨ ਸਾਧ ਹੈ ਉਸ ਅਰ ਕਰਤਾਰ ਮੇਂ ਭੇਦ ਕੁਛ ਨਹੀਂ ਅਰ ਉਹ ਤਾਂ ਬੇਤਮਾਂ ਹੈ ਤੂੰ ਕਿਸ ਪ੍ਰਯੋਜਨ ਪਰ ਦੇਖਤਾ ਹੈਂ ਤਾਂ ਰਾਜੇ ਕਿਹਾ ਮੈਂ ਤਾਂ ਸਾਧ ਮੂਰਤ ਕਰ ਦੇਖਤਾ ਹਾਂ ਤਾਂ ਇੰਦ੍ਰਸੈਣ ਕਿਹਾ ਰਾਜਾ ਜੀ ਸਾਧ ਮੂਰਤ ਦੇਖਣੇ ਕੀ ਇਸ ਤਰ੍ਹਾਂ ਨਹੀਂ ਜੋ ਜਾਬਤੇ ਸਿਉਂ ਘਰ ਬੁਲਾਈਏ ਸਾਧ ਕੀ ਮੂਰਤ ਆਪਾ ਨਿਵਾਰ ਕਰ ਆਪ ਦੇਖਦੇ ਜਾਈਐ ਤਾਂ ਰਾਜੇ ਕਿਹਾ ਭਲਾ ਪੁੱਤਰ ਨੂੰ ਭਲਾ ਕਹਿਤਾ ਹੈਂ ਜੋ ਤੂੰ ਕਹੇਂਗਾ ਓਹੋ ਮੈਂ ਕਰਾਂਗਾ ਤਾਂ ਇੰਦਰਸੈਣ ਕਹਿਆ ਰਾਜੇ ਜੀ ਭਲਾ ਭੋਜਨ ਲੇਹੁ ਅਰ ਭਲੇ ਮੇਵੇ ਲੇਹੁ ਅਰ ਅਧੀਨਗੀ ਸੇਤੀ ਜਾਇ ਚਰਨੋਂ ਪਰ ਰੱਖੋ ਸਾਧ ਮੂਰਤ ਦੇਖਣੇ ਕੀ ਯੇਹ ਰੌਸ ਹੈ ਰਾਜਾ ਸੁਧਰਸੈਣ ਕਰਮਾਂ ਦਾ ਬਲੀ ਆਇਆ ਰਾਜੇ ਓਹੋ ਗੱਲ ਮੰਨ ਲੀਤੀ ਭਲੇ ਭੋਜਨ ਲੀਤੇ ਅਰ ਭਲੇ ਮੇਵੇ ਲੀਤੇ ਅਰ ਭਲੇ ਬਸਤਰ ਲੀਤੇ ਨਾਲ ਇੰਦਰਸੈਣ ਨੂੰ ਲੀਤਾ ਅਰ ਗੁਰੂ ਨਾਨਕ ਜੀ ਦੇ ਅੱਗੇ ਰੱਖ ਕਰ ਚਰਨਾਂ ਤੇ ਮੱਥਾ ਟੇਕਿਆ ਜੋ ਕਿਛ ਲਿਆਇਆ ਸੋ ਆਨ ਅੱਗੇ ਰਖਿਓਸੁ ਤਾਂ ਇੰਦਰਸੈਣ ਆਖਿਆ ਜੀ ਰਾਜਾ ਕਰਮਵੰਤ ਹੈ ਇਸ ਪਰ ਕ੍ਰਿਪਾ ਕੀਜੈ ਤਾਂ ਗੁਰੂ ਨਾਨਕ ਜੀ ਕੰਡ ਉੱਪਰ ਥਾਪੀ ਦਿੱਤੀ ਅਤੇ ਰਾਗ ਬਿਲਾਵਲ ਵਿੱਚ ਸ਼ਬਦ ਬੋਲਿਆ—

*ਏਕੋ ਰਾਜ ਦੀਆ ਸੁਧਰਸੈਣ॥ ਅੰਜਨ ਗਿਆਨ ਪਾਇਆ ਜਿਹ ਨੈਣ॥ ਮਿਟੇ ਅੰਧਿਆਰਾ ਗਏ ਬਿਕਾਰਾ॥ ਜੈਸਾ ਸਾਹਿਬ ਮੀਤ ਹਮਾਰਾ॥ ੧॥ ਸੁਧਰਸੈਣ ਯੇ ਬਾਤ ਹਮਾਰੀ॥ ਏਕੋ ਰਾਜ ਦੀਆ ਛਤਰਧਾਰੀ॥ ੧॥ ਰਹਾਉ॥ ਅਠਾਰਾ ਰਾਜੇ ਤੁਮਰੀ ਰਯਤਿ ਕੀਨੇ॥ ਸਭੇ ਸੇਵ ਖਰੇ ਪ੍ਰਭ ਸਿਉ ਮਨ ਭੀਨੇ॥ ਐਸੀ ਪ੍ਰਭ ਕੀ ਕ੍ਰਿਪਾ ਧਾਰੀ॥ ਜਦ ਗੁਰਮਤਿ ਉਪਜੀ ਰਿਦੇ ਵਿਚਾਰੀ॥ ੨॥ ਸਉ ਟਾਪੂ ਕਾ ਰਾਜ ਤੁਮਾਰਾ॥ ਤੀਨ ਦੀਪ ਤੁਮ ਚਰਨ ਪੁਜਾਰਾ॥ ਬ੍ਰਹਮਾ ਬਿਸ਼ਨ ਮਹੇਸ਼ ਤੇ ਊਚੇ॥ ਸੁਧਰਸੈਣ ਤੁਮ ਨਿਰਮਲ ਸੂਚੇ॥ ੩॥ ਇੰਦਰਸੈਣ ਇਹ ਸੰਗ ਤੁਮਾਰਾ॥ ਕਰਣ ਕਾਰਣ ਆਪੇ ਕਰਤਾਰਾ॥ ਕਹੁ ਨਾਨਕ ਜਿਸ ਆਪ ਦਇਆਲਾ॥ ਤਿਸ ਸਰਬ ਸੂਖ ਸਭ ਮਿਟੇ ਜੰਜਾਲਾ॥ ੪॥*

ਗੁਰੂ ਨਾਨਕ ਜੀ ਸੁਧਰਸੈਣ ਨੂੰ ਸਉ ਟਾਪੂ ਦਾ ਰਾਜਾ ਕੀਤਾ ਨਛੱਤਰ ਰਾਜ ਦਿੱਤਾ ਅੱਗੇ ਅਠਾਰਾਂ ਰਾਜੇ ਰਾਜ ਕਰਦੇ ਆਹੇ ਗੁਰੂ ਨਾਨਕ ਜੀ ਅਤੇ ਨਾਲੇ ਇੰਦਰਸੈਣ ਦੇ ਪ੍ਰਸੰਗ ਤਿੰਨ ਦੀਪ ਦਾ ਰਾਜ ਲੱਗਾ ਕਰਨ ਅਤੇ ਨਾਲੇ ਮਹਾਂ ਪੁਰਖ ਹੋਇਆ ਤਾਂ ਗੁਰੂ ਨਾਨਕ ਜੀ ਕਿਹਾ ਹੇ ਰਾਜਾ ਸੁਧਰਸੈਣ! ਵੇਖੇਂ ਮਤ ਝੰਡੇ ਦੀ ਰੀਸ ਕਰਦਾ ਹੋਵੇਂ ਮਤ ਕਦੀ ਰਾਜ ਤੇਜ ਵਿੱਚ ਆਇ ਜਾਵੇਂ ਤੂੰ ਜਾਣ ਤਾਂ ਰਾਜਾ ਸੁਧਰਸੈਣ ਹੱਥ ਜੋੜ ਖੜਾ ਹੋਇਆ ਅਤੇ ਆਖਿਓਸੁ ਗੁਰੂ ਜੀ ਮੈਂ ਰਾਜ ਭੀ ਇਸਨੂੰ ਦੇਂਦਾ ਹਾਂ ਅਤੇ ਮੈਂ ਤੁਸਾਡੇ ਨਾਲ ਫਿਰਦਾ ਹਾਂ ਐਸਾ ਵਕਤ ਮੈਨੂੰ ਕਦ ਹੱਥ ਆਂਵਦਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਸੁਧਰਸੈਣ ਅਸਾਂ ਇਥੇ ਜੋ ਝੰਡੇ ਬਾਢੀ ਨੂੰ ਬਹਾਇਆ ਹੈ ਸੋ ਮੰਜੀ ਅਸਾਡੀ ਹੈ ਅਤੇ ਤੈਨੂੰ ਜੋ ਇਕ ਛਤਰ ਰਾਜ ਦਿੱਤਾ ਹੈ ਸੋ ਰਾਜ ਭੀ ਅਸਾਡਾ ਹੈ ਤੈਨੂੰ ਰਾਜ ਅਤੇ ਮੰਜੀ ਦੋਵੇਂ ਦਿੱਤੇ ਹੈਨ ਝੰਡਾ ਅਸਾਨੂੰ ਕਰ ਦੇਖਣਾ ਤਾਂ ਝੰਡਾ ਅਤੇ ਇੰਦਰਸੈਣ ਦੋਹਾਂ ਮੱਥੇ ਟੇਕੇ ਤਾਂ ਗੁਰੂ ਨਾਨਕ ਜੀ ਕਹਿਆ ਹੁਣ ਅਸੀਂ ਵਿਚਰੀਐਗੇ ਤੁਸਾਡੇ ਹੀ ਵਾਸਤੇ ਕਰਤਾਰ ਅਸਾਨੂੰ ਇਸ ਧਰਤੀ ਤੇ ਲੈ ਆਇਆ ਹੈ ਸੋਈ ਪੂਰੀ ਹੋਈ ਤਾਂ ਰਾਜੇ ਸੁਧਰਸੈਣ ਦਾ ਬੈਰਾਗ ਛੁੱਟ ਗਿਆ ਤਾਂ ਗੁਰੂ ਨਾਨਕ ਕਿਹਾ ਕਿਉਂ ਰਾਜਾ ਕਿਉਂ? ਤਾਂ ਰਾਜੇ ਕਿਹਾ ਜੀ ਤੁਸੀਂ ਗਉਣ ਕਰੋਗੇ ਤਾਂ ਅਸਾਡੇ ਪ੍ਰਾਨ ਹਤ ਹੋਣਗੇ ਤਾਂ ਗੁਰੂ ਨਾਨਕ ਕਿਹਾ ਰਾਜਾ ਅਸੀਂ ਤੁਸਾਡੇ ਪਾਸ ਹੀ ਆਹੇ ਅਸੀਂ ਤੁਸੀਂ ਇਕ ਹੋਇ ਜਾਵੀਐ ਤੁਸੀਂ ਗਿਣਤੀ ਕਾਈ ਨਹੀਂ ਕਰਨੀ ਅਨੰਦ ਨਾਲ ਰਹਿਣਾ ਤਾਂ ਰਾਜੇ ਸੁਧਰਸੈਨ ਕਿਹਾ ਜੀ ਤੁਸੀਂ ਕੋਈ ਦਿਨ ਇੱਥੇ ਹੀ ਰਹੋ ਅਸਾਡਾ ਆਤਮਾ ਠਹਿਰੇ ਤਾਂ ਇੰਦਰਸੈਣ ਆਖਿਆ ਭਲਾ ਜੀ ਰਾਜੇ ਕਾ ਭੀ ਆਖਿਆ ਮੰਨੀਐ ਇਕ ਮਹੀਨਾ ਇੱਥੇ ਰਹੋ ਤਾਂ ਗੁਰੂ ਨਾਨਕ ਆਖਿਆ ਭਲਾ ਜੀ ਤੇਰਾ ਭੀ ਆਖਿਆ ਫੇਰਨਾ ਨਹੀਂ ਇਕ ਮਹੀਨਾ ਗੁਰੂ ਨਾਨਕ ਜੀ ਝੰਡੇ ਅਤੇ ਸੁਧਰਸੈਨ ਅਤੇ ਇੰਦਰਸੈਨ ਪਾਸ ਰਹੇ ਫਿਰ ਗੁਰੂ ਨਾਨਕ ਜੀ ਵਿਦਾ ਲੀਤੀ। ਬੋਲੋ ਭਾਈ ਜੀ ਵਾਹਿਗੁਰੂ॥ ੩੨॥

# ਅੱਗੇ ਸਾਖੀ ਹੋਰ ਚੱਲੀ

ਫਿਰ ਗੁਰੂ ਨਾਨਕ ਜੀ ਸਿਲਮਿਲਾ ਦੀਪ ਨੂੰ ਚੱਲੇ ਸਮੁੰਦਰ ਪਾਣੀ ਉੱਪਰ ਇਵੇਂ ਚਲੇ ਜਾਵਣ ਜਿਉਂ ਧਰਤੀ ਉੱਪਰ ਜਾਈਦਾ ਹੈ ਤਿਵੇਂ ਸਮੁੰਦਰ ਤੇ ਚਲੇ ਗਏ ਤ੍ਰੈ ਮਹੀਨੇ ਸਹਜਿ ਨਾਲ ਚਲੇ ਗਏ ਜਿੱਥੇ ਗੁਰੂ ਨਾਨਕ ਦੀ ਖੁਸ਼ੀ ਆਵੇ ਤਿੱਥੇ ਬਹਿ ਜਾਈਐ ਅੱਗੇ ਸਿਲਮਿਲਾ ਦੀਪ ਵਿੱਚ ਧੁੰਮ ਪਈ ਆਹੀ ਜੋ ਇਕ ਤਪਾ ਆਇਆ ਹੈ ਰਾਜੇ ਸੁਧਰਸੈਣ ਪਾਸ। ਸੁਧਰਸੈਣ ਨੂੰ ਤਿੰਨਾਂ ਦੀਪਾਂ ਦੇ ਰਾਜੇ ਦਾ ਬਚਨ ਕੀਤਾ ਹੈਸੁ ਅਤੇ ਉਥੇ ਇਕ

ਡੰਡਾ ਬਾਢੀ ਤਰਖਾਣ ਰਹਿੰਦਾ ਹੈ ਤਿਸਨੂੰ ਪੂਰਨ ਮਹਾਂ ਪੁਰਖ ਕੀਤਾ ਹੈਸੁ ਏਹੋ ਧੂਮ ਹੋਇ ਰਹੀ ਆਹੀ। ਅਸੀਂ ਤ੍ਰੈ ਉਦਿਆਨ ਮੇਂ ਜਾਇ ਬੈਠੇ ਜਾਂ ਸੱਤ ਦਿਨ ਗੁਜ਼ਰੇ ਤਾਂ ਮਰਦਾਨੇ ਆਖਿਆ ਜੀ ਜੇ ਹੁਕਮ ਹੋਵੇ ਤਾਂ ਸ਼ਹਿਰ ਦੇਖ ਆਵਾਂ ਤਾਂ ਗੁਰੂ ਨਾਨਕ ਜੀ ਹੱਸਿਆ ਹੱਸ ਕਰ ਬੋਲਿਆ ਕਿਉਂ ਮਰਦਾਨਾ ਕਿਛੁ ਭੁੱਖ ਲੱਗੀ ਹਈ ਤਾਂ ਮਰਦਾਨੇ ਆਖਿਆ ਜੀ ਤੁਸਾਨੂੰ ਤਾਂ ਕਰਤਾਰ ਇਹੋ ਜੇਹਾ ਕੀਤਾ ਹੈ ਅਤੇ ਮੈਂ ਤੁਸਾਡੇ ਨਾਲ ਹੱਠ ਕਰਦਾ ਫਿਰਦਾ ਹਾਂ ਹੁਣ ਸ਼ਹਿਰ ਆਇਆ ਹੈ ਇਥੋਂ ਕੁਛ ਮੂੰਹ ਪਾਇ ਆਵਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਿਆਂ ਕੁਛ ਸੰਤੋਖ ਪਕੜ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਤਾਂ ਮਰਦਾਨਾ ਚੁਪ ਕਰਕੇ ਬੈਠ ਗਿਆ, ਬੈਠ ਕਰ ਮਰਦਾਨੇ ਆਖਿਆ ਗੁਰੂ ਜੀ ਇਸ ਸ਼ਹਿਰ ਦਾ ਨਾਉਂ ਕਿਆ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਇਸ ਸ਼ਹਿਰ ਦਾ ਨਾਉਂ ਬ੍ਰਹਮਪੁਰ ਅਤੇ ਇਥੋਂ ਦਾ ਰਾਜਾ ਮਧਰਬੈਣ ਹੈ ਅਤੇ ਵਰਨ ਬ੍ਰਾਹਮਣ ਦਾ ਹੈਸੁ ਇਹੋ ਗਲਾਂ ਹੁੰਦੀਆਂ ਸਨ ਰਾਜਾ ਮਧਰਬੈਣ ਸ਼ਿਕਾਰ ਖੇਡਣ ਆਇਆ ਸੀ ਸ਼ਿਕਾਰ ਖੇਡਦਾ ਖੇਡਦਾ ਇਧਰ ਆਇਆ ਜਿਧਰ ਅਸੀਂ ਤ੍ਰੈਏ ਬੈਠੇ ਆਹੇ ਤਾਂ ਅਸਾਨੂੰ ਰਾਜਾ ਦੇਖ ਕਰ ਖੜਾ ਹੋਇ ਰਹਿਆ ਤਾਂ ਲੱਗਾ ਪੁੱਛਣ ਤੁਸੀਂ ਕਉਣ ਹੋ ਜੋ ਉਜਾੜ ਵਿੱਚ ਬੈਠੇ ਹੋ ਤਾਂ ਮਰਦਾਨਾ ਬੋਲਿਆ ਹਮ ਆਦਮੀ ਹੋਏ ਹੈਂ ਤਾਂ ਰਾਜੇ ਕਿਹਾ ਸ਼ਹਿਰ ਸੇ ਬਾਹਰ ਕਿਉਂ ਬੈਠੇ ਹੋ ਤਾਂ ਮਰਦਾਨੇ ਕਿਹਾ ਜਾਇ ਕਰ ਕਿਸ ਦੇ ਦੁਆਰੇ ਬੈਠੇਂ ਤਾਂ ਰਾਜੇ ਪੁੱਛਿਆ ਜੀ ਤੁਮ ਅਤੀਤ ਹੋ ਤਾਂ ਮਰਦਾਨੇ ਕਿਹਾ ਜੀ ਤੈਨੂੰ ਕਿਆ ਨਦਰ ਆਂਵਦਾ ਹੈ ਤਾਂ ਰਾਜੇ ਕਿਹਾ ਤੂੰ ਕਿਸ ਰੌਂਸ ਪਰ ਬੋਲਤਾ ਹੈਂ ਤਾਂ ਮੈਂ ਦੇਖਿਆ ਜੋ ਗੁਰੂ ਨਾਨਕ ਜੀ ਤਾਂ ਬੋਲਦਾ ਨਹੀਂ ਅਤੇ ਮਰਦਾਨਾ ਭਾਈ ਨਾਲ ਛਿੱਥਾ ਹੋ ਗਿਆ ਤਾਂ ਮੈਂ ਆਖਿਆ ਰਾਜਾ ਜੀ ਅਸੀਂ ਤਾਂ ਪ੍ਰਦੇਸੀ ਹਾਂ ਤਾਂ ਰਾਜੇ ਕਿਹਾ ਅਰੇ ਭਾਈ ਤੁਮ ਕਿਸ ਨਗਰ ਸੇ ਆਏ ਹੋ ਤੁਮਾਰੀ ਬੋਲੀ ਤੋ ਸਮਝੀ ਨਹੀਂ ਜਾਤੀ ਤਾਂ ਹਮ ਕਿਹਾ ਰਾਜਾ ਜੀ ਹਮ ਪੰਜਾਬ ਕੀ ਧਰਤੀ ਸੇ ਆਏ ਹੈਂ ਕਦੀ ਤੈਂ ਪੰਜਾਬ ਸੁਣਿਆ ਹੋਇਗਾ ਤਾਂ ਰਾਜੇ ਸਮਝਿਆ ਜੋ ਪ੍ਰਮੇਸ਼ਰ ਨਾ ਭੁਲਾਏ ਤਾਂ ਓਹ ਸਾਧ ਹੈਨ ਤਾਂ ਰਾਜੇ ਪੁਛਿਆ ਅਰੇ ਭਾਈ ਬਿਸਹਰ ਦੇਸ ਰਾਜੇ ਸੁਧਰਸੈਣ ਕਾ ਹੈ ਤੁਮ ਉਹ ਭੀ ਦੇਖਿਆ ਹੈ ਤਾਂ ਹਮ ਕਿਹਾ ਰਾਜਾ ਜੀ ਊਹਾਂ ਸੇ ਹਮ ਆਏ ਹਾਂ ਤਾਂ ਫੇਰ ਰਾਜੇ ਨੂੰ ਪੁਛਿਆ ਜੀ ਤੁਮਾਰਾ ਨਾਉਂ ਕਿਆ ਹੈ ਅਰ ਤੁਮ ਹੋਤੇ ਕੌਣ ਹੋ ਤਾਂ ਰਾਜੇ ਕਹਿਆ ਹਮ ਆਪਣਾ ਨਾਉਂ ਬਤਾਵੇਂਗੇ ਪਰ ਤੁਮ ਆਪਣਾ ਨਾਉਂ ਬਤਾਵਹੁ ਮਹੰਤ ਕਾ ਨਾਉਂ ਬਤਾਵਹੁ ਤਾਂ ਮੈਂ ਆਖਿਆ ਜੀ ਮਹੰਤ ਕਾ ਨਾਉਂ ਨਾਨਕ ਨਿਰੰਕਾਰੀ ਅਤੇ ਮੇਰਾ ਨਾਉਂ ਬਾਲਾ ਹੈ ਅਰ ਇਸ ਕਾ ਨਾਉਂ ਮਰਦਾਨਾ ਹੈ ਤਾਂ ਰਾਜੇ ਕਿਹਾ ਸੁਣ ਭਾਈ ਬਾਲਾ ਰਾਜੇ ਸੁਧਰਸੈਣ ਅਰ

ਝੰਡੇ ਬਾਢੀ ਕੋ ਯਹੀ ਪ੍ਰਤਾਪ ਦੇ ਆਇਆ ਹੈ ਸੱਚ ਹੀ ਕਹਿਓ ਤਾਂ ਮੈਂ ਆਖਿਆ ਰਾਜਾ ਜੀ ਇਹ ਦੇ ਆਇਆ ਹੈ ਪਰ ਤੂੰ ਆਪਣਾ ਨਾਉਂ ਝੂਠ ਬੋਲਿਆ ਤਾਂ ਰਾਜੇ ਕਿਹਾ ਅਤੀਤ ਇਹ ਬਾਤ ਕਿਹਾ ਸਮਝ ਕਰ ਕਹੀ ਤਾਂ ਮੈਂ ਕਿਹਾ ਰਾਜਾ ਭੀ ਬਤਾਇ ਅਰ ਆਪਣਾ ਵਰਨ ਭੀ ਬਤਾਇ ਅਰ ਸ਼ਹਿਰ ਕਾ ਨਾਉਂ ਭੀ ਬਤਾਇ ਰਾਜੇ ਕਿਹਾ ਸੁਣ ਅਤੀਤ ਹਮਾਰਾ ਨਾਉਂ ਮਧਰਬੈਣ ਹੈ ਸ਼ਹਿਰ ਕਾ ਨਾਉਂ ਬ੍ਰਹਮਪੁਰ ਹੈ ਇਸ ਵਲਾਇਤ ਕੇ ਹਮ ਰਾਜੇ ਹੋਤੇ ਹੈਂ ਅਰ ਵਰਨ ਹਮਾਰੇ ਬ੍ਰਾਹਮਣ ਕਾ ਹੈ ਤਾਂ ਮੈਂ ਫਿਰ ਰਾਜੇ ਨੂੰ ਕਿਹਾ ਭਾਈ ਜੀ ਅਬ ਨਿਸ਼ਾ ਹੋਈ ਪਰ ਇਹ ਦੀਪ ਕਉਣ ਕਹੀਤਾ ਹੈ ? ਤਾਂ ਰਾਜੇ ਕਹਿਆ ਸੁਣ ਅਤੀਤ ਇਹ ਸਿਲਮਿਲਾ ਦੀਪ ਕਹੀਤਾ ਹੈ ਤਾਂ ਰਾਜਾ ਬੋਲਿਆ ਸੁਣ ਭਾਈ ਅਤੀਤ ਈਹਾਂ ਤਿਨਾਂ ਤਾਂ ਫੇਰ ਪੁੱਛਿਆ ਜੀ ਈਹਾਂ ਕੇਤੇ ਰਾਜੇ ਰਾਜ ਕਰਤੇਂ ਹੈਂ ਤਾਂ ਮੈਂ ਫੇਰ ਪੁੱਛਿਆ ਜੀ ਉਨ੍ਹਾਂ ਰਾਜਿਆਂ ਦਾ ਨਾਉਂ ਕਿਆ ਹੈ ਤਾਂ ਰਾਜੇ ਮਧਰਬੈਣ ਕਿਹਾ ਸੁਣ ਅਤੀਤ ਰਾਜਿਆਂ ਕੇ ਨਾਮ ਰਾਜਾ ਕਵਲਨੈਨ[੧], ਮਧੁਰਬੈਣ[੨], ਸੁੰਦਰਸੈਣ[੩], ਸੁਖਚੈਣ[੪], ਅਗਨਾਹਾ[੫], ਸਗਰਸੈਣ[੬], ਬੀਰਸੈਣ[੭], ਲਾਲਸੈਣ[੮], ਰਾਇਸੈਣ[੯], ਸੁਖਸਾਗਰ[੧੦], ਨਾਗਪਰਸਰਾਮ[੧੧], ਰਾਜਾ ਅਟਕਾਘਟਕਾ[੧੨], ਸੁਧਸਮਾਲਕਾ[੧੩], ਬੁਧ ਬਬੇਕ ਬਾਲਕਾ[੧੪], ਰਾਜਾਨੈਨ ਜੋਤ[੧੫], ਰਾਜਾ ਬਾਲ ਸਿੰਗਾਰ[੧੬], ਰਾਜਾ ਤੁਰਤਿ ਰੰਗ[੧੭], ਰਾਜਾ ਮਗਨ ਰਾਇ[੧੮], ਜਾਂ ਰਾਜੇ ਅਠਾਰਾਂ ਰਾਜਿਆਂ ਕੇ ਨਾਮ ਕਹੇ ਤਾਂ ਮੈਂ ਰਾਜਾ ਮਧੁਰਬੈਣ ਕੋ ਕਿਹਾ ਰਾਜਾ ਜੀ ਇਤਨੀ ਬਾਤ ਤੋ ਕਹੀ ਪਰ ਜੀ ਇਨੋਂ ਅਠਾਰਾਂ ਰਾਜਿਆਂ ਮੇਂ ਸਰਦਾਰ ਕਉਣ ਹੈਂ ਤਾਂ ਰਾਜੇ ਕਿਹਾ ਸੁਣ ਭਾਈ ਅਤੀਤ ਸਭਨਾਂ ਕੇ ਉੱਪਰ ਰਾਜਾ ਕਵਲਨੈਨ ਹੈ ਤਾਂ ਮੈਂ ਕਿਹਾ ਰਾਜਾ ਜੀ ਇਹ ਗੱਲ ਕਿਉਂ ਝੂਠ ਬੋਲਿਆ ਤਾਂ ਰਾਜੇ ਕਿਹਾ ਅਤੀਤ ਇਹ ਬਾਤ ਕਿਆ ਸਮਝ ਕਰ ਕਹੀ ਤਾਂ ਮੈਂ ਕਿਹਾ ਰਾਜਾ ਜੀ ਸਭਨਾਂ ਉੱਪਰ ਕਵਲਨੈਨ ਨਹੀਂ ਸਭਨਾਂ ਦੇ ਉੱਪਰ ਰਾਜਾ ਸੁਧਰਸੈਣ ਤਾਂ ਰਾਜੇ ਕਿਹਾ ਅਤੀਤ ਤੂੰ ਕਿਆ ਜਾਨਤਾ ਹੈਂ ਤਾਂ ਮੈਂ ਕਿਹਾ ਰਾਜਾ ਜੀ ਮੈਂ ਜਾਨਤਾ ਹੋਂ ਜੋ ਮੇਰੇ ਗੁਰੂ ਨਾਨਕ ਜੀ ਨੇ ਸਭਨਾਂ ਕੇ ਉੱਪਰ ਸੁਧਰਸੈਣ ਆਖਿਆ ਹੈ। ਰਾਜਾ ਮਧੁਰਬੈਣ ਕਿਹਾ ਸੁਣ ਅਤੀਤ ਤੇਰਾ ਮਹੰਤ ਕਹਿਤਾ ਹੈ ਕਿ ਤੂੰ ਕਹਿਤਾ ਹੈਂ ਤੇਰਾ ਮਹੰਤ ਤਾਂ ਬੋਲਤਾ ਨਹੀਂ ਤਾਂ ਮੈਂ ਰਾਜੇ ਨੂੰ ਕਿਹਾ ਸੁਣ ਰਾਜਾ ਮੇਰਾ ਗੁਰੂ ਤਦ ਬੋਲੇਗਾ ਜਬ ਕੋਈ ਬੁਲਾਵਣੇ ਵਾਲਾ ਆਵੇਗਾ ਤਾਂ ਰਾਜੇ ਕਿਹਾ ਅਤੀਤ ਹਮ ਬੁਲਾਵੇਂਗੇ ਤਾਂ ਮੈਂ ਆਖਿਆ ਬੁਲਾਇ ਰਾਜਾ ਜੀ ਬੁਲਾਇ ਸਕਤੇ ਹੈਂ ਰਾਜਾ ਘੋੜੇ ਉਤੋਂ ਲੱਥਾ ਲੱਥ ਕਰ ਨੇੜੇ ਆਇਆ ਨਜ਼ੀਕ ਆਇ ਕਰ ਲੱਗਾ ਪੁੱਛਣ ਅਖੇ ਭਾਈ ਇਨੋ ਕੀ ਅਵਾਜ਼ ਕੀ ਹੈ ਤਾਂ ਕਹਿਆ ਰਾਜਾ ਜੀ ਇਨੋ ਕੀ ਅਵਾਜ਼ ਕਰਤਾਰ ਕਰਤਾਰ ਏਹੀ ਅਵਾਜ਼ ਹੈ ਤਾਂ

ਰਾਜੇ ਨੇੜੇ ਹੋਇ ਕਰ ਆਖਿਆ ਮਹੰਤ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਜੀ ਦੀ ਸਮਾਧੀ ਖੁੱਲ੍ਹੀ ਤਾਂ ਗੁਰੂ ਨਾਨਕ ਜੀ ਬੋਲਿਆ ਸਤਿ ਕਰਤਾਰ ਜੀ ਸਤਿ ਕਰਤਾਰ ਆਓ ਭਾਈ ਬੈਠੋ ਤਾਂ ਰਾਜੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਕਹਿਆ ਆਓ ਰਾਜਾ ਮਧੁਰਬੈਣ ਤਾਂ ਰਾਜੇ ਕਿਹਾ ਤੁਮ ਨਗਰੀ ਚਲੋ ਤਾਂ ਗੁਰੂ ਨਾਨਕ ਜੀ ਕਿਹਾ ਰਾਜਾ ਹਮਾਰਾ ਨਗਰ ਏਹੀ ਹੈ ਤਾਂ ਰਾਜੇ ਕਿਹਾ ਤੁਮ ਨਗਰੀ ਚਲੋ ਉਜਾੜ ਮੇਂ ਬੈਠਣਾ ਕਿਆ ਫਾਇਦਾ ਹੈ ਤਾਂ ਗੁਰੂ ਨਾਨਕ ਕਹਿਆ ਰਾਜਾ ਅਸੀਂ ਫਕੀਰ ਅਤੀਤ ਆਹੇ ਹਮ ਕੋ ਉਜਾੜ ਹੀ ਵਸਤੀ ਹੈ ਤਾਂ ਰਾਜੇ ਕਹਿਆ ਜੀ ਨਗਰ ਮੇਂ ਕੋਈ ਭੰਡਾਰੇ ਕੀ ਖਬਰ ਲਏਗਾ ਤਾਂ ਗੁਰੂ ਨਾਨਕ ਜੀ ਬਿਲਾਵਲ ਰਾਗ ਵਿੱਚ ਸ਼ਬਦ ਬੋਲਿਆ—

ਏਕ ਭੰਡਾਰਾ ਨਾਮ ਕਾ ਜਿਨ ਸਭ ਕਿਛ ਦੀਨਾ॥ ਭੁਖ ਨੰਗ ਸਭ ਛੀਨ ਕੇ ਆਪਨਾ ਕਰਿ ਲੀਨਾ॥੧॥ ਐਸਾ ਨਾਮ ਨ ਛੋਡੀਐ ਸਦਾ ਸੰਗ ਹਮਾਰੇ॥ ਲੇਖਾ ਕਬੀ ਨਾ ਪੂਛਈ ਮਨ ਮੀਤ ਪਿਆਰੇ॥੧॥ ਰਹਾਉ॥ ਭੋਜਨ ਉਤਮ ਹਮ ਕੀਆ ਸੰਤਨ ਪ੍ਰਸਾਦਿ॥ ਜਲ ਸੀਤਲੁ ਹਿਰਦੈ ਪੀਆ ਰਿਦੈ ਮਹਿ ਸਾਂਤਿ॥੨॥ ਬਸਤ੍ਰ ਬ੍ਰਹਮ ਪਿਆਰਿਆ ਕਾਇਆਂ ਕੇ ਸੰਗ॥ ਲਖ ਚਉਰਾਸੀ ਏਕ ਹੈ ਤੂੰ ਹੈ ਨਿਰਭੰਗ॥੩॥ ਨਾਨਕ ਕਹੈ ਗਜਿੰਦਰ ਸੁਣ ਸਭ ਝੂਠ ਪਸਾਰਾ॥ ਦਿਸਟਮਾਨ ਸਭ ਬਿਨਸ ਹੈ ਰਹੈ ਏਕੰਕਾਰਾ॥੪॥

ਤਾਂ ਰਾਜਾ ਮਧੁਰਬੈਣ ਗੁਰੂ ਨਾਨਕ ਦੇ ਚਰਨਾਂ ਤੇ ਢਹਿ ਪਿਆ ਆਖੇ ਜੀ ਕੁਛ ਮੈਨੂੰ ਆਗਿਆ ਕਰੋ ਜੋ ਮੈਂ ਸੇਵਾ ਕਰਾਂ ਤਾਂ ਗੁਰੂ ਨਾਨਕ ਕਹਿਆ ਸੁਣ ਰਾਜਾ ਮਧੁਰਬੈਣ ਅਸੀਂ ਤੁਹਾਨੂੰ ਏਹੋ ਗੱਲ ਆਖਦੇ ਆਹੇ ਜੋ ਅਸਾਂ ਸੁਧਰਸੈਣ ਰਾਜੇ ਨੂੰ ਨਿਛੱਤਰ ਰਾਜ ਦਿੱਤਾ ਹੈ ਜੋ ਕੋਈ ਮੰਨੇਗਾ ਤਾਂ ਉਸਦਾ ਭਲਾ ਹੋਵੇਗਾ ਅਤੇ ਜੋ ਕੋਈ ਨਾ ਮੰਨੇਗਾ ਤਾਂ ਉਹ ਜਾਣੇ ਅਸੀਂ ਤਾਂ ਆਪਣੀ ਵੱਲੋਂ ਆਖ ਛੱਡਣਾ ਸੀ ਤਾਂ ਰਾਜੇ ਕਿਹਾ ਗੁਰੂ ਜੀ ਓਹ ਅਸਾਡਾ ਪਾਤਸ਼ਾਹ ਅਸੀਂ ਉਸ ਕੀ ਰੱਯਤ ਤਾਂ ਗੁਰੂ ਨਾਨਕ ਕਹਿਆ ਰਾਜਾ ਤੈਨੂੰ ਕਰਤਾਰ ਚਿਤ ਆਵੇ ਤਾਂ ਗੁਰੂ ਨਾਨਕ ਕਹਿਆ ਸੁਣ ਭਾਈ ਮਧੁਰਬੈਣ ਰਾਜ ਭਾਗ ਇਥੇ ਹੀਂ ਰਹਿੰਦਾ ਹੈ ਇਹ ਨਾਲ ਨਹੀਂ ਚੱਲਦਾ ਅਤੇ ਜਿਨ੍ਹਾਂ ਪੁਰਖਾਂ ਸੰਤਾਂ ਦੇ ਬਚਨ ਸੱਤ ਕਰ ਜਾਤੇ ਹੈਨ ਓਹ ਕੀਰਤਿ ਨਾਲ ਚਲਦੇ ਹੈਂ ਰਾਜਾ ਮਧੁਰਬੈਣ ਕਹਿਆ ਗੁਰੂ ਜੀ ਅਸਾਂ ਤੁਹਾਡੇ ਬਚਨ ਨਾਲ ਕੰਮ ਹੈ ਰਾਜ ਕਿਆ ਵਸਤ ਹੈ ਅਰ ਭਾਗ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਬਹੁਤ ਉਸ ਪਰ ਖੁਸ਼ੀ ਹੋਇਆ ਤਾਂ ਫੇਰ ਗੁਰੂ ਨਾਨਕ ਕਹਿਆ ਸੁਣ ਰਾਜਾ ਮਧੁਰਬੈਣ ਅਸੀਂ ਹੁਣ ਰਮਦੇ ਆਹੇ ਰਾਜੇ ਮਧੁਰਬੈਣ ਬੇਨਤੀ ਕੀਤੀ ਅਜੀ ਅਸਾਂ ਨੂੰ ਜਿਸ ਤਰ੍ਹਾਂ

ਹੁਕਮ ਹੋਵੇ ਤਿਸੇ ਤਰ੍ਹਾਂ ਰਾਜੇ ਸੁਧਰਸੈਣ ਨੂੰ ਮਿਲੀਐ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਮਧੁਰਬੈਣ ਜਿਸ ਤਰ੍ਹਾਂ ਅਸਾਡੇ ਅੱਗੇ ਬੇਨਤੀ ਕਰਦੇ ਹੋ ਇਸੇ ਤਰ੍ਹਾਂ ਰਾਜੇ ਸੁਧਰਸੈਣ ਅੱਗੇ ਖੜਾ ਹੋਵਣਾ ਤਾਂ ਰਾਜੇ ਮਧੁਰਬੈਣ ਕਹਿਆ ਜੋ ਅਸੀਂ ਤੁਸਾਂ ਥੋਂ ਭੀ ਅਧਕ ਕਰ ਜਾਣੀਐਂਗੇ ਤਾਂ ਗੁਰੂ ਨਾਨਕ ਜੀ ਕਹਿਆ ਐਸੇ ਹੀ ਲੋੜੀਂਦਾ ਹੈ ਤਾਂ ਮਧੁਰਬੈਣ ਅਰਦਾਸ ਕੀਤੀ ਜੋ ਕੋਈ ਦਿਨ ਈਹਾਂ ਗੁਜਰਾਨ ਕਰੋ ਤਾਂ ਮੈਂ ਆਖਿਆ ਜੀ ਇਸਕੀ ਭਾਵਨਾ ਪੂਰਨ ਕਰੀਐ ਤਾਂ ਗੁਰੂ ਨਾਨਕ ਜੀ ਉਨੀਂ ਮਹੀਨੇ ਰਾਜਾ ਮਧੁਰਬੈਣ ਪਾਸ ਰਹੇ ਅੱਗੇ ਵਿਦਾ ਲੀਤੀ॥ ਬਿਸਹਰ ਦੇਸ ਥੀਂ ਅੱਗੇ ਚੱਲੇ ਸਿਲਮਿਲਾ ਦੀਪ ਸੌਂ ਚੱਲੇ॥ ੩੩॥

## ਅੱਗੇ ਸਾਖੀ ਹੋਰ ਚੱਲੀ

ਤਾਂ ਗੁਰੂ ਨਾਨਕ ਜੀ ਓਥੋਂ ਚੱਲੇ ਰਾਜਾ ਕਵਲਨੈਨ ਕੇ ਦੇਸ ਜਾਇ ਨਿਕਲੇ ਅੱਗੇ ਜਾਂਦੇ ਜਾਂਦੇ ਜਿੱਥੇ ਜਾਣ ਤਿੱਥੇ ਗੁਰੂ ਨਾਨਕ ਦੀ ਸਮਾਧਿ ਲੱਗ ਜਾਇ ਉਥੇ ਬੈਠੇ ਹੀ ਰਹਿ ਜਾਵਣ ਚਾਰ ਦਿਨ ਪੰਜ ਦਿਨ ਕਦੀ ਸਤ ਦਿਨ ਕਦੀ ਦੋਇ ਦਿਨ ਏਵੇਂ ਸੱਤ ਮਹੀਨੇ ਤੇ ਤੇਰਾਂ ਦਿਨ ਸਮੁੰਦਰ ਦੇ ਟਾਪੂ ਵਿੱਚ ਚਲੇ ਜਾਵਣ ਤਾਂ ਅੱਗੇ ਇਕ ਸ਼ਹਿਰ ਕੁਦਰਤੀ ਆਇਆ ਕੋਹਾਂ ਚਹੁੰ ਤੇ ਨਦਰ ਆਵਣ ਲੱਗਾ ਤਾਂ ਮਰਦਾਨੇ ਆਖਿਆ ਜੀ ਕੋਈ ਸ਼ਹਿਰ ਵੀ ਆਵਸੀ ਕਿ ਉਜਾੜ ਵਿੱਚ ਹੀ ਚੱਲੇ ਜਾਸੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਭੁੱਖ ਲੱਗੀ ਹਈ ਤਾਂ ਮਰਦਾਨੇ ਆਖਿਆ ਜੀ ਭੁੱਖ ਲੱਗੀ ਹੈ ਤਾਂ ਕਿਸੇ ਕਿਆ ਇਹ ਆਗੇ ਆਣ ਧਰਿਆ ਹੈ ਜੋ ਖਾਈਐ ਤਾਂ ਗੁਰੂ ਨਾਨਕ ਜੀ ਆਖਿਆ ਔਹ ਦੇਖ ਸ਼ਹਿਰ ਨਜ਼ਰ ਆਂਵਦਾ ਹਈ ਜੋ ਤੇਰੀ ਖੁਸ਼ੀ ਆਵੇਗੀ ਸੋ ਖਾਈਂ ਤਾਂ ਮਰਦਾਨੇ ਆਖਿਆ ਜੀ ਕਿਸੇ ਦਿਨ ਇਵੇਂ ਜਿੰਦ ਨਿਕਲ ਜਾਸੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜੇ ਜਿੰਦ ਨਿਕਲੇਗੀ ਤਾਂ ਅਸੀਂ ਫਿਰ ਪਾਇ ਲਈਐਂਗੇ ਤੂੰ ਡਰ ਨਹੀਂ ਤਾਂ ਮਰਦਾਨੇ ਆਖਿਆ ਜੀ ਸੱਚ ਆਖਦਾ ਹਾਂ ਤੈਨੂੰ ਤਮ੍ਹਾਂ ਕਿਸੇ ਗੱਲ ਦਾ ਨਹੀਂ ਅਸੀਂ ਕਿਆ ਜਾਪੇ ਤੇਰੇ ਨਾਲ ਕਿਉਂ ਕਰ ਜੀਂਵਦੇ ਫਿਰਦੇ ਆਹੇ ਪਰ ਅਸਾਨੂੰ ਕਰਤਾਰ ਜੀਵਾਵਿੰਦਾ ਹੈ ਤਾਂ ਗੁਰੂ ਬਾਬਾ ਨਾਨਕ ਜੀ ਆਖਿਆ ਚਲ ਅੱਗੇ ਦੇਖ ਕਰਤਾਰ ਕਿਆ ਕਰਦਾ ਹੈ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਆਸਤੇ ਆਸਤੇ ਚਹੁੰ ਕੋਹਾਂ ਤੇ ਮਰਦਾਨੇ ਨੂੰ ਬਿਲਾਇੰਦੇ ਲੈ ਗਏ ਸ਼ਹਿਰ ਦੇ ਗੋਹਿਰ ਜਾਇ ਬੈਠੇ ਤਾਂ ਗੁਰੂ ਨਾਨਕ ਆਖਿਆ ਮਰਦਾਨਿਆਂ ਸ਼ਹਿਰ ਆਇਆ ਹਈ ਜਾਇ ਕਿਛ ਖਾਇ ਆਇ ਤਾਂ ਮਰਦਾਨੇ ਆਖਿਆ ਜੀ ਪੱਲੇ ਤਾਂ ਕੁਛ ਨਹੀਂ ਮੈਂ ਕਿਥੋਂ ਖਾਵਾਂ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆਂ

ਅਸਾਂ ਤੈਨੂੰ ਸਾਰਾ ਸ਼ਹਿਰ ਸੌਂਪਿਆ ਹੈ ਭਾਵੇਂ ਕਿਥੇ ਖਾਏ ਏਥੇ ਤੈਨੂੰ ਅਟਕਾ ਕਾਈ ਨਹੀਂ। ਮਰਦਾਨੇ ਆਖਿਆ ਜੀ ਜੋ ਕੋਈ ਚੋਰ ਕਰ ਪਕੜੇਗਾ ਤਾਂ ਕਿਆ ਕਰਾਂ ਤਾਂ ਫੇਰ ਗੁਰ ਨਾਨਕ ਜੀ ਬਚਨ ਕੀਤਾ। ਮਰਦਾਨਾ ਜੇ ਕੋਈ ਤੈਨੂੰ ਚੋਰ ਕਰ ਪਕੜੇ ਤਾਂ ਅਸਾਡਾ ਨਾਉਂ ਲਈ ਤੈਨੂੰ ਪਕੜਕੇ ਛੱਡ ਦੇਵੇਗਾ ਭਾਵੇਂ ਕਿੱਥੇ ਹੱਥ ਘਤੇਂ ਤਾਂ ਮਰਦਾਨੇ ਜੀ ਵਿੱਚ ਜਾਤਾ ਜੋ ਇਸਦੇ ਜਿੱਥੇ ਕਿੱਥੇ ਪ੍ਰਾਤਮੀ ਯਾਰ ਹਨ ਮਰਦਾਨਾ ਜਾਇ ਸ਼ਹਿਰ ਵਿੱਚ ਵੜਿਆ ਜਾਇ ਕਰ ਦੇਖੇ ਤਾਂ ਸਭ ਸੁਵਰਨ ਦੀ ਧਰਤੀ ਹੈ ਜਿੱਥੇ ਕਿੱਥੇ ਸੁਵਰਨ ਨਦਰ ਆਂਵਦਾ ਹੈ ਤਾਂ ਮਰਦਾਨਾ ਕੁਦਰਤ ਦੇਖ ਕਰ ਹੈਰਾਨ ਹੋਇ ਰਿਹਾ ਤਾਂ ਮਰਦਾਨੇ ਦੀ ਭੁੱਖ ਦੂਰ ਹੋਇ ਗਈ ਤਾਂ ਮਰਦਾਨੇ ਇੱਕਸ ਆਦਮੀ ਨੂੰ ਪੁੱਛਿਆ ਜੀ ਇਸ ਸ਼ਹਿਰ ਦਾ ਨਾਉਂ ਕਿਆ ਹੈ ਤਾਂ ਉਸ ਪੁਛਿਆ ਅਰੇ ਭਾਈ ਤੂੰ ਕਹਾਂ ਸੇ ਆਇਆ ਹੈਂ ਤਾਂ ਮਰਦਾਨੇ ਕਿਹਾ ਜੀ ਹਮ ਦੂਰੋਂ ਆਏ ਹਾਂ ਪਰ ਜੀ ਤੂੰ ਇਸ ਨਗਰੀ ਕਾ ਨਾਉਂ ਦੱਸ ਉਸ ਕਹਿਆ ਤੁਮ ਆਪਣਾ ਨਾਉਂ ਬਤਾਉ ਤਾਂ ਮਰਦਾਨੇ ਕਹਿਆ ਮੇਰਾ ਨਾਉਂ ਤਾਂ ਮਰਦਾਨਾ ਹੈ ਤੂੰ ਮੈਨੂੰ ਇਸ ਨਗਰ ਦਾ ਨਾਉਂ ਦੱਸ ਤਾਂ ਉਸ ਕਹਿਆ ਅਰੇ ਮਰਦਾਨਾ ਇਸ ਸ਼ਹਿਰ ਦਾ ਨਾਉਂ ਸਵਰਨਪੁਰ ਹੈ ਤਾਂ ਉਸ ਕਿਹਾ ਅਰੇ ਭਾਈ ਈਹਾਂ ਕਾ ਰਾਜਾ ਕਉਣ ਹੈ ਤਾਂ ਉਸ ਕਹਿਆ ਅਰੇ ਭਾਈ ਮਰਦਾਨਾ ਇਸ ਨਗਰ ਕੇ ਰਾਜੇ ਕਾ ਨਾਉਂ ਕਵਲਨੈਨ ਹੈ। ਸੁਗਸਿਧ ਕਾ ਬੇਟਾ ਹੈ ਜਿਸਕੇ ਸਲਾਮੀ ਸਭੇ ਰਾਜਾ ਹੈਨ ਤਾਂ ਮਰਦਾਨੇ ਕਹਿਆ ਅਰੇ ਭਾਈ ਈਹਾਂ ਕਾ ਚਲਨ ਕਿਆ ਹੈ ਈਹਾਂ ਤੋ ਸੋਨੇ ਕੀ ਧਰਤੀ ਹੈ ਅਰ ਤੇਰਾ ਨਾਉਂ ਕਿਆ ਹੈ ਤਾਂ ਉਸ ਕਿਹਾ ਮੇਰਾ ਨਾਉਂ ਧਰਮ ਸਿੰਘ ਹੈ ਨਗਰ ਕਾ ਚਲਨ ਏਹ ਹੈ ਜੋ ਕੋਈ ਈਹਾਂ ਆਵੇ ਜੋ ਉਸਨੂੰ ਚਾਹੀਐ ਸੋ ਕੋਈ ਲੈ ਖਾਵੇ ਈਹਾਂ ਧਰਮ ਕੀ ਚਾਲੀ ਹੈ। ਮਰਦਾਨਾ ਬਹੁਤ ਖੁਸ਼ ਹੋਇਆ ਤਾਂ ਆਖਿਓ ਸੁਣ ਧਰਮ ਸਿੰਘ ਮੈਨੂੰ ਭੁੱਖ ਲੱਗੀ ਹਈ ਤਾਂ ਧਰਮ ਸਿੰਘ ਕਹਿਆ ਭਾਈ ਮਰਦਾਨਾ ਈਹਾਂ ਤਾਂ ਕਿਸੇ ਕੋ ਮਨਾਹੀ ਨਹੀਂ ਜਿਸ ਦੁਕਾਨ ਉੱਪਰ ਜਾਵੇ ਜੇ ਕੁਛ ਚਾਹੀਐ ਤਿਸ ਪਰ ਸੇ ਉਠਾਇ ਲਵੇ ਤਾਂ ਮਰਦਾਨੇ ਕਿਹਾ ਮੇਰੇ ਪਾਸੋਂ ਏਹ ਤਾਂ ਹੋਤਾ ਨਹੀਂ ਕੋਈ ਆਪਣੇ ਹੱਥ ਦੇਉ ਤਾਂ ਹਉਂ ਲੇਊਂ ਤਾਂ ਉਸ ਪੁਛਿਆ ਤੇਰੇ ਨਾਲ ਕੋਈ ਔਰ ਭੀ ਹੈ ਤਾਂ ਮਰਦਾਨੇ ਕਿਹਾ ਜੀ ਦੋ ਔਰ ਭੀ ਹਨ ਤਾਂ ਉਸ ਕਹਿਆ ਭਾਈ ਉਨ ਕਉ ਭੀ ਲੈ ਆਓ ਤਾਂ ਮਰਦਾਨੇ ਕਹਿਆ ਜੀ ਉਹ ਇੰਞ ਨਹੀਂ ਆਵਤੇ ਉਹ ਵਡੇ ਸੰਤੋਖੀ ਹੈਨ ਉਸ ਕਿਹਾ ਚੱਲ ਭਾਈ ਤੂੰ ਖਾਹ ਮਰਦਾਨੇ ਨੂੰ ਇਕ ਦੁਕਾਨ ਪਰ ਖੜਾ ਕੀਤੋਸੁ ਕਹੁ ਭਾਈ ਮਰਦਾਨਾ ਕਿਆ ਲੇਤਾ ਹੈਂ ਤਾਂ ਮਰਦਾਨੇ ਕਹਿਆ ਜੋ ਕੋਈ ਕੁਛ ਦੇਵੇ ਸੋ ਹਮ ਲੇਤੇ ਹੈਂ ਧਰਮ ਸਿੰਘ ਕਹਿਆ ਭਾਈ ਤੂੰ ਆਪਣਾ ਅਹਾਰ ਲੈ ਤਾਂ ਮਰਦਾਨੇ ਕਿਹਾ

ਭਾਈ ਮੇਰਾ ਅਹਾਰ ਤਾਂ ਢਾਈ ਸੇਰ ਹੈ ਤਾਂ ਧਰਮ ਸਿੰਘ ਕਹਿਆ ਭਾਈ ਅਢਾਈ ਸੇਰ ਮਠਿਆਈ ਲੁੱਚੀਆਂ ਤੋਲ ਦੇਹ ਜਾਂ ਉਸ ਵੱਟੇ ਪਾਏ ਤਾਂ ਮਰਦਾਨੇ ਡਿਠਾ ਜੋ ਸੋਨੇ ਕੇ ਵੱਟੇ ਸੋਨੇ ਕੀ ਡੰਡੀ ਹੈ ਸੋਨੇ ਦੇ ਛਾਬੇ ਹੈਨ ਅਤੇ ਮੁਲ ਕੋਈ ਕਿਛੁ ਲੈਂਦੇ ਨਾਹੀਂ ਤਾਂ ਮਰਦਾਨੇ ਆਪਣਾ ਅਹਾਰ ਲੈ ਖਾਧਾ ਖਾਇ ਕਰ ਆਖਿਓਸੁ ਧਰਮ ਸਿੰਘ ਜੀ ਮੇਰੀ ਤੁਮ ਨਿਸ਼ਾ ਕਰੋ ਸੋਨੇ ਕੀ ਧਰਤੀ ਸਭ ਸੋਨਾ ਹੈ ਅਤੇ ਮੁਲ ਕੋਈ ਲੈਂਦਾ ਨਾਹੀਂ ਦੇਖਾ ਇਉਂ ਕੰਮ ਕਿਉਂ ਕਰ ਚਲਤਾ ਹੈ ਤਾਂ ਧਰਮ ਸਿੰਘ ਕਹਿਆ ਮਰਦਾਨਾ ਇਥੇ ਜਤਨ ਇਕੋ ਹੀ ਹੈ ਪੀਹਣ ਪਕਾਵਣ ਅਤੇ ਅੰਨ ਕੁਦਰਤ ਨਾਲ ਜੰਮਦਾ ਹਈ ਰਾਜੇ ਦਾ ਹੁਕਮ ਏਹੀ ਹੈ ਜੋ ਚਾਹੀਏ ਸੋ ਬਾਹਰੋਂ ਲੈ ਆਵੋ ਤਿਆਰ ਕਰਕੇ ਰਖੋ ਜੋ ਭਾਵੇ ਸੋ ਆਪ ਭੀ ਖਾਵੋ ਜੋ ਆਵੇ ਸੋ ਆਪਣਾ ਅਹਾਰ ਲੈ ਜਾਵੇ ਅਰ ਹੋਰ ਜੇਤੇ ਕਾਰਖਾਨੇ ਹੈਨ ਅਰ ਕਾਰੀਗਰ ਹੈਨ ਕੋਈ ਕੰਮ ਕਰਾਏ ਲੈ ਜਾਵੇ ਉਹ ਆਪ ਹੀ ਕਰ ਦੇਤੇ ਹੈਨ ਨਾ ਕੋਈ ਮੁੱਲ ਨਾ ਮਜੂਰੀ ਕਿਛ ਨਾਹੀਂ ਮੰਗਦੇ ਰਾਜੇ ਦਾ ਹੁਕਮ ਹੈ ਧਰਮ ਨਗਰ ਹੈ ਭਾਈ ਮਰਦਾਨਾ ਇਉਂ ਕੰਮ ਚੱਲਦਾ ਹੈ ਤਾਂ ਮਰਦਾਨਾ ਇਹ ਗੱਲ ਸੁਣ ਕੇ ਬਹੁਤ ਖੁਸ਼ੀ ਹੋਇਆ ਤਾਂ ਮਰਦਾਨੇ ਜੀਅ ਵਿੱਚ ਆਖਿਆ ਇਸ ਸ਼ਹਿਰ ਵਿੱਚ ਰਹੀਐ ਫਿਰ ਮਰਦਾਨਾ ਆਪਣਾ ਸੰਤੋਖ ਕਰਕੇ ਗੁਰੂ ਨਾਨਕ ਜੀ ਪਾਸ ਆਇਆ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਦੇਹ ਸ਼ਹਿਰ ਦੀਆਂ ਗੱਲਾਂ ਤਾਂ ਮਰਦਾਨੇ ਆਖਿਆ ਲੇਹੁ ਗੁਰੂ ਜੀ ਸ਼ਹਿਰ ਦੀਆਂ ਗੱਲਾਂ ਗੁਰੂ ਜੀ ਇਸ ਸ਼ਹਿਰ ਵਿੱਚ ਧਰਤੀ ਸੋਨੇ ਕੀ ਸਮਿੱਗਰੀ ਹੈ ਸੋ ਸਭ ਸੋਨੇ ਕੀ ਹੈ ਅਤੇ ਭਲੇ ਭੋਜਨ ਤਿਆਰ ਕੀਤੇ ਹੋਏ ਹੈਨ ਨਾ ਕੋਈ ਲੇਤਾ ਨਾ ਕੋਈ ਮਜੂਰੀ ਮਾਂਗਤਾ ਹੈ ਕੋਈ ਕੁਛ ਲਏ ਸੋ ਮਾਂਗਤਾ ਕੋਈ ਕਿਛੁ ਨਹੀਂ ਅਤੇ ਕੁਦਰਤ ਨਾਲ ਦਾਣਾ ਪੈਦਾ ਹੁੰਦਾ ਹੈ ਜਤਨ ਕੋਈ ਨਾਹੀਂ ਨਾ ਕੋਈ ਇਥੇ ਖੂਹ ਹੈ ਜਲ ਮੀਂਹ ਦਾ ਸਰਾਂ ਅਤੇ ਟੋਭਿਆਂ ਵਿੱਚ ਬਹੁਤ ਹੈ ਅਜੀ ਅਜਿਹੀਆਂ ਇਸ ਸ਼ਹਿਰ ਦੀਆਂ ਗੱਲਾਂ ਹੈਨ ਤਾਂ ਮਰਦਾਨੇ ਗੁਰੂ ਨਾਨਕ ਜੀ ਨੂੰ ਆਖਿਆ ਜੀ ਮੈਨੂੰ ਇਕ ਸਾਧ ਜੇਹਾ ਮਿਲ ਗਿਆ ਮੈਂ ਉਸਨੂੰ ਗੱਲਾਂ ਪੁਛੀਆਂ ਉਸ ਮੈਨੂੰ ਸਭ ਦੱਸੀਆਂ ਅਤੇ ਉਸ ਮੈਨੂੰ ਢਾਈ ਸੇਰ ਮਠਿਆਈ ਅਤੇ ਲੁੱਚੀਆਂ ਖੁਆਈਆਂ ਇਕਸ ਦੁਕਾਨਦਾਰ ਨੂੰ ਆਖਿਓਸੁ ਇਸ ਨੂੰ ਢਾਈ ਸੇਰ ਲੁੱਚੀਆਂ ਤੋਲ ਦੇ ਜਾਂ ਉਹ ਤੋਲਣ ਲੱਗਾ ਤਾਂ ਮੈਂ ਦੇਖਿਆ ਤਾਂ ਤਕੜੀ ਦੀ ਡੰਡੀ ਅਰ ਛਾਬੇ ਸਭ ਸੋਨੇ ਕੇ ਹੈਂ ਅਰ ਵੱਟੇ ਭੀ ਸੋਨੇ ਕੇ ਹੈਨ ਅਰ ਜੀ ਜਾਂ ਮੈਂ ਮਠਿਆਈ ਝੋਲੀ ਪਾਈ ਤਾਂ ਉਸ ਇਕ ਹੋਰ ਭੀ ਗੱਲ ਆਖੀ ਜੋ ਕੋਈ ਤੇਰੇ ਨਾਲ ਹੈ ਤਾਂ ਬੁਲਾਇ ਲੈ ਆਇ ਤਾਂ ਮੈਂ ਆਖਿਆ ਜੀ ਉਹ ਬੜੇ ਸੰਤੋਖੀ ਹੈਂਗੇ ਤਾਂ ਮਰਦਾਨੇ ਕਹਿਆ ਗੁਰੂ ਜੀ ਇਹ ਰਾਜਾ ਸੁਧਰਸੈਣ ਨਾਲੋਂ ਭੀ ਵੱਡਾ

ਰਾਜਾ ਹੈ ਤਾਂ ਗੁਰੂ ਨਾਨਕ ਕਹਿਆ ਮਰਦਾਨੇ ਸੁਧਰਸੈਣ ਨੂੰ ਕਰਤਾਰ ਤੇ ਅਸਾਂ ਵੱਡਾ ਕਰਾਇਆ ਹੈ ਨਹੀਂ ਤਾਂ ਉਹ ਇਸਦਾ ਸਲਾਮੀ ਆਹਾ ਤਾਂ ਮਰਦਾਨੇ ਕਹਿਆ ਗੁਰੂ ਜੀ ਹਉ ਆਖ ਨਹੀਂ ਸਕਦਾ ਪਰ ਤੁਸੀਂ ਪਉਣ ਅਹਾਰੀ ਹੋ ਪਰ ਹੁਣ ਤਾਂ ਸ਼ਹਿਰ ਵਿੱਚ ਆਏ ਹਾਂ ਤਾਂ ਹੁਣ ਤਾਂ ਕਿਛੁ ਅਹਾਰ ਖਾਹੁ ਤਾਂ ਮੈਂ ਲੈ ਆਵਾਂ ਤੁਸੀਂ ਤਾਂ ਸ਼ਹਿਰ ਵਿੱਚ ਜਾਂਦੇ ਨਹੀਂ ਤਾਂ ਗੁਰੂ ਨਾਨਕ ਕਿਹਾ ਮਰਦਾਨਾ ਦੇਖ ਕਰਤਾਰ ਦੇ ਰੰਗ ਤਮਾਸ਼ੇ ਚੁੱਪ ਕਰ ਜਾਹ ਤਾਂ ਮਰਦਾਨਾ ਚੁੱਪ ਕਰਕੇ ਬਹਿ ਗਿਆ ਸੱਤ ਦਿਨ ਗੁਜ਼ਰ ਗਏ ਮਰਦਾਨਾ ਜਾਇ ਖਾਇ ਆਵੇ ਜਾਂ ਅੱਠਵਾਂ ਦਿਨ ਹੋਇਆ ਤਾਂ ਮਰਦਾਨਾ ਸ਼ਹਿਰ ਗਿਆ ਤਾਂ ਮਰਦਾਨੇ ਨੂੰ ਉਸ ਕਹਿਆ ਅਰੇ ਭਾਈ ਤੂੰ ਕਹਿਤਾ ਹੈਂ ਜੋ ਮੇਰੇ ਸਾਥ ਅਤੀਤ ਹੋਰ ਹੈਨ ਉਹ ਤਾਂ ਹਮੇਂ ਦੇਖੇ ਨਾਹੀਂ ਵੋ ਕਹਾਂ ਹੈਂ ਅਖੇ ਤਾਂ ਤੂੰ ਕੂੜ ਬੋਲਤਾ ਹੈਂ ਮਰਦਾਨੇ ਆਖਿਆ ਜੀ ਉਹ ਦੋਨੋਂ ਅਤੀਤ ਉਦਿਆਨ ਮੇਂ ਬੈਠੇ ਹੈਂ ਅਰ ਬਹੁਤ ਸੰਤੋਖੀ ਹੈਨ ਉਹ ਕਿਸੀ ਕੇ ਦੁਆਰ ਪਰ ਜਾਤੇ ਨਾਹੀਂ। ਧਰਮ ਸਿੰਘ ਕਹਿਆ ਜੋ ਕੋਈ ਉਨਕੋ ਲੈ ਜਾਵੇ ਤਾਂ ਖਾਵਨ ਕਿ ਨਾ ਖਾਵਨ? ਤਾਂ ਮਰਦਾਨੇ ਆਖਿਆ ਜੀ ਜੇ ਉਨ੍ਹਾਂ ਦੀ ਖੁਸ਼ੀ ਆਵੇ ਤਾਂ ਖਾਵਨ ਨਹੀਂ ਤਾਂ ਨਾ ਖਾਵਨ ਤਾਂ ਉਸ ਫੇਰ ਕਹਿਆ ਜੀ ਇਹ ਕਿਆ ਤਾਂ ਮਰਦਾਨੇ ਕਹਿਆ ਜੀ ਏਵੇਂ ਪਵਨ ਅਹਾਰੀ ਹੈਨ ਜੇ ਕਹੀਂ ਪਵਿਤ੍ਰ ਭੋਜਨ ਦੇਖਤੇ ਹੈਨ ਤਾਂ ਅਚਵਤੇ ਹੈਨ ਨਹੀਂ ਤੇ ਨਹੀਂ ਅਚਵਤੇ ਤਾਂ ਧਰਮ ਸਿੰਘ ਕਿਹਾ ਤੈਂ ਈਹਾਂ ਕੁਪਾਵਨ ਕਿਆ ਦੇਖਿਆ ਹੈ ਤਾਂ ਮਰਦਾਨੇ ਕਹਿਆ ਜੀ ਮੈਂ ਤਾਂ ਕੁਪਾਵਨ ਕਿਛੁ ਨਾਹੀਂ ਦੇਖਿਆ ਤਾਂ ਉਸ ਕਹਿਆ ਤੈਂ ਇਹ ਬਾਤ ਕਿਉਂ ਕਹਿਆ ਤਾਂ ਮਰਦਾਨੇ ਕਹਿਆ ਜੀ ਤੁਮ ਲੈ ਚਲੋ ਤਾਂ ਧਰਮ ਸਿੰਘ ਪੰਜ ਸੇਰ ਵਸਤ ਆਪ ਲੀਤੀ ਅਤੇ ਢਾਈ ਸੇਰ ਮਰਦਾਨੇ ਨੂੰ ਖਵਾਈ ਤਾਂ ਉਸ ਕਿਹਾ ਭਾਈ ਮਰਦਾਨਾ ਚੱਲ ਮੈਂ ਭੀ ਆਵਤਾ ਹੋਂ। ਭਾਈ ਮਰਦਾਨਾ ਸ੍ਰੀ ਗੁਰੂ ਨਾਨਕ ਜੀ ਪਾਸ ਆਇਆ ਤਾਂ ਫੇਰ ਮਰਦਾਨੇ ਆਖਿਆ ਜੀ ਪਾਤਸ਼ਾਹ ਏਥੇ ਮੈਂ ਅਜਬ ਤਮਾਸ਼ਾ ਦੇਖਿਆ ਹੈ ਏਥੇ ਕੰਮ ਕਿਉਂ ਕਰ ਚੱਲਦਾ ਹੋਏਗਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਏਥੇ ਧਰਮ ਨਗਰੀ ਹੈ ਏਥੇ ਪਾਪ ਕੋਈ ਨਹੀਂ ਕਰਦਾ ਸੱਚ ਅਰ ਸੰਤੋਖ ਹੀ ਵਰਤਦਾ ਹੈ ਏਥੇ ਤੁਰਕ ਦੀ ਜਾਤ ਨਾਹੀਂ ਦੇਖੀਂ ਮਤ ਮੂੰਹੋਂ ਆਖਦਾ ਹੋਵੇਂ ਜੋ ਮੈਂ ਮਿਰਾਸੀ ਤੁਰਕ ਹਾਂ ਏਥੇ ਤੁਰਕ ਨੂੰ ਜਾਣਦਾ ਕੋਈ ਨਾਹੀਂ ਅਤੇ ਨਾ ਕੋਈ ਸ਼ੂਦਰ ਨੂੰ ਜਾਣਦਾ ਹੈ ਧਰਮ ਨਗਰੀ ਹੈ ਜੋ ਕਹਿੰਦੇ ਹੈਨ ਈਹਾਂ ਹੈ ਤਾਂ ਮਰਦਾਨੇ ਗੁਰੂ ਨਾਨਕ ਜੀ ਨੂੰ ਕਿਹਾ ਜੀ ਇਸੇ ਨਗਰੀ ਰਹੀਐ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਡੇ ਹੱਥ ਨਾਹੀਂ ਹੱਥ ਕਰਤਾਰ ਦੇ ਹੈ ਜਿੱਥੇ ਰਾਖੇ ਤਿੱਥੇ ਰਹੀਐ ਤਾਂ ਫਿਰ ਮਰਦਾਨੇ ਗੁਰੂ ਨਾਨਕ ਜੀ ਨੂੰ

ਆਖਿਆ ਜੀ ਏਥੇ ਇਸਤਰੀ ਪੁਰਖ ਮੈਥਨ ਕਰਦੇ ਹਨ ਕਿ ਨਾਹੀਂ ਗੁਰੂ ਜੀ ਆਖਿਆ ਮਰਦਾਨਾ ਏਥੇ ਮੈਥਨ ਨਹੀਂ ਹੁੰਦਾ ਦ੍ਰਿਸ਼ਟ ਭੋਗ ਹੁੰਦਾ ਹੈ ਤਾਹੀਂ ਧਰਮ ਕਲਾ ਵਰਤਦੀ ਹੈ ਜਿੱਥੇ ਮੈਥਨ ਹੁੰਦਾ ਹੈ ਤਿੱਥੇ ਧਰਮ ਕਲਾ ਉੱਠ ਜਾਂਦੀ ਹੈ ਤਾਂ ਫੇਰ ਮਰਦਾਨੇ ਕਹਿਆ ਜੀ ਇਹ ਤਾਂ ਅਜਬ ਸੁਨਾਈਓ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਕਰਤਾਰ ਦੀਆਂ ਬਾਤਾਂ ਅਸਚਰਜ ਹੀ ਹੈਨ ਕਿਤਨੀ ਕੋਈ ਦੇਖੇ ਜੋ ਕੁਦਰਤ ਦਾ ਕੁਝ ਅੰਤ ਨਹੀਂ ਓਹ ਬੇਅੰਤ ਹੈ ਕੋਈ ਇਕ ਰਾਈ ਸਮਾਨ ਦੇਖਦਾ ਹੈ ਤਾਂ ਬੰਦਾ ਆਫਰ ਜਾਂਦਾ ਹੈ ਜਰ ਨਹੀਂ ਸਕਦਾ ਅਰ ਉਹ ਕਰਤਾਰ ਕੈਸਾ ਹੈ ਜੋ ਦਿਖਾਵੇ ਹੋਰ ਅਰ ਕਰੇ ਹੋਰ ਤਾਂ ਫੇਰ ਮਰਦਾਨੇ ਗੁਰੂ ਨਾਨਕ ਜੀ ਨੂੰ ਪੁਛਿਆ ਜੀ ਇਸ ਰਾਜੇ ਦੀ ਹੱਦ ਕਿਥੋਂ ਤੋੜੀ ਹੈ ਤਾਂ ਗੁਰੂ ਨਾਨਕ ਕਿਹਾ ਜਿੱਥੋਂ ਅਸੀਂ ਚੱਲੇ ਆਹੇ ਤਿਥੋਂ ਮਿੱਟੀ ਤੇ ਪਾਣੀ ਚੱਲੇ ਆਏ ਉਥੋਂ ਤੋੜੀ ਇਸ ਰਾਜੇ ਦੀ ਹੱਦ ਹੈ ਅਤੇ ਮਰਦਾਨਾ ਅੰਨ ਜੰਮਣ ਦੇ ਵਾਸਤੇ ਕਰਤਾਰ ਜੀਆਂ ਨੂੰ ਰਿਜ਼ਕ ਅੰਨ ਪਹੁੰਚਾਇਆ ਲੋੜੇ ਸੋਨਾ ਕਿਸੀ ਖਾਵਨਾ ਨਾਹੀਂ ਅਤੇ ਉਹ ਉਚਾ ਪਹਾੜ ਜੋ ਦੇਖਦਾ ਹੈਂ ਉਸ ਤੋਂ ਪਰੇ ਸਭ ਸੋਨੇ ਦੀ ਧਰਤੀ ਹੈ ਅਰ ਪਹਾੜ ਸੋਨੇ ਦੇ ਹੈਨ ਤਾਂ ਮਰਦਾਨੇ ਪੁਛਿਆ ਜੀ ਇਸ ਰਾਜੇ ਦੀ ਹੱਦ ਕਿਥੋਂ ਤੋੜੀ ਹੈ ਅਰ ਕੋਸ ਕਿਤਨੇ ਹੈਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਸ ਦੀ ਹੱਦ ਨਉਂ ਸੈ ਸੱਤ ਹਜ਼ਾਰ ਜੋਜਨ ਹੈ ਏਡਾ ਰਾਜ ਕਲਜੁਗ ਵਿਚ ਕੋਈ ਨਾਹੀਂ ਇਹ ਕਲੀ ਕਾਲ ਵਿਚ ਵੱਡਾ ਰਾਜਾ ਹੈ ਇਸ ਤੁੱਲ ਕੋਈ ਨਹੀਂ ਤਾਂ ਇਹ ਗੱਲਾਂ ਕਰਕੇ ਗੁਰੂ ਨਾਨਕ ਜੀ ਦੀ ਸਮਾਧੀ ਲੱਗ ਗਈ ਤਾਂ ਧਰਮ ਸਿੰਘ ਆਇਆ ਤਾਂ ਮਰਦਾਨੇ ਨੂੰ ਪੁਛਿਆ ਜੋ ਭਾਈ ਇਨ੍ਹਾਂ ਕੀ ਅਵਾਜ ਕਿਆ ਹੈ ਤਾਂ ਮਰਦਾਨੇ ਕਿਹਾ ਜੀ ਇਨਕੀ ਅਵਾਜ ਕਰਤਾਰ ਕਰਤਾਰ ਹੈ ਤਾਂ ਧਰਮ ਸਿੰਘ ਕਿਹਾ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਜੀ ਦੀ ਸਮਾਧ ਖੁਲ੍ਹੀ ਤਾਂ ਕਿਹਾ ਆਓ ਭਾਈ ਸਤਿ ਕਰਤਾਰ ਤਾਂ ਧਰਮ ਸਿੰਘ ਕਿਹਾ ਤੁਮਰੇ ਵਾਸਤੇ ਗੋਬਿੰਦ ਪ੍ਰਸਾਦਿ ਲੈ ਆਏ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਤੇਰਾ ਨਾਉਂ ਕਿਆ ਹੈ ਤਾਂ ਉਸ ਕਿਹਾ ਜੀ ਮੇਰਾ ਨਾਉਂ ਧਰਮ ਸਿੰਘ ਹੈ ਅਰ ਈਹਾਂ ਜ਼ਾਤ ਵਰਨ ਸਭਨਾਂ ਕਾ ਏਕ ਹੈ ਈਹਾਂ ਘੱਟ ਵੱਧ ਕੋਇ ਨਹੀਂ ਈਹਾਂ ਸਭ ਤੋਂ ਵੱਡਾ ਗੋਬਿੰਦ ਹੈ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਭਾਈ ਧਰਮ ਸਿੰਘ ਈਹਾਂ ਕਾ ਰਾਜਾ ਕਵਨ ਹੈ ਤਾਂ ਧਰਮ ਸਿੰਘ ਕਹਿਆ ਜੀ ਈਹਾਂ ਕਾ ਰਾਜਾ ਕਵਲਨੈਨ ਹੈ ਫੇਰ ਗੁਰੂ ਨਾਨਕ ਜੀ ਕਿਹਾ ਭਾਈ ਰਾਜਾ ਜੋ ਰਾਜ ਕਰਦਾ ਹੈ ਸੋ ਤਾਂ ਵੱਧ ਹੈ ਧਰਮ ਸਿੰਘ ਕਹਿਆ ਜੀ ਉਸਕੇ ਸਿਰ ਛੱਤਰ ਕਰਤਾਰ ਨੇ ਦੀਆ ਹੈ ਪਰ ਉਸਕੇ ਸਿਰ ਛੱਤਰ ਹੈ ਤਾਂ ਉਹ ਕਿਸੀ ਪਾਸੋਂ ਸਲਾਮ ਨਹੀਂ ਕਰਾਵਤਾ ਆਪੇ ਹੀ ਸਲਾਮੀ ਸਭ ਰਯਤ ਹੈ ਅਰ ਸੱਤਰਾਂ ਰਾਜੇ ਇਨਕੀ

ਆਨ ਮਾਨਤੇ ਹੈਨ ਪਰ ਇਹ ਕਿਸੀ ਪਰ ਜਾਬਤਾ ਨਹੀਂ ਕਰਤਾ ਏਹੀ ਸਮਝਤਾ ਹੈ ਗੋਬਿੰਦ ਕੇ ਸਭ ਬੰਦੇ ਹੈਨ ਜੈਸੇ ਇਹ ਸਭੀ ਹੈਂ ਤੈਸਾ ਇਕ ਮੈਂ ਭੀ ਬੰਦਾ ਹਾਂ ਤਾਂ ਗੁਰੂ ਨਾਨਕ ਜੀ ਆਪਣੇ ਜੀਅ ਵਿੱਚ ਧਾਰੀ ਜੋ ਅਸਾਂ ਸੁਧਰਸੈਨ ਨੂੰ ਇਸਦੇ ਉੱਪਰ ਕੀਤਾ ਹੈ ਦੇਖਾਂ ਕਰਤਾਰ ਕਿਆ ਕਰੇਗਾ ਏਹਾ ਵਿਚਾਰ ਗੁਰੂ ਨਾਨਕ ਦੇ ਜੀਅ ਬਸੀ ਤਿਚਰ ਨੂੰ ਧਰਮ ਸਿੰਘ ਕਿਹਾ ਜੀ ਪ੍ਰਸਾਦਿ ਅਚਵੀਐ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਧਰਮ ਸਿੰਘ ਜੀ ਅਸੀਂ ਪ੍ਰਸਾਦਿ ਨਹੀਂ ਅਚਵਦੇ ਤਾਂ ਧਰਮ ਸਿੰਘ ਕਿਹਾ ਜੀ ਤੁਸੀਂ ਪ੍ਰਸਾਦਿ ਨਹੀਂ ਅਚਵਦੇ ਇਸ ਵਿੱਚ ਤੁਮ ਦੋਖ ਕਿਆ ਦੇਖਿਆ ਫੇਰ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਧਰਮ ਸਿੰਘ ਪ੍ਰਸਾਦਿ ਵਿੱਚ ਤਾਂ ਦੋਖ ਕੋਈ ਨਹੀਂ ਪਰ ਰਾਜੇ ਵਿੱਚ ਦੋਖ ਹੈ ਤਾਂ ਧਰਮ ਸਿੰਘ ਕਹਿਆ ਜੀ ਤੁਮ ਰਾਜੇ ਕੋ ਕਿਆ ਦੋਖ ਲਗਾਇਆ ਹੈ ਰਾਜਾ ਤਾਂ ਧਰਮਾਤਮਾ ਹੈ ਪਰ ਜੇ ਰਾਜੇ ਦਾ ਕੋਈ ਦੋਖ ਤੁਮਕੋ ਨਦਰਿ ਆਇਆ ਹੈ ਤਾਂ ਤੁਮ ਹਮਕੋ ਕਹੋ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਜਿਸਮੇਂ ਦੋਖ ਹੋਤਾ ਹੈ ਸੋਈ ਜਾਨਤਾ ਹੈ ਔਰ ਕੋਈ ਕਿਆ ਜਾਨਤਾ ਹੈ ਅਰ ਸੰਸਾਰ ਸਰਬ ਭੱਛੀ ਹੈ ਤਾਂ ਧਰਮ ਸਿੰਘ ਕਿਹਾ ਜੀ ਇਹ ਨਿਵਾਰਨ ਕਿਉਂ ਕਰ ਹੋਵੇ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਤੁਮ ਰਾਜੇ ਕੋ ਖਬਰ ਕਰੋਗੇ ਤਬ ਰਾਜਾ ਹਮ ਸੋਂ ਸਮਝੇਗਾ ਤਬ ਹਮ ਪ੍ਰਸਾਦਿ ਅਚਵੀਐਂਗੇ ਤਾਂ ਧਰਮ ਸਿੰਘ ਅਵਾਜ਼ ਕੀਤੀ ਭਈ ਏਹੋ ਅਸਚਰਜ ਹੋਇਆ ਜੋ ਰਾਜੇ ਨੂੰ ਏਨ੍ਹਾਂ ਦੋਖ ਲਗਾਇਆ ਤਾਂ ਧਰਮ ਸਿੰਘ ਨੂੰ ਹੈਰਾਨਗੀ ਲੱਗੀ ਤਾਂ ਧਰਮ ਸਿੰਘ ਰਾਜੇ ਕਵਲਨੈਨ ਨੂੰ ਆਇ ਕਿਹਾ ਜੋ ਰਾਜਾ ਤੇਰੇ ਨਗਰ ਮੇਂ ਤੀਨ ਅਤੀਤ ਆਇ ਉਤਰੇ ਹੈਨ ਇਕ ਤੋ ਆਇ ਸ਼ਹਿਰ ਮੇਂ ਅਹਾਰ ਕਰਤਾ ਅਰ ਦੁਇ ਤਾਂ ਆਵਤੇ ਨਹੀਂ ਤਿਨਕੇ ਤਾਈਂ ਮੈਂ ਅਹਾਰ ਲੈ ਗਿਆ ਥਾ ਉਹ ਜੋ ਅਚਵਦੇ ਨਾਹੀਂ ਮੈਂ ਤਾਂ ਉਨਕੋ ਕਿਹਾ ਸਾਧ ਜੀ ਇਹ ਤਾਂ ਧਰਮ ਨਗਰੀ ਹੈ ਤੁਮ ਅਚਵਤੇ ਕਿਉਂ ਨਾਹੀਂ ਤੁਮ ਅਹਾਰ ਮੇਂ ਕਿਆ ਦੋਖ ਲਗਾਇਆ ਹੈ ਅਰ ਉਹ ਜੋ ਉਨਕਾ ਮਹੰਤ ਹੈ ਉਨ ਕਿਹਾ ਜੀ ਪ੍ਰਸਾਦਿ ਕੋ ਦੋਖ ਕੋਈ ਨਾਹੀਂ ਦੋਖ ਰਾਜੇ ਮੇਂ ਹੈ ਤਾਂ ਫੇਰ ਧਰਮ ਸਿੰਘ ਕਿਹਾ ਜੀ ਮੈਂ ਇਹ ਬਾਤ ਕਹੀ ਥੀ ਪਰ ਉਸਨੇ ਕਿਹਾ ਭਾਈ ਜਿਸ ਮੇਂ ਦੋਖ ਹੋਤਾ ਹੈ ਸੋਈ ਜਾਨਤਾ ਹੈ ਤਾਂ ਰਾਜੇ ਕਹਿਆ ਧਰਮ ਸਿੰਘ ਤੁਮ ਹਮਾਰਾ ਦੋਖ ਬੀਚਾਰੋ ਉਨ ਹਮ ਕਉ ਕਵਨ ਦੋਖ ਲਗਾਇਆ ਹੈ ਤਾਂ ਧਰਮ ਸਿੰਘ ਕਿਹਾ ਜੀ ਤੁਮ ਚਲ ਕਰ ਦੇਖੋ ਤਬ ਕਵਲਨੈਨ ਕਿਹਾ ਧਰਮ ਸਿੰਘ ਜੀ ਉਹ ਕਹਾਂ ਬੈਠੇ ਹੈਨ ਤਾਂ ਧਰਮ ਸਿੰਘ ਕਿਹਾ ਜੀ ਉਹ ਸਿਲਮਿਲਾ ਪਹਾੜੀ ਕੀ ਦਾਰਨੀ ਪਰ ਬੈਠੇ ਹੈਨ ਤਾਂ ਰਾਜੇ ਕਿਹਾ ਅਵੋ ਘੋੜਾ ਲੈ ਆਵੋ ਤਾਂ ਰਾਜੇ ਘੋੜਾ ਮੰਗਾਇਆ ਅਰ ਜੀਅ ਵਿੱਚ ਵਿਚਾਰ ਕੀਤਾ ਜੋ ਮੇਰੇ

ਸ਼ਹਿਰ ਮੇਂ ਭੰਡਾਰੇ ਕਾ ਤੋ ਕਿਸੀ ਕਉ ਅਟਕਾ ਨਹੀਂ ਅਤੇ ਜੇ ਮੈਂ ਕੁਛ ਲੈ ਜਾਤਾ ਹਾਂ ਅਤੇ ਉਹ ਕਬੂਲ ਨਾ ਕਰਨ ਤਾਂ ਇਹ ਭੀ ਕੁਛ ਨਹੀਂ ਭਲਾ ਹੁਣ ਤਾਂ ਇਵੇਂ ਜਾਵਾਂ ਇਤਨੀ ਗੁਜਰੀ ਤਾਂ ਘੋੜਾ ਆਇ ਖੜਾ ਹੋਇਆ ਤਾਂ ਰਾਜੇ ਕਿਹਾ ਧਰਮ ਸਿੰਘ ਜੀ ਚੱਲੋ ਅਤੇ ਉਹ ਅਤੀਤ ਕਹਾਂ ਹੈਨ ਤਾਂ ਧਰਮ ਸਿੰਘ ਰਾਜੇ ਕਵਲਨੈਨ ਨੂੰ ਲੈ ਆਇਆ ਜਿੱਥੇ ਗੁਰੂ ਨਾਨਕ ਅਤੇ ਬਾਲਾ ਬੈਠੇ ਥੇ ਅਤੇ ਮਰਦਾਨਾ ਤਾਰ ਵਜਾਇੰਦਾ ਹੈ ਅਤੇ ਗੁਰੂ ਨਾਨਕ ਜੀ ਤੇ ਮੈਂ ਭੀ ਮਸਤ ਮਗਨ ਬੈਠੇ ਆਹੇ ਅਤੇ ਸਮਾਧ ਲੱਗੀ ਹੋਈ ਆਹੀ ਮਰਦਾਨਾ ਤਾਰ ਵਜਾਇੰਦਾ ਸੀ ਪਰ ਮਸਤ ਹੋਇ ਰਹਿਆ ਸੀ ਤਾਂ ਰਾਜਾ ਘੋੜੇ ਤੋਂ ਉਤਰ ਖੜਾ ਹੋਇਆ ਮਰਦਾਨਾ ਭੀ ਨਹੀਂ ਜਾਣਦਾ ਆਇਆ ਹੈ ਕਿ ਨਈਂ ਆਇਆ ਤਾਂ ਰਾਜੇ ਕਵਲਨੈਨ ਧਰਮ ਸਿੰਘ ਨੂੰ ਕਹਿਆ ਦੇਖ ਧਰਮ ਸਿੰਘ ਇਨਕੀ ਅਵਾਜ਼ ਕਿਆ ਹੈ ਤਾਂ ਧਰਮ ਸਿੰਘ ਕਹਿਆ ਜੀ ਇਹ ਪੂਰਨ ਸਾਧ ਹੈਨ ਤਾਂ ਰਾਜੇ ਕਿਹਾ ਹਮ ਕਿਉਂ ਕਰ ਜਾਣੇ ਧਰਮ ਸਿੰਘ ਕਿਹਾ ਜੀ ਤੁਮ ਇਨਕੋ ਬੁਲਾਵੋ ਤਾਂ ਰਾਜੇ ਕਹਿਆ ਕਿਉਂ ਕਰ ਬੁਲਾਈਏ ਤਾਂ ਧਰਮ ਸਿੰਘ ਕਿਹਾ ਜੀ ਤੁਮ ਇਨ ਕੋ ਕਹੋ ਸਾਧ ਜੀ ਕਰਤਾਰ ਕਰਤਾਰ ਤਾਂ ਰਾਜੇ ਕਹਿਆ ਇਉਂ ਹੀ ਕਹੀਐ ਤਾਂ ਧਰਮ ਸਿੰਘ ਕਹਿਆ ਜੀ ਇਉਂ ਹੀ ਕਹੀਐ ਤਾਂ ਰਾਜੇ ਨੇੜੇ ਹੋਇਕੇ ਆਖਿਆ ਸਾਧ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਦੀ ਸਮਾਧੀ ਖੁਲ੍ਹੀ ਤਾਂ ਗੁਰੂ ਨਾਨਕ ਜੀ ਕਹਿਆ ਸਤਿ ਕਰਤਾਰ ਸਤਿ ਕਰਤਾਰ ਭਾਈ ਆਵੋ ਜੀ ਬੈਠੋ ਜੀ ਬੈਠ ਕਰ ਰਾਜੇ ਕਹਿਆ ਮਹੰਤ ਜੀ ਤੁਮ ਜੋ ਭੰਡਾਰਾ ਨਾ ਅਚਵਿਆ ਅਰ ਹਮ ਕੋ ਦੋਖ ਲਗਾਇਆ ਸੰਤੋ ਹਮ ਕੋ ਦੋਖ ਬਤਾਵੋ ਅਰ ਹਮਾਰਾ ਦੋਖ ਦੂਰ ਕਰੋ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਦੋਖ ਤੁਮ ਕੋ ਯੇਹ ਲੱਗਾ ਹੈ ਜੋ ਤੁਮ ਕਹਿਤੇ ਹੋ ਸਭੇ ਗੋਬਿੰਦ ਕੇ ਕੀਏ ਹੈਂ ਐਸੇ ਏਕ ਹਮ ਵੀ ਕੀਏਂ ਹੈਂ ਤੁਮ ਇਹ ਬਾਤ ਜਾਨਤੇ ਹੋ ਤਉ ਅਵਰਾਂ ਪਾਸ ਤੇ ਆਨ ਕਿਉਂ ਮਨਾਵਤੇ ਹੋ ਤਬ ਰਾਜੇ ਕਿਹਾ ਜੀ ਹਮ ਕਿਸੀ ਪਾਸ ਤੇ ਆਨ ਨਹੀਂ ਮਨਾਵਤੇ ਉਹ ਤੋਂ ਆਪੇ ਹੀ ਮਨਾਵਤੇ ਹੈਂ ਹਮ ਕਿਸੀ ਕੋ ਫਰਮਾਇਸ਼ ਨਾਹੀਂ ਕਰਤੇ ਕਿਸੀ ਪਰ ਜਾਬਤਾ ਨਹੀਂ ਕਰਤੇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਰਾਜਾ ਕਵਲਨੈਨ ਅਸਾਂ ਸੁਧਰਸੈਣ ਨੂੰ ਤੁਸਾਂ ਸਭਨਾਂ ਦੇ ਉੱਪਰ ਸਰਦਾਰ ਕੀਤਾ ਹੈ ਅਤੇ ਹੋਰ ਜਿਤਨੇ ਸਭ ਰਾਜੇ ਹੈਨ ਸਭ ਉਸਦੇ ਸਲਾਮੀ ਅਸਾਂ ਕੀਤੇ ਹਨ ਤੁਹਾਡੇ ਜੀਅ ਵਿੱਚ ਕਿਆ ਆਂਵਦੀ ਹੈ ਤਾਂ ਕਵਲਨੈਨ ਕਿਹਾ ਜੀ ਈਹਾਂ ਤੋਂ ਪਰਮ ਕੁਸ਼ਲ ਹੈਂ ਹਮੇਂ ਤੁਮਰਾ ਕਿਹਾ ਸਿਰ ਪਰ ਮਾਨਿਆ ਪਰ ਹਮਾਰਾ ਦੋਖ ਦੂਰ ਕਰੋ ਜੀ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਰਾਜਾ ਤੁਮਾਰਾ ਦੋਖ ਦੂਰ ਕਰਨ ਵਾਸਤੇ ਹਜ਼ਾਰਾਂ ਜੋਜਨਾਂ ਤੋਂ ਆਏ ਆਹੇ ਰਾਜਾ ਤੁਸੀਂ

ਅਸਾਂ ਨੂੰ ਨਹੀਂ ਜਾਣਦੇ ਪਰ ਅਸੀਂ ਤਾਂ ਤੁਸਾਨੂੰ ਜਾਣਦੇ ਆਹੇ ਅਤੇ ਜੇ ਰਾਜੇ ਸੁਧਰਸੈਣ ਦੇ ਸਲਾਮੀ ਰਹੇਂਗਾ ਤਾਂ ਤੇਰਾ ਭਲਾ ਹੋਵੇਗਾ ਅਤੇ ਇਹ ਸਾਰੀ ਸਮਗ੍ਰੀ ਥਾਂਇ ਪਵੇਗੀ ਨਹੀਂ ਤਾਂ ਤੇਰੀ ਖੁਸ਼ੀ ਆਵੇ ਸਾਈ ਕਰੀਂ ਤਾਂ ਰਾਜੇ ਕਵਲਨੈਨ ਕਿਹਾ ਜੀ ਜੋ ਤੁਮ ਕਿਹਾ ਹੈ ਸੋ ਭਲਾ ਕਿਹਾ ਹੈ ਤੁਮਾਰੇ ਚਰਨੋਂ ਕੇ ਪ੍ਰਸਾਦਿ ਮੈਂ ਉਨਕਾ ਕਿਹਾ ਨਾ ਫੇਰੋਂਗਾ ਯੇ ਬਚਨ ਤੁਮ ਸੱਤ ਕਰ ਮਾਨਿਓਂ ਪਰ ਜੀ ਮੇਰੇ ਆਤਮੇ ਕਾ ਭਰਮ ਦੂਰ ਕਰੋ ਤੁਮ ਜੋ ਕਿਹਾ ਹੈ ਜੋ ਹਮ ਕਉ ਨਹੀਂ ਜਾਨਤਾ ਅਰ ਹਮ ਤੁਮਕੋ ਜਾਨਤੇ ਹੈਂ ਅਜੀ ਕਦ ਕੀ ਅਸ਼ਨਾਈ ਹੈ ਅਰ ਕਦ ਕੀ ਪ੍ਰੀਤ ਹੈ ਸੋ ਕ੍ਰਿਪਾ ਕਰਕੇ ਕਹੀਐ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਕਵਲਨੈਨ ਜਦ ਰਾਜਾ ਜਨਕ ਬਿਦੇਹੀ ਥਾ ਤਬ ਤੂੰ ਰਾਜੇ ਕਾ ਖਾਸ ਇਸ਼ਨਾਈ ਥਾ ਜਦ ਸਵਾ ਪਹਿਰ ਰਾਤ ਰਹਿੰਦੀ ਥੀ ਤਬ ਰਾਜੇ ਕੋ ਇਸ਼ਨਾਨ ਤੂੰ ਹੀ ਕਰਾਵਤਾ ਥਾ ਰਾਜੇ ਕੀ ਤੇਰੇ ਉੱਪਰ ਬਹੁਤ ਮਿਹਰਬਾਨੀ ਥੀ ਪਰ ਇਕ ਦਿਨ ਰਾਜੇ ਤੁਮਕੋ ਕਿਹਾ ਅਰੇ ਮੱਘਰਾ ਤੂੰ ਹਮ ਕੋ ਜਲ ਸੀਤਲ ਪਿਲਾਓ ਪਰ ਕਹਾਂ ਕਾ ਜਹਾਂ ਕਾ ਮੈਂ ਕਹੂੰ ਤਾਂ ਤੈਂ ਕਿਹਾ ਕਹੀਐ ਰਾਜਾ ਜੀ ਤਾਂ ਰਾਜੇ ਜਨਕ ਕਿਹਾ ਅਰੇ ਮੱਘਰਾ ਜਲ ਲਿਆਓ ਤਉ ਜਬ ਤੂੰ ਜਲ ਕੋ ਗਿਆ ਤਬ ਤੇਰੇ ਆਤਮੇ ਏਹੀ ਵਾਸ਼ਨਾ ਉਪਜੀ ਕਿ ਹਮ ਰਾਜੇ ਨਾ ਹੂਏ ਜੋ ਹਮਾਰਾ ਭੀ ਅਮਰ ਚਲਤਾ ਤਬ ਤੂੰ ਜਲ ਰਾਜੇ ਕੇ ਆਗੇ ਆਨ ਰੱਖਿਆ ਤਬ ਰਾਜੇ ਜਲ ਪੀਆ ਰਾਜਾ ਤੇਰੇ ਉੱਪਰ ਬਹੁਤ ਪ੍ਰਸੰਨ ਹੂਆ ਅਰ ਤੁਝਕੋ ਰਾਜੇ ਕਿਹਾ ਅਰੇ ਮੱਘਰਾ ਤੂੰ ਕੁਛ ਮਾਂਗ ਤਾਂ ਤੈਂ ਕਿਹਾ ਜੀ ਮੈਂ ਕੁਛ ਨਹੀਂ ਮਾਂਗਤਾ ਤਾਂ ਰਾਜਾ ਜਨਕ ਅੰਤਰਜਾਮੀ ਆਹਾ ਤਾਂ ਰਾਜੇ ਜਨਕ ਕਿਹਾ ਅਰੇ ਮੱਘਰਾ ਤੂੰ ਮਾਂਗ ਚੁਕਾ ਹੈਂ ਅਬ ਕਿਉਂ ਮੁੱਕਰਦਾ ਹੈਂ ਜੋ ਤੈਂ ਮਾਂਗਿਆ ਹੈ ਸੋ ਹਮ ਤੁਮਕੋ ਦੀਆ ਹੈ ਫਿਰ ਤੈਂ ਨੇ ਕਿਹਾ ਜੀ ਮੈਂ ਤਾਂ ਕਿਛੁ ਨਾਹੀਂ ਮਾਂਗਿਆ ਤਉ ਫਿਰ ਰਾਜੇ ਤੁਮ ਕਉ ਕਿਹਾ ਅਰੇ ਮੱਘਰਾ ਜਬ ਤੂੰ ਜਲ ਕਉ ਗਿਆ ਥਾ ਤਬ ਤੈਂ ਆਪਣੇ ਮਨ ਮੇਂ ਕਹਿਆ ਥਾ ਜੋ ਹਮ ਰਾਜੇ ਨਾ ਹੂਏ ਅਬ ਤੂੰ ਜਾਹ ਹਮ ਤੁਮ ਕਉ ਰਾਜ ਦੀਆ ਹੈ ਪਰ ਹਮ ਸੇ ਭੀ ਬਡ਼ਾ ਰਾਜ ਕਰੋਗੇ ਰਾਜਾ ਹਮਾਰੀ ਤੁਮਾਰੀ ਊਹਾਂ ਕੀ ਆਸ਼ਨਾਈ ਹੈ ਅਰ ਪ੍ਰੀਤਿ ਹੈ ਤਬ ਰਾਜੇ ਕਵਲਨੈਨ ਕਹਿਆ ਜੀ ਜਬ ਹਮਾਰਾ ਨਾਉਂ ਮੱਘਰ ਥਾ ਅਰ ਤੇਰਾ ਨਾਉਂ ਕਿਆ ਥਾ ਤਾਂ ਫਿਰ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਕਵਲਨੈਨ ਤੇਰਾ ਨਾਉਂ ਮੱਘਰ ਥਾ ਅਰ ਹਮਾਰਾ ਨਾਮ ਨਿਰੰਕਾਰੀ ਥਾ ਤਬ ਕਵਲਨੈਨ ਕਹਿਆ ਤੁਮ ਓਹੀ ਨਿਰੰਕਾਰ ਹੋ ਅਬ ਤੁਮਾਰਾ ਨਾਉਂ ਕਿਆ ਹੈ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਅਬ ਹਮਾਰਾ ਨਾਉਂ ਨਾਨਕ ਨਿਰੰਕਾਰੀ ਹੈ ਤਬ ਰਾਜੇ ਕਵਲਨੈਨ ਪਰਦੱਖਣਾ ਕੀਤੀਆਂ ਅਰ ਕਿਹਾ ਜੀ ਬਲਿਹਾਰ ਜਾਊਂ ਗੁਰੂ ਜੀ ਤੇਰੇ ਚਰਨਾਂ

ਕੋ ਜਿਨ ਅਪਨੇ ਚੇਰੇ ਕਉ ਸਲਾਮ ਕਰੀ ਅਰ ਜਾਇ ਦਰਸ਼ਨ ਦੀਆ ਹਮਕੋ ਤੁਮ ਨਿਹਾਲ ਕੀਆ ਹਮਾਰੀ ਸ਼ਰਧਾ ਪੂਰੀ ਹੋਈ ਚਰਨਾਂ ਉੱਪਰ ਢਹਿ ਪਿਆ ਫੇਰ ਉਠ ਕਰ ਚਰਨ ਬੰਦਨਾਂ ਕਰੀ ਤਬ ਰਾਜੇ ਕਵਲਨੈਨ ਕਿਹਾ ਗੁਰੂ ਜੀ ਚਲ ਮੰਦਰ ਮੇਂ ਗੁਜਰਾਨ ਕਰੋ ਤਬ ਗੁਰੂ ਨਾਨਕ ਜੀ ਕਿਹਾ ਤੁਮ ਮੰਦਰਾਂ ਮੇਂ ਸੋਭਤੇ ਹੋ ਹਮ ਉਦਿਆਨ ਮੇਂ ਸੋਭਤੇ ਹਾਂ ਤਬ ਰਾਜੇ ਕਿਹਾ ਗੁਰੂ ਜੀ ਇਹ ਰਾਜ ਤੁਮਾਰਾ ਦੀਆ ਹੂਆ ਹੈ ਤੁਮ ਬੈਠ ਕਰ ਰਾਜ ਕਰੋ ਅਰ ਹਮ ਤੁਮਾਰੇ ਅੱਗੇ ਟਹਿਲ ਕਰਵਾਹਿੰ ਤਾਂ ਫੇਰ ਗੁਰੂ ਨਾਨਕ ਜੀ ਕਿਹਾ ਸੁਣ ਰਾਜਾ ਜੋ ਤੂੰ ਰਾਜ ਕਰਤਾ ਹੈਂ ਅਰ ਗਲਤਾਨ ਹੈਂ ਤੈਸਾ ਏਕ ਹਮਾਰਾ ਮਿਰਾਸੀ ਮਰਦਾਨਾ ਤਾਰ ਵਿੱਚ ਮਸਤ ਹੈ ਇਹ ਮਰਦਾਨਾ ਭੀ ਨਹੀਂ ਜਾਣਤਾ ਜੋ ਆਇਆ ਕਿ ਨਹੀਂ ਆਇਆ ਤਾਂ ਫਿਰ ਰਾਜੇ ਕਵਲਨੈਨ ਕਿਹਾ ਗੁਰੂ ਜੀ ਹਮਾਰੇ ਮੰਦਰਾਂ ਮੇਂ ਚਲੋ ਤਾਂ ਬਾਲੇ ਕਿਹਾ ਗੁਰੂ ਜੀ ਜੋ ਰਾਜਾ ਕਹਿਤਾ ਹੈ ਸੋ ਤੁਸੀਂ ਭੀ ਮੰਨੋ ਤਾਂ ਫਿਰ ਗੁਰੂ ਨਾਨਕ ਜੀ ਕਹਿਆ ਕਹੁ ਰਾਜਾ ਅਬ ਤੂੰ ਕਿਆ ਕਹਤਾ ਹੈਂ ਤਾਂ ਰਾਜੇ ਕਿਹਾ ਜੀ ਮੇਰੇ ਮੰਦਰ ਪਵਿਤਰ ਕਰੋ ਤਾਂ ਗੁਰੂ ਨਾਨਕ ਜੀ ਕਿਹਾ ਭਲਾ ਰਾਜਾ ਜੀ ਚੱਲੋ ਤਾਂ ਰਾਜਾ ਗੁਰੂ ਨਾਨਕ ਅਤੇ ਬਾਲਾ ਤੇ ਮਰਦਾਨੇ ਨੂੰ ਲੈਕਰ ਮੰਦਰ ਵਿੱਚ ਆਇਆ ਗੁਰੂ ਨਾਨਕ ਦੇਖੇ ਤਾਂ ਨਗਰ ਸਭੇ ਧਰਮਾਤਮਾ ਹੈ ਰਾਜੇ ਜਨਕ ਦੇ ਬਚਨ ਪਾਇਕੇ ਫਿਰ ਰਾਜੇ ਕਵਲਨੈਨ ਗੁਰੂ ਨਾਨਕ ਜੀ ਨੂੰ ਪੰਦਰਾਂ ਮਹੀਨੇ ਰਖਿਆ ਫਿਰ ਵਿਦਾ ਹੋਏ ਤਾਂ ਰਾਜੇ ਕਿਹਾ ਜੀ ਏਹ ਰਾਜ ਕਿਸੀ ਕੋ ਆਪਣੇ ਹੱਥੀਂ ਕਰ ਦੇਉ ਅਰ ਮੈਂ ਤੁਮਾਰੇ ਸਾਥ ਚਲਤਾ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਰਾਜਾ ਤੁਮ ਰਾਜ ਜੋਗ ਗ੍ਰਿਹਿ ਭੀਤਰ ਬੈਠੇ ਕਮਾਵਹੁ ਗੁਰੂ ਨਾਨਕ ਜੀ ਨਗਰ ਤੇ ਬਾਹਰ ਨਿਕਲ ਖੜੇ ਹੋਏ ਤਾਂ ਰਾਜੇ ਪ੍ਰਦੱਖਣਾ ਕੀਤੀਆਂ ਪ੍ਰਦੱਖਣਾ ਲੇਕਰ ਚਰਨਾਂ ਉੱਪਰ ਢਹਿ ਪੜਾ ਫੇਰ ਡੰਡੌਤ ਕਰੀ ਅਰ ਬੇਨਤੀ ਕਰੀ ਗੁਰੂ ਜੀ ਆਦਿ ਅੰਤ ਤੁਮਾਰਾ ਹੀ ਧਿਆਨ ਹੋਵੇ ਤਾਂ ਗੁਰੂ ਨਾਨਕ ਕਹਿਆ ਤੁਮ ਸਦਾ ਹੀ ਅਡੋਲ ਰਹੋਗੇ ਫੇਰ ਗੁਰੂ ਨਾਨਕ ਜੀ ਸੁਮੇਰ ਪ੍ਰਬਤ ਨੂੰ ਚੱਲੇ ਤਾਂ ਮਰਦਾਨੇ ਅਰਦਾਸ ਕੀਤੀ ਗੁਰੂ ਜੀ ਤੈਂ ਸਭ ਧਰਤੀ ਦੇਖੀ ਏਡੀਆਂ ਜਗਾਂ ਪਰ ਜੀ ਤੁਰਕ ਆਖਦੇ ਹੈਨ ਮੱਕੇ ਦੀ ਜ਼ਜਾਰਤ ਦਾ ਬਹੁਤ ਫਾਇਦਾ ਹੈ ਜੀ ਉਹ ਮੱਕਾ ਕਿਤ ਵਲ ਹੈ ਮੈਨੂੰ ਉਹ ਭੀ ਜ਼ਜਾਰਤ ਕਰਾਵੋਗੇ ਤਾਂ ਗੁਰੂ ਨਾਨਕ ਕਿਹਾ ਮਰਦਾਨੇ ਉਹ ਤਾਂ ਪਛਮ ਤੇ ਹੈ ਪਰ ਗੁਰੂ ਜੀ ਕਹਿਆ ਭਾਈ ਬਾਲਾ ਚਲੋ ਪਹਿਲੇ ਮਰਦਾਨੇ ਨੂੰ ਮੱਕਾ ਦਿਖਾਈਐ ਕਿਉਂ ਜੋ ਵਾਸ਼ਨਾਂ ਫੇਰ ਜਨਮ ਲੈ ਆਂਵਦੀ ਹੈ ਅਰ ਸਰੀਰ ਦਾ ਵਸਾਹ ਕੋਈ ਨਹੀਂ ਤੇ ਓਧਰ ਭੀ ਜਾਣਾ ਹੈ ਤਦ ਮਰਦਾਨੇ ਕੀ ਵਾਸ਼ਨਾਂ ਉਠੀ ਹੈ ਅਬ ਹੀ ਇਸ ਕੋ ਜ਼ਜਾਰਤ ਮਨ ਕੀ ਚਾਲ ਸੋਂ ਕਰਾਈਐ ਤਾਂ ਮੈਂ ਆਖਿਆ ਜੀ ਤੁਸਾਡੀ ਰਜਾਇ ॥

ਬੋਲੋ ਭਾਈ ਜੀ ਵਾਹਿਗੁਰੂ ॥ ੩੪ ॥

## ਸਾਖੀ ਹੋਰ ਚੱਲੀ

ਜਦ ਗੁਰੂ ਨਾਨਕ ਜੀ ਭਾਈ ਲਾਲੋ ਪਾਸੋਂ ਚੱਲੇ ਸੇ ਉਤਾਰਖੰਡ ਦੀ ਉਦਾਸੀ ਕੋ ਤਾਂ ਇਕ ਮਹੀਨਾ ਕਸ਼ਮੀਰ ਰਹੇ ਫਿਰ ਬੰਗਾਲੇ ਵਿੱਚ ਦੋ ਅਸਰਾਪੁਰ ਦੀ ਵਲਾਇਤ ਦਿਨੀਂ ਪੰਦਰੀ ਗਏ ਕੌਡੇ ਪਾਸ ਸਤ ਦਿਨ ਰਹੇ ਅੱਗੇ ਮਹੀਨੇ ਡੇਢ ਨੂੰ ਬਿਸ਼ੰਭਰਪੁਰ ਗਏ ਦੁਇ ਵਰ੍ਹੇ ਤੇ ਸੱਤ ਮਹੀਨੇ ਸਾਲਸਰਾਇ ਪਾਸ ਰਹੇ ਅੱਗੇ ਦਿਨ ਵੀਹ ਪਉਣ ਅਹਾਰੀ ਚਲੇ ਗਏ ਬਿਸਹਰ ਦੇਸ ਗਏ ਇਕ ਮਹੀਨਾ ਸੁਧਰਸੈਣ ਪਾਸ ਰਹੇ ਫੇਰ ਉੱਨੀ ਮਹੀਨੇ ਮਧੁਰਬੈਣ ਪਾਸ ਰਹੇ ਫੇਰ ਦੇਵਗੰਧਾਰ ਨੂੰ ਜਾਂਦੇ ਦਿਨ ਸੱਤਰ ਰਹੇ ਨਉਂ ਮਹੀਨੇ ਦੇਵਲੂਤ ਪਾਸ ਰਹੇ ਫੇਰ ਪਰਸਨਾਮਾ ਸ਼ਹਿਰ ਨੂੰ ਚਲੇ ਤ੍ਰੈ ਮਹੀਨੇ ਜਾਂਦਿਆਂ ਲੱਗੇ ਫੇਰ ਇਕ ਮਹੀਨਾ ਬਨਮਾਣੂਆਂ ਪਾਸ ਰਹੇ, ਫੇਰ ਸਵਰਨਪੁਰ ਚਲੇ ਸੱਤ ਮਹੀਨੇ ਤੇਰਾਂ ਦਿਨ ਜਾਂਦਿਆਂ ਲੱਗੇ ਫੇਰ ਪੰਦਰਾਂ ਮਹੀਨੇ ਕਵਲਨੈਨ ਪਾਸ ਰਹੇ ਇਤਨੀ ਮੁਦਤ ਗੁਜਰੀ ਸੀ ਵਰ੍ਹੇ ਛਿਅ ਅਤੇ ਮਹੀਨੇ ਸੱਤ ਦਿਨ ਤੀਹ ਜੋ ਮਰਦਾਨੇ ਨੂੰ ਗੁਰੂ ਨਾਨਕ ਜੀ ਆਖਿਆ ਮਰਦਾਨਾ ਕੀ ਡਿੱਠਾ ਲੋੜਦਾ ਹੈਂ ਅਤੇ ਆਰਬਲਾ ਗੁਰੂ ਬਾਬੇ ਦੀ ਵਰ੍ਹਿਆਂ ਪਉਣਿਆਂ ਉਣਤਾਲੀਆਂ ਦੀ ਆਹੀ ਅਤੇ ਦਾਹੜੀ ਗੁਰੂ ਜੀ ਦੀ ਹੱਛੀ ਚਾਪਵਾਸਾ ਹੈਸੀ ਮਸਤਕ ਪਰ ਲਾਲੀ ਜੋਤ ਨਿਰੰਕਾਰ ਦੀ ਜਾਂ ਏਹ ਗੱਲ ਮਰਦਾਨੇ ਤੋਂ ਪੁੱਛੀ ਸੀ ਤਾਂ ਹੱਸ ਕੇ ਮਰਦਾਨੇ ਆਖਿਆ ਗੁਰੂ ਜੀ ਤੁਰਕ ਮੱਕੇ ਦੀ ਤਾਰੀਫ ਬਹੁਤ ਕਰਦੇ ਹਨ ਉਹ ਦਿਖਾਓ ਤਾਂ ਭਲਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਹ ਤਾਂ ਕਿਧਰੇ ਪਰੇ ਦੂਰ ਰਿਹਾ ਹੈ ਅਤੇ ਮਰਦਾਨਾ ਹਿੰਦੂਆਂ ਨੂੰ ਜਾਣ ਭੀ ਨਹੀਂ ਦੇਂਦੇ ਤਾਂ ਮਰਦਾਨੇ ਆਖਿਆ ਜੋ ਤੁਹਾਡੇ ਅਗੇ ਕੁਛ ਦੂਰ ਨਹੀਂ ਤੁਸਾਡੀ ਤਾਂ ਇਕ ਪਲਕ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਥੋਂ ਅਢਾਈ ਹਜ਼ਾਰ ਜੋਜਨ ਕੋਹਾਂ ਹੈ ਤਾਂ ਮਰਦਾਨੇ ਆਖਿਆ ਤੁਸਾਡੀਆਂ ਤਾਂ ਅਢਾਈ ਪਲਕਾਂ ਨੇ ਅਤੇ ਤੂੰ ਤੇ ਕਹਿੰਦਾ ਹੈਂ ਹਿੰਦੂਆਂ ਨੂੰ ਜਾਣ ਨਹੀਂ ਦੇਂਦੇ ਤੈਨੂੰ ਕੌਣ ਮਨਾਂਹ ਕਰਦਾ ਹੈ ਤਾਂ ਗੁਰੂ ਨਾਨਕ ਆਖਿਆ ਭਲਾ ਮਰਦਾਨੇ ਤੇਰਾ ਆਖਿਆ ਸਾਥੋਂ ਫੇਰਿਆ ਨਹੀਂ ਜਾਂਦਾ ਅਸਾਂ ਤਾਂ ਪਹਿਲਾਂ ਸੁਮੇਰ ਨੂੰ ਲੈ ਜਾਣਾ ਸੀ ਪਰ ਤੈਨੂੰ ਉਧਰੇ ਹੀ ਲੈ ਚਲਦੇ ਹਾਂ ॥ ੩੫ ॥

## ਅਥ ਪਾਕ ਨਾਮਾ ਸਾਖੀ ਮੱਕੇ ਮਦੀਨੇ ਕੀ ਲਿਖਿਅਤੇ

ਨਸੀਹਤ ਨਾਮਾ ਬਾਬੇ ਨਾਨਕ ਜੀ ਕਾ ਸ਼ਾਹ ਸ਼ਰਫ ਤੇ ਕਾਜ਼ੀ ਰੁਕਨਦੀਨ ਨਾਲ ਹੋਇਆ

ਰਾਗ ਤਿਲੰਗ॥ ਗੁਜ਼ਸ਼ਤ ਰਾਹ ਸਲਵਾਤ॥ ਅਵਤਾਰ ਪੈਕੰਬਰਾਂ ਹੈ ਬਿਲਕੁਲ ਸਫਾਤ॥੧॥ਰਹਾਉ॥ਏਕੋ ਏਕ ਖੁਦਾਇ ਹੈ ਹੈਵਾਨ ਨਬਾਤ॥ਬੇਚੂਨ ਬੇਚਗੂਨ ਹੈ ਤਿਸ ਜਨਮ ਮਰਨ ਨ ਜਾਤਿ॥੧॥ਹੋਇ ਖਉਫ ਖੁਦਾਇ ਦਾ ਮੁਖਹੁ ਅਲਾਏ ਤਾਕ॥ਲਾਇ ਲਾ ਇੱਲਾ ਗੋਬਿੰਦ ਨਾਨਕ ਅਲਫ ਅਲਾ॥੧॥ਘਰ ਰਿਸਾਲਿਆਂ ਦੇ ਗਾਵਨਾ॥ਬਾਬੇ ਨਾਨਕ ਜੀ ਤਮਾਮ ਆਲਮ ਤਾਰਨੇ ਕੇ ਨਮਿੱਤ ਭੇਖ ਉਦਾਸੀ ਕਾ ਧਰ ਕਰ ਸਭ ਧਰਤੀ ਕਾ ਸੈਲ ਕੀਆ ਅਤੇ ਸਭਨਾਂ ਠਉਰਾਂ ਵਿਖੇ ਆਪਨੇ ਆਸਣ ਮੁਕਾਮ ਥਾਪੇ॥ਇਕ ਦਿਨ ਸ਼ਹਿਰ ਬਿਦਰ ਦੱਖਣ ਦਿਸ਼ਾ ਅੰਦਰ ਬਾਬਾ ਨਾਨਕ ਬੈਠਾ ਸੀ ਤਾਂ ਹਾਜ਼ੀ ਮੱਕੇ ਕੀ ਹੱਜ ਕੋ ਚਲੇ ਹੈਸਨ ਤਾਂ ਮਰਦਾਨੇ ਰਬਾਬੀ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਹਾਜ਼ੀ ਮੱਕੇ ਮਦੀਨੇ ਕੀ ਹੱਜ ਕਉ ਚਲੇ ਹੈਨ ਕਿਉਂ ਜੋ ਮੱਕਾ ਮਦੀਨਾ ਖੁਦਾਇ ਦਾ ਘਰ ਹੈ ਜੋ ਕੋਈ ਮੱਕੇ ਮਦੀਨੇ ਦਾ ਹੱਜ ਕਰਦਾ ਹੈ ਸੋ ਖੁਦਾਇ ਵਲ ਆਂਵਦਾ ਹੈ ਜੇ ਹੁਕਮ ਹੋਵੇ ਤਾਂ ਹਉਂ ਭੀ ਮੱਕੇ ਮਦੀਨੇ ਕਾ ਹੱਜ ਕਰ ਆਵਾਂ ਤਾਂ ਬਾਬਾ ਨਾਨਕ ਬੋਲਿਆ ਜੋ ਮਰਦਾਨਾ ਮੱਕਾ ਮਦੀਨਾ ਇਸ ਦੇਹ ਅੰਦਰ ਹੈ ਮਿਹਰ ਆਂਵਦੀ ਹੈ ਤਾਂ ਘਰ ਹੀ ਬੈਠਾ ਮੱਕੇ ਮਦੀਨੇ ਦਾ ਹੱਜ ਕਰਦਾ ਹੈ ਬੇਜੁਰਗਵਾਰ ਦਾਨਸ਼ਵੰਦ ਸਦੀਂਦਾ ਹੈ ਤਾਂ ਬਾਬੇ ਨਾਨਕ ਸਲੋਕ ਬੋਲਿਆ—

*ਸਲੋਕ॥ ਮੁਕਾਮ ਮੱਕਾ ਮਨ ਮਦੀਨਾ ਸਿਰ ਮੁਸਲਾ ਮਸਤਕ ਮਸੀਤ॥*
*ਨਕ ਕਬਰ ਬਜ਼ੁਰਵਾਰਾਨਾ ਇਮਾਮ॥ ਕਲਮਾ ਮਾਲਾ ਕੁਰਾਨ ਜੁਬਾਨ॥*
*ਤਮਾਮ ਅੰਗ ਸੀਹਰਫ ਕਾਇਦਾ ਅਲਫ ਬੇ ਪਛਾਨ॥ ਰੂਹ ਅਜਾਇਸ ਕੰਮ*
*ਬਕਾਦਾਤ॥ ਨੈਨ ਨਬੀ ਕਰਨ ਕਾਬਾ ਹਥ ਹਜ਼ਰਤ ਪੈਰ ਰਸੂਲ॥*
*ਨਾਨਕ ਐਸਾ ਅਮਲ ਜੋ ਕਰੇ ਸੋ ਦਰਗਹ ਪਵੈ ਕਬੂਲ॥ ੧॥*

ਜਾਂ ਇਹ ਬਚਨ ਬਾਬੇ ਬੋਲਿਆ ਤਾਂ ਮਰਦਾਨਾ ਵਿਸਮਾਦ ਹੋਇ ਕਰ ਚੁੱਪ ਕਰ ਰਿਹਾ ਤਾਂ ਫੇਰ ਬਾਬਾ ਬੋਲਿਆ ਮਰਦਾਨਿਆਂ ਜੇ ਇਹ ਆਦਮੀ ਆਪਨਾ ਅੰਦਰ ਸੋਧੇ ਅਤੇ ਆਪ ਨੂੰ ਪਛਾਣੇ ਤਾਂ ਸਭ ਕੁਛ ਏਹੋ ਹੈ ਪਰ ਇਹ ਦੁਨੀਆਂ ਦੇ ਲਾਲਚ ਭੁੱਲਾ ਫਿਰਦਾ ਹੈ ਆਪਨਾ ਆਪ ਭੁਲਾਇ ਦਿੱਤਾ ਹੈਸੁ ਮਿਰਗ ਕੀ ਨਾਭੀ ਵਿੱਚ ਕਸਤੂਰੀ ਹੈ ਅਤੇ ਝਾੜਾਂ ਨੂੰ ਸੁੰਘਦਾ ਹੈ ਤਾਂ ਮਰਦਾਨੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੋ ਤੇਰੇ ਦਿਲ ਆਂਵਦੀ ਹੈ ਸ਼ੋਈ ਕਰਹੁ ਜੀ ਤਾਂ ਫੇਰ ਬਾਬਾ ਬੋਲਿਆ ਜੋ ਮਰਦਾਨਾ ਤੂੰ ਭੀ ਸੱਚ ਆਖਦਾ ਹੈਂ ਜੋ ਕੋਈ ਫਕੀਰਾਂ ਨੂੰ ਦੇਸ ਪ੍ਰਦੇਸ ਦੇਖਣਾ ਭਲਾ ਹੈ ਅਸੀਂ ਭੀ ਮੱਕਾ ਮਦੀਨਾ ਦੇਖਾਂਗੇ ਅਤੇ ਇਕ ਦੁਇ ਸੁਖਨ ਕਾਜ਼ੀ ਰੁਕਨਦੀਨ ਨਾਲ ਮਜ਼ਹਬ ਦੇ ਭੀ ਕਰਨੇ ਹੈਨ

ਤਾਂ ਇਕ ਦਿਨ ਬਾਬਾ ਜੀ ਅਤੇ ਮਰਦਾਨਾ ਮੱਕੇ ਦੀ ਹੱਜ ਕੋ ਉੱਠ ਚੱਲੇ ਜਾਂ ਦੂਜੀ ਮੰਜਲ ਗਏ ਤਾਂ ਚਾਰ ਹਾਜ਼ੀ ਅਰ ਇਕ ਫਕੀਰ ਸ਼ਾਹ ਸ਼ਰਫ ਰਾਹ ਵਿੱਚ ਇਹਨਾਂ ਨੂੰ ਮਿਲੇ ਤਾਂ ਸ਼ਾਹ ਸ਼ਰਫ ਦੇਖਕੇ ਫਕੀਰੀ ਦੀਆਂ ਪੇਂਵਦਾ ਵੱਲੋਂ ਹੈਰਾਨ ਹੋਇ ਗਿਆ ਤਾਂ ਹਾਜ਼ੀਆਂ ਨੂੰ ਕਹਿਣ ਲੱਗੇ ਜੇ ਤੁਸੀਂ ਖੜੇ ਹੋਵੋ ਤਾਂ ਇਸ ਫਕੀਰ ਪਾਸੋਂ ਫਕੀਰੀ ਦਾ ਸੁਆਲ ਕਰਦੇ ਹਾਂ ਜੇ ਇਸ ਫਕੀਰੀ ਦਾ ਜਵਾਬ ਦਰੁਸਤ ਦਿੱਤਾ ਤਾਂ ਕਾਮਲ ਫਕੀਰ ਹੈ ਅਤੇ ਜੇ ਇਸ ਫਕੀਰੀ ਦਾ ਜਵਾਬ ਦਰੁਸਤ ਨਾ ਦਿੱਤਾ ਤਾਂ ਇਸਦੇ ਬਸਤ੍ਰ ਕਿਸਬ ਫਕੀਰੀ ਦਾ ਸਭ ਖੋਹ ਲਵਾਂਗੇ ਤਾਂ ਸ਼ਾਹ ਸ਼ਰਫ ਬਾਬੇ ਨਾਨਕ ਪਾਸ ਆਇਆ ਆਇ ਕਰ ਕਹਿਣੇ ਲੱਗਾ ਅਰੇ ਭਾਈ ਤੁਮ ਕੌਣ ਹੋਤੇ ਹੋ ਤਾਂ ਬਾਬਾ ਬੋਲਿਆ ਸੁਣ ਅਹਿਲ ਦਰਵੇਸ਼ ਅਵਾਰ ਪੁਛਣਾ ਫਕੀਰੀ ਤਕਸੀਰ ਹੈ ਕਿਸ ਵਾਸਤੇ ਜੋ ਫਕੀਰ ਦੁਨੀਆਂ ਕੋਲੋਂ ਨਾ ਉਮੈਦ ਹੈ ਤਾਂ ਸ਼ਾਹ ਸ਼ਰਫ ਹੈਰਾਨ ਹੋ ਕੇ ਚੁਪ ਕਰ ਰਿਹਾ ਤਾਂ ਸ਼ਾਹ ਸ਼ਰਫ ਮਨ ਵਿੱਚ ਕਿਹਾ ਹੇ ਭਾਈ ਫਕੀਰੀ ਕੇ ਫਿਰਕੇ ਵਿੱਚ ਕਾਮਲ ਹੈ ਜਿਸਨੇ ਐਸਾ ਜਵਾਬ ਫਕੀਰੀ ਦਾ ਦਿੱਤਾ ਹੈ ਪਰ ਫੇਰ ਭੀ ਪੁਛਦੇ ਹਾਂ ਦੇਖਾਂ ਕਯਾ ਕਹੇਗਾ। ਸੁਆਲ ਸ਼ਾਹ ਸ਼ਰਫ॥ ਅੱਵਲ ਫਕੀਰੀ ਅੱਵਲ ਸ਼ੁਮਾਰਾ ਮੈਂ ਪੁਰਸਮਾਈਂ ਸੁਖਨਰਾ ਜਵਾਬ ਬਿਦਿਹ ਦਰਵੇਸ਼ਾ ਅਵਲੇ ਫਕੀਰੀ ਚੀਸਤ ਆਖਰ ਫਕੀਰੀ ਚੀਸਤਖਾਨਾ ਫਕੀਰੀ ਚੀਸਤ ਕੁਲਦ ਫਕੀਰੀ ਚੀਸਤਕਦੀਦਲ ਫਕੀਰੀ ਚੀਤ ਮਕਬਰੇ ਫਕੀਰੀ ਚੀਸਤਗੰਜ ਫਕੀਰੀ ਚੀਸਤ ਰੇਸ਼ਮ ਫਕੀਰੀ ਚੀਸਤ ਖਿਰਕਾ ਫਕੀਰੀ ਚੀਸਤ ਕਫਨੀ ਫਕੀਰੀ ਚੀਸਤ ਫੌਹੜੀ ਫਕੀਰੀ ਚੀਸਤ ਜਾਮਾ ਫਕੀਰੀ ਚੀਸਤ ਵਸਲਾ ਫਕੀਰੀ ਚੀਸਤ ਸੇਲੀ ਫਕੀਰੀ ਚੀਸਤ ਕਿਸ਼ਤੀ ਫਕੀਰੀ ਚੀਸਤ ਮੁਤਬਕਾ ਚੀਸਤ ਹਰ ਇਕ ਸਵਾਲਰਾ ਜਵਾਬ ਬਿਦਿਹੰਦ ਆਂ ਕਾਮਲ ਫਕੀਰੀ ਅਸਤ ਵਾ ਇਲਾ ਨਾ ਕਾਮਲੇ ਫਕੀਰੀ ਅਸਤ ਕੀ ਜਬਾਰਰਾ ਫਕੀਰੀ ਨਾ ਦਿਹੰਦ॥ ਜਵਾਬ ਨਾਨਕ ਸ਼ਾਹ॥ ਅਵਲ ਫਕੀਰੀ ਬਨਾਹ ਅਸਤ ਆਖਰ ਫਕੀਰੀ ਬਕਾ ਅਸਤ ਖਾਨਾ ਫਕੀਰੀ ਮੁਸਲਮ ਅਸਤ ਕੁਲਦ ਫਕੀਰੀ ਖਾਮੋਸ਼ੀ ਅਸਤ ਕਦੀਲ ਫਕੀਰੀ ਅਜਦੀਵ ਬੰਦਗੀ ਅਸਤ ਮਕਬਰੇ ਫਕੀਰੀ ਹਲੀਮੀ ਅਸਤ ਗੰਜ ਫਕੀਰੀ ਪਾਇ ਬੋਸੀਅਤ ਤਰੀਕੀ ਫਕੀਰੀ ਬਿਦਾਰੀਅਸਤ ਸੋ ਜਨ ਫਕੀਰੀ ਅਕਲ ਅਸਤ ਰੇਸ਼ਮ ਫਕੀਰੀ ਦੀਦਾਰ ਅਸਤ ਲੁਕਮਾ ਫਕੀਰੀ ਸਬੂਰ ਅਸਤ ਖਿਰਕਾ ਫਕੀਰੀ ਰਾਸਤੀ ਅਸਤ ਕਫਨੀ ਫਕੀਰੀ ਜ਼ਿੰਦਾ ਮੁਰਦਾ ਅਸਤ ਧੂੰਆ ਫਕੀਰੀ ਮਾਨਿੰਦ ਪਸ਼ੂ ਖੁਰਦ ਹਕਾਕ ਅਸਤ ਫੌਹੜੀ ਫਕੀਰੀ ਖਾਕਰੋਬੀ ਅਸਤ ਜਾਮਾ ਫਕੀਰੀ ਹਰ ਕਿ ਆਇਦ ਆਰਾਮਰਾ ਹਾਸਲ ਕੁਨਦਵ ਕੁਸ਼ਾਦ ਅਸਤ ਅਸਤ ਸੇਲੀ ਫਕੀਰੀ ਬਰਦਾ ਪੇਸ਼ ਮੁਰਸ਼ਦਾ ਅਸਤ ਕਿਸ਼ਤੀ ਫਕੀਰੀ ਰੋਇ ਗਰਦਾ ਅਜਰ ਜਹਾਨ

ਵਸਲਾ ਫਕੀਰੀ ਜ਼ਾਮਨ ਸੈ ਪਸਾਹਿਦ ਕਰਾ ਮਾਤ ਅਸਰ ਦਰ ਮਿਹਰਵ ਕਹਿਰ ਪੁਰਮਾਪੂਰ ਅਸਰ ਮੁਕਤੀ ਫਕੀਰੀ ਮਨ ਬਸਕਾ ਕਾਕਾ ਨਸ਼ਨੀ ਅਸਤ ਅਸਤ ਕਸੇ ਬਈਂ ਤਰੀਕਾ ਅਮਲਕੁਨੱਦ ਆਂ ਕਾਮਲ ਫਕੀਰੀ ਅਸਤ ਇਲਾਨਾ ਵਾ ਲਕਮੇ ਫਕੀਰੀ ਅਸਤ ਰਾਇ ਦਨਦਰਾਹ ਫਕੀਰੀ ਚਾਗੁਮ ਕਰਦਾ ਅਸਤ ॥ ਤਦ ਫੇਰ ਸ਼ਾਹ ਸ਼ਰਫ ਪੁਛਿਆ ਜੇ ਵਸਾਲ ਕੁਜਾਮਨੀ ਜਵਾਲ ਯਾਮਨੀ ਤਾਂ ਫੇਰ ਸ਼ਾਹ ਸ਼ਰਫ ਪੁਛਿਆ ਚਿਹਸ਼ਤਮਨੀ ਜਵਾਬ ਬਾਬੇ ਆਖਿਆ ਬਕੋ ਨਾਨਕ ਏਕ ਧਨੀ ਏਕ ਧਨੀ॥ ਤਾਂ ਫੇਰ ਸ਼ਾਹ ਸ਼ਰਫ ਪੁਛਿਆ ਸੁਆਲ ਸ਼ੁਮਾਮੇ ਪੁਰਸਮ ਅਹਿਲ ਜਵਾਬ ਬਗੋਦਰ ਵੇਸ਼ ॥ ਬਿਦਹੰਦ ਕੁਲ ਸ਼ੁਮਾਰਿ ਮਜ਼ਬ ਅਸਤ ॥ ਜਵਾਬ ਨਾਨਕ ਸ਼ਾਹ ॥ ਜੋ ਮਨੂਆ ਮੂੰਡੇ ਤਬ ਭਲੀ ਕਹਾਏ ॥ ਬਿਨ ਮਨ ਮੂੰਡੇ ਜੁਗਤ ਨ ਪਾਏ ॥ ਮੂੰਡ ਕਾਟ ਗੁਰ ਆਗੇ ਧਰੈ ॥ ਮਨਮਤ ਤਿਆਗ ਗੁਰਮਤ ਲੈ ਤਰੈ ॥ ਮਨ ਮੁੰਡਾਏ ਹੋਇ ਸਭ ਰੇਨਾ ॥ ਸੋ ਬੈਰਾਗੀ ਪਰਖੈ ਗੁਰ ਦੇਨਾ ॥ ਮਨ ਮੁੰਡਾਏ ਕੀ ਇਹ ਗਤ ਭਾਈ ॥ ਕੋ ਵਿਰਲਾ ਗੁਰਮੁਖਿ ਮਨ ਮੁੰਡਾਈ ॥ ਸੁਆਦ ਸਨੇਹ ਮਮਤਾ ਸਭ ਤਜੀਐਂ ॥ ਤਉ ਨਾਨਕ ਇਸ ਬਿਧਿ ਕੁਲਹਿ ਪਹਿਰੀਐਂ ॥ ੩ ॥ ਤਾਂ ਫੇਰ ਸ਼ਾਹ ਸ਼ਰਫ ਨੇ ਪੁਛਿਆ ਸੁਮਾਮ ਪੁਰਸ ਅਹਿਲ ਜਬਾਬ ਬਗੋ ਦਰਵੇਸ਼ਾ ਖਿਰਕਾ ਸ਼ੁਮਾਚਿਮਾ ਜਵਾਬ ਅਸਤ ॥ ਜਵਾਬ ਨਾਨਕ ਸ਼ਾਹ ॥ ਪੀਰ ਮਤ ਮੁਰੀਦ ਰਹਿਨੰ ॥ ਖਫਨੀ ਟੋਪ ਮਨ ਸਬਦ ਗਹਿਨੰ ॥ ਬਹੁਤਾ ਦਰੀਆਉ ਕੀਏ ਬਰੇਤੀ ॥ ਸਹਜ ਘਰ ਬੈਠਾ ਤਾਂ ਸਿਖਿਆ ਜੇਤੀ ॥ ਹਰਖ ਸੋਗ ਕੀਨਾ ਆਸਾਰੰ ॥ ਪਹਿਰ ਖਫਨੀ ਦੁਸ਼ਟਾ ਬਿਦਾਰੰ ॥ ਸੁੰਨ ਘਰ ਲੇ ਵਸਤੀ ਬਸਾਈ ॥ ਤਉ ਕਫਨੀ ਟੋਪੀ ਕੀ ਜੁਗਤ ਪਾਈ ॥ ਕੁਟੰਬ ਛੋਡਿ ਹੂਆ ਅਕੇਲਾ ॥ ਪਹਿਰ ਕਫਨੀ ਨਾਨਕ ਭਇਆ ਸੁਹੇਲਾ ॥ ੪ ॥ ਤਾਂ ਫੇਰ ਸ਼ਾਹ ਸ਼ਰਫ ਨੇ ਪੁਛਿਆ ਸੁਆਲ ਮੈਂ ਤੁਰਾ ਪੁਰਸਮ ਜਵਾਬ ਬਗੋ ਬਹਿਵਾਲ ਦਰਵੇਸ਼ਾ ॥ ਕਪੀਨ ਸ਼ੁਮਾਂਚਿ ਮਜ਼ਬ ਅਸਤ ॥ ਜਵਾਬ ਨਾਨਕ ਸ਼ਾਹ ॥ ਗੁਰ ਸ਼ਬਦ ਦੀਖਿਆ ਮਨਿ ਸਹਿਬ ਗਹਿਨੰ ॥ ਪੰਚ ਇੰਦ੍ਰੀਆਂ ਦ੍ਰਿੜ ਅਟਲ ਰਹਿਨੰ ॥ ਦ੍ਰਿਸ਼ਟਿ ਬੰਦ ਭਰਮਾ ਠਹਿਰਾਨੰ ॥ ਦਸਵੇਂ ਦੁਆਰ ਤਾਲਾ ਚੜਾਮੰ ॥ ਅਠਸਠਹਟ ਤਾੜ ਕਰਨ ॥ ਬਿਨੰਦੇ ਸਤਿਗੁਰ ਹਰੀਂ ਚੋਟੰ ॥ ਇਹ ਬਿਧ ਨਾਨਕ ਪਹਿਰਬੋ ਲੰਗੋਟੰ ॥ ੫ ॥ ਤਾਂ ਫੇਰ ਸ਼ਾਹ ਸ਼ਰਫ ਨੇ ਪੁਛਿਆ ਸੁਆਲ ਤੁਮਾਰੇ ਪੁਰਸਮ ਜਵਾਬ ਬਗੋ ਅਹਿਲ ਦਰਵੇਸ਼ ਪਾਪੋਸ਼ ਪਾਪੋਸ਼ ਤੁਰਾਚਿ ਮਜ਼ਹਬ ਅਸਤ ਬਿਦਹੰਦ ॥ ਜਵਾਬ ਨਾਨਕ ਸ਼ਾਹ ਸਰਬ ਗਿਆਨ ਮਹਿ ਨਿਸਤਰੀਤੰ ॥ ਪਾਵਕ ਪਵਨ ਜਾਤ ਮਨ ਕੀਤੰ ॥ ਧਰਮ ਤਰਵਰ ਕੀ ਰਹਤੰ ਰਹਿਨੰ ॥ ਕਾਟਨ ਮੋਦਨਾ ਮਨ ਮਹਿ ਮਹਾਨੰ ॥ ਦਰੀਆਉ ਸੈਲਾਰੀ ਤਬ ਕਰੀ ਆਖੀ ॥ ਭਗਤ ਕਰਿ ਲੀਉ ਸਾਖੀ ॥ ਇਹ ਮਹਾਕਰ ਰਹੋ ਪਿਨਹਨੰ ॥ ਜਤ ਪਾਪੋਸ਼ ਬ੍ਰਹਮ ਹੋਇ

ਰਹਨੰ ॥ ਬਿਨ ਬ੍ਰਹਮ ਕੀਨੇ ਪਾਪੋਸ਼ ਤਿਆਗੋ ॥ ਕਹੁ ਨਾਨਕ ਉਹਤਿੜਾ ਲਾਗੋ ॥ ੬ ॥ ਫੱਕਰ ਕਹਾਵੈ ਬਾਂਧੈ ਦੁਆਰਾ ॥ ਮਾਇਆ ਸੰਗ ਕਰੈ ਪਸਾਰਾ ॥ ਫੱਕਰ ਕਹਾਵੈ ਪਕੜੇ ਲਾਠੀ ॥ ਓਹ ਫੱਕਰ ਨਹੀਂ ਅਮਰਕਾ ਸਾਥੀ ॥ ਫੱਕਰ ਕਹਾਵੈ ਪਹਿਰੈ ਪੈਜਾਰ ॥ ਸੋ ਉਹ ਕੀ ਜਾਨੈ ਫਕੀਰੀ ਕੀ ਸਾਰ ॥ ਫੱਕਰ ਕਹਾਵੈ ਪਕੜੈ ਕਾਸਾ ॥ ਟੂਕ ਪਕੜ ਕੀ ਬੰਧੇ ਆਸਾ ॥ ਫੱਕਰ ਕਹਾਵੈ ਕੱਪੜੇ ਹੰਢਾਵੈ ॥ ਓਹ ਫਕੀਰੀ ਗ੍ਰਿਸਤ ਮਾਹਿ ਸਮਾਵੈ ॥ ਫੱਕਰ ਕਹਾਵੈ ਕਮਰ ਤਲਵਾਰ ॥ ਫਕੀਰੀ ਨਹੀਂ ਓਹ ਮਨਸਬਦਾਰ ॥ ਫੱਕਰ ਹੋਇ ਸੁਖ ਆਸਨ ਚੜੈ ॥ ਤਾਂਕਉ ਅਸਮਾਨ ਤੂਟ ਨਹੀਂ ਪੜੈ ॥ ਫੱਕਰ ਕਹਾਵੇ ਸਿਰ ਦਸਤਾਰੁ ॥ ਉਹ ਫੱਕਰ ਹਰ ਤਰਫ ਮੇਂ ਖੁਆਰ ॥ ਫੱਕਰ ਕਹਾਵੈ ਚੜੈ ਤੁਰੰਗ ॥ ਸਰਗਰਦਾਨ ਮਾਇਆ ਕੇ ਸੰਗ ॥ ਫੱਕਰ ਕਹਾਵੈ ਕਰੇ ਸੁਆਲ ॥ ਮਹਾਂ ਜੰਜਾਲੀ ਸਦਾ ਜੰਜਾਲ ॥ ਫੱਕਰ ਦਾ ਮੁਜਾਹਰ ਪਾਨੀ ਪਉਣ ॥ ਦਲਦਸਤਾਰ ਮਤਾ ਆਵਾਗਉਣ ॥ ਇਤਨਿਆਂ ਫਕੀਰਾਂ ਥੀਂ ਗਿਰਹੀ ਭਲਾ ॥ ਨਾਨਕ ਖੈਰ ਕਮਾਵੇ ਸਫਲਿ ਫਲਾ ॥

ਤਾਂ ਫੇਰ ਸ਼ਾਹ ਸ਼ਰਫ ਸੁਆਲ ਕੀਤਾ ਕਿ ਹੇ ਬਾਬਾ ਨਾਨਕ ਜੀ ਯੇਹ ਜੋ ਫਕੀਰੀ ਕੇ ਬਸਤ ਪਹਿਰਤੇ ਹੈਨ ਅਰ ਫਕੀਰੀ ਕਾ ਭੇਖ ਕਰਕੇ ਆਪ ਕਉ ਬਡਾ ਕਹਾਵਤੇ ਹੈਨ ਸੋ ਤਉ ਇਸ ਤਰ੍ਹਾਂ ਫਕੀਰੀ ਹਾਸਲ ਨ ਹੋਈ ਨਾ ਗ੍ਰਿਹੀ ਨ ਉਦਾਸੀ ਕੁਰਾਹੀ ਰਹਾ ਪਰ ਏਕ ਅਵਰ ਹਮਾਰੇ ਮਨ ਮਹਿ ਬਾਤ ਰਹੀ ਹੈ ਜੋ ਤੇਰੇ ਬਸਤਰ ਫਕੀਰੀ ਕੇ ਹੈਨ ਤਿਨਕੀ ਸਭ ਖਾਸੀਅਤ ਕਹੀਐ ਜੀ ਜੋ ਹਮਾਰੀ ਨਿਸ਼ਾ ਹੋਵੇ ਤਾਂ ਬਾਬੇ ਆਖਿਆ ਸੁਨਹੁ ਸ਼ਾਹ ਸ਼ਰਫ ਫਕੀਰ ਪਹਿਲਾਂ ਫਕੀਰੀ ਅੰਦਰ ਚਾਹੀਏ ਫਕੀਰੀ ਐਸੀ ਹੈ ਭਾਵੇਂ ਗ੍ਰਿਹਸਤ ਮਹਿੰ ਰਹੇ ਭਾਵੇਂ ਉਦਾਸੀ ਮਹਿੰ ਹੋਵੇ ਅਰ ਫਕੀਰ ਹੋਵੇ ਅਰ ਅਮਲ ਗ੍ਰਿਹਸਤੀਆਂ ਕੇ ਕਰੇ ਅਰ ਲਿਬਾਸ ਫਕੀਰੀ ਕਾ ਕਰੇ ਮੂੰਡ ਮੂੰਡਾਵਣਾ ਅਰ ਟੋਪੀ ਕਰਨੀ ਲੰਗੋਟੀ ਪਹਿਰਨੀ ਤਬ ਇਸਕੇ ਬਸਤਰ ਤੋਬਹ ਕਰ ਉਠਤੇ ਹੈਂ ਅਰ ਕਹਿਤੇ ਹੈਨ ਜੋ ਹੇ ਹੈਵਾਨ ਖੁਦਾਇ ਦੇ ਤੂੰ ਜੋ ਅਸਾਨੂੰ ਪਹਿਨਦਾ ਹੈਂ ਸੋ ਤੂੰ ਕਿਉਂ ਪਹਿਨਦਾ ਹੈਂ ਅਰ ਜਿਸਕੇ ਅਸੀਂ ਬਸਤਰ ਹਾਂ ਜੇ ਉਨ੍ਹਾਂ ਹੀ ਜੇਹਾ ਹੋਵੇਂ ਤਾਂ ਤੂੰ ਅਸਾਂ ਨੂੰ ਪਹਿਰ ਤਬ ਟੋਪੀ ਬੋਲੀ ਸੁਨਹੁ ਹੈਵਾਨ ਖੁਦਾਇਦੇ ਬੰਦੇ ਟੋਪੀ ਪਹਿਰਨੀ ਅਰ ਸਿਰ ਮੂੰਡਾਵਣਾ ਜੋ ਹੈ ਸੋ ਬਾਲਕਿਆਂ ਕਾ ਕਾਮ ਹੈ ਜੋ ਬਾਲਕ ਕੀ ਭਾਂਤ ਮਨ ਹੋਵੇ ਤਾਂ ਮੈਨੂੰ ਪਹਿਰ ਅਤੇ ਸਿਆਣਾ ਹੋਵੇ ਤਾਂ ਨ ਪਹਿਰ ਸਿਰ ਅਜਾਬ ਚੜੀਗਾ ਅਰ ਬਹੁੜ ਕਫਨੀ ਬੋਲੀ ਜੁ ਵੇ ਬੰਦੇ ਖੁਦਾਇ ਦੇ ਤੂੰ ਜੋ ਮੈਨੂੰ ਪਹਿਰਦਾ ਹੈਂ ਸੋ ਕਿਉਂ ਪਹਿਰਦਾ ਹੈਂ ਜੋ ਮੈਂ ਕਫਨੀ ਹਾਂ ਸੋ ਮੁਰਦੇ ਦਾ ਪ੍ਰਹਿਰਣਾ ਹੈ ਹਾਂ ਜੇ ਜੀਵੰਦਿਆਂ ਮੋਇ ਰਹੇ ਤਾਂ ਮੈਨੂੰ ਪਹਿਰ ਅਤੇ ਜੇ ਕੋਈ ਦੁਨੀਆਂ ਦੀ ਹਿਰਸ ਮਨ

ਵਿੱਚ ਹਈ ਤਾਂ ਮੈਨੂੰ ਨਾ ਪਹਿਰ ਗ੍ਰਿਹਸਤ ਵਿੱਚ ਹੀ ਰਹੇ ਬਹੁੜੋ ਫਹੋੜੀ ਬੋਲੀ ਸੁਣਹੁ ਵੇ ਬੰਦੇ ਖ਼ੁਦਾਇ ਦੇ ਤੂੰ ਜੋ ਮੈਨੂੰ ਹੱਥ ਲੈਂਦਾ ਹੈਂ ਸੋ ਕਿਉਂ ਲੈਂਦਾ ਹੈਂ ਜੋ ਮੈਂ ਫਹੋੜੀ ਹਾਂ ਸੋ ਮਿਸਲ ਗੁਦੜੀ ਹਾਂ ਜੋ ਗੁਦੜੀ ਦੀ ਭਾਂਤਿ ਹੋਇ ਰਹੇਂ ਅਤੇ ਧੂਏਂ ਦੀ ਸੁਆਹ ਨਾਲ ਮਿਲ ਰਹੇਂ ਬੁਰਾ ਭਲਾ ਸਭ ਹੂੰਝ ਸੁੱਟੇਂ ਤਾਂ ਤੂੰ ਮੈਨੂੰ ਹੱਥ ਫੜ ਨਹੀਂ ਤਾਂ ਮਤ ਫੜ ਤਾਂ ਫੇਰ ਧੂੰਆਂ ਬੋਲਿਆ ਜੋ ਵੇ ਬੰਦੇ ਖ਼ੁਦਾਇ ਤੂੰ ਮਤ ਜਲਾਇ ਜੇ ਤੂੰ ਆਪਣੇ ਪੰਜ ਹਵਾਸ ਪਹਿਲੇ ਜਲਾਏਂ ਤਾਂ ਮੈਨੂੰ ਜਲਾਇ ਨਹੀਂ ਤਾਂ ਮਤ ਜਲਾਇ। ਕਿਉਂ ਕਰ ਮੈਂ ਦਿਨ ਰਾਤ ਜਲਦਾ ਰਹਿੰਦਾ ਹਾਂ ਜੋ ਏਵੇਂ ਜਲੇ ਵਾਂਗੂੰ ਖ਼ੁਦਾਇ ਵਲ ਹੋਵਹਿ ਤਾਂ ਮੈਨੂੰ ਜਲਾਇ ਨਹੀਂ ਤਾਂ ਮਤ ਜਲਾਇ ਮੇਰੇ ਹੀ ਵਾਂਗੂੰ ਸੁਆਹ ਦੀ ਢੇਰੀ ਹੋਇ ਰਹੁ ਤਾਂ ਫੇਰ ਚਿੱਪੀ ਬੋਲੀ ਜੋ ਮੀਆਂ ਵੇ ਬੰਦੇ ਖ਼ੁਦਾਇ ਦੇ ਮੈਨੂੰ ਜੋ ਹੱਥ ਲੈਂਦਾ ਹੈਂ ਸੋ ਕਿਉਂ ਲੈਂਦਾ ਹੈਂ ਹੋਰਨਾਂ ਭਾਂਡਿਆਂ ਦੇ ਮੂੰਹ ਸਿਧੇ ਹੈਨ ਅਤੇ ਮੇਰਾ ਮੂੰਹ ਆਪਣਾ ਹਈ ਜੇ ਲੋਕ ਜਹਾਨ ਦੇਸ਼ ਨਾਲੋਂ ਮੂੰਹ ਆਪਣਾ ਕਰ ਰੱਖੇ ਤਾਂ ਮੈਨੂੰ ਹੱਥ ਲਾ ਨਹੀਂ ਤਾਂ ਮਤ ਮੇਰੇ ਨਜ਼ੀਕ ਆਵੈਂ ਤਾਂ ਫੇਰ ਸੇਲੀ ਬੋਲੀ ਅਵੇ ਬੰਦੇ ਖ਼ੁਦਾਇ ਦੇ ਮੈਂ ਬੰਧਨ ਬਰਦੇ ਦਾ ਹਾਂ ਜੇ ਮੈਨੂੰ ਗਲ ਰੱਖਦਾ ਹੈਂ ਤਾਂ ਪਹਿਲੇ ਮੁਰਸ਼ਦ ਦੇ ਅੱਗੇ ਬਰਦਾ ਹੋਇ ਰਹੁ ਜਿੱਧਰ ਤੈਨੂੰ ਚਿਤੈ ਤਿੱਧਰ ਹੀ ਤੂੰ ਜਾਹ ਅਤੇ ਉਜਰ ਨਾ ਆਣ ਤਾਂ ਮੈਨੂੰ ਗਲ ਪਾਇ ਨਹੀਂ ਤਾਂ ਮਤ ਗਲ ਪਾਇ ਫੇਰ ਪਊਏ ਬੋਲੇ ਵੇ ਬੰਦੇ ਖ਼ੁਦਾਇ ਦੇ ਅਸੀਂ ਸੰਗਲ ਬੰਦੀਵਾਨ ਦੇ ਹਾਂ ਜੇ ਅਸਾਨੂੰ ਪੈਰੀਂ ਪਾਏਂ ਅਤੇ ਪਾਇਆ ਲੋੜੇਂ ਤਾਂ ਅਪਨੀ ਦਉੜ ਦਲੀਲ ਦੁਨੀਆਂ ਦੀ ਵਰਜ ਰੱਖ ਦਰ ਖ਼ੁਆਰ ਨਾ ਹੁੰਦਾ ਫਿਰ ਖ਼ੁਦਾਇ ਵੱਲ ਆਓ ਆਸਨ ਦ੍ਰਿੜ ਕਰ ਦੇਹ ਤਾਂ ਫਕੀਰੀ ਦੇ ਬਸਤਰ ਬੋਲੇ ਬਹੁਰ ਫਕੀਰੀ ਕਾ ਕਿਆ ਰਾਹ ਹੈ ਜੋ ਇਕ ਵਾਰ ਘਰ ਤਿਆਗ ਨਿਕਲੇ ਫਿਰ ਘਰ ਘਰ ਹੱਥ ਅੱਡੇ ਨਹੀਂ ਜਾਇ ਸਬਰ ਕਰ ਗੋਸ਼ਾ ਪਕੜ ਕਰ ਬਹਿ ਰਹੇ ਅਤੇ ਰੱਬ ਵੱਲ ਧਿਆਨ ਲਾਇ ਇੱਕੇ ਤਾਂ ਦਮ ਨਿਕਲ ਦੌੜਿਆ ਇੱਕੇ ਤਾਂ ਖ਼ੁਦਾਇ ਮਿਲਿਆ ਫਿਰ ਜਿਸ ਦੁਨੀਆਂ ਨੂੰ ਤਰਕ ਨਿਕਲੇ ਅਤੇ ਫਿਰ ਉਸ ਦੁਨੀਆਂ ਦੇ ਲੋਕਾਂ ਅੱਗੇ ਟੁਕੜੇ ਮੰਗਣ ਲੱਗਾ ਤਾਂ ਖ਼ੁਦਾਇ ਨਾਲੋਂ ਫਿਰਿਆ ਜ਼ਰਦਰੋਇ ਹੋਇਆ ਕਿਸੇ ਮਜਲਸ ਨ ਪਹੁੰਚਾ ਜੇ ਅਵੇਹੀ ਫਕੀਰੀ ਕਮਾਵੇ ਤਾਂ ਘਰ ਹੀ ਭਲਾ ਹੈ ਜੇ ਖ਼ੁਦਾਇ ਦੇ ਰਾਹ ਚਲੇਂ ਤੇ ਦੁਨੀਆਂ ਨਾਲੋਂ ਸੁਰਖ਼ਰੂ ਹੋਵੇਂ ਜਦ ਕਦ ਖ਼ੁਦਾਇ ਦੇ ਫਕੀਰ ਆਖ ਗਏ ਹੈਨ ਜਿਸ ਅੰਦਰ ਫਕੀਰੀ ਕੀਤੀ ਸੋ ਫਕੀਰ ਹੋਇਆ ਖ਼ੁਦਾਇ ਨੂੰ ਪਹੁਤਾ ਅਤੇ ਜਿਸ ਨਹੀਂ ਕੀਤੀ ਸੋ ਸ੍ਵਾਂਗੀ ਹੋਇਆ ਜੈਸੇ ਭਗਤੀਆ ਜੋਗੀ ਕਾ ਸਾਂਗਕਰ ਆਂਵਦਾ ਹੈ ਓਹ ਜਾਨੀਤਾ ਹੈ ਜੋ ਜੋਗੀ ਹੈ, ਪਰ ਉਸਦੇ ਲੱਛਣ ਜ਼ਾਹਰ ਹੋਂਦੇ ਹੈਨ ਤਾਂ ਸਭ ਕੋਈ ਆਖਦਾ ਹੈ ਜੋ ਭੰਡ ਭਗਤੀਆ ਸੰਗੀ

# ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ)



ਸਾਖੀ ਮੱਕੇ ਦੀ



ਸਾਖੀ ਸੁਮੇਰ ਪਰਬਤ ਦੀ



ਸਾਖੀ ਬਾਬਰ ਬਾਦਸ਼ਾਹ ਦੀ



ਸਾਖੀ ਕਰਤਾਰਪੁਰ ਦੀ

ਭਾ. ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ।

ਹੈ ਤੇ ਭੇਖ ਜੋਗੀ ਦਾ ਕੀਤਾ ਹੈ ਤਿਉਂ ਹੀ ਸਿੱਧ ਹੋਵੇ ਪੀਰ ਹੋਵੇ ਸੰਤ ਹੋਵੇ ਮਹਾਂਪੁਰਖ ਭਗਤ ਹੋਵੇ ਜੇ ਫਕੀਰੀ ਦਾਵੈ ਹੋਇ ਰਹੇ ਤਾਂ ਸੱਚੀ ਫਕੀਰੀ ਨਹੀਂ ਝੂਠੀ ਫਕੀਰੀ ਦੀਨ ਦੁਨੀਆਂ ਵੱਲੋਂ ਗਿਆ ਪਰ ਗੱਲ ਹੈ ਜੋ ਬੰਦੇ ਹੱਥ ਕੁਝ ਨਾਹੀਂ ਜਿਸਹਿ ਦੇਹ ਤਿਸਹਿ ਮਉਲਾ—

*ਸਲੋਕ॥ ਗੱਲਾਂ ਵਾਤ ਨ ਜੋਗੀਆਂ ਪੈਰੀ ਜੋਗ ਨ ਪੰਧ॥*
*ਤਿਥੈ ਅਕਲ ਨ ਅਪੜੈ ਜਿਥੇ ਪਿਰੀਆ ਦੀ ਸੰਧ॥*

ਤਾਂ ਫੇਰ ਸ਼ਾਹ ਸ਼ਰਫ ਆਖਿਆ ਵਾਹ ਵਾਹ ਬਾਬਾ ਨਾਨਕ ਜੀ ਵਾਹ ਵਾਹ ਤੇਰੀ ਫਕੀਰੀ ਨੂੰ ਅਤੇ ਵਾਹ ਵਾਹ ਖੁਦਾਇ ਨੂੰ ਜਿਸ ਦੀਆਂ ਇਹ ਵਡਿਆਈਆਂ ਹੈਨ ਫਕੀਰੀ ਇਸਦਾ ਨਾਉਂ ਹੈ ਜੋ ਬਾਬੇ ਨਾਨਕ ਜੀ ਤੁਧ ਕੀਤੀ ਹੈ ਅਤੇ ਜੀ ਗੁਰਿਆਈ ਭੀ ਤੇਰੇ ਹੀ ਨਾਇ ਅਤੇ ਤੇਰੇ ਹੀ ਲਾਇਕ ਹੈ ਅਤੇ ਜ਼ੁਹਦ ਉਸ ਦਾ ਨਾਉਂ ਹੈ ਜੋ ਸ਼ੇਖ ਫਰੀਦ ਕੀਤਾ ਹੈ ਪੀਰੀ ਓਹੀ ਜੋ ਖਵਾਜੇ ਮੋਨਦੀਨ ਚਿਸ਼ਤੀ ਕੀਤੀ ਹੈ ਅਤੇ ਪਾਤਿਸ਼ਾਹੀ ਓਹੀ ਹੈ ਜੋ ਰਸਾਤਲ ਪਨਾਹ ਕੀਤੀ ਹੈ ਅਦਲ ਉਸਦਾ ਨਾਉਂ ਹੈ ਜੋ ਉਮਰ ਖਿਤਾਬ ਕੀਤਾ ਹੈ ਤਿਆਗ ਓਹੀ ਹੈ ਜੋ ਕਬੀਰ ਭਗਤ ਕੀਤਾ ਹੈ ਜੋਗ ਓਹੀ ਹੈ ਜੋ ਗੋਰਖਨਾਥ ਕੀਤਾ ਹੈ ਤਿਆਗ ਓਹੀ ਹੈ ਜੋ ਰਾਜੇ ਭਰਥਰੀ ਅਤੇ ਗੋਪੀਚੰਦ ਕੀਤਾ ਹੈ ਤਪ ਓਹੀ ਹੈ ਜੋ ਰਾਜੇ ਜਨਕ ਕੀਆ ਹੈ ਸੰਨਿਆਸ ਓਹੀ ਹੈ ਜੋ ਦੇਵਦੱਤ ਕੀਆ ਹੈ ਤਪ ਓਹੀ ਹੈ ਜੋ ਲ਼ਛਮਣ ਕੀਆ ਹੈ ਜੋਰ ਓਹੀ ਹੈ ਜੋ ਹਨਵੰਤ ਬੀਰ ਕਰਾ ਹੈ ਜੁੱਧ ਓਹੀ ਹੈ ਜੋ ਦਹਿਸਿਰ ਕੀਆ ਹੈ ਬਿਓਗ ਓਹੀ ਹੈ ਜੋ ਰਾਮਚੰਦ ਕੀਤਾ ਹੈ ਹਠ ਓਹੀ ਜੋ ਧਰੂ ਭਗਤ ਕੀਤਾ ਹੈ ਸਤ ਓਹੀ ਹੈ ਜੋ ਸੀਤਾ ਕੀਆ ਹੈ ਗ੍ਰਿਹਸਤ ਓਹੀ ਹੈ ਜੋ ਬਾਵੇ ਆਦਮ ਕੀਆ ਹੈ ਇਤਨੀਆਂ ਸਿਫਤਾਂ ਜਾਂ ਸ਼ਾਹ ਸ਼ਰਫ ਕੀਤੀਆਂ ਤਾਂ ਫੇਰ ਬੈਰਾਗ ਵਿੱਚ ਹੋਇ ਗਿਆ ਤਾਂ ਸ਼ਬਦ ਬੋਲਿਆ—

*ਰਾਗ ਧਨਾਸਰੀ॥ ਚਕੜੀ॥ ਤਿਨ ਪੁਛਹੁ ਪੰਡਤ ਜੋਇਸੀ॥ ਪੀਆ ਕਬਹੂੰ ਮਿਲਾਵਾ ਹੋਇਸੀ॥ ਮਿਲ ਦਰਦ ਵਿਛੋੜਾ ਖਾਇਸੀ॥ ਤਪ ਰਹੀਅਸੁ ਮਾਏ ਜੀਉ ਬਲੇ॥ ਮੈਂ ਕੰਤ ਨ ਦੇਖਿਆ ਨੈਨ ਭਰੇ॥ ੧॥ ਰਹਾਉ॥ ਨਿਤ ਕਾਗ ਉਡਾਵਹੁ ਬਨ ਰਹੇ॥ ਨਿਸ ਤਾਰੇ ਗਿਣਤੀ ਨਾ ਸਵੇਂ॥ ਜਿਵ ਲਵੈ ਬਬੀਹਾ ਤਿਵੈ ਲਵੌਂ॥ ਪੀਆ ਬਿਨ ਪਲੁ ਨ ਵਿਹਾਵਏ॥ ਜਿਉਂ ਜਲ ਬਿਨ ਮੀਨ ਤੜਫਾਵਏ॥ ਜਿਉਂ ਕੂੰਜ ਵਿਛੜੀ ਕੁਰਲਾਵਏ॥ ਸ਼ੇਖ ਸ਼ਰਫ ਨ ਥੀਉ ਉਤਾਵਲਾ॥ ਇਕ*

ਚੋਟ ਨ ਥੀਸਨ ਚਾਵਲਾ॥ ਕਿਆ ਦਰਸ਼ਨ ਭੂਲਾ ਬਾਵਲਾ॥ ੪॥

ਜਵਾਬ ਨਾਨਕ ਸ਼ਾਹ— ਰਾਗ ਧਨਾਸਰੀ॥ ਚਕੜੀ॥ ਕਰ ਸਹਿਜ ਸੀਗਾਰ ਬਨਾਈਐ॥ ਕਰ ਕਰਣੀ ਕਾਜਲ ਪਾਈਐ॥ ਮਨ ਮਾਰਣ ਮਾਂਗ ਭਰਾਈਐ॥ ਇਉਂ ਕੰਤ ਮਿਲਾਵਾ ਹੋਇਸੀ॥ ਪੁਛਹੁ ਪੰਡਿਤੁ ਸਿਆਣਾ ਹੋਇਸੀ॥ ਸਹੁ ਦਰਦ ਵਿਛੋੜਾ ਖੋਇਸੀ॥ ੧॥ ਰਹਾਉ॥ ਸਹੁ ਮਿਲਿਆ ਤਪਤਿ ਬੁਝਾਈਐ॥ ਦੇਖ ਦਰਸ਼ਨ ਨੈਨ ਅਘਾਈਐ॥ ਸਹੁ ਮਹਲੀ ਸਦੁ ਬੁਲਾਈਐ॥ ਜਾ ਭਾਣਾ ਤਾਂ ਗਲਿ ਲਾਈਐ॥ ੩॥ ਕਿਉਂ ਕਾਗ ਉਡਾਵਉ ਬਨ ਰਹੋਂ॥ ਕਿਉਂ ਤਾਰੇ ਗਿਣਤੀ ਦੁਖ ਸਹੋਂ॥ ਪੀ ਬੂੰਦ ਪਪੀਹਾ ਚੁਪ ਰਹੋਂ॥ ਜੋ ਵਿਛੁੜਿਆ ਹੋਵੈ ਗਮ ਦਹੋ॥ ਕਹੈ ਨਾਨਕ ਤੂੰ ਸੁਨ ਬਾਵਲਾ॥ ਸ਼ਾਹ ਸ਼ਰਫ ਨ ਥੀ ਉਤਾਵਲਾ॥ ਕਿਉਂ ਦਬਾਂ ਦੇਵਹੁ ਚਾਵਲਾ॥ ਕਾਹੇ ਭੂਲਾ ਫਿਰੇ ਉਤਾਵਲਾ॥ ੪॥

ਜਾਂ ਬਾਬੇ ਜੀ ਇਹ ਜਵਾਬ ਸੁਆਲ ਸਭ ਕਾ ਦਿੱਤਾ ਤਾਂ ਸ਼ਾਹ ਸ਼ਰਫ ਕੇ ਮਨ ਵਿੱਚ ਸੰਤੋਖ ਆਇਆ ਅਤੇ ਨਿਸ਼ਾ ਹੋਈਸੁ ਤਾਂ ਢਹਿ ਬਾਬੇ ਜੀ ਦੇ ਪੈਰੀਂ ਪਿਆ ਅਤੇ ਵਿਦਿਆ ਹੋਇਆ ਜਾਇ ਕਰ ਹਾਜੀਆਂ ਦੀ ਮਜਲਸ ਵਿੱਚ ਵੜਿਆ ਤਾਂ ਹਾਜੀਆਂ ਸ਼ਾਹ ਸ਼ਰਫ ਨੂੰ ਪੁਛਿਆ ਕਹੁ ਸ਼ਾਹ ਸ਼ਰਫ ਜੀ ਫਕੀਰ ਪਾਸੋਂ ਫਕੀਰੀ ਦਾ ਜਵਾਬ ਪੁਛਿਆ? ਕਹੈ ਜੀ ਫਕੀਰ ਫਕੀਰੀ ਦੇ ਵਿੱਚ ਬਹੁਤ ਕਾਮਲ ਹੈ ਇਤਨੇ ਨੂੰ ਬਾਬੇ ਜੀ ਭੀ ਹਾਜੀਆਂ ਦੇ ਵਿੱਚ ਆਇ ਵੜਿਆ ਇਕੱਠੇ ਹੋਇ ਚਲੇ ਤਾਂ ਹਾਜੀਆਂ ਆਪਸ ਵਿੱਚ ਕਿਹਾ ਕਿ ਇਹ ਫਕੀਰ ਹਿੰਦੂ ਹੈ ਕਿ ਮੁਸਲਮਾਨ ਹੈ ਤਾਂ ਇਕਸ ਹਾਜੀ ਪੁਛਿਆ ਫਕੀਰ ਜੀ ਤੂੰ ਹਿੰਦੂ ਹੈਂ ਕਿ ਮੁਸਲਮਾਨ ਹੈਂ ਤਾਂ ਬਾਬੇ ਜੀ ਕਿਹਾ ਜੀ ਅਸੀਂ ਰਬ ਦੇ ਫਕੀਰ ਹਾਂ ਤਾਂ ਹਾਜੀਆਂ ਕਿਹਾ ਜੋ ਜੀ ਇਹ ਰਾਹ ਹਿੰਦੂਆਂ ਕਾ ਨਹੀਂ ਹਿੰਦੂਆਂ ਦੀ ਹੱਦ ਦੁਆਰਕਾ ਤਕ ਹੈ ਅੱਗੇ ਤੁਰਕਿਸਤਾਨ ਹੈ ਤਾਂ ਕਿਤਨੀ ਇਕ ਮੁਦਤ ਪਿਛੋਂ ਦੁਆਰਕਾ ਜਾਇ ਪਹੁੰਚੇ ਜਾਂ ਅੱਗੇ ਚਲੇ ਤਾਂ ਫੇਰ ਹਾਜੀਆਂ ਕਿਹਾ ਜੋ ਜੀ ਹਿੰਦੂ ਫਕੀਰ ਹੋਇ ਕਰ ਅੱਗੇ ਕਿਉਂ ਚਲੇ ਹੋ ਅੱਗੇ ਜੋ ਇਕ ਜਗ੍ਹਾ ਆਵੇਗੀ ਓਥੇ ਹਿੰਦੂਆਂ ਨੂੰ ਮਾਰ ਛਡਦੇ ਹੈਨ ਅਤੇ ਜਿਨ੍ਹਾਂ ਮੁਸਲਮਾਨਾਂ ਨਾਲ ਹਿੰਦੂ ਜਾਂਦਾ ਹੈ ਉਨ੍ਹਾਂ ਨੂੰ ਭੀ ਓਥੋਂ ਦੇ ਹਾਜੀ ਬਜੇਗਾਰ ਕਰਤੇ ਹੈਨ ਤਾਂ ਫੇਰ ਬਾਬਾ ਬੋਲਿਆ ਜੋ ਜੀ ਓਹ ਜਗ੍ਹਾ ਆਵੇ ਤਿੱਥੇ ਅਸਾਂ ਨੂੰ ਛਡ ਜਾਇ ਆਹੋ ਅਸੀਂ ਆਪਣਾ ਆਪ ਬਚਾਇ ਲਵਾਂਗੇ ਤਾਂ ਫੇਰ ਹਾਜੀਆਂ ਕਿਹਾ ਜੋ ਜੀ ਤੁਸੀਂ ਅਸਾਡੇ ਨਾਲ ਨਾ ਆਵਹੁ ਤਾਂ ਬਾਬਾ ਜੀ ਓਥੇ ਹੀ ਬਹਿ ਰਹਿਆ ਅਤੇ ਕਹਿਣ ਲੱਗਾ

ਮਰਦਾਨਿਆਂ ਇਨ੍ਹਾਂ ਹਾਜੀਆਂ ਤਾਈਂ ਜਾਣੇ ਦੇ ਜੇ ਤੇਰੇ ਨਸੀਬ ਹੱਜ ਕਾਬੇ ਦੀ ਹੈ ਤਾਂ ਅਸੀਂ ਭੀ ਜਾਹਿੰਗੇ ਮਰਦਾਨਿਆਂ ਇਹ ਐਸਾ ਹੈ ਜੋ ਮਿਹਰ ਮੁਹੱਬਤ ਖਿਦਮਤ ਕਰਦਿਆਂ ਜਾਈਐ ਤਾਂ ਫੈਜ਼ ਪਾਈਦਾ ਹੈ ਅਤੇ ਜਾਂ ਹੁੱਜਤ ਹਾਸਾ ਮਸਕਰੀ ਕਰਦਿਆਂ ਜਾਈਐ ਤਾਂ ਹਾਜੀ ਨਹੀਂ ਹੋਈਦਾ ਤਾਂ ਫੇਰ ਹਾਜੀਆਂ ਕਹਿਆ ਜੋ ਜੀ ਹਾਜੀ ਕਿਉਂ ਕਰ ਹੋਈਦਾ ਹੈ ਅਤੇ ਮੇਹਰ ਕਿਉਂ ਕਰ ਕਰੀਐ ਅਰ ਉਹ ਅਮਲ ਕਿਉਂ ਕਰ ਹੈਨ ਜਿਨ੍ਹਾਂ ਅਮਲਾਂ ਕਰ ਹੱਜ ਦਰੁਸਤ ਹੋਵੇ ਤਾਂ ਬਾਬੇ ਨਾਨਕ ਜੀ ਹਾਜ਼ਰ ਨਾਮਾ ਕੀਤਾ—

*ਹਾਜਰਾਂ ਕੌ ਮੇਹਰ ਹੈ॥ ਗੈਰ ਹਾਜ਼ਰਾਂ ਕੌ ਕਹਿਰ ਹੈ॥ ਈਮਾਨ ਦੋਸਤ ਹੈ॥ ਬੇਈਮਾਨ ਕਾਫਰ ਹੈ॥ ਗੁਮਾਨ ਲਾਨਤ ਹੈ॥ ਪਰ ਗੈਬਤ ਕਾ ਮੂੰਹ ਕਾਲਾ ਹੈ॥ ਦਿਆਨਤਦਾਰ ਸੁਰਖ ਹੋਇ ਹੈ॥ ਬੇ ਦਿਆਨਤ ਸਿਆਹ ਹੋਇ ਹੈ॥ ਅਕ੍ਰਿਤਘਨ ਜ਼ਰਦ ਹੋਇ ਹੈ॥ ਦਰੋਗ ਦੋਜਖ ਹੈ॥ ਸਚ ਭਗਤ ਹੈ॥ ਹਿਰਸੀ ਫਿਰਾਉਨ ਹੈ॥ ਬੇਹਿਰਸੀ ਔਲੀਆ ਹੈ॥ ਇਲਮ ਹਲੀਮੀ ਹੈ॥ ਤਵੱਜਾ ਬਲੰਦੀ ਹੈ॥ ਫੱਕਰ ਸਬੂਰੀ ਹੈ॥ ਨ ਸਬੂਰੀ ਮਕਰੂਹ ਹੈ॥ ਜੋਰ ਜ਼ੁਲਮ ਹੈ॥ ਬੇਜੋਰ ਪਾਕ ਹੈ॥ ਦੂਆ ਦਉਲਤ ਹੈ॥ ਬਦ ਦੂਆਉ ਕਹਿਰ ਹੈ॥ ਇਨਸਾਫ ਸਾਫ ਹੈ॥ ਚੋਰੀ ਲਾਲਚ ਹੈ॥ ਕਰਾਮਾਤ ਕੁਦਰਤਿ ਹੈ॥ ਰਾਹ ਪੀਰਾਂ ਹੈ॥ ਬੇਰਾਹ ਬੇਪੀਰਾਂ ਹੈ॥ ਦਰਦਵੰਦ ਦਰਵੇਸ ਹੈ॥ ਬੇਦਰਦ ਕਸਾਈ ਹੈ॥ ਰੋਜੀ ਬਖਸ਼ ਰਹੀਮ ਹੈ॥ ਦੇਗ ਤੇਗ ਮਰਦਾਂ ਹੈ॥ ਅਦਲ ਪਾਤਿਸਾਹਾਂ ਹੈ॥ ਇਤਨੀਆਂ ਟੋਲਾ ਜੋ ਜਾਣ ਜਣਾਵੈ॥ ਤਉ ਨਾਨਕ ਦਾਨਸਵੰਦ ਕਹਾਵੈ॥ ੧ ॥*

ਜਦ ਇਤਨਾ ਹਾਜ਼ਰ ਨਾਮਾ ਬਾਬੇ ਨਾਨਕ ਜੀ ਕਿਹਾ ਤਾਂ ਹਾਜੀ ਹੈਰਾਨ ਹੋਇ ਰਹੇ ਆਖਣ ਲੱਗੇ ਬਾਬਾ ਨਾਨਕ ਜੀ ਅਸੀਂ ਖੁਦਾਈਆਂ ਪਾਸੋਂ ਡਰਦੇ ਹਾਂ ਕਿਉਂ ਜੋ ਉਹ ਹੁੱਜਤੀ ਹਨ ਅਤੇ ਖੋਜੀ ਨਾਹੀਂ ਬਾਦੀ ਹਨ ਮੁਸਲਮਾਨੀ ਅਸਾਂ ਜਾਤੀ ਸੀ ਅਸਾਨੀ ਹੈ ਪਰ ਅਮਲ ਕਰਨੇ ਇਸਦੇ ਬਹੁਤ ਮੁਸ਼ਕਿਲ ਹਨ ਬਾਬਾ ਬਹਿ ਗਿਆ ਆਖਣ ਲੱਗਾ ਜੋ ਮਰਦਾਨਿਆਂ ਏਨ੍ਹਾਂ ਹਾਜੀਆਂ ਨੂੰ ਜਾਣ ਦੇਹ ਇਤਨੇ ਮੇਂ ਹਾਜੀ ਰਮਦੇ ਰਹੇ ਤਾਂ ਗੁਰੂ ਬਾਬੇ ਜੀ ਬਚਨ ਕੀਤਾ ਮਰਦਾਨਿਆਂ ਤੂੰ ਸ਼ਬਦ ਗਾਉ ਜਦ ਭੋਗ ਪਵੇਗਾ ਤਾਂ ਮੱਕੇ ਜਾ ਪਹੁੰਚੀਏਂਗੇ ਤਬ ਮਰਦਾਨਾ ਰਬਾਬੀ ਲੱਗਾ ਸ਼ਬਦ ਗਾਵਣ ਤਬ ਜੰਗਲ ਵਿੱਚ ਬਘਿਆੜ ਸ਼ੀਂਹ ਆਦਿ ਕੱਠੇ ਹੋਏ ਤਾਂ ਮਰਦਾਨਾ ਡਰ ਗਿਆ ਕਹਿਣ ਲੱਗਾ ਜੋ ਸੱਚੇ ਪਾਤਸ਼ਾਹ ਜੀ ਉਜਾੜ ਵਿੱਚ ਕਿਉਂ ਬੈਠੇ ਹੋਏ ਹੋ ਅਸਾਨੂੰ ਕੋਈ ਹੁਣ ਸ਼ੀਂਹ ਬਘਿਆੜ ਖਾਇ ਜਾਸੀ

ਤਾਂ ਅਸੀਂ ਕੀ ਕਰ ਸਕਾਂਗੇ ਤਾਂ ਫੇਰ ਬਾਬਾ ਜੀ ਬੋਲਿਆ ਮਰਦਾਨਾ ਤੈਨੂੰ ਬਘਿਆੜ ਸ਼ੀਂਹ ਖਾਣਗੇ ਤਾਂ ਅਸੀਂ ਸੰਸਾਰ ਕੋ ਕਿਉਂ ਕਰ ਰੱਖਾਂਗੇ ਅਸੀਂ ਤੇਰੀ ਹਰ ਕਿਤੇ ਥਾਇ ਰੱਖਿਆ ਕਰਦੇ ਹਾਂ ਪਰ ਤੈਨੂੰ ਅਸਾਡੀ ਪ੍ਰਤੀਤ ਨਹੀਂ ਆਂਵਦੀ ਤਾਂ ਮਰਦਾਨੇ ਅਰਦਾਸ ਕੀਤੀ ਜੋ ਜੀ ਅਸਾਨੂੰ ਤੁਹਾਡੀ ਪ੍ਰਤੀਤ ਹੋਵੇ ਨਹੀਂ ਤਾਂ ਤੁਸਾਡੇ ਨਾਲ ਕਿਉਂ ਕਰ ਫਿਰਾਂ ਜੋ ਤੁਸਾਡੀ ਪ੍ਰਤੀਤ ਹੈ ਤਾਂ ਤੁਹਾਡੇ ਪਿੱਛੇ ਲੱਗੇ ਫਿਰਦੇ ਹਾਂ ਤਾਂ ਮਰਦਾਨਾ, ਸ਼ਬਦ ਗਾਵਣ ਲੱਗਾ ਗਾਂਵਦਿਆਂ ਗਾਂਵਦਿਆਂ ਜਾਂ ਤੀਸਰਾ ਪਹਿਰ ਹੋਇਆ ਤਾਂ ਮਰਦਾਨੇ ਸ਼ਬਦ ਦਾ ਭੋਗ ਪਾਇਆ ਅਰਦਾਸ ਕੀਤੀ ਜੋ ਪਾਤਸ਼ਾਹ ਬਚਨ ਸਾ ਸੋ ਸ਼ਬਦ ਕੇ ਭੋਗ ਪਾਉਂਦੇ ਹੀ ਮੱਕੇ ਜਾਇ ਪਹੁੰਚਾਂਗੇ ਤਾਂ ਬਾਬੇ ਨਾਨਕ ਜੀ ਕਿਹਾ ਜੋ ਮਰਦਾਨਿਆਂ ਉੱਠ ਕਰ ਦੇਖ ਲਹਿੰਦੇ ਧੁਰੋਂ ਜੋ ਮੱਕਾ ਓਹੀ ਹੈ ਜਾਂ ਉੱਠ ਕਰ ਮਰਦਾਨਾ ਦੇਖੇ ਜੋ ਮੱਕੇ ਦੇ ਮੁਨਾਰੇ ਅਤੇ ਬੁਰਜ ਦਿਸਣ ਲੱਗੇ ਹੈਨ ਅਤੇ ਮੱਕੇ ਦੇ ਨਜਦੀਕ ਆਇ ਪਹੁੰਚੇ ਹਾਂ ਅਤੇ ਨਿਸ਼ਾਨੀਆਂ ਮੱਕੇ ਦੀਆਂ ਦਿਸ ਆਂਵਦੀਆਂ ਹਨ ਤਾਂ ਮਰਦਾਨਾ ਬੋਲਿਆ ਜੀ ਸੱਚੇ ਪਾਤਸ਼ਾਹ ਅਸੀਂ ਮੱਕੇ ਆਇ ਪਹੁੰਚੇ ਹਾਂ ਤਾਂ ਮਰਦਾਨਾ ਬਹੁਤ ਖੁਸ਼ੀ ਹੋਇਆ ਆਖਿਓਸੁ ਗਰੀਬ ਨਿਵਾਜ ਜਿੱਥੇ ਅਸੀਂ ਬੈਠੇ ਸਾਂ ਤਿੱਥੋਂ ਮੱਕਾ ਵਰ੍ਹੇ ਦਿਹਾਂ ਕਾ ਰਾਹ ਸੀ ਅਰ ਤੇਰੀ ਕੁਦਰਤ ਨਾਲ ਬੈਠਿਆਂ ਹੀ ਤ੍ਰਿਹੁੰ ਪਹਿਰਾਂ ਵਿੱਚ ਆਇ ਪਹੁੰਚਾ ਹਾਂ ਪਾਤਸ਼ਾਹ ਤੇਰੀ ਗਤਿ ਤੂੰ ਹੀ ਜਾਣ ਅਸੀਂ ਮਲ ਮੂਤ੍ਰ ਦੀ ਦੇਹੀ ਦੇ ਕੀਟ ਹਾਂ ਤਾਂ ਬਾਬਾ ਨਾਨਕ ਜੀ ਬੋਲਿਆ ਮਰਦਾਨਿਆਂ ਅਸਾਂ ਇਕ ਦੁਇ ਸੁਖਨ ਕਾਜੀ ਰੁਕਨਦੀਨ ਮੱਕੇ ਦੇ ਕਾਜੀ ਨਾਲ ਕਰਨੇ ਹਨ ਅਤੇ ਇਕ ਦੁਇ ਨਸੀਹਤਾਂ ਕਾਰੂੰ ਹਮੀਦ ਪਾਤਸ਼ਾਹ ਮਦੀਨੇ ਦਾ ਹੈ ਉਸ ਨਾਲ ਕਰਨੇ ਹਨ ਮਤ ਖੁਦਾਇ ਵੱਲ ਆਂਵਦਾ ਹੋਵੇ ਪਰ ਬਹੁਤ ਜ਼ਾਲਮ ਹੈ ਜੋ ਕੋਈ ਉਸਦੀ ਬੰਦ ਵਿੱਚ ਆਂਵਦਾ ਹੈ ਸੋ ਵਿੱਚ ਹੀ ਮਰਦਾ ਹੈ ਤਬ ਬਾਬਾ ਨਾਨਕ ਜੀ ਮੱਕੇ ਦੇ ਨਜਦੀਕ ਆਇ ਕੇ ਹਾਜੀਆਂ ਦਾ ਬਾਣਾ ਨੀਲਾ ਕੀਆ ਅਰ ਹੱਥ ਮਹਿ ਆਸਾ ਲੀਆ ਅਰ ਏਕ ਹੱਥ ਮਹਿ ਤਸਬੀ ਲਈ ਸਿਰ ਪਰ ਮੁਸੱਲਾ ਪਹਿਰਿਆ ਬਗਲ ਵਿੱਚ ਕਿਤਾਬ ਰੱਖੀ ਹਾਜੀ ਦਰਵੇਸ਼ ਹੋਇ ਕਰ ਜਾਇ ਮੱਕੇ ਦੀ ਹੱਜ ਕਉ ਹਾਜ਼ਰ ਭਏ ਤਬ ਮਸੀਤ ਵਿੱਚ ਬੈਠੇ ਲੱਗੇ ਸੂਰੇ ਕਲਾਮ ਦੀ ਸਿਫਤ ਕਰਨ ਗਾਵਨ ਲੱਗੇ ਦਿਨ ਗੁਜ਼ਰਾਨ ਕੀਤਾ ਅਰ ਰਾਤ ਕੋ ਉਸੀ ਮਸੀਤ ਵਿੱਚ ਸੁੱਤੇ ਅਤੇ ਮੱਕੇ ਵੱਲ ਪੈਰ ਕੀਤੇ ਅਤੇ ਸਿਰ ਉਤਰ ਦੀ ਵੱਲ ਕੀਤਾ ਜਾਂ ਪਹਿਰ ਡੇਢ ਰਾਤ ਰਹੀ ਤਾਂ ਮੁੱਲਾਂ ਜੀਵਣ ਮਸੀਤ ਕਾ ਝਾੜੂਕਸ਼ ਆਇਆ ਝਾੜੂ ਦੇਣ ਲੱਗਾ ਤਾਂ ਦੀਵਾ ਬਾਲ ਕਰ ਹਾਜੀ ਧਿਰੋਂ ਲੱਗਾ ਦੇਖਣ ਜਾਂ ਦੇਖੇ ਤਾਂ ਹੋਰ ਹਾਜੀ ਸਭੇ ਆਪੋ ਆਪਣੀ ਮੁਕਾਮੀ ਵੱਲ ਸੁੱਤੇ ਪਏ ਹੈਨ ਅਰ ਕੱਲ ਜੋ ਨਵਾਂ ਹਾਜੀ ਦਰਵੇਸ਼

ਆਇਆ ਹੈ ਸੋ ਬੇਤਰਹ ਕਿਬਲੇ ਵਲ ਲੱਤਾਂ ਕਰ ਸੁੱਤਾ ਹੈ ਤਾਂ ਜੀਵਣ ਮਨ ਵਿੱਚ ਗੁੱਸਾ ਖਾਧਾ ਜੋ ਇਹ ਮੋਮਨ ਹੈ ਕਿ ਮੁਨਾਫਕ ਹੈ ਜੋ ਖੁਦਾਇ ਦੇ ਵੱਲ ਪੈਰ ਕਰ ਸੁੱਤਾ ਹੈ ਤਾਂ ਮੁਲਾ ਜੀਵਣ ਗੁੱਸਾ ਖਾਇ ਕਰ ਬਾਬੇ ਜੀ ਦੇ ਮਗਰ ਵਿੱਚ ਇੱਕ ਲੱਤ ਮਾਰੀ ਆਖਣ ਲੱਗਾ ਅਵੇ ਬੰਦੇ ਖੁਦਾਇ ਦੇ ਤੂੰ ਕੌਣ ਹੈਂ ਹਿੰਦੂ ਹੈਂ ਕਿ ਮੁਸਲਮਾਨ ਹੈਂ ਤੂੰ ਖੁਦਾਇ ਦੇ ਘਰ ਵਲ ਪੈਰ ਕਰ ਸੁੱਤਾ ਹੈਂ ਤਾਂ ਬਾਬੇ ਆਖਿਆ ਜੀ ਜੀਵਣ ਜੀ ਭੁੱਲੇ ਹਾਂ ਅਸੀਂ ਤਾਂ ਤੁਸੀਂ ਅਸਾਡੇ ਪੈਰ ਸਿੱਧੇ ਚਾਇ ਕਰੋ ਤਾਂ ਮੁੱਲਾਂ ਜੀਵਣ ਬਾਬੇ ਦੀਆਂ ਲੱਤਾਂ ਪਕੜ ਕਰ ਫੇਰ ਦਿੱਤੀਆਂ ਤਾਂ ਨਾਲੇ ਮੱਕੇ ਦਾ ਮੁੱਖ ਫਿਰੇ ਤਾਂ ਮੁੱਲਾਂ ਜੀਵਣ ਦੇਖੇ ਤਾਂ ਅੱਗੇ ਪੂਰਬ ਦਿਸ਼ਾ ਮੂੰਹ ਥੀ ਹੁਣ ਫਿਰ ਕਰ ਉਤਰ ਦਿਸ਼ਾ ਹੋਇ ਖੜੋਤਾ ਹੈ ਤਾਂ ਮੁੱਲਾਂ ਜੀਵਣ ਅਤੇ ਹੋਰ ਹਾਜੀ ਜੋ ਮਸੀਤ ਵਿੱਚ ਸੇ ਸੋ ਸਭੇ ਹੈਰਾਨ ਹੋ ਗਏ ਤਾਂ ਮੁੱਲਾਂ ਜੀਵਣ ਤਾਜੀਆਨਾ ਪਕੜ ਕਰ ਮਾਰਨੇ ਉੱਠ ਜੁਟਾ ਅਤੇ ਹਾਜੀਆਂ ਨੂੰ ਆਖਣ ਲੱਗਾ ਯਾਰੋ ਹੁਣ ਕਿਆਮਤ ਦਾ ਦਉਰ ਨਜ਼ਦੀਕ ਆਇਆ ਹੈ ਅਤੇ ਯਾਰੋ ਇਹ ਕੋਈ ਅਉਲੀਆ ਹੈ ਅਰ ਅਲਹਿਦਾ ਹੈ ਇਸ ਦੀ ਕੀਮਤ ਕੋਈ ਨਹੀਂ ਪਾਇ ਸਕਦਾ ਇਸ ਜਮਾਨੇ ਦਾ ਕੋਈ ਵਲੀ ਪੈਦਾ ਹੋਇਆ ਹੈ ਤਾਂ ਬਾਬਾ ਉੱਠ ਖੜਾ ਹੋਇਆ ਅਰ ਉੱਠ ਕਰ ਉਜੂ ਕਰਨੇ ਲੱਗਾ ਅਤੇ ਕਿਬਲੇ ਵੱਲ ਖੜਾ ਹੋਇਆ ਅਰ ਸ਼ਬਦ ਰਾਗ ਬਸੰਤ ਵਿੱਚ ਅਲਾਪਿਆ ਤਦਹੁ ਚੇਤ ਕੇ ਦਿਨ ਸਨ ਅਰ ਜਿਤ ਮਉਸਮ ਬਾਬਾ ਹਜ ਕਾਬੇ ਕੋ ਜਾਇ ਪਹੁਚਾ ਸੀ ਤਬ ਈਦ ਕੇ ਦਿਨ ਮੱਕੇ ਦਾ ਹੱਜ ਹੁੰਦਾ ਹੈ ਤਾਂ ਗੁਰੂ ਨਾਨਕ ਜੀ ਸ਼ਬਦ ਰਾਗ ਬਸੰਤ ਵਿੱਚ ਬੋਲਿਆ—

ਬਸੰਤੁ ਹਿੰਡੋਲੁ ਮਹਲਾ ੧ ਘਰੁ ੨

*ੴ ਸਤਿਗੁਰ ਪ੍ਰਸਾਦਿ॥ ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ॥ ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ॥ ੧॥ ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਹਾਰੀ॥ ੧॥ ਰਹਾਉ॥ ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ॥ ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥ ੨॥ ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ॥ ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥ ੩॥ ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁੋਟਵਾਰੀ॥ ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਹਾਰੀ॥ ੪ ॥ ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ*

ਵਾਰੀ॥ ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥ ੫॥ ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥ ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ ੬॥ ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ॥ ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ॥ ੭॥ ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ॥ ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ॥ ੮॥

ਜਾਂ ਇਹ ਅਸ਼ਟਪਦੀ ਬਾਬੇ ਨਾਨਕ ਜੀ ਮੱਕੇ ਦੇ ਅੱਗੇ ਖੜੋਇ ਕਰ ਉਚਾਰੀ ਤਾਂ ਹਾਜੀਆਂ ਪੁਛਿਆ ਹੇ ਹਾਜੀ ਦਰਵੇਸ਼ ਏਹ ਸਰੋਦ ਜੋ ਤੁਸਾਂ ਆਪਣੀ ਹਿੰਦੀ ਜਬਾਨ ਵਿੱਚ ਆਖਿਆ ਜੋ ਤੁਸਾਂ ਮੱਕੇ ਅੱਗੇ ਆਣ ਕਰ ਸਿਫਤ ਕੀਤੀ ਅਸਾਂ ਕੂੰ ਤਾਂ ਮਲੂਮ ਕੁਝ ਨ ਹੋਇਆ ਤਾਂ ਬਾਬੇ ਨਾਨਕ ਜੀ ਆਖਿਆ ਮੁੱਲਾਂ ਜੀਵਣ ਇਸ ਸ਼ਿਅਰ ਦਾ ਮਹਿਰਮ ਖੁਦਾਇ ਹੈ ਇਕੇ ਥੋੜ੍ਹਾ ਬਹੁਤ ਚਾਰ ਕਤੇਬ ਹੈਨ ਅਰ ਇਹ ਮੱਕਾ ਮਦੀਨਾ ਤੀਰਥ ਹੈ ਮਹਾਂਦੇਵ ਕਾ ਇਸ ਮਹਿ ਲਿੰਗ ਹੈ ਚੌਹਾਂ ਕੂੰਟਾਂ ਵਿੱਚ ਬ੍ਰਹਮਾ ਬਿਸ਼ਨ ਮਹਾਂਦੇਵ ਕੇ ਮੁਕਾਮ ਹੈਨ ਅਤੇ ਮਹਾਂਦੇਵ ਕਉ ਬਾਵਾ ਆਦਮ ਭੀ ਕਹਿੰਦੇ ਹੈਨ ਅਰ ਪਾਰਬਤੀ ਕਉ ਅੰਮਾ ਹਵਾ ਕਹਿੰਦੇ ਹੈਨ ਅਰ ਹਿੰਦੂ ਮੁਸਲਮਾਨ ਦੋਹਾਂ ਦਾ ਵੱਡਾ ਹੈ ਹਿੰਦੂਆਂ ਕੇ ਅਠਸਠਿ ਤੀਰਥ ਤਦ ਪਾਕ ਪਵਿਤ੍ਰ ਹੋਵਨ ਜੇ ਚਾਰ ਕੁੰਟ ਉਤਰ ਦਖਣ ਪੂਰਬ ਪਸ਼ਚਮ ਚਾਰੋਂ ਤਰਫ ਲਿੰਗ ਕਾ ਮੁਕਾਮ ਤੀਰਥ ਕੀ ਹੱਜ ਕਾ ਦਰਸ਼ਨ ਕਰਨ ਅਤੇ ਇਸੀ ਤਰ੍ਹਾਂ ਮੁਸਲਮਾਨਾਂ ਕੇ ਭੀ ਕਹਿੰਦੇ ਹੈਨ ਜਿੱਚਰ ਸਮੇਰ ਕਮੇਰ ਕੇ ਗਿਰਦ ਨਹੀਂ ਫਿਰਦੇ ਤਿੱਚਰ ਪਾਕ ਨਹੀਂ ਹੁੰਦੇ ਤੀਰਥ ਹੱਜ ਥਾਇ ਕਿਸੇ ਦਾ ਨਾਹੀਂ ਪਾਂਵਦਾ ਹਿੰਦੂ ਮੁਸਲਮਾਨਾਂ ਕੇ ਮੁਕਾਮ ਰੱਦਦੇ ਹੈਨ ਅਤੇ ਮੁਸਲਮਾਨ ਹਿੰਦੂ ਕੇ ਮੁਕਾਮ ਰੱਦ ਕਰਦੇ ਹੈਨ ਦੋਵੇਂ ਫਿਰਕੇ ਖੁਦਾਇ ਮੁਕਾਮਾਂ ਦਾ ਬੁਰਾ ਚਿਤਵਦੇ ਹੈਨ ਤਾਂ ਮੁਲਾਂ ਜੀਵਣ ਬੋਲਿਆ ਜੀ ਉਹ ਜੋ ਸਰੋਦ ਤੁਸਾਂ ਕਿਹਾ ਸੀ ਉਨ੍ਹਾਂ ਦਾ ਭੀ ਬਿਆਨ ਮੈਨੂੰ ਸਮਝਾਈਐ ਬਾਬਾ ਬੋਲਿਆ ਹੁਕਮ ਹੋਇਆ ਮੁੱਲਾਂ ਜੀਵਣ ਅਵਲ ਖੁਦਾਇ ਤਾਲਾ ਆਪਣੀ ਕੁਦਰਤ ਕਰਕੇ ਨਾਉਂ ਖੰਡ ਜਮੀਨ ਸਾਜੀ ਏਹ ਨਾਉਂ ਮੁਕਾਮ ਆਦਮੀ ਕੀ ਠਉਰ ਕੀਤੇ ਤਿਸਦੇ ਉੱਪਰ ਅਸਥਾਨ ਕੀਤਾ ਸੱਤ ਸਿਤਾਹ ਤਮਾਮ ਕੇ ਸ਼ਾਹ ਕੀਤੇ ਹੈਨ ਨੇਕੀ ਬਦੀ ਕੇ ਗਵਾਹ ਏਹੋ ਸਾਤੋਂ ਅਸਮਾਨ ਫਿਰ ਫਰੇਸ਼ਤੇ ਹੈਨ ਚਉਦਹ ਤਬਕ ਹਨ ਸਾਤ ਤਬਕ ਉੱਪਰ ਸਾਤ ਤਬਕ ਤਲੇ ਜ਼ਮੀਨ ਕੇ ਹੈਨ ਬਾਦ ੧ ਆਬ ੨ ਆਤਸ਼ ੩ ਖਾਕ ੪ ਇਹ ਚਾਰੋਂ ਤੱਤ ਅਰਬਾ ਨਾਸਰ ਕੀ ਸਿਫਤ ਚਹੁੰਆਂ ਕਤੇਬਾਂ ਵਿੱਚ ਕੀਤੀ ਹੈ ਚਾਰ ਕਤੇਬਾਂ ਚਹੁੰ ਜ਼ਮਾਨਿਆਂ ਵਿੱਚ

ਸਰਦਾਰ ਹੈਨ ਚੌਹਾਂ ਹੱਥਾਂ ਬ੍ਰਹਮੇ ਦਿਆਂ ਵਿੱਚ ਹੈਨ ਬ੍ਰਹਮੇ ਕਉ ਹਜ਼ਰਤ ਜਬਰਾਈਲ ਭੀ ਕਹਿੰਦੇ ਹਨ ਤੀਨ ਕੌਮਾਂ ਆਦਮੀ ਦੇ ਜੁੱਸੇ ਥੀਂ ਪੈਦਾ ਕੀਤੀਆਂ ਹੈਨ ਦੇਵਤੇ ਆਦਮੀ ਰਾਖਸ਼ ਤਿਨ ਕਉ ਤੀਨੋਂ ਲੋਕ ਬੰਨ੍ਹ ਦੀਏ ਹੈਨ ਇਹ ਸਭ ਪੈਦੇ ਕਰਕੇ ਚਹੁੰ ਜੁਗੋਂ ਕੀ ਮੁਹਲਤ ਤਿਨ ਕਉ ਬੰਨ੍ਹ ਬਹਾਲੀ ਹੈ ਸੋਈ ਚਾਰੋਂ ਦੀਵੇ ਆਪਣੇ ਜ਼ਮਾਨੇ ਹੈਨ ਅਰ ਚਾਰੋਂ ਕਤੇਬੋਂ ਚਹੁੰ ਕੂੰਟਾਂ ਵੱਲ ਕਿਸਮਤ ਕਰਦੀਆਂ ਹੈਨ ਜੁਗਹ ਜੁਗੰਤਰ ਚਾਰੋਂ ਦੀਵੇ ਚਰਾਗੇ ਬ੍ਰਹਮਾ ਰੌਸ਼ਨ ਕਰਦਾ ਹੈ ਐਸੀ ਸ਼ਕਤਿ ਮਧੁਸੂਦਨ ਮਾਧੋ ਕੀ ਹੈ ਜੋ ਚਾਰੋਂ ਜ਼ਮਾਨੇ ਆਇ ਇਕੱਠੇ ਹੋਏ ਹਨ ਮਜ਼ਹਬ ਹਿੰਦੂ ਮੁਸਲਮਾਨ ਆਪਸ ਵਿੱਚ ਖੁਦੀ ਬਖੀਲੀ ਕਰ ਕਰ ਮਰਦੇ ਹੈਨ ਦੋਵੇਂ ਫਰਜ਼ੰਦ ਬਾਬੇ ਆਦਮ ਕੇ ਜਿਦ ਕਰ ਕਰ ਜੁੱਸੇ ਹਰਾਮ ਵਿੱਚ ਲੜ ਲੜ ਮਰਦੇ ਹਨ ਦੁਨੀਆਂ ਹਰਾਮ ਖੁਰਦਨੀ ਵਾਸਤੇ ਪਰ ਬੇਸ਼ਕ ਦੋਵੇਂ ਤਰਫਾਂ ਦੋਜ਼ਕ ਚਲੀਆਂ ਜਾਂਦੀਆਂ ਹੈਨ ਜੇਹੜੇ ਮਗਰਬੀ ਹੈਨ ਸੋ ਬ੍ਰਹਮ ਬਰਨ ਕਹੀਅਨ ਅਤੇ ਜੇਹੜੇ ਜਨੂਨੀ ਹੈਨ ਸੋ ਖੱਤਰੀ ਕਹੀਅਨ ਜੇਹੜੇ ਮਗਰਬੀ ਹੈਨ ਸੋ ਵੈਸ਼ ਕਹੀਅਨ ਅਤੇ ਜੇਹੜੇ ਸ਼ਮਾਲੀ ਹੈਨ ਸੋ ਸੂਦਰ ਕਹੀਅਨ ਹੁਣ ਅਮਲ ਅਥਰਬਣ ਉਰਫਾਨ ਫੁਰਕਾਨ ਹੈ ਸ਼ਮਾਲੀ ਰੋਇ ਇਸਕਾ ਮੁੱਖ ਹੈ ਸੋ ਸੰਖਾਲੀਆਂ ਹੈਨ ਅੱਗੋਂ ਸਿਆਮ ਉਰਫ ਜੰਬੂਰ ਭੀ ਸ਼ੇਖਾਂ ਤਲੇ ਥਾ ਅਬ ਵੈਸੋਂ ਕਾ ਮਜ਼ਹਬ ਛੱਡਕੇ ਸੂਦਰੋਂ ਕਾ ਮਜ਼ਹਬ ਮਲਿਆ ਹੈਨੇ ਜਾਂ ਸ਼ੇਖਾਂ ਕੀ ਵਾਰੀ ਆਈ ਤਾਂ ਸ਼ੇਖਾਂ ਦੇ ਵੱਲ ਦੇਵਤਿਆਂ ਅਰ ਹਿੰਦੂਆਂ ਕੇ ਆਸਣ ਥੇ ਤਿਨ ਕਉ ਕਰ ਲਗਾਇਆ ਹਾਸਲ ਲੱਗੇ ਹੈਨ ਅਰ ਐਸੀ ਕੀਰਤਿ ਸ਼ੇਖਾਂ ਨੇ ਚਲਾਈ ਅਪਨੇ ਮੁਕਾਮ ਜਾਹਰ ਕੀਤੇ ਲੱਗੇ ਗੋਰਸਤਾਨਾਂ ਕੀ ਪੂਜਾ ਕਰਨ ਹਿੰਦੂ ਅਰ ਹਿੰਦੂਆਂ ਕੇ ਮੜੇ ਮੜੀਆਂ ਗਿਰਾਇ ਦੀਏ ਮਨਸੂਖ ਕੀਤੇ ਤਿਸ ਕਰਕੇ ਜਿਦ ਉਠ ਖੜੀ ਹੋਈ ਅਰ ਸੱਚ ਅਦਲ ਭੁੱਲ ਗਿਆ ਤਬ ਦਰਗਾਹ ਮਹਿ ਦੇਵਤਿਆਂ ਫਰਿਆਦ ਕੀਤੀ ਕਹਿਣ ਲੱਗੇ ਕਿ ਹੇ ਪ੍ਰਮੇਸ਼ਰ ਜੀ ! ਅਬ ਹਮਾਰਾ ਤੇਜ ਕਲਜੁਗ ਵਿੱਚ ਘਟ ਗਿਆ ਹੈ ਜਗ ਹੋਮ ਬਰਬੈਸ਼ ਪੁਰਖ ਹਿੰਦੂਆਂ ਕਉ ਸ਼ੇਖ ਜੋ ਤੁਸਾਂ ਸੰਸਾਰ ਵਿੱਚ ਭੇਜੇ ਹੈਨ ਤੇਰੀ ਪ੍ਰਸੰਨਤਾ ਨਹੀਂ ਕਰਨ ਦੇਂਦੇ ਜਬ ਇਤਨੀ ਅਰਜ਼ ਦੇਵਤਿਆਂ ਕੀ ਨਿਰੰਕਾਰ ਸੁਣੀ ਤਬ ਨਿਰੰਕਾਰ ਕਰੋਧ ਅੰਦਰ ਆਇਆ ਦਰਗਾਹ ਅੱਗੇ ਸਭ ਪੀਰ ਪੈਕੰਬਰ ਔਲੀਏ ਸਾਲਕ ਸਾਧਕ ਸਿੱਧ ਜੋ ਕੋਈ ਉਸ ਮੁਕਾਮ ਪਹੁਚਾ ਹੈ ਹਿੰਦੂ ਕੀ ਮੁਸਲਮਾਨ ਸਭ ਹਾਜ਼ਰ ਸਨ ਤਾਂ ਸੱਚੇ ਸਾਹਿਬ ਕੀ ਨਿਗਾਹ ਨਾਨਕ ਦਰਵੇਸ਼ ਉਪਰ ਪਈ ਤਾਂ ਨਾਨਕ ਕੋ ਭੇਜਾ ਤਬ ਬਾਰੀ ਤਾਲਾ ਖੁਦਾਇ ਕਾ ਹੁਕਮ ਹੋਇਆ ਜੋ ਨਾਨਕ ਦਰਵੇਸ਼ ਅੱਗੇ ਆਓ ਤੇਰੇ ਕਉ ਮੈਂ ਆਪਣਾ ਹੁਕਮ ਦੀਆ ਜਾਇ ਸੰਸਾਰ ਬੀਚ ਸੱਚ ਕਾ ਰਾਹ ਦੁਰੁਸਤ ਕਰ ਸਤਿਨਾਮ ਚਾਰੋਂ ਕੂੰਟ ਵਰਤਾਇ ਦੇਹ

ਅਰ ਏਕ ਹੀ ਕੀ ਮਹਿਮਾ ਕਰੋ ਅਰ ਦੂਸਰਾ ਮੇਰਾ ਸ਼ਰੀਕ ਕੋਈ ਨਹੀਂ ਜਿਸ ਕਉ ਜਪੀਐ ਸੋ ਹੁਣ ਹੁਕਮ ਨਾਨਕ ਦਰਵੇਸ਼ ਕਉ ਆਇਆ ਹੈ ਜਾਇ ਕਰ ਜਗਤ ਵਿੱਚ ਖੈਰ ਕਾ ਦਉਰ ਫੇਰ ਜੋ ਕੋਈ ਹੱਕ ਰਾਸਤੀ ਉੱਪਰ ਖੜੋਵੇਗਾ ਸੋਈ ਪਾਕ ਹੋਵੇਗਾ ਅਤੇ ਸੁਣ ਮੀਆਂ ਜੀਵਨ ਜੀ ਰਾਜ ਪਾਤਿਸ਼ਾਹੀ ਤੁਸਾਡੀ ਹੈ ਅਰ ਤੁਸਾਡੇ ਹੀ ਲਸ਼ਕਰ ਹੈਨ ਅਰ ਤੁਸਾਡੇ ਹੀ ਪਾਸ ਘੋੜੇ ਹੈਨ ਅਤੇ ਘਰ ਘਰ ਮੀਆਂ ਸਭਨਾਂ ਜੀਆਂ ਕਾ ਜੋ ਸਾਹਿਬ ਹੈ ਸੋ ਭੀ ਤੁਸੀਂ ਹੀ ਹੋ ਅਰ ਬੋਲੀ ਭੀ ਤੁਮਾਰੀ ਹੋਰ ਹੈ ਅਰ ਬੋਲੀ ਤੁਮਾਰੀ ਕੋਲੋਂ ਹਿੰਦੂ ਲੋਕ ਡਰਦੇ ਹੈਨ ਸਮਝਦੇ ਨਾਹੀਂ ਜੋ ਰਬ ਫੁਰਮਾਇਆ ਹੈ ਜੋ ਕੋਈ ਧਰਮ ਕੀ ਕੋਟ ਵਾਰੀ ਕਰੇਗਾ ਤਿਸ ਹੀ ਕੀ ਧਰਤੀ ਅਰ ਤਿਸ ਹੀ ਕੀ ਦੇਗ ਅਰ ਜੋ ਕੋਈ ਵਾੜੀ ਪੱਕਦੀ ਹੈ ਜਹਾਂ ਤੱਕ ਨਿਆਮਤਾਂ ਹੈਨ ਸੋ ਸਭ ਇਕਤੇ ਹੀ ਵੇਰੀ ਪੱਕਦੀਆਂ ਹੈਂ ਅਰ ਭਾਗ ਭੰਡਾਰੀ ਹੈ ਅਰ ਜੈਸੀ ਕਿਸੇ ਦੇ ਬਾਰੇ ਕਲਮ ਭਾਗ ਦੀ ਵੱਗੀ ਹੈ ਤੇਹਾ ਹੀ ਭਾਗ ਉਸਨੂੰ ਮਿਲਿਆ ਹੈ ਜੋ ਸੱਚ ਕੀ ਕੋਟਵਾਰੀ ਕਰੇਗਾ ਤਿਸ ਕੀ ਭਾਉ ਭੰਡਾਰੀ ਹੈ ਅਰ ਜਿਸ ਕਉ ਬਖਸ਼ਸ਼ ਹੋਵੇ ਅਰ ਫਿਰ ਕੁਛ ਹੋਰ ਮੰਗੇ ਦੁਨੀਆਂ ਦੀ ਹਿਰਸ ਕਰ ਤਿਸਕਾ ਕੀ ਹਾਲ ਹੋਵੇਗਾ ਅਰ ਸ਼ੈਤਾਨ ਕਾ ਹੁਕਮ ਤਿਸ ਪਰ ਗਾਲਬ ਹੋਇਆ ਅਰ ਲਬ ਅੰਧੇਰੇ ਕੇ ਬੰਦੀਖਾਨੇ ਪਾਈਅਹਿੰਗੇ ਅਰ ਲਾਨਤ ਕਾ ਤਉਕ ਉਸਕੇ ਗਲ ਪੜੇਗਾ ਅਰ ਬੇਕਾਰੀ ਕੇ ਜੰਜੀਰ ਤਿਸ ਕੇ ਪਾਵਹੁ ਪੜੇਂਗੇ ਅਰ ਲਾਹਾ ਉਸਕੋ ਸਜਾਇ ਕਾ ਮਿਲੇਗਾ ਅਰ ਨਾਰਦ ਸ਼ੈਤਾਨ ਕੇ ਹਵਾਲੇ ਕਰੀਅਹਿੰਗੇ ਖੁਆਰ ਸੰਸਾਰ ਵਿੱਚ ਪਏ ਕਰਸਨਗੇ ਮੁੱਲਾਂ ਜੀਵਣ ਜੀ ਭਾਵੇਂ ਮੰਦਾ ਕਰ ਭਾਵੇਂ ਚੰਗਾ ਜੈਸੇ ਕਰੀਅਹਿੰਗੇ ਤੈਸਾ ਦਰਗਾਹ ਸਾਹਿਬ ਕੀ ਪਾਵਹਿੰਗੇ ਅਬ ਤੁਮ ਆਦਿ ਪੁਰਖ ਕਉ ਅਲਹ ਕਹਿਤੇ ਹੋ ਅਰ ਵਡਿਆਈ ਤੁਮਾਰੇ ਕਉ ਸ਼ੇਖਾਂ ਕੀ ਮਿਲੀ ਹੈ ਅਰ ਦੇਵਲ ਦੇਵਤੇ ਅਰ ਪੁਰਾਤਨ ਤੀਰਥ ਜੋ ਹੈਂ ਖੁਦਾਇ ਕੇ ਸੋ ਤਉ ਖੁਦਾਇ ਨੇ ਹਿੰਦੂਆਂ ਕੋ ਦੀਏ ਥੇ ਸੋ ਤੁਮਹੂੰ ਨੇ ਮਨਸੂਖ ਕਰਕੇ ਤਿਨ ਕੋ ਕਰ ਲਗਾਇਆ ਹੈ ਅਰ ਐਸੀ ਕੀਰਤੀ ਤੁਮਾਰੀ ਕਲਜੁਗ ਵਿੱਚ ਚੱਲੀ ਹੈ ਕੂਜਾ ਬਾਂਗ ਅਰ ਮੁਸੱਲਾ ਜੋ ਨੀਲ ਰੂਪ ਬਨਵਾਰੀ ਕਾ ਭੇਖ ਸਾ ਤੁਮਾਰੇ ਘਰ ਘਰ ਮੀਆਂ ਸਭਨਾਂ ਜੀਆਂ ਵਿੱਚ ਵਰਤਿਆ ਹੈ ਅਰ ਚਾਰੋਂ ਕੂੰਟਾਂ ਤੁਮਾਰੇ ਅੱਗੇ ਸਲਾਮ ਕਰਦੀਆਂ ਹੈਨ ਕਿਸ ਵਾਸਤੇ ਜੋ ਹੁਕਮ ਰੱਬ ਦਾ ਹੈ ਅਤੇ ਤੁਮਾਰਾ ਹੱਥ ਹੈ ਅਰ ਬੋਲੀ ਭੀ ਤੁਮਾਰੀ ਹੋਰ ਹੈ ਇਸ ਕਾਰਨ ਸੰਸਾਰ ਤੇ ਜੋ ਹਿੰਦੂ ਹੈਨ ਸੋ ਡਰਦੇ ਹਨ ਤੁਸੀਂ ਮਹੀਪਤਿ ਸਾਹਿਬ ਹੋ ਅਰ ਘਰ ਘਰ ਤੁਮਾਰੀ ਸਿਫਤ ਹੋਤੀ ਹੈ ਅਰ ਨਾਨਕ ਦਰਵੇਸ਼ ਜੋ ਕੂੰਟਾਂ ਚਾਰੋਂ ਕੇ ਤੀਰਥਹੂੰ ਦਾ ਦੀਦਾਰ ਕਰ ਆਇਆ ਹੈ ਕੁਛ ਲਾਹਾ ਵਡਿਆਈ ਆਖਰੀ ਜ਼ਮਾਨੇ ਇਹ ਮੰਗਦਾ ਹੈ ਜੋ ਰਬ ਨੂੰ ਮੈਂ ਇਕ ਘੜੀ

ਯਾਦ ਕਰਾਂ ਤਾਂ ਰਬ ਮੈਨੂੰ ਵਿਸਰੇ ਨਾਹੀਂ॥ ਜਾਂ ਇਤਨੀਆਂ ਗੱਲਾਂ ਬਾਬੇ ਆਖੀਆਂ ਤਾਂ ਫੇਰ ਮੁੱਲਾਂ ਜੀਵਣ ਆਖਿਆ ਹੇ ਨਾਨਕ ਦਰਵੇਸ਼ ਜੀ ਤੁਸਾਂ ਮਾਫਕ ਚਹੁੰ ਕਤੇਬਾਂ ਦੇ ਦਰੁਸਤ ਕੀਤੇ ਹੈਨ ਅਸਾਂਕੂੰ ਤਾਂ ਇਕ ਮਗਰਬ ਦੀ ਖਬਰ ਹੈ ਅਰ ਇਹ ਕੀ ਸਿਹਰ ਹੈ ਤਾਂ ਬਾਬੇ ਆਖਿਆ ਮੁੱਲਾਂ ਜੀਵਣ ਜੀ ਇਸ ਹਕੀਕਤ ਕਉ ਕੋਈ ਨਹੀਂ ਪਾਇ ਸਕਤਾ ਇਹ ਜੋ ਲੋਹ ਕਲਮ ਜ਼ਮੀਨ ਅਸਮਾਨ ਖਲਾ ਹੈ ਬਾਬੇ ਆਦਮ ਕਾ ਜੁੱਸਾ ਏਹੋ ਹੈ ਅਰ ਖਾਕੀ ਬੁਤ ਹੈ ਰੋਜ਼ ਸ਼ਬ ਚਾਰੋਂ ਕੂੰਟਾਂ ਕੋ ਸਜਦਾ ਕੀਤਾ ਹੈ ਆਫਤਾਬ ਮਹਿਤਾਬ ਉਸ ਕੀਆਂ ਚਸ਼ਮਾਂ ਹੈਨ ਚਾਰੋਂ ਤਰਫ ਖੁਦਾਇ ਹੈ ਇਸ ਹੀ ਆਲਮ ਕਬੀਰ ਤੇ ਕਈ ਆਲਮ ਸਰੀਰ ਪੈਦੇ ਹੋਇ ਕਰ ਮਰ ਮਰ ਨਾਮ ਪੈਦਾ ਕਰ ਗਏ ਹਨ ਅਰ ਚਾਰੋਂ ਕਤੇਬਾਂ ਅਰ ਚਾਰੋਂ ਜੁਗ ਵਿੱਚ ਤਮਾਮ ਦਿਨ ਅਰ ਰਾਤ ਜਿਸ ਦੇ ਕਰਤੀਆਂ ਹੈਨ ਅਰ ਚਾਰੋਂ ਤਰਫ ਕਉ ਬਾਬਾ ਆਦਮ ਐਸਾ ਅਮਲ ਕਰੇ ਅਰ ਉਸਕੀ ਉਸਤਤਿ ਹਿੰਦੂ ਮੁਸਲਮਾਨ ਕਰੇਂ ਸ਼ੈਤਾਨ ਪਰ ਹੁਕਮ ਚੱਲੇ ਹੁਣ ਹੁਕਮ ਪਾਇ ਕਰ ਖੁਦਾਇ ਕਾ ਦਰਵੇਸ਼ ਨਾਨਕ ਕਉ ਆਇਆ ਹੈ ਜੇ ਆਗੇ ਸ਼ੇਖਾਂ ਕਉ ਹੁਕਮ ਦੀਆ ਥਾ ਜੋ ਤੁਸੀਂ ਸੱਚ ਦੇ ਦਿਲ ਪਰ ਚੱਲੋ ਸਭਨਾਂ ਫਿਰਕਿਆਂ ਅੰਦਰ ਇਕੋ ਰਬ ਜਾਨਹੁ ਸੋ ਤਾਂ ਆਪਣੀਆਂ ਤਦਬੀਰਾਂ ਕਰਕੇ ਲੱਗੇ ਸੰਸਾਰ ਕੋ ਅਜ਼ਾਬ ਦੇਨੇ ਹਰਾਮ ਹਲਾਲ ਆਪਣੇ ਅਖਤਿਆਰ ਵਿੱਚ ਰਖਿਆ ਹੈਨ ਕਤੇਬਾਂ ਦੇ ਰਾਹ ਤੋਂ ਭੁੱਲ ਗਏ ਹਨ ਕਤੇਬਾਂ ਕੁਛ ਔਰ ਕਹਿਤੀਆਂ ਹੈਂ ਵੁਹ ਕੁਝ ਅਵਰ ਅਮਲ ਕਰਦੇ ਹੈਨ ਅਬ ਉਨਹੁੰ ਕਾ ਅਮਲ ਮਨਸੂਖ ਹੂਆ ਹੈ ਅਮਲ ਨਾਨਕ ਦਰਵੇਸ਼ ਤੁਮਾਰਾ ਚੱਲਿਆ ਹੈ ਤੂੰ ਆਪਸ ਕਉ ਸਲਾਮ ਦੁਨੀਆਂ ਅੰਦਰ ਸਭ ਜਾਹ ਥਾਨ ਮਕਾਮ ਜੇਤੇ ਨਉਖੰਡ ਪ੍ਰਿਥਵੀ ਉੱਪਰ ਹੈਂ ਤਿਨ੍ਹਾਂ ਕੀ ਜ਼ਿਆਰਤ ਕਰਕੇ ਅਰ ਉਮਤੀ ਜੋ ਹਨ ਅਮਾਮ ਆਲਹ ਮਯਦ ਹਾਜ਼ਰ ਕੀਆ ਤਿਨਕੀ ਰਖਿਆ ਕਰ ਕੀ ਹਿੰਦੂ ਕੀ ਮੁਸਲਮਾਨ ਕੀ ਦਾਨੋਂ ਕੀ ਹੋਰ ਆਲਮ ਕਾ ਬਹੁਤੀਆਂ ਭਾਂਤਾਂ ਕੇ ਹੈਨ ਤਿਨ੍ਹਾਂ ਕੀ ਖਬਰ ਲੇਹੁ ਮੁੱਲਾਂ ਜੀਵਣ ਜੀ ਅਸੀਂ ਇਸ ਆਲਮ ਕਾ ਮੁਸ਼ਾਹਦਾ ਦੇਖ ਕਰ ਅਜਬ ਹੈਰਾਨ ਹੋਇ ਗਏ ਹਾਂ ਅਤੇ ਅਜਬ ਹੈਰਾਨਗੀ ਮਨ ਵਿੱਚ ਵਰਤ ਰਹੀ ਹੈ ਜੋ ਦਰਗਾਹ ਵਿੱਚ ਤਾਗੀਦ ਪੈ ਦਰ ਪੈ ਪੈਕੰਬਰ ਅਵਤਾਰਾਂ ਕਉ ਏਹਾ ਹੁੰਦੀ ਹੈ ਜੋ ਖਲਕ ਸਭ ਖਾਲਕ ਕੇ ਜੁੱਸੇ ਤੇ ਹੋਈ ਹੈ ਜੋ ਖਾਲਕ ਕਉ ਖਲਕ ਯਾਦ ਕਰੇ ਤਉ ਫੇਰ ਖਾਲਕ ਕਉ ਮਿਲੇ ਆਦਮ ਜਾਤ ਹੋਏ ਕਰ ਦੁਨੀਆਂ ਹਰਾਮ ਬਦਕਾਰ ਸ਼ੈਤਾਨ ਕੀ ਪਰਸ਼ਤਸ਼ ਕਰੇ ਸੋ ਫੇਰ ਜੁੱਸਾ ਸ਼ੈਤਾਨ ਕਾ ਧਰੇਗਾ ਅਰ ਫੇਰ ਖਰਾਬ ਹੋਵੇਗੀ ਚਉਰਾਸੀਹ ਲੱਖ ਜੀਅ ਜੋਨ ਮਹਿ ਫਿਰੇਗਾ ਕੀ ਹਿੰਦੂ ਕੀ ਮੁਸਲਮਾਨ ਆਪੋ ਆਪਣੇ ਅਮਲ ਪ੍ਰਵਾਣ ਹੁਕਮ ਨਾਨਕ ਫਕੀਰ ਹਿੰਦੂ ਜੇ

ਕੋਈ ਰਬ ਸੁਣੀਂਦਾ ਆਹੇ ਸੋ ਤਿਸਨੋ ਸੱਚੇ ਸਾਹਿਬ ਕਾ ਹੁਕਮ ਹੈ ਜੋ ਦੁਨੀਆਂ ਵਿੱਚ ਜਾਹ ਆਪਣਾ ਇਲਮ ਨਸੀਹਤ ਜ਼ਾਹਰ ਕਰ ਨਾਉਂ ਏਕ ਖੁਦਾਇ ਦਾ ਜ਼ਾਹਰ ਕਰ ਅੱਗੇ ਇੱਕ ਲੱਖ ਅੱਸੀ ਹਜ਼ਾਰ ਪੈਕੰਬਰ ਅਤੇ ਹੋਰ ਅਵਤਾਰ ਭਗਤ ਸਿਧ ਸਾਧਕ ਵਲੀ ਅਉਲੀਏ ਗਉਸ ਕੁਤਬ ਸਲਾਰ ਮੁੱਲਾਂ ਪੰਡਿਤ ਜੋ ਦੁਨੀਆਂ ਵਿੱਚ ਭੇਜੇ ਹਨ ਜੋ ਆਲਮ ਕਉ ਰਾਹ ਹੱਕ ਕਾ ਦ੍ਰਿੜਾਇ ਕਰ ਤਮਾਮ ਉਮਤੀ ਕੋ ਭਿਸ਼ਤ ਦਾਖਲ ਕਰਨ ਸੋ ਨਾਨਕ ਉਹ ਸਗੋਂ ਆਪਣੀ ਰੋਟੀ ਕੱਪੜੇ ਵਾਸਤੇ ਲਾਲਚ ਵਿੱਚ ਫਸੇ ਹਨ ਸੱਚ ਕਾ ਰਾਹ ਛੱਡ ਦੀਆ ਹੈ ਚਾਰ ਕਤੇਬੀ ਹੁੰਦੇ ਆਲਮ ਵਿੱਚ ਅੰਧੇਰ ਹੋਇ ਰਿਹਾ ਹੈ ਹੁਕਮ ਪਾਕ ਰਬ ਦਾ ਦਰਵੇਸ਼ ਨਾਨਕ ਕਉ ਏਹੋ ਹੋਇਆ ਹੈ ਜੋ ਚਾਰੋਂ ਚਰਾਗ ਕਲਜੁਗ ਵਿੱਚ ਰੌਸ਼ਨ ਕਰ ਚਾਰੋਂ ਕਦਮ ਸਬਾਸ ਦੇ ਦਰੁਸਤ ਕਰ ਨਹੀਂ ਤਾਂ ਇਹ ਜ਼ਮੀਨ ਗਰਕ ਹੋਂਦੀ ਹੈ ਅਤੇ ਦੁਨੀਆਂ ਵਿੱਚ ਤਾਰੀਕੀ ਹੋਇ ਰਹੀ ਹੈ ਜੇ ਕੋਈ ਕਲਜੁਗ ਵਿੱਚ ਬੀੜਾ ਚਾਇ ਗਿਆ ਹੈ ਸੋ ਆਪਣੀ ਵਡਿਆਈ ਉਪਮਾ ਵਿੱਚ ਖੁਆਰ ਹੋਇਆ ਰੂਹ ਸਜਾਹ ਆਪਣਾ ਕਰਕੇ ਏਥੇ ਆਇਆ ਹੈ ਅੱਗੋਂ ਦੋਜ਼ਕ ਅਤੇ ਲਾਨਤ ਕਾ ਤਉਕ ਦਰਗਾਹ ਵਿੱਚ ਤਿਆਰ ਹੈ ਅਤੇ ਫੇਰ ਹੁਕਮ ਇਸ ਰਉਂਸ ਹੋਇਆ ਹੈ ਸੋ ਸਭ ਪੈਕੰਬਰਾਂ ਮੁਹੰਮਦ ਨੇ ਦੁਨੀਆਂ ਵਿੱਚ ਬੀੜਾ ਚਾਇ ਤਿਸਨੇ ਬਹੱਤ੍ਰ ਫਿਰਕੇ ਆਪਣੇ ਮਜ਼ਹਬ ਦੇ ਬੱਧੇ ਹੈਂ ਅਤੇ ਹੋਰ ਜੋ ਦਸ ਨਾਮ ਸੰਨਿਆਸੀ ਬਾਰਾਂ ਕੰਨ ਪਾਟੇ ਰਾਵਲ ਆਪਣੇ ਥੰਮੇ ਰਾਮਾਨੰਦ ਬੈਰਾਗੀ ਕੇ ਸੰਸਾਰ ਵਿੱਚ ਵਰਤੇ ਹੈਨ ਅਰ ਹੋਰ ਫਿਰਕਿਆਂ ਕੀ ਗਿਣਤੀ ਕੁਛ ਨਾਹੀਂ ਜੋ ਆਪੋ ਧਾਪੀ ਹੋਇ ਫਿਰੇ ਹੈਨ ਤਿਨ੍ਹਾਂ ਕੀ ਕੰਮ ਧੁਰ ਦਰਗਾਹ ਸਾਹਿਬ ਸੱਚੇ ਕੀ ਸੁਣੀ ਹੈ ਔਰ ਮੁੱਲਾਂ ਜੀਵਣ ਜੀ ਅਸੀਂ ਝੂਠ ਨਾ ਰਹਿਣ ਦੇਵਾਂਗੇ ਹਉਂ ਕਲਜੁਗ ਵਿੱਚ ਕਈ ਜੁੱਸੇ ਬਕਾਈ ਰਖਾਂਗੇ ਜੋ ਕਿਛ ਕਰਾਮਾਤ ਸਿਫਤ ਦਰਗਾਹ ਤੋਂ ਅਸਾਂ ਜੋਗ ਮਿਲਿਆ ਹੈ ਸੋਈ ਸਭਨਾਂ ਮਹਿਲਾਂ ਜੁੱਸਿਆਂ ਮੇਰਿਆਂ ਵਿੱਚ ਆਦਿ ਜੁਗਾਦਿ ਵਰਤੇਗਾ ਅਤੇ ਖੁਦਾਇ ਤਾਲਾ ਸਦਾ ਸਰਬ ਦਾ ਇਕੋ ਵਰਨ ਧੁਰ ਦਾ ਆਇਆ ਹੈ ਅਰ ਹੁਣ ਤਾਂ ਕਲੀ ਕਾਲ ਕਲਜੁਗ ਵਿੱਚ ਨਾ ਸਭੇ ਹਿੰਦੂ ਹੋਇ ਮੁਕੇ ਨਾ ਸਭੇ ਮੁਸਲਮਾਨ ਹੋਇ ਮੁਕੇ ਆਪੋ ਆਪਣੀ ਸ਼ੈਤਾਨੀ ਮੇਂ ਰਚੇ ਰੋਟੀ ਕੱਪੜੇ ਕਾਰਨ ਸਭ ਬਣ ਬੈਠੀ ਹੈ ਵੇਖਾਂ ਅੱਗੇ ਜੋ ਰਬ ਭਾਵਸੀ ਹੋਇਗੀ ਅਰ ਅਸਾਡੀ ਗੱਲ ਕੋਈ ਨਹੀਂ ਚੱਲਦੀ ਕਲਜੁਗ ਵਿੱਚ ਖੁਦਾਇ ਆਪੋ ਆਪਣੇ ਨਿਆਉਂ ਤਪਾਵਸ ਕਰੇਗਾ ਜੇਹਾ ਅਮਲ ਕੋਈ ਕਰੇ ਤਿਵੇਂ ਹੀ ਪਾਵੇਗਾ ਜਬ ਇਤਨੀ ਗੱਲ ਮੁੱਲਾਂ ਜੀਵਣ ਨੇ ਸੁਣੀ ਤਾਂ ਤਮਕ ਵਿੱਚ ਆਇਆ ਆਖਣ ਲੱਗਾ ਯਾਰੋ ਸੁਣੋ ਨਾਨਕ ਦਰਵੇਸ਼ ਹਿੰਦੀ ਕੀ ਨਸੀਹਤ ਅਤੇ ਸਾਥ ਹੀ ਅਸਾਡੇ ਰੁੱਖ ਵੱਲੋਂ ਮੱਕਾ ਫਿਰ ਖਲੋਤਾ ਹੈ ਅਤੇ ਮੁੱਲਾਂ ਜੀਵਣ

ਬਾਬੇ ਨੂੰ ਕਹਿਣ ਲੱਗਾ ਦਰਵੇਸ਼ ਜੀ ਇਹ ਤੇਰੇ ਹਿੰਦ ਕੇ ਹਾਜੀ ਦਰੋਗ ਗੋਇ ਆਇ ਕਾਬੇ ਦੇ ਲੋਕ ਭੀ ਖਰਾਬ ਕੀਤੇ ਹੈਨ ਤਬ ਇਤਨੇ ਨੂੰ ਹਾਜੀ ਰੁਕਨਦੀਨ ਅਉਲੀਆ ਨਮਾਜ਼ ਉੱਪਰ ਕਾਜੀ ਮੱਕੇ ਦਾ ਆਇ ਖਲੋਤਾ ਬਾਬੇ ਜੀ ਦੀ ਅਰ ਕਾਜ਼ੀ ਰੁਕਨਦੀਨ ਦੀ ਸਲਾਮਾਲੇਕੀ ਹੋਈ ਤਬ ਬਾਬੇ ਆਖਿਆ ਕਾਜੀ ਅਸੀਂ ਤੁਹਾਡੇ ਦੀਦਾਰ ਦੀ ਹੱਜ ਵਾਸਤੇ ਹਜ਼ਾਰਾਂ ਕੋਹਾਂ ਤੋਂ ਆਏ ਅਸਾਡਾ ਮੁਕਾਬਲਾ ਹੋਰ ਸਭਨਾਂ ਕੌਮਾਂ ਨਾਲ ਹੋਇਆ ਹੈ ਅਤੇ ਰਦ ਬਦਲ ਕਰ ਮਨਸੂਖ ਕੀਤੀਆਂ ਹੈਨ ਅਬ ਪੜੇ ਗੁੜੇ ਜਵਾਬ ਨਹੀਂ ਅਮਲ ਕਰਨਾ ਸਵਾਬ ਹੈ ਹੋਰ ਪੜ੍ਹਨਾ ਗੁੜ੍ਹਨਾ ਦਰਕਾਰ ਨਾਹੀਂ ਖਾਸ ਮਤਲਬ ਅਮਲ ਕਰਨ ਖ਼ੁਦਾਇ ਫੁਰਮਾਇਆ ਹੈ। ਇਹ ਆਖਰੀ ਜ਼ਮਾਨੇ ਮੇਂ ਬਗੈਰ ਬੰਦਗੀ ਅਤੇ ਨੇਕ ਅਮਲਾਂ ਬਾਝ ਖਲਾਸੀ ਨਾਹੀਂ ਕਾਜੀ ਜੀ ਇਕ ਸੁਖਨ ਹੱਕ ਰਾਸਤੀ ਕੇ ਕਰਨੇ ਸਨ ਸੋ ਜੀਂਵਦਿਆਂ ਮੇਲ ਖ਼ੁਦਾਇ ਕੀਤਾ ਹੈ ਕਲਜੁਗ ਵਿੱਚ ਜੋ ਫਿਰਕੇ ਤਹਕੀਕ ਕੀਤੇ ਹੈਨ ਅਜੇ ਤਿਨ੍ਹਾਂ ਦੇ ਵਿੱਚ ਭੀ ਸ਼ੱਕ ਹੈ ਕਾਫਰਾਂ ਮੁਲਹਦਾਂ ਕਾ ਜੋ ਸੱਚ ਹੈ ਸੋ ਇਕ ਪਾਕ ਨਾਮੇ ਵਿੱਚ ਦਰਜ ਕੀਤੇ ਅਤੇ ਦਰੋਗ ਗੁਮਰਾਹ ਹੈਨ ਤਿਨ ਕਉ ਰੱਦ ਕਰੀਏ ਤੁਸਾਡਾ ਦੀਨ ਘਰ ਮੱਕਾ ਮਦੀਨਾ ਹੈ ਜੋ ਇਥੇ ਕਜਾਇ ਹੋਇ ਨਿਬੜੇ ਸੋ ਸਹੀ ਆਪੋ ਆਪਣੇ ਅਮਲ ਜ਼ਾਹਰ ਕੀਚਨ ਸੱਚ ਰੱਖੀਐ ਦਰੋਗ ਸਨਮੁੱਖ ਕਰੀਐ ਜਬਾਬ ਸਵਾਲ ਹੱਕ ਰਾਸਤੀ ਕਾ ਚਲਿਆ। ਇਕ ਵੱਲ ਬਾਬਾ ਨਾਨਕ ਹੱਕ ਰਾਸਤੀ ਗੁਪਤ ਸ਼ੁਨੀਦ ਹੋਈ ਸੱਚ ਸ਼ਬਦ ਉੱਪਰ ਨਿਬੇੜਾ ਹਿੰਦੂ ਤੁਰਕ ਦਾ ਬਾਬੇ ਨਾਨਕ ਜੀ ਹਿੰਦੂ ਹਿੰਦੂ ਕਰ ਖਲਾਰੇ ਅਤੇ ਮੁਸਲਮਾਨ ਮੁਸਲਮਾਨ ਹੋਇ ਖੜੋਤੇ ਸਾਰੇ ਮਜ਼ਹਬ ਆਪੋ ਆਪਣੇ ਰਾਹ ਉੱਪਰ ਕਾਮਲ ਕੀਤੇ ਅਰ ਬ੍ਰਾਹਮਣ ਖੱਤਰੀ ਵੈਸ਼ ਸ਼ੂਦਰ ਆਪੋ ਆਪਣੀਆਂ ਕਤੇਬਾਂ ਉੱਪਰ ਚਾਰੋਂ ਮਜ਼ਹਬ ਚੱਲਣ ਕੋਈ ਕਿਸੇ ਕਉ ਰੱਦੇ ਨਾਹੀ ਆਪੋ ਆਪਣੇ ਜ਼ਮਾਨੇ ਅੰਦਰ ਸਭ ਸਰਦਾਰ ਸਨ ਘਟ ਵੱਧ ਕੋਈ ਨਹੀਂ ਕੀਤਾ ਦਰਗਹ ਰਬ ਦੀ ਜ਼ਾਤ ਸਫਾਤ ਮਜ਼ਹਬ ਕੋਈ ਪੁੱਛਦਾ ਨਾਹੀਂ ਨੇਕੀ ਬਦੀ ਪੁਛੀਐਗੀ ਪਾਤਿਸ਼ਾਹੀ ਉਮਰਾਉ ਕਾਜ਼ੀ ਮੁਫਤੀ ਮੁੱਲਾਂ ਇਨ੍ਹਾਂ ਥੋਂ ਲੋਹ ਅਦਾਲਤ ਦਾ ਹਿਸਾਬ ਤਾਂ ਪੁਛੀਐਗਾ ਜੇ ਤੁਮੈਂ ਫੁਰਮਾਨ ਰਬ ਦਾ ਲੇਕਰ ਕਿਸੇ ਕਉ ਹੱਕ ਪਹੁੰਚਾਇਆ ਹੈ ਜਿਨੋਂ ਅਮਲ ਨਹੀਂ ਕੀਤਾ ਤਿਨੋਂ ਕੇ ਹਡ ਦੋਜ਼ਕ ਹਾਵੀਏ ਅੰਦਰ ਪਏ ਸੜਦੇ ਹੈਨ ਅਰ ਤੋਬਹ ਤੋਬਹ ਕਰਦੇ ਹਨ ਅਰ ਕਬੂਲ ਕਾਈ ਨਹੀਂ ਪਾਉਂਦੀ। ਜਾਂ ਇਤਨੀ ਨਸੀਹਤ ਬਾਬੇ ਨਾਨਕ ਜੀ ਆਖੀ ਤਾਂ ਮੁੱਲਾਂ ਜੀਵਣ ਗੁੱਸਾ ਕਰਕੇ ਅਵਾਜ਼ ਕੀਤੀ ਸੂਰੇ ਲੱਗਾ ਪੜ੍ਹਨ।

# ਸੁਆਲ ਮੁੱਲਾਂ ਜੀਵਣ ਸੂਰਾ

'ਹਮਦ ਸਨਾਈ ਰਬ ਨੌਂ ਦੋਇਮ ਨਬੀ ਰਸੂਲ॥ ਸੋਇਮ ਚਾਰੋਂ ਯਾਰ ਹੋਣ ਪੜ੍ਹ ਕਲਮਾ ਪਵੇ ਕਬੂਲ॥ ਲਿਖਿਆ ਧੁਰ ਦਰਗਾਹ ਦੇਇ ਇਕੋ ਪਾਕ ਅਲਾਇ॥ ਊਪਰ ਕਲਮਾ ਨਬੀ ਦਾ ਪੜਿਆ ਹੋਇ ਪਾਕ ਅਉਰਾਹਿ॥ ਇਸਰਾਈਲ ਫਰੇਸ਼ਤਾ ਜਦ ਫੂਕਸੀ ਕਰਨਾਇ॥ ਤਿਹ ਰੋਜ਼ ਮਹਸ਼ਰ ਡੇਹੜੇ ਪਉਸੀ ਗੁਲ ਕਹਾਇ॥ ਉਡਸੀ ਦੁਨੀਆਂ ਐਤ ਭਾਂਤ ਜਿਉਂ ਪੇਂਵੇ ਦੀ ਕਪਾਹਿ॥ ਤਪਸਨ ਜ਼ਿਮੀ ਅਸਮਾਨ ਦੁਇ ਰੂਹ ਖਾਸਨਿ ਵਡੇ ਤਾਹਿ॥ ਕਾਜ਼ੀ ਹੋਸੀ ਆਪ ਰਬ ਮੁਫਤੀ ਨਬੀ ਰਸੂਲ॥ ਪੁਛਸਨਿ ਖੋਲ੍ਹ ਕਿਤਾਬ ਨੌਂ ਨੇਕ ਬਦਾਂ ਸਭ ਮੂਲ॥ ਸਭ ਛਡ ਪੁਛਸਨਿ ਉਮਤੀ ਜਿਨਾਂ ਕੀਏ ਸਵਾਲ॥ ਅਜਾਬ ਹਜ਼ਰਤ ਕਾ ਫੁਰਮਾਇਆ ਲਿਖਿਆ ਵਿੱਚ ਕਤਾਬ ॥ ਤਿਸ ਰੋਜ ਮਹਸ਼ਰ ਜੇਹੜੇ ਹੋਸਨਿ ਸੋਈ ਖਰਾਬ॥ ਜੋ ਦਿਤੀ ਬਾਂਗ ਨਾ ਜਾਗਦੇ ਸੁਤੇ ਪਏ ਨਪਾਕ॥ ਮੁਤੜਿ ਥੀਏ ਰਬ ਦੇ ਦਰ ਤੇ ਮਿਲੀ ਤਲਾਕ॥ ਬੇ ਨਮਾਜ਼ਾਂ ਤੇ ਸਗ ਭਲੇ ਜੋ ਰਹਿੰਦੇ ਰਾਤੀ ਜਾਗ॥ ਓਇ ਕਰਨ ਅਲਹ ਦੀ ਬੰਦਗੀ ਵਡੇ ਤਿਨਾੜੇ ਭਾਗ॥ ਹਡ ਪਲੀਤੀ ਕਾਫਰਾਂ ਪਰ ਅਉਰਾਤ ਨਾਲ ਮੁਹਾਬ॥ ਓਇ ਵੇਲਾ ਵਖਤ ਨਾ ਜਾਣਦੇ ਨਾ ਕਿਛ ਉਮਰ ਕਿਤਾਬ॥ ਦੋਜ਼ਕ ਸੜਦੇ ਪਾਈਐ ਤਨ ਤੇ ਸਹਿਨ ਅਜ਼ਾਬ॥ ਅਜ਼ਰਾਈਲ ਫਰੇਸ਼ਤਾ ਆ ਕਰ ਕਰੇ ਖਰਾਬ॥ ਸੂਰ ਸ਼ਰਾਬ ਹਰਾਮ ਹੈ ਬੈਜਾ ਭੰਗ ਗੁਨਾਹ॥ ਜੀਵਣ ਸ਼ਾਮਤ ਨਫਸ ਦੀ ਪਾਸਨ ਕਲੇ ਸਜਾਇ॥

# ਜਵਾਬ ਬਾਬੇ ਨਾਨਕ ਸੂਰੇ ਕੀਤਾ

ਹਮਦ ਸਨਾਈ ਰਬ ਨੌਂ ਵਾਹਿਦ ਲਾ ਸ਼ਰੀਕ॥ ਅਵਤਾਰਾਂ ਪੈਗੰਬਰਾਂ ਇਕ ਸਕਿਆ ਨ ਕਰ ਤਹਕੀਕ॥ ਲਖ ਚਉਰਾਸੀਹ ਆਲਮਾ ਕਾਨ ਹੈਵਾਨ ਨਬਾਤ॥ ਵਾਇਦ ਲਾ ਸ਼ਰੀਕ ਹੈ ਨਿਤ ਮੁਖੋਂ ਅਲਾਹਿ ਜਾਪ॥ ਵਾਹਿਦ ਲਾ ਸ਼ਰੀਕ ਹੈ ਇਕ ਕਾਦਰ ਪਾਕ ਅਲਾਹਿ॥ ਕੁਦਰਤ ਲਖ ਰਸੂਲ ਹੈਨ ਸਦ ਦਰਗਾਹ ਪਾਨ ਨਾ ਰਾਹ॥ ਕੱਲਾ ਇਕ ਖੁਦਾਇ ਹੈ ਕੁਦਰਤ ਕਈ ਰਸੂਲ॥ ਜੀਵਨ ਨੀਅਤ ਰਾਸ ਕਰ ਦਰਗਹ ਪਵਹਿ ਕਬੂਲ॥ ਲਿਖਿਆ ਧੁਰ ਦਰਗਾਹ ਦੇ ਏਕੋ ਪਾਕ ਖੁਦਾਇ॥ ਦੋਇਮ ਹੋਯਾ ਨਾ ਹੋਇਗਾ ਜੋ ਹੋਯਾ ਥੀਆ ਫਨਾਹਿ॥ ਮੁਫਤੀ ਕੋਈ ਨ ਰਬ ਦਾ ਜੋ ਖੋਲ੍ਹੇ ਪਾਸ ਕਿਤਾਬ॥ ਯਾਰ ਨ ਕੋਈ ਅਲਾਹ ਦਾ ਜੋ ਕਰੇ ਸੁਆਲ ਜਵਾਬ॥ ਵਾਹਿਦ ਲਾ ਸ਼ਰੀਕ ਹੈ ਕਾਜੀ ਮੁਫਤੀ ਆਪ॥ ਆਪੇ ਖੋਲ੍ਹ ਕਿਤਾਬ ਨੌਂ ਆਪੇ ਕਰੇ ਹਿਸਾਬ॥ ਆਪੇ ਬਖਸ਼ ਮਿਲਾਇੰਦਾ ਦੇਹਿ ਸਜਾਈਂ

ਆਪ॥ਇਕੋ ਇਕ ਖੁਦਾਇ ਹੈ ਜਿਸ ਦਾ ਮਾਇ ਨ ਬਾਪ॥ਚਾਂਦੀ ਧੋਵੈ ਸੁਨਿਆਰ ਜਿਉਂ ਖੋਟੇ ਖਰੇ ਮਿਲਾਇ॥ਸਿੱਕਾ ਸੱਚ ਰਲਾਇਕੈ ਖੋਟੇ ਕਢੇ ਜਲਾਇ॥ਹਾਂਡੀ ਚਾੜ੍ਹ ਜਲਾਇਸੀ ਆਪ ਸੁਨਿਆਰਾ ਰੱਬ॥ ਖੋਟੇ ਥੀਸਨ ਖਾਕੜੀ ਕਾਇਮ ਖਰੇ ਕਤੱਬ॥ ਜ਼ਰਬਾ ਲਗਸਨ ਖੋਟਿਆਂ ਪਰ ਖੋਟੇ ਕਿਤੇ ਨ ਕੰਮ॥ ਸਾਹਿਬ ਏਵੇਂ ਪਰਖਸੀ ਜਿਵੇਂ ਸਰਾਫਾਂ ਦੰਮ॥ ਖਰੇ ਖਜਾਨੇ ਪਉਸਨੀ ਖੋਟੇ ਦਿੱਚਨ ਡਾਲ॥ਖੋਟੇ ਮਿਲਸਨ ਖਾਕ ਨਾਲ ਖਾਸੀ ਜਾਇ ਰਵਾਲ॥ ਨਾਨਕ ਆਖੀ ਜੀਵਣਾ ਮੁਖ ਤੇ ਸੱਚ ਅਲਾਇ॥ ਰੋਜ ਮਹਸ਼ਰ ਡੇਹੜੇ ਪਉਸੀ ਗੁਲ ਅਹਾਇ॥ ਹੋਈ ਕਿਆਮਤ ਦੁਨੀ ਪਰ ਅੰਤ ਨ ਓੜਕ ਪਾਇ॥ ਤਦ ਕਾਜੀ ਮੁਫਤੀ ਕੋ ਨਹੀਂ ਕਾਜੀ ਆਪ ਅਲਾਹਿ॥ ਗੈਰ ਹਿਸਾਬ ਨਾ ਹੋਸੀਆ ਰੱਬਾਨੀ ਦਰਗਾਹਿ॥ ਤਲਬਾਂ ਪਉਸਨ ਆਕੀਆਂ ਕੀਤੇ ਜਿਨ੍ਹਾਂ ਗੁਨਾਹਿ॥ਓਇ ਪਉਸਨ ਦੋਜਕ ਹਾਵੀਏ ਗਲ ਸੰਗਲ ਰੋਇ ਸਿਆਹ॥ ਨੇਕਾਂ ਅਮਲਾਂ ਵਾਲੜੇ ਦੇਖਸਨ ਪਾਕ ਅਉਰਾਇ॥ ਬਦਅਮਲੀ ਜੋ ਕਰਨਗੇ ਹੋਸੀ ਅੰਤ ਫਨਾਹਿ॥ਅਮਲੀ ਸੋਫੀ ਉਤ ਦੁਇ ਮਿਲਿ ਕਰਸਨ ਬੈਠ ਸਲਾਹ॥ ਹੋਰ ਨ ਹੋਸੀ ਪਾਸ ਕੋ ਇਕ ਹੋਸੀ ਅਲਾਹ ਗੁਆਹਿ॥ ਅਮਰ ਹਯਾਤੀ ਭਿਸ਼ਤ ਵਿਚ ਪਾਸਨ ਸੱਚ ਅਲਾਹਿ॥ ਛੁਟਸਨ ਸੇਈ ਨਾਨਕਾ ਮੁਰਸ਼ਦ ਜਿਨਾਂ ਪਨਾਹਿ॥ 'ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥ ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥ ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥ ੧ ॥ ਆਇਤ॥ "ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥ ੧ ॥ ਮੁਸਲਮਾਨ ਮੁਸਾਵੈ ਆਪ॥ ਸਿਦਕ ਸਬੂਰੀ ਕਰਮਾ ਪਾਕ॥ ਖੜੀ ਨ ਛੋਡੈ ਪੜੀ ਨਾ ਚਾਇ॥ ਸੋ ਮੁਸਲਮਾਨ ਭਿਸਤ ਕੋ ਜਾਇ॥ ਸੂਰਾ॥ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥ ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥' ਤਿਸਕਾ ਅਰਥ॥ ਜਿਨਾਂ ਸਚਿ ਪਛਾਣਿਆ ਪਉਸਨ ਭਿਸਤੀ ਜਾਇ॥ ਹਕ ਹਲਾਲੀ ਖਾਵਣਾ ਸਚੁ ਤਿਨਾੜੇ ਭਾਇ॥ ਜੋਰ ਕਿਸੀ ਪਰ ਉਤਮ ਮਧਿਮ ਨਾ ਕੋਇ॥ ਹਿੰਦੂ ਮੁਸਲਮਾਨ ਨੋਂ ਦੁਹਾਂ ਨਸੀਹਤ ਹੋਇ॥ ਨਸੀਹਤ ਹਿੰਦੂਆਂ॥ 'ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥ ਏਹੁ

ਜਨੇਊ ਜੀਅ ਕਾ ਹਈ ਤ ਪਾਡੇ ਘਤੁ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥ ਹਦੀਸ॥ ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥ ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥ ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥ ੧॥ ਆਇਤ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥ ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ॥ ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥ ੨॥ ਮ: ੧॥ ਨਾਇ ਮਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥ ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥ ੩॥ ਮ: ੧॥ ਤਗੁ ਨ ਇੰਦ੍ਰੀ ਤਗੁ ਨ ਨਾਰੀ॥ ਭਲਕੇ ਥੁਕ ਪਵੈ ਨਿਤ ਦਾੜੀ॥ ਤਗੁ ਨ ਪੈਰੀ ਤਗੁ ਨ ਹਥੀ॥ ਤਗੁ ਨ ਜਿਹਵਾ ਤਗੁ ਨ ਅਖੀ॥ ਵੇਤਗਾ ਆਪੇ ਵਤੈ॥ ਵਟਿ ਧਾਗੇ ਅਵਰਾ ਘਤੈ॥ ਲੈ ਭਾੜਿ ਕਰੇ ਵੀਆਹੁ॥ ਕਢਿ ਕਾਗਲੁ ਦਸੇ ਰਾਹੁ॥ ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ'॥ ੪॥ ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥ ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥ ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥ ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥ ੧॥ ਭਾਵ॥ ਤਗੁ ਨ ਹਿੰਦੂ ਪਾਇਆ ਤਗੁ ਨ ਮੁਸਲਮਾਣ॥ ਦੋਵੇ ਭੂਲੇ ਰਾਹ ਤੇ ਗਾਲਬ ਭਇਆ ਸ਼ੈਤਾਨ॥ ਹਿੰਦੂ ਸੰਗਤ ਸਤ ਦਾ ਤਿਸਕਾ ਭਉ ਨਹੀਂ ਕੋਇ॥ ਭਾਵੈ ਬੈਠੇ ਚੌਕ ਵਿਚ ਭਾਵੈ ਬਾਹਿਰ ਹੋਇ॥ ਹਿੰਦੂ ਬਧਾ ਸੂਤ ਸਿਉ ਤਿਨ ਕਉ ਛੁਟਨ ਅਸਾਨ॥ ਤ੍ਰਿਕਲ ਸੰਗਲ ਸ਼ਰੈ ਦਾ ਛੁਟੇ ਮੁਸਲਮਾਨ॥ ਕੰਧੀ ਜਿਉ ਦਰਿਆਇ ਦੀ ਦੀਨ ਕਿਨਾਰੇ ਦੋਇ॥ ਆਪੋ ਆਪਣੇ ਦੀਨ ਵਿਚ ਬਧੇ ਦਿਸਨ ਸੋਇ॥ ਹਿੰਦੂ ਬੰਧਨ ਜੋ ਕਰੇ ਕੋਇ ਨ ਸਕੇ ਤੋੜ॥ ਬੰਧਨ ਕਟੇ ਤੁਰਕ ਜੇ ਮਾਰਨ ਪਿੰਡ ਅਧੋੜ॥ ਬੰਧਨ ਚੰਗਾ ਸੂਤ ਦਾ ਤੁਟੇ ਪਾਈਐ ਹੋਰ॥ ਜੇ ਬੰਧਨ ਤੁਟੇ ਤੁਰਕ ਦਾ ਤਾਂ ਕਾਫਰ ਹੋਇ ਨਕੋਰ॥ ਕਰਮੀ ਬਧੇ ਜੇ ਮਰਣ ਫਿਰਿ ਫਿਰਿ ਆਵਹਿ ਜਾਹਿ॥ ਖੁਲੇ ਬੰਧਨ ਜੇ ਮਰਣ ਫਿਰ ਜਨਮ ਮਰਨ ਨ ਤਾਹਿ॥ ਸੁੰਨਤ ਹਿੰਦੂ ਤੁਰਕ ਦੀ ਕਾਨੇ ਸੁਣੀਐ ਦੋਇ॥ ਸੁੰਨਤ ਬਾਝੋਂ ਜੀਵਣਾ ਹਿੰਦੂ ਤੁਰਕ ਨ ਕੋਇ॥ ਆਲਤ ਕਟੀਐ ਤੁਰਕ ਦੀ ਹਿੰਦੂ ਗੋਸ ਛਿਦਾਇ॥ ਜ਼ਰਬ ਲਗਾਸਣਿ ਆਪਣੀ ਨਿਆਰਾ ਰਹਿਆ ਖੁਦਾਇ॥ ਹਿੰਦੂ ਮੁਸਲਮਾਨ ਦੋਇ ਦਰਗਹ ਲਹਨਿ ਨ ਜਾਇ॥ ਫੈਲ ਫਕਰ ਜਹਾਨ ਵਿਚ ਹਿੰਦੂ ਤੁਰਕ ਕਹਾਇ॥ ਕਲਜੁਗ ਵਿਚ ਮਨਸੂਖ ਹੈਨ ਹਿੰਦੂ ਮੁਸਲਮਾਨ॥ ਤੀਜਾ ਦੀਨ

ਰਲਾਇ ਕੈ ਮੁਸ਼ਕਲ ਥੀਆ ਅਸਾਨ॥

## ਸੁਆਲ ਰੁਕਨ ਦੀਨ ਕਾਜ਼ੀ

ਆਖੇ ਕਾਜ਼ੀ ਰੁਕਨਦੀਨ ਸੁਣ ਨਾਨਕ ਦਰਵੇਸ਼॥ਐਥੋਂ ਕਲਮੇ ਪਾਕ ਜੋ ਸੋ ਅਲਹ ਦੇ ਦਰਵੇਸ਼॥ਅਵਲ ਨਾਇ ਖੁਦਾਇ ਦਾ ਦੋਇਮ ਨਬੀ ਰਸੂਲ॥ਨਾਨਕ ਕਲਮਾਂ ਯਾਦ ਕਰ ਦਰਗਹਿ ਪਵੈ ਕਬੂਲ॥ ਲਿਖਿਆ ਧੁਰ ਦਰਗਾਹ ਦੇ ਹਿਕਸ ਬਾਝ ਨ ਕੋਇ॥ ਕਹੈ ਮੁਹੰਮਦ ਉੱਮਤੀ ਕਲਮਾ ਪਾਕ ਬੁਗੋਇ॥ਸਾਹਿਬ ਦਾ ਫੁਰਮਾਇਆ ਲਿਖਿਆ ਵਿਚ ਕਿਤਾਬ॥ਦੋਜਕ ਜਲਦੇ ਨਾ ਪਵਨ ਜੋ ਪੜ੍ਹਦੇ ਕਲਮਾਂ ਪਾਕ॥ਤ੍ਰੀਹੇ ਰੋਜੇ ਜੋ ਰੱਖਣ ਪੰਜੇ ਵਕਤ ਨਮਾਜ਼॥ਭਿਸਤ ਤਿਨਾ ਕੋ ਜੋਵੜੀ ਲੱਥੇ ਸਭ ਅਜਾਬ॥ਆਤਸ਼ ਦੋਜ਼ਕ ਹਾਵੀਏ ਕਾਫਰ ਨਿਤ ਜਲੰਨਿ॥ ਮੁਸਲਮਾਨ ਮੁਸਲਮੀ ਜੇ ਖਾਕੂ ਸੰਗ ਮਿਲੰਨਿ॥ਕਾਇਮ ਹੋਇ ਕਿਆਮਤੀ ਵਤ ਨਾ ਆਵਨ ਜਾਨ॥ ਰੁਕਨਲ ਰੂਹ ਅਮਾਨਤੀ ਜੋ ਸਾਬਤ ਰਖੇ ਈਮਾਨ॥

## ਜਵਾਬ ਨਾਨਕ ਸ਼ਾਹ ਸੂਰਾ

ਸੁਨਹੁ ਕਾਜ਼ੀ ਰੁਕਨਦੀਨ ਆਖੀ ਨਾਨਕ ਸ਼ਾਹ॥ ਜਿਨਾਂ ਈਮਾਨ ਸਲਾਮਤੀ ਸੇ ਦਰਗਹ ਪਾਇਨ ਰਾਹ॥ ਅੱਵਲ ਨਾਇ ਖੁਦਾਇ ਦਾ ਕੇਤੇ ਨਬੀ ਰਸੂਲ॥ ਰੁਕਨਲ ਨੀਅਤ ਰਾਸ ਕਰ ਦਰਗਹ ਪਵੇ ਕਬੂਲ॥ਲਿਖਿਆ ਦਰ ਖੁਦਾਇ ਦੇ ਹਿਕਸ ਬਾਝ ਨ ਕੋਇ॥ਦੂਜੀ ਕੁਦਰਤਿ ਸਾਜਿਕੈ ਰੰਗ ਦਿਖਾਏ ਸੋਇ॥ਇਕਦਰ ਦਾਤਿ ਲੱਖ ਲੱਖ ਲਖਹੁ ਲੱਖ ਅਸੰਖ॥ ਨਾਨਕ ਕੀਮਤ ਨਾ ਪਵੈ ਸਾਹਿਬ ਅਗਮ ਬਿਅੰਤ॥ ਆਦਮ ਹਵਾ ਸਿਰਜਿਆ ਕੁਦਰਤਿ ਬੰਦੇ ਦੋਇ॥ ਦੁਹੀ ਹੱਥ ਉਪਜੀ ਮੇਦਨੀ ਜੀਅ ਜੰਤ ਅਲੋਇ॥ ਕੇਤੇ ਨੂਰ ਮੁਹੰਮਦੀ ਡਿਠੇ ਨਬੀ ਰਸੂਲ॥ਨਾਨਕ ਕੁਦਰਤਿ ਦੇਖ ਕਰ ਖੁਦੀ ਗਈ ਸਭ ਭੂਲ॥ ਅੱਲਾ ਵਾਲੀ ਦਰਗਾਹ ਦਾ ਅੰਤ ਨਾ ਪਾਰਾਵਾਰ॥ ਕੇਈ ਅਸੰਖਾ ਤਬਕ ਕਰ ਬਿਅੰਤ ਬੇਸ਼ੁਮਾਰ॥ ਇਕੋ ਦਰ ਦਰਗਾਹ ਇਕ ਇਕੋ ਪਾਕ ਖੁਦਾਇ॥ ਦੂਜੀ ਕੁਦਰਤਿ ਸਾਜਕੇ ਹੋਣਾ ਬੇਪਰਵਾਹ॥ਇਕੋ ਆਸ਼ਕ ਆਪ ਹੈ ਹੋਰ ਮਸ਼ੂਕ ਨ ਹੋਇ॥ਕੁਦਰਤਿ ਕਈ ਮਸ਼ੂਕ ਹੈ ਦਾਵਾ ਕਰਦੇ ਸੋਇ॥ ਸਾਹਿਬ ਕਿਸੇ ਨਾ ਦੇਖਿਆ ਸਭ ਕੁਦਰਤਿ ਨੋਂ ਲਪਟਾਇ॥ ਕੁਦਰਤਿ ਅੰਤ ਨ ਪਾਵਨੀ ਫਿਰ ਫਿਰ ਧੱਕੇ ਖਾਇ॥ ਕੇਤੇ ਲਖ ਪੈਕੰਬਰਾਂ ਮਰ ਫਿਰ ਹੋਵੈ ਖਾਕ॥ਖਾਕੂ ਤੇ ਫਿਰ ਉਪਜਹਿ ਕਈ ਅਸੰਖਾਂ ਲਾਖ॥ਤਿਤ ਦਰ ਲਖ

ਮੁਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ਼॥ ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸ॥ ਲਖ ਲਖ ਓਥੇ ਜਤੀ ਹੈ ਸਤੀ ਅਹੁਤੇ ਸੰਨਿਆਸ॥ ਲਖ ਲਖ ਓਥੈ ਗੋਰਖਾ ਲੱਖ ਨਾਥਾਂ ਲੱਖ ਨਾਥ॥ ਲਖ ਲਖ ਓਥੈ ਆਸਨਾ ਗੁਰ ਚੇਲੇ ਰਹਿਰਾਸ॥ ਲਖ ਲਖ ਦੇਵੀ ਦੇਵਤੇ ਲਖ ਦਾਨੋ ਲੱਖ ਨਿਵਾਸ॥ ਲਖ ਪੀਰ ਪੈਕੰਬਰ ਅਉਲੀਏ ਲਖ ਕਾਜੀ ਮੁਲਾਂ ਸੇਖ॥ ਕਿਸੈ ਸ਼ਾਂਤ ਨ ਆਈਆ ਬਿਨੁ ਸਤਿਗੁਰ ਕੇ ਉਪਦੇਸ਼॥ ਸਾਧਿਕ ਸਿਧ ਅਗਣਤ ਹੈ ਕੇਤੇ ਲਖ ਅਪਾਰ॥ ਕੇਤੜਿਆਂ ਅਪਵਿਤ੍ਰ ਹੈ ਬਿਨ ਸਤਿਗੁਰ ਸਬਦ ਬੀਚਾਰ॥ ਸਿਰ ਨਾਥਾਂ ਕੇ ਏਕ ਨਾਥ ਸਤਿਨਾਮ ਕਰਤਾਰ॥ ਨਾਨਕ ਤਾਕੀ ਕੀਮਤ ਨਾ ਪਵੈ ਬੇਅੰਤ ਬੇਸ਼ੁਮਾਰ॥ ਲਖ ਲਖ ਜੋਗੀ ਜੁਜ ਕਰਾ ਲਖਾਂ ਸੰਤ ਮਹੰਤ॥ ਲਖ ਧਰਤੀ ਅਕਾਸ਼ ਹੈਨ ਪੁਰੀਆ ਲਖ ਅਨੰਤ॥ ਲਖ ਲਖ ਕੂਰਮ ਮਛਿ ਕਛਿ ਲਖ ਲਖ ਭਏ ਬੈਰਾਹ॥ ਲਖ ਲਖ ਉਥੇ ਨਰਸਿੰਘ ਬਾਵਨ ਲਖ ਆਲਾਹ॥ ਰਾਮ ਕ੍ਰਿਸ਼ਨ ਅਗਨਤਿ ਹੈਂ ਬੋਧਿ ਕਲੰਕੀ ਲਖ॥ ਆਵਣ ਜਾਣਾ ਹੁਕਮ ਵਿਚ ਕਰਤੇ ਆਂਖ ਫਰਕ॥ ਕੇਤੜਿਆਂ ਅਵਤਾਰ ਲਖ ਬੀਤੇ ਅੰਤ ਨਾ ਪਾਰ॥ ਕੇਤੀ ਹੋਈਆ ਉਮਤੀ ਕਿਛ ਅੰਤ ਨ ਪਾਰਾਵਾਰ॥ ਲਖ ਪੀਰ ਪੈਕੰਬਰ ਅਉਲੀਏ ਗਉਸ ਕੁਤਬ ਲਖ ਪੀਰ॥ ਤਰਸਨ ਖੜੇ ਦੀਦਾਰ ਨੂੰ ਦਿਸਨ ਖੜੇ ਜ਼ਹੀਰ॥ ਨਾਨਕ ਸਚਾ ਪਾਤਸ਼ਾਹ ਸਿਰ ਸ਼ਾਹਾਂ ਪਾਤਸ਼ਾਹ॥ ਕਾਇਮ ਦਾਇਮ ਕੁਦਰਤੀ ਕਾਦਰ ਬੇਪ੍ਰਵਾਹ॥ ਬ੍ਰਹਮੇ ਆਇ ਨ ਆਖਦੇ ਬੇਦ ਪੜਹਿ ਮੁਖ ਚਾਰ॥ ਬਿਸ਼ਨ ਕਿਸ਼ਨ ਕੇਈ ਖੜੇ ਹੁਕਮੀ ਧਰਹਿ ਅਵਤਾਰ॥ ਸ਼ਿਵ ਪੁਰਾਨ ਦਰ ਤੇ ਖੜੇ ਦੇਵੀ ਦੇਵ ਅਸੰਖ॥ ਅਪੁਨੇ ਹੋਵਹਿ ਝੁਰ ਮਰਹਿ ਸਚ ਸਦਾ ਬਖਸੰਦ॥ ਚਾਰ ਕਤੇਬਾਂ ਸੋਧੀਆਂ ਸੋਧੇ ਚਾਰੋਂ ਬੇਦ॥ ਸੋਧੀ ਨਉਖੰਡ ਪ੍ਰਿਥਮੀ ਬਹੁਬਿਧ ਹੋਏ ਭੇਦ॥ ਸਾਹਿਬ ਹਿਕੋ ਰਾਹ ਵਖ ਹਿੰਦੂ ਮੁਸਲਮਾਨ॥ ਦਾਵੇ ਉਤੇ ਲੜ ਮਰੇ ਰਹਿਆ ਖੁਦਾਇ ਅਮਾਨ॥ ਨਾਨਕ ਦਾਵਾ ਛਡਿਆ ਜਗ ਵਿਚ ਵਰਤੈ ਖੈਰ॥ ਨਾ ਕਾਹੂੰ ਸੇ ਦੋਸਤੀ ਨਾ ਕਾਹੂੰ ਸੋ ਬੈਰ॥ ਨਾਨਕ ਆਖੈ ਰੁਕਨ ਦੀਨ ਸਚਾ ਸੁਣੋ ਜਵਾਬ॥ ਸਾਹਿਬ ਕਾ ਫੁਰਮਾਇਆ ਲਿਖਿਆ ਵਿਚ ਕਿਤਾਬ॥ ਆਤਸ਼ ਦੋਜਕ ਹਾਵੀਏ ਪਾਇਆ ਤਿਨਾਂ ਨਸੀਬ॥ ਭਿਸਤਿ ਹਲਾਲੀ ਖਾਵਨਾ ਕੀਤਾ ਜਿਨਾਂ ਪਲੀਤ॥ ਮੁਸਲਮਾਨ ਮੁਸਲਮੀ ਜੋ ਜੁਸੇ ਵਿਚ ਮਰੰਨਿ॥ ਕਾਇਮ ਹੋਇ ਕਿਆਮਤੀ ਫੇਰ ਨ ਜਨਮ ਧਰੰਨਿ॥ ਨਾਨਕ ਆਖੇ ਰੁਕਨਦੀਨ ਕਲਮਾ ਸਚ ਪਛਾਣ॥ ਇਕੋ ਰੂਹ ਅਮਾਨਤੀ ਜੇ ਸਾਬਤ ਰਖੇ ਈਮਾਨ॥ ਮੁਸਲਮਾਨ ਖੁਦਾਇ ਦੇ ਹਿੰਦੂ ਆਖਣ ਰਾਮ॥ ਦੁਹਾਂ ਦਾਵਾ ਪਕੜਿਆ ਗਾਲਬ ਭਇਆ ਸ਼ੈਤਾਨ॥ ਹਿੰਦੂ ਮੂਰਤਿ ਨਿਰਮਲੀ ਮੁਸਲਮਾਨੀ ਪਾਕ॥ ਅਮਲ ਉਪਰਿ ਨਿਬੜੇ ਸਹੇ ਨਿਮਾਣੀ ਖਾਕ॥ ਅਰਬਾ-ਨਾਸਰ ਮੇਲਕੇ ਜੁਸੇ ਰਚੇ

ਖੁਦਾਇ ॥ ਆਪੇ ਸਾਜਿ ਨਿਵਾਜਦਾ ਆਪੇ ਕਰੇ ਫਨਾਹਿ ॥ ਕਾਇਮ ਦਾਇਮ ਕੁਦਰਤੀ ਸਚੇ ਵੇਪਰਵਾਹਿ ॥ ਨਾਨਕ ਸਾਹਿਬ ਏਕ ਹੈ ਹੋਰ ਸ਼ੈਤਾਨੀ ਰਾਹ ॥ ਸਵਾ ਲਖ ਪੈਕੰਬਰਾ ਆਏ ਦੁਨੀਆ ਮਾਹਿ ॥ ਆਪੋ ਆਪਣੀ ਨਉਬਤੀ ਸਭੇ ਚਲਾਏ ਰਾਹ ॥ ਐਥੇ ਏਕੋ ਏਕ ਹੈ ਦੂਜਾ ਨਾਹੀ ਕੋਇ ॥ ਦੂਜਾ ਆਪ ਜਨਾਇਕੈ ਗਈ ਸਭਹੀ ਹੋਇ ॥ "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ" ॥ ਬਾਦ ਪੀਰ ਅੰਬੀਰ ਦਰ ਖਾਕਸਿ ਬਾਦ ਜਾਨ ॥ ਦਾਈ ਦਾਇਆ ਰੋਜ ਸ਼ਬ ਖੇਲੇ ਸਗਲ ਜਹਾਨ ॥ ਨੇਕੀ ਬਦੀ ਬਖਾਨੀਐ ਮਲਕਲ ਮਉਤ ਹਜੂਰ ॥ ਅਮਲੀ ਆਪੋ ਆਪਣੀ ਕੋ ਨੇੜੇ ਕੋ ਦੂਰ ॥ ਜਿਨਾਂ ਹੁਕਮ ਪਛਾਨਿਆਂ ਚਲੇ ਮਸਕਤਿ ਘਾਲ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੫ ॥

ਸੁਆਲ ਰੁਕਨਦੀਨ ਸੂਰਾ ॥ ਆਖੇ ਰੁਕਨਲ ਨਾਨਕਾ ਰਹੇ ਰਸੂਲ ਖੁਦਾਇ ॥ ਜੋ ਕੋਈ ਕਰੇ ਬੁਰਿਆਈਆਂ ਸੋਈ ਲਹੇ ਸਜਾਇ ॥ ਨਾ ਮਾਈ ਨ ਬਾਪੜੇ ਨਾ ਭਾਈ ਨਾ ਬੀਰ ॥ ਜੋ ਬਦ ਅਮਲੁ ਕਮਾਂਵਦੇ ਤਿਨਾਂ ਗਲੀਂ ਜੰਜੀਰ ॥ ਤਿਨਾਂ ਉੱਪਰ ਮੁਸਤਫਾਂ ਭਰੇ ਹੀ ਨਾਹੀ ਸਫਾਤ ॥ ਦੋਜ਼ਕ ਆਤਸ਼ ਘਤਿਅਨਿ ਤੋਬਹ ਕਰਨ ਨਕਾਤ ॥ ਤੋਬਹ ਪੁਕਾਰਨ ਲਖ ਵਾਰ ਪਵੈ ਨ ਕੋਇ ਕਬੂਲ ॥ ਮਿਲਨ ਸਜਾਈਂ ਰੂਹ ਨੋਂ ਪੁਛੀਐ ਭੂਲ ਅਭੂਲ ॥

## ਜਵਾਬ ਨਾਨਕ ਸ਼ਾਹ ਸੂਰਾ

ਆਪੇ ਬਖਸ ਮਿਲਾਇਦਾ ਆਪੇ ਦੇਇ ਸਜਾਇ ॥ ਇਕੋ ਇਕ ਵਰਤਾਇਦਾ ਹੋਰ ਕਿਸਨੋ ਪੁਛੈ ਜਾਇ ॥ ਹੁਕਮ ਪਛਾਣੈ ਖਸਮ ਦਾ ਆਯਾ ਸੋ ਪਰਵਾਣ ॥ ਨਾਨਕ ਤਾਕੋ ਤਾਕ ਹੈ ਇਕੋ ਰੂਹ ਅਮਾਨ ॥ ਬੇੜੀ ਜਿਉਂ ਦਰਯਾ ਦੀ ਰਹਨ ਮੁਹਾਣੇ ਪੀਰ ॥ ਬੰਨਣ ਪੰਡ ਜਕਾਤ ਕੀ ਬਹੁਤ ਮੁਰੀਦ ਬਿਪੀਰ ॥ ਪੁਛਨਿ ਖੋਲਿ ਜਗਾਤੀਏ ਮੰਗਣ ਮਾਲ ਜਗਾਤ ॥ ਦੇਣੀ ਆਈ ਤਿਨਾਂ ਕੋ ਜਿਨੀ ਕਮਾਏ ਪਾਪ ॥ ਬੈਠਣ ਪੁਲ ਦਰੀਆਵਣੇ ਪਾਤਿਸ਼ਾਹੀ ਪਾਤਿਸ਼ਾਹਿ ॥ ਲੰਘੇ ਅਗਣਤੀ ਮੇਦਨੀ ਪੁਛ ਨ ਸਕੇ ਅਗਾਹਿ ॥ ਲੰਘ ਸਬਾਹੀ ਉਮਤੀ ਲਖ ਅਸੰਖਾਂ ਪੂਰ ॥ ਅਮਲੀ ਆਪੋ ਆਪਣੀ ਕੋ ਨੇੜੇ ਕੋ ਦੂਰ ॥ ਜਿਨੀ ਨਾਮ ਧਿਆਇਆ ਸੋ ਜਗ ਵਿਚ ਪਾਤਸ਼ਾਹ ॥ ਅਮਲੀ ਆਪੋ ਆਪਣੀ ਲੇਖੈ ਮਿਲੈ ਸਜਾਇ ॥ ਕਟਕਿ ਗਏ ਘਰਿ ਆਪਣੇ ਪਾਤਸ਼ਾਹ ਗਏ ਦਰਬਾਰ ॥ ਚੋਰ ਮਿਲੇ ਵਿਚ ਬੰਦੀਏ ਰਈਯਤ ਗਈ ਘਰ ਬਾਰਿ ॥ ਬਾਜਾਰੀ ਬਾਜਾਰ ਵਿਚ ਓਨਾ ਆਇ ਲਾਏ ਬਜਾਰ ॥ ਕਰਨ

ਕਿਸੈ ਬਸ ਦਾਤੀਏ ਕਿੱਸਾ ਖਾਨੀ ਜਾਇ॥ ਨਚਨ ਭੰਡ ਅਤਾਈਆਂ ਤਾਫੇ ਸਾਂਗ ਬਨਾਇ॥ ਵਾਚਨ ਪੰਡਤ ਪੋਥੀਆਂ ਗੀਤਾ ਭਗਵਤ ਗਾਇ॥ ਮੁਬਾਂ ਪੜ੍ਹਨ ਰਸਾਲੜੇ ਕਰਨ ਸਰੋਦ ਹੂ ਹਾਇ॥ ਆਪੋ ਆਪਣੀ ਕਾਰਬਾਰ ਲਗੀ ਸਭ ਜਾਇ॥ ਪੂਰੇ ਗੁਰਮੁਖਿ ਭੌਜਲੋਂ ਲਾਇ ਚਰਨੀ ਘਤ ਲੰਘਾਇ॥ ਸੁਇ ਕੰਨੀ ਪੁਰਸਲਾਤ ਵਾਲੋਂ ਨਿਕੀ ਕਹਾਇ॥ ਖੰਡੇ ਕੋਲੋਂ ਤਿੱਖੜੀ ਅਗ ਲੋਹੇ ਜਿਉਂ ਤਪਾਇ॥ ਤਲੇ ਵਹੈ ਨਦੀ ਪੂੰ ਰੱਤ ਦੀ ਓਥੇ ਲੇਤ ਗਿਰਾਇ॥ ਸਰਪ ਅਠੂਹੇਂ ਵਿਚ ਫਿਰੀ ਜੋ ਕਟਿ ਕਟਿ ਪਾਪੀਆਂ ਖਾਹਿ॥ ਪੀਰ ਖੜੇ ਲਈ ਬੇੜੀਐ ਸਦ ਲੈਣ ਮੁਰੀਦ ਬੈਠਾਇ॥ ਚੋਰ ਉਚੱਕੇ ਲਾਲਚੀ ਹਰਾਮਖੋਰ ਬਦਰਾਹਿ॥ ਠਗ ਬਟਵਾਰੇ ਰਾਹ ਜ਼ਨਿ ਲਾਇਤਬਾਰੀ ਖਾਇ॥ ਬੇਉਸਤਾਦ ਬੇਮੁਰਸ਼ਦਾਂ ਇਨੀ ਮਿਲਦੀ ਬਹੁਤ ਸਜਾਇ॥ ਲੂਣ ਹਰਾਮੀ ਕ੍ਰਿਤਘਨ ਓਨਾ ਲਗੇ ਕਹਾਇ॥ ਕੁਟਣੀਆਂ ਅਤੇ ਲੋਲੀਆ ਇਹਨਾਂ ਰੂਹਾਂ ਵਡੀ ਸਜਾਇ॥ ਕਰਕੇ ਜੋਰ ਗਰੀਬ ਪਰ ਮਾਇਆ ਲੈਣ ਛਿਪਾਇ॥ ਰੱਖ ਪਰਾਈ ਅਮਾਨਤੀ ਜਦ ਮੰਗੇ ਮੁੱਕਰ ਪਾਇ॥ ਖੱਸ ਲੈਣ ਪਰਾਈ ਜਿਮੀ ਨੂੰ ਦੇ ਵੱਢੀ ਸੱਚਾ ਕਹਾਇ॥ ਕਰਕੇ ਲੇਖਾ ਕੂੜ ਦਾ ਲੈਂਦੇ ਦਰਬ ਭੁਲਾਇ॥ ਇਨ੍ਹਾਂ ਕਉਮਾ ਜਾਮਨ ਕੋ ਨਹੀਂ ਤਾਰ ਉਤੇ ਦੇਣ ਚੜ੍ਹਾਇ॥ ਕਤ ਉਤਾਰੇ ਪੁਰਸਲਾਤ ਬਹੁ ਕੂਕੇ ਕਰਹਿ ਕਹਾਇ॥ ਕਟਕੇ ਫੇਰ ਸਵਾਰੀਅਨਿ ਰਾਹਵਤ ਉਤੇ ਹੀ ਪਾਇ॥ ਕੇਤੇ ਹੀ ਅਸੰਖ ਜੁਗਾਂ ਵਿਚ ਭਉਜਲ ਲਹਨ ਸਜਾਇ॥ ਬੀਤੇ ਅਸੰਖਾਂ ਚਉਕੜੀ ਫਿਰ ਸਟੀਅਨ ਧਰਤੀ ਪਾਇ॥ ਲਖ ਚਉਰਾਸੀ ਜੋਨ ਵਿਚ ਭੰਭਲ ਭੂਸੇ ਖਾਇ॥ ਵਡੇ ਭਾਗਾਂ ਨਾਲ ਹੀ ਆਦਮ ਦੇਹੀ ਪਾਇ॥ ਮਾਨਸ ਦੇਹੀ ਪਾਇਕੇ ਫਿਰ ਸਾਹਿਬ ਕਰੇ ਨਯਾਦ॥ ਅੰਦਰੋਂ ਕਪਟੀ ਭਉ ਮੁਖ ਨਿਉਂਦਾ ਜਿਵੇਂ ਕਮਾਨ॥ ਤੋਪਚੀ ਜਿਵੇਂ ਬੰਦੂਕ ਲੈ ਲੈਂਦੇ ਮਿਰਗੇ ਮਾਰ॥ ਕਢੇ ਘੁੰਡ ਹਰਮੜੀ ਨਿਵ ਬੇਮੁਖ ਕਰਨ ਸੰਘਾਰ॥ ਅੰਦਰਿ ਹੋਵਸ ਸਚ ਜੇ ਭਾਵੇਂ ਹੋਸਨ ਕਿ ਨਾਹਿ॥ ਓਹ ਦਰਗਾਹ ਅੰਦਰ ਸੁਰਖਰੂ ਅੰਮ੍ਰਿਤ ਫਲ ਚੁਣਿ ਖਾਇ॥ ਕੋ ਵਿਰਲਾ ਮਾਰਗ ਸਚ ਦੇ ਕੋਟੀ ਮਧੇ ਹੋਇ॥ ਸੈਈਂ ਹਜਾਰੀਂ ਨਾ ਲਹਾਂ ਲਖੀਂ ਨ ਪਾਈਐ ਸੋਇ॥ ਜਿਉਂ ਪਾਰਸ ਅੰਦਰ ਪੱਥਰਾਂ ਜਿਉਂ ਪਾਰਜਾਤ ਬਨ ਆਹਿ॥ ਜਿਉਂ ਗਊਆਂ ਅੰਦਰਿ ਕਾਮਧੇਨ ਤਿਉਂ ਸਾਧੂ ਮਾਨੁਖ ਮਾਹਿ॥ ਕੋਈ ਲੱਖ ਨ ਹੰਘਈ ਸਾਧੂ ਚਲਤ ਅਪਾਰ॥ ਜੋਈ ਸਿੰਵਾਣੈ ਇਕਤੂ ਤਉ ਓਹ ਭੀ ਸਾਧ ਬਿਚਾਰ॥ ਨਾਤਰ ਸਭਾ ਦਗੇ ਬਾਜ ਬੈਠੇ ਜਾਲ ਵਿਛਾਇ॥ ਮਾਯਾ ਮੂਲੋਂ ਵਿਛਾਇਕੇ ਫਿਰ ਮਾਯਾ ਲੈਨ ਫਹਾਇ॥ ਸਭ ਬੈਠੇ ਜਾਲ ਵਿਛਾਇਕੇ ਕੋ ਫਾਸੇ ਐਥੇ ਆਇ॥ ਇਕ ਮੁਰਗ ਅਵੇਹੇ ਆਂਵਦੇ ਲੈ ਜਾਂਦੇ ਜਾਲ ਉਡਾਇ॥ ਬਚ ਕਰ ਆਪਣੇ ਵਾਸਤੇ ਸਿਰ ਲੈਂਦੇ ਪਾਪ ਅਫਾਰ॥ ਬੱਜਰ ਪਾਪ ਨ ਉਤਰਨਿ ਰਸਾਤਲ ਖੜਨ ਪਤਾਰ॥ ਕਉਡੀ ਤੁੱਲ ਹਲਾਲ ਦੀ

ਨਹੀਂ ਦਮੜਾ ਕੋਟ ਹਰਾਮ॥ ਕਉਡੀ ਅਖੁਟ ਭੰਡਾਰ ਹੈ ਕੋਟ ਦਰਬ ਨ ਕਤਹੂ ਕਾਮ॥ ਜੈਸੀ ਚਿਨਗ ਅਨਾਰ ਦੀ ਵਣ ਖੰਡ ਸਕਲ ਜਲਾਇ॥ ਰੰਚਕ ਸਿਮਰਨ ਪ੍ਰਭੁ ਕੋ ਕੋਟ ਪਾਪ ਜਲ ਜਾਇ॥ ਪਾਪੀ ਬਹੁ ਪ੍ਰਕਾਰ ਕੇ ਉਤਮ ਮਧਮ ਜਾਨ॥ ਹਤਿਆ ਖਟ ਪ੍ਰਕਾਰ ਹੈ ਮਨ ਮਹਿ ਲੇਹੁ ਪਛਾਣ॥ ਬ੍ਰਾਹਮਣ ਹਤਿਆ ਮਾਰੀਐ ਗੋਤਰੀ ਹਤਿ ਕਰਾਇ॥ ਰਿਣ ਹਤਿਆ ਕੰਨਿਆ ਹਤਿਆ ਵਿਸ਼ਵਾਸ ਘਾਤਿ ਅਧਕਾਇ॥ ਕੋਟਿ ਛਿਨਵੇਂ ਪਾਪ ਸਮ ਹਤਿਆ ਏਕ ਕਹਾਇ॥ ਖਟ ਹਤਿਆ ਕੇ ਤੁਲ ਹੈ ਗੁਰ ਤੇ ਸਿਖ ਫਿਰ ਜਾਹਿ॥ ਵਿਸ਼ਵਾਸ ਘਾਤ ਇਕ ਕੋਟਿ ਸਮ ਹਤੇ ਮਾਇ ਅਰ ਬਾਪ॥ ਅਉਰ ਹਤਿਆ ਸਭ ਉਤਰੇ ਇਹ ਹਤਿਆ ਨਾਹੀਂ ਜਾਤ॥ ਕੋਟ ਪਾਪ ਕੇ ਤੁਲ ਹੈ ਅਕ੍ਰਿਤਘਨ ਨਰ ਜੋਇ॥ ਮਹਾਂ ਪਾਤਕੀ ਜਾਣੀਐ ਜੋ ਰਵੇ ਪਰਾਈ ਨਾਰ॥ ਏ ਸਭੇ ਪਾਪ ਇਕਤਰ ਕਰ ਜੇਤੇ ਵਰਤਨ ਲੋਇ॥ ਅਦਿਸ਼ਟਿ ਵੀਚਾਰੇ ਦੇਖਕੇ ਸਭ ਪਾਪ ਚੜੇ ਸਿਰ ਸੋਇ॥ ਸਾਈਆਂ ਨਿੰਦਕ ਨਾ ਮਰੇ ਜੀਵੇ ਬਰਸ ਅਪਾਰ॥ ਸਭ ਪਾਪੀ ਦਾ ਫੇੜਿਆ ਨਿੰਦਕ ਕੇ ਸਿਰ ਭਾਰ॥ ਪੜ੍ਹਨ ਕੁਰਾਨ ਪੁਰਾਨ ਬਹੁ ਭੇਦ ਪਾਵੈ ਕੋਇ॥ ਚਾਰ ਕਤੇਬਾਂ ਬੇਦ ਚਾਰ ਪੜ੍ਹ ਗੁੜ੍ਹ ਚਲੇ ਰੋਇ॥ ਮੁਲਾਂ ਬਾਂਗ ਨਮਾਜ ਕਰ ਅਹਿਨਿਸਿ ਕਰਹਿ ਪੁਕਾਰ॥ ਖਲਕਤ ਕੂਕ ਸੁਨਾਇਦੇ ਲਹੇ ਨ ਆਪਨ ਸਾਰ॥ ਪੜ੍ਹਿਆ ਨ ਪਾਵੇ ਭੇਦ ਕਿਹੁ ਬੂਝਿਆ ਸੋਈ ਪਾਇ॥ ਜਿਨ੍ਹ ਬੁਝਿਆ ਤਿਨ ਸੂਝਿਆ ਸਾਚਾ ਇਕ ਖੁਦਾਇ॥ ਮੋਟੀ ਪਗੜੀ ਬੰਨ੍ਹ ਕੇ ਲੰਮਾ ਸ਼ਮਲਾ ਖੋਲ੍ਹ॥ ਲੁਕਮਾ ਖਾਵਨ ਰਿਸ਼ਵਤੀ ਕਹਨ ਦਰੋਗੀ ਬੋਲ॥ ਛੱਡਣ ਰਾਹ ਕਿਤਾਬ ਦਾ ਪੜ੍ਹਨ ਰਾਹ ਸ਼ੈਤਾਨ॥ ਦੁਨੀਆਂ ਦੋਜ਼ਕ ਜਲ ਮਰਨ ਕਿਆਮਤ ਹੋਇ ਹਰਾਮ॥ ਲਖ ਚਉਰਾਸੀ ਉਮਤੀ ਸਿਰਜੀ ਆਪ ਅਲਾਹ॥ ਗੂਨਾ ਗੂਨ ਉਪਾਇਕੇ ਕੀਤੀਅਸੁ ਫੇਰ ਸਲਾਹ॥ ਇਕੋ ਪਾਕ ਖੁਦਾਇ ਹੈ ਸਿਰ ਸ਼ਾਹਾਂ ਪਾਤਿਸ਼ਾਹ॥ ਬਿਨਾ ਵਜੀਰ ਰਾਜ ਹੈ ਅਗੰਮ ਬਿਅੰਤ ਅਥਾਹ॥ ਦੂਜੀ ਕੁਦਰਤਿ ਸਾਜਕੇ ਕੀਤੀ ਆਦਮ ਰੂਪ॥ ਕਾਨ ਹੈਵਾਨ ਨਬਾਤ ਹੈ ਤ੍ਰੈ ਸਿਰ ਤੀਨੋਂ ਕੇ ਭੂਪ॥ ਖਾਸੇ ਬੰਦੀ ਕੁਦਰਤੀ ਸਿਰਜੇ ਖੁਦ ਕਰਤਾਰ॥ ਸਿਫਤ ਕਰਨ ਕਿਤਾਬ ਪੜ੍ਹ ਸਭ ਊਪਰ ਸਿਰਦਾਰ॥ ਇਕਦੂ ਆਦਮ ਲਖ ਕਰ ਲਖੋਂ ਲਖ ਅਸੰਖ॥ ਇਕੋ ਜੁਸਾ ਰੂਹ ਇਕ ਰਾਹ ਸ਼ੈਤਾਨ ਬਿਅੰਤ॥ ਸਭਨੀਂ ਰਾਹੀਂ ਇਕ ਰਬ ਕੁਦਰਤ ਕਈ ਰਸੂਲ॥ ਇਕੋ ਇਕ ਖੁਦਾਇ ਨੂੰ ਮੰਨੇ ਪਵੈ ਕਬੂਲ॥ ਬੰਦੇ ਇਕ ਖੁਦਾਇ ਦੇ ਹਿੰਦੂ ਮੁਸਲਮਾਨ॥ ਦਾਵਾ ਰਾਮ ਰਸੂਲ ਕਰ ਲੜਦੇ ਬੇਈਮਾਨ॥ ਜੋਰਾਂ ਕੁਫਰ ਹਰਾਮ ਹੈ ਕਿਸੇ ਨ ਕਰਹੁ ਰੰਜੂਲ॥ ਜੇਤੀ ਦੁਨੀਆਂ ਬੰਦਗੀ ਦਰਗਹ ਪਵੈ ਕਬੂਲ॥ ਖਾਸਾ ਜੁਸਾ ਆਦਮੀ ਚੁਣਿਆਂ ਸਭਨਾਂ ਮਾਹਿ॥ ਦੇਵੇ ਖਬਰ ਖੁਦਾਇ ਦੀ ਬੇਦ ਕਤੇਬ ਸੁਣਾਇ॥ ਦਾਵਾ ਛਡੋ ਮੋਮਨੋ ਦਰਗਹ ਪਵੋ ਕਬੂਲ॥

ਚਾਰ ਕਤੇਬਾਂ ਹਿੰਦੂਆਂ ਚਾਰੇ ਕਹੇ ਰਸੂਲ॥ ਇਕੋ ਨੂਰ ਖੁਦਾਇ ਹੈ ਇਕੋ ਆਦਮ ਰੂਹ॥ ਜਾਣ ਬੂਝ ਦਾਵਾ ਕਰਹਿ ਪਵਹਿ ਕੁਫਰ ਕੇ ਖੂਹ॥ ਇਕੋ ਪਾਕ ਖੁਦਾਇ ਹੈ ਇਕੋ ਤਸਬੀ ਹਾਥ॥ ਮਣਕੇ ਇਕਸੇ ਰੰਗ ਹੈ ਕੁਫਰ ਦਿਖਾਇਆ ਲਾਖ॥ ਜੀਵਤਿਆਂ ਮਾਰਹਿ ਜੀਅ ਕਉ ਤਿਹ ਪਰ ਛੁਰੀ ਹਰਾਮ॥ ਮਾਰ ਮੁਰਦਿਆਂ ਪਾਕ ਹਲਾਲ ਹੈ ਕੁਠੀ ਰਵਾਂ ਕਲਾਮ ॥ ਜਿਸ ਨੋ ਕੋਈ ਮਾਰਸੀ ਸੋ ਭੀ ਮਾਰਨਹਾਰ॥ ਕਿਆਮਤੀ ਲੇਖਾ ਨਿਬੜੇ ਛੁਟੈ ਕਿਵੇਂ ਨ ਯਾਰ॥ ਇਕਸ ਆਦਮੀ ਬਾਹਰੀ ਸਭੋ ਸਈਂ ਹਲਾਲ॥ ਰਬ ਰਜਾਈ ਜੇ ਮਰਹਿ ਤਿਨ ਪਰ ਕਹੀ ਕਲਾਮ॥ ਜਿਤਨੀ ਉਮਰ ਰਬ ਦੀ ਅਰਬਾ ਨਾਸਰ ਮਾਹਿ॥ ਕਾਨ ਹੈਵਾਨ ਨਬਾਤ ਤ੍ਰੈ ਚਉਥਾ ਇਨਸ ਕਹਾਇ॥ ਸਭਨਾ ਇਕੋ ਰੂਹ ਹੈ ਪੰਜ ਤਨ ਪਾਕ ਖੁਦਾਇ॥ ਬਾਝ ਅਲਾਹ ਦੀ ਬੰਦਗੀ ਪਹਿਰੇ ਖਾਇ ਗੁਨਾਹਿ॥ ਕਾਇਮ ਦਾਇਮ ਕੁਦਰਤੀ ਇਕ ਉਪਾਇ ਅਲਾਇ॥ ਚਉਪੜ ਬਾਜੀ ਖਲਕ ਦੀ ਫਿਰ ਫਿਰ ਆਵੈ ਜਾਇ॥ ਸੁਆਲ ਕਾਜੀ ਰੁਕਨਦੀਨ ਸੂਰਾ॥ ਰੁਕਨਲ ਆਖੇ ਨਾਨਕਾ ਸਚ ਕਤੇਬ ਕੁਰਾਨ॥ ਤ੍ਰੈ ਕਤੇਬ ਮਨਸੂਖ ਹੈ ਚੌਥਾ ਮੰਨ ਫੁਰਮਾਨ॥ ਹੁਕਮ ਨ ਚਲੈ ਤ੍ਰੇਹਾਂ ਦਾ ਮੰਨਨ ਮੁਸਲਮਾਨ॥ ਏਕਾ ਏਕੀ ਹੋਇ ਰਹੈ ਸਾਬਤ ਰਖ ਈਮਾਨ॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਰੁਕਨਦੀਨ ਪੜ੍ਹਕੇ ਦੇਖ ਕਿਤਾਬ॥ ਚਾਰ ਕਿਤਾਬਾਂ ਚਾਰ ਜੁਗ ਸਭ ਮਜ਼ਹਬ ਵਿਚ ਆਪ॥ ਚਾਰ ਕਤੇਬਾਂ ਚਹੁੰ ਜੁਗੀ ਕਹਿੰਦੇ ਆਦਿ ਜੁਗਾਦਿ॥ ਤ੍ਰੈ ਰਚੀਆਂ ਤੁਹਿ ਰੁਕਨਦੀਨ ਤਿਸਤੇ ਲਗਹਿ ਅਜ਼ਾਬ॥ ਮੰਨ ਅਲਾਹ ਦੇ ਕਉਲ ਨੋਂ ਮੰਨ ਕਤੇਬਾਂ ਚਾਰ॥ ਅਰਬਾ ਨਾਸਰ ਮੰਨ ਤੂੰ ਜੋ ਚਾਰ ਅਲਾਹ ਦੇ ਯਾਰ॥ ਚਾਰੇ ਕਉਲ ਖੁਦਾਇ ਦੇ ਚਾਰੋਂ ਮਜ਼ਹਬ ਏਕ॥ ਚਉਹਾਂ ਵਿਚ ਖੁਦਾਇ ਹੈ ਏਕਾ ਏਕੀ ਵੇਖ॥ ਬ੍ਰਾਹਮਣ ਛਤ੍ਰੀ ਵੈਸ਼ ਸ਼ੂਦਰ ਚਾਰੋਂ ਵਰਨ ਪਛਾਨ॥ ਆਪੋ ਆਪਣੀ ਨਉਬਤੀ ਚਲੇ ਜਾਇ ਨੀਸਾਨ॥ ਚਾਰੇ ਜਾਗੇ ਚਹੁ ਜੁਗੀ ਚਹੁੰਆਂ ਚਲਾਏ ਰਾਹ॥ ਚਾਰੇ ਵੇਖ ਜਹਾਨ ਵਿਚ ਰਖ ਇਮਾਨ ਖੁਦਾਇ॥ ਖੁਦੀ ਨਾ ਕਿਸੇ ਮੇਟੀਆ ਕਰਦੇ ਖਿਚੋਤਾਣ॥ ਆੜਾ ਗੋੜੀ ਨਿਤ ਕਰਹਿ ਹਿੰਦੂ ਮੁਸਲਮਾਨ॥ ਕਾਦਰ ਕਿਸੇ ਨ ਦੇਖੀਆ ਕੁਦਰਤਿ ਗਰਬ ਗੁਮਾਨ॥ ਦਾਵੇ ਉਤੇ ਲੜ ਮਰਹਿ ਪੜ੍ਹਨ ਕੁਰਾਨ ਪੁਰਾਨ॥ ਕੇਤੇ ਲਖ ਪੈਕੰਬਰਾਂ ਉਮਤ ਲਖ ਅਲਾਇ॥ ਕਲਮਾ ਇਕ ਖੁਦਾਇ ਹੈ ਦੂਜੀ ਦਰੋਦ ਬਗੋਇ॥ ਵਾਹਦ ਲਾਸ਼ਰੀਕ ਹੈ ਉਹ ਪਾਕੋ ਪਾਕ ਖੁਦਾਇ॥ ਨਾਹਿ ਨਮੂਨਾ ਜਿਸਦਾ ਬੇਚਗੂਨ ਕਹਾਇ॥ ਕਿਸੇ ਨਾਲ ਨ ਬੋਲਦਾ ਦੂਆ ਹੋਆ ਨ ਹੋਇ॥ ਨਾਨਕ ਆਖੇ ਰੁਕਨਦੀਨ ਅਲਹ ਯਾਰ ਨ ਕੋਇ॥ ਚਾਰੋਂ ਯਾਰ ਖੁਦਾਇ ਦੇ ਅਰਬਾਨਾਸਰ ਭਾਲ॥ ਬਾਦੀ ਆਬੀ ਆਤਸ਼ੀ ਖਾਕ ਨਿਮਾਣੀ ਨਾਲ॥ ਪੰਜਵਾਂ ਰੂਹ ਮਿਲਾਇਕੇ ਹੋਏ ਪੰਜ ਤਨ ਪਾਕ॥ ਚਹੁੰ

ਤੇ ਬਾਹਰ ਜੋ ਰਹੈ ਤਿੰਨਾਂ ਕਉ ਨਾਪਾਕ॥ ਇਕਨਾਂ ਮਸ਼ਰਕ ਥਾਪਿਆ ਇਕਨਾਂ ਮੰਨਿਆਂ ਗਰੂਬ॥ ਇਕ ਜਨੂਬ ਮਨਾਇਦੇ ਰਹੀ ਸ਼ਮਾਲ ਦਰੂਦ॥ ਤ੍ਰੈਏ ਕੁੰਡਾ ਭਾਲੀਐ ਤ੍ਰੈਏ ਜੋਧੇ ਭੇਦ॥ ਤਉਰੇਤ ਅੰਜੀਲ ਜੰਬੂਰ ਤ੍ਰੈ ਪੜ੍ਹ ਸੁਣ ਡਿੱਠੇ ਵੇਦ॥ ਜਿਸ ਗੁਣ ਦੇਹ ਨ ਪਾਇਸੀ ਜਿਸ ਕਉ ਭਇਆ ਨਸੀਬ॥ ਨਾਨਕ ਕਲਜੁਗ ਤਾਰਨੇ ਪਰਗਟ ਭਇਆ ਰਸੀਦ॥ ਬੇਦ ਅਥਰਬਨ ਬਾਹਰੇ ਜੇਕੋ ਕਰਮ ਕਰੇ॥ ਤਿਸ ਪਰ ਗਜ਼ਬ ਸ਼ੈਤਾਨ ਦਾ ਰੱਬ ਨ ਢੋਈ ਦੇਹਿ॥ ਨਾਹਿੰ ਸੇ ਗੋੜ੍ਹੀ ਤਰਪਣੋਂ ਰਾਜਾ ਨਾਹਿ ਨਿਮਾਜ਼॥ ਅਮਲਾਂ ਬਾਝੋਂ ਮੋਮਨੋਂ ਦੋਜ਼ਕ ਦੂਨੀ ਅਜ਼ਾਬ॥ ਦੋਜ਼ਕ ਦੁਨੀਆਂ ਕਾਰਨੇ ਅਹਿਨਿਸਿ ਫਿਰਹਿ ਰੰਜੂਲ॥ ਕਰਖ ਨਮਾਜ਼ਾਂ ਬਹੁ ਕਰੈ ਪਵੈ ਨ ਕਾਇ ਕਬੂਲ॥ "ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥" ਦੂਜੀ ਦੁਨੀਆਂ ਕੁਫਰ ਹੈ ਅੰਦਰ ਰਖਹਿ ਛਪਾਇ॥ ਸੱਚ ਇਸਲਾਮ ਖੁਦਾਇ ਹੈ ਕੂਕਨ ਬਾਂਗ ਅਲਾਇ॥ ਕੂਕਨ ਢੋਲ ਵਜਾਇਕੇ ਰਬਾਬ ਮਿਰਦੰਗਾਂ ਨਾਲ॥ ਨਚ ਨਚ ਨਾਮ ਪੁਕਾਰਦੇ ਦੇ ਦੇ ਪੂਰਹਿ ਤਾਲ॥ ਕੂਕਨ ਜੱਲੀ ਪਾਇਕੇ ਹਿੰਦੂ ਮੁਸਲਮਾਨ॥ ਰੱਬ ਨ ਸੁਣਦਾ ਇਹ ਗਲ ਝਖ ਝਖ ਮੁਏ ਅਜਾਨ॥ ਕੈਫਰਾਂ ਝੂਠੀ ਬੰਦਗੀ ਬੁਰਿਆਲੀਂ ਕਰਮ ਨਿਵਾਜ਼॥ ਸਚੇ ਮਾਰਹਿ ਝੂਠ ਪਰ ਕਾਜੀ ਕਰਹਿ ਅਕਾਜ॥ ਦੀਨ ਗਵਾਇਆ ਦੁਨੀ ਸਿਉਂ ਦੁਨੀ ਨ ਚਾਲੀ ਸਾਥ॥ ਦੁਨੀਆਂ ਦੋਜ਼ਕ ਜਲ ਮੁਈ ਭਈ ਅਸੰਖ ਨਪਾਕ॥ ਸ਼ਰਾ ਸ਼ਰੀਅਤ ਸੋਧਕੇ ਹਰਾਮ ਹਲਾਲ ਪਛਾਨ॥ ਕਰੋ ਅਦਾਲਤ ਸਚ ਕੀ ਰਾਹ ਸ਼ਰੀਅਤ ਮਾਨ॥ ਪਾਈਐ ਰਾਹ ਸ਼ਰੀਅਤੇ ਕਰਕੇ ਅਮੁਲ ਬਿਚਾਰ॥ ਪਹੁੰਚੇ ਹਕ ਹਕੀਕਤੇ ਮਾਰਫਤੀ ਮਨ ਮਾਰ॥ ਮਨ ਮੂਆ ਆਲਮ ਮੁਆ ਚਾਹਿ ਅਚਾਹਿ ਮਰ ਜਾਇ॥ ਹੁਕਮ ਪਛਾਣੇ ਰਬ ਦਾ ਸਚੇ ਮਹਿਲ ਸਮਾਇ॥ ਸੱਚ ਪੁਰਾਣਾ ਨ ਥੀਐ ਨਾਮ ਨ ਮੈਲਾ ਹੋਇ॥ ਸਚੋ ਓਰੈ ਸਭ ਕੋ ਸਭ ਥਕ ਰਹੀ ਖਲੋਇ॥ ਸੁਣੀਐ ਕਾਜ਼ੀ ਰੁਕਨਦੀਨ ਪੜ੍ਹਕੇ ਵੇਖ ਕੁਰਾਨ॥ ਇਕੋ ਰੂਹ ਅਮਾਨਤੀ ਜੇ ਸਾਬਤ ਰਖੇ ਈਮਾਨ॥ ਏਥੇ ਉਥੇ ਦੋਹੀਂ ਜਗ ਥਾਪੇ ਦੋਇ ਜਹਾਨ॥ ਏਥੇ ਦੇਇ ਓਥੇ ਲੈ ਗੱਲਾਂ ਹੋਰ ਸ਼ੈਤਾਨ॥ ਜੇਹਾ ਬੀਜੇ ਸੋ ਲੁਣੈ ਜੋ ਖਟੈ ਸੋ ਖਾਇ॥ ਅਮਲੀ ਆਪੋ ਆਪਣੀ ਲੇਖੈ ਮਿਲੈ ਸਜਾਇ॥ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥ ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥ ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥' ਅਵਲ ਦੁਸ਼ਮਨ ਨਫਸ ਹੈ ਦੂਜਾ ਹੈ ਸ਼ੈਤਾਨ॥ ਤੀਜਾ ਦੁਸ਼ਮਨ ਦੁਨੀ ਹੈ ਕਰਦੀ ਗਰਬ ਗੁਮਾਨ॥ ਚੌਥਾ ਦੁਸ਼ਮਨ ਖਾਬ ਹੈ ਜਪਣ ਨ ਦੇਂਦੀ ਨਾਮ॥ ਪੰਜਵਾਂ ਦੁਸ਼ਮਨ ਕੋੜਮਾ ਜਿਸ ਸੇਤੀ ਗਲਤਾਨ॥ ਛੇਵਾਂ ਦੁਸ਼ਮਨ ਤਾਮ ਹੈ ਜਿਸ

ਬਾਝੋਂ ਹੈਰਾਨ ॥ ਨਾਨਕ ਏਤੇ ਵੈਰੀ ਹੁੰਦੇ ਸੋ ਕਿਉਂ ਕਰ ਰਹੇ ਈਮਾਨ ॥ ਸਾਬਤ ਰਖਣ ਰੂਹ ਨੋਂ ਤਉ ਸਾਬਤ ਈਮਾਨ ॥ ਬਾਝੋਂ ਸਚੇ ਨਾਮ ਦੇ ਫੱਕੜ ਸਭ ਜਹਾਨ ॥ ਪੰਜ ਹਵਾਸ ਖਵੀਸ ਹਨ ਸਾਬਤ ਕਰਨ ਨ ਦੀਨ ॥ ਰੂਹ ਨ ਕਾਇਮ ਲੈ ਉਡਣ ਅਮਲਾਂ ਬਾਝੋਂ ਹੀਨ ॥ ਸਾਹਿਬ ਕਾ ਫਰਮਾਇਆ ਲਿਖਿਆ ਵਿਚ ਕਿਤਾਬ ॥ ਬਿਨਾ ਇਬਾਦਤ ਬੰਦਗੀ ਹੋਰ ਅਮਲ ਸ਼ੈਤਾਨ ॥ 'ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥ ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥ ਖਾਕੀ ਬੁਤ ਬਣਾਇਆ ਖਾਕੇ ਮਿਲਸੀ ਜਾਇ ॥ ਜੀਵਤ ਖਾਕੀ ਹੋਇ ਰਹੇ ਫਿਰ ਖਾਕ ਨ ਤਿਸੈ ਖਾਇ ॥ ਕੇ ਲੈ ਆਯੋਂ ਮੋਮਨੋਂ ਫਿਰ ਤੂੰ ਕੇ ਲੈ ਜਾਇ ॥ ਥੋਰੈ ਜੀਵਨ ਕਾਰਣੇ ਬੁਰੇ ਨ ਅਮਲ ਕਮਾਇ ॥ "ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ ॥ ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ॥ ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ ॥ ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ" ॥ ੨ ॥

## ਸੁਆਲ ਕਾਜ਼ੀ ਰੁਕਨ ਦੀਨ ਸੂਰਾ

ਆਖੇ ਰੁਕਨਲ ਨਾਨਕਾ ਲਿਖਿਆ ਵਿਚ ਕੁਰਾਨ ॥ ਆਯਾ ਮੁਹੰਮਦ ਮੁਸਤਫਾ ਖਾਸਾ ਮੁਸਲਮਾਨ ॥ ਜੁਸਾ ਧਰਿਓਸੁ ਪਾਕ ਦਾ ਸਾਯਾ ਉਸ ਨੂੰ ਮੂਲ ॥ ਸਾਯਾ ਜੁਸੀਂ ਸਭਨੀ ਬਾਝੋਂ ਪਾਕ ਰਸੂਲ ॥ ਨੂਰੀ ਜੁਸਾ ਨਬੀ ਦਾ ਮੱਖੀ ਬਹੇ ਨ ਮੂਲ ॥ ਕਾਇਮ ਰਹਿਸੀ ਕਿਆਮਤੀ ਸਾਹਿਬ ਨਬੀ ਰਸੂਲ ॥ ਦੁਨੀਆਂ ਅੰਦਰ ਆਯਾ ਦੌਰ ਕਿਆਮਤ ਮਾਹਿ ॥ ਕਲਮਾ ਪਾਕ ਸੁਣਾਇਆ ਉਮਤੀ ਭਿਸਤ ਕਰਾਹਿ ॥ ੯ ॥

## ਜਵਾਬ ਨਾਨਕ ਸ਼ਾਹ ਸੂਰਾ

ਆਖੇ ਨਾਨਕ ਰੁਕਨਦੀਨ ਨੂਰੀ ਇਕ ਖੁਦਾਇ ॥ ਹੋਰ ਨ ਕੋਈ ਹੋਇਆ ਜਗ ਵਿਚ ਤੁਲ ਅਲਾਹਿ ॥ ਖਾਕੀ ਜੁਸਾ ਆਦਮੀ ਸਾਏ ਬਿਨਾ ਨ ਕੋਇ ॥ ਬਿਨਾ ਸਾਯਾ ਰੱਬ ਦਾ ਰਹੇ ਨਿਮਾਣਾ ਹੋਇ ॥ ਕਾਇਮ ਨਾਉਂ ਕਿਆਮਤੀ ਜੁੱਸਾ ਰਲਸੀ ਖਾਕ ॥ ਨਾਨਕ ਆਯਾ ਦੁਨੀ ਵਿਚ ਮੁਖੋਂ ਅਲਾਏ ਤਾਕ ॥ ਕਲਮਾ ਇਕੋ ਰਬ ਹੈ ਦੂਜਾ ਰਹਿਆ ਨ ਕੋਇ ॥ ਸਿਫਤੀ ਕਈ ਮੁਹੰਮਦੀ ਚਲੇ ਸਭੇ ਰੋਇ ॥ ਕਾਇਮ ਦੇਹ ਨ ਰੱਖੀਆ ਜਗ ਵਿਚ ਕਿਸੇ ਨ ਮੂਲ ॥ ਪੜ੍ਹਨਾ ਗੁੜ੍ਹਨਾ ਰਹਿ ਗਿਆ ਘੇਰੇ ਦੁਨੀ ਨਪਾਕ ॥ ਰੂਹ ਵਿਚ ਦੋਜ਼ਕ ਜਲ ਮੂਆ ਜਲਤ ਪੁਕਾਰੇ ਖਾਕ ॥ ਮੀਵਤ ਰਦੇ ਆਤਸ਼ੇ ਦੋਜ਼ਕ ਧਰਿਆ ਨਾਉਂ ॥ ਦੋਜ਼ਕ ਦੁਨੀਆਂ ਬੰਦਗੀ ਜਿਉਂ ਅਗਨਿ ਝਲੂਠੇ ਕਾਉ ॥ ਰਖਣ ਜੁਸਾ ਪਾਕ ਬਹੁ ਅੰਦਰੋਂ ਮੈਲ ਨ ਜਾਇ ॥ ਬਾਬ

ਤਿਨਾੜੇ ਕਿਰਕਤੀ ਬਾਝ ਇਬਾਦਤ ਨਾਹਿ॥ ਚਾਰ ਕਤੇਬੀ ਇਕ ਹੈ ਚਾਰੋਂ ਕਉਲ ਖੁਦਾਇ॥ ਚਾਰੋਂ ਕਦਮ ਸਭ ਦੇ ਕਾਜ਼ੀ ਦਿਲ ਵਿਚ ਲਾਇ॥ ਅਵਲ ਦੁਨੀ ਮੁਸੱਲਮੀ ਦੂਜੀ ਖਰਾਇਤ ਜਾਨ॥ ਤੀਜੀ ਨੀਯਤ ਰਾਸ ਕਰ ਹਰਾਮ ਹਲਾਲ ਪਛਾਨ॥ ਚਉਥਾ ਹੋਇ ਮਹਿਮਾਨ ਰਹੁ ਜਨਮ ਮਰਨ ਭਉ ਡਾਰ॥ ਹੋਇ ਸਵਾਲ ਮੁਸੱਲਮੀ ਜਲਦੀ ਉਮਤ ਤਾਰ॥ ਚਾਰ ਵਰਨ ਚਾਰ ਮਜ਼ਹਬਾ ਇਕੋ ਨੂਰ ਖੁਦਾਇ॥ ਦੂਜਾ ਹੋਯਾ ਨ ਹੋਇਗਾ ਨਾਨਕ ਸਚ ਅਲਾਇ॥ ਨਾਨਕ ਆਖੇ ਰੁਕਨਦੀਨ ਸਚਾ ਸੁਣਹੁ ਜਵਾਬ॥ ਚਾਰੋਂ ਕੁੰਟ ਸਲਾਮ ਕਰ ਤਾਂ ਤੁਹਿ ਹੋਇ ਸਵਾਬ॥ ਖਾਲਕ ਆਦਮ ਸਿਰਜਿਆ ਆਲਮ ਵਡਾ ਕਬੀਰ॥ ਕਾਇਮ ਦਾਇਮ ਕੁਦਰਤੀ ਸਿਰ ਪੀਰਾਂ ਦੇ ਪੀਰ॥ ਤਿਸ ਵਿਚ ਆਲਮ ਬਹੁਤ ਹੈ ਆਵੈ ਜਾਇ ਅਨੰਤ॥ ਆਲਮ ਵਡਾ ਸਲਾਮਤੀ ਕੋਇ ਨ ਜਾਨੈ ਅੰਤ॥ ਆਫਤਾਬ ਮਹਿਤਾਬ ਦੁਇ ਏਹ ਆਦਮ ਕੇ ਨੇਤ॥ ਇਨ੍ਹਾਂ ਬਾਝ ਨ ਸੁਝਈ ਨਾਨਕ ਕਹੈ ਬਿਬੇਕ॥ ਚਰਖ ਫਿਰੇ ਅਸਮਾਨ ਵਿਚ ਰੈਨਿ ਦਿਵਸ ਕੇ ਮਾਹਿ॥ ਸਭੋ ਫਿਰਤੀਆਂ ਉਮਤੀ ਲਖ ਚਉਰਾਸੀ ਆਹਿ॥ ਸਜਦੇ ਕਰੇ ਖੁਦਾਇ ਨੂੰ ਆਲਮ ਵਡਾ ਕਬੀਰ॥ ਨਿਉਂਦਾ ਚਾਰੇ ਕੂੰਟ ਕੋ ਜਾਨਣ ਪੀਰ ਫਕੀਰ॥ ਕਾਇਮ ਕੁਰਸੀ ਅਰਸ਼ ਹੈ ਕੁਤਬ ਸਤਾਰਾ ਏਕ॥ ਤੂੰ ਭੀ ਕਾਇਮ ਰੁਕਨਦੀਨ ਜੇ ਸਭ ਮਹਿ ਜਾਨਹਿ ਏਕ॥ ਕਾਰਨ ਨਫਸ ਸ਼ੈਤਾਨ ਦੇ ਕਸਮਾਂ ਕਰੇ ਹਜ਼ਾਰ॥ ਰੋਜ ਕਿਆਮਤ ਡੇਹਰੇ ਕਰਸਨ ਅਮਲ ਖੁਆਰ॥ ਵੇਖ ਤਉਰੇਤ ਅੰਜੀਲ ਨੂੰ ਜੰਬੂਰੇ ਫੁਰਕਾਨ॥ ਏਹੋ ਚਾਰ ਕਤੇਬ ਹੈਨ ਪੜ੍ਹਕੇ ਵੇਖ ਕੁਰਾਨ॥ ਝੂਠੀ ਕਸਮ ਕਤੇਬ ਦੀ ਕਰਹੁ ਨ ਕੋਈ ਕਬੂਲ॥ ਐਸੀ ਰਹਿਨੀ ਜੋ ਰਹੈ ਸਾਂਈ ਪਾਕ ਰਸੂਲ॥ ਖਾਵਣ ਕਸਮ ਕੁਰਾਨ ਦੀ ਕਾਰਨ ਦੁਨੀ ਹਰਾਮ॥ ਆਤਸ਼ ਅੰਦਰ ਸਾੜੀਅਨ ਆਖੇ ਨਬੀ ਕਲਮ॥ ੧੦॥

ਸੁਆਲ ਕਾਜੀ ਰੁਕਨਦੀਨ ਸੂਰਾ॥ ਸੁਣਹੁ ਨਾਨਕ ਪੀਰ ਜੀ ਆਖੇ ਰੁਕਨਦੀਨ॥ ਆਯਾ ਮੁਹੰਮਦ ਮੁਸਤਫਾ ਸਾਬਤ ਕਰਨ ਯਕੀਨ॥ ਸਾਬਤ ਕੀਤੋਸੁ ਦੀਨ ਨੋਂ ਪੜ੍ਹ ਕਰ ਕਲਮਾਂ ਪਾਕ॥ ਕਾਫਰ ਸਾਬਤ ਨ ਥੀਏ ਵਿਚ ਆਤਸ਼ ਜਲਨ ਨਪਾਕ॥ ਹੂਰਾਂ ਪਰੀਆਂ ਭਿਸਤ ਏਹ ਹੋਇਨ ਉਹ ਮਹਮੂਰ॥ ਪਉਸਨ ਦੋਜ਼ਕ ਹਾਵੀਏ ਸੁਣਸੀ ਨਬੀ ਨ ਮੂਰ॥ ਮੁਸਲਮਾਨੀ ਪਾਕ ਨੂੰ ਪੜ੍ਹਨ ਕਤੇਬ ਕੁਰਾਨ॥ ਕਰਮ ਨਮਾਜ਼ਾਂ ਰੋਜੜੇ ਦੋਜ਼ਕ ਤਿਨਾਂ ਹਰਾਮ॥ ੧੧॥

ਜਵਾਬ ਨਾਨਕ ਸ਼ਾਹ ਸੂਰਾ॥ ਆਖੀ ਨਾਨਕ ਰੁਕਨਦੀਨ ਸਚੇ ਸੁਣਹੁ ਜਵਾਬ॥ ਕਈ ਮੁਹੰਮਦ ਮੁਸਤਫਾ ਹੋਏ ਵਿਚ ਅਜਾਬ॥ ਸਾਬਤ ਦੀਨ ਨ ਕਰ ਸਕਿਆ ਮਰ ਮਰ ਹੋਈ ਖਾਕ॥ ਖਾਕੂ ਫੇਰ ਜਲਾਈਆਂ ਘੜ ਘੜ ਭਾਂਡੇ ਪਾਕ॥ ਇਕਨਾ ਦੁਧ ਸਮਾਈਐ ਇਕਨਾ ਵਿਚ ਪੇਸ਼ਾਬ॥ ਗੂਨਾ ਗੂਨ ਨਿਆਮਤੀਂ ਕਈ ਇਲਾਮਤ ਸਾਜ॥

ਮਿਟੀ ਮੁਸਲਮਾਨ ਦੀ ਵਿਚ ਆਤਸ਼ ਲਏ ਅਜਾਬ॥ ਕਲਮਾ ਰਹਿਆ ਕਿਨਾਰੜੇ ਜਲ ਬਲ ਹੋਏ ਖਾਕ॥ ਆਤਸ਼ ਬਾਝ ਨ ਸੁਧਰੇ ਕੇਤੇ ਨਬੀ ਰਸੂਲ॥ ਜਲਦੇ ਦੋਜਕ ਹਾਵੀਏ ਤੋਬਾ ਨ ਪਵੇ ਕਬੂਲ॥ ਕਿਥੇ ਨਿਮਾਜ਼ਾਂ ਰੋਜੜੇ ਕਿਥੇ ਸੁ ਭਿਸ਼ਤਾਂ ਹੂਰ॥ ਕਿਥੇ ਸੇ ਪੜ੍ਹਨ ਕੁਰਾਨੜੇ ਜਲ ਬਲ ਹੋਏ ਦੂਰ॥ ਅਗੇ ਨ ਮੁਸਲਮਾਨੜੀ ਕਾਫਿਰ ਨਾਹਿ ਦਿਸੰਨ॥ ਜਲਦੇ ਦਿਸਨ ਦੋਵਹੇ ਖਾਕੂ ਵਿਚ ਮਿਲੰਨ॥ ਖ਼ੁਦੀ ਤਕਬਰੀ ਕਰ ਮੂਏ ਸਾਬਤ ਭਇਆ ਨ ਦੀਨ॥ ਦੁਨੀਆਂ ਦੋਜ਼ਕ ਜਲ ਮਰਨ ਸੇ ਕਿਉਂ ਕਰ ਕਰੇ ਯਕੀਨ॥ ਲਿਖਿਆ ਦਰ ਦਰਗਾਹ ਦੇ ਇਕਸ ਬਾਝ ਨ ਕੋਇ॥ ਕੇਤੇ ਲਖ ਮੁਹੰਮਦੀ ਸਾਗਰ ਲਹਿਰ ਨ ਸੋਇ॥ ਰੋਂਦੀ ਡਿਠੀ ਏਮਨਾ ਵਾਇ ਮੁਹੰਮਦ ਵਾਇ॥ ਬਾਝ ਮੁਹੰਮਦ ਮੁਸਤਫਾ ਰੋਵੇ ਹਾਏ ਹਾਇ॥ ਆਈ ਅੰਦਰ ਖਾਬ ਦੇ ਡਿਠੀਅਸ ਦਰਗਾਹ ਨੂਰ॥ ਦਿਸ ਨ ਆਇਓ ਮੁਸਤਫਾ ਰੋਇ ਰੋਇ ਭਈ ਮਨੂਰ॥ ਕੀਤੋਸੁ ਫੇਰ ਅਵਾਜੜਾ ਹਾਇ ਮੁਹੰਮਦ ਹਾਇ॥ ਮੈਨੂੰ ਦੇਹ ਜਵਾਬ ਕੋਇ ਰੋਵੈ ਕਰੇ ਕਹਾਇ॥ ਕੇਤੇ ਲਖ ਮੁਹੰਮਦਾ ਅਗੋਂ ਉਠੇ ਪੁਕਾਰ॥ ਕੇਹੜਾ ਪੁਛਦੀ ਏਂ ਮੁਸਤਫਾ ਫਿਰਹਿ ਅਸੰਖ ਅਪਾਰ॥ ਓੜਕ ਅੰਤ ਨਾ ਪਾਈਐ ਕੇਤੇ ਜਬਰਾਈਲ॥ ਸਭੋ ਅੰਦਰ ਹੁਕਮ ਦੇ ਕੇਤੇ ਮੇਕਾਈਲ॥ ਕਈ ਅਸੰਖ ਫਰੇਸ਼ਤੇ ਮਲਕਲ ਮਉਤ ਬੇਅੰਤ॥ ਤਰਸਨ ਸਚੁ ਅਲਾਹਿ ਤੇ ਰਾਖਸ ਜਿੰਨ ਅਸੰਖ॥ ਡਿਠੋਸੁ ਇਹ ਮਸ਼ਾਹਦਾ ਹੋਇ ਰਹੀ ਹੈਰਾਨ॥ ਏਥੈ ਕੋਈ ਨ ਜਾਣਦਾ ਦੁਨੀਆਂ ਫਾਨੀ ਜਹਾਨ॥ ਰੂਹਾਂ ਭਿਸ਼ਤ ਨ ਦਿਸਨੀ ਦੋਜਕ ਦਿਸੇ ਨ ਕੋਇ॥ ਜੀਂਵਦਿਆਂ ਦੀ ਸਾਹਿਬੀ ਮੋਇਆਂ ਖਬਰ ਨ ਹੋਇ॥ ਮੋਏ ਖਾਕੂ ਸੰਗ ਮਿਲੇ ਅਰਬਾ ਨਾਸਰ ਮਾਹਿ॥ ਸੋ ਭੀ ਫੇਰ ਜਮਾਇਓਨ ਗੂਨਾ ਗੂਨ ਰੁਕਾਹਿ॥ ਕੂੜਾ ਦਾਵਾ ਰਹਿ ਗਇਆ ਬਾਦ ਮਰੇ ਸੰਸਾਰ॥ ਹਿੰਦੂ ਮੁਸਲਮਾਨ ਦੁਇ ਜਲ ਬਲ ਹੋਏ ਛਾਰ॥ ਦੂਜਾ ਆਖਣ ਸ਼ੱਕ ਹੈ ਨਾ ਕੋ ਹੋਆ ਨ ਹੋਇ॥ ਇਕੋ ਪਾਕ ਖ਼ੁਦਾਇ ਹੈ ਰਵਿ ਰਹਿਆ ਸਭ ਲੋਇ॥ ਨਹੀਂ ਮੁਹੰਮਦ ਮੁਸਤਫਾ ਨਾਹੀਂ ਕੋ ਅਉਤਾਰ॥ ਨਹੀਂ ਪੀਰ ਪੈਕੰਬਰ ਅਉਲੀਏ ਗਉਸ ਕੁਤਬ ਸਲਾਰ॥ ਜੀਂਵਦਿਆਂ ਸਭ ਦਿਸਨੀ ਮੋਇਆਂ ਦਿਸੇ ਨ ਕੋਇ॥ ਨਾਨਕ ਬਾਜੀ ਕੂੜ ਦੀ ਆਖਰ ਕੂੜੀ ਹੋਇ॥ ਇਹ ਸਭ ਜੁਸੇ ਖਾਕ ਦੇ ਧਰਤੀ ਅਤੇ ਅਸਮਾਨ॥ ਚਉਦਹ ਤਬਕ ਨ ਰਹਿਸਨੀ ਆਖਰ ਫਾਨੀ ਜਾਨ॥ ਬਾਦੀ ਆਬੀ ਆਤਸ਼ੀ ਚਉਥੀ ਖਾਕੀ ਨਾਲ॥ ਮਰ ਮਰ ਫਿਰ ਉਪਜਨੀ ਜੀਆ ਜੰਤ ਵਸ ਕਾਲ॥ ਇਹ ਸਭ ਬੰਦੇ ਹੁਕਮ ਦੇ ਹੁਕਮੀ ਆਵਨ ਜਾਨ॥ ਹੁਕਮ ਨ ਬੁਝਨ ਨਾਨਕ ਖਪ ਖਪ ਮਰਨ ਅਜਾਨ॥੧੨॥ ਸੁਆਲ ਕਾਜ਼ੀ ਰੁਕਨਦੀਨ ਸੂਰਾ॥ ਆਖੀ ਰੁਕਨਲ ਨਾਨਕਾ ਲਿਖਿਆ ਵਿਚਿ ਕੁਰਾਨ॥ ਚਉਦਹ ਤਬਕ ਜਹਾਨ ਵਿਚ ਜ਼ਿਮੀ ਅਤੇ ਅਸਮਾਨ॥ ਤਿਸ ਵਿਚ ਨੂਰ

ਮੁਹੰਮਦੀ ਰੌਸ਼ਨ ਬਲੇ ਚਰਾਗ॥ ਜਿਤੀ ਉਮੱਤ ਨਬੀ ਦੀ ਤਿਨਾਂ ਦੋਜਕ ਆਂਚ ਨ ਲਾਗ॥ ਰਹੇ ਕੁਰਾਨੋਂ ਬਾਹਰਾ ਤਿਨਾਂ ਨਬੀ ਨ ਭਰੇ ਸਫਾਤ॥ ਓਹੀ ਪਾਕਾਂ ਵਿਚ ਨ ਲਿਖੀਅਨ ਰਹੇ ਸਦਾ ਨਾਪਾਕ॥੧੩॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੀ ਰੁਕਨਦੀਨ ਸਚਾ ਸੁਣਹੁ ਸੁਆਲ॥ ਅਸਮਾਨਾਂ ਅਸਮਾਨ ਲਖ ਪਾਤਾਲਾਂ ਪਾਤਾਲ॥ ਕੇਤੇ ਨੂਰ ਮੁਹੰਮਦੀ ਰੌਸ਼ਨ ਬਲੇ ਚਰਾਗ॥ ਜੋ ਲੋੜਦੇ ਦੁਨੀਆਂ ਦਾਵੜੇ ਵਿਚ ਸੜਦੇ ਦੋਜ਼ਕ ਆਗ॥ ਗੂਨਾ ਗੂਨ ਕੁਰਾਨੜੇ ਗੂਨਾ ਗੂਨ ਰਸੂਲ॥ ਗੂਨਾ ਗੂਨੀ ਉਮਤੀ ਬਹਿ ਬਹਿ ਕਰਨ ਮਲੂਲ॥ ਨੂਰ ਮੁਹੰਮਦ ਕੇਤੜੇ ਪੀਰ ਮੁਹੰਮਦ ਲੱਖ॥ ਲਖ ਮੁਹੰਮਦ ਮੁਸਤਫਾ ਵਿਚ ਹੋਏ ਅੱਖ ਫਰੱਕ॥ ਨਾਵਾਂ ਥਾਂਵ ਨ ਗਿਨ ਸਕਾਂ ਡਿਠੇ ਨਬੀ ਰਸੂਲ॥ ਮਜ਼ਹਬ ਕਈ ਅਸੰਖ ਲਿਖ ਗਿਣੇ ਨ ਜਾਹੀ ਮੂਲ॥ ਮੱਕੇ ਡਿਠੇ ਕਈ ਲਖ ਲਖ ਮਦੀਨੇ ਨਾਲ॥ ਹਾਜੀ ਕਈ ਅਸੰਖ ਲਖ ਗੂਨਾ ਗੂਨ ਸੰਭਾਲ॥ ਬੇਦ ਬਿਆਸ ਅਸੰਖ ਲਖ ਕਰਦੇ ਬੇਦ ਬੀਚਾਰ॥ ਇਕਸੇ ਇਕਸੇ ਤਬਕ ਵਿਚ ਕਈ ਅਸੰਖ ਅਉਤਾਰ॥ ਲਖ ਅਸੰਖਾਂ ਤਬਕ ਵਿਚ ਕੇਤੜਿਆਂ ਅਵਤਾਰ॥ ਪੀਰ ਪੈਕੰਬਰ ਕੇਤੜੇ ਗਉਸ ਤੁਪਕ ਸਾਲਾਰ॥ ਫਿਰਨ ਤਬਕ ਅਸਮਾਨ ਵਿਚ ਚਸ਼ਮੀ ਦੇਖ ਪਸਾਰ॥ ਉਥੇ ਪੈਕੰਬਰ ਕਈ ਲਖ ਕਈ ਲਖ ਅਸੰਖ ਅਉਤਾਰ॥ ਫਿਰਦੇ ਰਹਿੰਦੇ ਰੋਜ਼ ਭੀ ਹੁਕਮ ਅਲਾਹ ਦੇ ਨਾਲ॥ ਅਸੰਖ ਅਉਤਾਰ ਪੈਕੰਬਰਾਂ ਫਿਰਦੇ ਹੇਠ ਪਤਾਲ॥ ਰੁਕਨਲ ਕਾਜ਼ੀ ਕੇਤੜੇ ਮੋਨ ਦੀਨ ਮਾਦਾਰ॥ ਹਜਰਤ ਪੀਰਾਂ ਕੇਤੜੇ ਪੀਰਾਂ ਦੇ ਸਰਦਾਰ॥ ਸ਼ਾਹ ਸ਼ਹੀਦ ਕੇਤੜੇ ਸਰਵਰ ਅੰਤ ਨ ਪਾਰ॥ ਉਮਤ ਖਤਾਬਾਂ ਅਬੂਬਕਰ ਸੇਰ ਅਲੀ ਅਪਾਰ॥ ਡਿਠੇ ਲਖ ਅਸਮਾਨ ਮੇਂ ਚਾਰੇ ਯਾਰ ਅਸੰਖ॥ ਨਾਨਕ ਅੰਤ ਨ ਜਾਪਨੀ ਅਲਖ ਅਪਾਰ ਬਿਅੰਤ॥ ਕਈ ਅਸੰਖ ਅਮਾਮ ਹੈਂ ਸ਼ਾਹ ਸ਼ਹਾਬ ਅਨੇਕ॥ ਸਭਨਾਂ ਕੇ ਸਿਰ ਇਕ ਰਬ ਅਲਖ ਅਪਾਰ ਅਲੇਖ॥ ਨਾਰਦ ਸਾਰਦ ਕੇਤੜੇ ਬਿਸਵਾ ਮਿਤ੍ਰ ਬਸ਼ਿਸ਼ਟ॥ ਕਈ ਮਛੰਦਰ ਗੋਰਖਾ ਕਈ ਅਸੰਖ ਸ੍ਰਿਸ਼ਟ॥ ਚਰਪਟ ਭਰਥਰ ਕੇਤੜੇ ਈਸ਼ਰ ਗੋਪੀਚੰਦ॥ ਦੱਤਾ ਤ੍ਰੇਵ ਅਸੰਖ ਹੈਂ ਕੇਤੇ ਰਾਮਾਨੰਦ॥ ਸਿਧ ਚਉਰਾਸੀ ਮੰਡਲੀਆਂ ਫਿਰਦੀਆਂ ਲਖ ਅਪਾਰ॥ ਇਹ ਸਭ ਮਨਸੂਖ ਹੈਂ ਬਾਝਹੁ ਅਲਖ ਅਪਾਰ॥ ਬੇਦ ਕਤੇਬਾਂ ਕੇਤੜੇ ਬਹਿ ਬਹਿ ਕਰਨ ਵੀਚਾਰ॥ ਗੂਨਾ ਗੂਨ ਨਸੀਹਤਾਂ ਗੂਨਾ ਗੂਨ ਕਤਾਰ॥ ਗੂਨਾ ਗੂਨ ਪੈਕੰਬਰਾਂ ਗੂਨਾ ਗੂਨ ਕੁਰਾਨ॥ ਗੂਨਾ ਗੂਨ ਰਸਾਲੜੇ ਗੂਨਾ ਗੂਨ ਕਲਾਮ॥ ਕਲਜੁਗ ਨਾਨਕ ਨਿਰਮਲ ਪੰਥ ਚਲਾਇਆ ਆਇ॥ ਬੇਦ ਕਤੇਬਾਂ ਬਾਹਿਰਾ ਇਕ ਜਪਿਆ ਖੁਦਾਇ॥ ਟਿੱਬੇ ਹੋਏ ਦੁਨੀ ਤੋਂ ਕੀਤੇ ਢਾਹਿ ਮੈਦਾਨ॥ ਕੀਤੀ ਹੈ ਮਨਸੂਖ ਸਭ ਸੱਚੀ ਰਚ ਚਉਗਾਨ॥੧੪॥ ਸੁਆਲ ਕਾਜ਼ੀ ਰੁਕਨਦੀਨ ਸੂਰਾ॥ ਆਖੀ ਰੁਕਨਲ

ਨਾਨਕਾ ਤੁਧ ਵਿਚ ਬਡ ਕਰਾਮਾਤ॥ਕੀਤੇ ਨੀ ਮਨਸੂਖ ਸਭ ਬਾਝੋਂ ਅਲਾਹ ਪਾਕ॥ਜਿਤੇ ਪਰਦੇ ਦੁਨੀ ਦੇ ਡਿਠੇ ਨੀ ਸਭ ਉਠਾਇ॥ਕੋਈ ਨ ਕਿਸੇ ਜਾਣਸੀ ਬਾਝੋਂ ਪਾਕ ਅਲਾਹਿ॥ ਬਿਨਾਂ ਖਲੀਫੇ ਮੁਰਸ਼ਦੋਂ ਕੋਈ ਨ ਪਵੈ ਕਬੂਲ॥ ਬਿਨਾਂ ਅਮਾਮ ਪੈਕੰਬਰੋਂ ਬਾਝੋਂ ਯਾਰ ਰਸੂਲ॥ ਉੱਮਦੀ ਥਾਇ ਨ ਪਾਵਨੀ ਬਿਨਾਂ ਰਸੂਲ ਖੁਦਾਇ॥ ਲਿਖਿਆ ਵਿਚ ਕੁਰਾਨ ਦੇ ਜਬਰਾਈਲ ਗਵਾਹਿ॥ ੧੫ ॥ ਜਵਾਬ ਨਾਨਕ ਸ਼ਾਹ ਸੂਰਾ॥ ਆਖੀ ਨਾਨਕ ਰੁਕਨਦੀਨ ਇਕੋ ਪਾਕ ਖੁਦਾਇ॥ ਦੂਜੀ ਕੁਦਰਤ ਕੂੜ ਹੈ ਅਲਹ ਆਪ ਗੁਆਇ॥ ਜਿਚਰ ਕੂੜ ਨ ਬੁਝਿਆ ਸਿਰ ਪਰ ਮੁਰਸ਼ਦ ਥਾਪ॥ਮਹਿਰਮ ਹੋਇ ਕਲਾਮ ਦਾ ਖੁਦੀ ਉਠਾਵ੍ਹੁ ਤਾਪ॥ ਕਰੇ ਪਨਾਹ ਖੁਦਾਇ ਦੀ ਉੱਮਤ ਦੀ ਛਡ ਆਸ॥ ਅਮਲੀ ਆਪੋ ਆਪਣੀ ਨੇਕੀ ਹੋ ਕਿ ਸਾਸ॥ਅਮਲੀ ਆਪੋ ਆਪਣੀ ਸਿਰ ਸਿਰ ਹੋਇ ਹਿਸਾਬ॥ਆਪੇ ਨਬੀ ਰਸੂਲ ਹੈ ਆਪੇ ਹੈ ਇਸਹਾਬ॥ ਸਭ ਵਡਿਆਈਆਂ ਰੱਬ ਹੱਥ ਦੇਕਰ ਫਿਰ ਖਸ ਲੇਇ॥ ਦੁਨੀਆਂ ਕਾਰਨ ਉੱਮਤੀ ਬਹਿ ਬਹਿ ਮੇਲ ਕਰੇਹਿ॥ ਦੁਨੀਆਂ ਦਰੋਗੀ ਵਾਹ ਮੈਂ ਖਾਤਰ ਤੇ ਕਰ ਦੂਰ॥ਮੱਥਾ ਰਖ ਜ਼ਮੀਨ ਪਰ ਖਾਤਰ ਰਖ ਹਜੂਰ॥ਏਕੀ ਏਕੀ ਹੋਇ ਰਹੁ ਦੂਜਾ ਸੰਗ ਨਿਵਾਰ॥ ਦੂਜਾ ਸੰਗ ਕੁਸੰਗ ਹੈ ਫਾਨੀ ਇਹ ਸੰਸਾਰ॥ ਦੁਨੀ ਬਲੇਵੇ ਕਾਰਣੇ ਹਾਰਨ ਆਪਣਾ ਦੀਨ॥ਛੋਡ ਤਕੱਬਰ ਖੁਦੀ ਕਉ ਪਕੜੋ ਪਾਕ ਜ਼ਮੀਨ॥ਪੰਦ ਨਸੀਹਤ ਹਾਜੀਆਂ ਨਾਨਕ ਕਹੈ ਫਕੀਰ॥ ਜੋ ਰਾਹ ਸ਼ੈਤਾਨੀ ਗੁੰਮ ਥੀਏ ਤਿਨਾਂ ਗਲੀਂ ਜੰਜੀਰ॥ਆਵਹਿ ਜਾਇ ਭਵਾਈਅਹਿ ਦੋਜ਼ਕ ਲਹੈ ਸਜਾਇ॥ ਲਿਖਿਆ ਵਿਚ ਕਿਤਾਬ ਦੇ ਆਖਿਆ ਪਾਕ ਖੁਦਾਇ॥ ਨੌਂ ਸੈ ਨਦੀ ਨੜਿੰਨਵੇਂ ਮਿਲਣ ਸਮੁੰਦਰ ਜਾਇ॥ ਸਤ ਸਮੁੰਦਰ ਆਵੈਹਿਆ ਨਦੀਆਂ ਅੰਤ ਨ ਪਾਇ॥ ਪਉਂਦੇ ਵਿਚ ਗੜਾੜਦੇ ਬੂੰਦ ਜਿਵੇਂ ਤਪਤਾਇ॥ ਬਲਨ ਤਲੇ ਤਿਨਾਂ ਦੀਆਂ ਹੱਡੀਆਂ ਜੋ ਬੇਅਦਲਾਂ ਪਾਤਿਸ਼ਾਹ॥ ਕਾਜ਼ੀ ਮੁਫਤੀ ਕਾਰਕੁਨ ਫਉਜਦਾਰ ਕੁਟਵਾਲ॥ ਉਮਰੇ ਤੇ ਦੀਵਾਨ ਖਾਸ ਵਜ਼ੀਰ ਅਮੀਰਾਂ ਨਾਲ॥ ਬਖਸ਼ੀ ਏ ਸਬੂਤ ਥੀਏ ਨਾਲੇ ਫਤੇਦਾਰ॥ ਦਾਰੋਗੇ ਮੁਸਤੋਫੀਆ ਕਰਦੇ ਕੂੜ ਵਪਾਰ॥ ਜੋੜਨ ਬਹੁਤ ਜਮਾਇਤੀ ਹੋਇ ਜਮਾਇਦਾਰ॥ ਖਾਨ ਲੂਟਕੇ ਕਰਦੇ ਜੋਰੀ ਦਾ ਵਾਪਾਰ॥ਵਾਟਾਂ ਪਾੜੇ ਚੌਧਰੀ ਮਹਿਰ ਮੁਕਦਮ ਕੂੜ॥ਚੌਂਕੀਦਾਰ ਪਿਆਦਿਆਂ ਜਲ ਬਲ ਹੋਏ ਧੂੜ॥ ਕੁਟਨੀਆਂ ਹਰਾਮੀਆਂ ਜੋ ਘਰੀਂ ਬਿਗਾਨੀ ਜਾਨ॥ ਵੇਸਵਾ ਅਤੇ ਗਸ਼ਤੀਆਂ ਅਹਿਨਿਸਿ ਕਰਹਿ ਹਰਾਮ॥ ਚੋਰਾ ਯਾਰਾਂ ਚੁਗਲਾਂ ਖਾਵਨ ਲਾਇਤਬਾਰ॥ ਲੂਣਹਰਾਮੀ ਵਿਸ਼ਵਾਸਘਾਤ ਦਰਗਹ ਹੋਇ ਖੁਆਰ॥ ਚੜ੍ਹਨ ਪਰਾਈ ਵੇਲੜੀ ਕੰਤੀ ਸੇਜ ਵਛਾਇ॥ ਸਰਪਰ ਦੋਜ਼ਕ ਪਾਵਸਨ ਲਹਸਨ ਬਹੁਤ ਸਜਾਇ॥ ਰਾਹਦਾਰ ਜਗਾਤੀਆਂ ਲੇਖਾ

ਲਿਖਣ ਆਹਿ॥ ਦੂਇ ਦੂਇ ਜੋਰਾਂ ਵਾਲੀਆਂ ਪਰ ਘਰ ਹੰਡਣ ਆਇ॥ ਸਰਪਰ ਉਨ੍ਹਾਂ ਵੰਞਣਾਂ ਟੇਲਾ ਇੰਤਣ ਆਇ॥ ਚੰਮੈ ਦੇ ਦੁਇ ਛਾਬੜੇ ਪਥਰ ਦਾ ਕਰ ਸੇਰ॥ ਚੰਗਾ ਕਰ ਬਹਾਲੀਐ ਮੁਹਿ ਪਰਾਏ ਢੇਰ॥ ਕਰਨ ਹਰਾਮ ਹਰਾਮਖੋਰ ਤਿਨਾਂ ਹੱਡ ਜਲਾਇ॥ ਖਾਵਨਿ ਕਾਵਨ ਮਾਸ ਤਿਹ ਖਸ ਮਾਲ ਬਿਗਾਨਾ ਖਾਇ॥ ਜਲਦੇ ਦੋਜ਼ਕ ਹਾਵੀਏ ਜੋ ਦੇਨ ਗੁਆਹੀ ਕੂੜ॥ ਘਟ ਲੰਘਾਇਨ ਦੂਖਤਰਾਂ ਜਲਦੇ ਡਿਠੇ ਪੂਰ॥ ਸੁਨਹੁ ਕਾਜ਼ੀ ਰੁਕਨਦੀਨ ਪੰਧ ਨਸੀਹਤ ਲੇਇ॥ ਛਡਹੁ ਰਾਹ ਸ਼ਿਤਾਨ ਦਾ ਸਚ ਹਕੀਕਤ ਏਹ॥ ਬਾਝ ਅਲਾਹ ਦੀ ਬੰਦਗੀ ਛਡਹੁ ਅਮਲ ਬਿਕਾਰ॥ ਦਰਗਹਿ ਗਇਆ ਜਾਣੀਅਹਿ ਏਹ ਨਾਨਕ ਅਸਾਰ॥ ਕਰਹੁ ਮੁਸ਼ੱਕਤ ਜੁਹਦ ਦੀ ਸੀਸ ਉਠਾਵਹੁ ਭਾਰ॥ ਨਖਿ ਸਿਖ ਪਵੈ ਪਸੀਨੜਾ ਸੇਈ ਕਰਹੁ ਅਹਾਰ॥ ਦਸਵਾਂ ਹਿਸਾ ਵੰਡਕੇ ਰਾਹ ਖੁਦਾਇ ਦੇਹ॥ ਪਾਵਹਿ ਰਾਜ ਬਹਿਸ਼ਤ ਦਾ ਰਾਹ ਹਕੀਕਤ ਏਹ॥ ਪਾਣੀ ਪਖਾ ਪੀਸਣਾ ਧੋਵਹੁ ਕਦਮ ਪਖਾਰ॥ ਕਰਹੁ ਵਡਾਈ ਦੱਭ ਦੀ ਲਜਤ ਸਭ ਵਿਸਾਰ॥ ਸਭੇ ਲਜਤ ਰੋਗ ਹੈਨ ਦੇਹੀ ਨੂੰ ਪੀੜੇਨ॥ ਈਖ ਜਿਵੇਂ ਰਸ ਨਿਕਲੇ ਬਹੁਤ ਸਜਾਈ ਦੇਨ॥ ਜਵਾਂ ਦੀ ਖਾਇ ਰੋਟੜੀ ਲੋਨ ਨਾਲ ਰਲਾਇ॥ ਠੰਡਾ ਪਾਨੀ ਪੀਕੇ ਸਚਾ ਰਬ ਧਿਆਇ॥ ਛਡਹੁ ਸਭੇ ਨਿਆਮਤੀਂ ਕਿਆਮਤ ਨੂੰ ਕਰ ਯਾਦ॥ ਜੁਸਾ ਉਡਸੀ ਰੂੰਇ ਜਿਉਂ ਪਲਿਆ ਮਿਠਾ ਸਵਾਦ॥ ਖਾਧਾ ਪੀਤਾ ਨਿਕਲੇ ਜਿਉਂ ਤਿਲ ਘਾਣੀ ਤੇਲ॥ ਰਸ ਕਸ ਖਾਧੇ ਬਹੁ ਘਣੇ ਸੰਗ ਕਸੰਗੇ ਬੇਲ॥ ਓੜ ਨਿਬਾਹੇ ਕੋਇ ਨਾ ਜੀਂਵਦਿਆਂ ਮਰ ਮਾਰ॥ ਦੁਨੀਆਂ ਖੋਟੀ ਰਾਸੜੀ ਮਨਹੁ ਚਿਤਹੁ ਵਿਸਾਰ॥ ਸੁਖਾਂ ਨੂੰ ਢੂੰਢੇਂਦਿਆਂ ਡੁਖੜੇ ਹੈ ਪਏ॥ ਡੁਖੇ ਡੁਖ ਵਿਹਾਂਵਦਾ ਸੁਖੜੇ ਨਸ ਗਏ॥ ੧੯॥ ਸੁਆਲ ਕਾਜ਼ੀ ਰੁਕਨਦੀਨ ਸੂਰਾ॥ ਰੁਕਨਲ ਆਖੇ ਨਾਨਕਾ ਲਿਖਿਆ ਵਿਚ ਕੁਰਾਨ॥ ਵਾਲਹੁ ਨਿਕੀ ਪੁਰਸਲਾਤ ਖੰਨਿਹੁ ਤਿਖੀ ਖਾਨ॥ ਉਥੇ ਟਿਕੇ ਨ ਭੁਣਹਣਾ ਠਹਿਰ ਨ ਸਕਨਿ ਪੈਰ॥ ਮੁਸਕਲ ਤਿਨਾਂ ਲੰਘਣਾ ਜਿਨੀ ਕਮਾਏ ਵੈਰ॥ ਸਾਇਰ ਲੋਹੂ ਪੂੰਇ ਦਾ ਅਗਨਿ ਜਲੈ ਭੜਕਾਇ॥ ਕੰਧੀ ਦਿਸ ਨ ਆਵਈ ਧਾਹੀ ਪਵੈ ਕਹਾਹਿ॥ ਓਥੇ ਬੇਲੀ ਮੁਹੰਮਦ ਮੁਸਤਫਾ ਉਮਤ ਪਾਰ ਲੰਘਾਇ॥ ਕਾਫਰ ਪਾਰ ਨ ਜਾਇਨੀ ਤਪਣ ਤੇ ਬਿਲਲਾਇ॥ ਜਿਨਾ ਕਲਾਮ ਨ ਜਾਣੀਐ ਸੁ ਖੜੇ ਪੁਕਾਰਨ ਹਾਇ॥ ਤਿਨਾਂ ਬੇਲੀ ਨ ਹੋਵੇ ਮੁਸਤਫਾ ਲਏ ਨ ਫੇਰ ਛਡਾਇ॥ ਭਰੇ ਸਫਾਤ ਨ ਤਿਨਾਂ ਦੀ ਦਰਗਹ ਦੇ ਹਜ਼ੂਰ॥ ਬੇਈਮਾਨ ਕਸੂਮਤੀ ਨਿਤ ਕਮਾਵਨ ਕੂਰ॥ ੧॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੈ ਰੁਕਨਦੀਨ ਮੁਝ ਤੇ ਸਮਝ ਅਲਾਇ॥ ਜਿਥੇ ਸਾਇਰ ਆਤਸੀ ਨੇੜੇ ਬਹੁਤ ਮਲਾਇ॥ ਕਈ ਮੁਹੰਮਦ ਮੁਸਤਫਾ ਖੜੇ ਲੰਘਾਵਨ ਪੂਰ॥ ਗੂਨਾ ਗੂਨੀ ਉਮਤੀ ਕਈ ਸਚ ਕਈ

ਕੂੜ॥ ਪੁਛਨ ਤਿਨਾਂ ਜਗਾਤੀਏ ਜਿਨਾਂ ਕੀਤੇ ਬਹੁਤ ਅਜਾਬ॥ ਕਈ ਮੁਹਾਣੇ ਮੁਸਤਫਾ ਸਕਹਿ ਨ ਦੇਹ ਜਵਾਬ॥ ਨੇਕੀ ਬਦੀ ਵੀਚਾਰੀਏ ਮਲਕਲ ਮੌਤ ਹਜੂਰ॥ ਕਟ ਉਤਾਰੇ ਪੁਰਸਲਾਤ ਜਲ ਬਲ ਹੋਵਨ ਧੂੜ॥ ਮੂੰਹ ਤੇ ਕਲਮਾ ਆਖਕੇ ਦੁਇ ਦਰੋਗ ਮਿਟਾਇ॥ ਅਗੇ ਮੁਹੰਮਦ ਮੁਸਤਫਾ ਸਕੇ ਨ ਤਿਨਾਂ ਛਡਾਇ॥ ਸਾਇਰ ਦੇ ਮਰ ਜੀਂਵਦੇ ਬੇੜੀਆਂ ਦੇ ਮਲਾਹ॥ ਜਲਨ ਉਨ੍ਹਾਂ ਦੀ ਉਮਤੀ ਵਿਚ ਸਾਇਰ ਅਗਨ ਅਥਾਹ॥ ਬੇਪੀਰਾਂ ਬੇਮੁਰਸ਼ਦਾਂ ਢੋਈ ਕੋਇ ਨ ਦੇਇ॥ ਰਾਹੇ ਵਿਚ ਫਰੇਸ਼ਤੇ ਮਾਲ ਜਗਾਤੀ ਲੇਇ॥ ਬਦੀਆਂ ਤੁਲ ਨ ਨੇਕੀਆਂ ਮੀਜਾਂ ਕਰਨ ਹਿਸਾਬ॥ ਬਾਕੀ ਜਿਨ੍ਹਾਂ ਦੇਵਨੀ ਹੋਵਣ ਸੇਈ ਖਰਾਬ॥ ਓਹ ਫਿਰ ਖਾਕੂ ਨਾਲ ਮਿਲਾਈਅਨ ਜੰਮਨ ਹੋਇ ਕਪਾਹਿ॥ ਚੁਣ ਚੁਣ ਕਢੀਅਨ ਖੁਟੀਆਂ ਮਿਲੇ ਓਨਾਂ ਸਜਾਇ॥ ਵੇਲਨੇ ਵੇਲ ਵਿਲਾਈਐ ਫਿਰ ਪਿੰਞਣ ਪੀੜਾਂ ਖਾਹਿ॥ ਕਤਨ ਕਤ ਕਤਾਈਐ ਤੰਦੂ ਖੈਂਚ ਕਢਾਇ॥ ਫਿਰਿ ਅਗਨੀ ਖੁੰਬ ਚੜਾਈਐ ਮੁੰਗਲੀ ਦਬ ਕੁਟਾਇ॥ ਕਤਰਣ ਕੈਂਚੀ ਕਟੀਐ ਸੂਈ ਖੈਂਚ ਸਿਵਾਇ॥ ਪਹਿਰਨ ਹੋਇ ਕਜਾਈਐ ਫਿਰ ਤਿਸ ਮੈਲੂ ਖਾਇ॥ ਹੋਇ ਪੁਰਾਣਾ ਸੁਟੀਐ ਅਢ ਨ ਮੁਲ ਵਿਕਾਇ॥ ਕਰਨ ਸਲਾਮ ਮਸਾਲਚੀ ਆਤਸ਼ ਨਾਲ ਜਰਾਇ॥ ਜਲ ਬਲ ਹੋਵੈ ਖਾਕੜੀ ਤਪੈ ਤੇ ਬਿਲਲਾਇ॥ ਸੱਦੋ ਮੁਹੰਮਦ ਮੁਸਤਫਾ ਲਏ ਕਪਾਹਿ ਛੁਡਾਇ॥ ਇਕ ਕਪਾਹ ਦੀ ਜੂਨ ਵਿਚ ਏਤੀ ਮਿਲੇ ਸਜਾਇ॥ ਪੇਵੈ ਪੀੜ ਪਿੜਾਈਐ ਕਢੀਐ ਘਾਣੀ ਤੇਲ॥ ਵਟੀ ਵਤ ਕਪਾਹਿ ਦੀ ਦੀਵੇ ਅੰਦਰ ਮੇਲ॥ ਇਕਾ ਮਿਟੀ ਤ੍ਰਿਹਾਂ ਦੀ ਇਉਂ ਜਲਦੇ ਮੁਸਲਮਾਨ॥ ਜਲ ਬਲ ਰੋਵਨ ਬਪੁੜੇ ਫਿਰ ਕੋਇ ਨਾ ਪੁਛਨ ਆਨ॥ ਇਸ ਜੋਨੋਂ ਜੋ ਕਢਿਆ ਤਿਲ ਹੋਇ ਜੰਮਿਆ ਸੋਇ॥ ਮੇਲੀ ਪੀੜੀਐ ਘਾਣੀਐ ਦੇ ਦੇ ਦੱਬਾ ਰੋਇ॥ ਦੀਵੇ ਪਾਇ ਜਲਾਈਐ ਜਲ ਬਲ ਮਾਟੀ ਹੋਇ॥ ਜਦੋਂ ਮੁਹੰਮਦ ਮੁਸਤਫਾ ਤਿਸੇ ਸੁਣਾਏ ਰੋਇ॥ ਤਿਲ ਦੀ ਜੋਨੋਂ ਜੋ ਕਢੀਆ ਫਿਰ ਜੰਮਿਆਂ ਹੋਇ ਕਮਾਦ॥ ਟੋਟੇ ਭੰਨ ਪਿੜਾਈਐ ਲੈਂਦਾ ਬਹੁਤ ਅਜਾਬ॥ ਈਖ ਜਿਵੇਂ ਰਸ ਕਢਿਐ ਪਵੈ ਕੜਾਹੇ ਮਾਹਿ॥ ਦੇ ਦੇ ਤਾਉ ਪਕਾਈਐ ਸਕਰ ਖੰਡ ਕਰਾਇ॥ ਖਾਧਿਆਂ ਹੋਵੇ ਕੁਵਤੀ ਫੇਰ ਨ ਛੋਂਹਦਾ ਕੋਇ॥ ਸਦੋ ਮੁਹੰਮਦ ਮੁਸਤਫਾ ਤਿਸੇ ਸੁਣਾਏ ਰੋਇ॥ ਕੇਤੀ ਜੋਨ ਅਵੇਹੀਆ ਗਿਣਤੀ ਗਿਣੀ ਨ ਜਾਇ॥ ਫਿਰ ਚਉਰਾਸੀ ਭੌਂਦਿਆਂ ਬਹੁਤੀ ਲਹੈ ਸਜਾਇ॥ ਮਰ ਮਰ ਜੰਮਣ ਫੇਰ ਫਿਰ ਜੂਨੀ ਭਵਹਿ ਅਸੰਖ॥ ਦੁਖੁ ਸੁਖੁ ਬਹੁਤ ਕਮਾਂਵਦੇ ਗਣਤ ਨ ਗਣੇ ਬਿਅੰਤ॥ ਸੁਣੇ ਨ ਰਾਮ ਰਸੂਲ ਕੋ ਰੂਹਾਂ ਦੀ ਫਰਿਆਦ॥ ਦੁਨੀਆਂ ਅੰਦਰ ਆਇਕੈ ਉਮਰ ਗਵਾਈ ਬਾਦ॥ ਕੂੜੀ ਮਜਲਸ ਬੈਠ ਕਰ ਕੀਤੋਸੁ ਕੂੜ ਵਪਾਰ॥ ਜਾਂ ਪਿਰ ਉਠੀ ਚਲਿਆ ਲਦ ਅਥਰਬਣ ਭਾਰ॥ ਬੰਨ੍ਹ ਚਲਾਇਆ ਅਜਰਾਈਲ

ਸਾਥੀ ਸੰਗ ਨ ਕੋਇ॥ ਲਹੈ ਸਜਾਈਂ ਅਗਲੀਆਂ ਕਿਸੇ ਸੁਣਾਏ ਰੋਇ॥ ਮਿਲਨ ਸਜਾਈਂ ਬਹੁਤੀਆਂ ਮਲਕੁਲ ਮੌਤ ਹਜ਼ੂਰ॥ ਲੇਖਾ ਮੰਗਣ ਚਿਤਰ ਗੁਪਤ ਜੋ ਛਿਪ ਕਮਾਏ ਧੂੜ॥ ਨਾਸਾਂ ਲੋਇਣ ਮੁਕਰੇ ਤੋਬਹ ਕਰਨ ਪੁਕਾਰ॥ ਦੇਵਣ ਕੰਨ ਉਗਾਹੀਆਂ ਅੰਨਾਂ ਰੂਹ ਬਕਾਰ॥ ਆਲਤ ਜਿਹਵਾ ਮੁਕਰ ਚਖ ਰਖ ਸਾਦ ਬਿਕਾਰ॥ ਹਥਾਂ ਪੈਰਾਂ ਚਾਕਰੀ ਹੁਕਮ ਕਮਾਵਨ ਕਾਰ॥ ਪੰਜ ਹਵਾਸ ਬਖੀਲ ਸਗ ਤੋਬਾ ਕਰਨ ਪੁਕਾਰ॥ ਅਸੀ ਬੰਦੇ ਹੁਕਮ ਦੇ ਹੁਕਮ ਕਮਾਵਨ ਕਾਰ॥ ਰੂਹ ਕਰਨ ਬਦਫੈਲ ਬਹੁ ਰਖ ਪਨਾਹ ਰਸੂਲ॥ ਲਾਗੀ ਮਿਲਨ ਸਜਾਇ ਜਬ ਗਏ ਸੁ ਸਭੇ ਭੂਲ॥ ਰਾਮ ਰਸੂਲ ਨ ਦਿਸਨੀ ਲੈਵਨ ਰੂਹ ਛਡਾਇ॥ ਸਚ ਜੋ ਸਾਥੀ ਸਭ ਦਾ ਮੂੜ ਨ ਪਲੇ ਪਾਇ॥ ਸਚ ਸਰੰਦਾ ਪਾਤਸ਼ਾਹ ਆਦਿ ਜੁਗਾਦਿ ਸੋਇ॥ ਹੈਸੀ ਹੋਸੀ ਸਚ ਹੈ ਅਵਰ ਨ ਦੂਜਾ ਕੋਇ॥ ਦੂਜੀ ਕਾਰ ਬਿਕਾਰ ਹੈ ਪੂਰੀ ਕਿਸੇ ਨ ਪਾਇ॥ ਨਾਨਕ ਆਖੇ ਰੁਕਨਦੀਨ ਸਚਾ ਇਕ ਖੁਦਾਇ॥ ਮੁਇਆਂ ਜੀਵੰਦਿਆਂ ਸੰਗ ਸਦਾ ਸਾਈਂ ਸਚਾ ਸੋਇ॥ ਸਚੇ ਬਾਹਰ ਜੋ ਰਹੈ ਸੋ ਅੰਤੀ ਚਲੇ ਰੋਇ॥ ਦਰਗਹ ਜ਼ਾਤ ਨ ਜ਼ੋਰ ਹੈ ਅਬੇ ਤਬੇ ਨਹੀਂ ਹੋਇ॥ ਸਚੇ ਸਚ ਨਿਆਉਂ ਹੈ ਕਰਤਾ ਕਰੈ ਸੁ ਹੋਇ॥ ਨਾਨਕ ਮੁਰਸ਼ਦ ਸਚ ਹੈ ਦੇਵੇ ਸਚ ਮਿਲਾਇ॥ ਸਚੇ ਮੁਰਸ਼ਦ ਬਾਹਿਰਾ ਭੰਬਲਭੂਸੇ ਖਾਇ॥ ਮਰਦੇ ਮੁਸਲਮਾਨ ਹੋਇ ਰਖਣ ਕਬਰ ਬਨਾਇ॥ ਸੈ ਵਰਿਆਂ ਹੋਇ ਖਾਕੜੀ ਖਾਕੂ ਸੋਂ ਮਿਲ ਜਾਇ॥ ਫਿਰ ਪਉਂਦੀ ਵਸ ਕੁਲਾਲ ਦੇ ਭਾਂਡੇ ਘੜੇ ਬਣਾਇ॥ ਇਟਾਂ ਘੜੇ ਬਨਾਇ ਕੇ ਆਵੀ ਦੇਣ ਚੜ੍ਹਾਇ॥ ਖਾਵਨ ਅੱਗ ਨਿੱਤ ਭੱਠ ਦੀ ਜਲ ਬਲ ਕਰਨ ਕਹਾਇ॥ ਜਲ ਬਲ ਰੋਵਨ ਬਪੁੜੇ ਲੋਕਾਂ ਕਿਆ ਪਰਵਾਹਿ॥ ਮਰੇ ਵਿਚਾਰਾਂ ਹਿੰਦੜੂ ਵਿਚ ਅਗਨੀ ਦੇਣ ਜਲਾਇ॥ ਜਲ ਬਲ ਹੋਵੇ ਭਸਮੜੀ ਪਉਣਾ ਖੜੇ ਉਡਾਇ॥ ਪੜ੍ਹਕੇ ਦੇਖ ਕੁਰਾਨ ਵਿਚ ਕਿਸ ਕਿਸ ਵਡੀ ਸਜਾਇ ॥ ਹੋਏ ਕਾਫਰ ਦੋਜ਼ਕੀ ਜੋ ਬਹੁਤੇ ਖਾਂਦਾ ਤਾਇ॥ ਪਹਿਲਾਂ ਆਤਸ਼ ਸਿਉਂ ਜਲੇ ਫਿਰ ਤਿਨਾਂ ਜਲਾਏ ਕਉਨ॥ ਖਾਕ ਸਮਾਣੀ ਖਾਕ ਸਿਉਂ ਪਉਣ ਸਮਾਣੀ ਪਉਣ॥ ਆਬ ਸਮਾਣਾ ਆਬ ਸਿਉਂ ਅਰਬਾ ਨਾਸਰ ਪਾਕ॥ ਕਿਆਮਤ ਫੇਰ ਉਠਾਈਐ ਰਹੇ ਨਿਮਾਣੀ ਖਾਕ॥ ਜਿਤਨੀ ਕੀਤੀ ਖਾਹਸ਼ਾਂ ਫਿਰ ਲੈ ਉਠਿਆ ਨਾਲ॥ ਕੀਤਾ ਆਪਣਾ ਭੋਗਣਾ ਫਿਰਿ ਪਾਇਆ ਬਸ ਜੰਜਾਲ॥ ਖੇਲੇ ਲਖ ਚਉਰਾਸੀਆਂ ਧਰ ਧਰ ਰੂਪ ਅਨੇਕ॥ ਰੰਗ ਤਮਾਸ਼ੇ ਖੇਲਕੇ ਅੰਤ ਏਕ ਕਾ ਏਕ॥ ਮਿਟੀ ਵਿਚ ਬੈਠਾਈਐ ਖਾਸੇ ਮੁਸਲਮਾਨ॥ ਜੋਗੀ ਤੇ ਸੰਨਿਆਸੀਆਂ ਖਟ ਦਰਸ਼ਨ ਹਿੰਦਵਾਨ॥ ਪਹਿਲੇ ਖਾਕੂ ਸੰਗ ਮਿਲਣ ਫਿਰ ਗੰਦੇ ਹੋਇ ਖੰਬੀਰ॥ ਧਰਤੀ ਦੇ ਵਿਚ ਪੀੜੀਅਨ ਹੋਵਤ ਬਹੁਤ ਜ਼ਹੀਰ॥ ਇਕਦੂ ਰੂਹੋਂ ਲਾਖ ਹੋਣ ਧਰ ਧਰ ਕੀੜੇ ਰੂਪ॥ ਮਰ ਮਰ ਖਾਕੂ ਸੰਗ ਮਿਲਨ

ਕਰ ਕਰ ਰੰਗ ਕਰੂਪ॥ ਸੈ ਵਰਿਆਂ ਵਿਚ ਪਾਕ ਹੋਣ ਸਹਿ ਸਹਿ ਵਡੇ ਅਜਾਬ॥ ਫਿਰ ਪਉਂਦੇ ਵਸ ਕੁਲਾਲ ਦੇ ਭਾਂਡੇ ਘੜੇ ਸ਼ਤਾਬ॥ਭਾਂਡੇ ਇਟਾਂ ਬਹੁਤ ਬਿਧਿ ਜਲਨ ਪਜਾਵੀਂ ਸਾਲ॥ ਜਲ ਜਲ ਕਰਦੇ ਹਾਇ ਹਾਇ ਕੋਇ ਨ ਪੁਛੇ ਹਾਲ॥ ਯਾਰ ਮੁਹੰਮਦੀ ਜੇਤੜੇ ਫਾਤਿਆ ਦੇਣ ਦੁਆਇ॥ ਜਲਦੇ ਵਿਚ ਪਜਾਵਿਆਂ ਕੋਇ ਨ ਕਢੇ ਆਇ॥ ਦੁਨੀਆਂ ਦੀਆਂ ਵਡਿਆਈਆਂ ਰਹੀਆਂ ਦੁਨੀਆਂ ਮਾਹਿ॥ ਬਹਿ ਬਹਿ ਯਾਰ ਮੁਹੰਮਦੀ ਤਰ ਤਰ ਲੁਕਮ ਖਾਇ॥ਜੀਂਵਦਿਆਂ ਭੋਜਨ ਬਹਿਸ਼ਤ ਵਿਚ ਫਿਰ ਮੁਇਆਂ ਲੈਨ ਨ ਸਾਰ॥ਗਲਦੇ ਵਿਚ ਪਜਾਵੀਆਂ ਜਲ ਬਲ ਹੋਇ ਅੰਗਾਰ॥ਭਾਂਡੇ ਇਟਾਂ ਪਕਾਇਕੇ ਕਢੇ ਫੇਰ ਕੁਲਾਲ॥ ਗੂਨਾ ਗੂਨੀ ਭਾਂਡੜੇ ਪਕਣ ਸਾਲੇ ਸਾਲ॥ਫਿਰ ਉਤਰਨ ਜਾਇ ਬਜ਼ਾਰ ਵਿਚ ਪਵੇ ਕਸੀਰਾ ਮੂਲ॥ ਅਮਲੀ ਆਪੋ ਆਪਣੀ ਪਏ ਸੈਂਗਲੀਏ ਰੁਲ॥ ਇਕਨਾ ਪਵਨ ਨਿਆਮਤੀ ਇਕਨਾ ਪਵੇ ਪਿਸ਼ਾਬ॥ਅਮਲੀ ਆਪੋ ਆਪਣੀ ਲਹਨ ਅਜਾਬ ਸਵਾਬ॥ਸੁਨਹੁ ਕਾਜ਼ੀ ਰੁਕਨਦੀਨ ਨਾਨਕ ਕਹੈ ਜਵਾਬ॥ਸਾਹਿਬ ਦਾ ਫੁਰਮਾਇਆ ਲਿਖਿਆ ਵਿਚ ਕਿਤਾਬ॥ ੧੮॥ਸੁਆਲ ਕਾਜ਼ੀ ਰੁਕਨਦੀਨ ਸੂਰਾ॥ਆਖੇ ਕਾਜ਼ੀ ਰੁਕਨਦੀਨ ਸੁਨਹੁ ਨਾਨਕ ਪੀਰ॥ ਅਰਬਾ ਨਾਸਰਜ ਕੈਤ ਭਿਤ ਉਪਜੀ ਕਰ ਤਦਬੀਰ॥ਕਿਉਂ ਕਰ ਉਪਜੀਆਂ ਨਿਆਮਤਾਂ ਏਹ ਭੀ ਦੇਇ ਬਤਾਇ॥ਇਕ ਤਾਂ ਜਾਨਨ ਫਰਕ ਕੁਛ ਇਕ ਬੁਝੈ ਆਪ ਖੁਦਾਇ॥ਹੋਰ ਨ ਕੋਈ ਜਾਨ ਹੈ ਗੈਬੀ ਸਿਰ ਖੁਆਇ॥ ਪੁਛੇ ਪੰਡਤ ਜੋਤਸ਼ੀ ਕਾਜ਼ੀ ਤੇ ਉਲਮਾਇ॥ ਖਾਤਰ ਨਿਸ਼ਾ ਨ ਕੋ ਕਰੇ ਕਰ ਥਕੇ ਬਹੁ ਤਦਬੀਰ॥ ਬਿਨਾ ਫਕੀਰ ਸਾਦਕੇ ਕੋਇ ਨ ਕਟੇ ਜੰਜੀਰ॥ ੧੯॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣਹੁ ਕਾਜ਼ੀ ਰੁਕਨਦੀਨ ਕਹਿੰਦੇ ਅਦਲ ਫਕੀਰ॥ਸੁਣਿਐ ਸੱਚ ਸੰਦੇਸੜਾ ਜੋ ਬੁਝ ਨ ਸਕਨ ਪੀਰ॥ਮੁਲਾਂ ਬਾਝ ਨ ਸਕਨੀ ਪੜਹਿ ਕੁਰਾਨ ਕਤੇਬ॥ ਪੰਡਤ ਭੇਦ ਨ ਪਾਇਨੀ ਪੜ੍ਹ ਸੁਣ ਚਾਰੋਂ ਬੇਦ॥ ਬੇਦ ਕਤੇਬੋਂ ਬਾਹਰਾ ਕਹਿਨ ਫਕੀਰ ਸੁਣਾਇ॥ ਏਹ ਹਕੀਕਤ ਗੈਬ ਦੇ ਜਾਣੈ ਆਪ ਖੁਦਾਇ॥ ਰਖੀ ਪੁਸ਼ੀਦਾ ਗੋਸ਼ੜੇ ਕੋਇ ਨ ਪਾਵੈ ਭੇਦ॥ਪਏ ਵਿਰੋਲਣ ਪਾਣੀਐ ਕਥ ਸੁਣ ਬੇਦ ਕਤੇਬ॥ ਉਤਪਤਿ ਪਰਲੈ ਖਲਕ ਦੀ ਨਾਨਕ ਕਹੇ ਫਕੀਰ॥ਸੁਨ ਹਕੀਕਤ ਸਚ ਦੀ ਕਰਕੇ ਬਹੁਤ ਦੀਦਾਰ॥ਖਾਣੀ ਚਾਰ ਉਪਾਈਆਂ ਚਾਰੋਂ ਬਾਣੀ ਨਾਲ॥ਸੇਤਜ ਅੰਡਜ ਉਤਭੁਜ ਚਉਥੀ ਜੇਰਜ ਭਾਲ॥ਪਾਣੀ ਉਪਜਿਆ ਸੇਤਜੋਂ ਸਭ ਜੀਆਂ ਕਾ ਜੀਉ॥ਸੇਤਜ ਤੇ ਅੰਡਜ ਭਈ ਅੰਡਿਓਂ ਧਰਤੀ ਕੀਉ॥ ਭਏ ਪਦਾਇਸ਼ ਧਰਤੀਓਂ ਆਂਡੇ ਭਏ ਗਲੀਜ਼॥ ਤਾਂਤੇ ਉਪਜੇ ਅੰਨ ਬਹੁ ਅੰਡਜ ਜੇਰਜ ਕੀਨ॥ ਉਪਜੀ ਚਾਰੋਂ ਖਾਣ ਤਬ ਲਖ ਚਉਰਾਸੀ ਫੇਰ॥ ਗੂਨਾਂ ਗੂਨ ਪੈਦਾਇਸ਼ੀ ਜੀਆ ਜੋਨੀ ਫੇਰ॥ਸਭਨਾਂ ਦੇ ਸਿਰਤਾਜ ਕਰ ਸਾਜਿਆ ਆਦਮ ਆਪ॥

ਸਭੇ ਸ਼ਈ ਪਛਾਣਦਾ ਜਾਣੈ ਪਾਕ ਨਾਪਾਕ ॥ ਜਾਣੈ ਜੀਆਂ ਜਾਤ ਸਭ ਲਿਖੇ ਬੇਦ ਕਤੇਬ ॥ ਇਕ ਆਦਮ ਤੇ ਲਖ ਭਏ ਵਹੁ ਬਿਧਿ ਕੀਤੇ ਭੇਦ ॥ ਜਾਤੀ ਜਿਨਸੀ ਬਹੁ ਬਿਧਿ ਬਹੁਬਿਧਿ ਰਖੇ ਨਾਵ ॥ ਬਹੁਬਿਧਿ ਬੇਦ ਕਤੇਬੜੇ ਭਏ ਅਸੰਖਾਂ ਭਾਵ ॥ ਦਾਨੋਂ ਦੇਵਾਂ ਨਾਗਰਾਂ ਰਾਖਸ਼ ਭੂਤ ਪਿਸ਼ਾਚ ॥ ਸ਼ਿਵ ਸ਼ਕਤੀ ਕਈ ਅਸੰਖ ਕਰ ਖਲਕ ਜਪੇ ਤਿਹ ਜਾਪ ॥ ਏਹ ਸਭ ਖਾਕੇ ਭਏ ਫਿਰ ਖਾਕੂ ਮਾਹਿ ਸਮਾਤ ॥ ਖਾਕ ਸੁ ਬੀਰਜ ਖਲਕ ਦਾ ਉਪਜੈ ਤੇ ਖਪ ਜਾਹਿ ॥ ਦਾਨਾ ਏਕ ਗਡਾਈਐ ਖਾਕੂ ਨਾਲ ਮਿਲਾਇ ॥ ਹੋਇ ਨ ਪੈਦਾ ਖਾਕ ਵਿਚ ਨਾਵ ਨਿਸ਼ਾਨ ਨ ਕਾਇ ॥ ਇਕ ਤੇ ਦਾਨੇ ਲਖ ਹੋਇ ਆਬ ਖਾਕ ਕੋ ਜੀਅ ॥ ਐਸੀ ਕੁਦਰਤਿ ਰਬ ਦੀ ਅਜਗੈਬ ਪੈਦਾਇਸ਼ ਕੀਅ ॥ ਖਲਕ ਖਪਾਵਣ ਕਾਰਨੇ ਫਿਰਕੇ ਰਚੇ ਅਨੇਕ ॥ ਦਾਵਾ ਕਰਕੇ ਲੜ ਮਰਹਿ ਭੂਲੇ ਅਬੇਕ ਬਬੇਕ ॥ ਸਾਹਿਬ ਦਾਵੈ ਬਾਹਰਾ ਸਭਨਾ ਦੇ ਸਿਰ ਪੀਰ ॥ ਦਾਵੈ ਅੰਦਰ ਜੋ ਰਹੈ ਹੋਇ ਅੰਤ ਜ਼ਹੀਰ ॥ ਦਾਵਾ ਛਡੋ ਮੋਮਨੋ ਮਿਲਹੁ ਸੁ ਖਾਕੂ ਨਾਲ ॥ ਕਾਇਮ ਹੋਵੈ ਜੁਸੜਾ ਛੁਟਨ ਕਾਲ ਜੰਜਾਲ ॥ ਜੀਂਵਦਿਆਂ ਖਾਕੂ ਸੰਗ ਮਿਲੇ ਫਿਰ ਖਾਕ ਨ ਤਿਸੈ ਖਾਇ ॥ ਕਾਇਮ ਤਿਸ ਦਾ ਜੁਸੜਾ ਮਰੈ ਨ ਆਵੈ ਜਾਇ ॥ ਬਾਝੋਂ ਕਾਇਮ ਜੁਸੜੇ ਹੋਇ ਨ ਮੁਸਲਮਾਨ ॥ ਫਿਰ ਫਿਰ ਅਗਨ ਜਲਾਵਈ ਪਾਇਆ ਵਸ ਸ਼ੈਤਾਨ ॥ ਕਾਇਮ ਜੁਸਾ ਨਾ ਜਲੇ ਹੋਇ ਜੋ ਕਾਇਮ ਧਾਤ ॥ ਸਕੇ ਨ ਅਗਨ ਜਲਾਇ ਤਿਸ ਨਿਤ ਨਿਤ ਵਧਦੀ ਜਾਤ ॥ ਸੋਇਨਾ ਕਾਇਮ ਧਾਤ ਵਿਚ ਸਕੇ ਨ ਅਗਨ ਜਲਾਇ ॥ ਧਰਤੀ ਵਿਚ ਦਬਾਈਐ ਫਿਰ ਖਾਕ ਨ ਸਕੇ ਖਾਇ ॥ ਧਾਤ ਸੁਇਨੇ ਬਾਹਰੀ ਜਾਵੇ ਧਰਤੀ ਖਾਇ ॥ ਜਲ ਬਲ ਹੋਵਨ ਖਾਕੜੀ ਫਿਰ ਖਾਕੂ ਸੰਗ ਮਿਲ ਜਾਇ ॥ ਮਰ ਮਰ ਜੰਮਨ ਮੁਨਾਫਕਾਂ ਕੁਫਰ ਜਿਨਾਂ ਦੇ ਚਿਤ ॥ ਜੋਨਹੁ ਜੋਨ ਭਵਾਈਅਨਿ ਮਰ ਮਰ ਜੰਮਹਿ ਨਿਤ ॥ ਸੁਨਹੁ ਕਾਜ਼ੀ ਰੁਕਨਦੀਨ ਪੜ੍ਹਕੇ ਦੇਖ ਕਿਤਾਬ ॥ ਬੁਝੇ ਬਿਨਾਂ ਬਿਬੇਕੜੇ ਲਗਨ ਬਹੁਤ ਅਜਾਬ ॥ ੨੦ ॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਦੇਵਹੁ ਸਚ ਨੀਸ਼ਾਨ ॥ ਗਊ ਸੂਅਰ ਦੀ ਹਦ ਹੈ ਹਿੰਦੂ ਮੁਸਲਮਾਨ ॥ ਹਿੰਦੂ ਗਊ ਨ ਖਾਵਣੀ ਤੁਰਕ ਨ ਖਾਵਨ ਸੂਰ ॥ ਦੋਹਾਂ ਦਾਵਾ ਪਕੜਿਆ ਸਚੁ ਲਿਖਿਆ ਕਿ ਕੂੜ ॥ ਇਹ ਕਿਉਂ ਰਦੇ ਆਪ ਵਿਚ ਹੋਈ ਚੋਰ ਜਹਾਨ ॥ ਰੁਕਨਲ ਆਖੇ ਨਾਨਕਾ ਮੁਸ਼ਕਲ ਕਰਹੁ ਅਸਾਨ ॥ ੨੧ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ ॥ ਗਊ ਸੂਅਰ ਨੋਂ ਮਾਰਿਆਂ ਲਗਨ ਬਹੁਤ ਅਜਾਬ ॥ ਗਊ ਚਉਧਵਾਂ ਰਤਨ ਹੈ ਕਾਮਧੇਨ ਤਿਹ ਨਾਮ ॥ ਪੂਜਨ ਸਭ ਅਉਤਾਰ ਤਿਹ ਕਰਕੇ ਮਾਤ ਸਮਾਨ ॥ ਸ਼ੀਰ ਜਿਨ੍ਹਾਂ ਦਾ ਪੀਵੀਐ ਤਿਸ ਮਾਰਿਆ ਬਹੁਤ ਗੁਨਾਹ ॥ ਨਾਨਕ ਆਖੇ ਰੁਕਨਦੀਨ ਬਹੁ ਭੁਖਿਆਂ ਹੋਇ ਪਨਾਹ ॥

ਸੂਰ ਬੈਰਾਹੋਂ ਉਪਜਿਆ ਤਿਸ ਪੂਜਨ ਕਰ ਅਵਤਾਰ ॥ ਸਭ ਪੈਕੰਬਰਾਂ ਛੱਡਿਆ ਕਰ ਹਰਾਮ ਅਹਾਰ ॥ ਤ੍ਰੁਟਿਆਂ ਥੂਮਾਂ ਗਊ ਦਿਆਂ ਦੁਧ ਸਿਉ ਮਿਲਿਆ ਜੁ ਖਾਇ ॥ ਜਾਇ ਰਸਾਤਲ ਵਾਸ ਲੈਨ ਜੋਨ ਸਰਪ ਕੀ ਪਾਇ ॥ ਪੁਣੇ ਬਿਨਾਂ ਦੁਧ ਗਊ ਦਾ ਖਾਧਿਆ ਗਿਆ ਪਤਾਲ ॥ ਜੋ ਗਊ ਸੂਅਰ ਮਾਸ ਖਾਨ ਤਿਨਾਂ ਵਡੇ ਜੰਜਾਲ ॥ ਜੋ ਜੀਅ ਮਾਰ ਗਵਾਇਅਨ ਤਿਨ ਸੇ ਮਾਸ ਹਲਾਲ ॥ ਜੋ ਮੂਏ ਫੇਰ ਜੀਵਨ ਨਹੀਂ ਫਿਰ ਮੰਗਣ ਮਾਸ ਸੰਭਾਲ ॥ ਗਊ ਸੂਅਰ ਹਰਾਮ ਕਰ ਦੋਨੋਂ ਦੀਏ ਉਠਾਇ ॥ ਇਕਨਾ ਦੁਧ ਹਲਾਲ ਹੈ ਮਾਸ ਨਾਪਾਕ ਕਰਾਇ ॥ ਮਹਿਰਮ ਰਾਹ ਨ ਦੁਹਾਂ ਦਾ ਦਰਗਹ ਸਿੱਝੇ ਸੋਇ ॥ ਕਾਫਰ ਜਲਦੇ ਕੁਫਰ ਵਿਚ ਜਿਨ੍ਹਾਂ ਪਛਾਤੇ ਦੋਇ ॥ ੨੨ ॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਸੱਚਾ ਦੇਹ ਜਵਾਬ ॥ ਦਰਗਹ ਤਿਨਾਂ ਕਉਨ ਹਾਲ ਜੋ ਪੀਵੈ ਭੰਗ ਸ਼ਰਾਬ ॥ ਪੀਵਨ ਪਿਆਲੇ ਬਦਅਮਲ ਖਾਵਨ ਨਾਲ ਕਬਾਬ ॥ ਭੰਗੀ ਅਫੀਮੀ ਪੋਸਤੀ ਛਕਨ ਉਲਮ ਨਪਾਕ ॥ ਖਾਨ ਮਜੂਨਾਂ ਕਤਲੀਆਂ ਨਾਲ ਅਫੀਮ ਮਿਲਾਇ ॥ ਕਰਦੇ ਇਸ਼ਕ ਹਰਾਮ ਪਰ ਨਾਰੀ ਕੰਠ ਲਗਾਇ ॥ ਮੂਹਨ ਬਿਗਾਨੇ ਮਾਲ ਨੋਂ ਤਾਇਫੇ ਭੰਡ ਨਚਾਇ ॥ ਦਮੜਾ ਲੈਨ ਹਰਾਮ ਦਾ ਦੇਨ ਹਰਾਮੇ ਜਾਇ ॥ ਜੂਏ ਖੇਲਨ ਕੁਮਾਰ ਬਾਜ ਕਰਦੇ ਦਮੜੇ ਫੇਰ ॥ ਪੰਜੇ ਐਬ ਜੁਅਰੀਏ ਚਿਤ ਨ ਫਿਰਦਾ ਫੇਰ ॥ ਜੈਸਾ ਵਹਿਣ ਸਮੁੰਦ੍ਰ ਦਾ ਗਿਆ ਨ ਆਵੈ ਵੱਤ ॥ ਰੁਕਨਲ ਆਖੇ ਨਾਨਕ ਇਹ ਫਿਰੈ ਕਿਤ ਭੱਤ ॥ ਸੂਝਨ ਨਾਹੀ ਅਜਰਾਈਲ ਦੇਂਦਾ ਬਹੁਤ ਸਜਾਇ ॥ ਰੁਕਨਲ ਆਖੇ ਦਰਗਾਹ ਦੀ ਸਚੀ ਮੁਖਹੁ ਅਲਾਇ ॥ ਹਾਲ ਤਿਨਾਂ ਕੀ ਹੋਇਗਾ, ਜੋ ਪੀਵਣ ਅਮਲ ਬਿਕਾਰ ॥ ਸਚ ਸਨੇਹਾ ਸੋਫੀਆਂ ਏਹ ਭੀ ਕਰੋ ਬੀਚਾਰਿ ॥ ਤਾਂ ਹਉਂ ਮੰਨੀਂ ਨਾਨਕਾ ਕਲ ਵਿਚ ਅਵਲ ਫਕੀਰ ॥ ਕਰਕੇ ਅਮਲ ਬਿਕਾਰ ਜੋ ਕਰ ਸਚੀ ਤਦਬੀਰ ॥ ਸਿਫਤ ਸੁਨਾਊਂ ਸੋਫੀਆਂ ਜੋ ਪੀਅਨ ਪਿਆਲੇ ਸੱਚ ॥ ਰਹਿਨ ਖੁਮਾਰੀ ਰਾਤ ਦਿਨ ਮਨਹੁ ਤਿਆਗਨ ਕੱਚ ॥ ਆਖੇ ਰੁਕਨਲ ਨਾਨਕਾ ਸਚ ਗਵਾਹੀ ਦੇਹਿ ॥ ਅਮਲੀ ਰਦਨ ਸੋਫੀਆ ਸੋਫੀ ਅਮਲ ਰਦੇਇ ॥ ਝਗੜਾ ਨਿਬੇੜੋ ਦੁਹਾਂ ਦਾ ਇਕ ਕੂੜਾ ਕਰ ਲਖਾਇ ॥ ਲਿਖਿਆ ਵਿਚ ਕਤੇਬ ਜੋ ਸੋਈ ਮੁਖਹੁੰ ਅਲਾਇ ॥ ੨੩ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ ॥ ਦਰਗਹਿ ਅੰਦਰ ਮਾਰੀਅਨ ਜੋ ਪੀਂਦੇ ਭੰਗ ਸ਼ਰਾਬ ॥ ਚਰਸ ਅਫੀਮੀ ਪੋਸਤੀ ਚਿਲਮਾਂ ਕਿਕਨ ਪਿਸ਼ਾਬ ॥ ਖਾਨ ਮਜੂਨਾਂ ਕਤਲੀਆਂ ਸੀਖੀਂ ਲਾਇ ਕਬਾਬ ॥ ਪੀਂਦੇ ਭੰਗ ਤ੍ਰਕਾਇਕੇ ਜਹੂਰੀ ਨਾਲ ਰਲਾਇ ॥ ਦੁਨੀਆਂ ਮਾਨਨ ਮਸਤੀਆਂ ਦਰਗਹਿ ਲੈਣ ਸਜਾਇ ॥ ਜਿਉਂ ਤਿਲ ਘਾਣੀ ਪੀੜਅਨ ਦੁਹਾਂ ਜਹਾਨਾਂ ਮਾਹਿ ॥ ਰਮਣ ਪਰਾਈਆਂ ਔਰਤਾਂ ਤਪਤ ਥੰਮ ਗਲ ਲਾਇ ॥ ਸਿੱਕਾ ਘਾਵ ਸਹੰਸ੍ਰ ਮਣ

ਮੁਹੀਂ ਤਿਨਾਂ ਦੀ ਪਾਹਿ॥ ਜੋ ਅਮਲ ਬਿਕਾਰੀ ਸੰਗ ਕਰੇ ਤਿਨਾਂ ਮਿਲੇ ਸਜਾਇ॥ ਦੁਹੀਂ ਜਹਾਨੀ ਜ਼ਰਦ ਰੋਇ ਰਹਿੰਦੇ ਸਦਾ ਖੁਆਰ॥ ਸੋਫੀਖਾਸੇ ਮਜਲਸੀ ਤਿੰਨੇ ਸੱਚ ਖੁਆਰ॥ ਚੋਰ ਹਰਾਮੀ ਕੁਮਾਰ ਬਾਜ ਇਨਾਂ ਪੀੜਨ ਘਾਣੀ ਪਾਇ॥ ਮੁਖਹੁੰ ਪੁਕਾਰਨ ਹਾਇ ਹਾਇ ਅਗੋਂ ਸੁਣੀਐ ਨਾਹੀਂ ਕਾਇ॥ ਬਾਝੋਂ ਰੋਟੀ ਪਾਣੀਐ ਹੋਰ ਨ ਖਾਨੇ ਖਾਨ॥ ਕਰਨ ਅਲਾਹ ਦੀ ਬੰਦਗੀ ਸਾਬਤ ਰਖ ਈਮਾਨ॥ ਪੀਣ ਬਿਕਾਰੀ ਅਮਲ ਨੂੰ ਦਰਗਹ ਲਹਨ ਨ ਢੋਇ॥ ਮੁਖ ਤਿਨ੍ਹਾਂ ਦੇ ਕਿਰਤਬੀ ਬਾਤ ਨ ਪੁਛੇ ਕੋਇ॥ ਨਾਨਕ ਆਖੇ ਰੁਕਨਦੀਨ ਸਚਾ ਇਹ ਜਵਾਬ॥ ਜੋ ਦਰਗਹ ਅੰਦਰ ਵਰਤਦਾ ਲਿਖਿਆ ਵਿਚ ਕਿਤਾਬ॥ ਬਾਝ ਅਲਾਹ ਦੀ ਬੰਦਗੀ ਗਲਾਂ ਹੋਰ ਸ਼ੈਤਾਨ॥੨੪॥ ਸੁਆਲ ਕਾਜ਼ੀ ਰੁਕਨਦੀਨ ਸੂਰਾ॥ ਰੁਕਨਲ ਆਖੇ ਨਾਨਕਾ ਸਚ ਸੁਨਾਹੋ ਬਾਤ॥ ਕਿਥੋਂ ਆਵਣ ਆਦਮੀ ਕਾਨ ਹੈਵਾਨ ਨਬਾਤ॥ ਫਿਰ ਫਿਰ ਮਿਲਦੇ ਨਾਲ ਰੂਹ ਕਿਥੇ ਜਾਇ ਸਮਾਇ॥ ਗੈਬੀ ਖਬਰ ਖੁਦਾਇ ਦੀ ਦੇਵਣ ਫਕਰ ਸੁਣਾਇ॥ ਕਰ ਤਦਬੀਰਾਂ ਲਿਖਿਆ ਵੇਦ ਕਤੇਬ ਬਨਾਇ॥ ਗੈਬੀ ਖਬਰ ਖੁਦਾਇਦੀ ਕੋਇ ਨ ਮੁਖੋਂ ਅਲਾਇ॥ ਘਤ ਜੰਜੀਰੀਂ ਮਾਰਦੇ ਕਾਜੀ ਤੇ ਉਲਮਾਇ॥ ਜੇ ਕੋ ਸਚ ਅਲਾਇਦਾ ਤਿਸ ਆਤਸ਼ ਦੇਨ ਜਲਾਇ॥ ਹਿੰਦੂ ਮੁਸਲਮਾਨ ਦੁਇ ਸਚ ਨ ਕਹਿਨ ਸੁਣਾਇ॥ ਦੋਵੇਂ ਦੋਜ਼ਕ ਪਉਸਨੀ ਲੈਸਨ ਬਹੁਤ ਸਜਾਇ॥ ਦੋਜ਼ਕ ਭਿਸ਼ਤ ਕਿਤਾਬ ਪੜ੍ਹ ਕਰ ਖਲਕ ਸੁਣਾਇ॥ ਮੋਯਾ ਫੇਰ ਨ ਆਇਆ ਜੋ ਖਬਰਾਂ ਦੇਵੈ ਆਇ॥ ਪੀਰ ਪੈਕੰਬਰ ਅਉਲੀਏ ਤਿਨਾਂ ਸਿਰ ਕੀ ਹਾਲ ਬਿਹਾਇ॥ ਦਬੇ ਪਏ ਜ਼ਮੀਨ ਵਿਚ ਕਈ ਲਖਾਂ ਜੁਗ ਬਿਤਾਇ॥ ਫੇਰ ਕਿ ਸੂਰਤ ਤਿਨਾਂ ਦੀ ਡਿੱਠੀ ਕਿਸੇ ਨ ਮੂਲ॥ ਈਹਾਂ ਮੂਸਾ ਇਬਰਾਹੀਮ ਹੋਰ ਕੇਤੇ ਨਬੀ ਰਸੂਲ॥ ਫੇਰ ਨ ਡਿਠੀਆਂ ਸੂਰਤਾਂ ਰਹੇ ਤਿਨਾਂ ਦੇ ਨਾਂਵ॥ ਰਹੇ ਨ ਉਮਰ ਪਾਤਸ਼ਾਹ ਜਿਨ੍ਹਾਂ ਵਸਾਏ ਗਾਂਵ॥ ਖਾਕੂ ਸੇਤੀ ਮਿਲ ਗਏ ਕਈ ਵਜ਼ੀਰ ਪਾਤਿਸ਼ਾਹ॥ ਰਯਤ ਅੰਤ ਨ ਪਾਈਐ ਅਗਮ ਬੇਅੰਤ ਅਥਾਹਿ॥ ਇਕ ਪਾਸ ਰਹਿ ਪਾਤਸ਼ਾਹ ਦੇ ਇਕ ਵਜ਼ੀਰ ਸਿਰ ਹੋਇ॥ ਇਤਨੀਆਂ ਉਮਤੀ ਪੈਕੰਬਰਾਂ ਅੰਤ ਨਾਹਿ ਕੋਇ॥ ਖਤਰਾ ਮਨਹੁ ਨ ਉਤਰੇ ਬਿਨਾਂ ਫਕੀਰ ਅਲਾਹਿ॥ ਖਬਰ ਸੁਣਾਇ ਅਜਗੈਬ ਦੀ ਸੰਸਾ ਮਨਹੁ ਚੁਕਾਇ॥ ੨੫॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਰੁਕਨਦੀਨ ਸਚ ਸੁਣਾਵਹੁ ਬਾਤ॥ ਮਰ ਮਰ ਮਿਲਦੇ ਖਾਕ ਨਾਲ ਫਿਰ ਹੋਇ ਜੰਮਦੇ ਘਾਸ॥ ਗੂਨੀ ਗੂਨੀ ਬੂਟਿਆਂ ਸੁਰਖੀ ਸਬਜ ਸਿਆਹਿ॥ ਨੀਲੀਆਂ ਪੀਲੀਆਂ ਚਿੱਟੀਆਂ ਹੋਰ ਗੁਲਾਬੀ ਵੰਨ॥ ਭਾਰ ਅਠਾਰਹ ਬਨਾਸਪਤਿ ਬਹੁ ਮੇਵੇ ਬਹੁ ਅੰਤ॥ ਖਾਨ ਹੈਵਾਨਾਂ ਆਦਮੀ ਪਾਇ ਪਰਿੰਦੇ ਲੱਖ॥ ਹੋਵਨ ਤੁਹਫੇ ਬੂਟਿਓਂ ਮਰਿ ਫਿਰ ਜੰਮਨ ਵੱਤ॥ ਆਵਾਗਉਣ ਨ ਮਿਟਹੀ ਜਿਉਂ ਵਹਿੰਦੇ

ਦਰੀਆਇ॥ ਇਤਨੀ ਖਬਰ ਅਜਗੈਬ ਦੀ ਦੇਣ ਫਕੀਰ ਸੁਣਾਇ॥ ਇਹ ਸੁਣ ਯਾਦ ਖਲਕ ਦੀ ਬਹੁਤ ਵਧਾਇਨ ਵੈਰ॥ ਦਾਨਾ ਪਾਣੀ ਖਾਇਕੇ ਰਖਣ ਡਿੰਗੇ ਪੈਰ॥ ਖਾਕੂ ਦੇ ਸਭ ਪੂਤਲੇ ਖਸਮੇ ਦੇ ਹਥ ਕਲ॥ ਮਰਣਾ ਚਿਤ ਨ ਆਵਈ ਚਸੇ ਮਰੇ ਕੇ ਪਲ॥ ਜੀਆਂ ਖਾਵਣ ਜੀਅ ਕਉ ਜੀਆਂ ਜੀ ਅਹਾਰ॥ ਆਪੋ ਆਪਣੇ ਖੇਲ ਕਰ ਇਹ ਤਕੇ ਬਿਉਹਾਰ॥ ਸੁਣੀਐ ਕਾਜ਼ੀ ਰੁਕਨਦੀਨ ਨਾਨਕ ਕਹੈ ਫਕੀਰ॥ ਇਕੋ ਰਾਹ ਮੁਰੀਦ ਦਾ ਇਕੋ ਸਿਰ ਪਰ ਪੀਰ॥ ਇਕ ਪੈਕੰਬਰ ਦੁਨੀ ਵਿਚ ਫਿਰਕਾ ਭੀ ਇਕ ਹੋਇ॥ ਐਥੇ ਦੀਨ ਅਗਿਣਤ ਹੈਨ ਪਾਰ ਲੰਘਾਏ ਕੋਇ॥ ਰਾਜ ਜਿਨ੍ਹਾਂ ਦਾ ਦੁਨੀ ਵਿਚ ਸਿੱਕਾ ਤਿਨਾਂ ਦਾ ਹੋਇ॥ ਜਬਰਾਂ ਲਗਨ ਅਨੇਕ ਬਿਧਿ ਹੁਕਮ ਨ ਮਾਨੈ ਕੋਇ॥ ਇਕੋ ਰਾਹ ਦਰਗਾਹ ਇਕ ਇਕੋ ਛੱਤ੍ਰ ਅਟੱਲ॥ ਇਕਾ ਜਰਬ ਜਹਾਨ ਵਿਚ ਨਾਨਕ ਰਾਜ ਅਚੱਲ॥ ਮਸ਼ਰਕ ਅਤੇ ਮਗਰਬੋਂ ਔਰ ਜਨੂਬ ਸ਼ਮਾਲ॥ ਦਰਸ਼ਨ ਦੇਖਣ ਆਉਗੀ ਉਮਤੀ ਅੰਤ ਨ ਭਾਲ॥ ਸਤਰ ਜਾਮੇ ਦੁਨੀ ਵਿਚ ਰਖੇ ਬਕਾਈ ਫੇਰ॥ ਮਜਹਬ ਨ ਜਾਣੈ ਦੇਸਣੀ ਰਖਸਨ ਉਮਤ ਘੇਰ॥ ਨਾਨਕ ਦਰਸ਼ਨ ਕਲੀ ਵਿਚ ਹੋਰ ਨ ਦਰਸ਼ਨ ਭਾਲ॥ ਜੁਗ ਜੁਗ ਦਰਸ਼ਨ ਨਉਤਨਾ ਨਾਨਕ ਸ਼ਾਹ ਕਤਾਲ॥ ਚਾਦਰ ਪਾਈ ਦਰਗਾਹ ਤੇ ਨਾਨਕ ਸ਼ਾਹ ਫਕੀਰ॥ ਤਲੇ ਬਹੇ ਘਰਾਣਾ ਕਿਸਦਾ ਸੋ ਕਦੇ ਨ ਹੋਇ ਜਹੀਰ॥ ਜੇਹੋ ਆਵੈ ਚਲਕੇ ਬਹੇ ਚਾਦਰ ਦੇ ਹੇਠ॥ ਕਲੀਕਾਲ ਬੇਤਾਲ ਦੀ ਤਿਸਹਿ ਨ ਲਾਗੈ ਫੇਟ॥ ਘਿਉ ਮੈਦਾ ਖੰਡ ਸ਼ਕਰਾਂ ਮਾਖਿਓਂ ਮਾਝੇ ਦੂਧ॥ ਖੀਰ ਖੰਡ ਮਠਿਆਈਆਂ ਰਬ ਸਭ ਕਿਛੁ ਦਿਤਾ ਮੁਝ॥ ਕਰਸਨ ਭੋਗ ਬਿਲਾਸ ਬਹੁ ਗੂਨਾ ਗੂਨ ਪ੍ਰਸ਼ਾਦਿ॥ ਜੋ ਸ਼ਰਨ ਪਏ ਗੁਰਦੇਵ ਦੀ ਸੋ ਭੋਗਨ ਆਦਿ ਜੁਗਾਦਿ॥ ਝਗੜ ਚੁਕਾਵਨ ਕਾਰਨੇ ਆਏ ਦੁਨੀ ਫਕੀਰ॥ ਹਿੰਦੂ ਮੁਸਲਮਾਨ ਦੁਇ ਡਿਠੇ ਖਰੇ ਜਹੀਰ॥ ਹਿੰਦੂ ਜਾਤ ਅਨੂਹਿਆ ਤੁਰਕਸਿ ਕਾਲੇ ਨਾਗ॥ ਹਿੰਦੂ ਦਗੇ ਕਮਾਂਵਦੇ ਤੁਰਕਾਂ ਜ਼ੋਰ ਜਰਾਬ॥ ਹਿੰਦੂ ਨ ਭਾਵੇ ਹਿੰਦੂਆਂ ਜੇ ਕੋ ਵਡਾ ਕਹਾਇ॥ ਤੁਰਕ ਸਲਾਹੇ ਤੁਰਕ ਨੋ ਕਰ ਵਡਾ ਦੀਨ ਸਲਾਹਿ॥ ਹਿੰਦੂ ਕਹਿਣ ਹਿੰਦੂਆਂ ਤੁਰਕਾਂ ਰਦ ਕਰੇਨ॥ ਦੋਵੇਂ ਅਖੀਂ ਮੀਟਕੇ ਸਗਲੇ ਧਰਮ ਰਦੇਨ॥ ਤੁਰਕ ਰਦੇ ਰਾਹ ਹਿੰਦੂਆਂ ਆਪਨਾ ਦੀਨ ਸਲਾਹਿ॥ ਹਿੰਦੂ ਮੁਸਲਮਾਨ ਦੁਇ ਕਰ ਮਨਸੂਖ ਉਠਾਇ॥ ਅੰਧੇ ਕਾਰਨ ਦੋਜ਼ਕੀ ਦੋਜ਼ਕ ਪਉਣੀ ਜਾਇ॥ ਅੰਨਿਆਂ ਦਾ ਛਡ ਸੰਗ ਤੂੰ ਅੰਧਿਆਂ ਨਾਲ ਨ ਜਾਇ॥ ਦੋਹੀਂ ਚਸ਼ਮੀ ਦੇਖ ਤੂੰ ਤਾਂ ਸਚ ਲਹੇ ਮਹਲ॥ ਨਾਨਕ ਕਲ ਵਿਚ ਨਿਰਮਲੀ ਗੁਰਸਿਖੀ ਪਰਵਾਨ॥ ਅਗਿਣਤ ਲੰਘੇ ਉਮਤੀ ਸਚ ਨਾਮ ਪਰਵਾਨ॥ ਸਚੋ ਚਾਹੈ ਸਭ ਖੜੀ ਦਰਗਹ ਲਹਨਿ ਨ ਢੋਇ॥ ਰੋਟੀ ਕਪੜੇ ਕਾਰਨੇ ਕੂੜ ਕਮਾਵਨ ਲੋਇ॥ ਖਾਵਨ ਪਹਿਰਨ ਰੱਬ ਦਾ ਕਰਮੀ

ਪਲੈ ਪਾਇ॥ ਆਸ ਬਿਗਾਨੀ ਜੋ ਕਰੈ ਸੇ ਦਰਗਹ ਲਹਨਿ ਸਜਾਇ॥ ਫਿਟ ਤਿਨਾਂ ਦਾ ਜੀਵਿਆ ਜੋ ਪਰ ਕੀ ਆਸ ਕਰੇਨ॥ ਰੋਟੀ ਕਪੜੇ ਕਾਰਨੇ ਮੁਖਹੁ ਕੂੜ ਬੋਲੇਨ॥ ਸੁਨਹੋ ਕਾਜੀ ਰੁਕਨਦੀਨ ਸੱਚਾ ਦਿਹ ਜਵਾਬ॥ ਸਾਹਿਬ ਦਾ ਫੁਰਮਾਇਆ ਲਿਖਿਆ ਵਿਚ ਕਤਾਬ॥ ਐਥੇ ਦੇਖ ਸੰਵਾਣ ਲੈ ਅਗੈ ਚਾਇ ਪਛਾਣ॥ ਵਿਚ ਫਕੀਰੀ ਖਲਕ ਦੀ ਹਿੰਦੂ ਮੁਸਲਮਾਨ॥ ਨਿਕਲੀ ਜ਼ਰ ਸਰਕਾਰ ਤੇ ਆਈ ਸੁਨਿਆਰੇ ਹੱਥ॥ ਕਿਸੇ ਬਣਾਏ ਛੱਲੜੇ ਕਿਸੇ ਬਣਾਈ ਨੱਥ॥ ਕਿਸੇ ਤਨਾਉੜੇ ਵਾਲੀਆਂ ਕੰਙਣ ਘੜੇ ਸਵਾਰ॥ ਸੋਨਾ ਇਕਸੈ ਜਾਤ ਦਾ ਜਵਰ ਬਹੁ ਪ੍ਰਕਾਰ॥ ਮਾਨਸ ਇਕਸੇ ਜਾਤ ਦੇ ਭਿੰਨ ਭਿੰਨ ਸਭ ਹੋਇ॥ ਕੋਇ ਕਰਾਏ ਸੁੰਨਤੀ ਜਤ ਰਖਾਏ ਕੋਇ॥ ਦੋਹਾਂ ਬਧੇ ਮੋਰਚੇ ਰੈਬਾਰਾ ਸ਼ੈਤਾਨ॥ ਦਾਵਾ ਰਾਮ ਰਸੂਲ ਕਰ ਲੜਦੇ ਬੇਈਮਾਨ॥ ਦਾਵਾ ਛਡੋ ਮੋਮਨੋਂ ਬਾਦ ਮਿਟਾਵਹੁ ਕੂੜ॥ ਹਿੰਦੂ ਮੁਸਲਮਾਨ ਜੇ ਕਰ ਦੇਵੋ ਮਨਸੂਖ॥ ਪਕੜਹੁ ਰਾਹਿ ਖੁਦਾਇ ਦਾ ਦਰਗਹ ਪਵਹੁ ਕਬੂਲ॥ ਲਿਖਿਆ ਵਿਚ ਕਿਤਾਬ ਦੇ ਝਗੜਾ ਰਾਮ ਰਸੂਲ॥ ਵਿਚ ਵਿਚ ਗਲਾਂ ਕੂੜੀਆਂ ਸੁਣਹੁ ਬੇਦ ਕਤੇਬ॥ ਪੜਦੇ ਪਾਏ ਭਰਮ ਦੇ ਬਹੁ ਬਿਧ ਕੀਨੇ ਬੇਦ॥ ਬਾਰਾਂ ਬੁਰਜ ਅਸਮਾਨ ਵਿਚ ਨਾਲ ਸਤਾਰੇ ਸਤ॥ ਏਹ ਥਿਤ ਮਹੂਰਤਾਂ ਹੋਰ ਸਤਾਈ ਨਿਖਤ॥ ਭਦਰਾਂ ਪੰਜ ਕਿ ਜੋਗਨੀ ਚਸੇ ਪਲ ਬੀਚਾਰ॥ ਏਹ ਰਬਾਨੀ ਲੋਹ ਹੈ ਲਿਖੇ ਖੁਦ ਕਰਤਾਰ॥ ਜਿਉਂ ਸੂਰਜ ਬਾਰਾਂ ਬੁਰਜ ਵਿਚ ਤਿਉਂ ਇਕੋ ਇਕ ਖੁਦਾਇ॥ ਦੂਸਰ ਹੋਯਾ ਨਾ ਹੋਇਗਾ ਮਨ ਵਿਚ ਦੇਖ ਨਗਾਇ॥ ਚੰਗਾ ਮੰਦਾ ਲੇਖ ਸਭ ਨਉਂ ਗ੍ਰਿਹਿ ਵਿਚ ਹੋਇ॥ ਨਉ ਗ੍ਰਿਹਿ ਬਾਰਹ ਬੁਰਜ ਵਿਚ ਇਕੋ ਸਚਾ ਸੋਇ॥ ਗਲਾਂ ਹੋਰ ਸ਼ੈਤਾਨ ਦੀ ਵਰਤਨ ਕੋ ਸੰਸਾਰ॥ ਬਾਦ ਬਿਖਾਦੀ ਝਗੜੇ ਜਨਮੇ ਤੇ ਸੰਘਾਰ॥ ਸਿਰ ਸਿਰ ਲੇਖ ਅਲੇਖ ਦਾ ਉਤਮ ਮਧਮ ਜਾਣ॥ ਕਰਮੀ ਆਪੋ ਆਪਣੀ ਮਸਤਕ ਭਏ ਨਿਸ਼ਾਨ॥ ਫਿਰ ਚਕਰ ਸਿਰ ਉੱਪਰੇ ਰੈਨ ਦਿਨਸ ਕੇ ਮਾਹਿ॥ ਕਾਫਰ ਸਭ ਸੰਸਾਰ ਦੇ ਹੁਕਮੇ ਵਿਚ ਹਵਾਇ॥ ਕਲਾ ਰਖੀ ਅਸਮਾਨ ਵਿਚ ਚਾਰੇ ਤੱਤ ਪਤਾਲ॥ ਜਿਉਂ ਜਿਉਂ ਕਲਾ ਫਿਰਾਈਐ ਤਿਉਂ ਤਿਉਂ ਫਿਰੇ ਸੰਸਾਰ॥ ਉਲਟਾ ਖੇਲ ਖਸੰਮ ਦਾ ਸਿਰ ਉੱਪਰ ਤਲ ਪਾਇ॥ ਸਿਰ ਤਲਵਾਏ ਜੰਮਦੇ ਨਿਹਚਲ ਕਿਉਂ ਕਰ ਜਾਇ॥ ਸਿਰ ਤਲਵਾਏ ਕੰਮ ਵਿਚ ਬਾਹਰ ਭੀਤਰ ਹੋਇ॥ ਉਮਰ ਹਯਾਤੀ ਪਾਇਨੀ ਨਾਨਕ ਸਚ ਬਿਗੋਇ॥ ਮਥਾ ਧਰਕੇ ਜਿਮੀਂ ਪਰ ਖਾਤਰ ਰਖ ਹਜ਼ੂਰ॥ ਮਿਲਿਆ ਰਹੇ ਖੁਦਾਇ ਨਾਲ ਹੋਇ ਨਾ ਕਬਹੂ ਦੂਰ॥ ੨੯॥ ਸੁਆਲ ਕਾਜ਼ੀ ਰੁਕਨਦੀਨ ਸੂਰਾ॥ ਰੁਕਨਲ ਆਖੇ ਨਾਨਕਾ ਦਰਗਹ ਦੀ ਖਬਰ ਸੁਣਾਇ॥ ਕੇਹਾ ਰੰਗ ਮਹਲ ਦਾ ਜਿਥੇ ਰਹੇ ਖੁਦਾਇ॥ ਕੇਹੇ ਬੁਰਜ ਮਹਲ ਦੇ ਕੇਹੇ ਛਜੇ ਚਉਕਾਠ॥ ਕਹੀਆਂ ਡਿਠੀਆਂ ਬੈਠਕਾਂ ਕਿਸ

ਨਾਲ ਕੀਤੇ ਰਾਸ॥ ਕੇਹਾ ਗਾਰਾ ਚੂਨੜਾ ਕਉਨ ਬਨਾਵਨਹਾਰ॥ ਸੂਰਤ ਕਉਣ ਮਹਲ ਦੀ ਕਿਉਂ ਕਰ ਹੋਇ ਦੀਦਾਰ॥ ਦਰ ਤੇ ਜੋ ਕੁਝ ਲਿਖਿਆ ਏਹ ਭੀ ਦੇਹਿ ਬਤਾਇ॥ ਕੇਹੜਾ ਯਾਰ ਖੁਦਾਇ ਦਾ ਜਿਸਨੋ ਠਾਕ ਨ ਪਾਇ॥ ਪਹੁੰਚੇ ਕੇਹੜੀ ਬੰਦਗੀ ਕਰਕੇ ਕਉਨ ਨਮਾਜ਼॥ ਸਚੋ ਸਚ ਬਤਾਇ ਤੂੰ ਸਚਾ ਕੇਹੜਾ ਸਾਜ॥ ਕੇਹੜੀ ਸੁੰਨਤ ਪਾਈਐ ਜਾਇ ਦੀਦਾਰ ਖੁਦਾਇ॥ ਕਉਣ ਰਸੂਲ ਪਹੁੰਚਾਇੰਦਾ ਦਰਗਹ ਸਚੀ ਜਾਇ॥ ਸਭ ਨਿਸ਼ਾਨੀਆਂ ਦੇਹ ਖਾਂ ਤਾਂ ਤੂੰ ਅਵਲ ਫਕੀਰ॥ਪੀਰਾਂ ਅੰਦਰ ਪੀਰ ਤੂੰ ਮੀਰਾਂ ਅੰਦਰ ਮੀਰ॥ ੨੭॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਰੁਕਨਦੀਨ ਦਰਗਹ ਦੀ ਸੁਧ ਲੇਹ॥ ਰੰਗ ਅਜਾਇਬ ਮਹਿਲ ਕਾ ਹੀਰੇ ਲਾਲ ਜੜੇਇ॥ ਮੋਤੀ ਤੇ ਯਾਕੂਤੀਆਂ ਮਣੀ ਜਮੁਰਦਾ ਨਾਲ॥ ਆਫਤਾਬ ਮਹਿਤਾਬ ਲਖ ਰੌਸ਼ਨ ਬਲਨ ਮਸਾਲ॥ ਰੰਗ ਮਹਲ ਹੈ ਕੁਦਰਤੀ ਜਿਸ ਵਿਚ ਤਖਤ ਸੁਬਹਾਨ॥ ਬੈਠਾ ਸਚਾ ਪਾਤਿਸ਼ਾਹ ਸੁਲਤਾਨਾ ਸੁਲਤਾਨ॥ ਬਾਰਾਂ ਬੁਰਜ ਮਹਲ ਦੇ ਨਉਂ ਦਰਵਾਜੇ ਨਾਲ॥ਪੰਜ ਖਵਾਸ ਹੈ ਪਾਹਰੂ ਚਉਕੀ ਦੇਣ ਸੰਭਾਲ॥ ਬੁਰਜ ਸਵਾਰੇ ਜਰੀ ਕੇ ਮੀਨਾਕਾਰੀ ਰਾਸ॥ਬਣ ਚਉਕਾਠਾ ਛਜੜੇ ਬਾਵਨ ਚੰਦਨ ਕਾਠ॥ ਪਥਰ ਪਾਰਸ ਲਾਈਐ ਪਾਰਸ ਜਾਤ ਸੰਗ ਬਾਰ॥ ਕਾਮਧੇਨ ਲਖ ਲਛਮੀਆਂ ਹੋਇ ਗੋਲੀ ਕਰਨ ਅਰਦਾਸ॥ਲੇਪਨ ਮੇਦ ਕਸਤੂਰੀਆਂ ਚੋਏ ਬਹੁ ਪਰਕਾਰ॥ਰੰਗ ਅਜਾਇਬ ਬੈਠਕਾਂ ਗਾਰੇ ਮੁਸ਼ਕ ਅਪਾਰ॥ ਨਉ ਦਰਵਾਜੇ ਕੋਟ ਕੇ ਦਸਵਾਂ ਨੂਰ ਮਹਲ॥ ਹਉਜ ਹਯਾਤੀ ਪਰ ਭਰੇ ਤਿਸ ਵਿਚ ਕਉਲ ਅਚੱਲ॥ਗਿਰਦ ਮਹਲ ਦੇ ਕੋਟ ਹੈ ਬਾਵਨ ਕਿੰਗਰੇ ਤਿਸ॥ ਕਿੰਗਰੇ ਕਿੰਗਰੇ ਤੋਪਚੀ ਵੜਨ ਨ ਦੇਂਦੇ ਕਿਸ॥ ਸੱਤ ਸਮੁੰਦਰ ਖਾਈਆਂ ਨਦੀਆਂ ਅੰਤ ਨ ਪਾਰ॥ ਕਈ ਰਖਵਾਲੇ ਸੂਰਮੇ ਪਿਆਦੇ ਤੇ ਅਸਵਾਰ॥ ਇਕ ਮਹਲ ਦੁਇ ਬਾਰੀਆਂ ਸ਼ਿਵ ਸ਼ਕਤੀ ਸੁਲਤਾਨ॥ ਖਿੜਕੀ ਖੋਲ੍ਹ ਦੀਦਾਰ ਦੇਣ ਬਹੁਤ ਵਧਾਇਨ ਮਾਨ॥ ਗੈਬੀ ਵੱਜਨ ਨਉਬਤਾਂ ਸੰਖ ਨਗਾਰੇ ਭੇਰ॥ ਸ਼ਹਿਨਾਈਆਂ ਤੇ ਮੁਰਲੀਆਂ ਨਾਲ ਅਲਾਦੇ ਫੇਰ॥ ਬਾਗਾਂ ਬੁਰਗੂ ਸਿੰਙੀਆਂ ਸਾਰੰਗੀਆਂ ਰਬਾਬ॥ ਵਜਣ ਛੈਣੇ ਕੈਂਸੀਆਂ ਤੇਹਰੇ ਰਾਗਾਂ ਸਾਜ॥ ਗਾਵਹਿ ਛਤੀਸ ਰਾਗਨੀ ਸੰਗ ਖਸਟ ਅਲਾਪਹਿ ਰਾਗ॥ਸੰਗ ਅਲਾਪਹਿ ਨਾਇਕਾ ਵਾਰੋ ਵਾਰੀ ਜਾਗ॥ ਪਹਿਲੇ ਭੈਰੋ ਗਾਵਹੀ ਪੰਚ ਰਾਗਨੀ ਸੰਗ॥ ਭੈਰਵ ਤੇ ਬਿਲਾਵਲੀ ਨਾਲ ਬੰਗਾਲੀ ਚੰਗ॥ ਪੁੰਨਿਆ ਕੀ ਅਸਲੇਖੀ ਪਾਂਚੋਂ ਨਾਰ ਸੰਗ ਬੀਚਾਰ॥ ਮਾਲ ਕਉਂਸ ਫੁਨ ਗਾਵਹੇ ਰੰਗ ਸੰਗਲੇ ਬਾਰ॥ ਗੋਡਕਰੀ ਅਲਾਪਹੇ ਦੇਵਗੰਧਾਰੀ ਨਾਲ॥ ਸੋਰਠ ਗੰਧਾਰੀ ਕਹੇ ਧਨਾਸਰੀ ਸੰਗ ਭਾਲ॥ ਗਾਵੈ ਫੁਨ ਹਿੰਡੋਲ ਰਾਗ ਪਾਂਚ ਰਾਗਨੀ ਸਾਥ॥ ਤੇਲੰਗੀ ਦੇਵਕਰੀ ਕਹੁ ਬਸੰਤੀ ਸੰਦੂਰ॥ ਸਰਸ ਅਹੀਰੀ ਭਾਰਜਾ ਗਾਵਹਿ ਰਾਗ ਚੰਡੂਰ॥ ਗਾਵਹਿ

ਦੀਪਕ ਰਾਗ ਪੁਨ ਪਾਂਚ ਰਾਗਨੀ ਸਾਥ॥ ਕਾਛੇਲੀ ਪਟ ਮੰਜਰੀ ਟੋਡੀ ਗਾਵ ਅਲਾਪ॥ ਕਾਮੋਦੀ ਅਰ ਗੂਜਰੀ ਸੰਗ ਦੀਪਕ ਕੇ ਥਾਪ॥ ਗਾਵਨ ਉਚੀ ਸੁਰ ਲੀਏ ਬੈਠਾ ਸੁਣੇ ਖੁਦਾਇ॥ਪੰਚਮ ਗਾਵਹਿ ਸਿਰੀ ਰਾਗ ਪੰਜ ਰਾਗਨੀ ਕੋਲ॥ਬੈਰਾਰੀ ਕਰਨਾਟਕੀ ਗਉੜੀ ਸੁਨਾਏ ਬੋਲ॥ ਪੰਚਮ ਗਾਵੈ ਸਿੰਧਵੀ ਸਿਰੀ ਰਾਗ ਕੀ ਨਾਰ॥ ਵਾਰੀ ਆਪੋ ਆਪਣੀ ਸਭੋ ਰਾਗ ਉਚਾਰ॥ ਮੇਘ ਰਾਗ ਸੰਗ ਪੰਚ ਹੈਂ ਗਾਵੈ ਗੁਨੀ ਬੀਚਾਰ॥ ਤੀਸ ਰਾਗਨੀ ਗਾਵਹੇ ਗਾਵਹ ਖਟ ਹੀ ਰਾਗ॥ ਜੋ ਜਾਗੇ ਸੇਈ ਸੁਣੇ ਜਾਗਨ ਤਿਸਕੇ ਭਾਗ॥ ਰਾਗਾਂ ਵਿਚ ਕਈ ਰਾਗ ਹੈਂ ਕਾਢਹਿ ਸੁਘੜ ਬਣਾਇ॥ ਤੀਸ ਰਾਗਣੀ ਖਟ ਰਾਗ ਸਦ ਸਰਬ ਦਾ ਆਇ॥ ਗਾਵਹਿ ਤਾਲ ਮਿਲਾਇਕੇ ਸਮੇਂ ਸਮੇਂ ਕਰ ਰਾਗ॥ ਸਾਜ ਖਾਜ ਸਭ ਸੰਗ ਬਜਹਿ ਹੋਵਹਿ ਨਾਦ ਅਨਾਦ॥ ਉੱਪਰ ਖਾਸੇ ਮਹਿਲ ਪਰ ਦੇਵੈ ਬਾਂਗ ਖੁਦਾਇ॥ ਸੁੱਤੇ ਬਾਂਗ ਨ ਸੁਣ ਸਕਣ ਰਹਿਆ ਖੁਦਾਇ ਜਗਾਇ॥ ਸੁਤੀ ਪਈ ਨਭਾਗਨਿ ਸਭ ਸੁਨੇ ਨ ਬਾਂਗਾਂ ਕੋਇ॥ ਜੋ ਜਾਗੇ ਸੇਈ ਸੁਨੇ ਸਾਈਂ ਸੰਦੀ ਸੋਇ॥ ਰਾਹ ਖੁਦਾਇ ਭੀਹਾਵਲਾ ਵਾਲਹੁ ਦਸਵੇਂ ਭਾਇ॥ ਹਾਥੀ ਜਾਇ ਨ ਸਕਨੀ ਹਉਮੈ ਰਖੇ ਅੜਾਇ॥ ਸੂਰਤ ਰੰਗ ਮਹਲ ਦੀ ਮਨ ਪਰ ਰਖਹੁ ਲਾਇ॥ ਦਰ ਦੇ ਉੱਪਰ ਲਿਖਿਆ ਇਕੋ ਪਾਕ ਖੁਦਾਇ॥ ਕੁਦਰਤ ਕਈ ਰਸੂਲ ਹੈਂ ਯਾਰਾਂ ਅੰਤ ਨ ਪਾਇ॥ਜਿਸਦੀ ਬਾਰੀ ਧੁਰ ਚੜੇ ਪਹੁਤਾ ਜਾਣੋ ਸੋਇ॥ਆਵਣ ਜਾਣ ਫੁਰਮਾਨ ਲਏ ਕਈ ਇਜਾਰੇ ਚਾਇ॥ਕੇਤੇ ਲਖ ਮੁਰੀਦ ਕਰ ਹਉਮੈ ਅੰਦਰ ਪਾਇ॥ ਰਹੀਆਂ ਉਰੇ ਉਮਤੀ ਨਾਲੇ ਨਬੀ ਰਸੂਲ॥ ਨਿਗੁਰੇ ਰਾਹਿ ਨ ਪਾਇਨੀ ਮਣੀ ਗਿਆਨੇ ਭੂਲ॥ ਸੱਚੀ ਸ਼ਰੀਅਤ ਬੰਦਗੀ ਸਚੀ ਸੁੰਨਤ ਇਹ॥ ਸੱਚਾ ਦੀਦਾਰ ਖੁਦਾਇ ਦਾ ਸੱਚ ਨਿਮਾਜ ਕਰੇਇ॥ ਸਚ ਬਰਾਬਰ ਨ ਯਾਰ ਕੋ ਜੋ ਦੇਇ ਖੁਦਾਇ ਮਿਲਾਇ॥ ਹਿੰਦੂ ਮੁਸਲਮਾਨ ਦਾ ਦਾਵਾ ਦੇਇ ਉਠਾਇ॥ ਨਾਨਕ ਲੇਖੇ ਇਕ ਗਲ ਹੋਰ ਗਲਾਂ ਸ਼ੈਤਾਨ॥ ਅਮਲਾਂ ਉੱਪਰ ਨਿਬੜੇ ਸਾਬਤ ਰਖ ਈਮਾਨ॥ ੨੮॥ ਜਾਂ ਇਤਨੀ ਨਸੀਹਤ ਸੂਰਾ ਕਲਾਮ ਕੀ ਕਾਜ਼ੀ ਰੁਕਨਦੀਨ ਨਾਲ ਹੋਈ ਤਾਂ ਹੋਰ ਹਾਜੀ ਅਵਰ ਦੇਸੋਂ ਕੇ ਨਏ ਮੁਲਾਂ ਹਾਜੀ ਜਿਨੋਂ ਨੇ ਨਸੀਹਤ ਨਾਮੇ ਦਾ ਮਗਜ ਨ ਪਾਇਆ ਥਾ ਸੋ ਬੋਲੇ॥੧॥ ਸੂਰਾ ਹਾਜੀ ਆਖਣ ਨਾਨਕਾ ਸੁਨ ਤੂੰ ਸਚ ਜਵਾਬ॥ ਹਿੰਦੂ ਜਲਦੇ ਵਿਚ ਆਤਸ਼ੀ ਸਹਿੰਦੇ ਬਹੁਤ ਅਜਾਬ॥ ਵਡਾ ਦੋਜਕ ਆਤਸ਼ੀ ਨੇੜੇ ਜਾਇ ਨ ਕੋਇ॥ ਹਿੰਦੂ ਜਲਦੇ ਤਿਸ ਵਿਚ ਦੋਜਕ ਪਹੁਤੇ ਸੋਇ॥ ਉਮਤ ਪਾਕ ਮੁਹੰਮਦੀ ਮਿਲੇ ਸੁ ਖਾਕੂ ਸਾਥ॥ ਕਿਆਮਤ ਫੇਰ ਉਠਾਇਸੀ ਕਾਜੀ ਮੁਹੰਮਦ ਆਪ॥ ਨੇਕੀ ਬਦੀ ਕਸੀਸ ਜੋ ਔਰਤ ਪੁਰਸ਼ ਨ ਰੋਇ॥ ਕਯਾਮਤ ਹੋਈ ਹਿਸਾਬ ਸਭ ਮੁਸਲਮਾਨ ਜੋ ਸੋਇ॥ ਜਿਸਦਾ ਜੁਸਾ ਤਿਸ ਕਉ ਦੂਜਾ ਮਿਲੇ ਨ ਹੋਰ॥

ਰੋਜ਼ ਕਿਆਮਤ ਡੇਹੜੇ ਪਉਸਨ ਵਡੇ ਸ਼ੋਰ॥ ਇਜਰਾਈਲ ਫਰੇਸ਼ਤਾ ਜਦ ਫੂਕੇਸੀ ਕਰਨਾਇ॥ ਉਠਸਠ ਸਭੇ ਉਮਤੀ ਜੋ ਖਾਕੂ ਸੰਗ ਸਮਾਇ॥ ਆਪ ਮੁਹੰਮਦ ਮੁਸਤਫਾ ਮੀਜਾਂ ਕਰੇ ਹਿਸਾਬ॥ ਨੇਕੀ ਬਦੀ ਬੀਚਾਰਕੇ ਦਸੀ ਅਜਾਬ ਜਵਾਬ॥ ਕਲਮਾ ਜਿਨ੍ਹਾਂ ਪਛਾਨਿਆਂ ਸਹਿਨ ਨ ਵਡੇ ਤਾਇ॥ ਲਿਖਿਆ ਵਿਚ ਕੁਰਾਨ ਦੇ ਕਹੇ ਰਸੂਲ ਖੁਦਾਇ॥ ੨੯॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਕਾਜ਼ੀਆਂ ਸੁਣੀਏ ਸੱਚ ਸੁਆਲ॥ ਹਿੰਦੂ ਜਲਦੇ ਇਕ ਵਾਰ ਤੁਰਕ ਵਡੇ ਜੰਜਾਲ॥ ਮਿਟੀ ਮੁਸਲਮਾਨ ਦੀ ਜੰਮੇ ਹੋਇ ਨਬਾਤ॥ ਜਲਨ ਨਬਾਤੀ ਹਮੇਸ਼ ਵਿਚ ਆਤਸ਼ ਸਹਿਨ ਕਿਸਾਬ॥ ਜਲ ਬਲ ਕੋਲੇ ਹੋਇਕੇ ਫਿਰ ਮਿਲਿਆ ਖਾਕੂ ਨਾਲ॥ ਕਿਥੇ ਮੁਹੰਮਦ ਮੁਸਤਫਾ ਮੀਜਾਂ ਕਰੇ ਸੰਭਾਲ॥ ਕਯਾਮਤ ਚਸ਼ਮੀ ਦੇਖੀਐ ਅੰਦਰ ਕਿਸੇ ਜਹਾਨ॥ ਹਿੰਦੂ ਮੁਸਲਮਾਨ ਦੁਇ ਅੰਦਰ ਆਂਚ ਜਲਾਨ॥ ਮੁਹੰਮਦ ਮੁਹੰਮਦ ਕਯਾ ਕਰੋ ਮੁਹੰਮਦ ਘਰ ਘਰ ਹੋਇ॥ ਇਕ ਮੁਹੰਮਦ ਮੁਸਤਫਾ ਕਈ ਮੁਹੰਮਦ ਲੋਇ॥ ਪੜਦਾ ਕੂੜੀ ਡਾਲਕੇ ਰੱਖਯਾ ਸੱਚ ਤਿਪਾਇ॥ ਓੜਕ ਸਚ ਸਲਾਮਤੀ ਦੇਸੀ ਕੂੜ ਉਡਾਇ॥ ਇਕੋ ਸਚ ਪਛਾਨਕੇ ਇਕੋ ਜਾਣੋਂ ਸੋਇ॥ ਆਮਦ ਰਫਤ ਨ ਰਹਿ ਸਕੇ ਰਖ ਨ ਸਕੇ ਕੋਇ॥ ਭਾਵੇਂ ਆਪ ਖੁਦਾਇ ਜਬ ਇਸਤੇ ਕਰੇ ਅਨੇਕ॥ ਫੇਰ ਅਨੇਕੋਂ ਇਕ ਕਰੇ ਨਾਨਕ ਕਰੇ ਬਿਬੇਕ॥ ਜਿਸਦੇ ਮਗਰ ਨਸੀਬ ਹੈ ਕਿਆਮਤ ਤਿਸਦੇ ਭਾਇ॥ ਇਜਰਾਈਲ ਫਰੇਸ਼ਤਾ ਜਬ ਫੂਕਸੀ ਕਰਨਾਇ॥ ਉਠੇ ਜੁਸਾ ਤਿਸਦਾ ਜਿਸਦੇ ਮਗਰ ਨਸੀਬ॥ ਇਕਦੂ ਜੁਸੇ ਅਸੰਖ ਹੋਣ ਨਾਨਕ ਕਹੇ ਰਸੀਦ॥ ਆਪੇ ਇਕ ਖੁਦਾਇ ਹੈ ਕਈ ਮੁਹੰਮਦ ਲੋਇ॥ ਵਾਰੀ ਆਪੋ ਆਪਣੀ ਉਠੀ ਚਲੇ ਰੋਇ॥ ਕੂੜਾ ਝਗੜਾ ਹਾਜੀਓ ਮਨ ਤੇ ਰਖਹੁ ਨ ਮੂਲ॥ ਇਕੋ ਪਾਕ ਖੁਦਾਇ ਹੈ ਹੋਰ ਕੇਤੇ ਰਾਮ ਰਸੂਲ॥ ਓੜਕ ਡਿਠਾ ਹਾਜੀਆਂ ਸਭੇ ਰਹੇ ਮੁਰਝਾਇ॥ ਹੁਜਤ ਹਾਜਤ ਸ਼ਰ੍ਹਾ ਦੀ ਸਕਨ ਨ ਮੁਖਹੁੰ ਅਲਾਇ॥ ਸ਼ਰਾ ਸ਼ਰੀਯਤ ਸੋਧਕੇ ਸਚ ਸ਼ਰੀਯਤ ਕੀਨ॥ ਪਕੜਹੁ ਰਾਹ ਹਕੀਕਤ ਕਰਕੇ ਸਾਬਤ ਦੀਨ॥ ਪਾਵਹੁ ਰਾਹ ਹਕੀਕਤੇ ਹੱਕ ਹਲਾਲ ਗੁਆਹਿ॥ ਰਾਹ ਪਛਾਣਹੁ ਮਾਰਫਤੇ ਆਪੇ ਆਪ ਅਲਾਹਿ॥ ਨਾਨਕ ਆਖੇ ਹਾਜੀਆਂ ਚਾਰ ਕਤੇਬ ਗੁਆਹਿ॥ ਭਿਸ਼ਤਾਂ ਭਿਸ਼ਤਾਂ ਕਿਆ ਕਬ ਦੋਜਕ ਦਿਹੋ ਦਿਖਾਇ॥ ਜਲਦੇ ਦਿਸਨ ਦੋਂਵੜੇ ਕੂਕ ਪੁਕਾਰਨ ਹਾਇ॥ ਮੁਸਲਮਾਨ ਹੇਮਚਾਂ ਕਰੇ ਨ ਹੋਤਾ ਜੋਇ॥ ਅੰਦਰੋਂ ਬਾਹਰੋਂ ਆਤਸ਼ੀ ਭੇਦ ਨ ਪਾਵੇ ਕੋਇ॥ ਨਾਨਕ ਆਖੇ ਹਾਜੀਆਂ ਜਲਦੇ ਦਿਸਨ ਦੋਇ॥ ਭਿਸ਼ਤਾਂ ਦਿਸਨ ਜਲਦੀਆਂ ਹਾਵੀਏ ਦੋਜ਼ਕ ਨਾਲ॥ ਹਿੰਦੂ ਮੁਸਲਮਾਨ ਦਾ ਕੋਇ ਨ ਪੁਛੇ ਹਾਲ॥ ਦੁਨੀਆ ਦੋਜ਼ਕ ਆਤਸ਼ੀ ਸਭ ਘਤੇ ਦੀਨ ਜਲਾਇ॥ ਪੇਟ ਨ ਪਾਵਨ ਰੋਟੀਆਂ ਵਿਸਰ ਜਾਇ ਖੁਦਾਇ॥ ਜੇਤੇ ਫਿਰਕੇ

ਦੁਨੀ ਵਿਚ ਖਾਣੇ ਨਾਲ ਖਵੰਦ॥ ਇਕੋ ਫਿਰਕਾ ਰਬ ਦਾ ਤਿਸ ਵਿਚ ਬਹੁਤੇ ਬੰਦ॥ ਆਬੀ ਖਾਕੀ ਆਤਸ਼ੀ ਚਉਥਾ ਬਾਦੀ ਨਾਲ॥ ਚਾਰੋਂ ਜਲਦੇ ਦਿਸਨੀ ਕਿਸਨੂੰ ਆਖਣ ਹਾਲ॥ ਜਲਸਨ ਰੂਹ ਨਿਮਾਨੜੇ ਵਡ ਆਤਸ਼ ਕੇ ਸੰਗ॥ ਦਿਸਨ ਦੋਜ਼ਕ ਭਿਸ਼ਤ ਵਿਚ ਜਲਦੇ ਬਲਦੇ ਰੰਗ॥੩੦॥ਸੁਆਲ ਹਾਜੀ ਸੂਰਾ॥ਹਾਜੀ ਆਖਣ ਨਾਨਕਾ ਕਹੇ ਮਜੀਦ ਕਲਾਮ॥ ਰਖੇ ਰੂਹ ਅਮਾਨਤੀ ਖਾਲਕ ਵਿਚ ਅਸਮਾਨ॥ ਜੁਸੇ ਰਖੇ ਖਾਕ ਵਿਚ ਰੋਜ ਕਿਆਮਤ ਸਦ॥ ਕਿਆਮਤ ਫੇਰ ਉਡੀਕੀਅਨ ਪੁਛੀਐ ਨੇਕ ਅਰ ਬਦ॥ ਮੁਸਲਮਾਨ ਮੁਸਲਮੀ ਪੁਛੇ ਰਸੂਲ ਖੁਦਾਇ॥ ਕਾਫਰਾਂ ਕੋਇ ਨ ਪੁਛਸੀ ਰਾਹ ਸ਼ੈਤਾਨੀ ਪਾਇ॥ ਜਲਸਨ ਦੋਜਕ ਹਾਵੀਏ ਕੋਇ ਨ ਸੁਣੇ ਪੁਕਾਰ॥ ਅਜਰਾਈਲ ਫਰੇਸ਼ਤਾ ਕਰਸੀ ਅੰਤ ਖੁਆਰ॥ ੩੧ ॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਹਾਜੀਓ ਸੁਣਹੁ ਹਕੀਕਤ ਪਾਕ॥ ਅਰਬਾਨਾਸਰ ਮਿਲ ਕਰ ਨਾਉਂ ਧਰਾਯਾ ਖਾਕ॥ ਅਰਬਾਨਾਸਰ ਚਾਰ ਮਿਲ ਪੰਜਵਾਂ ਪੋਲ ਅਕਾਸ਼॥ ਤਿਸਤੇ ਭਯਾ ਅਵਾਜੜਾ ਨਉਂ ਧਰਾਯਾ ਸਾਸ॥ ਗੂਨਾ ਗੂਨੀ ਰੰਗੜੇ ਜੀਆ ਜੰਤ ਅਪਾਰ॥ਸਭਨਾਂ ਅਗਨ ਜਲਾਇਸੀ ਕਿਆਮਤ ਏਕ ਅਸਾਰ॥ਦੋਜ਼ਕ ਭਿਸ਼ਤ ਵਖਾਨੀਐ ਦੋਵੇਂ ਇਸਹਿ ਜਹਾਨ॥ ਇਕ ਚੜ੍ਹ ਝੁਲਦੇ ਪਾਲਕੀ ਇਕ ਪੈਰ ਪਿਆਦੇ ਜਾਨ॥ ਇਕਨਾ ਗਲੀਂ ਜੰਜੀਰੀਆਂ ਬਧੇ ਕਰਨ ਸਲਾਮ॥ ਮਿਲਨ ਸਜਾਈਂ ਬਾਦ ਵਿਚ ਸੁਣੇ ਨ ਕੋਇ ਕਲਾਮ॥ ਰਾਮ ਰਸੂਲਾਂ ਬਹੁ ਕਰੇ ਤੋਬਾ ਕਰ ਕਰ ਯਾਦ॥ ਜਾਮਨ ਕੋਇ ਨ ਬੁਰੇ ਦਾ ਮਾਰਨ ਦੇਇ ਅਜ਼ਾਬ॥ ਚੋਰ ਉਚਕੇ ਲਾਲਚੀ ਹਿੰਦੂ ਮੁਸਲਮਾਨ॥ਕੀਤੀਆਂ ਬਹੁਤ ਗੁਨਾਹ ਦੇ ਸਭ ਕੋ ਰਹੈ ਸ਼ੈਤਾਨ॥ਹਿੰਦੂ ਮੁਸਲਮਾਨ ਦਾ ਰਹਿਆ ਸੋ ਦਾਹਵਾ ਦੂਰ॥ ਪਕੜਿਆ ਰਾਹ ਗੁਨਾਹ ਦੇ ਕੂਕੇ ਖੜਾ ਹਜੂਰ॥ ਕਰਦੇ ਹਾਕਮ ਬਹੁ ਹੁਕਮ ਮਾਰਹੁ ਗਰਦਨ ਜਾਇ॥ਚੋਰੀ ਯਾਰੀ ਜੋ ਕਰੇ ਦੇਹੋ ਤਿਨੀ ਸਜਾਇ॥ ਸਚਿਆਂ ਕੋਇ ਨ ਪੁਛਦੀ ਜੋ ਰਤੇ ਸਚ ਨਾਲ॥ ਜਿਨ੍ਹਾਂ ਕੂੜ ਕਮਾਇਆ ਤਿਨਾਂ ਵਡੇ ਜੰਜਾਲ॥ਜਿਨ੍ਹਾਂ ਪੰਡਾਂ ਪਾਪ ਦੀਆਂ ਸੀਸ ਉਠਾਏ ਭਾਰ॥ਦਿਸਨ ਵਿਚ ਜਹਾਨ ਦੇ ਹੋਏ ਸੋਈ ਖੁਆਰ॥ਅਗੇ ਦੀ ਕਿਸ ਡਿਠੀਆਂ ਏਥੇ ਹੀ ਹੋਇ ਨਬੇੜ॥ਅਖੀਂ ਦਿਸੇ ਸੋ ਕਹੀਐ ਪੜ੍ਹ ਮੁਲਾਂ ਬਹੁਤ ਨਬੇੜ॥ਨਾਨਕ ਝਗੜ ਚੁਕਾਇਆ ਅੰਦਰ ਇਸੇ ਜਹਾਨ॥ਦਸ ਹਿਸੇ ਇਸ ਦੁਨੀ ਵਿਚ ਸੱਤਰ ਕਿਆਮਤ ਜਾਨ॥ਸੁਖਿਆਂ ਮੁਇਆਂ ਜੋ ਦਿਸੇ ਸੋਈ ਕੀਚੇ ਬਾਤ॥ ਮੋਇਆਂ ਸੁਧਾ ਸੁੰਨ ਹੈ ਜੈਸੀ ਦਿਸੈ ਖਾਕ॥ਮੁਲਾਂ ਛੋਡ ਤਕੱਬਰੀ ਰਾਹ ਮਾਰਫਤ ਚਲ॥ ਭਿਸ਼ਤ ਦੋਜ਼ਕ ਦੁਨੀ ਵਿਚ ਅਗੈ ਕੀ ਕਿਛੁ ਗਲ॥ ਦੁਖ ਸੁਖ ਭੋਗੇ ਦੁਨੀ ਵਿਚ ਦੋਜ਼ਕ ਭਿਸ਼ਤ ਕਹਾਇ॥ਕੋਇ ਨ ਸੱਕਾਂ ਤਿਨਾਂ ਕੂੰ ਦੁਖਾਂ ਕੰਨੋਂ ਛੁਡਾਇ॥ਸੁਖੀਏ ਰਹਿੰਦੇ ਸੁਖਾਂ

ਵਿਚ ਭਿਸ਼ਤ ਤਿਮਾਮੇ ਭਾਇ॥ ਭੂਖੇ ਦੂਖੀ ਪੁਕਾਰਦੇ ਕਰਦੇ ਹਾਇ ਹਾਇ॥ ਖਾਕੂੰ ਹੋਣ ਰੂਹਾਨੀਏ ਕਾਨ ਹੈਵਾਨ ਨਬਾਤ॥ ਲਖ ਚਉਰਾਸੀਹ ਮੇਦਨੀ ਸਭ ਪੈਦਾਇਸ਼ ਖਾਕ॥ ਖਾਕਹੁ ਉਪਜਹਿ ਹਿੰਦੂਆਂ ਕਾਫਰ ਤੇ ਮੁਲਹਦ॥ ਈਸਾਈਆਂ ਮੂਸਾਈਆਂ ਬਹੁਤ ਜੋ ਹੁੰਦਾ ਰਦ॥ ਰੂਮੀ ਜੰਗੀ ਇਰਮਨੀ ਹਬਸ਼ ਤੇ ਕਿਲਮਾਕ॥ ਈਰਾਨੀਆਂ ਤੂਰਾਨੀਆਂ ਸਭਨਾਂ ਇਕਾ ਖਾਕ॥ ਫਿਰਕੇ ਲਖ ਚਉਰਾਸੀਆਂ ਗਿਣੀ ਨਾ ਜਾਹੀ ਜਾਤ॥ ਖਾਕੂ ਹੀ ਤੇ ਉਪਜਤੇ ਫਿਰ ਹੋਂਦੇ ਆਖਰ ਖਾਕ॥ ਫਿਰਕੇ ਲਖ ਚਉਰਾਸੀਆਂ ਸਭ ਖਾਕੂ ਦੇ ਜੀਅ॥ ਜੀਅ ਵੈਰੀ ਦੇ ਹੋਨ ਤਦ ਕੁਦਰਤ ਕਰਤੇ ਜੀਅ॥ ਜੇਤੇ ਖਾਕੀ ਰੂਹ ਹੈਨ ਜਲ ਬਲ ਹੋਂਦੇ ਖਾਕ॥ ਸਦੇ ਮੁਹੰਮਦ ਮੁਸਤਫਾ ਰੂਹਾਂ ਭਰੇ ਸਫਾਤ॥ ਕੀਤੋ ਆਪ ਖੁਦਾਇ ਜੋ ਹਿੰਦੂ ਮੁਸਲਮਾਨ॥ ਸੜਦੇ ਵਿਚ ਪਜਾਵਿਆਂ ਵੇਖੇ ਸਭ ਜਹਾਨ॥ ਕਿਆਮਤ ਭਈ ਰੂਹਾਨੀਆਂ ਜੀਂਵਦਿਆਂ ਕਿਆ ਪਰਵਾਹਿ॥ ਜੀਂਵਦਿਆਂ ਨਹੀਂ ਮਾਰਦੇ ਮਰਦੇ ਕਰਨ ਕਹਾਇ॥ ਰਾਮ ਰਸੂਲ ਨ ਦੇਖਨੀ ਰੂਹਾਂ ਲੈਨ ਛਡਾਇ॥ ਏਹ ਵਿਚਾਰਾ ਕਿਆਮਤੀ ਕਿਆ ਅਗੇ ਭਏ ਫ਼ਨਾਇ॥ ਦਿਸੇ ਨਾਹੀਂ ਮੁਸਤਫਾ ਲਏ ਸੁ ਖਬਰੀ ਆਇ॥ ਚਾਰੇ ਯਾਰ ਨ ਦਿਸਨੀ ਉਮਤੀ ਲੈਨ ਛੁਡਾਇ॥ ਕਹਾਂ ਸੋ ਰਾਜਾ ਰਾਮ ਹੈ ਕਹਾਂ ਸੁ ਕਾਹਨ ਗੁਆਲ॥ ਕਹਾਂ ਤਿਨਾਂ ਦੀ ਉਮਤੀ ਜਲ ਬਲ ਥੀਏ ਰਵਾਲ॥ ਕਹਾਂ ਮੁਹੰਮਦ ਮੁਸਤਫਾ ਕਹਾਂ ਸੇ ਚਾਰੋਂ ਯਾਰ॥ ਚਉਦਹ ਕਹਾਂ ਖਾਨਵਾਦੜੇ ਇਮਾਮ ਸਾਹਿਬ ਸਲਾਰ॥ ਕਹਾਂ ਸੋ ਸ਼ੇਖ ਮਸ਼ਾਇਕਾਂ ਗਉਸ ਕੁਤਬ ਵਡ ਪੀਰ॥ ਰਹਿਆ ਨ ਜੁਸਾ ਤਿਨਾਂ ਦਾ ਮੂਏ ਅੰਤ ਜਹੀਰ॥ ਨਾਉਂ ਨਿਸ਼ਾਨੀ ਰਹਿ ਗਈ ਆਖਰ ਹੋਏ ਬਾਦ॥ ਆਖਰ ਨਾਉਂ ਭੀ ਜਾਇਸੀ ਕਿਸਨੂੰ ਰਹਿਸੀ ਯਾਦ॥ ਆਖਰ ਰਲਨਾਂ ਖਾਕ ਨਾਲ ਜਲ ਬਲ ਹੋਸਨ ਸੁਆਹ॥ ਨਾਨਕ ਬਾਜੀ ਕੂੜ ਦੀ ਹੋਸੀ ਅੰਤ ਫਨਾਹ॥ ਵਾਰੀ ਆਪੋ ਆਪਣੀ ਮੀਰ ਮਲਕ ਸੁਲਤਾਨ॥ ਪੀਰ ਪੈਕੰਬਰ ਅਉਲੀਏ ਗਏ ਬਜਾਇ ਨਿਸ਼ਾਨ॥ ੩੨॥ ਸੁਆਲ ਹਾਜੀਆਂ ਸੂਰਾ॥ ਆਖਨ ਹਾਜੀ ਨਾਨਕਾ ਲਿਖਿਆ ਵਿਚ ਕੁਰਾਨ॥ ਫੇਰ ਤਵੱਲਦ ਨਾ ਥੀਏ ਜੋ ਹੋਏ ਮੁਸਲਮਾਨ॥ ਕਾਇਮ ਹੋਇ ਕਿਆਮਤੀ ਸਾਬਤ ਰਖ ਈਮਾਨ॥ ਰਹਿਸਨ ਰੂਹ ਅਮਾਨਤੀ ਵਤ ਨ ਆਵਨ ਜਾਨ॥ ਕਾਫਰ ਜਲਦੇ ਆਤਸ਼ੀ ਬਹੁਤੇ ਲਹਿਨ ਅਜਾਬ॥ ਕੂਕਨ ਪਏ ਮਸਾਨ ਵਿਚ ਆਤਸ਼ ਲਏ ਹਿਸਾਬ॥ ਬਾਝ ਮੁਹੰਮਦ ਮੁਸਤਫਾ ਕੋਇ ਨ ਲਏ ਛੁਡਾਇ॥ ਜਿਨ੍ਹਾਂ ਕਲਮਾਂ ਆਖਿਆ ਵੜਦਾ ਭਿਸ਼ਤੀ ਜਾਇ॥ ਹੂਰਾਂ ਪਰੀਆਂ ਭਿਸ਼ਤ ਵਿਚ ਹੋਵਨ ਤਿਨਾਂ ਨਸੀਬ॥ ਰਾਹ ਸ਼ੈਤਾਨੀ ਕੁਫਰ ਦਾ ਕੀਤਾ ਜਿਨ੍ਹਾਂ ਖਲੀਬ॥ ੩੩॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਹਾਜੀਆਂ ਲਿਖਿਆ ਵਿਚ ਕਿਤਾਬ॥ ਜੋ ਹੋਈ ਅਰਬਾ ਨਾਸਰੋਂ ਲਹਸੀ ਸਭ

ਅਜਾਬ॥ ਨਾ ਕੋ ਮੁਸਲਮਾਨ ਹੈ ਕਾਇਮ ਕਿਉਂ ਕਰ ਹੋਇ॥ ਕਾਇਮ ਰਹਿਨ ਪੈਕੰਬਰਾਂ ਲਖ ਸਵਾਈਦੇ ਸੋਇ॥ ਸਵਾ ਲਖ ਪੈਕੰਬਰਾਂ ਕਿਥੇ ਤਿਨਾਂ ਮੁਕਾਮ॥ ਉਮਤ ਅੰਤ ਨ ਪਾਈਐ ਜਲ ਬਲ ਥੀਏ ਮਸਾਨ॥ ਕੇਤੜਿਆਂ ਅਵਤਾਰ ਲਖ ਜਲ ਬਲ ਥੀਏ ਖਾਕ॥ ਸਨੇ ਅਉਤਾਰ ਪੈਕੰਬਰਾਂ ਫਿਰ ਜੰਮੇ ਹੋਇ ਨਬਾਤ॥ ਬਲਨ ਨਬਾਤੀ ਹੇਮਜਾ ਜਲ ਬਲ ਹੋਇ ਅੰਗਿਆਰ॥ ਕਿਥੇ ਮੁਹੰਮਦ ਮੁਸਤਫਾ ਉਮਤ ਅੰਤ ਨ ਪਾਰ॥ ਖਾਕੂ ਸੇਤੀ ਮਿਲ ਗਏ ਲੈਣ ਨ ਅਪਣੀ ਸਾਰ॥ ਜਿਤੀ ਦਿਸੇ ਧਰਤੜੀ ਸਭਾ ਭਈ ਮਸਾਨ॥ ਪਹਿਲਾਂ ਦੋਜ਼ਕ ਸਿਕਮ ਹੈ ਰਹਿਨ ਨ ਦੇਇ ਈਮਾਨ॥ ਲਾਲਚ ਦੁਨੀ ਲਪੇਟਿਆ ਕਾਇਮ ਹੋਇ ਨ ਕੋਇ॥ ਕਾਇਮ ਇਕ ਖੁਦਾਇ ਹੈ ਅਵਰ ਨ ਦੂਜਾ ਹੋਇ॥ ਰਹਿੰਦੇ ਰੂਹ ਇਮਾਨਤੀ ਲੱਖ ਚਉਰਾਸੀ ਮਾਹਿ॥ ਲਖ ਚਉਰਾਸੀ ਮੇਦਨੀ ਘਟੇ ਨ ਵਧੇ ਉਤਾਹਿ॥ ਏਹਾ ਕਾਇਮ ਦੁਨੀ ਵਿਚ ਹੋਰ ਕਾਇਮ ਨ ਕੋਇ॥ ਜਿਨ੍ਹਾਂ ਨਾਮ ਧਰਾਇਆ ਰਹੇ ਨ ਕਾਇਮ ਸੋਇ॥ ਬੱਚਾ ਜੁਸਾ ਜੋ ਖੁਲੇ ਫਿਰੇ ਚਉਰਾਸੀ ਅੰਗ॥ ਮੁਲਾਂ ਬ੍ਰਾਹਮਣ ਨਾ ਬੂਝਹਿ ਬੁਝਨਿ ਫੱਕਰ ਨਿਹੰਗ॥ ਸੁਆਲ ਹਾਜੀਆਂ ਸੂਰਾ॥ ਹਾਜੀ ਆਖਣ ਨਾਨਕ ਸੱਚੀ ਖਬਰ ਸੁਣਾਇ॥ ਕਿੱਥਹੁ ਆਣ ਰੂਹਾਨੀਆਂ ਫਿਰ ਕਿਥੇ ਜਾਇ ਸਮਾਇ॥ ਮੂਰਤ ਸੂਰਤ ਨਾ ਕਿਛੁ ਕਿਸੁ ਬਣਾਏ ਖੇਲ॥ ਕਿਸ ਜਗਾਯਾ ਨੂਰ ਨੋਂ ਕਿਸ ਮਿਲਾਯਾ ਤੇਲ॥ ਜੇ ਏਹ ਕਰਤ ਤਸੱਲੜੀ ਤਾਂ ਤੂੰ ਅਵਲ ਫਕੀਰ॥ ਮੀਰਾਂ ਅੰਦਰ ਮੀਰ ਤੂੰ ਪੀਰਾਂ ਅੰਦਰ ਪੀਰ॥ ਰੂਹਾਂ ਦੀ ਕੀ ਜਾਤ ਹੈ ਰੂਹਾਂ ਦਾ ਕਿਆ ਰੰਗ॥ ਅਸਾਂ ਕੁਝ ਨ ਸੁਝਈ ਕੋਇ ਬੂਝੈ ਫਕਰ ਮਲੰਗ॥ ੩੫॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਹਾਜੀਆਂ ਸਚੇ ਸੁਣਹੁ ਨੀਸ਼ਾਨ॥ ਦਾਣੇ ਪਾਣੀ ਰੂਹ ਹੈਨ ਤਿਸਥੀਂ ਨੁਤਫੇ ਜਾਣ॥ ਅਉਰਤ ਖਸਮ ਮਿਲਾਪ ਤੇ ਹੋਣ ਸਿ ਨੁਤਫੇ ਦੋਇ॥ ਦੋਇ ਦੀ ਮਿਲ ਜਿੰਦੜੀ ਇਕ ਦਿਖਾਈ ਹੋਇ॥ ਲਖ ਚਉਰਾਸੀ ਰੂਹ ਮਿਲਿ ਤਿਨ੍ਹਾਂ ਬਨਾਇਆ ਰੂਪ॥ ਜੁਸੇ ਹੋਏ ਰੂਹ ਦੇ ਮਿਲ ਚਉਰਾਸੀ ਸੂਤ॥ ਤੈਸਾ ਹੀ ਇਕ ਆਦਮੀ ਹੋਰ ਅਸੰਖਾਂ ਜਾਤ॥ ਗੰਦੇ ਪਾਣੀ ਤੇ ਭਏ ਗੂਨਾ ਗੂਨ ਸਫਾਤ॥ ਜਿਨ੍ਹਾਂ ਸ਼ਈਂ ਤੇ ਉਪਜਿਆ ਫਿਰ ਤੇਹੀ ਜਾਇ ਸਮਾਇ॥ ਆਵਾਗਉਨ ਖਲਕ ਦਾ ਰਹੇ ਕਬਹੂ ਤਾਇ॥ ਲਖ ਚਉਰਾਸੀ ਉਪਜੀ ਮਰ ਮਿਲਹਿ ਸੁ ਖਾਕੂ ਨਾਲ॥ ਹੋਇ ਖਬੀਰ ਜੇ ਵਿਖਰਣ ਸੁਕ ਸੜ ਹੋਇ ਰਵਾਲ॥ ਹੋਰੀ ਤੇ ਹੋਰ ਹੋਰ ਕਿਹੁ ਆਪੇ ਰੂਪ ਬਣਾਇ॥ ਜੈਸੇ ਸੁਆਂਗੀ ਸੁਆਂਗ ਕਰ ਅਚਰਜ ਖੇਲ ਦਿਖਾਇ॥ ਰੂਹਾਂ ਜਾਤ ਨ ਪਾਤ ਹੈ ਹਿੰਦੂ ਮੁਸਲਮਾਨ॥ ਜੇਹੀ ਮਜਲਸ ਆਵਹੇ ਤੇਹੋ ਧਰਹਿ ਸਿ ਨਾਮ॥ ਮਿਸਰ ਪੰਡਤ ਅੰਧੁਲੇ ਕਾਜ਼ੀ ਮੁਲਾਂ ਕੋਰ॥ ਹੋਰੇ ਕਹ ਸਮਝਾਈਐ ਅਗੋਂ ਸਮਝਣ ਹੋਰ॥ ਜੇ ਸੌ ਪੰਦ ਸੁਣਾਈਐ ਭਿਜਹਿ ਨ ਚਿਤ ਕਠੋਰ॥ ਤਿਨ੍ਹਾਂ ਨਾਲ ਨ ਲੁਝੀਐ

ਜੋ ਸ਼ਬਦੇ ਦੇ ਚੋਰ॥ ਪੰਦ ਕਿਤਾਬਾਂ ਨ ਮੰਨਹਿ ਨਾ ਫਕਰਾਂ ਦੀ ਗੱਲ॥ ਖ਼ੁਦੀ ਤਕੱਬਰ ਕਰ ਮੂਏ ਵੱਤ ਨ ਦਿਸਨ ਕਲ॥ ੩੬॥ ਸੁਆਲ ਇਮਾਮ ਕਰੀਮ ਦੀਨ ਸੂਰਾ॥ ਕਹੇ ਇਮਾਮ ਕਰੀਮ ਦੀਨ ਸੁਨਹੋ ਨਾਨਕ ਸ਼ਾਹ॥ ਜਿਨ੍ਹਾਂ ਉਮੈਦ ਨ ਰੱਬ ਦੀ ਤਿਨ੍ਹਾਂ ਕਉਣ ਪਨਾਹ॥ ਪੂਜਨ ਸੰਗ ਮੁਨਾਫਕਾਂ ਦਿਲ ਜਿਨ੍ਹਾਂ ਦੇ ਸੰਗ॥ ਵਿਚ ਜਲਦੇ ਆਤਸ਼ ਹਾਵੀਏ ਚੂਨਾ ਹੋਏ ਪੰਗ॥ ਪਾਇਨ ਦੁਖ ਸਮਾਨ ਵਿਚ ਜਲ ਬਲ ਹੋਣ ਸੁਆਹ॥ ਜਲਦੇ ਪਏ ਪੁਕਾਰਨੀ ਕੋਈ ਨਾ ਸੁਣਦਾ ਆਹ॥ ਬਾਝਹੁ ਨਬੀ ਰਸੂਲ ਦੇ ਪਾਨ ਨ ਕਬਹਿ ਥਾਇ॥ ਜਲ ਬਲ ਥੀਵਣ ਕੋਇਲੜੇ ਜਿਉਂ ਅਗਨ ਝਲੂਠੇ ਕਾਇ॥ ਕੋਇ ਨ ਪੁਛੇ ਬਾਤੜੀ ਕੋਇ ਨ ਲਏ ਛੁਡਾਇ॥ ਭਿਸਤੀ ਵਾਸ ਨ ਪਾਇਨੀ ਬਾਝ ਰਸੂਲ ਖ਼ੁਦਾਇ॥ ਕੁਫਰ ਕਿਤਾਬਾਂ ਵਾਚਦੇ ਕਾਫਰ ਵਡ ਹਿੰਦਵਾਨ॥ ਆਖਣ ਵਿਚ ਕਿਤਾਬ ਨੂੰ ਮੋਏ ਫਿਰ ਨਾ ਆਨ॥ ਮੋਏ ਫੇਰ ਨ ਆਵਨੀ ਕਹੇ ਮਜੀਦ ਸਲਾਮ॥ ਮਰ ਮਰ ਮਿਲਕੈ ਖਾਕ ਸਿਉਂ ਕਿਆਮਤ ਥੀਏ ਕਿਆਮ॥ ਜੇਹੜੀ ਸੂਰਤ ਭਜਈ ਫੇਰ ਨ ਹੋਵੇ ਰਾਸ॥ ਕਾਇਮ ਥੀਏ ਕਿਆਮਤੀ ਕਹੇ ਕਰੀਮ ਸਦਾਤ॥ ਰਹੇ ਅਮਾਨਤ ਖਾਕੜੀ ਰੋਜ ਕਿਆਮਤ ਹੱਦ॥ ਮੂਸੇ ਫੇਰ ਨ ਉਪਜਹਿ ਹਿੰਦੂ ਕਿਤਾਬਾਂ ਰੱਦ॥ ਰੱਦ ਤਉਰੇਤ ਅੰਜੀਲ ਕੋ ਤੀਜਾ ਰੱਬ ਜੰਬੂਰ॥ ਏਹ ਤ੍ਰੈਏ ਮਨਸੂਖ ਹੈਨ ਥੀਆ ਫੁਰਕਾਨ ਮਨਜ਼ੂਰ॥ ਇਸ ਜ਼ਮਾਨੇ ਪਾਤਸ਼ਾਹ ਕਲਾਮ ਮਜੀਦ ਕੁਰਾਨ॥ ਰਹੇ ਕੁਰਾਨੋਂ ਬਾਹਰੇ ਥੀਸਨ ਅੰਨ ਸ਼ੈਤਾਨ॥ ਜਿਸ ਜ਼ਮਾਨੇ ਅਮਲ ਹੋਇ ਕੋਇ ਕਰਹ ਨ ਮੂਲ॥ ਓਹ ਦਰਗਹ ਢੋਈ ਨਾ ਲਹੈ ਭਰੇ ਨ ਸਫਾਤ ਰਸੂਲ॥ ੩੭॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣਹੁ ਸ਼ਬਦ ਕਰੀਮ ਦੀਨ ਮੰਨੇ ਚਾਰੋਂ ਕਿਤਾਬ॥ ਆਖੇ ਕਉਲ ਖ਼ੁਦਾਇ ਦੇ ਗਿਨਾਂ ਵਿਚ ਹਿਸਾਬ॥ ਮੂਏ ਫੇਰ ਨ ਆਵਨੀ ਰਹਿਨ ਅਮਾਨਤ ਨਾਵ॥ ਨਾਵਾ ਮਉਤ ਨ ਹੋਵਈ ਲਖ ਆਵਈ ਲਖ ਜਾਇ॥ ਰਾਮ ਕ੍ਰਿਸ਼ਨ ਹੋਇ ਅਸੰਖ ਲਖ ਮੁਹੰਮਦ ਨਾਵ॥ ਉਹ ਫੇਰ ਨ ਆਯਾ ਵਤ ਰਹੇ ਮਗਤਬ ਥਾਵ॥ ਖਾਨ ਖਵੀਨ ਨ ਜਾਣਈ ਮੀਰ ਵਜ਼ੀਰ ਪਾਤਸ਼ਾਹ॥ ਜੁਸੇ ਰਹਿੰਦੇ ਥਿਰ ਕਿਸੇ ਰਹਨ ਮਰਾਤਬ ਜਾਹਿ॥ ਜਿਤਨੇ ਰੂਹ ਅਮਾਨਤੀ ਤਿਨ੍ਹਾਂ ਮਰਾਤਬ ਨਾਲ॥ ਉਤਮ ਮਧਮ ਲਖ ਮਿਲੇ ਹਿੰਦੂ ਤੁਰਕ ਚੰਡਾਲ॥ ਇਕ ਆਵਨ ਇਕ ਜਾਹਿ ਉਠ ਆਵਾਗਉਣ ਸੰਸਾਰ॥ ਅਲਹਿ ਆਇ ਨ ਜਾਵਈ ਸਚੇ ਇਹ ਅਸਾਰ॥ ਜੈਸੇ ਬਰਗ ਨਵਾਤ ਦੇ ਤਰੁਟ ਧਰਤੀ ਪਾਨ॥ ਓਹੋ ਜੇਹੀਆਂ ਸੂਰਤਾਂ ਹੋਰ ਹੇਠੋਂ ਨਿਕਲੀ ਆਨ॥ ਅਜਬ ਤਮਾਸ਼ਾ ਰਬ ਦਾ ਖਾਲੀ ਰਹੇ ਨ ਸੰਗ॥ ਆਵਾਗਉਨ ਖਲਕ ਦਾ ਰਹਿੰਦਾ ਰਹੇ ਨਿਸ਼ੰਗ॥ ਨਾਨਕ ਸਚ ਅਲਾਵਹੇ ਸੁਨਹੁ ਕਰੀਮ ਸਦਾਤ॥ ਜਿਨ੍ਹਾਂ ਉਮੇਦ ਨਾ ਰਬ ਦੀ ਸੇ ਰਹਿਣ ਸਦਾ ਨਾਪਾਕ॥ ਓਇ ਕਬਰਾਂ ਵਿਚ ਪੀੜੀਅਨ ਜਲਦੇ ਕਰਨ ਕਹਾਇ॥ ਅਜਰਾਈਲ

ਫਰੇਸ਼ਤਾ ਦੇਂਦਾ ਬਹੁਤ ਸਜਾਇ ॥ ਕਬਰਾਂ ਜਿਨ੍ਹਾਂ ਜਲਾਇਨੀ ਜੋ ਹੋਏ ਮੁਸਲਮਾਨ ॥ ਜਿਨ੍ਹਾਂ ਈਮਾਨ ਨ ਰਖਿਯਾ ਲਗ ਦੋਜ਼ਕ ਦੂਨੀ ਹਰਾਮ ॥ ਮਿਟੀ ਮੁਸਲਮਾਨ ਦੀ ਭਈ ਮੁਨਾਫਕ ਸੰਗ ॥ ਆਤਸ਼ ਸੇਤੀ ਦੱਬਿਯਾ ਚੂਨਾ ਹੋਇ ਨ ਪੰਗ ॥ ਕਥ ਸੁਪਾਰੀ ਚੂਨ ਤ੍ਰੈ ਚਉਥੇ ਮਿਲਨ ਜਿ ਪਾਨ ॥ ਹੋਵਨ ਲਾਲ ਗੁਲਾਲ ਬਹੁ ਸਾਹਿਬਜਾਦੇ ਖਾਨ ॥ ਹੋਵਨ ਨੁਤਫੇ ਸੰਗ ਥੀਂ ਉਪਜਨ ਸਿਧ ਅਰ ਪੀਰ ॥ ਇਹ ਮਰਾਤਬ ਆਇਆ ਦੂਧੇ ਪਥਰੀ ਬੀਰ ॥ ਹਿੰਦੂ ਮੁਸਲਮਾਨ ਮੇ ਸਾਜੇ ਜੁਸੇ ਦੋਇ ॥ ਹੋਵਨ ਰੂਪ ਕਰੂਪੜੇ ਢੋਈ ਲਹਿਨ ਨ ਸੋਇ ॥ ਪਹਿਲੇ ਆਤਸ਼ ਜੋ ਦਧਾ ਜਲ ਬਲ ਹੋਇਆ ਸੁਆਹ ॥ ਫੇਰ ਨ ਆਤਸ਼ ਦੇਹ ਦੇ ਅਲਾਹ ਆਪ ਗੁਆਹ ॥ ਮਿਲਣ ਜੋ ਖਾਕੂ ਸੰਗ ਸੋ ਸਹਿੰਦੇ ਬਹੁਤ ਕਸਾਬ ॥ ਸੜਦੇ ਵਿਚ ਪਜਾਵਿਆਂ ਤਾਉ ਸਹੇ ਛਿਅ ਮਾਸ ॥ ੩੮ ॥ ਸੁਆਲ ਇਮਾਮ ਕਰੀਮ ਦੀਨ ਸੂਰਾ ॥ ਕਹੇ ਕਰੀਮ ਦੀਨ ਨਾਨਕਾ ਰੂਹਾਂ ਦਾ ਕੀ ਤੋਲ ॥ ਕੇਤਕੁ ਹਲਕੇ ਰੂਹ ਹਨ ਕੇਤਕੁ ਭਾਰਾ ਬੋਲ ॥ ਕੇਤਕੁ ਕਦ ਬਰੀਕ ਹੈ ਮੋਟਾ ਕੇਤਕੁ ਹੋਇ ॥ ਕੇਹੀ ਸੂਰਤ ਰੂਹ ਦੀ ਰੰਗ ਕਿਨੇਹਾ ਹੋਇ ॥ ਕਉਨ ਹਕੀਮ ਬਨਾਇਦਾ ਜੁਸਾ ਗੂਨਾ ਗੂਨ ॥ ਇਹ ਹਕੀਕਤ ਜੋ ਕਹੈ ਸੋਈ ਵਡਾ ਅਖੂਨ ॥ ਬਹਿੰਦੇ ਕੇਹੜੀ ਜਾਇ ਹੈਨ ਏਹੀ ਕਰੋ ਬਿਆਨ ॥ ਰੂਹਾਂ ਇਕ ਕਿ ਬਹੁਤ ਹੈਨ ਮੁਸ਼ਕਲ ਕਰਹੁ ਅਸਾਨ ॥ ੩੯ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖਨ ਰਾਹ ਇਹ ਸੁਣਿਅਹੁ ਕਰੀਮ ਸਦਾਤ ॥ ਬਾਦੇ ਦਾ ਕੀ ਤੋਲ ਹੈ ਆਬੇ ਦੀ ਕੀ ਜ਼ਾਤ ॥ ਧਰਤੀ ਦਾ ਕੀ ਨਾਪ ਹੈ ਆਤਸ਼ ਦਾ ਕੀ ਤੋਲ ॥ ਕੇਤਕ ਦੂਰ ਅਕਾਸ਼ ਹੈ ਕੇਤਕ ਆਖਾਂ ਫੋਲ ॥ ਬਾਦੀ ਸੂਰਤ ਰੂਹ ਦੀ ਤਿਸਦਾ ਰੂਪ ਨ ਰੇਖ ॥ ਆਤਸ਼ ਨੂਰ ਖੁਦਾਇ ਦਾ ਕੁਛ ਅੰਤ ਨ ਪਾਰਾ ਮੇਖ ॥ ਰਖਣ ਚਰਾਗ ਮਹਲ ਵਿਚ ਚਾਨਣ ਸਭ ਹੀ ਜਾਇ ॥ ਫਿਰ ਰਖਣ ਅੰਦਰ ਟਿੰਡ ਦੇ ਲਏ ਸਭ ਜੋਤ ਛਪਾਇ ॥ ਆਬੀ ਖਾਕੂ ਦੋਇ ਮਿਲ ਜੁਸੇ ਹੋਇ ਅਲਾਇ ॥ ਹਿਕਮਤ ਲਖ ਹਕੀਮ ਮਿਲ ਸਾਹਿਬ ਤੁਲ ਨ ਆਇ ॥ ਵਡਾ ਹਕੀਮ ਖੁਦਾਇ ਹੈ ਰਚੇ ਚਉਰਾਸੀ ਅੰਗ ॥ ਇਕਸੇ ਇਕਸੇ ਅੰਗ ਵਿਚ ਗੂਨਾ ਗੂਨੀ ਰੰਗ ॥ ਭਯਾ ਪੁਲਾੜ ਅਕਾਸ਼ ਤੇ ਕਰਹਿ ਅਵਾਜ਼ਾ ਰੂਪ ॥ ਕਾਇਮ ਕੁਦਰਤ ਰਬ ਦੀ ਮਿਲ ਰੂਹ ਪੁਕਾਰੇ ਰੂਹ ॥ ਲਖ ਚਉਰਾਸੀ ਤੁਖਮ ਹੈ ਤੁਖਮਾਂ ਅੰਤ ਨ ਕੋਇ ॥ ਇਕਸ ਇਕਸੇ ਤੁਖਮ ਵਿਚ ਭਈ ਚਉਰਾਸੀ ਲੋਇ ॥ ਆਵਣ ਅਗਣਤੀ ਰੂਹੜੇ ਜਾਵਨ ਅੰਤ ਨਾ ਕੋਇ ॥ ਇਕਦੂ ਰੂਹੋਂ ਲਖ ਹੋਇ ਲਖੋਂ ਲਖ ਅਲੋਇ ॥ ਕੀ ਪੈਮਾਨਾ ਰੂਹ ਦਾ ਕੇਤਕ ਕਹਾਂ ਬਿਥਾਰ ॥ ਪਸਰਿਆ ਜ਼ਿਮੀਂ ਅਸਮਾਨ ਵਿਚ ਰਹਿਆ ਸੁ ਚਾਨਣ ਧਾਰ ॥ ਇਕੋ ਰੂਹ ਨ ਕਿਸੇ ਦਾ ਲਖ ਚਉਰਾਸੀ ਬੰਦ ॥ ਫਿਰ ਲਖ ਚਉਰਾਸੀ ਇਕ ਹੋਇ ਲੇਖੇ ਬਹੁ ਬਿਧ ਛੰਦ ॥ ਆਪੇ ਮਾਰੇ ਕਰੇ ਆਪ ਕੁਦਰਤਿ ਚਲਤਿ ਦਿਖਾਇ ॥

ਪਰਦੇ ਡਾਰੇ ਭਰਮ ਦੇ ਦਿਤਿਓਸੁ ਸਭ ਹਲਾਇ॥ ਨਰ ਨਾਰੀ ਦੁਇ ਸਿਰਜ ਕਰ ਖਾਣੀ ਬਾਣੀ ਉਪਾਇ॥ ਜੋ ਇਨ ਜਾਤੀ ਬੁਝਸੀ ਆਪੇ ਆਪ ਖੁਦਾਇ॥੪੦॥ ਸੁਆਲ ਕਰੀਮ ਦੀਨ ਸਦਾਤ ਸੂਰਾ॥ ਕਹੇ ਇਮਾਮ ਕਰੀਮ ਦੀਨ ਸੁਣਹੁ ਨਾਨਕ ਸ਼ਾਹ॥ ਕਿਥਹੁ ਆਲਮ ਉਪਜਦਾ ਫਿਰ ਕਿਥੇ ਜਾਇ ਸਮਾਹਿ॥ ਇਹ ਹਕੀਕਤ ਜੋ ਕਹੇ ਸੋਈ ਰਸੂਲ ਖੁਦਾਇ॥ ਏਕਾ ਏਕੀ ਹੋਇ ਰਹੇ ਦੂਜੀ ਰਹੈ ਨ ਜਾਇ॥ ਦੂਜਾ ਆਖਣ ਸ਼ਕ ਹੈ ਜੰਮੇ ਤੇ ਮਰ ਜਾਇ॥ ਸੋ ਕਿਉਂ ਮੰਨੀਐ ਨਾਨਕਾ ਜੋ ਕਾਇਮ ਰਹੈ ਖੁਦਾਇ॥੪੧॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਹਿੰਦਗੀ ਸੁਣਹੁ ਕਰੀਮ ਸਦਾਤ॥ ਉਪਜੇ ਆਲਮ ਖਾਕ ਤੇ ਫਿਰ ਖਾਕੋਂ ਹੋਇ ਨਬਾਤ॥ ਹੋਇ ਨਬਾਤੋਂ ਕਿਆਮਤਾਂ ਦੇਵੇ ਗੂਨਾ ਗੂਨ॥ ਖਾਕੋ ਹੋਵਨ ਆਦਮੀ ਨੁਤਫੇ ਹੋਇ ਮਮੂਨ॥ ਨੁਫਤਿਓਂ ਮਾਸ ਉਪਜਈ ਮਾਸਹੁ ਜੁਸੇ ਪਾਕ॥ ਰਹਿਆ ਸੁ ਗੰਦਾ ਹੋਇਆ ਧਰਿਆ ਨਾਉਂ ਨਪਾਕ॥ ਨਿਆਮਤਾਂ ਤੇ ਵਿਸ਼ਟਾ ਭਯਾ ਮਿਲਿਆ ਜੋ ਆਦਮ ਸੰਗ॥ ਖਾਧਾ ਕਾਵਾਂ ਕੂਕਰਾਂ ਅਵਰ ਅਗਣਤੀ ਰੰਗ॥ ਵਿਸ਼ਟਾ ਤੇ ਕਈ ਉਪਜਹਿ ਜੀਅ ਜੰਤ ਅਪਾਰ॥ ਮਿਟੀ ਮੁਸਲਮਾਨ ਦੀ ਫੇਰ ਧਰੇ ਅਉਤਾਰ॥ ਲਿਖਿਆ ਵਿਚ ਕਿਤਾਬ ਦੇ ਬੋਲੇ ਨਾਨਕ ਸ਼ਾਹ॥ ਜਿਨੀ ਪਛਾਵਾਂ ਰਬ ਦਾ ਫੇਰ ਰਬ ਹੀ ਮਾਹਿ ਸਮਾਇ॥ ਸਿਰ ਪੁਸ਼ੀਦਾ ਰਖਿਆ ਅਰਬਾਨਾਸਰ ਮਾਹਿ॥ ਜੋ ਜ਼ਾਹਰ ਕਰੈ ਜਹਾਨ ਵਿਚ ਭਿਸਤ ਨ ਦੋਜਕ ਤਾਹਿ॥ ਰੂਹਾਂ ਨੋਂ ਰੂਹ ਖਾਵਨੀ ਫਿਰ ਰੂਹਾਂ ਤੇ ਰੂਹ ਹੋਇ॥ ਆਵਾਗਉਣ ਜਹਾਨ ਦਾ ਵਰਜ ਨ ਸਕੇ ਕੋਇ॥ ਦੇਖ ਪੈਦਾਇਸ਼ ਰਬ ਦੀ ਘਟ ਵਧ ਕਿਸੇ ਨ ਆਖ॥ ਦੂਜਾ ਹੂਆ ਨ ਹੋਸੀਆ ਵਰਤੇ ਤਾਕੋ ਤਾਕ॥ ਲਖ ਮੁਹੰਮਦ ਮੁਸਤਫਾ ਰਾਮ ਕ੍ਰਿਸ਼ਨ ਲਖ ਹੋਇ॥ ਇਕ ਆਵਨ ਇਕ ਜਾਹਿ ਉਠ ਗਿਣਤੀ ਗਿਨੇ ਨ ਕੋਇ॥ ਲਖ ਅਉਤਾਰ ਪੈਕੰਬਰਾਂ ਉੱਮਤ ਅੰਤ ਨ ਪਾਰ॥ ਮਰ ਮਰ ਮਿਲਦੇ ਖਾਕ ਸੋਂ ਫਿਰਿ ਫਿਰਿ ਹੋਇ ਅਉਤਾਰ॥ ਲਖ ਕਿਤਾਬਾਂ ਲਿਖ ਗਏ ਭਏ ਸਿ ਖਾਕੂ ਢੇਰ॥ ਲੇਖ ਲਿਖਾਰੀ ਉਪਜਹਿ ਓਇ ਲਿਖ ਲਿਖ ਰਾਖਹਿ ਢੇਰ॥ ਕਾਜ਼ੀ ਮੁਲਾਂ ਹਾਜੀਆਂ ਮਿਸਰ ਪਾਂਧੇ ਲਖ॥ ਬ੍ਰਹਮੇ ਬਿਸ਼ਨ ਮਹੇਸ਼ ਲਖ ਮਰਜ਼ੀ ਲਿਖਨ ਵਤ॥ ਲਿਖਨ ਬੇਦ ਬੀਚਾਰ ਕਰ ਉਕਤ ਸਿਆਣਪ ਨਾਲ॥ ਮਰ ਫਿਰ ਜੰਮਣ ਬਪੁੜੇ ਫਿਰ ਲੈਂਦੇ ਬੇਦ ਸੰਭਾਲ॥ ਬੇਦਹੁ ਫੇਰ ਕਤੇਬ ਕਰੇ ਵੈਰ ਵਿਰੋਧ ਕਰਾਇ॥ ਲਖ ਲਖ ਦਾਨੋਂ ਦੇਵਤੇ ਕਾਤਰ ਹੋਹਿ ਮਰਾਹਿ॥ ਸ਼ਿਵ ਸ਼ਕਤੀ ਦੋਇ ਸਾਜੀਆਂ ਉਤਮ ਮਧਮ ਲੋਇ॥ ਮਰਦੇ ਵੈਰ ਵਿਰੋਧ ਕਰ ਮਰ ਫਿਰ ਮਾਟੀ ਹੋਇ॥੪੨॥ ਸੁਆਲ ਕਰੀਮ ਦੀਨ ਸੂਰਾ॥ ਕਹੇ ਇਮਾਮ ਕਰੀਮ ਦੀਨ ਪੁਛੇ ਸਚ ਸੁਆਲ॥ ਹਕ ਬਿਗਾਨਾ ਜੋ ਰਖਣਾ ਤਿਨਾ ਹੋਸੀ ਕਉਣ ਹਵਾਲ॥ ਮੂਏ ਖਾਕੂ ਸੇ ਮਿਲੇ ਵੱਤ ਨ ਆਮਦ ਹੋਇ॥ ਲੈਣਾ ਦੇਣਾ ਦੂਨੀ

ਦਾ ਫੈਸਲਾ ਕਿਉਂ ਕਰ ਹੋਇ॥ ਕਰਨ ਗਰੀਬਾਂ ਉੱਪਰੇ ਜ਼ਾਲਮ ਬਹੁਤੇ ਜ਼ੋਰ॥ ਕੂਕਣ ਖੜੇ ਯਤੀਮ ਬਹੁਤ ਸੁਣੇ ਨ ਕੋਈ ਸ਼ੋਰ॥ਅਦਲ ਨ ਹਾਕਮ ਕਰਸਨੀ ਲੁਟ ਲੈਸਨ ਘਰ ਬਾਰ॥ਏਹ ਹਕੀਕਤ ਸੋਧ ਕਰ ਦੇਹ ਸਚ ਬੀਚਾਰ॥ਗੈਬ ਮੁਕਾਮ ਖੁਦਾਇ ਦੇ ਜਿਥੇ ਲੈਣ ਹਿਸਾਬ॥ ਲੈਣਾ ਦੇਣਾ ਦੁਨੀ ਦਾ ਕਰਨ ਸਵਾਲ ਜਬਾਬ॥ ਕਿਉਂ ਕਰ ਲੈਣਾ ਲਈਦਾ ਕਿਸ ਬਿਧ ਦੇਣਾ ਦੈਣ॥ ਕਹੈ ਇਮਾਮ ਕਰੀਮ ਦੀਨ ਇਹ ਫੈਸਲਾ ਕਿਉਂ ਕਰ ਲੈਣ॥ ੪੩॥ਜਵਾਬ ਨਾਨਕ ਸ਼ਾਹ ਸੂਰਾ॥ਸੁਣਹੁ ਇਮਾਮ ਕਰੀਮ ਦੀਨ ਨਾਨਕ ਕਹੇ ਫਕੀਰ॥ ਹਕ ਬਿਗਾਨਾ ਜੋ ਰਖਣ ਸੋ ਹੋਸਨ ਬਹੁਤ ਜ਼ਹੀਰ॥ ਓਇ ਪੜਸਨ ਜੋਨਿ ਚੌਪਾਇਆਂ ਨਕ ਤਿਨਾ ਕੇ ਤੋਰ॥ ਲੈਣਾ ਦੇਣਾ ਨਾ ਛੁਟੇ ਲੱਦ ਲੱਦ ਲੈਸਨ ਬੋਰ॥ ਦੇਦੇ ਬਹੁਤ ਸਜਾਇ ਕੋ ਲੈਣਗੇ ਸਭੇ ਹਿਸਾਬ॥ ਜਿਨ ਜ਼ੁਲਮ ਕਮਾਇਆ ਦੁਨੀ ਵਿਚ ਤਿਨਾਂ ਕਿਆਮਤ ਏਹ ਅਜ਼ਾਬ॥ ਬਾਂਦਰ ਰਿਛ ਅਉਤਾਰ ਧਰ ਕਲੰਦਰ ਦੇਣ ਸਜਾਇ॥ ਘਰ ਘਰ ਫਿਰਸਨ ਨੱਚਦੇ ਕੀਤਾ ਪਾਸਨਿ ਆਇ॥ਦਰ ਦਰ ਹੋਸਨ ਮੰਗਤੇ ਜੋ ਖਾਨ ਬਿਗਾਨਾ ਮਾਲ॥ਨਾਨਕ ਕਹੇ ਕਰੀਮ ਦੀਨ ਬੁਰਾ ਤਿਨਾਂ ਦਾ ਹਾਲ॥ਫਿਟ ਅਵੇਹਾ ਖਾਇਆ ਦੇਣਾ ਪਵੇ ਜੋ ਫੇਰ॥ ਦੇਣਾ ਲੈਣਾ ਨ ਛੁਟੇ ਸਹੇ ਸਜਾਈ ਢੇਰ॥ ਹਾਥੀ ਘੋੜੇ ਊਠ ਭਰ ਭੈਂਸੇ ਬੈਲ ਅਉਤਾਰ॥ ਜਿਨਾਂ ਦੇ ਸਿਰ ਬਹੁਤ ਜ਼ੁਲਮ ਸੇ ਫੇਰ ਲੈਸਨ ਮਾਰ॥ ਹਰ ਪਰਿੰਦੇ ਜਾਨਵਰ ਫਾਸਨ ਫਾਹੀ ਆਇ॥ਲਹਿਣੇਦਾਰ ਨ ਛਡ ਹੀ ਲੈਸਨ ਮਾਸ ਵਿਕਾਇ॥ਜੈਸਾ ਕੋਈ ਬੀਜੀਏ ਲੁਣੇ ਸੁ ਤੈਸਾ ਸੋਇ॥ ਕਿਆਮਤ ਕੇ ਦਿਵਸ ਹੀ ਸਭ ਨਬੇੜੀ ਹੋਇ॥ ਖਾਹਸ਼ ਫੇਰ ਲਿਆਾਵਈ ਦੁਨੀਆਂ ਅੰਦਰ ਫੇਰ॥ ਲਹਿਣਾ ਦੇਣਾ ਨੇਕ ਬਦ ਹੋਸੀ ਸਭੇ ਨਬੇੜ॥ਖਾਹਸ਼ ਅੰਦਰ ਜੇ ਮਰੈ ਫਿਰ ਲੈ ਉਠੇ ਨਾਲ॥ਦੇਣਾ ਲੈਣਾ ਨਾ ਛੁਟੇ ਲਈ ਅਗੇ ਸਭ ਸੰਭਾਲ॥ਜੈਸੀ ਖੇਲ ਚਉਰਾਸ ਦੀ ਤੈਸਾ ਏਹ ਸੰਸਾਰ॥ਪੱਕਾ ਫੇਰ ਨ ਆਵਈ ਪਿਆ ਜੁ ਅੰਦਰ ਵਾਰ॥ਪਹੁਤਾ ਜਾਇ ਖੁਦਾਇ ਨੋਂ ਫੇਰ ਨ ਜੰਮੇ ਸੋਇ॥ਕਾਇਮ ਮਿੱਟੀ ਤਿਸਦੀ ਕੰਚਨ ਵੰਨੀ ਹੋਇ॥ ੪੪॥ ਸੁਆਲ ਇਮਾਮ ਕਰੀਮ ਦੀਨ ਸੂਰਾ॥ ਸੁਣਹੁ ਨਾਨਕ ਹਿੰਦੀਆਂ ਕਹੀ ਕਰੀਮਾਂ ਏਵ॥ ਹਿੰਦੀ ਚਾਰ ਫਰੇਸ਼ਤੇ ਬ੍ਰਹਮਾ ਬਿਸ਼ਨ ਮਹਾਂਦੇਵ॥ ਚੌਥੀ ਸ਼ਕਤ ਫਰੇਸ਼ਤਾ ਕਹੇ ਭਵਾਨੀ ਜਾਹਿ॥ਚਾਰੋਂ ਖਲਕ ਖਾਲਕ ਦੇ ਹਿੰਦੂ ਕਰਨ ਸਨਾਹਿ॥ ਤੁਧੇ ਹੀ ਕੁਛ ਬੁਝਿਆ ਦੁਹ ਫਿਰਕਿਆਂ ਦਾ ਰਾਹ॥ਏਹ ਹਕੀਕਤ ਸੱਚ ਦੀ ਸਭਾ ਦੇਇ ਬੁਝਾਇ॥ਲਿਖਿਆ ਵਿਚ ਕੁਰਾਨ ਦੇ ਇਕੋ ਪਾਕ ਅਲਾਹਿ॥ਦੂਜਾ ਨੂਰ ਮੁਹੰਮਦੀ ਭਯਾ ਰਸੂਲ ਖੁਦਾਇ॥ਬਿਨਾ ਰਸੂਲ ਖੁਦਾਇ ਦੇ ਤੀਜਾ ਹੋਯਾ ਨ ਕੋਇ॥ਹੋਇ ਜੋ ਮੁਸਲਮਾਨ ਕੋ ਕਹੇ ਨਸੀਹਤ ਸੋਇ॥੪੫॥ਜਵਾਬ ਨਾਨਕ ਸ਼ਾਹ ਸੂਰਾ॥ਸੁਣਹੁ ਸੈਦ ਕਰੀਮ ਦੀਨ

ਜਾਨਹੁ ਸਚ ਸਨਾਇ। ਨੂਰੀ ਚਾਰ ਫਰੇਸ਼ਤੇ ਚਾਰ ਕਤੇਬ ਗੁਆਹਿ ॥ ਅਵਲ ਨੂਰ ਖੁਦਾਇ ਦਾ ਜਾਕਾ ਅੰਤ ਨ ਪਾਰ ॥ ਨੂਰੋਂ ਬਲਿਆ ਚਰਾਗ ਇਕ ਸ਼ਕਤੀ ਦਾ ਅਉਤਾਰ ॥ ਸ਼ਕਤੋਂ ਤੀਨ ਫਰੇਸ਼ਤੇ ਬ੍ਰਹਮਾ ਬਿਸ਼ਨ ਮਹਾਂਦੇਵ ॥ ਆਬੀ ਬਾਦੀ ਆਤਸ਼ੀ ਸੱਚ ਹਕੀਕਤ ਏਵ ॥ ਤੀਨੋਂ ਆਪ ਪਛਾਨਿਆ ਹਮ ਸਰ ਅਵਰ ਨ ਕੋਇ ॥ ਆਪੇ ਆਪ ਖੁਦਾਇ ਕਹਿ ਭਰਮ ਭੁਲਾਣੇ ਸੋਇ ॥ ਤੀਨੋਂ ਕੀਆ ਗੁਮਾਨ ਬਹੁ ਹਮ ਹੀ ਕਹੇ ਖੁਦਾਇ ॥ ਆਤਸ਼ ਮਿਸਲ ਚਰਾਗ ਦੀ ਇਕ ਥੀਂ ਲਖ ਜਗਾਹਿ ॥ ਆਤਸ਼ ਹੀ ਤੇ ਉਪਜੇ ਏਹ ਤੀਨੋਂ ਹੀ ਦੇਵ ॥ ਲਿਖਿਆ ਤੀਨ ਕਿਤਾਬ ਵਿਚ ਬ੍ਰਹਮਾ ਬਿਸ਼ਨ ਮਹਾਂਦੇਵ ॥ ਹੋਯਾ ਅਵਾਜਾ ਗੈਬ ਦਾ ਸੁਣਿਆਂ ਤੀਨੋਂ ਦੇਵ ॥ ਹਮ ਤੇ ਖਾਲਕ ਖਲਕ ਦੇ ਹੋਰ ਅਵਾਜ਼ਾਂ ਦੇਤ ॥ ਤੀਨੋਂ ਇਕਠੇ ਹੋਇ ਕਰ ਗਏ ਸ਼ਕਤ ਕੇ ਦੁਆਰ ॥ ਜਾ ਖੜੋਤੇ ਦਰ ਸਚੇ ਲਾਗੇ ਕਰਨ ਜੁਹਾਰ ॥ ਪੁਛਣ ਤੀਨ ਫਰੇਸ਼ਤੇ ਹਮ ਪਰ ਭੀ ਹੈ ਹੋਰ ॥ ਹੋਆ ਅਵਾਜਾ ਗੈਬ ਦਾ ਹੋਰ ਕੇਤੇ ਅੰਤ ਨ ਓਰ ॥ ਕਵਨ ਪੁਰੀ ਕੇ ਦੇਵ ਤੁਮ ਕਹਾਂ ਬਸੋ ਕਿਸ ਲੋਇ ॥ ਸੁਣ ਕਰ ਏਸ ਅਵਾਜ ਨੋ ਰਹੇ ਸਮਾਧੀ ਹੋਇ ॥ ਹੋਆ ਹੁਕਮ ਖੁਦਾਇ ਦਾ ਕੁਦਰਤ ਭਈ ਹਜੂਰ ॥ ਨੂਰ ਮਿਲਿਆ ਜਾਇ ਨੂਰ ਨੋਂ ਹੋਇ ਰਹੇ ਭਰਪੂਰ ॥ ਦੇਖਨ ਰੰਗ ਮਹਲ ਨੋਂ ਪੁਰ ਹੈ ਅੰਡਿਆਂ ਨਾਲ ॥ ਆਗਿਆ ਹੋਏ ਸ਼ਕਤ ਨੂੰ ਅੰਡਾ ਤਿਹਾਂ ਦਿਖਾਲ ॥ ਦੇਖਨ ਅੰਡਾ ਫੋਰ ਕਰ ਵਿਚ ਤਬਕ ਵਸਹਿ ਕਈ ਲੋਇ ॥ ਬ੍ਰਹਮੇ ਬਿਸ਼ਨ ਮਹੇਸ਼ ਲਖ ਗਿਣਤੀ ਅੰਤ ਨ ਕੋਇ ॥ ਰਾਮ ਕ੍ਰਿਸ਼ਨ ਪਰਸਰਾਮ ਲੱਖ ਮੱਛ ਕੱਛ ਅਵਤਾਰ ॥ ਨਰਸਿੰਘ ਬਾਵਨ ਬੋਧ ਲਖ ਕੋਈ ਬੈਰਾਹ ਨ ਪਾਰ ॥ ਕੇਤੇ ਲਖ ਮੁਹੰਮਦਾ ਅੰਤ ਨ ਲੋਆ ਲੋਇ ॥ ਇਕਤੇ ਹੀ ਬ੍ਰਹਮੰਡ ਦਾ ਅੰਤ ਨ ਪਾਏ ਕੋਇ ॥ ਬਲਨ ਚਰਾਗ ਬਿਅੰਤ ਲਖ ਬਿਸਮੇ ਹੋਇ ਬਿਅੰਤ ॥ ਵਡਾ ਨੂਰ ਸਲਾਹੀਐ ਜਿਸ ਥੀਂ ਭਏ ਅਨੰਤ ॥ ਨੂਰੋਂ ਬਲਿਆ ਚਰਾਗ ਇਕ ਇਕ ਚਰਾਗੋਂ ਲਖ ॥ ਆਫਤਾਬ ਮਹਿਤਾਬ ਲਖ ਉਤਪਤ ਅੱਖ ਫਰਕ ॥ ਏਕ ਪਲਕ ਕੇ ਅੰਦਰੇ ਉਤਪਤ ਖਪਤ ਅਪਾਰ ॥ ਲਉਬਾਲੀ ਦਰਗਾਹ ਦਾ ਕੇਤਾ ਕਰੋ ਸ਼ੁਮਾਰ ॥ ਕਹੋ ਮੁਹੰਮਦੀ ਇਕ ਤੁਮ ਦਰਗਹ ਕਈ ਅਪਾਰ ॥ ਉਪਜਹਿ ਨੂਰ ਖੁਦਾਇ ਤੇ ਖਪਤ ਨ ਲਾਗੇ ਵਾਰ ॥ ਸਭ ਖਾਕੂ ਤੇ ਉਪਜਹਿ ਕਾਨ ਹੈਵਾਨ ਨਬਾਤ ॥ ਨਾਨਕ ਆਖੇ ਰਾਹ ਸੱਚ ਸੁਣਹੁ ਕਰੀਮ ਸਦਾਤ ॥ ਮੋਮਨ ਹੋਵੈ ਮੋਮ ਦਿਲ ਮਰ ਫਿਰ ਹੋਵੇ ਖਾਕ ॥ ਖਾਕੋਂ ਹੋਇ ਨਬਾਤ ਫਿਰ ਬਹੁਤ ਨਿਆਮਤ ਪਾਕ ॥ ਕਾਨ ਹੈਵਾਨੋਂ ਆਦਮੀ ਤਾਂਤੇ ਨੁਤਫੇ ਸਾਤ ॥ ਨੁਤਫੇ ਹੋਵਨ ਆਦਮੀ ਅਵਰ ਹੈਵਾਨੀ ਜਾਤ ॥ ਕਾਨ ਹੈਵਾਨੋਂ ਆਦਮੀ ਮਰ ਫਿਰ ਆਦਮ ਹੋਨ ॥ ਪਾਨ ਮਰਾਤਬ ਕਿਆਮਤੀ ਜੇਹੀ ਕਹੀਅਹਿ ਮੋਮ ॥ ਹੋਇ ਮੁਨਾਫ਼ਕ ਸੰਗ ਦਿਲ ਮਰ ਫਿਰ ਹੋਵਨ ਖਾਕ ॥ ਖਾਕੋਂ ਪਰਬਤ ਪੱਥਰਾਂ ਪੱਥਰ

ਤੇ ਫਿਰ ਧਾਤ॥ ਚੂਨਾ ਹੋਵੇ ਪੱਥਰੋਂ ਦਹਿਆ ਆਤਸ਼ ਸੰਗ॥ ਚੂਨੋ ਪਾਣੀ ਮੇਲਿਆਂ ਹੋਵੇ ਮੋਮਨ ਪੰਗ॥ ਪੱਥਰ ਬਾਝੋਂ ਦਸਿਆ ਦਿਨ ਦਿਨ ਬੜਤਾ ਜਾਇ॥ ਰਹੈ ਸਹੰਸਰ ਜੁਗ ਲਖ ਪੱਥਰ ਨਾਮ ਕਹਾਇ॥ ਮਿੱਟੀ ਮੁਸਲਮਾਨ ਦੀ ਲਹੈ ਮਰਾਤਬ ਹੋਇ॥ ਹੋਵਨ ਪੱਥਰ ਖਾਕ ਤੇ ਮਰੇ ਮੁਨਾਫਕ ਦੇਹਿ॥ ਮੋਮੋ ਹੋਰ ਨਿਆਮਤਾਂ ਤਾਕੇ ਸੁਣ ਤੂੰ ਨਾਮ॥ ਗੰਧਮ ਮੋਠ ਭਿਰੰਜ ਮੂੰਗ ਨਖੁਦ ਮਸੂਰ ਰਵਾਂਹਿ॥ ਮਿਸਰੀ ਖੰਡ ਨਿਵਾਤ ਗੁੜ ਮੇਵੇ ਗੂਨਾ ਗੂਨ॥ ਰੋਗਨ ਕਪੜੇ ਤੇਲ ਦੁਧ ਹੋਇ ਨਬਾਤੋਂ ਮੋਮ॥ ਆਤਸ਼ ਬਿਨਾ ਨ ਮੋਮ ਹੋਇ ਰਹੇ ਜੋ ਧਰਤੀ ਮਾਹ॥ ਸੁਣਹੁ ਕਰੀਮ ਸਯਦਾ ਆਖੀ ਨਾਨਕ ਸ਼ਾਹ॥ ੪੬॥ ਸੁਆਲ ਕਰੀਮ ਦੀਨ ਸਦਾਤ॥ ਕਹੇ ਇਮਾਮ ਕਰੀਮ ਦੀਨ ਪੈਕੰਬਰ ਦੀ ਜੱਦ॥ ਅਗੇ ਇਕ ਖੁਦਾਇ ਹੈ ਏਥੇ ਕਿਉਂ ਦੁਇ ਹੱਦ॥ ਹਿੰਦੂ ਮੁਸਲਮਾਨ ਹੈ ਦੂਹ ਵਿਚ ਕੇਹੜੇ ਰੱਦ॥ ਰਖੇ ਸਚ ਸਲਾਮਤੀ ਕੂੜ ਸਲਾਮਤ ਛਡ॥ ਰਦਹੁ ਜਿਸਨੋ ਰਦਨਾ ਵਤ ਨ ਲੀਜੈ ਨਾਮ॥ ਕੂੜੀ ਦੁਨੀਆ ਕਾਰਨੇ ਮਰੀਂ ਨ ਹੋਇ ਹਰਾਮ॥ ਜੇਹੜੀ ਸੱਚੀ ਗੱਲ ਹੈ ਦੂਹ ਵਿਚ ਕਢਹੁ ਗੋਇ॥ ਹਿੰਦੂ ਮੁਸਲਮਾਨ ਦੋ ਦੂਹ ਵਿਚ ਚੰਗਾ ਕੋਇ॥ ੪੭॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਕਹੇ ਕਰੀਮ ਦੀਨ ਇਕ ਸਾਹਿਬ ਦੁਇ ਹੱਦ॥ ਹਿੰਦੂ ਮੁਸਲਮਾਨ ਦੋਇ ਏਹ ਫਿਰਕੇ ਤੂੰ ਰੱਦ॥ ਦਾਇਮ ਸਚ ਸਲਾਮਤੀ ਝੂਠ ਨ ਰਹਿਸੀ ਮੂਲ॥ ਜੋ ਕਰਨ ਇਬਾਦਤ ਰਬ ਦੀ ਪਰ ਦਰਗਹ ਪਵੈ ਕਬੂਲ॥ ਅਗੇ ਨਾਉ ਨ ਜਾਤ ਹੈ ਅਮਲਾ ਉੱਪਰ ਨਿਬੇੜ॥ ਅਮਲਾਂ ਬਾਝੋਂ ਮੋਮਨੋਂ ਪਉਸਨ ਦੋਜ਼ਕ ਭੇੜ॥ ੪੮॥ ਸੁਆਲ ਕਰੀਮ ਦੀਨ ਸੂਰਾ॥ ਕਹੇ ਇਮਾਮ ਕਰੀਮ ਦੀਨ ਸੁਣਹੁ ਨਾਨਕ ਸ਼ਾਹ॥ ਵਿਚ ਕਿਤਾਬਾਂ ਲਿਖਿਆ ਆਖਿਆ ਆਪ ਅਲਾਹ॥ ਵਿਚ ਜ਼ਮਾਨੇ ਆਖਰੀ ਖਾਤਮ ਨਬੀ ਰਸੂਲ॥ ਪਿਛਲੇ ਸਭ ਮਨਸੂਖ ਹਨ ਤਿਨ੍ਹਾਂ ਨ ਮੰਨਹੁ ਮੂਲ॥ ਸਭ ਹੀ ਹੋਸੀ ਇਕ ਰੰਗ ਦੂਜਾ ਰੰਗ ਨ ਕੋਇ॥ ਹਿੰਦੂ ਥਾਵਹੁ ਵੀ ਭਲਾ ਮੁਸਲਮਾਨ ਜਿ ਹੋਇ॥ ਮੁਸਲਮਾਨ ਮੁਸਲਮੀ ਰਹਿਨ ਕਿਆਮਤ ਤਕ॥ ਹਿੰਦੂ ਰਹਿਨ ਨ ਪਾਇਨੀ ਲਏ ਜੋ ਆਤਸ਼ ਭੱਖ ॥ ਨਾਉਂ ਨਿਸ਼ਾਨੀ ਨ ਰਹੀ ਰਹਿਆ ਹੱਡ ਨ ਮਾਸ॥ ਸਭੇ ਜਲਾਏ ਆਤਸ਼ੀ ਉਠ ਗਿਆ ਹੋਇ ਨਿਰਾਸ॥ ਰੋਜ ਕਿਆਮਤ ਜੇਹੜੇ ਜਲੀ ਨ ਉਠੇ ਖਾਕ॥ ਆਤਸ਼ ਅੰਦਰ ਸੜ ਮੂਏ ਹਿੰਦੂ ਵਡੇ ਨਪਾਕ॥ ੪੯॥ ਜਵਾਬ ਨਾਨਕ ਸ਼ਾਹ ਸੂਰਾ॥ ਸੁਨਹੁ ਸਯਦ ਕਰੀਮ ਦੀਨ ਆਖੀ ਨਾਨਕ ਸ਼ਾਹ॥ ਵਿਚ ਕਿਤਾਬਾਂ ਲਿਖਿਆ ਆਹਾ ਆਪ ਅਲਾਹਿ॥ ਕਰਮਾਂ ਉੱਪਰ ਨਿਬੜੇ ਹੋਰ ਨ ਕੋਈ ਜਾਹਿ॥ ਹਿੰਦੂ ਮੁਸਲਮਾਨ ਦੁਇ ਏਹ ਮਨਸੂਖੀ ਜਾਨ॥ ਦੀਨ ਗਵਾਇਨ ਦੁਨੀ ਪਰ ਹੋਵਨ ਬੇਈਮਾਨ॥ ਆਪੇ ਹੀ ਛੱਡ ਜਾਹਿੰਗੇ ਤੋਬਹ ਕਰਕੇ ਦੀਨ॥ ਹਿੰਦੂ ਧਰਮ ਨ ਰਖਸਨ ਹੋਸਨ ਅੰਤ

ਬਿਦੀਨ॥ ਜੋ ਵਾਲੀ ਹੈ ਜਗਤ ਦਾ ਲਹੈ ਦੁਹਾਂ ਦੀ ਸਾਰ॥ ਦੁਨੀ ਗੁਲਾਮ ਖੁਦਾਇ ਦੀ ਰਹੇ ਕਦਮਾਂ ਨਾਲ॥ ਪੀਰ ਫਕੀਰ ਖੁਦਾਇ ਦੇ ਸੂਰਤ ਰਬ ਸੰਭਾਲ॥ ਫਕਤ ਖੁਦਾਇਵੰਦ ਏਕ ਹੈ ਦੂਜਾ ਨ ਕੋਇ॥ ਏਹ ਨਸੀਹਤ ਸ਼ਾਮਲੀ ਹਿੰਦੂ ਮੁਸਲਮਾਨ॥ ਪਿਛਲੇ ਸਭ ਮਨਸੂਖ ਹੈਂ ਰਹੇ ਤਿਨ੍ਹਾਂ ਦੇ ਨਾਵ॥ ਅਮਲ ਤਿਨ੍ਹਾਂ ਦਾ ਨਾ ਚਲੇ ਜਿਉਂ ਵਸ ਅਵਰਾਂ ਗਾਂਵ॥ ਮੰਨੇ ਰਾਮ ਰਸੂਲ ਕੋ ਮਾਨਹਿੰ ਕ੍ਰਿਸ਼ਨ ਕਰੀਮ॥ ਦੁਨੀਆਂ ਕਾਰਨ ਉਮਤੀ ਕਰਸਨ ਕੁਫਰ ਰਹੀਮ॥ ਲਾਲਚ ਦੁਨੀ ਹਰਾਮ ਹੈ ਲੈਨ ਖੁਦਾਈ ਮਾਨ॥ ਸਗੋਂ ਕੋਈ ਨਿੰਦਦਾ ਕਹਿਣ ਰਸੂਲ ਖੁਦਾਇ॥ ਕਉਡੀ ਮੂਲ ਨ ਪਾਇੰਦੇ ਰਾਮ ਰਸੂਲ ਦੋਇ॥ ਘਰ ਘਰ ਫਿਰਦੇ ਵੇਚਦੇ ਅਗੋਂ ਲਏ ਨ ਕੋਇ॥ ਅਜਬ ਜ਼ਮਾਨਾ ਆਖਿਆ ਰੱਬ ਨ ਮੰਨੇ ਕੋਇ॥ ਕਉਡੀ ਉੱਪਰ ਵੇਚਦੇ ਅਗੋਂ ਲਏ ਨ ਕੋਇ॥ ਘਤਨ ਨਾਮ ਖੁਦਾ ਦਾ ਭੁਖਿਆਂ ਰੋਟੀ ਦੇਹ॥ ਮੰਨਹਿ ਨ ਹਿੰਦੂ ਤੁਰਕ ਦੋਇ ਕਰੀ ਨਿਸ਼ਾਨੀ ਏਵ॥ ਹੀਰੇ ਜੈਸੀ ਵਸਤ ਹੈ ਕਉਡੀ ਮੁੱਲ ਨ ਪਾਇ॥ ਕਉਡੀ ਮੂਲ ਨ ਪਾਂਵਦੇ ਰਾਮ ਰਸੂਲ ਖੁਦਾਇ॥ ਨਹੀਂ ਖੁਦਾਇ ਰਸੂਲ ਕੋ ਰਾਮ ਕ੍ਰਿਸ਼ਨ ਅਵਤਾਰ॥ ਚਾਲੀ ਕਲਾ ਭਵਾਇਕੇ ਦਿਤੀਓਸੁ ਸਭ ਭਰਮਾਇ॥ ਦੇਵਨ ਦੇਵ ਨ ਰਹਿਸਨੀ ਨਹੀਂ ਬੇਦ ਪੁਰਾਨ ਕੁਰਾਨ॥ ਮੁਲਾਂ ਮਸੀਤੀ ਨ ਰਹਿਨ ਨਹੀਂ ਹਿੰਦੂ ਮੁਸਲਮਾਨ॥ ਜਾਤ ਸਫਾਤ ਨ ਰਹਿਸਨੀ ਸਭੇ ਹੋਸਨ ਏਕ ਸਮਾਨ॥ ਨਿਹਚਲ ਇਕ ਖੁਦਾਇ ਹੈ ਹੋਰ ਫਾਨੀ ਸਭ ਜਹਾਨ॥ ਉਡਸਨ ਹਰਫ ਕਿਤਾਬ ਦੇ ਸਚ ਨ ਕਹਿਸੀ ਕੋਇ॥ ਹਿੰਦੂ ਮੁਸਲਮਾਨ ਦੇ ਮਜ਼ਹਬ ਨ ਰਹਿਸਨ ਦੋਇ॥ ਬੇਦ ਕਤੇਬ ਪੁਰਾਨ ਮਤ ਅਉਲ ਕਹਾਵਨ ਕਤੇਬ॥ ਹਟੋ ਹਟ ਵਿਕਾਸਨੀ ਹੋਸਨ ਅੰਤ ਨਖੇਧ॥ ਘਰ ਘਰ ਨਾਮ ਵਿਕਾਸਨੀ ਇੰਜ ਮਰਦੰਗ ਵਜਾਇ॥ ਅਗੇ ਕਉਡੀ ਨਾ ਲਹੈ ਇਵੇਂ ਅਬਿਰਥਾ ਜਾਇ॥ ਸੁਣਹੁ ਇਮਾਮ ਕਰੀਮ ਦੀਨ ਸਚੀਂ ਰਬ ਕਲਾਮ॥ ਦੋਜ਼ਕ ਦੁਨੀਆਂ ਕਾਰਨੇ ਰੋਟੀ ਨੂੰ ਹੈਰਾਨ॥ ੫੦॥ ਸੁਆਲ ਇਮਾਮ ਕਰੀਮ ਦੀਨ ਸੂਰਾ॥ ਕਹੇ ਇਮਾਮ ਕਰੀਮ ਦੀਨ ਸੱਚਾ ਦੇਹ ਸਨੇਹ॥ ਜਿਸ ਬਿਧ ਕਾਇਮ ਹੋਇ ਤਨ ਸੋਈ ਅਮਲ ਕਰੇਹਿ॥ ਕਾਇਮ ਹੋਇ ਕਿਆਮਤੀ ਜੁਸੇ ਖਾਕ ਨ ਪਾਇ॥ ਖੁਲੇ ਨ ਜੁਸਾ ਤਿਸਦਾ ਫੇਰ ਨ ਆਵੈ ਜਾਇ॥ ਕਉਣ ਇਬਾਦਤ ਰਬ ਦੀ ਜਿਤ ਕਾਇਮ ਹੋਵੇ ਰੂਹ॥ ਫੇਰ ਨ ਫਿਰੇ ਚਉਰਾਸੀਏ ਬਹੁਤੀ ਹੋਇ ਨ ਧਰੂਹ॥ ਕੇਹੀ ਸੂਰਤ ਰਬ ਦੀ ਕਿਸ ਬਿਧ ਲਾਈਐ ਧਿਆਨ॥ ਕਿਸ ਬਿਧਿ ਚਿਲੈ ਸਾਧੀਅਨ ਸਚਾ ਦੇਹ ਬਿਆਨ॥ ਖਾਦਮ ਇਸ ਜਮਾਨ ਦਾ ਤੂੰ ਨਾਨਕ ਸ਼ਾਹ ਫਕੀਰ॥ ਮੀਰਾਂ ਅੰਦਰ ਮੀਰ ਤੂੰ ਪੀਰਾਂ ਅੰਦਰ ਪੀਰ॥ ਮੁਰਸ਼ਦ ਹਿੰਦੂ ਤੁਰਕ ਦਾ ਦੁਹਾਂ ਦਸਾਏ ਰਾਹਿ॥ ਸਚ ਹਕੀਕਤ ਸੋਧਕੇ ਦੇਹੋ ਹਕ ਸੁਨਾਇ॥ ੫੧॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ

ਰਾਹ ਸਚ ਸੁਨਹੁ ਇਮਾਮ ਕਰੀਮ॥ਜੀਂਵਦਿਆਂ ਤੂੰ ਹੋਇ ਰਹੁ ਦੁਨੀਆਂ ਵਿਚ ਯਤੀਮ॥ ਰਾਹ ਇਸ਼ਕ ਖੁਦਾਇ ਦੇ ਮਨ ਅੰਦਰ ਸੁਣ ਲਾਇ॥ਇਕ ਹਕਾਨੀ ਇਸ਼ਕ ਹੈ ਹਕੋ ਹਕ ਕਮਾਇ॥ ਗੋਸ਼ ਨਸ਼ੀਨੀ ਹੋਇ ਰਹੁ ਧਰਤੀ ਸੀਸ ਕਟਾਇ॥ ਕਰਹੁ ਇਬਾਦਤ ਰਬ ਦੀ ਚਿਲੇ ਬੈਠੋ ਜਾਇ॥ ਦੂਜਾ ਇਸ਼ਕ ਸਚ ਬੰਦਗੀ ਬੁਰੇ ਸਭ ਕੰਮ ਤਿਆਗ॥ ਏਕਾ ਏਕੀ ਹੋਇ ਰਹੁ ਜਾਂ ਜਾਗਨ ਤੈਂਡੇ ਭਾਗ॥ ਤੀਜਾ ਇਸ਼ਕ ਜ਼ਹੀਰ ਹੈ ਖਾਣ ਪੀਣ ਸਭ ਜਾਇ॥ ਬੈਠਉ ਆਸਨ ਮਾਰ ਕਰ ਜਗ ਧਿਆਨੈ ਲਾਇ॥ ਮਾਹਿਰ ਇਕੋ ਘਰ ਰਖ ਭਿੰਨ ਭਿੰਨ ਰਹਿਨ ਨ ਦੋਇ॥ ਆਵਾਗਉਣ ਨ ਹੋਇ ਫਿਰ ਜੋ ਨਿਤ ਨਿਤ ਸਾਧੈ ਕੋਇ॥ ਚਉਥਾ ਇਸ਼ਕ ਮਜਾਜ ਹੈ ਜਿਉਂ ਦੀਵੇ ਜਲਹਿ ਪਤੰਗ॥ ਗੁਝੀ ਆਤਸ਼ ਇਸ਼ਕ ਦੀ ਇਸ਼ਕ ਮੁਸਾਕਾ ਸੰਗ॥ ਚਾਰੋਂ ਇਸ਼ਕ ਮਹਿਬੂਬ ਦੇ ਰੱਖ ਜਿਸਨੇ ਆਣੇ ਰਾਸਿ॥ ਜੋਗੀ ਭੋਗੀ ਆਸ਼ਕਾਂ ਪੂਰਨ ਹੋਵੇ ਆਸ॥ ਬਾਝੋਂ ਲਗੇ ਇਸ਼ਕ ਦੇ ਕੋਇ ਨ ਪਵੈ ਕਬੂਲ॥ ਇਸ਼ਕ ਲਖਾਇਐ ਰਬ ਜੇ ਜ਼ਾਹਿਰ ਥੀਏ ਰਸੂਲ॥ ਜਹਾਂ ਇਸ਼ਕ ਕਮਾਈਐ ਤਹਾ ਆਵੈ ਰਾਸ॥ ਲਗਾ ਰਹੈ ਰੋਜ ਸਬ ਪੂਰਨ ਹੋਵਹਿ ਆਸ॥ਹਾਜੀ ਕਾਜੀ ਸੈਦ ਸਭ ਪੁਛਣ ਕਰ ਤਕਰਾਰ॥ ਜਿਸਦੇ ਵਲ ਖੁਦਾਇ ਹੈ ਸੋ ਕਦੀ ਨ ਆਵੇ ਹਾਰ॥ਹਾਜੀ ਕਾਜੀ ਹਾਰ ਕਰ ਨਿਵ ਨਿਵ ਕਰਨ ਸਲਾਮ॥ ਕੂੜ ਨ ਚਲੇ ਕੂੜ ਦਾ ਉੱਪਰ ਸਚ ਕਲਾਮ॥ ਹੁਜਤ ਖੁਜਤ ਸ਼ਰੇ ਦੀ ਆਇ ਨ ਸਕੈ ਨੇੜ॥ਜਿਤੀ ਫਿਰਕੇ ਦੁਨੀ ਦੇ ਨਾਨਕ ਕੀਤੇ ਜੇਰ॥ਸਭ ਮਜ਼ਹਬ ਮਨਸੂਖ ਕਰ ਸਚਾ ਅਮਲ ਚਲਾਇ॥ ਸਤਿਨਾਮ ਕਰਤਾਰ ਕਾ ਚਹੁੰਕੁੰਟੀ ਤਬਲ ਬਜਾਇ॥ ਇਕੋ ਤਬਕਾ ਤਖਤ ਇਕ ਇਕਾ ਮੁਹਰ ਚਲਾਇ॥ ਇਕੋ ਹੀ ਪਾਤਸ਼ਾਹ ਜਗ ਕੂੜ ਨ ਰਹਿਸੀ ਕਾਇ॥ ਰਹਿਣ ਨਾਹੀਂ ਮੈਕਾਨੜੇ ਗੋਰਾ ਮੜੀ ਫਾਨਾਹਿ॥ ਕਲ ਵਿਚ ਨਾਨਕ ਨਿਰਮਲਾ ਸਚਾ ਇਕ ਖੁਦਾਇ॥ ੫੨ ॥ ਸੁਆਲ ਕਾਜ਼ੀ ਰੁਕਨਦੀਨ ਸੂਰਾ॥ ਪਾਸ ਬੈਠਾ ਸੀ ਪੀਰ ਬਹਾਵੁਦੀਨ ਸਿਰ ਪੀਰਾਂ ਦੇ ਪੀਰ॥ ਸੁਣ ਗਲਾਂ ਖੁਦਾਇ ਦੀਆਂ ਹੋਇ ਰਹੇ ਦਲਗੀਰ॥ ਰੁਕਨਲ ਕਹੇ ਮਖਦੂਮ ਜੀ ਸੁਣ ਨਾਨਕ ਦੀ ਤਦਬੀਰ॥ ਕੀਤੋਸੁ ਮਨਸੂਖ ਸਭ ਅਵਤਾਰ ਪੈਕੰਬਰ ਪੀਰ॥ ਰਾਮ ਰਹੀਮ ਨ ਮੰਨਈ ਬਿਸ਼ਨ ਕਰੀਮੀਆਂ ਦੋਇ॥ ਮੰਨੇ ਨ ਚਾਰੋਂ ਯਾਰ ਰਖ ਨਾਵ ਦੇ ਚਉਦਹ ਸੋਇ॥ ਚਾਰ ਕਤੇਬ ਨ ਮੰਨਈ ਬ੍ਰਹਮਾ ਬਿਸ਼ਨ ਮਹੇਸ਼॥ ਮੇਰ ਮਧਾਣ ਨ ਮੰਨਈ ਮੰਨੇ ਨ ਬਾਸ਼ਕ ਸ਼ੇਸ਼॥ ਰਾਮ ਰਹੀਮਾ ਇਕ ਹੈ ਕ੍ਰਿਸ਼ਨ ਕਰੀਮਾ ਏਕ॥ ਇਕੋ ਨਬੀ ਰਸੂਲ ਹੈ ਚਾਰ ਇਸਹਾਬਾ ਏਕ॥ ਇਕੋ ਹੀ ਖਟ ਵਾਹੜੇ ਚਉਦਹ ਬਲਨ ਚਰਾਗ॥ ਦੂਜਾ ਆਖਣ ਸ਼ੱਕ ਹੈ ਆਖਿਆ ਚੜ੍ਹਨ ਅਜਾਬ॥ ਪੁਛਹੁ ਕਾ ਤਦਬੀਰ ਕਰ ਕਿਸਨੂੰ ਕਰੇ ਕਬੂਲ॥ ਥਕੇ ਨਸੀਹਤਾਂ ਦੇਂਦਿਆਂ ਗਈਆਂ ਸੇ ਸਭੇ ਭੂਲ॥ ੫੩ ॥ ਜਵਾਬ

ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਮਖਦੂਮ ਜੀ ਸਚਾ ਸ਼ਬਦ ਪਛਾਣ॥ ਆਪੇ ਹੀ ਤੁਮ ਦੁਇ ਹੋ ਆਪੇ ਇਕ ਬਖਾਨ॥ ਜੇ ਦੂਜਾ ਆਖਣ ਸ਼ੱਕ ਹੈ ਤਾਂ ਕਿਉਂ ਜਾਤੋ ਦੋਇ॥ ਹਿੰਦੂ ਕਹੇ ਨਪਾਕ ਹੈ ਦੋਜਕ ਜਾਏ ਸੋਇ॥ ਨਾਮ ਨ ਲੈਂਦੇ ਰਾਮ ਦਾ ਕ੍ਰਿਸ਼ਨ ਕਹੋ ਫਿਰ ਊਨ॥ ਕਹਿੰਦੇ ਅਲਹ ਰਸੂਲ ਹੈ ਹੋਰ ਨ ਪੂਜਹੁ ਮੂਲ॥ ਤੁਰਕ ਨ ਜਪਦੇ ਰਾਮ ਨੂੰ ਹਿੰਦੂ ਜਪਹਿ ਰਸੂਲ॥ ਫਿਰਕਾ ਹਿੰਦੂ ਤੁਰਕ ਦਾ ਇਸ ਬਿਧ ਮੰਨਹੁ ਨ ਮੂਲ॥ ਆਖੇ ਨਾਨਕ ਸੱਚ ਸੁਣ ਮਖਦੂਮ ਬਹਾਵਦਿ ਸ਼ਾਹ॥ ਕੀਤੇ ਹਉ ਮਨਸੂਖ ਸਭ ਸਚੀ ਰਬ ਪਨਾਹ॥ ਰਾਮ ਰਸੂਲਾਂ ਕੇਤੜੇ ਕ੍ਰਿਸ਼ਨ ਕਰੀਮ ਅਲੋਇ॥ ਅਵਤਾਰਾਂ ਪੈਗੰਬਰਾਂ ਪੀਰਾਂ ਅੰਤੁ ਨ ਕੋਇ॥ ਯਾਰ ਇਸਹਾ ਬਖਾਨ ਵਾਦੜੇ ਬੇਦ ਕਤੇਬ ਵੀਚਾਰ॥ ਕਈ ਮਧਾਣੇ ਬਾਸ਼ਕਾਂ ਸ਼ੇਸ਼ਾਂ ਅੰਤ ਨ ਪਾਰ॥ ਮਰ ਮਰ ਜੰਮਣ ਕੇਤੜੇ ਬ੍ਰਹਮਾ ਬਿਸ਼ਨ ਮਹਾਂਦੇਵ॥ ਇਕੋ ਸਚ ਖੁਦਾਇ ਹੈ ਹੋਰ ਦਰੋਗੀ ਭੇਵ॥ ਗਊ ਸੂਰ ਦੁਇ ਇਕ ਕਰ ਇਕ ਪਛਾਣੇ ਸੋਇ॥ ਹਿੰਦੂ ਮੁਸਲਮਾਨ ਦੇ ਮਜ਼ਹਬ ਉਠਾਵੋ ਦੋਇ॥ ਦਾਵਾ ਹਿੰਦੂ ਤੁਰਕ ਦਾ ਮਨ ਤੇ ਰਖਹੁ ਨ ਮੂਲ॥ ਸਚ ਨਸੀਹਤ ਯਾਦ ਕਰ ਦਰਗਹ ਪਵੇ ਕਬੂਲ॥ ਸਾਹਿਬ ਖੁਦ ਫੁਰਮਾਯਾ ਲਿਖਿਆ ਵਿਚ ਕਿਤਾਬ॥ ਮਰ ਜੰਮਣ ਮਨਸੂਖ ਹੈਨ ਮੰਨਿਆ ਚੜਨ ਅਜਾਬ॥ ਕੁਦਰਤ ਭਈ ਅਸੰਖ ਹੈ ਇਕ ਕਾਦਰ ਨਿਆਰਾ ਆਪ॥ ਕਾਦਰ ਕੁਦਰਤ ਬਾਹਰਾ ਸਭ ਜਪਦੀ ਤਿਸਦੇ ਜਾਪ॥ ਕੁਦਰਤ ਬੰਦੇ ਰਬ ਦੇ ਹੁਕਮੀ ਆਵਹਿ ਜਾਹਿ॥ ਬਰਗ ਜਿਵੇਂ ਨਬਾਤ ਦੇ ਤਰੁਟ ਤਰੁਟ ਫੇਰ ਜਮਾਇ॥ ਓਹੋ ਜੇਹੀਆਂ ਸੂਰਤਾਂ ਓਹੋ ਜੇਹੇ ਨਾਮ॥ ਕੂੜ ਪਸਾਰਾ ਖਲਕ ਦਾ ਉਜੜ ਵਸਾਏ ਗਾਂਵ॥ ਓਹੋ ਫੇਰ ਨ ਆਵਣੀ ਸਭ ਜਪਹਿ ਜਿਨ੍ਹਾਂ ਦੇ ਨਾਇ॥ ਭਰਮੇ ਭੂਲਾ ਆਦਮੀ ਮਰ ਜੰਮਹਿ ਆਵਹਿ ਜਾਹਿ॥ ਜੈਸੇ ਮੋਤੀ ਓਸ ਦਾ ਵੈਸਾ ਆਲਮ ਜਾਣ॥ ਮੋਇਆ ਕੰਮ ਨ ਆਵਈ ਦੱਬ ਗੋਰੀ ਸੜਹਿ ਮਸਾਣ॥ ਮਿਟੀ ਗੋਰ ਮਸਾਣ ਦੀ ਫਿਰ ਆਵੈ ਹੱਥ ਭੰਡਾਰ॥ ਭਾਂਡੇ ਇਟਾਂ ਬਹੁਬਿਧਿ ਘੜ ਘੜ ਧਰਹ ਸਵਾਰ॥ ਫਿਰ ਖਾਵਣ ਅਗਨਿ ਅਗਿਨਤੀ ਜਲ ਬਲ ਕਰਨ ਪੁਕਾਰ॥ ਹਿੰਦੂ ਮੁਸਲਮਾਨ ਦੁਇ ਫਿਰ ਲਹੇ ਨ ਤਿਨਾਂ ਸਾਰ॥ ੫੪॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੀ ਗਉਸ ਬਹਾਵੁਦੀਨ ਸੁਣਹੁ ਨਾਨਕ ਸ਼ਾਹ॥ ਕਉਨ ਨਮੂਨਾ ਰੂਹ ਦਾ ਰਹਿੰਦਾ ਕੇਹੜੀ ਜਾਇ॥ ਰੂਹੇ ਦੀ ਕੀ ਜਾਤ ਹੈ ਕਉਣ ਸਫਾਤ ਕਹਾਇ॥ ਆਇਆ ਕਿਸ ਮੁਕਾਮ ਸੇ ਮੋਇਆ ਕਿਥੇ ਜਾਇ॥ ਜੋ ਸ਼ਕ ਉਤਰੇ ਦਿਲ ਦਾ ਸੋਈ ਅਵਲ ਫਕੀਰ॥ ਸਚੇ ਰਾਹ ਚਲੰਦਿਆਂ ਕਦੇ ਨ ਹੋਣ ਜਹੀਰ॥ ਹਉ ਜੋਇੰਦਾ ਸਚ ਦਾ ਡਿਠੇ ਸ਼ਕ ਉਠਾਇ॥ ਪੀਰ ਕਹੇ ਸੁਣ ਨਾਨਕਾ ਮਨ ਦਾ ਸ਼ਕ ਚੁਕਾਇ॥ ੫੫॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣਹੁ ਪੀਰ ਬਹਾਵੁਦੀਨ ਆਖੀ

ਨਾਨਕ ਸ਼ਾਹ॥ ਨਾਹਿ ਨਮੂਨਾ ਰੂਹ ਦਾ ਰਹੈ ਨ ਕਿਸ ਹੀ ਜਾਇ॥ ਜਾਤ ਸਫਾਤੋਂ ਬਾਹਰਾ ਰੰਗ ਰੂਪ ਨਹੀਂ ਹੋਇ॥ ਕਰੇ ਅਵਾਜਾ ਗੈਬ ਦਾ ਨਦਰੀ ਪਵੈ ਨ ਸੋਇ॥ ਆਯਾ ਗੈਬ ਮੁਕਾਮ ਤੇ ਫਿਰ ਗੈਬੀ ਜਾਇ ਸਮਾਇ॥ ਲਖ ਚਉਰਾਸੀ ਜੁਸੜੇ ਪਹਿਰੇ ਖੁਸ਼ੀ ਰਜਾਇ॥ ਇਕਸੇ ਇਕਸੇ ਜੁਸੜੇ ਕਈ ਅਸੰਖਾਂ ਰੂਹ॥ ਹੋਇ ਇਕਠੇ ਆਪ ਵਿਚ ਕਰਨ ਅਵਾਜਾ ਰੂਹ॥ ਰੂਹ ਖੁਦਾਇ ਨਾ ਭੇਦ ਕਰ ਇਕਾ ਜਾਤ ਸਫ਼ਾਤ॥ ਪੰਜੇ ਮਿਲਣ ਖਸੀਹਤਾਂ ਸਾਜ਼ ਦਿਖਾਈ ਜਾਤ॥ ਜਾਤ ਸਫਾਤ ਕਹਾਇਕੇ ਪਾਈਂ ਪੜੇ ਜੰਜੀਰ॥ ਜੁਸਾ ਪਕੜਿਆ ਜੁਸਿਆਂ ਖਪ ਖਪ ਹੋਇ ਜ਼ਹੀਰ॥ ਰੂਹ ਬਣਾਯਾ ਆਕਕੂੰ ਕੂੜੀ ਦੁਨੀਆਂ ਲਗ॥ ਜਾਤ ਸਫਾਤ ਖੁਦਾਇ ਦੀ ਨਾਉਂ ਧਰਾਯਾ ਠਗ॥ ਠਗ ਠਗੇ ਮਿਲ ਠਗ ਨੋਂ ਦੂਜਾ ਨਾਉਂ ਰਖਾਇ॥ ਦੂਜੀ ਕੁਦਰਤ ਕੂੜ ਹੈ ਸਚਾ ਇਕ ਖੁਦਾਇ॥ ਆਪਿ ਭੁਲਾਯਾ ਦੁਨੀ ਲਗ ਹਮਾ ਤੁਮਾ ਧਰ ਨਾਇ॥ ਜਦ ਰੂਹ ਜੁਦਾ ਹੋਇ ਤਨ ਤੇ ਨਾਉਂ ਠਾਉਂ ਕੁਛ ਨਾਹਿ॥ ਸਭ ਕੁਦਰਤ ਰਬ ਦੀ ਅਰਬਾਨਾਸਰ ਨਾਹਿ॥ ਅਰਬਾਨਾਸਰੋਂ ਬਾਹਰਾਂ ਇਕੋ ਆਪ ਅਲਾਹਿ॥ ਕਰੋ ਜ਼ਿਆਰਤ ਬੰਦਗੀ ਜਾਣੈ ਆਪਨਾ ਆਪ ॥ ਜਿਨ੍ਹਾਂ ਆਪ ਪਛਾਣਿਆਂ ਤਿਨਾਂ ਪੁੰਨ ਨ ਪਾਪ॥ ਆਖੇ ਨਾਨਕ ਹਿੰਦਗੀ ਸੁਣਹੁ ਬਹਾਵੁਦੀਨ ਪੀਰ॥ ਪਾਵਹੁ ਰਾਹਿ ਖੁਦਾਇ ਦਾ ਕਦੇ ਨ ਹੋਇ ਜ਼ਹੀਰ॥ ੫੬ ॥ ਸੁਆਲ ਮਖਦੂਮ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਪੀਰ॥ ਆਦਮ ਹਵਾ ਸਿਰਜਿਆ ਕਹੁ ਸਚੀ ਤਦਬੀਰ॥ ਖਾਕ ਨਿਮਾਣੀ ਅੰਧਲੀ ਕਿਉਂ ਕਰ ਭਈ ਖੰਭੀਰ॥ ਸੂਰਤ ਹੋਇ ਖਾਕ ਤੇ ਕਰੇ ਅਵਾਜ ਕਬੀਰ॥ ਸਹੰਸ ਅਠਾਰਹ ਆਲਮਾਂ ਗੂਨਾ ਗੂਨ ਸਰੀਰ॥ ਖੋਲ ਹਕੀਕਤ ਗੈਬ ਦੀ ਕਹੇ ਸੁਆਲ ਫਕੀਰ॥ ੫੭ ॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣ ਮਖਦੂਮ ਬਹਾਵੁਦੀਨ ਨਾਨਕ ਕਹੇ ਫਕੀਰ॥ ਅਰਬਾਨਾਸਰ ਮੇਲ ਕਰ ਖਲਕ ਕੀਆ ਖੰਬੀਰ॥ ਦਾਨਾ ਭਯਾ ਖੰਬੀਰ ਤੋਂ ਸੁਣ ਸਾਚੀ ਤਦਬੀਰ॥ ਇਕਤ ਦਾਨੇ ਲਖ ਹੋਇ ਗੂਨਾ ਗੂਨ ਸਰੀਰ॥ ਅੰਨੋ ਭਯਾ ਖੰਬੀਰ ਫਿਰ ਨੁਤਫੇ ਭੀ ਭਏ ਬਹੁਤ ਰੰਗ॥ ਇਕ ਦਾਣੇ ਕੀਮਤ ਨਾ ਪਵੈ ਰੰਗ ਰੰਗੀ ਅੰਨ॥ ਸਹੰਸਰ ਅਠਾਰਹ ਆਤਮਾ ਨੁਤਫੇ ਤੇ ਕੀਨ॥ ਸਭ ਦੇ ਉੱਪਰ ਆਦਮੀ ਜਾਣੈ ਦੀਨ ਬਦੀਨ॥ ਅਰਬਾਨਾਸਰ ਹੋਇ ਫਿਰ ਜੇ ਨਰ ਥੀਏ ਖਾਕ॥ ਖਾਕੀ ਆਬੀ ਨਪਾਕ ਹੋਇ ਬਾਦੀ ਨਾਰੀ ਤਾਕ॥ ਜਾਂ ਹੋਣ ਅਲਾਹ ਦੇ ਆਪ ਤੇ ਕਰਹਿ ਨ ਫੇਰ ਅਵਾਜ਼॥ ਤਾਰਾਂ ਢਿਲੀਆਂ ਜੇ ਥੀਵਨ ਫਿਰ ਸ਼ਬਦ ਨ ਕਰੇ ਰਬਾਬ॥ ਕਲਾ ਬਨਾਈ ਗੈਬ ਦੀ ਗੈਬੀ ਹੋਇ ਸੁ ਪਾਇ॥ ਇਕੇ ਤਾਂ ਜਾਣੇ ਕੁਤਬ ਦੀ ਗਉਂਸ ਇਕੇ ਜਾਣੈ ਆਪੁ ਖੁਦਾਇ॥ ਸੁਣ ਮਖਦੂਮ ਬਹਾਵੁਦੀਨ ਇਹ ਅਲਹ ਦੀ ਖੇਲ॥ ਆਪੇ ਆਪ ਵਿਛੋੜਦਾ ਫਿਰ ਆਪ

ਕਰਾਏ ਮੇਲ॥੫੮॥ਸੁਆਲ ਪੀਰ ਬਹਾਵੁਦੀਨ ਸੂਰਾ॥ਆਖੇ ਪੀਰ ਬਹਾਵੁਦੀਨ ਜੁਸੇ ਕੇਤੇ ਰੂਹ॥ਕਿਉਂ ਕਰ ਥੀਆ ਅਵਾਜੜਾ ਮਿਲ ਰੂਹ ਪੁਕਾਰਨ ਰੂਹ॥ਕਿਥੋਂ ਉਪਜੀਆਂ ਦਾਨਸ਼ੀ ਕਿਥੇ ਜਾਇ ਸਮਾਇ॥ਬੋਲਣਹਾਰਾ ਕੌਣ ਸੀ ਇਹ ਗੈਬੀ ਸਿਖਰ ਕਰਾਇ॥ ਆਬੀ ਸੀ ਕੇ ਖਾਕੀ ਸੀ ਬਾਦੀ ਸੀ ਕੇ ਨਾਰ॥ਚੌਹਾਂ ਵਿਚੋਂ ਕੌਣ ਸੀ ਦੇਹੋ ਸਚ ਬੀਚਾਰ॥ ਜੋ ਸੂਰਤ ਬੰਨ੍ਹ ਦਿਖਾਇਦਾ ਕਰਦਾ ਬਹੁਤ ਪਸਾਰ॥ਹੁੰਦਾ ਜਬੈ ਨਪੈਦ ਰੂਹ ਕਿਛ ਦਿਸੈ ਨ ਅਸਰ ਅਸਾਰ॥ਕੁਛ ਸੀ ਕੁਛ ਨਾਹਿ ਸੀ ਇਸਦਾ ਦੇਇ ਬਿਆਨ॥ਦੇਹ ਹਕੀਕਤ ਸਚ ਦੀ ਕੀਜੈ ਪ੍ਰਗਟ ਜਹਾਨ॥ ੫੯॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣੋ ਪੀਰ ਬਹਾਵੁਦੀਨ ਪੰਜ ਖਾਸੀਅਤ ਰੂਹ॥ਪੰਜ ਜੋ ਪੰਜ ਪੰਜਵੀਂ ਸਭ ਮਿਲ ਪੁਕਾਰਨ ਰੂਹ॥ ਪੰਜ ਮਿਲ ਉਪਜੀਆਂ ਦਾਨਸ਼ੀ ਫਿਰ ਪੰਜਾਂ ਮਾਹਿ ਸਮਾਇ॥ਬੋਲਣਹਾਰਾ ਜਗਤ ਗੁਰੂ ਸੂਰਤ ਬਾਦ ਹਵਾਇ॥ ਗੈਬੀ ਪੰਜ ਫਰੇਸ਼ਤਾ ਮਿਲ ਕਰ ਕਰਨ ਅਵਾਜ਼॥ ਮੜ੍ਹਿਆ ਪਖਾਵਜ ਚੰਮ ਦਾ ਇਹ ਰਬ ਬਣਾਯਾ ਸਾਜ॥ਆਪੇ ਇਕੋ ਰਵਿ ਰਹਿਆ ਜੀਅ ਜੰਤ ਸਭ ਮਾਹਿ॥ਹੋਰ ਸ਼ਰੀਕ ਨ ਦੂਸਰਾ ਇਕੋ ਇਕ ਅਲਾਹਿ॥ਚਾਰੋਂ ਯਾਰ ਮੁਸਲਮੀ ਰਹੇ ਅਲਹ ਦੇ ਨਾਲ॥ਭੂਲੇ ਦੁਨੀਆਂ ਖੁਦੀ ਲਗ ਨਾਲ ਖਰਾਬ ਜਵਾਲ॥ਖਾਕੀ ਆਬੀ ਆਤਸ਼ੀ ਬਾਦੀ ਚਾਰ ਕੁਤਬ॥ਏਹਾ ਯਾਰ ਖੁਦਾਇ ਦੇ ਆਪ ਪੈਕੰਬਰ ਰਬ॥ਕਾਇਮ ਚਾਰੋਂ ਤਰਫ ਦੇ ਕੀਤੇ ਚਾਰ ਕੁਤਬ॥ਚਾਰੋਂ ਥੰਮੇ ਅਰਸ਼ ਦੇ ਰਲਦੇ ਮੂਲ ਨ ਕਦ॥ਕਾਇਮ ਕਰਸੀ ਅਰਸ਼ ਹੈ ਕਾਇਮ ਇਕ ਖੁਦਾਇ॥ਪੰਜੇ ਕਾਇਮ ਹੈਂ ਸਦਾ ਹੋਰ ਨ ਕਾਇਮ ਜਾਇ॥ਜੋ ਆਯਾ ਸੋ ਜਾਇਸੀ ਜੋ ਗਇਆ ਫਿਰ ਆਇ॥ਅਗਲਾ ਸਾਂਗ ਉਤਾਰਕੇ ਫਿਰ ਆਗੇ ਹੋਰ ਬਣਾਇ॥ਕਿਸ ਕਾ ਮਾਈ ਬਾਪ ਕਿਸ ਕਿਸ ਕਾ ਪੂਤ ਕਹਾਉ॥ਕਿਸਕੀ ਜੋਰੂ ਧੀਆ ਕਿਸ ਸਭ ਕੂੜੇ ਕੀਏ ਪਸਾਉ॥ਜੀਂਵਦਿਆਂ ਸਭ ਦਿਸਟੀ ਮੁਇਆਂ ਦਿਸੇ ਨ ਕੋਇ॥ ਨਾਨਕ ਬਾਜੀ ਕੂੜ ਦੀ ਆਖਰ ਕੂੜੀ ਹੋਇ॥ ੬੦॥ ਸੁਆਲ ਪੀਰ ਬਹਾਵੁਦੀਨ ਸੂਰਾ॥ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਸ਼ਾਹ॥ਕੇਹੀ ਸੂਰਤ ਰਬ ਦੀ ਰਹਿੰਦਾ ਕੇਹੜੀ ਥਾਇ॥ ਖਾਣਾ ਕਉਣ ਖੁਦਾਇ ਦਾ ਪਹਿਰੇ ਕਉਣ ਪੁਸ਼ਾਕ॥ ਕਉਣ ਸ਼ਰੀਕ ਖੁਦਾਇ ਦਾ ਸਚ ਹਕੀਕਤ ਆਖ॥ ਹਿੰਦੂ ਮੁਸਲਮਾਨ ਵਿਚ ਕਉਨ ਨਜ਼ੀਕ ਖੁਦਾਇ॥ਦੋਨੋਂ ਮਜ਼ਹਬ ਸੋਧਕੇ ਸਚਾ ਇਕ ਦਿਖਾਇ॥੬੧॥ਜਵਾਬ ਨਾਨਕ ਸ਼ਾਹ ਸੂਰਾ॥ ਸੁਣਹੋ ਪੀਰ ਬਹਾਵੁਦੀਨ ਆਖੀ ਨਾਨਕ ਸ਼ਾਹ॥ ਸਚੀ ਸੂਰਤ ਰਬ ਦੀ ਰਹਿੰਦਾ ਸਚੀ ਜਾਇ॥ਸਚਾ ਖਾਣਾ ਰਬ ਦਾ ਪਹਿਰ ਸਚ ਪੁਸ਼ਾਕ॥ਇਕੋ ਇਕ ਖੁਦਾਇ ਹੈ ਹੋਰ ਸ਼ਰੀਕ ਨ ਸਾਥ॥ ਹਿੰਦੂ ਮੁਸਲਮਾਨ ਦੁਇ ਦਰਗਹ ਲੈਨ ਸਜਾਇ॥ਮਜ਼ਹਬ

ਦੂਇ ਮਨਸੂਖ ਹੈਂ ਇਸਦੇ ਨਹੀਂ ਗੁਮਰਾਹ॥ ਸੋਈ ਸ਼ਰੀਕ ਖੁਦਾਇ ਦਾ ਜਾ ਕੀ ਜਨਮ ਨ ਜਾਤ॥ ਬੇਦ ਕਤੇਬ ਪੁਕਾਰਦਾ ਅਨਹਦ ਸ਼ਬਦ ਅਲਾਤ॥ ੬੨॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਸ਼ਾਹ॥ ਹਿੰਦੂ ਮੁਸਲਮਾਨ ਦੂਇ ਦਿਤੇ ਨੀ ਮੁੰਢਹੁ ਉਠਾਇ॥ ਤੀਜਾ ਮਜਹਬ ਕਉਣ ਹੈ ਜੋ ਤੁਹਿ ਕੀਤਾ ਤਹਕੀਕ॥ ਏਹ ਹਕੀਕਤ ਸਚ ਕਹੁ ਨਾਹਿ ਤਾਂ ਲਗਦੀ ਲੀਕ॥ ਹਿੰਦੂ ਮੁਸਲਮਾਨ ਦੋਇ ਬਾਬੇ ਆਦਮ ਦੇ ਫਰਜੰਦ॥ ਤੁਹ ਕਿਉਂ ਰਦੇ ਨਾਨਕਾ ਸੱਚ ਕਹੋ ਇਹ ਪੰਦ॥ ਹਾਰਿਆ ਕਾਜ਼ੀ ਰੁਕਨਦੀਨ ਹਾਰਿਆ ਸ਼ਾਹ ਕਰੀਮ॥ ਹਾਰਿਆ ਹਾਜੀ ਹੱਜ ਕਰ ਪੜ੍ਹ ਗੁਣ ਪਏ ਯਤੀਮ॥ ਹਉਂ ਪੁਛਦਾ ਪੀਰ ਬਹਾਵੁਦੀਨ ਮੁਲਤਾਨੇ ਦਾ ਪੀਰ॥ ਹਿੰਦੂ ਮੁਸਲਮਾਨ ਦੀ ਕਰ ਸੱਚੀ ਤਦਬੀਰ॥ ੬੩॥ ਜਵਾਬ ਨਾਨਕ ਸ਼ਾਹ ਸੂਰਾ॥ ਆਖੀ ਨਾਨਕ ਸ਼ਾਹ ਸਚੁ ਸੁਣਹੁ ਬਹਾਵੁਦੀਨ ਪੀਰ॥ ਹਿੰਦੂ ਮੁਸਲਮਾਨ ਦੂਇ ਸਿਰ ਗੁਮ ਥੀਏ ਜ਼ਹੀਰ॥ ਤੀਜਾ ਮਜਹਬ ਪਾਕ ਹੈ ਨੇਕ ਬਦ ਤੋਂ ਦੂਰ॥ ਭਲੇ ਬੁਰੇ ਦਰਗਾਹ ਵਿਚ ਵੜਨ ਨਾ ਮਿਲਦੇ ਝੂਰ॥ ਭਲਾ ਭਲਿਆਈ ਗਰਬਿਆ ਮੋਸਮ ਅਵਰ ਨਾ ਕੋਇ॥ ਬੁਰਾ ਬੁਰਿਆਈ ਸਹਿਮਿਆਂ ਨੀਚ ਕਰਮ ਬਹਿ ਰੋਇ॥ ਦੋਵੇਂ ਰਹੇ ਜਹਾਨ ਵਿਚ ਧੁਰ ਨ ਪਹੁੰਚੇ ਜਾਇ॥ ਨਾਨਕ ਕਹੇ ਬਹਾਵੁਦੀਨ ਹਉਮੈ ਰਖੇ ਅੜਾਇ॥ ਤੀਜਾ ਮਜ਼ਹਬ ਸਚ ਹੈ ਮਾਰਫਤੀ ਮਨ ਮਾਰ॥ ਨੇਕ ਬਦ ਦੁਇ ਰਾਹ ਛਡ ਹਰਦਮ ਖਾਲਕ ਸਾਰ॥ ਨੇਕ ਬਦ ਦੁਇ ਗਾਡੜੇ ਚਲਦੇ ਗਾਡੀ ਰਾਹ॥ ਦੋਨੋਂ ਫਾਥੇ ਫਾਹ ਵਿਚ ਛੁਟੇ ਜਾਣ ਅਲਾਹਿ॥ ਲੀਹੇ ਲੀਹੇ ਗਾਡੀ ਚਲੇ ਲੀਹੇ ਚਲਨ ਪੂਤ॥ ਤੀਨੋਂ ਲੀਹੇ ਨ ਚਲਨ ਸਿੰਘ ਸੂਰਤਾ ਸਪੂਤ॥ ਹਿੰਦੂ ਮੁਸਲਮਾਨ ਦੋਇ ਬਾਬੇ ਆਦਮ ਦੇ ਫਰਜੰਦ॥ ਲੜਦੇ ਹਦਾਂ ਬੰਨ੍ਹ ਕਰ ਚਾ ਭੁਲਾਇਣ ਪੰਧ॥ ਦਰਗਹ ਓੜ ਨ ਪਾਇਨੀ ਜੋ ਕਰਦੇ ਦਾਵੇ ਕੂੜ॥ ਦਾਵਾ ਰਾਮ ਰਹੀਮ ਕਰ ਲੜ ਮਰਦੇ ਹੋਂਦੇ ਧੂਰ॥ ਜਿੱਚਰ ਰੂਹ ਮਕਾਨ ਤੇ ਜੁਸਾ ਸਾਬਤ ਨਾਲ॥ ਤਦਬੀਰ ਬਹੁਬਿਧ ਕਰੇ ਮਰਦਿਆਂ ਚਲਹਿ ਨ ਨਾਲ॥ ਫਿਰ ਚੋਰਾਸੀ ਭਰਮਦਾ ਹੋਇ ਨਿਮਾਣਾ ਰੂਹ॥ ਕੋਇ ਨ ਪੂਛੈ ਬਾਤੜੀ ਵਾਂਗ ਪਿੜੀਂ ਦਾ ਰੂੰਇ॥ ਜਿਤਨੇ ਯਾਰ ਮੁਹੱਬਤੀ ਪੀਣ ਖਾਣ ਦੇ ਮਿਤ॥ ਮੋਯਾਂ ਦੇਖਨ ਰੂਹ ਕੂੰ ਫੇਰ ਨ ਲਾਇਨ ਚਿਤ॥ ਮਿਲਦੇ ਆਇ ਮੁਹਬਤੀ ਚਾਮ ਦਾਮ ਕੇ ਯਾਰ॥ ਭਾਈ ਸਕੇ ਪਰੀਤਮੀ ਭਾਈ ਭਤੀਜੇ ਹਜ਼ਾਰ॥ ਪਿਊ ਨਾਨੇ ਨਾਨੀਆਂ ਚਾਚੇ ਤਾਏ ਮਿਤ॥ ਮਾਮੇ ਤੇ ਮਾਮਾਣੀਆਂ ਫੁਫੀ ਫੁਫੜ ਚਿਤ॥ ਦਾਦੀ ਦਾਦੇ ਦੇਵਰੇ ਜਿਠਾਨੀ ਦਿਰਾਣੀ ਅਪਾਰ॥ ਅੰਤ ਨ ਸਾਥੀ ਕੋਇ ਹੋ ਭੱਜਨ ਹੋਇ ਬਿਕਾਰ॥ ਕੁੜਮ ਧੁਰਮ ਬਹੁ ਭਾਤੀਆਂ ਬਹਿ ਬਹਿ ਕਰਨ ਬੀਚਾਰ॥ ਕਚੇ ਸਾਕ ਕੁਸੰਗੜੀ ਮੋਇਆਂ ਲਹਿਨ ਨ ਸਾਰ॥ ਦੁਨੀਆਂ ਵੇਖ ਕੁਸੰਗ ਸਭ

ਤਜਹੁ ਬਹਾਵੁਦੀਨ ਪੀਰ॥ ਜਿਨ੍ਹਾਂ ਪਨਾਹ ਖੁਦਾਇ ਦੀ ਸੇ ਕਦੇ ਨ ਹੋਇ ਜਹੀਰ॥ ਦੁਨੀਆਵੀ ਸਭ ਸਾਹਿਬ ਜਗ ਤੇ ਭੀ ਦੁਨੀਆਂ ਮਾਹ॥ ਚਲਿਆ ਰੂਹ ਇਕੱਲੜਾ ਜੁਲੇ ਪੁਛੇਂਦਾ ਰਾਹ॥ ਫਿਰ ਆਵੈ ਵਿਚ ਚਉਰਾਸੀ ਏ ਕਰਕੇ ਰੂਪ ਅਨੇਕ॥ ਲਖ ਅਸੰਖਾਂ ਰੂਪ ਕਰ ਲਖ ਅਸੰਖਾਂ ਭੇਦ॥ ਜਿਚਰ ਰੂਹ ਨ ਕਾਇਮ ਹੈ ਤਿਚਰ ਟਿਕੈ ਨ ਠਉਰ॥ ਜੇ ਹੋਵੈ ਕਾਇਮ ਜੁਸੜਾ ਮਿਟੇ ਚਉਰਾਸੀ ਦਉੜ॥ ਹਾਰਿਆ ਦਾਨਸ਼ਮੰਦ ਸਭ ਹਾਰਿਆ ਬਹਾਵੁਦੀਨ ਪੀਰ॥ ਜਿਤੇ ਨਾਨਕ ਸ਼ਾਹ ਸਭ ਧਰ ਸਚ ਸ਼ਬਦ ਪਰ ਧੀਰ॥ ਆਖਰੀ ਇਸ ਜ਼ਮਾਨ ਦੇ ਨਾਨਕ ਸ਼ਾਹ ਫਕੀਰ॥ ਮਾਰਿਆ ਸਿੱਕਾ ਸੱਚ ਦਾ ਸਿਰ ਪੀਰਾਂ ਦੇ ਪੀਰ॥੬੪॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਨਾਨਕ ਸੱਚ ਅਲਾਇ॥ ਖਤਰਾ ਰਹਿੰਦਾ ਰਾਤ ਦਿਨ ਕਰ ਮਸਲਾ ਸਚ ਸੁਣਾਇ॥ ਕੌਣ ਨਬੂਦ ਜਹਾਨ ਵਿਚ ਹਯਲ ਕਾਇਮ ਕਉਣ॥ ਜੋ ਇਹ ਹਕੀਕਤ ਦਸ ਦੇਇ ਹਉਂ ਸੁਨ ਰਾਵੋਂ ਤਉਣ॥ ਇਹ ਹਕੀਕਤ ਹੱਕ ਦੀ ਦਿਹੋ ਸਭ ਬੁਝਾਇ॥ ਕਾਦਰ ਮੂਲ ਨ ਦਿਸਨੀ ਸਭ ਕੁਦਰਤ ਭਰਮ ਭੁਲਾਇ॥ ਕਾਇਮ ਕੌਣ ਇਬਾਦਤੀ ਹੋਵੇ ਜੁਸਾ ਪਉਣ॥ ਹਮਰੀ ਦਾਤ ਸਦਾ ਸਚ ਖਬਰ ਸੁਨਾਏ ਜਉਣ॥੬੫॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣਹੁ ਪੀਰ ਬਹਾਵੁਦੀਨ ਆਖੀ ਨਾਨਕ ਸ਼ਾਹ॥ ਰਖਿਆ ਸਿਰਰ ਪੁਸ਼ੀਦੜਾ ਸੁਨਹੋ ਸਚ ਸੁਨਾਇ॥ ਜੁਸੇ ਨਾਬੂਦ ਜਹਾਂ ਵਿਚ ਹਯਲ ਕਾਇਮ ਰੂਹ॥ ਰੂਹ ਛਡੇ ਜਬ ਜੁਸਿਆਂ ਮਿਟੇ ਅਵਾਜਾ ਹੂਹ॥ ਦੋਇ ਨਬੂਬ ਜਹਾਨ ਵਿਚ ਹਯਲ ਕਾਇਮ ਦੋਇ॥ ਜੋ ਕਰਨ ਇਬਾਦਤ ਬੰਦਗੀ ਸਚ ਖਬਰ ਬਤਾਵਨ ਸੋਇ॥ ਜੁਸੇ ਬਾਝ ਲਈ ਰੂਹ ਬਾਝ ਨ ਜੁਸਾ ਹੋਇ॥ ਨਾਨਕ ਲੇਖੈ ਮੰਗੀਏ ਰੋਂਦੇ ਡਿਠੇ ਦੋਇ॥ ਮਿਲਨ ਸਜਾਈਂ ਜੁਸਿਆਂ ਰੂਹ ਪੁਕਾਰਨ ਹਾਇ॥ ਨੇਕੀ ਬਦੀ ਬੀਚਾਰਕੇ ਮਿਲੈ ਅਜਾਇ ਸਜਾਇ॥ ਆਪੇ ਰੂਹ ਕਹਾਂਇਦਾ ਆਪੇ ਜੁਸਾ ਹੋਇ॥ ਇਹ ਤਮਾਸ਼ਾ ਦੇਖਕੇ ਨਾਨਕ ਦਿਤਾ ਰੋਇ॥ ਰੋਇ ਨ ਕੋਈ ਆਇਆ ਹਸ ਨਾ ਚਲਿਆ ਕੋਇ॥ ਅੱਗਾ ਪਿੱਛਾ ਸੋਧਕੇ ਨਾਨਕ ਰਹਿਆ ਖਲੋਇ॥੬੬॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੁਨਹੋ ਨਾਨਕ ਸ਼ਾਹ॥ ਇਕ ਖੁਦਾਇ ਰਸੂਲ ਹੈ ਕਿਉਂ ਦੁਨੀਆਂ ਬਹੁਤੇ ਰਾਹ॥ ਮਲੂਮ ਕੁਝ ਨ ਹੋਵਈ ਵਾਨੀ ਕੀ ਬਲਾਇ॥ ਰਾਹ ਸਚਾਵਾ ਛਡਕੇ ਬਹੁ ਹੋਈ ਗੁਮਰਾਹਿ॥ ਮੁਸਲਮਾਨਾਂ ਛਡਿਆ ਖਾਣਾ ਹਕ ਹਲਾਲ॥ ਹਿੰਦੂ ਖਾਣ ਦਰੋਗ ਕਰਿ ਤਿਨ੍ਹਾਂ ਹੋਸੀ ਕੀ ਹਵਾਲ॥ ਦੋਵੇਂ ਭੁਲੇ ਰਾਹ ਤੇ ਸੱਚ ਨ ਜਾਨਹਿ ਮੂਲ॥ ਮਾਲ ਬਿਗਾਨਾ ਖਸ ਖਾਨ ਕਸਮਾਂ ਰਾਮ ਰਸੂਲ॥ ਦਰਗਹ ਇਨ੍ਹਾਂ ਕੀ ਹਾਲ ਹੋਇ ਸਭ ਦੀ ਖਬਰ ਬਤਾਇ॥ ਪੀਰ ਕਹੇ ਸੁਣ ਨਾਨਕਾ ਖਤਰਾ ਮਨਹੁ ਚੁਕਾਇ॥੬੭॥ ਜਵਾਬ ਨਾਨਕ ਸ਼ਾਹ ਸੂਰਾ॥

ਸੁਨਹੁ ਪੀਰ ਬਹਾਵੁਦੀਨ ਆਖੀ ਨਾਨਕ ਸ਼ਾਹ ॥ ਲਬੇ ਕਾਰਨ ਪੀਰ ਜੀ ਦੁਨੀਆਂ ਬਹੁਤੇ ਰਾਹ ॥ ਕਾਰਨ ਕਪੜੇ ਤਾਮ ਤੇ ਬਹੁਤ ਹੋਈ ਗੁਮਰਾਹ ॥ ਖਾਨ ਕਸੀਰਾ ਇਹ ਭਾਂਤ ਜਿਉਂ ਸਿਰ ਥੀਆ ਕਪਾਹਿ ॥ ਚੁਣ ਆਂਦੀ ਵਣਵਾੜਿਓਂ ਚੁਖ ਚੁਖ ਲਈ ਖੁਹਾਇ ॥ ਕੂਕੇ ਕਪਾਹਿ ਨਿਮਾਨੜੀ ਖੁਸਦੀ ਕਰੇ ਕਹਾਇ ॥ ਪਹਿਲਾਂ ਝਾਂਬੇ ਝਾੜੀਐ ਮੰਝੇ ਉਤੇ ਘਤ ॥ ਕੂਕੇ ਇਹ ਕਪਾਹੜੀ ਦੂਨੀ ਨ ਆਵਾਂ ਵਤ ॥ ਫਿਰ ਮੁਹਿ ਦਿਤੀ ਵੇਲਨੇ ਖਾਵੇ ਸਕਤੀ ਭੀੜ ॥ ਕੀਤੇ ਕਾਰਨ ਮਾਰੀਐ ਕਿਸ ਆਗੇ ਕੂਕੇ ਪੀੜ ॥ ਫਿਰ ਖੜ ਸਉਂਪੀ ਪੇਂਞਿਆਂ ਘਤਨ ਨਾੜੀ ਬੰਦ ॥ ਚੁਖ ਚੁਖ ਹੋਇ ਪਿੰਜੀਂਦੜੀ ਕਾਰਨ ਕਤਨ ਤੰਦ ॥ ਫਿਰ ਸਉਂਪੀ ਚੂੜੇ ਵਾਲੀਆਂ ਕਤਨ ਬਾਂਹ ਉਲਾਰ ॥ ਕੂਕੇ ਇਹ ਕਪਾਹੜੀ ਹਉਂ ਕਤ ਆਈ ਸੰਸਾਰ ॥ ਫਿਰ ਸਉਂਪੀ ਜੁਲਾਹਿਆਂ ਤਾਣੀ ਤਣਦੇ ਰੋਕ ॥ ਛਿਕ ਛਿਕ ਮਰੋੜੀਆਂ ਅੰਧਾ ਗਰਬੈ ਲੋਕ ॥ ਫਿਰ ਸਉਂਪੀ ਤਿਨ੍ਹਾਂ ਦਰਜੀਆਂ ਜਿਉਂ ਜਿਉਂ ਖਸਮ ਕਹੰਨ ॥ ਪਹਿਨ ਕਪੜ ਮਨ ਭਾਂਵਦੇ ਜਿਤ ਪੈਧੇ ਸੋਇ ਵੰਨ ॥ ਨਾ ਕੋ ਹਸੇ ਹੜਿ ਹੜਾਇ ਨਾ ਕੋ ਕਰਹੁ ਸੋਗ ॥ ਇਹ ਸਿਰ ਥੀਆ ਕਪਾਹ ਦੇ ਇਹਨਾਂ ਜੰਤਾਂ ਸਿਰ ਕੀ ਹੋਗ ॥ ੬੮ ॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਨਹੁ ਨਾਨਕ ਸ਼ਾਹ ॥ ਜੁਸਾ ਕਿਉਂ ਕਰ ਸਿਰਜਿਆ ਸਚਾ ਦੇਹ ਸੁਨਾਇ ॥ ਕਉਣ ਮੁਕਦਮ ਪਿੰਡ ਦਾ ਕਿਸ ਵਸਾਏ ਲੋਕ ॥ ਖਾਵੈ ਕਉਨ ਨਿਆਮਤਾਂ ਕਿਸਨੂੰ ਭੋਗਾਂ ਜੋਗ ॥ ਕਰਦਾ ਕਉਣ ਅਵਾਜੜਾ ਸੁਨਣੇਹਾਰਾ ਕਉਣ ॥ ਜੁਸਾ ਰੱਖਦਾ ਕਉਣ ਹੈ ਸੁਪਨੇ ਜਾਂਦਾ ਕਉਣ ॥ ਇਹ ਹਕੀਕਤ ਜੋ ਦਸੇ ਸੋਈ ਅਵਲ ਫਕੀਰ ॥ ਪੀਰਾਂ ਅੰਦਰ ਪੀਰ ਹੈ ਮੀਰਾਂ ਅੰਦਰ ਮੀਰ ॥ ੬੯ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚੁ ਸੁਨਹੁ ਬਹਾਵੁਦੀਨ ਸ਼ਾਹ ॥ ਜੁਸਾ ਸਾਜਿਆ ਨਿਆਮਤੀ ਸਚੇ ਸੁਨਹੁ ਸੁਣਾਇ ॥ ਰੂਹ ਮੁਕਦਮ ਪਿੰਡਾਂ ਦਾ ਕਰਮ ਵਸਾਏ ਲੋਗ ॥ ਖਾਵੈ ਅਗਿਨਤ ਨਿਆਮਤੀ ਰੂਹਾਂ ਭੋਗੀ ਜੋਗ ॥ ਕਰਦੀ ਬਾਦ ਅਵਾਜੜਾ ਸੁਨਨੇਹਾਰਾ ਰੂਹ ॥ ਜੁਸੇ ਰਖਤੀ ਅਗਮ ਹੈ ਰੂਹ ਫਿਰੇ ਪਰ ਜੂਹ ॥ ਰੂਹ ਛਡੇ ਪਰ ਜੁਸੜਾ ਫਿਰ ਹੋਵਨ ਰੂਹ ਅਪਾਰ ॥ ਫਿਰ ਲਗੇ ਖਾਵਨ ਜੁਸੜਾ ਕਰ ਡਾਰਹਿ ਤਿਹ ਛਾਰ ॥ ਮੂਏ ਕੀ ਗਿਣਤੀ ਨਹੀਂ ਜੀਵਤਾ ਦੇਖ ਪਰਤਖ ॥ ਜੇਤੇ ਦਾਣੇ ਅੰਨ ਦੇ ਜੀਆ ਜੰਤੂ ਲਖ ॥ ਐਬੀ ਸਿਰੜ ਖੁਦਾਇ ਦਾ ਬੁਝ ਨ ਸਕੇ ਕੋਇ ॥ ਪੀਰ ਪੈਗੰਬਰ ਅਉਲੀਏ ਥਕ ਥਕ ਰਹੇ ਖਲੋਇ ॥ ਰੂਹ ਨ ਆਂਵਦਾ ਦਿਸਹੀ ਜਾਂਦਾ ਲਖੇ ਨ ਕੋਇ ॥ ਇਹ ਇਸ਼ਾਰਤ ਜੋ ਬੁਝੇ ਪੀਰਾਂ ਦੇ ਸਿਰ ਸੋਇ ॥ ੭੦ ॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਨਹੁ ਨਾਨਕ ਸ਼ਾਹ ॥ ਚਾਰੇ ਰਾਹ ਅਮਾਨਤੀ ਰਹਿੰਦੇ ਕਉਣ ਪਨਾਹ ॥ ਚਾਰੋਂ ਰਾਹ ਖੁਦਾਇ ਦੇ ਮੈਨੂੰ ਇਹ ਭੀ ਖੋਲ੍ਹ ਦਿਖਾਇ ॥ ਲਿਖਿਆ ਵਿਚ

ਕਿਤਾਬ ਦੇ ਕਹਿਆ ਰਸੂਲ ਖੁਦਾਇ॥ਸ਼ਾਹ ਰਾਹ ਸ਼ਰੀਯਤੇ ਕਦੇ ਪਾਕ ਨ ਹੋਇ॥ਬਾਝੋਂ ਸੁੰਨਤ ਆਦਮੀ ਦਰਗਹ ਲਏ ਨ ਢੋਇ॥ਮੁਸਲਮਾਨ ਅਸਾਡੜੀ ਬਾਤ ਪੁਛਈ ਕੋਇ॥ ਬਾਝ ਰਸੂਲ ਮੁਹੰਮਦੇ ਦੂਜਾ ਹੋਰ ਨ ਕੋਇ॥ਦੋਯਮ ਰਾਹ ਤਰੀਕ ਤੇ ਸੋਇਮ ਹਕੀਕਤ ਰਾਹ॥ ਮਾਰਫਤ ਆਖੀਐ ਚਾਰੋਂ ਰਾਹ ਖੁਦਾਇ॥ ਜੁਸਾ ਚਾਰ ਖੁਸੀਯਤਾਂ ਕਿਉਂ ਥੀਆ ਨਾਪਾਕ॥ ਕਉਣ ਮਿਲਿਆ ਸੰਗ ਚਾਰ ਦੇ ਹੋਵਨ ਪੰਜ ਤਨ ਖਾਕ॥ ੭੧ ॥ ਜਵਾਬ ਨਾਨਕ ਸ਼ਾਹ ਸੂਰਾ॥ਸੁਣਹੋ ਪੀਰ ਬਹਾਵੁਦੀਨ ਆਖੀ ਨਾਨਕ ਸ਼ਾਹ॥ਚਾਰੋਂ ਰਾਹ ਖੁਦਾਇ ਦੇ ਸੁਣ ਕਰ ਮਨ ਮੇਂ ਲਾਇ॥ਅਵਲ ਰਾਹ ਸ਼ਰੀਯਤੇ ਗੁਸਲ ਖਰਾਇਤ ਨਾਇ॥ਰੋਜ਼ਾ ਨਮਾਜ਼ਾਂ ਬੰਦਗੀ ਅਵਰ ਜ਼ਿਆਰਤ ਸਾਰ॥ਕਰਕੇ ਅਮਲ ਹਿਸਾਬ ਸਭ ਰਾਹ ਤਰੀਕਤ ਧਾਰ॥ਜਾਣੇ ਹਕ ਹਕੀਕਤੇ ਬੁਝੇ ਹਕੀਮ ਖੁਦਾਇ॥ਆਪੇ ਆਪ ਅਲਾਹ ਹੈ ਹੋਰ ਦੂਜਾ ਕੋਈ ਨਾਹਿ॥ਜੀਂਵਦਿਆਂ ਜੇ ਮਰ ਰਹੇ ਮਾਰਫਤੀ ਮਨ ਮਾਰ॥ਮਿਲਿਆ ਰਹੇ ਖੁਦਾਇ ਨਾਲ ਤਉ ਹੀ ਉਤਰੇ ਪਾਰ॥ਮੁਸ਼ਕਲ ਮੁਸਲਮਾਨੜੀ ਜਿਉਂ ਤ੍ਰਿਖੀ ਤਲਵਾਰ॥ਭਲੇ ਰਾਹ ਸ਼ਰੀਯਤੇ ਦੇਸਨ ਸਜਾਈਂ ਮਾਰ॥ ਬਹੁ ਮਾਰਨ ਕਖੀਂ ਸਾੜ ਭੁਲੇ ਮੁਸਲਮਾਨ॥ ਕਲਮੇ ਹੋਏ ਨੇ ਸਾੜਿਆ ਕਰਕੇ ਬੇਈਮਾਨ॥ ਭਿਸ਼ਤ ਨ ਪਹੁਤਾ ਬਪੁੜਾ ਸਾੜਿਆਂ ਜੋ ਕਖਾਂ ਮਾਹਿ॥ਖਾਧਾ ਕਾਵਾਂ ਕੁਤਿਆਂ ਮਿਲਿਆ ਨਪਾਕਾਂ ਜਾਹਿ॥ਪੀਰ ਜੀ ਐਵੇਂ ਜਾਣੀਐ ਓਹ ਭਿਸਤਿ ਠਉਰ ਨ ਪਾਇ॥ਜਿਸਦਾ ਕਲਮਾ ਆਖਿਐ ਓਹ ਦੇਵੇ ਬਹੁਤ ਸਜਾਇ॥ ਕਲਮੇ ਪੜਿਆ ਨਾਪਾਕ ਹੋਇ ਭਿਸ਼ਤ ਨਾ ਤਾਂ ਕੇ ਨਾਇ॥ਕਲਮਾ ਆਖਿਆ ਇਹ ਗੁਣ ਹੋਇ ਗੁਨਾਹਾਂ ਪਾਕ॥ ਆਗੇ ਕਰੇ ਗੁਨਾਹਿ ਫਿਰ ਭਿਸ਼ਤੋਂ ਮਿਲੇ ਤਲਾਕ॥ ਭੰਨੇ ਭਾਂਡਾ ਕੁਟ ਦਾ ਫਿਰ ਲਹੇ ਅਢੂਣੇ ਦੰਮ॥ਜੇ ਭਾਂਡਾ ਭਜੈ ਖਾਕ ਦਾ ਫਿਰ ਆਵੈ ਕਿਤੈ ਨ ਕੰਮ॥ ਕਲਮੇਂ ਬੋਲਿਆ ਉਮਤੀ ਚਲੈ ਰਸਾਤਲ ਜਾਹਿ॥ਅਗੇ ਅਗੰਮ ਅਥਾਹ ਹੈ ਪਾਰ ਨ ਕਾਹੂ ਪਾਇ॥ ਵਿਚ ਜ਼ਮੀਨ ਦਬੀਅਨ ਚਲੇ ਰਸਾਤਲ ਜਾਨ॥ਆਗੇ ਹਾਥ ਨ ਲਭਈ ਕਈ ਪਤਾਲ ਤਲਾਹਿ॥ ਫਿਰ ਹੋਵਨ ਸਾਰ ਸਿਆਤਸ਼ੀ ਜਲਹਿ ਰਸਾਤਲ ਮਾਹਿ॥ ਜੀਵਨ ਬਹੁਤ ਬਤਖ ਲਗ ਫਿਰ ਤਿਸ ਆਤਸ਼ ਵਿਚ ਜਲਾਹਿ॥ਫਿਰ ਹੋਵਹਿ ਗਯਦ ਮਾਹੀਆਂ ਬੋਲਣ ਜੋਕ ਸੰਸਾਰ॥ ਇਕ ਵੀਹ ਲਖ ਜਲ ਜੋਨ ਹੈ ਜੋ ਬੇਸ਼ ਭਏ ਅਵਤਾਰ॥ ਖਾਣ ਜਨਾਵਰ ਆਦਮੀ ਬਹੁਤ ਨਿਆਮਤ ਨਾਲ॥ ਫਿਰ ਹੋਵਣ ਓਦੂੰ ਨੁਤਫੇ ਜੀਆ ਜੰਤ ਸੰਭਾਲ॥ ਦਿਚੈ ਵਸਤ ਜਲਾਇਕੇ ਜਲ ਬਲ ਹੋਵੈ ਖਾਕ॥ ਮਣ ਦੀ ਸ਼ੇਰ ਨ ਨਿਕਲੇ ਹੋਈ ਮਿਟੀ ਪਾਕ॥ ਗਇਆ ਰੂਹ ਅਸਮਾਨ ਨੌਂ ਆਬਹਯਾਤੀ ਨਾਲ॥ ਰਹੀ ਜੋ ਖਾਕ ਨਿਮਾਨੜੀ ਅਰਬਾਨਾਸਰ ਭਾਲ॥ਰਹੀ ਜੁ ਮੁਸਟੀ ਖਾਕ ਦੀ ਹੋਈ ਫੇਰ ਨਬਾਤ॥ਖਾਣ

ਜਨਾਵਰ ਆਦਮੀ ਫਿਰ ਹੋਵਨ ਨੁਤਫੇ ਪਾਕ॥ ਨੁਤਫ ਹੋਏ ਜੀਅ ਜੰਤ ਲਖ ਚਉਰਾਸੀ ਲੋਇ॥ ਇਕੇ ਤਾਂ ਜਾਣੇ ਆਪ ਰੱਬ ਇਕੇ ਖਾਕੀ ਬੰਦਾ ਕੋਇ॥ ਜੇਹੇ ਅਮਲ ਕਮਾਈਅਨਿ ਫਿਰ ਕਿਆਮਤ ਪਾਵੇ ਦੇਹ॥ ਕਿਆਮਤ ਰੂਹ ਨੋਂ ਮਾਰ ਕਰ ਫਿਰ ਫਿਰ ਜੰਮੇ ਕੇ॥ ਹਿੰਦੂ ਮੁਸਲਮਾਨ ਦੁਇ ਜਰਬ ਲਗਾਵਣ ਦੋਇ॥ ਸਾਹਿਬ ਜ਼ਰਬੋਂ ਬਾਹਰਾ ਰਵਿ ਰਹਿਆ ਵਿਚ ਲੋਇ॥ ਰਿਸ਼ਤਾ ਆਪ ਖੁਦਾਇ ਹੈ ਮਣਕੇ ਸਗਲੀ ਲੋਇ॥ ਜਿਵੇ ਫਿਰਾਏ ਤਿਉਂ ਫਿਰਨ ਵਿਰਲਾ ਜਾਣੈ ਕੋਇ॥ ਸਚੀ ਸੁੰਨਤ ਰਬ ਦੀ ਸੋਇ ਲੈ ਆਇਆ ਨਾਲ॥ ਜੇ ਰਖੇ ਸੋਇ ਅਮਾਨਤੀ ਸੋ ਖਾਸਾ ਬੰਦਾ ਭਾਲ॥ ਫੇਰ ਆਗਿਆ ਦਰਗਾਹ ਵਿਚ ਅਗੇ ਰਖ ਨੀਸ਼ਾਨ॥ ਹੋਰ ਦਰਗਹ ਢੋਈ ਨ ਲਹਿਣ ਜੋ ਰਾਣੇ ਸ਼ੈਤਾਨ॥ ਅਵਲ ਸੁੰਨਤ ਸੋਇ ਹੈ ਸਿਰ ਪਰ ਰਖੇ ਜੋਇ॥ ਪਾਵੈ ਮਰਾਤਬ ਸਯਦੀ ਵਡਾ ਰਿਖੀਸ਼ਰ ਹੋਇ॥ ਰਖੇ ਹੋਏ ਹਲਾਲ ਖਾਇ ਨਿਕਟ ਹਰਾਮ ਨ ਜਾਇ॥ ਸਭ ਜਹਾਨ ਦੀ ਕੀ ਚਲੀ ਤਿਸ ਤੇ ਡਰੇ ਖੁਦਾਇ॥ ਮੁਖ ਸੁਚਾ ਇੰਦਰੀ ਜਤੀ ਸੁਪਨੇ ਮਣੀ ਨ ਜਾਇ। ਐਸੀ ਰਹਿਣੀ ਜੋ ਰਹੇ ਤਿਸ ਕਉ ਕਾਲ ਨ ਖਾਇ॥ ਜੋ ਮੁਖ ਸੇ ਆਖੇ ਸੋ ਥੀਵੈ ਹੋਵੈ ਸੈਫ ਜ਼ਬਾਨ॥ ਪਹਿਲਾ ਰਖਿਆ ਇਹ ਗੁਣ ਚੇਲਾ ਸਭ ਜਹਾਨ॥ ਕਿਸੇ ਕਟਾਯਾ ਲਾਂਡ ਕਉ ਕਿਸੇ ਛਿਦਾਏ ਕਾਨ॥ ਸਾਬਤ ਸੂਰਤ ਰਬ ਦੀ ਭੰਨਣ ਬੇਈਮਾਨ॥ ਬੁਰੇ ਦੁਹਾਂ ਦੇ ਪੰਥ ਰੇ ਬੁਰਾ ਦੋਹਾਂ ਦਾ ਮੇਲ॥ ਜੇ ਕੋ ਸਚ ਅਲਾਇੰਦਾ ਘਤ ਮਾਰਨ ਤਿਹ ਜ਼ੇਲ॥ ਸਚੀ ਸੂਰਤ ਰਬ ਦੀ ਕੋਇ ਨ ਪਾਵੈ ਭੇਦ॥ ਹਿੰਦੂ ਮੁਸਲਮਾਨ ਦੁਇ ਪੜ੍ਹ ਲੜਦੇ ਬੇਦ ਕਤੇਬ॥ ਬੇਦ ਕਤੇਬਹੁੰ ਬਾਹਰਾ ਲਾਸ਼ਰੀਕ ਅਲਾਹਿ॥ ਕਈ ਅਸੰਖ ਮੁਹੰਮਦਾ ਬ੍ਰਹਮੇ ਬਿਸ਼ਨ ਕਹਾਇ॥ ਕਈ ਅਸੰਖਾਂ ਕੁਦਰਤੀ ਸਾਜੀ ਖੁਦ ਕਰਤਾਰ॥ ਆਪੇ ਮਾਰ ਜਵਾਇੰਦਾ ਆਪੇ ਕਰੇ ਸ਼ੁਮਾਰ॥ ਇਕੋ ਸਿੱਕਾ ਤਖਤ ਇਕ ਜ਼ਰਬ ਭੀ ਇਕਾ ਹੋਇ॥ ਜਾਨੇ ਖੁਦ ਖੁਦਾਇ ਹੈ ਪਾਵੇ ਸਚਾ ਸੋਇ॥ ਕੱਖ ਛਪਾਇਨ ਅੱਗ ਨੂੰ ਛਪੇ ਨ ਅਗਨ ਕਦਾਇ॥ ਆਖਰ ਜ਼ਾਹਰ ਸਚ ਹੈ ਜਿਉਂ ਕੱਖ ਜਲਨ ਸੰਗ ਭਾਇ॥ 'ਆਦਿ ਸਚੁ ਜੁਗਾਦਿ ਸਚੁ॥ ਹੈਭੀ ਸਚੁ ਨਾਨਕ ਹੋਸੀ ਭੀ ਸਚੁ॥' ਜੋ ਮਰਕੇ ਫਿਰ ਜੰਮਿਆ ਸੋਇ ਕਚ ਨਿਕਚੁ॥ ਮਰ ਮਰ ਜੰਮਨ ਕਚੜੇ ਹਿੰਦੂ ਮੁਸਲਮਾਨ॥ ਕਾਇਮ ਤੀਜਾ ਰਾਮ ਹੈ ਮੁਸ਼ਕਲ ਥੀਆ ਅਸਾਨ॥ ਨੇਕੀ ਬਦੀ ਦੁਇ ਰਦ ਕਰ ਆਓ ਅਲਾਹ ਦੇ ਪਾਸ॥ ਮੰਨੇ ਓਹਦੇ ਹੁਕਮ ਨੋਂ ਸੋਈ ਬੰਦਾ ਖਾਸ॥ ਚਾਰ ਕਤੇਬਾਂ ਸੋਧਕੇ ਦੇਖਹੁ ਦਿਲੇ ਲਗਾਇ॥ ਰਬ ਨ ਵਿਚ ਕਤੇਬ ਦੇ ਰਹੇ ਅਲਾਹਦ ਜਾਇ॥ ਰਹੇ ਅਲਾਹਦ ਸਭ ਤੇ ਵਿਚ ਸਭਨਾਂ ਦੇ ਜਾਨ॥ ਜੈਸੀ ਸੂਰਤ ਧਿਆਈਐ ਤੈਸੀ ਲਈਐ ਮਾਨ॥ ਸੁਨਹੁ ਮਾਰਫਤ ਪੀਰ ਜੀ ਮਿਲਤ ਮਜ਼ਹਬ ਛਾਡ॥ ਸੋਧਹੁ ਜੁਸਾ ਆਪਣਾ ਕਿਆ ਅਬ ਬਨਾਏ ਸਾਜ਼॥ ਕਾਇਮ

ਚਾਰੋਂ ਰੂਹ ਹੈ ਚਾਰੋਂ ਜੁਸੇ ਸਾਥ॥ਪੰਜਵੀਂ ਕੁਦਰਤ ਰਬ ਦੀ ਮਿਲ ਹੋਏ ਪੰਜ ਤਨ ਪਾਕ॥ ਅਵਲ ਬਾਦੀ ਰੂਹ ਹੈ ਨਾਮ ਫਰਿਸ਼ਤਾ ਜਾਨ॥ਦੂਜੀ ਆਤਸ਼ ਰੂਹ ਹੈ ਜਿੰਨ ਕਹਾਏ ਨਾਮ॥ ਆਬੀ ਤੀਜਾ ਰੂਹ ਹੈ ਮਾਨਹੁ ਸੂਰਤ ਦੇਉ॥ਖਾਕੀ ਚਉਥਾ ਰੂਹ ਹੈ ਭਯਾ ਖਵੀਸ ਅਭੇਉ॥ ਪੰਜਵਾਂ ਰੂਹ ਖੁਦਾਇ ਹੈ ਮਿਲ ਚਹੁੰ ਰੰਗੇ ਹੋਇ॥ਕੁਲ ਬਰਕਤੀ ਰਬ ਦੀ ਚਾਰੋਂ ਕਾਇਮ ਹੋਇ॥ ਦੁਇ ਨੇਕ ਦੁਇ ਬਦ ਹੈਂ ਵੈਰੀ ਮੀਤ ਕਹਾਇ॥ ਦਹਿਸ਼ਤ ਨਾਲ ਖੁਦਾਇ ਦੀ ਚਲਦੇ ਸਿਧੇ ਰਾਹਿ॥ ਜੇਕਰ ਇਬਾਦਤ ਬੰਦਗੀ ਸੂਰਤ ਜਾਣ ਖੁਦਾਇ॥ ਕਾਇਮ ਚਾਰ ਫਰੇਸ਼ਤੇ ਚਲਨ ਤਿਸਹਿ ਰਜਾਇ॥ ਜੋ ਮਹਿਰਮ ਖੁਦਾਇ ਦੇ ਕਰਨ ਇਬਾਦਤ ਨਾਹਿ॥ ਫਿਰਦੇ ਸਰਗਰਦਾਨ ਉਹ ਰੋਜ ਸ਼ਬਾਨ ਟਕਾਇ॥ਨੇਕ ਖਸੀਯਤ ਪਾਕ ਹੈ ਬਦ ਫਰਿਸ਼ਤੇ ਮਾਹਿ॥ ਬਾਦ ਪੈਵੰਦ ਖੁਦਾਇ ਨਾਲ ਖਾਸਾ ਯਾਰ ਕਹਾਇ॥ ਆਤਸ਼ ਕੁਵਤ ਆਬ ਦੀ ਬਿਨ ਬਾਦ ਨ ਆਤਸ਼ ਹੋਇ॥ ਆਬੀ ਕੁਵਤ ਨਾਰ ਦੀ ਬਿਨ ਨਾਰ ਨ ਆਬੀ ਹੋਇ॥ ਖਾਕੀ ਕੁਵਤ ਆਬ ਦੀ ਬਿਨ ਆਬ ਨ ਹੋਵੇ ਖਾਕ॥ ਜਿਕਰ ਪੰਜ ਨ ਮਿਲਨੀ ਹੋਇ ਨ ਪੰਜ ਤਨ ਖਾਕ॥ ਬਾਦੀ ਹੋਇ ਗਲੀਜ ਜਬ ਆਵੇ ਬਹੁ ਬਦ ਹੋਇ॥ ਹੋਵੇ ਨਾਰ ਗਲੀਜ ਜਬ ਕਿਸੇ ਕੰਮ ਨ ਹੋਇ॥ਆਬ ਗਿਲਾਜ਼ਤ ਜੇ ਕਰੈ ਗੰਦੀ ਹੋਇ ਜੀ ਆਇ॥ ਬੋਇ ਬੋਇ ਖਲਕਤ ਸਭ ਕਰੇ ਹਥ ਨ ਕੋਈ ਲਾਇ॥ ਖਾਕ ਗਿਲਾਜ਼ਤ ਜੇ ਥੀਵੇ ਨੇੜੇ ਛੁਹਿ ਨ ਕੋਇ॥ ਚਾਰੋਂ ਮਿਲ ਗਲੀਜ਼ ਹੋਹਿ ਨੇੜੇ ਨ ਢੁਕੇ ਲੋਇ॥ ਬਿਨਾ ਬਰਕਤ ਰਬ ਦੀ ਚਾਰੋਂ ਕਿਸੇ ਨ ਕਾਮ॥ ਆਖੇ ਨਾਨਕ ਸੁਣ ਪੀਰ ਜੀ ਸਾਰੀ ਰਬ ਕਲਾਮ॥ ੭੨॥ ਸੁਆਲ ਪੀਰ ਬਹਾਵੁਦੀਨ ਸੂਰਾ॥ਆਖੇ ਪੀਰ ਬਹਾਵੁਦੀਨ ਸੁਣੀਐ ਸਚ ਸੁਆਲ॥ਗੁਸੇ ਅੰਦਰ ਜੇ ਮਰਨ ਫਿਰ ਤਿਨਾਂ ਕਉਣ ਹਵਾਲ॥ ਕਉਣ ਮਰਾਤਬ ਤਿਨਾਂ ਦਾ ਪਉਸਨ ਕੇਹੜੀ ਜਾਇ॥ ਦੋਜ਼ਕ ਜਾਇ ਕਿ ਭਿਸ਼ਤ ਜਾਹ ਏਹ ਭੀ ਸੱਚ ਦਸਾਇ॥ਗੁਸਾ ਕਰਕੇ ਜੋ ਮਰੇ ਵਡੇ ਮਰਾਤਬ ਪਾਇ॥ਰਣ ਵਿਚ ਮਰੇ ਸ਼ਹੀਦ ਹੋਇ ਕਿਸ ਇਹ ਮਰਾਤਬ ਜਾਇ॥ ਕਾਇਮ ਰਹੇ ਕਿਆਮਤੀ ਮਰੇ ਨ ਜੰਮੇ ਸੋਇ॥ ਲਿਖਿਆ ਚਾਰ ਕਿਤਾਬ ਵਿਚ ਜੋ ਮਿਲੇ ਸ਼ਹੀਦਾਂ ਹੋਇ॥ ੭੩ ॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸੂਰਾ ਸੁਣਹੁ ਬਹਾਵੁਦੀਨ ਪੀਰ॥ ਗੁਸਾ ਕਰਕੇ ਜੋ ਮਰਨ ਸੇ ਹੋਸਨ ਬਹੁਤ ਜ਼ਹੀਰ॥ ਲਿਖਿਆ ਚਾਰ ਕਿਤਾਬ ਵਿਚ ਗੁਸਾ ਕਰੇ ਹਰਾਮ॥ਦੁਨੀਆਂ ਕਾਰਨ ਲੜ ਮਰੇ ਸੋ ਮੋਆ ਕਿਸੇ ਨ ਕਾਮ॥ ਓਹ ਹੋਹਿ ਜੰਬੂਰੇ ਗਯਦਮਾਂ ਜ਼ਹਿਰ ਲਪੇਟੇ ਮਾਰ॥ ਰਣ ਵਿਚ ਗੁਸਾ ਕਰ ਮੋਏ ਲੈਣ ਸਿ ਭਏ ਅਵਤਾਰ॥ ਗੁਸਾ ਆਤਸ਼ ਕਰ ਮੂਏ ਜਿਉਂ ਜਲੇ ਪਤੰਗ ਦੀਬਾਨ॥ ਚਸ਼ਮੀ ਵੇਖਹੁ ਪੀਰ ਕੀ ਪਾਛੇ ਕਰੋ ਕਲਾਮ॥ਸ਼ਕਤੀ ਮਰਨਾ ਦੋਜਕੀ ਸਭ ਆਖਣ ਮੂਆ ਹਰਾਮ॥ਸਿਵ

ਕਾ ਮਰਨਾ ਭਿਸ਼ਤ ਹੈ ਸਭ ਕੋ ਕਰੇ ਸਲਾਮ ॥ ਜੀਵਤ ਪੂਜੇ ਸਭ ਕੋ ਮੂਆ ਭਿਸ਼ਤੀ ਜਾਇ ॥ ਨਾਨਕ ਆਖੈ ਪੀਰ ਜੀ ਸਿ ਵਡਾ ਮਰਾਤਬ ਪਾਹਿ ॥ ਸ਼ਕਤ ਮਰਾਤਬ ਕਛ ਨਹੀਂ ਅੰਤ ਦੋਜ਼ਕ ਹੈ ਜਾਇ ॥ ਜਿਉਂ ਪਰਵਾਨੇ ਜਲ ਮਰਨ ਵਿਚ ਰੌਸ਼ਨ ਦੀਪ ਜਲਾਇ ॥ ਜ਼ਾਲਮ ਕਰਦੇ ਜ਼ੁਲਮ ਸਿਰ ਕਰਨ ਗਰੀਬਾਂ ਜੋਰ ॥ ਇਉਂ ਪਉਸਨ ਦੋਜ਼ਕ ਹਾਵੀਏ ਜਿਉਂ ਲਹੇ ਸਜਾਈਂ ਚੋਰ ॥ ਖਾਵਣ ਮਾਸ ਗਰੀਬ ਦਾ ਆਖਣ ਥੀਆ ਹਲਾਲ ॥ ਫਿਰ ਲੈਸਨ ਮਾਸ ਉਧੇੜਕੇ ਜਿਉਂ ਦਿਤਾ ਲੈਣ ਸੰਭਾਲ ॥ ਮਾਰਨਾ ਹੈ ਦੁਸ਼ਮਣੀ ਕਦੇ ਨ ਛੋਡੇ ਕੋਇ ॥ ਜੈਸਾ ਕੋਈ ਬੀਜਈ ਫਿਰ ਲੁਣਸੀ ਤੈਸਾ ਸੋਇ ॥ ਮਜ਼ਹਬ ਉਤੇ ਲੜੇ ਮਰੇ ਜੇ ਹੋਵੈ ਧਰਮੇ ਹਾਨ ॥ ਗੁਸਾ ਇਹ ਹਲਾਲ ਹੈ ਰਹੇ ਕਿਆਮਤੇ ਨਾਮ ॥ ਇਹ ਨਸੀਹਤ ਪੀਰ ਜੀ ਸੁਣ ਕਰਕੇ ਜ਼ੋਰ ਹਰਾਮ ॥ ਲਿਖਿਆ ਵਿਚ ਕਿਤਾਬ ਦੇ ਆਖੀ ਰਬ ਕਲਾਮ ॥ ੭੪ ॥ ਸੁਆਲ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣ ਨਾਨਕ ਸ਼ਾਹ ਫਕੀਰ ॥ ਅਵਲ ਇਕ ਖੁਦਾਇ ਸੀ ਦੂਜਾ ਹੋਰ ਨ ਪੀਰ ॥ ਕਿਉਂ ਕਰ ਆਦਮ ਸਾਜਿਆ ਕਿਉਂ ਕਰ ਥੀਆ ਖੰਬੀਰ ॥ ਯਕ ਜਾਂ ਚਾਰ ਫਰੇਸ਼ਤੇ ਹੋਏ ਕਿਸ ਤਦਬੀਰ ॥ ਚਾਰੋਂ ਵਿਚ ਸ਼ਰੀਫ ਕਉਣ ਕਉਣ ਕਤੀਫ ਕਹਾਇ ॥ ਇਹ ਹਕੀਕਤ ਜੋ ਦਸੇ ਸੋਈ ਰਸੂਲ ਖੁਦਾਇ ॥ ਅੱਵਲ ਬੁਤ ਨਿਵਾਜਿਆ ਕਿਉਂ ਕੀਤਾ ਫਿਰ ਮਨਸੂਖ ॥ ਇਹ ਹਕੀਕਤ ਜੋ ਦਸੇ ਅਲਾਹ ਦਾ ਮਾਸ਼ੂਕ ॥ ੭੫ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵੁਦੀਨ ਪੀਰ ॥ ਅਵਲ ਖੁਦ ਖੁਦਾਇ ਸੀ ਫਿਰ ਦੂਜੀ ਕਰ ਤਦਬੀਰ ॥ ਕਰ ਤਦਬੀਰ ਮਨਹਿ ਵਿਚ ਚਾਰ ਮਲਾਏ ਕੀਨ ॥ ਬਾਦੀ ਆਬੀ ਆਤਸ਼ੀ ਚਉਥੀ ਮਿਲੀ ਜ਼ਮੀਨ ॥ ਪੰਜਵਾਂ ਬੁਰਜ ਬਣਾਇ ਕਰ ਸੂਰਤ ਕਰ ਅਸਮਾਨ ॥ ਛੇਵਾਂ ਆਪ ਅਲਾਹਿ ਦਾ ਰਹਿਆ ਪੁਸ਼ੀਦ ਅਸਾਨ ॥ ਕੀਤਾ ਹੁਕਮ ਖੁਦਾਇ ਤਦ ਤੀਨੋਂ ਮਲਕ ਬੁਲਾਇ ॥ ਬਾਦੀ ਨਾਰੀ ਆਬ ਨੋਂ ਹੋਇਆ ਹੁਕਮ ਖੁਦਾਇ ॥ ਆਨਹੁ ਖਾਕ ਪਤਾਲ ਦੀ ਸੂਰਤ ਬਹੁ ਬਣਾਇ ॥ ਸਾਜਿਆ ਬੁਤ ਮਲਾਇਕਾਂ ਜਿਉਂ ਹੋਈ ਰਬ ਰਜਾਇ ॥ ਫਿਰ ਹੋਇਆ ਹੁਕਮ ਖੁਦਾਇ ਦਾ ਬੁਤ ਆਗੇ ਕਰਹੁ ਨਮਾਜ ॥ ਬਾਦੀ ਆਬੀ ਮਾਨ ਮਾਅਤ ਤਬ ਸਿਜਦੇ ਕਰਨੇ ਲਾਗ ॥ ਨਾਰੀ ਹੁਕਮ ਨ ਮੰਨਿਆਂ ਤਿਹ ਰਖਿਆ ਨਾਉਂ ਸ਼ੈਤਾਨ ॥ ਲਾਨਤ ਸੰਦਾ ਤਉਕ ਗਲ ਪਾਇ ਕਢਿਆ ਬੇਈਮਾਨ ॥ ਦਿਤਾ ਭਿਸ਼ਤੋਂ ਗਿਰਾਇਕੇ ਫਿਰ ਢੋਈ ਮਿਲੈ ਨ ਤਾਹਿ ॥ ਬਿਨਾਂ ਮਿਲਾਇਕ ਆਤਸ਼ੀ ਕਿਉਂ ਕਰ ਚਲਣ ਰਾਹਿ ॥ ਕਿਉਂ ਕਰ ਉਪਜੇ ਆਲਮਾਂ ਕਾਨ ਹੈਵਾਨ ਨਿਬਾਤ ॥ ਆਤਸ਼ ਬਾਝੋਂ ਪੀਰ ਜੀ ਹੋਇ ਨ ਜਾਤ ਸਫਾਤ ॥ ਸਯਦ ਹਜ਼ਾਰ ਆਲਮਾਂ ਆਤਸ਼ ਬਿਨਾਂ ਨ ਹੋਇ ॥ ਲਖ ਚਉਰਾਸੀ ਮੇਦਨੀ ਬਿਨ ਆਤਸ਼ ਜੰਮੇ ਨ ਕੋਇ ॥ ਆਖਣ ਸਭ ਫਰੇਸ਼ਤੇ ਸੁਣੀਐ ਚਾਰ

ਖੁਦਾਇ॥ ਜੇ ਹੁਕਮ ਨ ਮੰਨੇ ਰੱਬ ਦਾ ਭਿਸ਼ਤੋਂ ਮਿਲੇ ਗਿੜਾਇ॥ ਬੇਟਾ ਨਾਉਂ ਸਦਾਇਕੇ ਹੁਕਮ ਨ ਮੰਨੇ ਬਾਪ॥ ਹੋਇ ਫਿਰੂਨੀ ਜ਼ਰਦ ਰੂਇ ਦੋਜ਼ਕ ਪਾਇਆ ਨਪਾਕ॥ ਕਰਕੇ ਸਾਫ ਗੁਨਾਹ ਸਭ ਫਿਰ ਆਤਸ਼ ਲਈ ਮਿਲਾਇ॥ ਅਰਬਾਨਾਸਰ ਮੇਲ ਕਰ ਫਿਰ ਜੁਸੇ ਰਚੇ ਖੁਦਾਇ॥ ਮਿਲਿਆ ਸ਼ੈਤਾਨ ਜਹਾਨ ਨਾਲ ਆਤਸ਼ ਗੁਸਾ ਨਾਮ॥ ਸ਼ਹਵਤ ਮਨੀ ਗਿਰਾਨਗੀ ਖੁਦੀ ਤਕੱਬਰੀ ਜਾਨ॥ ਗੁਰ ਸੇਨਾ ਤ੍ਰਿਸ਼ਨਾ ਹੈਰਾਨਗੀ ਨੰਗ ਭੁਖ ਬਹੁਮਾਰ॥ ਫਿਰਨਾ ਸਰਗਰਦਾਨ ਹੋਇ ਭਉਂਕੇ ਲੜ ਖੁਆਰ॥ ਜੇਤੇ ਰਾਹ ਸ਼ੈਤਾਨ ਦੇ ਸਭ ਆਤਸ਼ ਹੀ ਤੇ ਹੋਇ॥ ਆਤਸ਼ ਬਾਹਰ ਜੋ ਰਹੇ ਨਰ ਖੁਦਾਇ ਸੋਇ॥ ਹੋਆ ਜੁਸਾ ਦਰੁਸਤ ਜਬ ਅਰਬਾ ਨਾਸਰ ਮੇਲ॥ ਪੰਜਵਾਂ ਪੋਲ ਅਸਮਾਨ ਦਾ ਰਬ ਠੀਕ ਬਣਾਇਆ ਖੇਲ॥ ਸੂਰਤ ਨਰ ਨਾਰਾਇਣੀ ਸਾਜੀ ਆਪ ਖੁਦਾਇ॥ ਨਰ ਮਾਦਾ ਦੋਇ ਆਦਮੀ ਸੂਰਤ ਅਜਬ ਬਣਾਇ॥ ਆਦਮ ਤੇ ਹੱਵਾ ਭਈ ਬਾਮਿ ਰਾਮ ਤੇ ਕੀਨ॥ ਹਾਬੀਲ ਕਬੀਲ ਤੇ ਈਰਤੂਲ ਤਵਲਦ ਕੀਨ॥ ਮਰਦ ਚਾਰੇ ਅਉਰਤਾਂ ਚਾਰੇ ਜੋੜੇ ਹੋਇ॥ ਅਦਲਾ ਬਦਲਾ ਔਰਤਾਂ ਨਰ ਮਾਦਾ ਕਰ ਦੋਇ॥ ਚਉਹਾਂ ਤੇ ਚਾਰੇ ਮਜ਼ਹਬ ਕੀਨੇ ਖੁਦ ਕਰਤਾਰ॥ ਸਭ ਪੈਦਾਇਸ਼ ਚਉਹਾਂ ਥੀ ਕੁਛ ਤਾਕਾ ਅੰਤ ਨ ਪਾਰ॥ ਆਲਮ ਵਡਾ ਕਬੀਰ ਹੈ ਆਦਮ ਹਵਾ ਜਾਨ॥ ਕਾਇਮ ਸਦਾ ਹੈ ਸਦੀਵ ਕਦੀ ਨ ਆਵਨ ਜਾਨ॥ ਇਨਹੀ ਸੇ ਸਭ ਉਪਜੈ ਫਿਰ ਇਨਹੀ ਮਾਹਿ ਸਮਾਇ॥ ਆਦਮ ਹੱਵਾ ਨ ਮਰਨ ਹੋਰ ਸਗਲੀ ਆਵੇ ਜਾਹਿ॥ ਹੱਵਾ ਸੂਰਤ ਜਿਮੀਂ ਦੀ ਆਦਮ ਹੈ ਅਸਮਾਨ॥ ਇਨ ਹੀ ਤੇ ਸਭ ਉਪਜੈ ਲਖ ਚਉਰਾਸੀ ਜਾਨ॥ ਹਾਬੀਬ ਬੁਤ ਪੁਜਾਇਆ ਕਾਬੀਲ ਕਬਰ ਪੁਜਾਇ॥ ਦੋਹਾਂ ਛਪਾਇਆ ਖੁਦਾਇ ਨੂੰ ਸਭ ਦਿਤੀਨੋ ਭਰਮਾਇ॥ ਪੂਜੇ ਬੁਤ ਸਵਾਬ ਨਹਿ ਪੂਜੇ ਹੋਇ ਅਜਾਬ॥ ਜਿਉਂ ਗਡੀਆਂ ਦੀ ਖੇਲੜੀ ਕੁਛ ਨਾਹੀ ਸਵਾਬ॥ ਰਿਹਾ ਖੁਦਾਇ ਪੁਸ਼ੀਦ ਆਪ ਲਖਿ ਨ ਸਕੈ ਕੋਇ॥ ਦਾਵਾ ਮੜੀਆਂ ਗੋਰ ਕਰ ਲੜ ਮਰਦੇ ਦਿਸਨ ਦੋਇ॥ ਗੋਰ ਮੜੀਆਂ ਗੜਾਇਕੇ ਹੋਰ ਰਹੇ ਨਿਆਰਾ ਕੋਇ॥ ਹੋਇ ਵਲੀ ਖੁਦਾਇ ਦਾ ਜਿਸ ਐਸੀ ਕਰਨੀ ਹੋਇ॥ ਹਾਬੀਲ ਕਾਬੀਲ ਈਰਤੂਰ ਚਾਰੋਂ ਸਕੇ ਬੀਰ॥ ਅਗਨੀ ਲਹੈ ਰਤਵਾਇ ਬਾਈਸ ਚਾਰੋਂ ਨੀਰ॥ ਚਾਰੋਂ ਔਰਤ ਚਾਰ ਮਰਦ ਸਭ ਆਦਮ ਕੇ ਫਰਜੰਦ॥ ਖਤ੍ਰੀ ਬ੍ਰਾਹਮਣ ਵੈਸ਼ ਸ਼ੂਦ੍ਰ ਚਾਰੋਂ ਸੰਗ ਪਵੰਦ॥ ਚਾਰ ਮੁਸੱਲੇ ਚਾਰ ਮਜ਼ਹਬ ਚਾਰੋਂ ਭਾਈ ਬੰਦ॥ ਆਦਮ ਨਬੀ ਰਸੂਲ ਹੋਇ ਚਾਰ ਕਤੇਬਾਂ ਸੰਗ॥ ਬ੍ਰਾਹਮਣ ਛੱਤ੍ਰੀ ਵੈਸ਼ ਸ਼ੂਦਰ ਚੋਹਾਂ ਚਲਾਏ ਰਾਹ॥ ਆਪੋ ਆਪਣੇ ਮਜ਼ਹਬ ਵਿਚ ਚਾਰੇ ਹੀ ਪਾਤਸ਼ਾਹ॥ ਚਾਰੋਂ ਮੁਫਤੀ ਚਾਰ ਮਜ਼ਹਬ ਬਹਿਣ ਨਬੀ ਦੇ ਪਾਸ॥ ਦੇ ਰਵਾਇਤ ਭੁਲਿਆਂ ਜਿਉਂ ਸਾਹਿਬ ਆਖਿਆ ਆਪ॥ ਚਾਰ ਕਤੇਬਾਂ ਚਾਰ ਜੁਗ ਚਾਰੋਂ ਮਜ਼ਹਬ ਨਾਲ॥

ਚਾਰ ਮੁਸੱਲੇ ਚਾਰ ਕੁੰਟ ਜੁਗ ਜੁਗ ਕਰਹਿ ਸੰਭਾਲ॥ ਚਾਰ ਖਸੀਅਤ ਚਾਰ ਬੇਦ ਚਾਰੋਂ ਨਾਲ ਇਮਾਨ॥ ਪੰਜਮ ਭਇਆ ਪੈਕੰਬਰੋਂ ਆਦਮ ਹਜ਼ਰਤ ਜਾਨ॥ ਬਾਦ ਮਲਾਇਕ ਖਾਕ ਬੁਤ ਆਖੀ ਜ਼ਿੰਦਾ ਪੀਰ॥ਆਦਮ ਨੂਰ ਖੁਦਾਇ ਤੇ ਜਾਨਹੁ ਕਰ ਤਦਬੀਰ॥ਪੰਜਮ ਆਪ ਖੁਦਾਇ ਹੈ ਅੰਦਰ ਬਾਹਰ ਸੋਇ॥ਏਹ ਹਕੀਕਤ ਪੀਰ ਜੀ ਵਿਰਲਾ ਜਾਨੈ ਕੋਇ॥ ਆਬੀ ਖਾਕੀ ਬਾਦ ਨਾਰ ਚਾਰੋਂ ਰੁਕਨ ਪਛਾਨ॥ ਚਾਰੋਂ ਇਮਾਮ ਚਾਰ ਮਜਹਬਾਂ ਚਾਰ ਕਤੇਬਾਂ ਜਾਨ॥ਜੁਗ ਜੁਗ ਏਹੋ ਚਾਲ ਹੈ ਪੰਜ ਤਨ ਪਾਕ ਰਸੂਲ॥ਆਪੋ ਆਪਨੇ ਮਜਹਬ ਵਿਚ ਸਭ ਕੋਈ ਭਇਆ ਕਬੂਲ॥ ਜੋ ਅਮਰ ਅਉਤਾਕ ਹਿੰਦੂਆਂ ਚਲੇ ਵਿਚ ਜਹਾਨ॥ ਏਹ ਭੀ ਚਾਰੇ ਮਜਹਬ ਕਰ ਕਰਮੁ ਮੁਤੀਆ ਆਨ॥ ਕਿਸੇ ਨ ਰੱਦਹੁ ਪੀਰ ਜੀ ਸਭਨਾਂ ਇਕ ਅਪਾਹਿ॥ ਦੂਜਾ ਹੋਆ ਨ ਹੋਇਗਾ ਜੇ ਹੋਆ ਥੀਆ ਫਨਾਹਿ॥ ਅੱਵਲ ਆਖਰ ਇਕ ਹੈ ਵਿਚ ਵਿਚ ਫਾਨੀ ਜਾਨ॥ਆਵਨ ਜਾਨ ਅਗਣਤ ਹੀ ਜੀਆ ਜੁਗਤ ਪਛਾਣ॥ ੭੬॥ਸੁਆਲ ਪੀਰ ਬਹਾਵੁਦੀਨ ਸੂਰਾ॥ਆਖੇ ਪੀਰ ਬਹਾਵੁਦੀਨ ਕਹੁ ਨਾਨਕ ਬੀਚਾਰ॥ ਖਾਧਿਆਂ ਕਉਣ ਨਿਆਮਤੀ ਉਪਜਹਿ ਅਮਲ ਬਿਕਾਰ॥ ਕਉਣ ਨਿਆਮਤ ਖਾਧਿਆਂ ਹੋਵਣ ਨੇਕ ਅਮਲ॥ ਇਹ ਹਕੀਕਤ ਗੋਇ ਕਰ ਕਰੇ ਤਮਾਮੀ ਹਲ॥ ੭੭॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਰਾਸਤ ਪੰਧ ਸੁਣੀਐ ਮਨ ਚਿਤ ਧਾਰ॥ ਨਿਆਮਤ ਜੋ ਬਦ ਖਾਕ ਦੀ ਖਾਧਿਆਂ ਹੋਇ ਬਿਕਾਰ॥ ਨਿਆਮਤ ਜੋ ਨੇਕ ਖਾਕ ਦੀ ਤਿਸ ਥੀਂ ਨੇਕ ਅਮੱਲ॥ ਨਿਆਮਤ ਖਾਵੈ ਜੋਹਦੀ ਲਏ ਖੁਦਾਇ ਮਹੱਲ॥ ਖਾਣਾ ਮਾਲ ਹਰਾਮ ਦਾ ਨਿਆਮਤ ਗੂਨਾ ਗੂਨ॥ ਖਾਧੇ ਪੀਤੇ ਹਰਾਮ ਹੈ ਧ੍ਰਿਗ ਅਵੇਹੀ ਜੂਨ॥ ਗੁਸਾ ਹੋਵੇ ਜਿਤ ਖਾਧਿਆਂ ਸ਼ਹਿਵਤ ਮਨੀ ਹਰਾਮ॥ ਖੁਦੀ ਤਕੱਬਰ ਸ਼ੈਤਾਨਗੀ ਕਰੇ ਇਬਲੀਸ ਕਾਮ॥ ਦੇਇ ਅਜਾਬ ਗਰੀਬ ਨੋ ਖਾਇ ਤਿਨਾਂ ਦਾ ਮਾਸ॥ ਮੁਰਗੀ ਮਾਰੇ ਪੀਰ ਜੀ ਦਗਾ ਕਰੇ ਗਰੀਬੀ ਘਾਤ॥ ਹੋਰ ਬਿਚਾਰ ਬਹੁ ਜਾਨਵਰਾਂ ਪਾਇ ਪਰਿੰਦੇ ਲੱਖ॥ ਮਾਰਨ ਪਾਇ ਹਰਾਮ ਸੇ ਹਹਿ ਜਲਾਦਾਂ ਭੱਖ॥ ਜਬਰਾਂ ਮਾਰ ਨ ਸਕਨੀ ਫੀਲਾਂ ਸ਼ੇਰ ਪਲੰਗ॥ ਥੀਏ ਹਰਾਮ ਬਹੁ ਜ਼ਾਲਮਾਂ ਜੋ ਮਾਰਨ ਅਗੋਂ ਡੰਗ॥ ਡਾਢਿਆਂ ਕੋਈ ਨ ਮਾਰਈ ਕਰਨ ਜੇ ਅਗੋਂ ਜੇਰ॥ ਜੋ ਗਰੀਬ ਨਿਮਾਨੜੇ ਤਿਨ੍ਹਾਂ ਲੈਂਦੇ ਪਿੰਡ ਅਧੇੜ॥ ਲਿਖਿਆ ਚਾਰ ਕਿਤਾਬ ਵਿਚ ਸਭ ਪਰ ਜੋਰ ਹਰਾਮ॥ ਸੋਈ ਕਲਮੇਂ ਪਾਕ ਜੋ ਮੰਨੇ ਰੱਬ ਕਲਾਮ॥ ਸਤਿਜੁਗ ਅੰਦਰ ਪੀਰ ਜੀ ਫਰੇਸ਼ਤਿਆਂ ਤੇ ਅਵਤਾਰ॥ ਖਾਣਾ ਤਿਸਦਾ ਬਾਦ ਸੀ ਕਛੁ ਹੋਰ ਨ ਕਰਨ ਅਹਾਰ॥ਕਰਨ ਅਲਾਹ ਦੀ ਬੰਦਗੀ ਹੋਰ ਬਿਉਪਾਰ ਨ ਕੋਇ॥ਮਹਿਲ ਨ ਮਾੜੀ ਬੈਠਕਾਂ ਕਾਨੇ ਛੱਪਰ ਹੋਇ॥ ਤ੍ਰੇਤੇ ਅੰਦਰ ਪੀਰ ਜੀ ਦੇਵਾਂ ਦੇ ਅਵਤਾਰ॥ ਖਾਣਾ ਉਨ੍ਹਾਂ ਦਾ ਆਬ

ਸੀ ਕੁਛ ਹੋਰ ਨ ਕਰਣ ਅਹਾਰ॥ ਦੁਆਪਰ ਅੰਦਰ ਪੀਰ ਜੀ ਜਿੰਨਾਂ ਦੇ ਅਵਤਾਰ॥ ਖਾਣਾ ਉਨ੍ਹਾਂ ਦਾ ਖਾਰਸ਼ੀ ਮੱਛੀ ਮਾਸ ਅਹਾਰ॥ ਕਲਜੁਗ ਅੰਦਰ ਪੀਰ ਜੀ ਖਵੀਸਾਂ ਦੇ ਅਵਤਾਰ॥ ਖਾਣਾ ਕੀਤਾ ਕਿਰਰਬੀ ਭੱਖ ਅਭੱਖ ਅਹਾਰ॥ ਖਾਕੇ ਦੇ ਇਹ ਪੁਤਲੇ ਫਿਰ ਖਾਕੂ ਮਾਹਿ ਸਮਾਹਿ॥ ਪੀਰ ਜੀ ਏਵੇਂ ਜਾਣੀਐ ਫਿਰ ਜੰਮਨ ਮਰਨ ਫਿਰਾਹਿ॥ ਬੰਦਗੀ ਬਾਝਹੁੰ ਪੀਰ ਜੀ ਪਾਨੀ ਤਾਮ ਹਰਾਮ॥ ਪਾਨ ਸਜਾਈਂ ਬਹੁਤ ਬਿਧ ਗੁਸਾ ਸ਼ਹਿਬਤ ਕਾਰ॥ ਕਲਜੁਗ ਅੰਦਰ ਪੀਰ ਜੀ ਬਿਨਾਂ ਅਜ਼ਾਬ ਨਕਾਮ॥ ਜੀਵਣ ਖਾਇ ਹਰਾਮ ਹੈ ਮੁਇਆਂ ਨ ਆਵੈ ਕਾਮ॥ ਕਲਜੁਗ ਦੁਨੀ ਹਰਾਮ ਹੈ ਮੁਇਆਂ ਨ ਆਵੈ ਕਾਮ॥ ਜੀਵਨ ਦੀਨ ਗਵਾਈਐ ਮੁਇਆਂ ਨਾਲ ਨ ਜਾਇ॥ ਕਿਸ਼ਤੀ ਡੁਬੀ ਅਜ਼ਾਬ ਦੀ ਕੱਢ ਨ ਸਕੇ ਕੋਇ॥ ਰਾਮ ਰਸੂਲ ਸਿਧ ਪੀਰ ਜੀ ਥਕ ਹੀ ਰਹੇ ਖਲੋਇ॥ ਭਾਰੀ ਕਿਸ਼ਤੀ ਅਜ਼ਾਬ ਦੀ ਮੁਹਾਣਿਆਂ ਪਾਸ ਨ ਜੋਰ॥ ਡੁਬੀ ਇਬਾਦਤ ਬੰਦਗੀ ਵਿਚ ਲਾਹੋ ਘੁੰਮਰ ਘੋਰ॥ ਅਮਲੀ ਆਪੋ ਆਪਣੀ ਸਭ ਕੇ ਲਹੈ ਸਜਾਇ॥ ਹਕ ਅਮਲਾਂ ਦੀਆਂ ਨੇਕੀਆਂ ਬੰਦਿਆਂ ਹੈਨ ਜੁ ਪਾਇ॥ ਜੇਹਾ ਬੀਜੇ ਸੋ ਲੁਣੇ ਹਥੋ ਹਥ ਨਬੇੜ॥ ਕਲਜੁਗ ਕਰਨੀ ਸਾਰ ਹੈ ਹੋਸੀ ਝਗੜਾ ਫੇਰ॥ ਅਦਲ ਨ ਕਰਸਨ ਪਾਤਿਸ਼ਾਹ ਮੀਰ ਵਜ਼ੀਰ ਉਮਰਾਇ॥ ਕਾਜ਼ੀ ਮੁਫਤੀ ਮਉਲਵੀ ਮੁਲਾਂ ਸ਼ੇਖ ਉਲਮਾਇ॥ ਸਭ ਉੱਪਰ ਸਰਦਾਰ ਹੈ ਦੇਂਦੇ ਹਕ ਗਵਾਏ॥ ਧ੍ਰਿਗ ਅਵੇਹਾ ਖਾਵਣਾ ਜਿਤ ਪਾਧਿਆਂ ਮਿਲੇ ਸਜਾਇ॥੭੮॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੁਣ ਨਾਨਕ ਸਿਰਦਾਰ॥ ਕਿਉਂ ਕਰ ਮਿਲੀਏ ਰੱਬ ਨੂੰ ਕਿਉਂ ਕਰ ਹੋਇ ਦੀਦਾਰ॥ ਕੇਹੜੀ ਸੂਰਤ ਰੱਬ ਦੀ ਰਹਿੰਦੀ ਕਿਹੜੀ ਜਾਇ॥ ਖਾਂਦਾ ਕੀ ਨਿਆਮਤਾਂ ਪਹਿਰੇ ਕੀ ਕਵਾਇ॥ ਕਰਕੇ ਕੇਹੜੀ ਬੰਦਗੀ ਮਿਲੇ ਗਰੀਬ ਨਿਵਾਜ॥ ਜਾਂ ਰੱਬ ਮਿਲੇ ਤਾਂ ਕਾਰਜ ਹੋਇ ਪੂਰਾ ਹੋਵੇ ਕਾਜ॥ ੭੯॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸੂਰਾ ਸੱਚ ਸੁਣਹੁ ਬਹਾਵੁਦੀਨ ਸ਼ਾਹ॥ ਕਰੁ ਮਸਕੀਨੀ ਬੰਦਗੀ ਤਾਂ ਮਿਲੀਐ ਬੇਪਰਵਾਹ॥ ਨੂਰੀ ਸੂਰਤ ਰੱਬ ਦੀ ਰਹਿੰਦਾ ਸਭਨੀ ਜਾਇ॥ ਖਾਂਦਾ ਗ਼ਮ ਨਿਆਮਤਾਂ ਪੀਂਦਾ ਸ਼ਬਦ ਅਘਾਇ॥ ਕਰਕੇ ਮੇਹਨਤ ਬੰਦਗੀ ਮਿਲੇ ਗਰੀਬ ਨਿਵਾਜ॥ ਜਾਂ ਰਬ ਮਿਲੇ ਤਾਂ ਕਰਮ ਹੋਇ ਸਵਰਨਿ ਸਭੇ ਕਾਜ॥ ੮੦॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੱਚਾ ਸੁਣਹੁ ਸੁਆਲ॥ ਮੁਸਲਮਾਨਾਂ ਛੱਡਿਆ ਖਾਣਾ ਖਾਜ ਹਲਾਲ॥ ਹਿੰਦੂ ਆਣ ਦਰੋਗ ਕਹਿ ਤਿਨ੍ਹਾਂ ਹੋਸੀ ਕਉਣ ਹਵਾਲ॥ ਓਇ ਪਾਸਨਿ ਕਿਸ ਸਜਾਇ ਨੋਂ ਜਾਸਨਿ ਕੇਹੜੀ ਜਾਇ॥ ਹੋਸੀ ਕੀ ਹਵਾਲ ਤਿਨਾਂ ਖਾਸਨ ਕੀ ਸਜਾਇ॥ ਕਲਮਾ ਅਹਸ਼ਦ ਆਖ ਕੇ ਖੱਸ ਖਾਣ ਬਿਗਾਨਾ ਮਾਲ॥ ਹਿੰਦੂ ਦਗਾ ਕਮਾਇ ਖਾਇ ਕੀ ਹੋਇ

ਤਿਨਾਂ ਹਵਾਲ॥ ਆਖਣ ਮੁਸਲਮਾਨ ਇਉਂ ਅਸਾਂ ਰਸੂਲ ਪਨਾਇ॥ ਨੇਕੀ ਬਦੀ ਨ ਕੋ ਪੁਛੇ ਅਨਪੁਛੇ ਭਿਸ਼ਤੀ ਜਾਇ॥ ਜਿਨੀ ਕਲਮਾ ਆਖਿਆ ਸੇ ਦੋਜ਼ਕ ਲਹਿਨ ਸਜਾਇ॥ ਹਿੰਦੂ ਰਾਮ ਰਾਮ ਆਖ ਕੇ ਮਾਲ ਬਿਗਾਨਾ ਖਾਇ॥ ਡਿੱਠਾ ਕਿਸ ਖੁਦਾਇ ਹੈ ਕਿਛ ਆਗੈ ਇਹ ਕਾ ਨਾਹਿ॥ ਇਹ ਨਸੀਹਤ ਜਾਨ ਕਰ ਦੋਊ ਬਦਅਮਲ ਕਮਾਇ॥ ਇਨਾਂ ਸਿਰ ਕੀ ਹੋਇਸੀ ਦੇਵਹੁ ਸੱਚ ਸੁਨਾਇ॥ ੮੧॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਬਹਾਵੁਦੀਨ ਪੀਰ॥ ਖਾਣਾ ਖਾਣ ਹਰਾਮ ਜੋ ਹੋਸਨ ਅੰਤ ਜ਼ਹੀਰ॥ ਓਇ ਧਰਸਣ ਜੁਸਾ ਨਬਾਤ ਦਾ ਸਿਰ ਸਹਿਸਨ ਵਡੇ ਅਜ਼ਾਬ॥ ਕਟ ਕਟ ਲਈਅਨ ਹੈਜ਼ਮਾ ਸੁਨੇ ਨ ਕੋਈ ਦਾਦ॥ ਸੁਣੇ ਨ ਰਾਮ ਰਸੂਲ ਕੋ ਸੁਣੇ ਨ ਕੋਇ ਅਵਤਾਰ॥ ਉਮਤ ਛਡਾਇਨ ਕੈਤ ਭਿਤ ਆਪ ਜਲ ਬਲ ਹੋਏ ਛਾਰ॥ ਉਨ ਅਪਨੀ ਮੈਲ ਨ ਧੋਤੀਆ ਹੋਰ ਕਿਉਂ ਕਰ ਹੋਵਨ ਪਾਕ॥ ਨਾਨਕ ਕਹੇ ਸੁਣ ਪੀਰ ਜੀ ਸਭਿ ਉਮਤ ਰਹੇ ਨਪਾਕ॥ ਮੁਖ ਰਾਮ ਰਸੂਲਾਂ ਆਖਕੇ ਮੁਸ ਮਾਲ ਬਿਗਾਨਾ ਖਾਇ॥ ਵਾਤ ਤਿਨਾੜੇ ਕਿਰਤਬੀ ਵਿਚ ਦੋਜ਼ਕ ਲਹਿਨ ਸਜਾਇ॥ ੮੨॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਪੀਰ॥ ਕਿਉਂ ਕਰ ਕਰਦਾ ਨੁਕਲ ਰੂਹ ਕਹੁ ਸਚੀ ਤਦਬੀਰ॥ ਕਿਥਹੁ ਦੀ ਇਹ ਖਾਕ ਹੈ ਮਰਦਾ ਕਿਥੇ ਜਾਇ॥ ਖਾਕ ਵਿਛੁੰਨੀ ਖਾਕ ਤੇ ਫਿਰ ਕਿਉਂ ਕਰ ਮਿਲਦੀ ਆਇ॥ ਰੂਹ ਵਿਛੁੰਨਾ ਜੁਸਿਓਂ ਕਿਉਂ ਪੈਹਰੇ ਜੁਸੇ ਅਉਰ॥ ਇਕ ਠਉਰ ਨੂੰ ਛਡਕੇ ਕਿਉਂ ਫਿਰਦਾ ਅਵਰੀ ਠਉਰ॥ ਏਹ ਹਕੀਕਤ ਜੋ ਦਸੇ ਸੋਈ ਪਾਕ ਫਕੀਰ॥ ਸਿਰ ਪੀਰਾਂ ਦੇ ਪੀਰ ਉਹ ਸਿਰ ਮੀਰਾਂ ਦੇ ਮੀਰ॥ ੮੩॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਬਹਾਵੁਦੀਨ ਪੀਰ॥ ਖਾਹਸ਼ ਅੰਦਰ ਜੋ ਮਰੇ ਫਿਰ ਚਲਦਾ ਨਕਲ ਸਰੀਰ॥ ਜੁਸਾ ਮਸ਼ਰਕ ਉਪਜਿਆ ਫਿਰਦਾ ਮਗਰਬ ਜਾਇ॥ ਬਾਦ ਉਡਾਏ ਖਾਕ ਨੋਂ ਫਿਰ ਮਿਲੇ ਉਥਾਓਂ ਆਇ॥ ਭਾਂਡਾ ਭੰਨਾ ਖਾਕ ਦਾ ਵੱਤ ਨ ਆਵੈ ਰਾਸ॥ ਫਿਰ ਭਾਂਡਾ ਹੋਰ ਬਣਾਕੇ ਰੂਹ ਕਰਦਾ ਤਾਂ ਮੈਂ ਬਾਸ॥ ਜਿਚਰ ਕਾਇਮ ਨਾਹਿ ਰੂਹ ਟਿਕੈ ਨ ਇਕਤੈ ਠਉਰ॥ ਇਕ ਪਲਕ ਦੇ ਅੰਤਰੇ ਕਰ ਆਵੇ ਦਹਿਦਿਸ ਦਉੜ॥ ਰੂਹ ਪਵਨ ਦੀ ਜ਼ਾਤ ਹੈ ਫਿਰ ਨ ਆਵੈ ਹੱਥ॥ ਦਿਸਟੀ ਮੁਸਟੀ ਬਾਹਰਾ ਰਹਿੰਦਾ ਲੱਖ ਅਲੱਖ॥ ਭੰਨਣ ਘੜਣ ਸਮਰਥ ਹੈ ਭਾਣੇ ਹੁੰਦਾ ਰਬ॥ ਆਪੇ ਕਰੇ ਅਵੱਲ ਤੇ ਆਪੇ ਕਰੇ ਸਬਬ॥ ਆਪੇ ਬੰਨੇ ਆਪਨ ਆਪੇ ਦੇਵੇ ਖੋਲ॥ ਆਪੇ ਢਹੇ ਖਾਮੋਸ਼ ਹੋਇ ਆਪੇ ਬੋਲਣ ਬੋਲ॥ ੮੪॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੁਣ ਨਾਨਕ ਕਰਤਾਰ॥ ਜਿਤੀ ਥੀਏ ਪੈਕੰਬਰਾਂ ਜਿਤੀ ਥੀਏ ਅਵਤਾਰ॥ ਬਾਦਸ਼ਾਹ ਉਮਰਾਉ ਬਹੁ

ਕਾਜ਼ੀ ਮੁਫਤੀ ਸ਼ੇਖ॥ ਮੂਲਾਂ ਤੇ ਮੁਲਾਣਿਆਂ ਪੜ੍ਹਨ ਕਿਤਾਬ ਅਨੇਕ॥ ਪੀਰਾਂ ਫਕੀਰਾਂ ਅਉਲੀਆਂ ਗਉਸ ਕੁਤਬ ਸਾਲਾਰ॥ ਹੁਕਮ ਲੈ ਆਏ ਰਬ ਦਾ ਨੇਕ ਅਮਲ ਬੀਚਾਰ॥ ਏਥੇ ਆਏ ਦੁਨੀ ਵਿਚ ਘੇਰੇ ਨਫਸ ਸ਼ੈਤਾਨ॥ ਘੇਰੇ ਬਚ ਕਚ ਕੋਹੜਮੇ ਕਾਰਨ ਕਪੜੇ ਤਾਨ॥ ਬਿਨਾ ਦਰੋਗ ਨ ਆਵਨੀ ਲੱਖ ਹਜ਼ਾਰਾਂ ਦਾਮ॥ ਕਰਕੇ ਜਬਰ ਜਹਾਨ ਤੇ ਜ਼ਾਲਮ ਲੁੱਟ ਲੁੱਟ ਖਾਨ॥ ਰੱਖ ਪਨਾਹ ਰਸੂਲ ਦੀ ਤੁਰਕ ਕਰੇਂਦੇ ਜ਼ੋਰ॥ ਹਿੰਦੂ ਰਾਮ ਭੁਲਾਇਕੇ ਧ੍ਰਿਅ ਲੈਂਦੇ ਦਾਮ ਕਰੋੜ॥ ਦਰਗਹ ਕੀ ਹਵਾਲ ਹੋਏ ਸਿਰ ਹਿੰਦੂ ਮੁਸਲਮਾਨ॥ ਕੀ ਸਿਰ ਹੋਏ ਪੈਕੰਬਰਾਂ ਜੋ ਉਮਤ ਦੇ ਜ਼ਮਾਨ॥ ੮੫॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵੁਦੀਨ ਪੀਰ॥ ਅਵਤਾਰ ਪੈਕੰਬਰ ਜਿਤਨੇ ਵਿਚ ਦਰਗਹ ਬਹੁਤ ਜ਼ਹੀਰ॥ ਉਮਤ ਕਰੇ ਅਜਾਬ ਬਹੁ ਪੈਕੰਬਰ ਸਿਰ ਭਾਰ॥ ਬਹੁ ਹਿੰਦੂ ਪਾਪ ਕਮਾਂਵਦੇ ਸਦ ਪੁਛੀਅਨ ਅਵਤਾਰ॥ ਕਾਜ਼ੀ ਵਗੈਰਾ ਹੋਰ ਜੋ ਵਿਚ ਜੌਲੀਂ ਬਹੁਤ ਹੈਵਾਨ॥ ਮਿਲਨ ਸਜਾਈਂ ਤਿਨਾਂ ਕੂ ਜੋ ਹੁੰਦੇ ਬੇਈਮਾਨ॥ ਬਧੇ ਪਾਪਾਂ ਕਾਰਨੇ ਸੋ ਹੁਣ ਤਕ ਛੁਟਹਿ ਨਾਹਿ॥ ਅਮਲ ਜਿਨ੍ਹਾਂ ਦੇ ਬਹੁ ਜ਼ੁਲਮ ਸਿਰ ਪਰ ਚੜ੍ਹਿਆ ਗੁਨਾਹਿ॥ ਗਉਰ ਗਰੀਬਾਂ ਨਾ ਕਰ ਲੈ ਰਿਸ਼ਵਤ ਹਕ ਗਵਾਇ॥ ਦਰਗਹ ਅੰਦਰ ਡਿਠਾ ਮੈਂ ਪਾਂਦੇ ਬਹੁਤ ਸਜਾਇ॥ ੮੬॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਸ਼ਾਹ॥ ਹਿੰਦੂ ਤੁਰਕ ਦੁਇ ਹਦੀਂ ਸਿਰ ਪਰ ਇਕ ਅਲਾਹਿ॥ ਹਿੰਦੂ ਆਖਣ ਅਸਾਂ ਵਿਚ ਤੁਰਕ ਕਹਿਣ ਅਸਾਂ ਮਾਹਿ॥ ਦੁਇ ਫਿਰਕਿਆਂ ਵਿਚ ਕਿਸ ਵਲ ਸਚੇ ਦੇਇ ਸੁਨਾਹਿ॥ ਹਿੰਦੂ ਰਦਨ ਤੁਰਕ ਨੋਂ ਤੁਰਕ ਰਦਹਿ ਹਿੰਦੂ ਆਹਿ॥ ਦੋਹੂੰ ਵਿਚ ਸਚਾ ਕੌਣ ਹੈ ਸਚੀ ਕਹਿ ਸਮਝਾਹਿ॥ ਤੁਰਕ ਕਹਿਣ ਰਬ ਤੁਰਕ ਹੈ ਹਿੰਦੂ ਕਹਿਣ ਹਿੰਦੂ ਆਹਿ॥ ਰੌਲਾ ਹਿੰਦੂ ਤੁਰਕ ਦਾ ਇਲਾਹਦ ਕਰ ਦਿਖਲਾਇ॥ ਜਿਉਂ ਪਾਣੀ ਦੁਧ ਮਿਲਾਪ ਹੈ ਤਿਉਂ ਹਿੰਦੂ ਮੁਸਲਮਾਨ॥ ਰੋਗਨ ਹੱਥ ਨ ਆਵਈ ਰਿੜਕਨਹਾਰ ਸ਼ੈਤਾਨ॥ ਬਹੁਤੀਆਂ ਬਣੀਆਂ ਨਸੀਹਤਾਂ ਬਹੁਤੇ ਧਰੇ ਕਤੇਬ॥ ਅਜਲ ਹੈਰਾਨੀ ਮਨੈ ਵਿਚ ਇਕ ਰੱਬ ਦੁਇ ਭੇਦ॥ ਤਿਨਾਂ ਅੰਦਰ ਬਹੁਤ ਹੈਨ ਫਿਰਕੇ ਅੰਤ ਨ ਪਾਰ॥ ਪੀਰ ਕਹੈ ਸੁਣ ਨਾਨਕਾ ਕਰ ਦੇਹੋ ਤਾਰ ਪਤਾਰ॥ ੮੭॥ ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਪੰਦ ਸਚ ਸੁਣਹੁ ਬਹਾਵੁਦੀਨ ਪੀਰ॥ ਰੱਦਹੁ ਹਿੰਦੂ ਤੁਰਕ ਦੋਇ ਜੋ ਹੋਇ ਬਹੁਤ ਜ਼ਹੀਰ॥ ਹਿੰਦੂ ਮੁਸਲਮਾਨ ਇਕ ਸਾਈ ਦੀ ਦੋ ਹੱਦ॥ ਦੋਨੋਂ ਕਰ ਮਨਸੂਖ ਤੂੰ ਜੋ ਅਲਾ ਕੀਤੇ ਰੱਦ॥ ਰਦ ਜਹੂਦਾਂ ਕਾਫਰਾਂ ਮੁਨਾਫਕਾਂ ਤੇ ਮੁਲਹਦ॥ ਰੂਮੀ ਜੰਗੀ ਇਰਮਨੀ ਹਬਸ਼ੀ ਤੇ ਇਲਮਾਕ॥ ਕਸ਼ਮੀਰੀ ਕਸ਼ਮੀਰੀਆਂ ਹੀਰਾ ਤੁਰਕ ਤਲਾਕ॥ ਕੁਫਰ ਫਿਰੰਗੀ ਦੋਜ਼ਖੀ ਯੂਨਾਨੀ ਬਦਖਾਇ॥ ਦਹਿਮੀਏ ਗੁਮਰਾਹ ਬਹੁ

ਜੋ ਜਾਨਨ ਨਾਹਿ ਅਲਾਹਿ॥ ਫਿਟਾ ਦੁਧ ਨ ਕੰਮ ਕਿਸ ਰੋਗਨ ਹਥ ਨ ਆਹਿ॥ ਜੇ ਸਉ ਵਰਿਆਂ ਰਿੜਕੀਐ ਸੜ ਸੁਕ ਮੁਢੋਂ ਜਾਇ॥ ਨਾਨਕ ਆਖੇ ਸੁਣ ਪੀਰ ਜੀ ਬਾਝ ਸਚ ਗੁਮਰਾਹਿ॥ ਜਾਂ ਇਤਨਾ ਬਯਾਨ ਪੀਰ ਬਹਾਵੁਦੀਨ ਨਾਲ ਹੋਇਆ ਤਾਂ ਫੇਰ ਬਗਦਾਦ ਕਾ ਪੀਰ ਜਲਾਲ ਦੀਨ ਬਗਦਾਦੀ ਮੁਹੰਮਦ ਦੀਨ ਕਾ ਮਨ ਵਿਚ ਤਮਕ ਖਾਇ ਕਰ ਬੋਲਿਆ॥ ੮੮॥ ਸੁਆਲ ਪੀਰ ਜਲਾਲ ਦੀਨ ਬਗਦਾਦੀ ਸੂਰਾ॥ ਆਖੇ ਪੀਰ ਜਲਾਲ ਦੀਨ ਸੁਣ ਨਾਨਕ ਹਿੰਦੂ ਫਕੀਰ॥ ਹਿੰਦੂ ਸੂਰਤ ਦੋਜ਼ਕੀ ਵਿਚ ਆਤਸ਼ ਹੋਇ ਜਹੀਰ॥ ਜੇ ਆਵਹਿ ਰਾਹਿ ਇਮਾਮ ਦੇ ਤਾਂ ਭਿਸਤਿ ਪਾਵਹਿ ਨਾਹਿ॥ ਪੀਰਾਂ ਅੰਦਰ ਪੀਰ ਕੁਤਬ ਗਉਸ ਮਰਾਤਬ ਪਾਇ॥ ਵਲੀਆਂ ਅੰਦਰ ਵਲੀ ਹੋਇ ਸ਼ੇਖਾਂ ਅੰਦਰ ਸ਼ੇਖ॥ ਵਿਚ ਸਲਾਰਾਂ ਸਲਾਰ ਹੋਇ ਜਾਂ ਏਹ ਵਟਾਏ ਭੇਖ॥ ਹਿੰਦੂ ਭਿਸ਼ਤ ਨ ਕੋ ਗਇਆ ਸਭ ਘਤੇ ਅਗਨ ਜਲਾਇ॥ ਨਾਉਂ ਨਿਸ਼ਾਨੀ ਨਾ ਰਹੀ ਪਿਆ ਕਿਥਾਊਂ ਜਾਇ॥ ਉਸ ਪਿਛੇ ਦਰੂਦ ਨਾ ਫਾਤਿਹਾ ਨਾ ਕੋ ਕਰਦਾ ਯਾਦ॥ ਏਹੋ ਮਰਾਤਬ ਹਿੰਦੂਆਂ ਉਮਰ ਗਵਾਈ ਬਾਦ॥ ੮੯॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣਹੁ ਪੀਰ ਜਲਾਲ ਦੀਨ ਆਖੀ ਨਾਨਕ ਸ਼ਾਹ॥ ਹਿੰਦੂ ਮੁਸਲਮਾਨ ਦੁਇ ਡਿਠੇ ਮੈਂ ਗੁਮਰਾਹ॥ ਜੁਸਾ ਮੁਸਲਮਾਨ ਦਾ ਰਖਿਆ ਭਿਸ਼ਤੀ ਜਾਇ॥ ਆਖਰ ਹੋਇਆ ਖਾਕੜੀ ਗਈ ਸੁ ਖਾਕੂ ਖਾਇ॥ ਕੁਦਰਤ ਜਿਮੀ ਨਬਾਤ ਹੋਇ ਕੁਝ ਆਈ ਕਲਾਲੋ ਹੱਥ॥ ਭਾਂਡੇ ਇੱਟਾਂ ਸਾਜਕੇ ਜਲਨ ਪਜਾਵੀਂ ਘਤ॥ ਤੋਬਾ ਪੁਕਾਰੈ ਖਾਕੜੀ ਸੁਣੇ ਨ ਕੋ ਫਰਿਆਦ॥ ਮੁਸਲਮਾਨ ਮੁਹੰਮਦੀ ਫਿਰ ਕਦ ਕਰਦੇ ਯਾਦ॥ ਦੋਵੇਂ ਦਿਸਣ ਜਲਦੀਆਂ ਵਿਚ ਭਿਸ਼ਤਾਂ ਇਕ ਨ ਜਾਇ॥ ਵਾਰਸ ਰਾਮ ਰਸੂਲ ਦੋਇ ਸਕਨ ਨ ਉਮਤ ਛੁਡਾਇ॥ ਰਹੇ ਮਰਤਬ ਦੁਨੀ ਵਿਚ ਅਗੇ ਦੀ ਸੁਣ ਨਾਹਿ॥ ਡਾਢੀ ਬਣੀ ਰੂਹ ਸਿਰ ਫਿਰੇ ਚਉਰਾਸੀਹ ਮਾਹਿ॥ ਜਿਨਾ ਤਕੀਆ ਰਬ ਦਾ ਸੇ ਰਤੇ ਸਚ ਨਾਇ॥ ਕਾਇਮ ਥੀਏ ਜਹਾਨ ਵਿਚ ਫਿਰ ਮਰੇ ਨ ਆਵਹਿ ਜਾਹਿ॥ ਬਿਨਾਂ ਜ਼ਿਆ[illegible] ਬੰਦਗੀ ਕਾਇਮ ਥੀਏ ਸੰਸਾਰ॥ ਕਾਇਮ ਨ ਰਹੈ ਪੈਕੰਬਰਾਂ ਕਾਇਮ ਨ ਚਾਰੋਂ ਯਾਰ॥ ਕਾਇਮ ਨ ਥੀਏ ਅਉਤਾਰ ਜਗ ਰਾਮਾ ਕ੍ਰਿਸ਼ਨ ਮੁਰਾਰ॥ ਕਾਇਮ ਨ ਪੀਰ ਫਕੀਰ ਹੋਇ ਸਿਧ ਸਾਧਿਕ ਸਾਲਾਰ॥ ਕਾਇਮ ਜੁਸੇ ਨ ਥੀਏ ਰਹੇ ਕਿ ਕਾਇਮ ਨਾਉ॥ ਨਾਵਾਂ ਅੰਤ ਨ ਪਾਇਆ ਲਖ ਆਵਹਿ ਲਖ ਜਾਇ॥ ਕਾਇਮ ਜੁਸਾ ਜੋ ਰਖੇ ਕਾਇਮ ਰਹੀਐ ਸੋਇ॥ ਬਿਨਾ ਇਬਾਦਤ ਬੰਦਗੀ ਰਹਿਆ ਨ ਕਾਇਮ ਕੋਇ॥ ਮੁਸ਼ਕਲ ਮੁਸਲਮਾਨੜੀ ਹਿੰਦੂ ਹਰਕਤ ਮਾਹਿ॥ ਦੋਵੇਂ ਕਾਇਮ ਨ ਥੀਏ ਦਾਵਾ ਕਰ ਮਰ ਜਾਇ॥ ਨਾਨਕ ਦਾਵਾ ਛਡਿਆ ਦੁਇ ਤੇ ਨਿਆਰਾ ਹੋਇ॥ ਇਥੇ ਮਿਲਨ ਵਡਿਆਈਆਂ ਦਰਗਹ ਪਾਵੈ ਢੋਇ॥ ੯੦॥ ਸੁਆਲ ਪੀਰ ਜਲਾਲ ਦੀਨ ਸੂਰਾ॥

ਆਖੇ ਸੈਫ ਜਲਾਲ ਦੀਨ ਬਗਦਾਦੇ ਦਾ ਪੀਰ॥ ਪੋਤਾ ਹਜ਼ਰਤ ਪੀਰ ਦਾ ਪੁਛੇ ਕਰ ਤਦਬੀਰ॥ ਹਫਤਾਦ ਦੋ ਮਿਲਦਾ ਫਿਰਕੇ ਮੁਸਲਮਾਨ॥ ਇਲਾਹਤਾ ਇਕ ਦੂ ਇਕ ਹੈ ਸਚੀ ਕਹਿਨ ਕਲਾਮ॥ ਕਲਮਾ ਪੜ੍ਹਨ ਰਸੂਲ ਦਾ ਸੁਣਹੁ ਨਾਨਕ ਪੀਰ॥ ਰੋਜ ਕਿਆਮਤ ਜੇਹੜੇ ਥੀਸਨ ਨਾਹਿ ਜ਼ਰੀਰ॥ ਹਿੰਦੂ ਮੁਸਲਮਾਨ ਦੋਇ ਕੀਤੇ ਨੀ ਮਨਸੂਖ॥ ਦਰ ਤੇ ਬਾਹਰ ਜੋ ਥੀਸੀ ਸੁਖਨ ਅਲਾਹਿ ਨ ਚੂਕ॥ ਕਲਪਿਆ ਪੀਰ ਜਲਾਲ ਦੀਨ ਕਲਪੇ ਮੁਲਾਂ ਸ਼ੇਖ॥ ਹਾਜੀ ਪੀਰ ਮਸਾਇਕਾਂ ਤੁਰਕ ਮਲੰਗ ਦਰਵੇਸ਼॥ ਸਾਲਕ ਸਾਦਕ ਕਾਜ਼ੀਆਂ ਗੌਸ ਕੁਤਬ ਬਡ ਪੀਰ॥ ਸਭੇ ਇਕਠੇ ਹੋਇ ਕਰ ਆਏ ਕਾਬੇ ਮਾਹਿ॥ ਹਿਕੇ ਵਿਖਾਏ ਅਜ਼ਮਤਾਂ ਨਹੀਂ ਤਾਂ ਦੇਹੁ ਸਜਾਇ॥ ੯੧॥ ਜਵਾਬ ਬਹਾਵੁਦੀਨ ਸੂਰਾ ਨਾਲ ਹਾਜੀਆਂ ਪੀਰਾਂ ਦੇ॥ ਆਖੇ ਪੀਰ ਬਹਾਵੁਦੀਨ ਸੁਣਹੁ ਜਲਾਲਦੀਨ ਪੀਰ॥ ਗੁਰੂ ਨਾਨਕ ਪਾਸਹੁ ਪੁਛਣਾ ਬਹੁਤੀ ਹੈ ਤਕਸੀਰ॥ ਜ਼ਾਹਰ ਅਜ਼ਮਤ ਏਸ ਦੀ ਮੱਕਾ ਦਿਤੋਸੁ ਫੇਰ॥ ਕੀਤੇ ਸੁ ਰਾਹ ਮਨਸੂਖ ਸਭ ਆਂਦੇ ਹੈਸੁ ਜ਼ੇਰ॥ ਮੰਨਿਆ ਹੈਸੁ ਖੁਦਾਇ ਇਕ ਦੂਜਾ ਹੋਰ ਨ ਕੋਇ॥ ਦੂਜਾ ਮੁਰਸ਼ਦ ਪੀਰ ਸਚਾ ਰਾਹ ਵਿਖਾਏ ਜੋਇ॥ ਹਿੰਦੂ ਦੇਖ ਨ ਭੁਲ ਤੂੰ ਮੁਸਲਮਾਨ ਭਿ ਨਾਹਿ॥ ਦੋਵੇਂ ਰਦੇ ਸੀ ਮਜ਼ਹਬਾਂ ਘਤੇ ਸੀ ਦੋਜ਼ਕ ਮਾਹਿ॥ ਵਡਾ ਫਕੀਰੀ ਮੁਰਾਤਬਾ ਮਾਰਫਤੀ ਸਚ ਰਾਹਿ॥ ਮਾਰਫਤੀ ਜੋ ਬਾਹਰੇ ਸਭੇ ਹੈਂ ਗੁਮਰਾਹਿ॥ ਦੁਨੀਆ ਕਾਰਣ ਮਜ਼ਹਬ ਥੀਏ ਅੰਤ ਅਪਾਰ॥ ਸੱਚਾ ਫਕਰ ਰਬ ਕਾ ਕਉਣ ਲੰਘਾਏ ਪਾਰ॥ ਤੁਸੀਂ ਮਹਿਰਮ ਨਾਹੀਂ ਪੀਰ ਜੀ ਨਾਨਕ ਵਡਾ ਫਕੀਰ॥ ਰਬ ਜਿਨ੍ਹਾਂ ਦੇ ਹੁਕਮ ਵਿਚ ਸੋ ਸਭਨਾਂ ਦੇ ਪੀਰ॥ ੯੨॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸਚੁ ਸੁਣਹੁ ਜਲਾਲ ਸਦਾਤ॥ ਵਡਾ ਬੋਲ ਨ ਬੋਲੀਐ ਸਾਹਿਬ ਹਥ ਕਰਾਮਾਤ॥ ਸਾਹਿਬ ਭਾਵੈ ਸੋ ਕਰੈ ਫਕਰ ਸਾਹਿਬ ਦੇ ਤਾਣ॥ ਸਾਹਿਬ ਨਿਤਾਣਿਆਂ ਤਾਣ ਹੈ ਸਾਹਿਬ ਨਿਮਾਣਿਆਂ ਮਾਣ॥ ਅਕਾਸਾਂ ਆਕਾਸ ਲਖ ਪਾਤਾਲਾਂ ਪਾਤਾਲ॥ ਸਭਨਾਂ ਦੇ ਸਿਰ ਇਕ ਰਬ ਸਭ ਦੀ ਕਰੇ ਸੰਭਾਲ॥ ਜੀਅ ਜੰਤ ਵਸ ਕਰੇ ਰਬ ਦੇ ਜੋ ਵਸਦੇ ਲੋਆ ਲੋਇ॥ ਥੱਕਾ ਹਉਂ ਓੜਕ ਭਾਲ ਹੁਣ ਚੁਪ ਕਰ ਕਹਿਆ ਖਲੋਇ॥ ੯੩॥ ਸੁਆਲ ਪੀਰ ਜਲਾਲ ਦੀਨ ਸੂਰਾ॥ ਆਖੇ ਪੀਰ ਜਲਾਲ ਦੀਨ ਸੁਣ ਨਾਨਕ ਸ਼ਾਹ ਕਤਾਲ॥ ਚਉਦਹ ਤਬਕ ਕਿਤਾਬ ਵਿਚ ਤਿਸ ਤੇ ਪਰੇ ਜਵਾਲ॥ ਡਿਠੇ ਬਾਝੋਂ ਨਾਨਕਾ ਖਾਤਰ ਜਮਾ ਨ ਕੋਇ॥ ਕਹਿਣਾ ਸੁਨਣਾ ਬਾਦ ਹੈ ਜੋ ਦਿਸੇ ਸਚ ਸੋਇ॥ ਮਜਲਸ ਅੰਦਰ ਬੈਠਿਆਂ ਹੋਏ ਅੰਤਰ ਧਿਆਨ॥ ਅਖੀਂ ਅਗੋਂ ਛਿਪ ਗਏ ਮਜਲਸ ਭਈ ਹੈਰਾਨ॥ ੯੪॥ ਜਵਾਬ ਨਾਨਕ ਸ਼ਾਹ ਸੂਰਾ ਅਕਾਸ਼ ਬਾਣੀ॥ ਆਖੇ ਨਾਨਕ ਸ਼ਾਹ ਸਚ ਸੁਨਹੁ ਜਲਾਲ ਸਦਾਤ॥ ਹਿਕੇ ਅਸਾਂ ਕੋ ਨਾਲ ਦੇ ਹਿਕੇ ਤਾਂ ਚਲਹੁ

ਆਪ॥ ਦਿਤਾ ਬੇਟਾ ਪੀਰ ਨਾਲ ਜਲ ਜੁਲਾਲੀ ਨਾਮ॥ ਵਾਉ ਚੜ੍ਹੇ ਅਸਮਾਨ ਵਿਚ ਤਿਸਦਾ ਸੁਨਹੁ ਬਿਆਨ॥ ਇਕ ਪਲਕ ਦੇ ਫੁਰਕਨੇ ਡਿਠੇ ਅਗਣਤ ਅਸਮਾਨ॥ ਕਈ ਪੈਕੰਬਰ ਦੇਖ ਕਰ ਪੀਰ ਹੋਇ ਰਿਹਾ ਹੈਰਾਨ॥ਫਿਰ ਗਏ ਪਤਾਲ ਨੋਂ ਡਿਠੇ ਕਈ ਪਤਾਲ॥ ਅਵਤਾਰਾਂ ਪੈਕੰਬਰਾਂ ਗਣਤ ਅਗਣਤ ਨ ਭਾਲ॥ ਜਿਥੇ ਬਾਬਾ ਜਾਵਹੇ ਤਿਥੈ ਹੀ ਗੁਲ ਹੋਇ॥ ਕਾਰਨ ਦਰਸ਼ਨ ਦੇਖਨੇ ਆਵੈ ਸਗਲੀ ਲੋਇ॥ ਕਾਰਾਂ ਭੇਟਾਂ ਸਿਰਨੀਆਂ ਨਜ਼ਰ ਨਿਆਜ਼ਾਂ ਲੱਖ॥ ਗੂਨਾ ਗੂਨੀ ਨਿਆਮਤਾਂ ਮੇਵੇ ਲਖ ਅਲਖ॥ ਇਕ ਜ਼ਮੀਨ ਦੇ ਅੰਦਰੇ ਬਾਬਾ ਪਹੁੰਚਿਆ ਜਾਇ॥ ਅਗੇ ਕੜਾਹ ਤਿਆਰ ਸੀ ਗਾਵਨ ਸ਼ਬਦ ਅਲਾਇ॥ ਬਾਬਾ ਸੁਣਿਆਂ ਸੰਗਤੀਂ ਸਭ ਦਰਸ਼ਨ ਲਗੀ ਆਇ॥ ਰਖਿਆ ਅਗੇ ਕੜਾਹ ਨੂੰ ਪੈਰੀਂ ਸੀਸ ਨਿਵਾਇ॥ ਲਈ ਕੜਾਹੀ ਬਾਬੇ ਤ੍ਰਡਕੇ ਪਾਈ ਵਿਚ ਕਚਕੋਲ॥ ਫਿਰ ਦਿਤੀ ਕੜਾਹੀ ਪੀਰ ਨੂੰ ਜੋ ਬੈਠਾ ਸੀ ਕੋਲ॥ ਇਕ ਪਲਕ ਦੇ ਅੰਦਰੇ ਫਿਰ ਮੱਕੇ ਪਹੁਤੇ ਆਇ॥ ਬੇਟਾ ਪੀਰ ਜਲਾਲ ਦੀਨ ਮੁਖ ਤੇ ਬਚਨ ਅਲਾਇ॥ਇਸ ਆਖਰ ਵਿਚ ਜ਼ਮਾਨੇ ਨਾਨਕ ਵਡਾ ਫਕੀਰ॥ ਮੀਰਾਂ ਦੇ ਸਿਰ ਮੀਰ ਹੈ ਪੀਰਾਂ ਦੇ ਸਿਰ ਪੀਰ॥ ਆਖਿਓਸੁ ਮੂੰਹੋਂ ਕਲਾਮ ਜੋ ਸੋਈ ਦਿਤੀਓਸੁ ਦਿਖਲਾਇ॥ ਤੁਸੀਂ ਜਾਣਹੁ ਹੋਰ ਕੁਝ ਅਸਾਂ ਬੁਝਿਆ ਖੁਦ ਖੁਦਾਇ॥ ਆਕਾਸੀਂ ਪਾਤਾਲ ਲਖ ਪਾਤਾਲਾਂ ਪਾਤਾਲ॥ ਡਿਠਾ ਕਿਤਨੇ ਸਾਣਹੁ ਵਿਚ ਹਉਂ ਭੀ ਜੁਲ ਕਰ ਨਾਲ॥ਹੇਠੋਂ ਕਈ ਪਤਾਲ ਤੇ ਮਿਲੀ ਕੜਾਹੀ ਆਇ॥ਸਾਰੀ ਮਜਲਸ ਅੰਦਰੇ ਦਿਤੋਸੁ ਕੜਾਹ ਦਿਖਲਾਇ॥ ਸਭੇ ਗਏ ਹੈਰਾਨ ਹੋਇ ਨਾਨਕ ਵਡਾ ਫਕੀਰ॥ ਹਿਕ ਤੇ ਖੁਦ ਖੁਦਾਇ ਹੈ ਕਹਿਣ ਸਭੇ ਤਦਬੀਰ॥ਸਭੇ ਕਦਮੀਂ ਢਹਿ ਪਏ ਮਨ ਵਿਚ ਬਹੁ ਡਰ ਖਾਇ॥ ਅਜੀ ਕਾਈ ਨਿਸ਼ਾਨੀ ਰਖੀਐ ਮਕਾ ਭਿਸ਼ਤ ਕਰਾਇ॥ ਬਾਬੇ ਕਉਂਸ ਉਤਾਰੀ ਪਾਉਂ ਤੇ ਰਖੀ ਨਿਸ਼ਾਨੀ ਏਹ॥ ਜੋ ਕਰਨ ਜ਼ਿਆਰਤ ਕੌਂਸ ਦੀ ਓਹ ਫੇਰ ਨ ਜਨਮ ਧਰੇਇ॥ ੯੫॥ ਇਤਿ ਸ੍ਰੀ ਮੱਕੇ ਦੀ ਗੋਸ਼ਟ ਸੰਪੂਰਣ॥ ੯੬॥

ੴ ਸਤਿਗੁਰ ਪ੍ਰਸਾਦਿ॥

# ਅਥ ਸਾਖੀ ਮਦੀਨੇ ਕੀ ਚਲੀ॥

ਬਾਬਾ ਨਾਨਕ ਮੱਕੇ ਵਿਚ ਬਰਸ ਇਕ ਰਿਹਾ ਸਭਨਾਂ ਹਾਜੀਆਂ ਬਾਬੇ ਦੀ ਆਨ ਮੰਨੀ ਮੱਕੇ ਦੇ ਸਭ ਹਾਜ਼ੀ ਨਿਵਾਇ ਕਰ ਬਾਬਾ ਮਦੀਨੇ ਕੋ ਚਲਿਆ ਅਗੇ ਜਦ ਬਾਬਾ ਜੀ ਮੱਕੇ ਕਉ ਚਲੇ ਥੇ ਤਉ ਹੋਰ ਹਾਜੀ ਭੀ ਮਕੇ ਕੋ ਚਲੇ ਥੇ ਓਹ ਹਾਜੀ ਬਰਸ ਇਕ ਪਿਛੋਂ ਮੱਕੇ ਵਿਚ ਆਇ ਪਹੁੰਚੇ ਜਾਂ ਦੇਖਨ ਤਾਂ ਉਹ ਜੋ ਫਕੀਰ ਹਿੰਦੂਆਂ ਨਾਲ ਮੱਕੇ

ਕੋ ਚਲਿਆ ਥਾ ਸੋ ਅਗੇ ਹੀ ਬੈਠਾ ਹੋਇਆ ਹੈ ਤਾਂ ਉਹਨਾਂ ਹਾਜੀਆਂ ਮੱਕੇ ਕੇ ਹਾਜੀਆਂ ਪਾਸੋਂ ਪੁਛਿਆ ਜੋ ਇਹ ਫਕੀਰ ਕਦ ਦਾ ਈਹਾਂ ਆਇਆ ਹੈ ਤਬ ਮਕੇ ਦੇ ਹਾਜੀਆਂ ਕਿਹਾ ਜੋ ਜੀ ਇਸ ਨੂੰ ਇਕ ਬਰਸ ਹੋਇਆ ਹੈ ਈਹਾਂ ਆਇਆ ਹੈ ਤਬ ਨਏ ਹਾਜੀ ਹੈਰਾਨ ਹੋ ਗਏ ਲਗੇ ਕਹਿਣ ਯਾਰੋ ਇਹ ਫਕੀਰ ਅਤੇ ਅਸੀਂ ਇਕਠੇ ਚੱਲੇ ਥੇ ਅਜਬ ਕਰਾਮਾਤ ਹੋਈ ਹੈ ਜੋ ਇਕ ਹੀ ਦਿਨ ਮੱਕੇ ਆਇ ਪਹੁੰਚੇ ਹੈਂ ਤਬ ਅਗਲਿਆਂ ਹਾਜੀਆਂ ਆਖਿਆ ਜੋ ਜੀ ਇਹ ਕੋਈ ਮੂਰਤ ਖੁਦਾਇ ਦੀ ਹੈ ਜਿਥੋਂ ਤੀਕਰ ਮੱਕੇ ਦੇ ਉਲਮਾਏ ਕਾਜ਼ੀ ਪੀਰ ਗਉਸ ਕੁਤਬ ਸਲਾਰ ਸੇ ਸਭਨਾਂ ਫੇਰ ਮਸਲਤ ਕੀਤੀ ਜੋ ਚਲੋ ਭਾਈ ਅਸੀਂ ਭੀ ਮਦੀਨੇ ਕੀ ਹੱਜ ਕਰਾਂਗੇ ਅਗੇ ਮਦੀਨੇ ਵਿਚ ਚਾਰ ਇਮਾਮ ਹੈਨ ਅਤੇ ਚਾਰੋਂ ਮੁਸਲੇ ਹੈਨ ਮਤ ਉਨੋਂ ਆਗੇ ਇਹ ਫਕੀਰ ਹਾਰੇ ਅਰ ਅਸਾਡੇ ਦੀਨ ਵਿਚ ਆਵੇ ਅਜੇਹਾ ਬਲ ਜ਼ੋਰ ਮੱਕੇ ਵਿਚ ਕਿਸੇ ਦਾ ਨਾ ਡਿਠੋ ਜੋ ਕੋਈ ਨਾਨਕ ਫਕੀਰ ਕਉ ਜੀਤ ਕਰ ਆਪਣੇ ਮਜ਼ਹਬ ਅੰਦਰ ਲੈ ਆਵੇ ਦੇਖਾਂ ਹੁਣ ਕੀ ਮੁਬਾਹਸਾ ਮਦੀਨੇ ਵਿਚ ਹੋਇ ਨਿਬੜੇ ਤਾਂ ਬਾਬਾ ਅਤੇ ਮੱਕੇ ਦੇ ਹਾਜੀ ਲੋਕ ਮਦੀਨੇ ਦੇ ਹੱਜ ਕਉ ਚਲੇ ਸ਼ਹਿਰੋਂ ਇਕਠੇ ਨਿਕਲੇ ਜਬ ਬਾਹਰ ਆਏ ਤਾਂ ਸ੍ਰੀ ਬਾਬਾ ਜੀ ਅੰਤਰ ਧਿਆਨ ਹੋਇ ਗਇਆ ਅਰ ਸ੍ਰੀ ਬਾਬਾ ਪਉਣ ਕਾ ਰੂਪ ਧਾਰ ਕਰ ਏਕ ਪਲਕ ਮੇਂ ਮਦੀਨੇ ਮੇਂ ਸਮੇਤ ਰਬਾਬੀ ਕੇ ਆਏ ਪਹੁੰਚੇ ਮਦੀਨੇ ਵਿਚ ਰੁੰਮਕ ਸ਼ਹਿਰ ਹੈ ਰੂੰਮ ਕਾ ਪਾਤਸ਼ਾਹ ਸੁਲਤਾਨ ਹਮੀਦ ਕਾਰੂੰ ਥਾ ਬੜਾ ਕਾਰੂੰ ਜੋ ਆਗੇ ਮਿਹਤਰ ਮੂਸੇ ਕੇ ਜ਼ਮਾਨੇ ਵਿਚ ਹੋਇਆ ਸੀ ਕਾਰੂੰਨ ਹਾਰੂੰਨ ਦੋਨੋਂ ਭਾਈ ਹੈਸਨ ਤਬ ਸੁਲਤਾਨ ਹਮੀਦ ਕਾਰੂੰਨ ਵੀ ਬੜਾ ਜ਼ਾਲਮ ਥਾ ਜਹਾਂ ਤੀਕਰ ਦੌਲਤ ਸੀ ਸੋ ਸਭ ਲੁੱਟ ਲਈ ਥੀ ਤਾਂ ਬਾਬੇ ਆਖਿਆ ਮਰਦਾਨਿਆਂ ਚਲੋ ਪਹਿਲੇ ਪਾਤਸ਼ਾਹ ਕਉ ਮਿਲੀਐ ਤੋ ਇਸ ਦਾ ਭਲਾ ਹੋਵੇ ਨਾਹੀਂ ਤਾਂ ਅਗਲੇ ਕਾਰੂੰ ਵਾਂਗੂੰ ਇਹ ਵੀ ਹਲਾਕ ਹੋਂਦਾ ਹੋਵੇ ਸੋ ਕਾਰੂੰ ਪਾਤਸ਼ਾਹ ਕੋ ਮਿਲੀਐ ਮਤ ਇਸ ਦਾ ਭਲਾ ਹੋਵੇ ਤਬ ਬਾਬਾ ਜੀ ਤੇ ਮਰਦਾਨਾ ਦੋਵੇਂ ਜਣੇ ਚਲੇ ਗਏ ਸੁਲਤਾਨ ਹਮੀਦ ਕਾਰੂੰ ਦੇ ਦਰਬਾਰ ਅਤੇ ਅਗਲੇ ਕਾਰੂੰ ਚਾਲੀ ਗੰਜ ਖਜ਼ਾਨਾ ਜਮ੍ਹਾ ਕੀਆ ਥਾ ਅਰ ਇਹ ਸੁਲਤਾਨ ਹਮੀਦ ਕਾਰੂੰ ਪੈਂਤਾਲੀ ਗੰਜ ਖਜ਼ਾਨਾ ਜਮ੍ਹਾਂ ਕੀਤਾ ਹੈ ਤਾਂ ਸ੍ਰੀ ਬਾਬਾ ਜੀ ਕਿਹਾ ਅਰੇ ਦਰਬਾਨੋਂ ਇਸ ਏਤਾ ਖਜ਼ਾਨਾ ਕਿਉਂ ਕਰ ਜਮ੍ਹਾ ਕੀਤਾ ਹੈ? ਤਬ ਦਰਬਾਨਾਂ ਕਹਿਆ ਜੋ ਜੀ ਇਹ ਐਸਾ ਜ਼ਾਲਮ ਹੈ ਜਹਾਂ ਰੁਪਈਆ ਜਾਂ ਮੁਹਰ ਸੁਨਤਾ ਹੈ ਤਾਂ ਛੋਡਤਾ ਨਾਹੀਂ ਭਾਵੇਂ ਕਾਹੂੰ ਹੋਵੇ ਇਕ ਦਿਨ ਸੁਲਤਾਨ ਹਮੀਦ ਕਿਹਾ ਜੋ ਕਾਹੂੰ ਰੁਪੈ ਕੀ ਜਾਤ ਰਹੀ ਹੈ ਤਦ ਵਜ਼ੀਰਾਂ ਕਿਹਾ ਜੀ ਕਾਹੂੰ ਨਹੀਂ ਰਹੀ ਤਬ ਪਾਤਸ਼ਾਹ ਇਕ ਸਹੇਲੀ ਖੂਬਸੂਰਤ ਕੋ ਬਜ਼ਾਰ ਭੇਜਿਆ ਜੋ

ਕੋਈ ਇਕ ਰੁਪਿਆ ਦੇਵੇ ਸੋ ਲਵੋ ਤਬ ਇਕ ਸੁਦਾਗਰ ਕੇ ਬੇਟੇ ਨੇ ਮਾਊਂ ਕੋ ਕਹਿਆ ਜੋ ਇਕ ਰੁਪਿਆ ਦੇਵੇ ਤਾਂ ਪਾਤਸ਼ਾਹ ਸਹੇਲੀ ਵੇਚਦਾ ਹੈ ਤਬ ਉਸ ਦੀ ਮਾਊਂ ਕਹਿਆ ਬੱਚਾ ਰੁਪਿਆ ਸੁਲਤਾਨ ਹਮੀਦ ਨੇ ਸਾਰੀ ਪਾਤਸ਼ਾਹੀ ਮੇਂ ਨਹੀਂ ਛੋੜਿਆ ਪਰ ਇਕ ਰੁਪਿਆ ਤੇਰੇ ਬਾਪ ਦੇ ਮੂੰਹ ਵਿਚ ਪਾ ਕੇ ਗੋਰ ਵਿਚ ਦਬਿਆ ਸੀ ਉਹ ਦੇਖ ਲੈ ਤਬ ਉਹ ਸੁਦਾਗਰ ਦਾ ਬੱਚਾ ਓਹ ਰੁਪਿਆ ਲੈਕਰ ਸਹੇਲੀ ਕੋਲ ਲੈ ਗਿਆ ਤਾਂ ਪਾਤਸ਼ਾਹ ਨੇ ਸਭ ਰੁਪਏ ਨਿਕਾਲ ਲਏ ਸੋ ਏਹ ਐਸਾ ਪਾਤਸ਼ਾਹ ਹੈ ਰੁਪਏ ਕਿਤੇ ਨਹੀਂ ਛਾਡਤਾ ਤਾਂ ਸ੍ਰੀ ਬਾਬਾ ਜੀ ਬੋਲਿਆ ਜੋ ਇਹ ਵਡਾ ਗੁਨਾਹਗਾਰ ਹੈ ਦਰਗਹ ਖੁਦਾਈ ਦੀ ਵਡੀ ਸਜਾਇ ਪਾਵੇਗਾ ਲਾਨਤ ਹੈ ਇਸਦੀ ਕਮਾਈ ਕੋ ਅਰ ਹੈਫ ਹੈ ਇਸਦੇ ਜੀਵਣੇ ਕੋ ਹੇ ਪਰਵਦਗਾਰ ਇਹ ਵਡਾ ਬਜੇਗਾਰ ਹੈ ਅਰ ਅਗਲੇ ਕਾਰੂੰ ਕੋ ਜ਼ਮੀਨ ਝਲਿਆ ਸੀ ਅਰ ਇਸ ਕੋ ਕਾਈ ਜਾਇ ਰਖ ਸਕੇਗੀ ਨਹੀਂ ਤਾਂ ਸ੍ਰੀ ਬਾਬੇ ਜੀ ਦਰਬਾਨੋਂ ਕੋ ਕਹਿਆ ਜੋ ਤੁਮ ਇਤਨਾ ਜਵਾਬ ਸੁਲਤਾਨ ਹਮੀਦ ਕਾਰੂੰ ਕੋ ਜਾਇ ਕਹੋ ਜੋ ਦੋਇ ਫਕੀਰ ਤੇਰੀ ਡੇਵਡੀ ਅਗੇ ਖੜੇ ਹੈਂ ਅਰ ਕਹਿੰਦੇ ਹੈਨ ਜੋ ਤੂੰ ਇਕ ਵਾਰੀ ਅਸਾਂ ਨਾਲ ਮੁਲਾਕਾਤ ਕਰ ਤਾਂ ਉਨੋਂ ਦਰਬਾਨੋਂ ਜਾਇ ਅਰਜ਼ ਕੀਤੀ ਤਾਂ ਪਾਤਸ਼ਾਹ ਬਾਹਰ ਆਇਆ ਤਾਂ ਕਿਆ ਦੇਖੇ ਜੋ ਅਗੇ ਬਾਬਾ ਜੀ ਠੀਕਰੀਆਂ ਚੁਣਦਾ ਸੀ ਅਤੇ ਗਿਣਦਾ ਸੀ ਤਾਂ ਸੁਲਤਾਨ ਹਮੀਦ ਕਾਰੂੰ ਕਿਹਾ ਜੀ ਜੋ ਇਹ ਠੀਕਰੀਆਂ ਕਿਆ ਕਰੋਗੇ ਤਬ ਸ੍ਰੀ ਬਾਬਾ ਬੋਲਿਆ ਜੋ ਜੀ ਇਹ ਠੀਕਰੀਆਂ ਦਰਗਹ ਖੁਦਾਇ ਦੀ ਲੇ ਜਾਇੰਗੇ॥ ਤਬ ਪਾਤਸ਼ਾਹ ਕਿਹਾ ਜੀ ਜੋ ਠੀਕਰੀਆਂ ਤੋਂ ਪਹੁੰਚਦੀਆਂ ਨਾਹੀਂ ਮੋਇਆਂ ਇਥੇ ਹੀ ਰਹਿਣਗੀਆਂ ਤਾਂ ਫੇਰ ਬਾਬਾ ਜੀ ਬੋਲਿਆ ਐ ਸੁਲਤਾਨ ਹਮੀਦ ਕਾਰੂੰ ਤੈਂ ਜੋ ਪੈਂਤਾਲੀ ਗੰਜ ਖਜ਼ਾਨਾ ਜਮ੍ਹਾਂ ਕੀਤਾ ਹੈ ਜ਼ੁਲਮ ਕਰਕੇ ਸੋ ਤੇਰੇ ਨਾਲ ਕਿਉਂ ਕਰ ਪਹੁੰਚੇ ? ਤੁਮਾਰੇ ਬੜੇ ਕਾਰੂੰ ਚਾਲੀ ਗੰਜ ਖਜ਼ਾਨਾ ਸੰਚਿਆ ਸੀ ਤਬ ਫੇਰ ਸੁਲਤਾਨ ਹਮੀਦ ਕਾਰੂੰ ਕਿਹਾ ਜੀ ਜੋ ਕਿਵੇਂ ਇਹ ਖਜ਼ਾਨਾ ਮੇਰੇ ਸਾਥ ਈ ਪਹੁੰਚੇ ਤਾਂ ਬਾਬਾ ਬੋਲਿਆ ਹੇ ਪਾਤਸ਼ਾਹ ਹਮੀਦ ਕਾਰੂੰ ਇਹ ਖਜ਼ਾਨਾ ਤੇਰੇ ਨਾਲ ਤਦ ਪਹੁੰਚੇਗਾ ਜਦ ਤੂੰ ਖੁਦਾਇ ਦੇ ਨਾਮ ਕਰੇਂ ਤਾਂ ਤੇਰੇ ਨਾਲ ਪਹੁੰਚੇਗਾ ਨਹੀਂ ਤਾਂ ਈਹਾਂ ਹੀ ਰਹਿ ਜਾਵੇਗਾ ਅਰ ਇਸ ਖਜ਼ਾਨੇ ਦੇ ਮਾਲਕ ਔਰ ਹੀ ਹੋਏਂਗੇ ਪਹਿਲੇ ਤੇਰਾ ਖਜ਼ਾਨਾ ਮਾਲ ਜਿਨਸ ਜਿਮੀ ਜਮੀਅਤ ਕਰੇਂਗੇ ਤਾਂ ਪਾਛੇ ਤੇਰੀ ਗੋਰ ਮੰਜ਼ਲ ਕਰਹਿੰਗੇ ਵੇਖ ਤੁਮਾਰਾ ਵਡਾ ਕਾਰੂੰ ਥਾ ਜਿਸਨੇ ਚਾਲੀ ਗੰਜ ਖਜ਼ਾਨਾ ਜਮ੍ਹਾਂ ਕੀਤਾ ਥਾ ਉਹ ਐਸੇ ਗੰਜ ਥੇ ਜਿਨੋਂ ਦਾ ਇਕ ਸਿਰਾ ਜ਼ਮੀਨ ਅਰ ਇਕ ਸਿਰਾ ਅਸਮਾਨ ਥਾ ਤਾਂ ਮਿਹਤਰ ਮੂਸੇ ਪੈਕੰਬਰ ਦੀ ਇਨਾਇਤ ਕਬੂਲ ਨਹੀਂ ਕੀਤੀਓਸੁ ਅਤੇ ਸਾਥ ਹੀ ਖੁਦਾ

ਦਾ ਹੁਕਮ ਕਬੂਲ ਕੀਤੋਸੁ ਤ੍ਰੈ ਫੁਰਮਾਨ ਖੁਦਾਇ ਦੇ ਕਾਰੂੰ ਹਲਾਕ ਕਉ ਹੋਏ ਜੋ ਐ ਕਾਰੂੰ ਇਨ ਚਾਲੀ ਗੰਜ ਖਜ਼ਾਨਿਆਂ ਵਿਚੋਂ ਇਕ ਗੰਜ ਮੇਰੇ ਰਾਹ ਪਰ ਖਰੈਤ ਕਰ ਤਾਂ ਤੇਰੇ ਨਾਲ ਖਜ਼ਾਨੇ ਪਹੁੰਚੇਂਗੇ ਨਹੀਂ ਤਾਂ ਈਹਾਂ ਹੀ ਰਹੇਂਗੇ ਇਸ ਖਜ਼ਾਨੇ ਦੇ ਵਾਰਸ ਅਵਰ ਹੀ ਹੋਏਂਗੇ ਤਬ ਤਿਸ ਖੁਦਾਇ ਦੇ ਹੁਕਮ ਕਰਕੇ ਤ੍ਰੈ ਇਲਹਾਮ ਹਜ਼ਰਤ ਮੂਸੇ ਕਾਰੂੰ ਪਰ ਕੀਤੇ ਜੋ ਐ ਕਾਰੂੰ ਕੁਛ ਥੋੜੀ ਬਹੁਤੀ ਖਰੈਤ ਉਸ ਖੁਦਾਇ ਦੇ ਰਾਹ ਪਰ ਕਰ ਜਿਸ ਨੇ ਤੈਨੂੰ ਪੈਦਾ ਕੀਤਾ ਹਈ ਅਰ ਤੈਨੂੰ ਬਾਦਸ਼ਾਹ ਬਣਾਇਆ ਹਈ ਤਾਂ ਤੇਰੇ ਨਾਲ ਖਜ਼ਾਨਾ ਪਹੁੰਚੇਗਾ ਨਹੀਂ ਤਾਂ ਈਹਾਂ ਕਾ ਈਹਾਂ ਹੀ ਰਹੇਗਾ। ਇਸ ਖਜ਼ਾਨੇ ਦੇ ਵਾਰਸ ਅਵਰ ਹੀ ਹੋਏਂਗੇ ਤਬ ਕਾਰੂੰ ਐਸਾ ਮਗਰੂਰ ਥਾ ਦੌਲਤ ਅਤੇ ਲਸ਼ਕਰ ਉਤੇ ਖੁਦਾਇ ਦੇ ਤ੍ਰੈ ਹੁਕਮ ਫੇਰਿਓਸੁ ਜੋ ਹੁਕਮ ਹੋਇਆ ਤਾਂ ਭੀ ਫੇਰਿਓਸੁ ਤਾਂ ਜ਼ਮੀਨ ਕੋ ਹੁਕਮ ਹੋਇਆ ਕਾਰੂੰ ਫਿਰਾਊਨ ਕੇ ਪੈਰ ਪਕੜ ਅਰ ਗਰਕ ਕਰ ਅਰ ਸਮੇਤ ਖਜ਼ਾਨੇ ਕਾਰੂੰ ਹਲਾਕ ਗਰਕ ਹੋਇਆ ਤਾਂ ਦਉਰ ਕਿਆਮਤ ਤਕ ਜ਼ਮੀਨ ਵਿਚ ਚਲਿਆ ਜਾਵੇਗਾ। ਹੇ ਕਾਰੂੰ ਹਮੀਦ! ਜ਼ਿਮੀ ਨੇ ਭੀ ਉਸਨੂੰ ਤਦ ਗਰਕ ਕੀਤਾ ਸਾ ਜੋ ਉਹ ਸੂਮ ਥਾ ਜ਼ਾਲਮ ਥਾ ਅਰ ਦੂਸਰਾ ਭਾਈ ਕਾਰੂੰਨ ਥਾ ਅਰ ਉਸਨੇ ਖੁਦਾਇ ਦੀ ਅਤਾਇਤ ਮੰਨੀ ਮੂਸੇ ਪੈਕੰਬਰ ਦੀ ਉਮਤ ਹੂਆ ਮੂਸੇ ਕੇ ਪਿਛੋਂ ਉਸਕੋ ਪੈਕੰਬਰੀ ਮਿਲੀ ਯਕੀਨ ਕਰਕੇ ਤੂੰ ਉਮਤ ਮੁਹੰਮਦ ਮੁਸਤਫਾ ਦੀ ਹੋਇ ਕਰ ਐਸਾ ਜ਼ੁਲਮ ਰਯਤ ਪਰ ਕੀਆ ਹੈ ਜੋ ਜਹਾਂ ਤਕ ਰੁਪਈਏ ਕੀ ਜਾਤ ਹੈਸੀ ਸੋ ਸਭੇ ਹੀ ਲੁਟ ਲੀਤੀ ਹਈ ਇਹ ਜ਼ੁਲਮ ਕੇ ਖਜ਼ਾਨੇ ਤੇਰੇ ਸਾਥ ਕਿਉਂ ਕਰ ਚਲਹਿੰਗੇ ਹੁਣ ਤੂੰ ਇਸ ਜ਼ੁਲਮ ਤੋਂ ਬਾਜ਼ ਆਓ ਤੋਬਹ ਕਰੋ ਤਾਂ ਕਾਰੂੰ ਹਮੀਦ ਕਿਹਾ ਜੋ ਜੀ ਇਹ ਮਨ ਮੇਰਾ ਦੁਨੀਆਂ ਦੀ ਹਿਰਸ ਵਿਚ ਗਰਕ ਹੈ ਪਿਛੇ ਜੋ ਹੋਈ ਗੁਜਰੀ ਹੁਣ ਇਸ ਜ਼ੁਲਮ ਥੀਂ ਤੋਬਹ ਹੈ ਪਰ ਕੋਈ ਐਸੀ ਨਸੀਹਤ ਸੁਣਾਈਐ ਜਿਸੇ ਸੁਣ ਕਰ ਮਨ ਮੋਮ ਹੋਵੇ ਅਤੇ ਖੁਦਾਇ ਦੇ ਰਾਹ ਉਤੇ ਸਾਦਕ ਹੋਵੇ ਅਰ ਖੁਦਾਇ ਵਲ ਆਵਹਿ ਤਾਂ ਬਾਬੇ ਨਾਨਕ ਜੀ ਸੁਲਤਾਨ ਹਮੀਦ ਕਾਰੂੰ ਕੇ ਪਰਥਾਇ ਨਸੀਹਤ ਨਾਮਾ ਕੀਤਾ॥ ਅਬ ਨਸੀਹਤ ਨਾਮਾ॥ ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ॥ ਜੋ ਦੀਸੈ ਜ਼ਿਮੀਂ ਪਰ ਸੋ ਹੋਸੀ ਫਨਾਹਿ॥ ਦਾਇਮ ਵ ਦੌਲਤ ਕਸੇ ਬੇਸ਼ੁਮਾਰ॥ ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ॥ ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ॥ ਦੇਵੈ ਦਿਲਾਵੈ ਰਜਾਵੈ ਖੁਦਾਇ॥ ਹੋਤਾ ਨ ਰਾਖੈ ਅਕੇਲਾ ਨ ਖਾਇ॥ ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥ ਕੀਜੇ ਤਵਜਾ ਨ ਕੀਜੈ ਗੁਮਾਨ॥ ਨ ਰਹੇਗੀ ਦੁਨੀਆਂ ਨ ਰਹੇਗਾ ਦੀਵਾਨ॥ ਹਾਥੀ ਵਾ ਘੋੜੇ ਵਾ ਲਸ਼ਕਰ ਹਜ਼ਾਰ॥ ਹੋਵਹਿੰ ਗਰਕ ਪਲ ਮੇਂ ਨਹ ਲਾਗੇਗੀ ਬਾਰ॥ ਦੁਨੀਆਂ ਕਾ ਦੀਵਾਨਾ ਕਹੇ

ਮੁਲਕ ਮੇਰਾ॥ਆਈ ਮੌਤ ਸਿਰ ਪਰ ਨ ਤੇਰਾ ਨ ਮੇਰਾ॥ਕੇਤੀ ਚਲੀ ਦੇਖ ਵਾਜੇ ਵਜਾਇ॥ ਰਹੇਗਾ ਵੁਹੀ ਏਕ ਸਾਚਾ ਖੁਦਾਇ॥ਆਇਆ ਇਕੇਲਾ ਇਕੇਲਾ ਚਲਾਇਆ॥ਚਲਤੇ ਵਖਤ ਕੋਈ ਕਾਮ ਨ ਆਇਆ॥ਲੇਖਾ ਮੰਗੀਜੈ ਕਿਆ ਦੀਜੈ ਜਵਾਬ॥ਤੋਬਹ ਪੁਕਾਰੇ ਜਾਂ ਪਾਏਂ ਅਜ਼ਾਬ॥ਖਲਕ ਪਰ ਕੀਆ ਜੋਰ ਦਮੜਾ ਕਮਾਇਆ॥ਖਾਇਆ ਹੰਢਾਇਆ ਅਜਾਈਂ ਗਵਾਇਆ॥ਆਖਰ ਪਛੋਤਾਣਾ ਕਰੇ ਹਾਇ ਹਾਇ॥ਦਰਗਹ ਗਇਆ ਬਹੁਤ ਪਾਵੈ ਸਜਾਇ॥ਲਾਨਤ ਹੈ ਤੈਕੂੰ ਵ ਤੈਂਡੀ ਕਮਾਈ॥ਦਗੇਬਾਜੀ ਕਰਕੇ ਦੁਨੀਆਂ ਲੂਟ ਖਾਈ॥ਪੀਏ ਪਿਆਲੇ ਵ ਖਾਏ ਕਬਾਬ॥ਦੇਖੋ ਰੇ ਕਾਰੂੰ ਜੋ ਹੋਤੇ ਖਰਾਬ॥ਜਿਸਕਾ ਤੂੰ ਬੰਦਾ ਤਿਸੀ ਕਾ ਸਵਾਰਿਆ॥ਦੁਨੀਆਂ ਕੇ ਲਾਲਚ ਤੈਂ ਸਾਹਿਬ ਵਿਸਾਰਿਆ॥ਨ ਕੀਤੀਆ ਇਬਾਦਤ ਨ ਰਖਿਆ ਈਮਾਨ॥ਕੀਤੀ ਹਕੂਮਤ ਪੁਕਾਰੇ ਜਹਾਨ॥ਅੰਦਰ ਮਹਿਲਾਂ ਕੇ ਬੈਠੇ ਤੂੰ ਜਾਇ॥ਹਰਮਾ ਸੇ ਖੇਲੇਂ ਖੁਸ਼ਬੋਈ ਹਵਾਇ॥ਪੂਛੇ ਨ ਬੂਝੇ ਕਿ ਬਾਹਰਿ ਕਿਆ ਹੋਇ॥ਹਰਾਮੀ ਗਰੀਬਾਂ ਕੋ ਮਾਰੇਂ ਬਿਗੋਇ॥ਵਸਤੀ ਉਜਾੜੇਂ ਤਾਂ ਫਿਰ ਨ ਵਸਾਵਹਿ॥ਕੂਕਹਿ ਪੁਕਾਰਹਿ ਨ ਦਾਦ ਪਾਵਹਿ॥ਕੌੜੀ ਲੱਖੀ ਕਹੇ ਬੇਸ਼ੁਮਾਰ॥ਕਈ ਕ੍ਰਿਸਾਣ ਬਪੁੜੇ ਮਰੀਵਹਿੰ ਹਜ਼ਾਰ॥ਹਾਕਮ ਕਹਾਵੈਂ ਅਦਾਲਤ ਨ ਹੋਇ॥ਦੁਨੀਆਂ ਕਾ ਦੀਵਾਨਾ ਫਿਰੇ ਮਸਤ ਲੋਇ॥ਲੂਟੇ ਮੁਲਖ ਸਾਰਾ ਪਹਿਰੇ ਖਰਚੇ ਖਾਇ॥ਦੋਜਕ ਕੀ ਆਤਸ਼ ਮਾਰੇਗੀ ਜਲਾਇ॥ਨ ਕੀਚੇ ਹਿਰਸ ਦੇਖ ਦੁਨੀਆਂ ਕੇ ਦਿਵਾਨੇ॥ਹਮੇਸ਼ਾ ਨ ਰਹਿਗੀ ਤੂੰ ਐਸੀ ਨ ਜਾਨੇ॥ਉਠਾਏ ਸਫਾ ਤਿਸਕੋ ਲਾਗੇ ਨ ਵਾਰ॥ਤਬ ਕਿਸ ਕੀ ਹੈ ਦੁਨੀਆਂ ਕਿਸਕੇ ਘਰ ਬਾਰ॥ਨ ਕੀਚੈ ਹਿਰਸ ਬਹੁਤ ਦੁਨੀਆਂ ਕੇ ਯਾਰ॥ਚੰਦ ਰੋਜ ਚਲਨਾ ਕਿਛੁ ਪਕੜਹੁ ਕਰਾਰ॥ਸ਼ਰਮਿੰਦਾ ਨ ਹੋਵਹਿ ਕਿਛੁ ਨੇਕੀ ਕਮਾਇ॥ਲਾਨਤ ਕਾ ਜਾਮਾ ਤੂੰ ਪਹਿਰੇਂ ਨ ਜਾਇ॥ਗਲਤੀ ਕਰਹੁਗੇ ਤੋ ਖਾਵੋਗੇ ਮਾਰ॥ਬੇਟੀ ਵਾ ਬੇਟਾ ਕੋ ਲਏਗਾ ਨ ਸਾਰ॥ਤੋਬਹ ਕਰਹੁ ਬਹੁਤ ਕੀਜੈ ਨ ਜੋਰ॥ਦੋਜਕ ਕੀ ਆਤਸ਼ ਜਲਾਵੇਗੀ ਗੋਰ॥ਮਸਾਇਕ ਪੈਕੰਬਰ ਕੇਤੇ ਸ਼ਾਹ ਖਾਨ॥ਨ ਦੀਸਹਿੰ ਜਿਮੀਂ ਪਰ ਤਿਨਹੁੰ ਕੇ ਨਿਸ਼ਾਨ॥ਉਡਤੇ ਕਬੂਤਰ ਜਾਨਵਰ ਕੀ ਛਾਉਂ॥ਕੇਤੇ ਖਾਕ ਹੂਏ ਨ ਪੂਛੇ ਕੋ ਨਾਉਂ॥ ਚਾਲੀ ਗੰਜ ਜੋੜੇ ਨ ਰਖਿਓ ਈਮਾਨ॥ਆਖਰ ਵਕਤ ਕਾਰੂੰ ਹੂਆ ਪਰੇਸ਼ਾਨ॥ਨਦਾਨੀ ਇਹ ਦੁਨੀਆ ਵ ਦਾਨੀ ਮੁਕਾਮ॥ਤੂੰ ਖੁਦ ਚਸ਼ਮ ਬੀਨੀ ਇਹ ਚਲਨਾ ਜਹਾਨ॥ਹਰ ਵਕਤ ਬੰਦੇ ਤੂੰ ਖਿਦਮਤ ਸੰਭਾਰ॥ਮਸਤੀ ਵ ਗਫਲਤ ਸੇ ਬਾਜੀ ਨ ਹਾਰ॥ਤੋਬਹ ਨ ਕੀਤੀਆ ਕਰਦਿਆਂ ਗੁਨਾਹ॥ਨਾਨਕ ਇਸ ਆਲਮ ਸੇ ਤੇਰੀ ਪਨਾਹ॥੧॥

ਜਾਂ ਸ੍ਰੀ ਬਾਬੇ ਨਾਨਕ ਜੀ ਨਸੀਹਤ ਨਾਮਾ ਪੜ੍ਹ ਸੁਣਾਇਆ ਤਾਂ ਸੁਲਤਾਨ ਹਮੀਦ

ਕਾਰੂੰ ਹੈਰਾਨ ਹੋ ਗਿਆ ਅਤੇ ਮੋਮ ਦਿਲ ਹੋਇ ਗਿਆ ਅਤੇ ਕਹਿਣ ਲੱਗਾ ਅਸੀਂ ਤਾਂ ਅਜੀਮ ਦੁਨੀਆਂ ਵਿਚ ਗਰਕ ਹਾਂ ਖ਼ੁਦਾਇ ਦੀ ਦਰਗਹ ਵਿਚ ਅਸਾਡਾ ਕਿਆ ਹਵਾਲ ਹੋਇਗਾ॥ਤੋਬਹ ਤੋਬਹ ਖ਼ੁਦਾਇਆ ਅੱਜ ਅਸਾਂ ਖ਼ੁਦਾਇ ਆਣ ਮਲੂਮ ਹੋਇਆ ਹੈ ਅਗੇ ਅਸੀਂ ਗਫਲਤ ਵਿਚ ਸੁੱਤੇ ਪਏ ਸੇ ਅਸਾਨੂੰ ਕੁਛ ਮਲੂਮ ਨਾ ਥਾ ਪਰ ਸ੍ਰੀ ਬਾਬਾ ਜੀ ਤੇਰਾ ਮਸਲਾ ਸੁਣ ਕਰ ਅਸੀਂ ਬਹੁਤ ਡਰੇ ਹਾਂ ਜੀ ਜੋ ਅਸਾਡੇ ਬਾਦ ਕਿਆ ਹੋਵੇਗਾ ਤਾਂ ਸ੍ਰੀ ਬਾਬਾ ਜੀ ਬੋਲਿਆ ਹੇ ਸੁਲਤਾਨ! ਹਮੀਦ ਕਾਰੂੰ ਗਲੀਂ ਤੈਂ ਨੇਹੁੰ ਨਾਹੀਂ ਅਤੇ ਖ਼ੁਦਾਇ ਭੀ ਰੀਝਦਾ ਨਾਹੀਂ ਜਿਚਰ ਖ਼ੁਦਾਏ ਦੀ ਬੰਦਗੀ ਵਿਚ ਮੁਕਯਦ ਨ ਹੋਵੀਐ ਤਿਚਰ ਛੁਟਣਾ ਮੁਸ਼ਕਲ ਹੈ ਅਤੇ ਖਲਕ ਦੀ ਦੋਸਤੀ ਕੰਮ ਨਹੀਂ ਆਂਵਦੀ ਖਲਕ ਪਿਆਲੇ ਨਵਾਲੇ ਦੀ ਯਾਰ ਹੈ ਜਿਚਰ ਖਾਵੇ ਤਿਚਰ ਮਿਤ੍ਰ ਅਤੇ ਜੋ ਨਾ ਖਾਵੇ ਤਾਂ ਦੁਸ਼ਮਨ ਐਸਾ ਰਵੱਯਾ ਖਲਕਾਂ ਹੈ ਕੀ ਆਪਣੇ ਕੀ ਪਰਾਇ ਸਭ ਸੁਖ ਦੇ ਯਾਰ ਹੈਨ ਦੁਖ ਦਾ ਮਿਤ੍ਰ ਕੋਈ ਨਹੀਂ ਸੰਸਾਰ ਦੀ ਦੋਸਤੀ ਇਤ ਕਰ ਕੰਮ ਨਹੀਂ ਆਂਵਦੀ। ਸੰਸਾਰ ਨਾਲਹੁੰ ਖ਼ੁਦਾਇ ਦੀ ਦੋਸਤੀ ਭਲੀ ਹੈ ਤਾਂ ਸੁਲਤਾਨ ਹਮੀਦ ਕਾਰੂੰ ਕਹਿਆ ਜੀ ਆਦਮੀ ਦੀ ਦੋਸਤੀ ਨਹੀਂ ਹੋਇ ਆਂਵਦੀ ਅਤੇ ਖ਼ੁਦਾਇ ਨਾਲ ਦੋਸਤੀ ਕਿਉਂ ਕਰ ਕਰੀਏ ਜੀ। ਤਾਂ ਸ੍ਰੀ ਬਾਬੇ ਸ਼ਬਦ ਰਾਗ ਤਿਲੰਗ ਵਿਚ ਕੀਤਾ-

*ਰਾਗ ਤਿਲੰਗ॥ ਦੋਸਤੀ ਯਾਰੋ ਦੋਸਤੀ ਸਿਰ ਪਰ ਜਾਣੀਐ॥ ਹੁਕਮ ਪਛਾਣੈ ਸ਼ਾਹ ਕਾ ਚਲੇ ਖਸਮ ਕੈ ਭਾਣੈ॥ ੧॥ ਰਹਾਉ॥ ਦੋਸਤੀ ਤਾਂ ਪਰ ਜਾਣੀਐ ਜਾਂ ਰਚ ਮਚ ਲਾਵੈ॥ ਘੁੰਡ ਨ ਕਢੈ ਖਸਮ ਸਿਉਂ ਸ਼ਰਮ ਸਭ ਚੁਕਾਵੈ॥ ੧॥ ਦੋਸਤੀ ਤਾਂ ਪਰ ਜਾਣੀਐ ਜਾਂ ਗੁਰ ਨ ਪਖਾਲੈ॥ ਹੋਇ ਨਿਮਾਣੀ ਝੜ ਪਵੇ ਖਸਮ ਦੇ ਦੁਆਰੈ॥ ੨॥ ਜੋਰ ਨ ਲਗੇ ਦੋਸਤੀ ਨਹੀਂ ਮੂਲ ਬਕਾਵੈ॥ ਦਗੇ ਸਿਉਂ ਲਾਲ ਨ ਰੀਝਈ ਜੇ ਲਖ ਜਤਨ ਕਮਾਵੈ॥ ੩॥ ਭਠ ਪਈ ਦੋਸਤੀ ਕਲੀ ਦੀ ਗਈ ਦੇਖਿ ਆਹੂ॥ ਨਾਨਕ ਸੋਇ ਦੋਸਤੀ ਜੋ ਤੋੜ ਨਿਬਾਹੂ॥੪॥*

ਜਾਂ ਇਤਨਾ ਸ਼ਬਦ ਸ੍ਰੀ ਬਾਬੇ ਜੀ ਕਹਿਆ ਤਾਂ ਪਾਤਸ਼ਾਹ ਕਦਮਾਂ ਉਤੇ ਢਹਿ ਪਿਆ ਅਰ ਆਖਣ ਲੱਗਾ ਜੀ ਜੋ ਆਪ ਹੁਕਮ ਕਰੋ ਸੋਈ ਕਰੀਏ ਤਾਂ ਫੇਰ ਬਾਬਾ ਜੀ ਬੋਲਿਆ ਜਿਤਨੇ ਬੰਦੀਵਾਨ ਹੈਨ ਤੇਰੇ ਬੰਦੀਖਾਨੇ ਵਿਚ ਸੋ ਤੂੰ ਸਭੋ ਛੱਡ ਦੇਹ ਤਾਂ ਤੇਰਾ ਦੁਇ ਜਹਾਨੀ ਭਲਾ ਹੋਵੇਗਾ ਅਤੇ ਗਰੀਬਾਂ ਉਤੇ ਜ਼ੋਰ ਜ਼ੁਲਮ ਨਾ ਕਰ ਤਾਂ ਤੁਧ ਨੂੰ ਖ਼ੁਦਾਇ ਦੇ ਰਾਹ ਉਤੇ ਖਬਰ ਹੋਵੇ ਤਾਂ ਸੁਲਤਾਨ ਹਮੀਦ ਕਾਰੂੰ ਆਖਿਆ ਭਲਾ ਹੋਵੇ ਜੀ ਜਿਤਨੇ ਬੰਦੀਵਾਨ ਸੁਲਤਾਨ ਹਮੀਦ ਕੀ ਪਾਤਸ਼ਾਹ ਮੇਂ ਸਨ ਸਭ ਖਲਾਸ ਕੀਤੇ ਨੇ ਕਿਸੇ ਗਰੀਬ

ਉਤੇ ਜ਼ੁਲਮ ਨਾ ਹੋਵੇ ਸੁਲਤਾਨ ਹਮੀਦ ਕਾਰੂੰ ਲਗਾ ਖ਼ੁਦਾਇ ਦੀ ਬੰਦਗੀ ਕਰਨ ਅਤੇ ਨਾਲੇ ਖਰਾਇਤ ਕਰਨ ਖ਼ੁਦਾਇ ਦੇ ਰਾਹ ਉਤੇ ਖਜ਼ਾਨੇ ਖੋਲ੍ਹ ਦਿਤੇ ਲੰਗਰ ਲਾਇ ਦਿਤੇ ਹਰ ਸੂਬਿਆਂ ਵਿੱਚ ਜਹਾਂ ਤਕ ਰੂਮ ਦੀ ਪਾਤਸ਼ਾਹੀ ਥੀ ਸਭ ਜਗ੍ਹਾ ਅੰਦਰ ਸ੍ਰੀ ਬਾਬੇ ਜੀ ਦਾ ਸਦਕਾ ਅਮਨ ਚੈਨ ਵਰਤ ਗਿਆ। ਪਾਤਸ਼ਾਹ ਆਖਣ ਲਗਾ ਜੋ ਜੀ ਹੁਣ ਅਸਾਂ ਨੂੰ ਖ਼ੁਦਾਇ ਦੀ ਉਮੈਦ ਹੋਈ ਹੈ ਤਾਂ ਫੇਰ ਬਾਬਾ ਬੋਲਿਆ ਜੋ ਖ਼ੁਦਾਇ ਵਲ ਲਗੇ ਹੈਨ ਅਤੇ ਖ਼ੁਦਾਇ ਦੀ ਬੰਦਗੀ ਕਰਨ ਲਗੇ ਹੈਨ ਤਿਨ ਕਾ ਸਭ ਕੰਮ ਖ਼ੁਦਾਇ ਰਾਸ ਕਰਦਾ ਹੈ ਤਾਂ ਖ਼ੁਦਾਇ ਦੀ ਮਿਹਰ ਉਸ ਪਰ ਹੁੰਦੀ ਹੈ ਤਾਂ ਸੁਲਤਾਨ ਹਮੀਦ ਕਾਰੂੰ ਕਹਿਆ ਜੋ ਜੀ ਤੁਸਾਂ ਦੀ ਮਿਹਰ ਤੇ ਖ਼ੁਦਾਇ ਪਾਈਦਾ ਹੈ ਤਾਂ ਬਾਬੇ ਜੀ ਕਿਹਾ ਹੇ ਸੁਲਤਾਨ ਹਮੀਦ ਕਾਰੂੰ ! ਤੁਹਿ ਤੇ ਖ਼ੁਦਾਇ ਦੀ ਮਿਹਰ ਹੋਈ ਹੈ ਅਤੇ ਅਸਾਂ ਦੀ ਭੀ ਮਿਹਰ ਹੈ ਨਹੀਂ ਤਾਂ ਅਗਲੇ ਕਾਰੂੰ ਵਡੇ ਵਾਂਗੂੰ ਤੂੰ ਭੀ ਹਲਾਕ ਹੋਇ ਜਾਂਦਾ ਪਰ ਤੁਹਿ ਤੁਰਤ ਚੇਤਿਆ ਤੇ ਖ਼ੁਦਾਇ ਵਲ ਆਇਓਂ ਤਾਂ ਫੇਰ ਸੁਲਤਾਨ ਕਹਿਆ ਜੀ ਆਪ ਦਾ ਦੀਦਾਰ ਫੇਰ ਕਦ ਹੋਵੇਗਾ ਤਾਂ ਸ੍ਰੀ ਬਾਬੇ ਆਖਿਆ ਹੁਣ ਤਾਂ ਅਸੀਂ ਮਦੀਨੇ ਦੀ ਹੱਜ ਕਉ ਆਏ ਹਾਂ ਕੋਈ ਦਿਨ ਮਦੀਨੇ ਗੁਜ਼ਰਾਨ ਕਰੇਂਗੇ ਤਬ ਪਾਤਸ਼ਾਹ ਭੀ ਮਦੀਨੇ ਆਇਆ ਤਬ ਮਦੀਨੇ ਮੇਂ ਲਗੇ ਰਹਿਣ ਜਾਂ ਕਿਤਨੀ ਕੁ ਮੁਦਤ ਗੁਜ਼ਰੀ ਤਾਂ ਮੱਕੇ ਦੇ ਹਾਜੀ ਅਤੇ ਰੁਕਨਦੀਨ ਹਾਜੀ ਮੱਕੇ ਦਾ ਔਰ ਜਹਾਂ ਤਕ ਪੀਰਜ਼ਾਦੇ ਹੈਸਨ ਅਰ ਪੀਰ ਬਹਾਵੁਦੀਨ ਤੇ ਆਦਿ ਲੇਕਰ ਸਭ ਮਦੀਨੇ ਕਉ ਆਏ ਆਗੇ ਚਾਰੇ ਇਮਾਮ ਮਦੀਨੇ ਜਾਇ ਕਰ ਹਾਜੀਆਂ ਕੋ ਲੈ ਆਏ ਜਾਂ ਮਦੀਨੇ ਵਿਚ ਆਏ ਦੇਖਣ ਤਾਂ ਕਿਆ ਦੇਖਣ ਜੋ ਦਰਵੇਸ਼ ਨਾਨਕ ਜੀ ਕਲੰਦਰ ਧੂਆਂ ਪਾਈ ਬੈਠਾ ਹੈ ਅਗੇ ਮਰਦਾਨਾ ਰਬਾਬੀ ਬੈਠਾ ਸ਼ਬਦ ਗਾਂਵਦਾ ਹੈ ਤਬ ਕਾਜ਼ੀ ਰੁਕਨਦੀਨ ਮਦੀਨੇ ਕੇ ਹਾਜੀਆਂ ਪਾਸੋਂ ਪੁਛਿਆ ਜੋ ਇਹ ਦਰਵੇਸ਼ ਈਹਾਂ ਕਦ ਕੁ ਦਾ ਆਇਆ ਹੈ ਤਬ ਉਨ੍ਹਾਂ ਨੇ ਆਖਿਆ ਜੀ ਘਣਾ ਮੁਦਤ ਕਾ ਈਹਾਂ ਆਇ ਬੈਠਾ ਹੈ ਤਬ ਫੇਰ ਮੁਕਾਬਲਾ ਸਭਨਾਂ ਹਾਜੀਆਂ ਕਾ ਸ੍ਰੀ ਬਾਬੇ ਨਾਨਕ ਜੀ ਨਾਲ ਹੋਇਆ ਤੇ ਆਪਸ ਵਿਚ ਆਖਣ ਲਗੇ ਯਾਰੋ ਇਹ ਫਕੀਰ ਵਡਾ ਔਲੀਆ ਹੈ ਅਰ ਵਡੀ ਕਰਾਮਾਤ ਰਖਦਾ ਹੈ ਜੇ ਇਹ ਫਕੀਰ ਸਾਡੇ ਮਜ਼ਹਬ ਵਿਚ ਆਵੇ ਤਬ ਅਸਾਡੇ ਮਜ਼ਹਬ ਕਾ ਬਡਾ ਮੁਰਾਤਬਾ ਹੋਵੇ ਇਕ ਵਾਰ ਫੇਰ ਇਸ ਫਕੀਰ ਨਾਲ ਮੁਬਾਹਿਸਾ ਕਰੀਏ 'ਖ਼ੁਦਾਇ ਆਪ ਫੁਰਮਾਇਆ ਹੈ ਜੋ ਨੇਕ ਰਾਹ ਵਿਚ ਕਾਫਰ ਨੂੰ ਜੋਰਾਵਰੀ ਕਰਕੇ ਭੀ ਆਣੀਐ ॥' ਇਸ ਗਲ ਵਿਚ ਐਬ ਨਹੀਂ ਤਾਂ ਪੀਰ ਬਹਾਵੁਦੀਨ ਕਿਹਾ ਜੋ ਹੇ ਰੁਕਨਦੀਨ ਇਹ ਕੋਈ ਆਦਮੀ ਨਾਹੀਂ ਜੋ ਇਹ ਅਸਾਡੇ ਹੱਥ ਆਵੇਗਾ ਅਤੇ ਤੁਸੀਂ ਇਸ ਨੂੰ ਪਕੜ ਕੇ ਆਪਣੇ

ਮਜ਼ਹਬ ਵਿਚ ਲਿਆਵੋਗੇ ਇਹ ਕੋਈ ਫਰੇਸ਼ਤੇ ਦੀ ਸੂਰਤ ਹੈ ਹੱਥਾਂ ਵਿਚ ਗਾਇਬ ਹੋ ਜਾਵੇਗਾ ਉਸ ਵਕਤ ਕੀ ਜਾਣੀਐ ਕੀ ਕਰੇ ਇਹ ਫਕੀਰ ਪੂਰੀ ਕਰਾਮਾਤ ਰੱਖਦਾ ਹੈ ਨਾ ਜਾਣੀਐ ਜਿਉਂ ਮੱਕੇ ਦਾ ਰੁਖ ਫੇਰ ਦਿਤਾ ਹੈਸੁ ਅਤੇ ਗਜ਼ਬ ਕਰਕੇ ਮਦੀਨੇ ਕਉ ਸਮੇਤ ਰੂੰਮ ਤਹਿ ਕਰ ਛੋਡੇ ਤਾਂ ਤੁਸੀਂ ਕਿਸ ਕੀ ਪਨਾਹ ਢੂੰਡੋਗੇ ਤਮਾਮ ਆਲਮ ਫਨਾਹ ਹੋ ਜਾਵੇਂਗੇ ਇਹ ਕੋਈ ਇਸ ਜ਼ਮਾਨੇ ਦਾ ਵਲੀ ਪੈਦਾ ਹੋਇਆ ਹੈ ਮੱਕੇ ਵਿਚ ਇਕ ਵਰ੍ਹਾ ਦਿਨ ਇਸ ਨਾਲ ਮੁਬਾਹਿਸਾ ਹੁੰਦਾ ਰਿਹਾ ਤੇ ਨਾ ਕਿਛੁ ਤੁਸਾਡਾ ਖਾਧੋਸੁ ਨਾ ਪੀਤੋਸੁ ਰਾਤ ਦਿਨ ਸਭੇ ਹਾਜੀ ਘੇਰਕੇ ਬੈਠੇ ਰਹੇ ਅਤੇ ਏਹ ਰੋਜ਼ੇ ਨਾਲ ਹੀ ਬਰਸ ਦਿਨ ਰਹਿਆ ਅਤੇ ਹੁਣ ਭੀ ਰੋਜ਼ੇ ਨਾਲ ਹੀ ਹੈਸੁ ਨਾ ਕਿਛੁ ਖਾਂਦਾ ਹੈ ਨਾ ਹਾਜਤ ਰਖਦਾ ਹੈ ਨਾ ਓਥੇ ਇਸ ਨੂੰ ਕਿਸੇ ਨੇ ਜਿੱਤਿਆ ਹੁਣ ਜੇ ਤੁਸੀਂ ਚਾਹੋ ਜੋ ਜੇਰ ਜ਼ਬਰ ਕਰ ਨਾਨਕ ਦਰਵੇਸ਼ ਨੂੰ ਜਿਤੀਏ ਸੋ ਇਹ ਗੱਲ ਹੈ, ਇਸ ਬਾਤ ਵਿਚੋਂ ਨੁਕਸਾਨ ਸਾਰਿਆਂ ਆਲਮਾਂ ਕਾ ਹੈ ਅਤੇ ਦੂਸਰਾ (ਖੁਦਾਇ ਨੇ ਜੋ ਨਹੀਂ ਫੁਰਮਾਇਆ ਜੋ ਹਿੰਦੂ ਪਰ ਜ਼ੋਰ ਕਰੀਏ) ਸਭੇ ਮਿਲ ਕਰ ਚਾਰ ਇਮਾਮਾਂ ਪਾਸ ਚਲੋ ਜੇਹੜੇ ਚਹੁੰ ਇਮਾਮਾਂ ਪਾਸ ਮੁਸੱਲੇ ਪਰ ਬੈਠੇ ਹੈਨ ਸਭੇ ਮਿਲ ਕਰ ਈਦ ਦੇ ਰੋਜ਼ ਹੱਜ ਕਰ ਮਦੀਨੇ ਦੀ ਮਸੀਤ ਵਿਚ ਜਿਸ ਦਿਨ ਹੱਜ ਹੋਏਗਾ ਤਿਸ ਦਿਨ ਇਹ ਦਰਵੇਸ਼ ਭੀ ਆਵੇਗਾ ਤਾਂ ਇਹ ਅਸਾਡੇ ਇਮਾਮ ਉਸ ਨੂੰ ਮਲੂਮ ਕਰਨਗੇ ਮਸਲੇ ਕਿਤਾਬ ਰੋਇ ਜਹਾਂ ਤਕ ਸਗਵੇ ਹੋ ਕਰ ਝਗੜੇ ਉਹ ਦਰਵੇਸ਼ ਹਥ ਆਂਵਦਾ ਨਹੀਂ ਅਰ ਹੱਜ ਦੇ ਰੋਜ਼ ਸਭ ਆਮ ਖਾਸ ਹਾਜੀ ਕਾਜ਼ੀ ਪਾਤਸ਼ਾਹ ਉਮਰਾਉ ਸਭ ਆਵੇਂਗੇ ਅਰ ਇਕ ਮੁਕਾਬਲਾ ਨਾਨਕ ਦਰਵੇਸ਼ ਨਾਲ ਫੇਰ ਕਰੇਂਗੇ॥ ਜਬ ਹੱਜ ਕਾ ਦਿਨ ਆਇਆ ਤਾਂ ਸਭ ਹੱਜ ਕਉ ਜਾਇ ਇਕਠੇ ਹੋਏ ਤਬ ਹਾਜੀਆਂ ਅਤੇ ਸ੍ਰੀ ਬਾਬੇ ਦਾ ਫੇਰ ਮੁਕਾਬਲਾ ਹੋਇਆ॥ ਸੁਆਲ ਚਾਰ ਇਮਾਮ ਸੂਰੇ॥ ਆਖੇ ਇਮਾਮ ਕਮਾਲ ਦੀਨ ਨਾਲੇ ਜੈਦ ਜਮਾਲ॥ ਗਉਸ ਆਲਮ ਕੁਤਬਦੀਨ ਚਾਰੋਂ ਰੁਕਨ ਕਮਾਲ॥ ਪੁਛਦੇ ਹਾਂ ਚਾਰ ਨਸੀਹਤਾਂ ਤਿਸ ਦਾ ਦੇਹ ਬਿਆਨ॥ ਬੇਟੇ ਆਦਮ ਸਫੀ ਦੇ ਹਿੰਦੂ ਮੁਸਲਮਾਨ॥ ਦੋਹਾਂ ਅੰਦਰ ਸ਼ੱਕ ਹੈ ਦੂਹ ਵਿਚ ਸਚਾ ਕਉਣ॥ ਇਹ ਹਕੀਕਤ ਜੋ ਹੱਲ ਕਰੇ ਅਸੀਂ ਹੋਵਹਿ ਆਦਮ ਤਉਣ॥੧॥ ਦੂਜਾ ਪੁਛੇ ਜਲਾਲਦੀਨ ਕਹੁ ਤੂੰ ਨਾਨਕ ਸ਼ਾਹ॥ ਹਜ਼ਰਤ ਆਦਮ ਤੇ ਥੀਏ ਸਾਬਤ ਦੋਵੇਂ ਰਾਹ॥ ਹਿੰਦੂ ਮੁਸਲਮਾਨ ਦੁਇ ਕੁਫਰ ਤੇ ਇਸਲਾਮ॥ ਦੋਵੇਂ ਹੁਕਮ ਜਹਾਨ ਵਿਚ ਦੋਵੇਂ ਜਾਨ ਇਸਲਾਮ॥ ਅਗੇ ਪੈਕੰਬਰ ਖਲਕ ਵਿਚ ਅਗੇ ਹੈਂ ਅਉਤਾਰ॥ ਤੀਜਾ ਕਿਹੜਾ ਮਜ਼ਹਬ ਹੈ ਤਿਸਦਾ ਕਹੁ ਬੀਚਾਰ॥ ਜੇ ਆਖਹਿ ਤੀਜਾ ਪਾਕ ਹੈ ਪਾਕ ਹੈ ਪਰਵਦਗਾਰ॥ ਆਦਮ ਸੂਰਤ ਹੋਇ ਕਰ ਨਾ ਕਰੇ ਤਕਰਾਰ॥ ਪਿਛੇ

ਜ਼ਮਾਨੇ ਜੋ ਥੀਏ ਕਾਫਰਾਂ ਤੇ ਅਵਤਾਰ॥ ਹੁਣ ਥੀਏ ਹਨ ਮਨਸੂਖ ਸਭ ਅਮਲ ਮੁਹੰਮਦ ਯਾਰ॥ ਜੇਤਾ ਕੀਆ ਬਿਆਨ ਤੁਹਿ ਅਸਾਂ ਥੀਂ ਅਗੇ ਆਇ॥ ਜਾਦੂ ਕਰਕੇ ਹਿੰਦੂਆਂ ਦਿਤੋਈ ਮੱਕਾ ਫਿਰਾਇ॥ ਸ਼ਰਤਾਂ ਹਿੰਦੂ ਤੁਰਕ ਦੀਆਂ ਫਿਰ ਨਉ ਸਰ ਕਰੇ ਬਿਆਨ॥ ਤੈਂ ਕੀਤੇ ਜੋ ਮਨਸੂਖ ਦੋਇ ਹਿੰਦੂ ਮੁਸਲਮਾਨ॥ ਹਿੰਦੂ ਰਹਿਣ ਨ ਪਾਸਨੀ ਜੋ ਰੱਬ ਰਸੂਲ ਖ਼ੁਦਾਇ॥ ਨਉਬਤ ਮੁਸਲਮਾਨ ਦੀ ਵੱਜੀ ਹੈ ਹੁਣ ਆਇ॥ ਅਸੀਂ ਪੁਛਦੇ ਹਾਂ ਤਕਰਾਰ ਕਰ ਦਸ ਤਸੱਲੀ ਏਹ॥ ਅਸੀਂ ਭੀ ਛਡਦੇ ਨਾਹਿ ਤੁਹਿ ਬਿਨ ਸਚੇ ਸੁਣੇ ਸਨੇਹ॥ ੨॥ ਤੀਜਾ ਪੁਛੇ ਗਉਸਦੀਨ ਕਰਕੇ ਬਹੁਤ ਕਰਾਰ॥ ਅਗੇ ਰਸੂਲ ਖ਼ੁਦਾਇ ਹੈ ਅਗੇ ਚਾਰੋਂ ਯਾਰ॥ ਤੁਹਿ ਕੁਛ ਜਾਤਾ ਹੋਰ ਹੈ ਉਹ ਭੀ ਦੇਹ ਬੀਚਾਰ॥ ਅਗੇ ਹਿੰਦੂ ਜਹਾਨ ਵਿਚ ਹੁਣ ਆਇਆ ਮੁਸਲਮਾਨ॥ ਦੋਹਾਂ ਵਿਚ ਜੇ ਰਦ ਥੀਆ ਤਿਸ ਕਉ ਕਹੁ ਸ਼ੈਤਾਨ॥ ਦਿਤਾ ਭਿਸ਼ਤੋਂ ਡਾਲ ਕਰ ਥੀਆ ਨਾਮ ਅਲੀਸ॥ ਲਿਖਿਆ ਵਿਚ ਕੁਰਾਨ ਦੇ ਆਖਿਆ ਨਬੀ ਹਦੀਸ॥ ੩॥ ਚੌਥਾ ਬੋਲੇ ਕੁਤਬਦੀਨ ਦੇਹ ਸਚਾ ਬੀਚਾਰ॥ ਸਭਨਾ ਉੱਪਰ ਕਲਾਮ ਰਬ ਸਭ ਮੁਲਾਂ ਕਰਹਿ ਪੁਕਾਰ॥ ਕੰਨੀ ਪਵੇ ਬੁਲੇਲ ਜਿਸ ਹੋਵੈ ਗੁਨਾਹਾਂ ਪਾਕ॥ ਕਾਇਮ ਹੋਵੇ ਕਿਆਮਤੀ ਫੇਰ ਨਾ ਮਿਲੇ ਤਲਾਕ॥ ਪੰਜ ਨਿਮਾਜ਼ਾਂ ਪੰਜ ਵਕਤ ਰੋਜੇ ਤ੍ਰੀਹ ਪਛਾਨ॥ ਚਾਰ ਇਮਾਮ ਚਾਰ ਮਜ਼ਹਬ ਜਾਨਹਿ ਮੁਲਸਮਾਨ॥ ਤੈਂ ਕਿਉਂ ਸਭੇ ਰਦ ਕੀਏ ਕੀ ਕਰਕੇ ਤਦਬੀਰ॥ ਇਨ੍ਹਾਂ ਦੀ ਕਰ ਤਸੱਲੜੀ ਨਹੀਂ ਦੇਂਦੇ ਨੀ ਤਾਜ਼ੀਰ॥ ਬਿਨ ਕੀਤੇ ਤਸੱਲੜੀ ਛੁਟੇਂ ਕਿਤੇ ਨ ਜਾਇ॥ ਪੰਜਵੀਂ ਕਉਨ ਕਿਤਾਬ ਹੈ ਅਸਾਂ ਭੀ ਪੜ ਸਮਝਾਇ॥ ਚਾਰ ਇਮਾਮ ਚਾਰ ਮਜ਼ਹਬਾਂ ਚਾਰੋਂ ਦੇਖ ਇਮਾਮ॥ ਅਵਲ ਕਰਹੁ ਤਸਲੜੀ ਪਿਛੋਂ ਕਰਹੁ ਕਲਾਮ॥ ੪॥

ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕਸ਼ਾਹ ਸਚ ਸੁਣੋ ਚਾਰ ਇਮਾਮ॥ ਸੈਦ ਕਮਾਲ ਜਮਾਲ ਦੀ ਕੁਦਰਤੀ ਗਉਸ ਲਜਾਨ॥ ਅਵਲ ਇਕ ਖ਼ੁਦਾਇ ਸੀ ਦੂਜੀ ਕੁਦਰਤਿ ਕੀਨ॥ ਤੀਜੇ ਫਕਰ ਖ਼ੁਦਾਇ ਹੈ ਸਚ ਪਰ ਜਿਨ੍ਹਾਂ ਯਕੀਨ॥ ਹਿੰਦੂ ਮੁਸਲਮਾਨ ਦੋਇ ਕੇਹੜੀ ਵਿਚ ਕਿਤਾਬ॥ ਦੁਹਾਂ ਦਾਵਾ ਪਕੜਿਆ ਮਰਦੇ ਝਗੜ ਗਵਾਰ॥ ਠਹਿਕਣ ਚੂਲਾਂ ਬਾਂਸ ਜਿਉਂ ਆਤਸ਼ ਪੈਦਾ ਹੋਇ॥ ਆਤਸ਼ ਗੁਸਾ ਸ਼ੈਤਾਨ ਹੈ ਜਲ ਬਲ ਮਰਦੇ ਦੋਇ॥ ਲਿਖਿਆ ਕਿਸ ਕਿਤਾਬ ਵਿਚ ਦਾਵਾ ਰਾਮ ਰਸੂਲ॥ ਸੋਧਹੁ ਚਾਰ ਕਿਤਾਬ ਵਿਚ ਸੋਧ ਹਦੀਸ ਸਮੂਲ॥ ਇਕ ਖ਼ੁਦਾਇ ਕੁਦਰਤ ਦੂਸਰੀ ਮਿਲ ਹਿਸੇ ਦੋਏ ਆਇ॥ ਪੈਦੇ ਦੁਹਥੀਂ ਕੀ ਹੋਏ ਹੈ ਦੇਹੋ ਸਚ ਬਤਾਇ॥ ਦੂਹਥੀਂ ਉਪਜਿਆ ਜਾਨਵੀ ਹੋਏ ਚਾਰ ਕਤੇਬ॥ ਚਾਰੇ ਕੌਲ ਖ਼ੁਦਾਇ ਦੇ ਚੌਹਾਂ ਇਕੋ ਭੇਦ॥ ਹੁਜਤ ਰਾਹ ਸ਼ੈਤਾਨ ਦਾ ਕੀਤਾ ਜਿਨ੍ਹਾਂ ਕਬੂਲ॥

ਸੋਈ ਦਰਗਹ ਢੋਈ ਨ ਭਰੇ ਸਫਾਤ ਰਸੂਲ॥ ਦਾਵਾ ਛਡੋ ਇਮਾਮ ਜੀ ਆਪਾ ਤਮਕ ਮਿਟਾਇ॥ ਨੇੜੇ ਮੂਲ ਨ ਆਵਈ ਦੋਜ਼ਕ ਸੰਦੀ ਭਾਇ॥ ਦੂਹੀਂ ਸਿਰੀਂ ਇਕ ਰਬ ਹੈ ਹੋਰ ਨ ਦੂਜਾ ਜਾਨ॥ ਹਿੰਦੂ ਮੁਸਲਮਾਨ ਦੁਇ ਸੂਰਤ ਜਾਨ ਸ਼ੈਤਾਨ॥ ਤੀਜਾ ਮਜ਼ਹਬ ਪਾਕ ਹੈ ਦਾਵਾ ਕਰੇ ਨ ਮੂਲ॥ ਲਿਖਿਆ ਵਿਚ ਕਿਤਾਬ ਦੇ ਕਿਹਾ ਖੁਦਾਇ ਰਸੂਲ॥ ਗੁਸਾ ਖਾ ਕੇ ਜਲ ਮਰਨ ਦੂਨੀ ਵਲੇਵੇ ਕਾਮ॥ ਦੁਹਾਂ ਮਜ਼ਹਬਾਂ ਤੇ ਗਏ ਭਰੇ ਨ ਮੁਰਸ਼ਦ ਹਾਮ॥ ੨॥ਸੁਆਲ ਬਾਬਾ ਨਾਨਕ ਸ਼ਾਹ ਸੂਰਾ॥ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ॥ ਰਾਜ ਤੁਸਾਡਾ ਦੁਨੀ ਪਰ ਕਰਹੁ ਅਦਾਲਤ ਬਿਆਨ॥ ਕਾਜ਼ੀ ਮੁਫਤੀ ਤੁਸਾਡੜੇ ਮੀਰ ਮਲਕ ਪਾਤਸ਼ਾਹ॥ਹੁਕਮ ਤੁਸਾਡਾ ਦੁਨੀ ਪਰ ਅਪਨ ਚਲਾਏ ਰਾਹ॥ਅਵਲ ਚਾਰ ਇਮਾਮ ਸਨ ਹਾਈਲ ਕਾਬੀਲ ਜਾਨ॥ ਈਰਜ ਤੂਰਜ ਚਾਰ ਭਾਈਆਂ ਚਾਰੋਂ ਪਾਕ ਇਮਾਮ॥ ਪਿਛੇ ਹੋਰ ਜੋ ਥੀਏ ਗਿਣਤੀ ਗਣੀ ਨ ਜਾਇ॥ ਇਕ ਪੈਕੰਬਰ ਚਾਰ ਯਾਰ ਸਨ ਧੁਰ ਦੀ ਚਲਦੀ ਆਇ॥ ਅਵਲ ਪੈਕੰਬਰ ਖੁਦਾਇ ਸੀ ਨਾਲੇ ਚਾਰੋਂ ਯਾਰ॥ ਬਾਦੀ ਆਬੀ ਆਤਸ਼ੀ ਆਖੀਂ ਚਾਰ ਬਿਚਾਰ॥ ਫਿਰ ਸਾਜਿਓਸੁ ਆਦਮ ਸ਼ਫੀ ਨੂੰ ਹੋਆ ਪੁਸ਼ੀਦਾ ਆਪ॥ ਨ ਉਹ ਜੰਮਿਆ ਕਿਸੇ ਜਾਇਆ ਨ ਕੋਈ ਮਾਇ ਨ ਬਾਪ॥ ਕੀਤੀਆਂ ਕਉਣੁ ਅਦਾਲਤਾਂ ਸਚ ਸੁਣਾਵਹੁ ਮੋਹਿ॥ ਜੋ ਲਿਖਿਆ ਚਾਰ ਕਿਤਾਬ ਵਿਚ ਸਭ ਖੋਲਿ ਸੁਣਾਵਹੁ ਤੋਹਿ॥ ੩॥

ਜਵਾਬ ਗਉਸਦੀਨ ਇਮਾਮ ਸੂਰਾ॥ ਆਖੇ ਇਮਾਮ ਗਉਸਦੀਨ ਪੜ੍ਹ ਅਹਿਮਦ ਦੀ ਕਿਤਾਬ॥ ਕਰੇ ਗੁਨਾਹਿ ਕਬੀਰ ਜੋ ਤਿਸਨੋ ਵਡੇ ਅਜਾਬ॥ ਜੋ ਹਾਨਤ ਕਰੇ ਖੁਦਾਇ ਦੀ ਹਾਨਤ ਕਰੇ ਰਸੂਲ॥ ਫਿਰ ਉਹੀ ਈਮਾਨ ਤੈ ਮੰਨੇ ਨ ਕੁਰਾਨ ਰਸੂਲ॥ ਦੂਜਾ ਕਬੀਰ ਗੁਨਾਹਿ ਹੋਰ ਤਿਸਦੀ ਸੁਣ ਤਦਬੀਰ॥ ਧੀ ਭੈਣ ਸਕੀ ਮਾਉ ਸੋਂ ਕਰੇ ਗੁਨਾਹ ਅਸੀਰ॥ ਤਿਨ ਸ਼ਬੀਰ ਕਰਕੇ ਮਾਰੀਏ ਕਖੀਂ ਅਗਨਿ ਜਲਨਿ॥ ਧੂਹੀਐ ਸਾਰੇ ਸ਼ਹਿਰ ਵਿਚ ਟੰਗੀ ਰਸਾ ਪਾਇ॥ ਫਿਰ ਸੁਟੀਐ ਜਾਇ ਉਜਾੜ ਵਿਚ ਕਊਏ ਕੂਕਰ ਖਾਇ॥ ਕਰੈ ਕਬੀਰ ਗੁਨਾਹਿ ਜੋ ਤਿਸ ਦੀਜੈ ਇਹ ਸਜਾਇ॥ ਇਹ ਕਬੀਰ ਗੁਨਾਹ ਹੈਨ ਕਿਵੇਂ ਨ ਬਚਣਾ ਹੋਇ॥ ਕਾਫਰ ਹੋਏ ਮੁਸਲਮਾਨ ਦੋਹਾਂ ਵਿਚੋਂ ਕੋਇ॥ ੪॥

ਜਵਾਬ ਇਮਾਮ ਦੂਜਾ ਸੂਰਾ॥ਸੁਣਹੁ ਨਾਨਕ ਸ਼ਾਹ ਆਖੇ ਕੁਤਬੁਲਦੀਨ॥ਆਦਮ ਸੜਿਆ ਅਜਾਬ ਹੈ ਜੇ ਹੋਵੇ ਵਜਾ ਬਦੀਨ॥ ਇੰਜਾਮ ਮਲਕ ਆਖਿਆ ਲਿਖਿਆ ਵਿਚ ਕਿਤਾਬ॥ਪਹਿਲੇ ਗਰਦਨ ਮਾਰੀਐ ਸੰਗ ਸਾਰੀ ਦੇਇ ਅਜਾਬ॥ ਬੰਦ ਪਿਛੋਂ ਕੀਜੀਏ ਚਹੁੰ ਕੁਟੀ ਦੇਇ ਟੰਗਾਹਿ॥ ਹੋਤ ਤਜ਼ੀਰ ਨ ਇਕ ਨੂੰ ਬਿਨ ਮਾਰੇ ਨ ਜਾਇ ਗੁਨਾਹਿ॥ ੫॥

ਜਵਾਬ ਇਮਾਮ ਤੀਜਾ ਸੂਰਾ॥ ਆਖੇ ਇਮਾਮ ਜਲਾਲ ਦੀ ਪੜ੍ਹਾ ਸਾਫੀ ਕਿਤਾਬ

ਆਦਮ ਸੂਰਤ ਰਖ ਦੀ ਇਹ ਲਾਇਕ ਨਹੀਂ ਅਜਾਬ॥ਸਾੜਨ ਮਾਰਨ ਅਜਾਬ ਹੈ ਰਹੇ ਬੰਦ ਮੁਦਾਮੀ ਏਹ॥ ਖਾਣਾ ਦੋਵੇਂ ਲੋਣ ਬਿਨ ਲਾਵਣ ਨਾਲ ਨ ਦੇਇ॥ ਵਿਚੇ ਮਾਰੇ ਬੰਦ ਦੇ ਇਹ ਸਭ ਤੇ ਵਡਾ ਅਜਾਬ॥ ਲਿਖਿਆ ਵਿਚ ਕਿਤਾਬ ਦੇ ਹੋਇ ਗੁਨਾਹਿ ਥੀਂ ਪਾਕ॥ ੬॥

ਜਵਾਬ ਇਮਾਮ ਚਉਥਾ ਸੂਰਾ॥ ਕਹੇ ਇਮਾਮ ਕਮਾਲ ਦੀ ਪੜ੍ਹ ਆਜ਼ਮ ਦੀ ਕਿਤਾਬ॥ ਸਾਹਿਬ ਆਦਮ ਸਿਰਜਿਆ ਦਿਤੋਸੁ ਵਡਾ ਖਿਤਾਬ॥ ਕੀਤੋਸੁ ਆਪਣੇ ਤੁਲ ਫਿਰ ਦਿਤੋਸੁ ਤਖਤ ਸੁਬਹਾਨ॥ ਸਿਜਦਾ ਕੀਤਾ ਮਲਾਇਕਾਂ ਵਿਚ ਨਿਵਿਆਂ ਨਹਿ ਸ਼ੈਤਾਨ॥ ਰੰਨਹੁ ਦੁਖਤਰ ਸਾਜਕੇ ਨਾਲ ਕੀਤੋਸੁ ਤਿਸ ਜਨਾਹਿ॥ ਜੋੜੇ ਜੰਮੇ ਚਾਰ ਤਬ ਇਕ ਦੂਜੇ ਦੀਆ ਵਿਆਹਿ॥ ਓਸਦਾ ਜੋੜਾ ਉਸਨੂੰ ਅਦਲਾ ਬਦਲਾ ਕੀਨ॥ ਅਵਲ ਆਦਮ ਇਉਂ ਕੀਆ ਪਰ ਤਿਸ ਪਰ ਕਰੋ ਯਕੀਨ॥ਇਕ ਥੀਂ ਇਕ ਇਹ ਕਿਆ ਮਸਲਾ ਨ ਮਨਜ਼ੂਰ॥ ਧੀ ਭੈਣ ਸਕੀ ਹਰਾਮ ਹੈ ਹੋਰ ਕਹੀ ਹਲਾਲ ਰਸੂਲ॥ ਨਾ ਮਰੀਐ ਨਾ ਸਾੜੀਐ ਨਾਹਿ ਕੀਜੇ ਬੰਦੀ ਮਾਹਿ॥ ਕਰਕੇ ਰੋਇ ਸਿਆਹ ਤਿਸ ਸਭ ਮੁਲਕਾਂ ਵਿਚ ਫਿਰਾਹਿ॥ ਦੇਇ ਸਜਾਇ ਤਾਂ ਜਾਣੀਐ ਹਦ ਅਪਨੀ ਵਿਚੋਂ ਨਿਕਾਲ॥ ਕਰਨ ਗੁਨਾਹਿ ਕਬੀਰ ਜੋ ਤਿਨਾਂ ਕੀਜੇ ਏਹ ਹਵਾਲ॥ ੭॥

ਸੁਆਲ ਫਕੀਰ ਨਾਨਕ ਸ਼ਾਹ ਸੂਰਾ॥ਪੁਛੈ ਨਾਨਕ ਹਿੰਦਗੀ ਸੁਣਹੁ ਚਾਰ ਇਮਾਮ॥ ਆਜ਼ਮ ਦਾ ਫੁਰਮਾਇਆ ਕਰਹਿ ਨ ਮੁਸਲਮਾਨ॥ ਛਡਿਆ ਰਾਹ ਰਹਿਮਾਨ ਦਾ ਪਕੜਿਆ ਰਾਹ ਸ਼ੈਤਾਨ॥ ਆਦਮ ਸੂਰਤ ਰੱਬ ਦੀ ਭੰਨਣ ਮੁਸਲਮਾਨ॥ ਆਦਮ ਮਾਰਿਆਂ ਅਜ਼ਾਬ ਹੈ ਜਿਉਂ ਢਾਹੇ ਮਸੀਤ ਅਜਾਬ॥ਸਾਹਿਬ ਦਾ ਫੁਰਮਾਇਆ ਲਿਖਿਆ ਵਿਚ ਕਿਤਾਬ॥ ਢਾਹੇ ਮਸੀਤ ਫਿਰ ਉਸਰੇ ਗਾਰਾ ਇਟਾਂ ਲਾਇ॥ਆਦਮ ਮਾਰਿਆ ਨਾ ਜੀ ਸਕੇ ਭਾਵੇਂ ਕੋਇ ਜਵਾਇ॥ਏਹ ਅਜਾਬ ਅਜੀਬ ਹੈ ਸਿਰੋਂ ਨ ਉਤਰੇ ਮੂਲ॥ਲਿਖਿਆ ਵਿਚ ਕੁਰਾਨ ਦੇ ਕਹਿਆ ਖੁਦਾਇ ਰਸੂਲ॥ਇਸਮ ਆਜ਼ਮ ਬਾਝ ਕਿਤਾਬ ਹੋਰ ਜੋ ਕੀਤੇ ਤੀਨ ਇਮਾਨ॥ ਮਾਰਨ ਆਦਮ ਸ਼ਫੀ ਨੂੰ ਪੜ੍ਹਕੇ ਰਾਹ ਸ਼ੈਤਾਨ॥ ਪਾਤਿਸ਼ਾਹ ਨੂੰ ਫੁਰਮਾਇਆ ਸਾਹਿਬ ਖਾਲਕ ਆਪ॥ ਲਿਖਿਆ ਚਾਰ ਕਿਤਾਬ ਵਿਚ ਸੁਣਹੁ ਕਲਾਮ ਪਾਕ॥ ਪੈਗੰਬਰ ਕਲਮਾ ਆਖਿਆ ਇਕੋ ਇਕ ਖੁਦਾਇ॥ਸਭਨਾਂ ਅੰਦਰ ਇਕ ਹੈ ਘਟ ਵਧ ਕਹੀ ਨ ਜਾਇ॥ਲਖ ਚਉਰਾਸੀ ਜੀਆਂ ਵਿਚ ਰਬ ਹਿਕਸੇ ਦਾ ਮੁਕਾਮ॥ਮੁਖਾਲਿਫ ਕਾਰ ਨਸੀਹਤਾਂ ਕੀਤੀਆਂ ਹੈਨ ਸ਼ੈਤਾਨ॥ ਹਉਮੈ ਪਾਈ ਸਭਸ ਵਿਚ ਇਕ ਦੂਜੇ ਮੰਨੇ ਨ ਕੋਇ॥ ਨਾਨਕ ਆਖੇ ਇਮਾਮ ਜੀ ਇਸ ਬਿਧਿ ਬਿਗੜੀ ਲੋਇ॥ ਪਾਤਸ਼ਾਹ ਨੋਂ ਫੁਰਮਾਇਆ ਸਚੇ ਆਪ ਖੁਦਾਇ॥ ਲੇਵਣ ਖਬਰ ਗਰੀਬ ਦੀ ਸ਼ੇਖ ਫਕੀਰ ਬਣਾਇ॥

ਗੋਸ਼ਾ ਨਸ਼ੀਨੀ ਫ਼ਕੀਰ ਜੋ ਬੰਦਗੀ ਕਰਨ ਖ਼ੁਦਾਇ॥ ਅੰਧੇ ਲੰਙੇ ਜ਼ਰੀਫ ਜੋ ਪੈਰੀਂ ਸਕੇ ਨ ਜਾਇ॥ ਜੋ ਭੁਖੇ ਮਰਦੇ ਤਾਮ ਬਿਨ ਮਿਹਨਤ ਕਰਦੇ ਆਇ॥ ਮਿਹਨਤ ਕੰਮ ਨ ਚਲਿਆ ਫਿਰ ਚੋਰੀ ਕਾਰ ਕਮਾਇ॥ ਇਕ ਦਿਨ ਚੋਰੀਓਂ ਪਕੜਿਆ ਘਤ ਬੰਦੀ ਮਿਲੈ ਸਜਾਇ॥ ਹਾਕਮ ਇਉਂ ਨ ਪੁਛਿਆ ਕਿਸ ਕਾਰਨ ਕੀਆ ਹਰਾਮ॥ ਗੁਨਾਹ ਜਿੰਮੇ ਪਾਤਸ਼ਾਹ ਜਿਸ ਦੀਆ ਨ ਲੰਗਰ ਲਾਇ॥ ਅਣਹੁੰਦੇ ਕਰਾਏ ਸਭ ਕੰਮ ਭਲੇ ਬੁਰੇ ਜਗ ਮਾਇ॥ ਅਣਹੁੰਦਾ ਕਰਾਏ ਬਦਫੈਲੀਆਂ ਪਰ ਘਰ ਕਰਹਿ ਨ ਜਾਇ॥ ਜੇ ਅੰਦਰ ਸਭ ਕੁਛ ਹੋਵੇ ਹਰਾਮ ਮਾਲ ਜ਼ਰ ਤਾਮ॥ ਇਤਨੀ ਦੌਲਤ ਧਰ ਰਖੇ ਫਿਰ ਪਰ ਘਰ ਕਰੇ ਹਰਾਮ॥ ਲਾਇਕ ਉਹ ਸਜਾਇ ਦੇ ਜਿਉਂ ਭਾਵੇ ਦੇਇ ਸਜਾਇ॥ ਆਜ਼ਮ ਇਉਂ ਫੁਰਮਾਇਆ ਤਿਸ ਉੱਪਰ ਅਮਲ ਕਰਾਇ॥ ਜੋ ਭੁਖਾ ਹੋਵੇ ਤਾਮ ਦਾ ਤਿਸ ਪੇਟ ਭਰੇ ਪਾਤਸ਼ਾਹ॥ ਜੋ ਭੁਖਾ ਹੋਇ ਜਨਾਹਿ ਦਾ ਤਿਸ ਦੇਵੇ ਔਰਤ ਵਿਆਹ॥ ਜੋ ਭੁਖਾ ਹੋਵੇ ਮਾਲ ਦਾ ਤਿਸ ਦੇਇ ਵਣਜ ਕਰਾਇ॥ ਜੇ ਖਾਣੇ ਨੂੰ ਪਾਤਸ਼ਾਹ ਦੇ ਅਰ ਮੇਹਨਤ ਲਏ ਕਰਾਇ॥ ਜਿਸ ਲਾਇਕ ਹੋਵੇ ਕਾਰ ਦੇ ਤਿਸ ਕਾਰੇ ਲਏ ਲਗਾਇ॥ ਜੇ ਐਸੀ ਹੋਇ ਜਹਾਨ ਵਿਚ ਸਭ ਲਗੇ ਹਲਾਲੇ ਜਾਇ॥ ਖਬਰ ਲਵੇ ਜਹਾਨ ਦੀ ਪਾਤਸ਼ਾਹ ਕਹਾਏ ਨਾਮ॥ ਸੂਬੇ ਨਾਇਬ ਆਪਣੇ ਸਭ ਮੁਲਕੀ ਨਕਲ ਤਮਾਮ॥ ਸਭ ਖਾਵਹਿ ਲੁਟ ਜਹਾਨ ਨੂੰ ਪੀ ਦਾਰੂ ਖਾਇ ਕਬਾਬ॥ ਭੁਖੇ ਮਰਨ ਗਰੀਬ ਜੇ ਸਭ ਸਿਰ ਪਾਤਸ਼ਾਹ ਅਜ਼ਾਬ॥ ਕਰਨ ਕਿਰਸਾਨੀ ਕਿਰਸਾਨ ਜੋ ਓਹ ਲੇਵਣ ਅੰਨ ਜਮਾਇ॥ ਕਰਕੇ ਅੰਤ ਤ੍ਰਿਭਾਵਲੀ ਤ੍ਰੈ ਹਿਸੇ ਕਰਨ ਬਨਾਇ॥ ਦੁਇ ਖਾਵੰਦ ਇਕ ਹਾਕਮੇ ਜੋ ਇਸ ਬਿਧ ਅਮਲ ਹੋਇ॥ ਕਰ ਇਤਬਾਰ ਖੁਦਾਇ ਪਰ ਭੁਖਾ ਮਰੈ ਨ ਕੋਇ॥ ਲਾਲਚ ਕਰਕੇ ਹਾਕਮਾਂ ਲੁਟ ਲੈਂਦੇ ਘਰ ਕਿਰਸਾਣ॥ ਤ੍ਰੈ ਹਿਸੇ ਲਏ ਹਾਕਮਾਂ ਭੁਖੇ ਮਰਦੇ ਸਭ ਨਸ ਜਾਣ॥ ਹੋਇ ਉਜਾੜਾ ਮੁਲਕ ਵਿਚ ਫਿਰ ਬੀਜੇ ਅੰਨ ਨ ਕੋਇ॥ ਅੰਨੇ ਬਾਝੋਂ ਆਦਮੀ ਮਰ ਜਾਵਣ ਰਹੇ ਨ ਸੋਇ॥ ਬਾਕੀ ਰਹੇ ਕਿਰਸਾਣ ਜੋ ਉਠ ਧਾਣੇ ਕਿਤ ਲਾਗ॥ ਉਜੜੀ ਪੈ ਗਈ ਮੁਲਕ ਵਿਚ ਲੋਕ ਗਏ ਸਭ ਭਾਗ॥ ਬਦਨੀਅਤ ਕਰ ਹਾਕਮਾਂ ਲੁਟ ਲੀਤਾ ਸਭ ਜਹਾਨ॥ ਚਸ਼ਮੀ ਵੇਖ ਅਮਾਮ ਦੀ ਇਉਂ ਕਿਆਮਤ ਪਹੁੰਚੀ ਆਣ॥ ਥੀਆ ਫਨਾਹ ਜਹਾਨ ਵਿਚ ਸਿਰ ਪਾਤਸ਼ਾਹ ਅਜ਼ਾਬ॥ ਖਾਏ ਖੇਤਰੀ ਵਾੜ ਜੇ ਤਾਂ ਪੁਛੇ ਕਉਣ ਜਵਾਬ॥ ਲੈ ਇਜਾਰੇ ਆਂਵਦੇ ਸੂਬੇ ਮੁਲਕਾਂ ਮਾਹਿ॥ ਬਖਸ਼ੀ ਤੇ ਬੁਤਾਤੀਏ ਅਉਰ ਦਿਵਾਨ ਕਹਾਇ॥ ਕਾਜੀ ਮੁਸਤਫੀ ਮਉਲਵੀ ਸਿਰ ਸਦਰਾ ਤਿਨਾਂ ਸਰਦਾਰ॥ ਲੈਂਦੇ ਖਿਦਮਤ ਦਮ ਦੇਖਿ ਲੁਟ ਖਾਵਣ ਸੰਸਾਰ॥ ਹੱਕ ਨ ਕੋਈ ਪਹੁੰਚਿਆ ਕੂਕ ਰਹੀ ਕੁਰਲਾਇ॥ ਜੋ ਲਗੇ ਜਾਇ ਨਜੀਕ ਕੋ

ਅਗੇ ਦੇਣ ਪਿਆਦੇ ਮਾਰ ॥ ਏਹ ਨਿਆਉਂ ਵਰਤਿਆ ਅਮਲ ਤੁਸਾਡੇ ਮਾਹਿ ॥ ਡੁਬੇ ਨਾਉਂ ਪਤਾਲ ਵੇਇ ਸਭ ਜਿੰਮੇ ਤੁਸਾਂ ਗੁਨਾਹਿ ॥ ਜਿਤੀ ਜਹਾਨ ਵਿਚ ਪਾਤਸ਼ਾਹ ਸਭ ਉੱਮਤ ਰਸੂਲ ਕਹਾਇ ॥ ਮਿਲ ਗਿਲ ਸਭ ਅਜਾਬ ਤਿਸ ਫਿਰ ਲਗਹਿ ਪੈਕੰਬਰ ਆਇ ॥ ਨਾਯਬ ਤੁਸੀਂ ਰਸੂਲ ਦੇ ਕਹਿਓ ਚਾਰ ਇਮਾਮ ॥ ਕਰਹੁ ਮੁਨਾਦੀ ਜਹਾਨ ਵਿਚ ਕੋ ਕਰੇ ਨ ਐਸਾ ਕਾਮ ॥ ਸਭ ਅਜ਼ਾਬ ਜਹਾਨ ਦੇ ਸਿਰ ਤੁਸਾਡੇ ਹੋਇ ॥ ਕਰਨ ਗੁਨਾਹ ਜੋ ਉੱਮਤੀ ਤਿਨਾਂ ਹਟਕਣਹਾਰ ਨ ਕੋਇ ॥ ੮ ॥

ਜਵਾਬ ਚਾਰ ਇਮਾਮ ਸੂਰੇ ॥ ਸੁਣਹੁ ਨਾਨਕ ਹਾਜੀਆ ਆਖਣ ਚਾਰ ਇਮਾਮ ॥ ਜਿਤਨੀ ਕਹੀਓ ਨਸੀਹਤਾਂ ਹਿਕ ਨ ਕਰੇ ਜਹਾਨ ॥ ਮਾਲ ਜਕਾਤੀ ਜੋ ਦੇਵੇ ਏਹ ਭੀ ਦੱਸ ਹਿਸਾਬ ॥ ਕਿਤਨੀ ਮਾਲ ਜਕਾਤ ਹੈ ਏਹ ਭੀ ਆਖੋ ਸੋਧ ਕਿਤਾਬ ॥ ਉੱਮਤ ਕਰੇ ਗੁਨਾਹ ਜੇ ਸਿਰ ਰਸੂਲ ਗੁਨਾਹਿ ॥ ਵਤ ਮੋਦੀ ਇਨ੍ਹਾਂ ਦਾ ਕੌਣ ਹੈ ਜੋ ਆਖਰ ਕਰੇ ਨਿਬਾਹ ॥ ਅਸਾਂ ਤਾਂ ਕੁਝ ਨ ਬੁਝਿਆ ਟੱਬਰਾਂ ਵਿਚ ਗਲਤਾਨ ॥ ਖਾਂਦੇ ਖਰਾਇਤ ਰਬ ਦੀ ਪੈਗੰਬਰਾਂ ਦਾ ਲੈ ਨਾਮ ॥ ਤੂੰਹੈਂ ਫਕਰ ਖੁਦਾਇ ਦਾ ਰਹਿੰਦਾ ਸਦਾ ਨਜੀਕ ॥ ਸਭਾ ਗਲ ਇਮਾਮ ਦੀ ਕਰ ਏਹੋ ਤਹਕੀਕ ॥ ੯ ॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ ॥ ਉੱਮਤ ਕਰੇ ਅਜਾਬ ਜੋ ਅੰਤ ਆਸੀ ਸਿਰ ਅਰਕਾਨ ॥ ਅਰਕਾਨ ਮੁਹੰਮਦ ਮੁਸਤਫਾ ਸਭ ਤਿਸਦੇ ਸਿਰ ਅਜਾਬ ॥ ਦਰਗਹ ਲੇਖਾ ਮੰਗੀਅਹਿ ਸਕੇ ਨ ਦੇਇ ਜਵਾਬ ॥ ਉਥੇ ਕੋਇ ਨ ਥੀਸੀਆ ਜਾਮਨ ਬੁਰੇ ਦਾ ਕੋਇ ॥ ਖੋਟੀ ਮੁਹਰ ਨ ਚਲੀਅਹਿ ਕਲਮਾਂ ਕੂਚ ਬਿਗੋਇ ॥ ਖਰੇ ਖਜ਼ਾਨੇ ਪਉਸਨੀ ਜਿਨਾਂ ਕੀਤੇ ਨੇਕ ਅਮਲ ॥ ਨਾਨਕ ਕਹੇ ਇਮਾਮ ਜੀ ਸੇ ਦਰਗਹ ਅੰਦਰ ਮਲ ॥ ਮਾਲ ਜ਼ਕਾਤੀ ਜੋ ਪੁਛਿਆ ਤਿਸ ਦਾ ਸੁਣਹੁ ਬਿਆਨ ॥ ਸਭ ਘਰ ਦਾ ਮਾਲ ਸ਼ੁਮਾਰ ਕਰ ਦਿਹੋ ਯਕੀ ਇਲਾਹਦ ਆਨ ॥ ਦਿਹੋ ਯਕੀ ਭੀ ਨ ਦੇ ਸਕੇ ਤਾਂ ਬੀਸੋ ਯਕੀ ਦੇਇ ॥ ਇਸ ਪਰ ਕਾਇਮ ਨ ਥੀਏ ਤਾਂ ਚਾਹਿਲ ਯਕਿਓਂ ਘਟ ਨ ਦੇਇ ॥ ਦੇਇ ਨ ਮਾਲ ਜਕਾਤ ਜੋ ਤਿਸਦਾ ਸੁਣਹੁ ਬਿਆਨ ॥ ਇਕੇ ਤਾਂ ਲੈਵਨ ਚੋਰ ਲੁਟ ਇਕੇ ਆਫਤ ਪਵੈ ਜਹਾਨ ॥ ਨਹਿ ਦਿਤਾ ਰਾਹ ਖੁਦਾਇ ਦੇ ਨ ਦਿਤਾ ਕਰਜ਼ ਜਹਾਨ ॥ ਵਾਂਗੂੰ ਸਾਹਿਬ ਦਿਲੇ ਸਭ ਲੁਟ ਲਈ ਸ਼ੈਤਾਨ ॥ ੧੦ ॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਚਾਰ ਇਮਾਮ ॥ ਹਾਰੂੰ ਕਾਰੂੰ ਦੋਇ ਤਨ ਤਿਸਦਾ ਕਰੋ ਬਿਆਨ ॥ ਹਾਤਮਤਾਈ ਨਉਸ਼ੇਰਵਾਂ ਇਨ ਕੀ ਖਬਰ ਸੁਨਾਇ ॥ ਨੇਕੀ ਬਦੀ ਰਹੀ ਤਿਨਾਂ ਕਿਉਂ ਕਰ ਕੀਤੀ ਆਇ ॥ ਜੁਸੇ ਰਹੇ ਨ ਕਾਇਮਾ

ਰਹੇ ਮਰਾਤਬ ਨਾਮ॥ ਨੇਕੀ ਬਦੀ ਜਹਾਨ ਵਿਚ ਰਹੇ ਕਿਆਮਤ ਤਕ ਆਮ॥ ਕੀਤਾ ਅਦਲ ਨਉਸ਼ੇਰਵਾਂ ਕਾਇਮ ਰਹਿਆ ਨਾਮ॥ ਨੇਕੀ ਕਰੀ ਖਰਾਇਤ ਹਾਤਮੇ ਜਾਤਾ ਸਭ ਜਹਾਨ॥ ਕਾਰੂੰ ਵਿਚ ਕੀ ਐਬ ਸੀ ਹੋਇਆ ਜੋ ਗਰਕਾਬ॥ ਸਚ ਕਹੋ ਇਮਾਮ ਜੀ ਜਿਉਂ ਲਿਖਿਆ ਵਿਚ ਕਿਤਾਬ॥ ਜਿਉਂ ਦੋਹਾਂ ਮੁਰਾਤਬ ਪਾਇਆ ਕਰ ਮਸਲਾ ਸਭੋ ਸੁਨਾਇ॥ ਨਾਨਕ ਕਹੇ ਇਮਾਮ ਜੀ ਕੀ ਤਿਨਾਂ ਸਿਰ ਵਿਹਾਇ॥ ੧੧॥

ਜਵਾਬ ਚਾਰ ਇਮਾਮ ਸੂਰਾ॥ ਕਹੈ ਇਮਾਮ ਕਮਾਲਦੀਨ ਸੁਣ ਨਾਨਕ ਸ਼ਾਹ ਇਮਾਮ॥ ਮੂਸਾ ਲੈ ਪੈਕੰਬਰੀ ਬੈਠਾ ਇਥੇ ਆਇ॥ ਫੇਰਿਓਸੁ ਕੁਤਬਾ ਆਪਨਾ ਅੰਦਰ ਏਸ ਜਹਾਨ॥ ਸਭਨਾਂ ਉਮਤੀ ਮੰਨਿਆ ਕਾਰੂੰ ਨ ਮੰਨਿਆ ਇਲਹਾਮ॥ ਹਾਰੂੰ ਹੁਕਮ ਸਿਰ ਮੰਨਿਆ ਮਿਲਿਆ ਮੂਸੇ ਆਇ॥ ਹੋਇਆ ਉਮਤ ਪੈਕੰਬਰੀ ਵਡਾ ਮਰਾਤਬ ਪਾਇ॥ ਅਗੇ ਜਿਤੀ ਉਮਤੀ ਸਭੇ ਸਨ ਗੁਮਰਾਹਿ॥ ਮੂਸੇ ਹੋਇਆ ਹੁਕਮ ਰਬ ਦਾ ਕਰਾਮਾਤ ਵਿਖਲਾਇ॥ ਤਿਨਾਂ ਨੁਕਰਾਂ ਬਨਾਇ ਦਸ ਮਿਲੀ ਬਹੁਤ ਜਹਾਨ॥ ਆਲਮ ਤਾਲਬ ਸਰੋਦਾ ਸਰਨ ਹੋਰ ਨ ਆਨ॥ ਮੋਇਆਂ ਨੂੰ ਜਿਵਾਇ ਤੂੰ ਲੈ ਖੁਦਾਇ ਦਾ ਨਾਮ॥ ਇਸ ਬਿਧ ਮਿਲਸੀ ਸਭ ਕੋ ਹੋਸੀ ਉਮਤ ਆਇ॥ ਬਿਨ ਡਿਠੇ ਕਰਾਮਾਤ ਦੇ ਕੋਈ ਨ ਸੀਸ ਨਿਵਾਇ॥ ਕਾਰੂੰ ਕੁਫਰ ਪਲੇਟਿਆ ਆਪ ਖੁਦਾਇ ਕਹਾਇ॥ ਚਾਲੀ ਗੰਜ ਖਜਾਨਿਆਂ ਉਚੇ ਢੇਰ ਬਨਾਇ॥ ਦਾਵਾ ਬਧੋਸੁ ਲੜਨ ਦਾ ਮੂਸੇ ਲਈ ਬਣਾਇ॥ ਚਾਲੀ ਗੰਜ ਕਰ ਮਾਲ ਦੇ ਤਿਸਦਾ ਸੁਣੋ ਬਿਆਨ॥ ਪੈਰ ਲਗਦੇ ਜ਼ਿਮੀਂ ਪਰ ਸਿਰ ਲਗੈ ਅਸਮਾਨ॥ ਲੱਗਾ ਕਰਨ ਨਿਗਾਹ ਦਾ ਸਭ ਲੜਨੇ ਦਾ ਸਾਮਾਨ॥ ਮੂਸਾ ਪੈਕੰਬਰ ਪਕੜੀਐ ਜਿਸ ਕੀਆ ਖਰਬ ਜਹਾਨ॥ ਮੂਸਾ ਜਾਇ ਪੁਕਾਰਿਆ ਅਗੇ ਬਾਰ ਖੁਦਾਇ॥ ਕਾਰੂੰ ਹੁਕਮ ਨ ਮੰਨਿਆ ਘੇਰਿਆ ਸ਼ੈਤਾਨ ਬਲਾਇ॥ ਮਾਲ ਖਜਾਨਾ ਲਸ਼ਕਰਾਂ ਲੜਨੇ ਦਾ ਕਰ ਸਾਜ॥ ਏਹਾ ਅਰਜ ਗਰੀਬ ਦੀ ਸੁਣਹੁ ਗਰੀਬ ਨਿਵਾਜ॥ ਤਬ ਹੋਇਆ ਹੁਕਮ ਖੁਦਾਇ ਦਾ ਤੁਮ ਫੇਰ ਕਰਹੁ ਇਲਹਾਮ॥ ਤ੍ਰਿਹੁ ਵਾਰੀ ਇਲਹਾਮ ਕਰ ਜਾਇ ਕਰਹੁ ਇਹ ਕਾਮ॥ ਜੋ ਤ੍ਰੈ ਇਲਹਾਮ ਤੇਰੇ ਨ ਮੰਨੇ ਫਿਰ ਹੋਇਆ ਹੁਕਮ ਜ਼ਮੀਨ॥ ਲੈਸੀ ਪੈਰੋਂ ਪਕੜਕੇ ਹੋਸੀ ਗਰਕ ਬਿਦੀਨ॥ ਮੂਸੇ ਕੀਆ ਇਲਹਾਮ ਫਿਰ ਕਾਰੂੰ ਉੱਪਰ ਆਇ॥ ਚਾਲੀਓ ਇਕ ਜਕਾਤ ਕਢ ਦੇਇ ਬਨਾਮ ਖੁਦਾਇ॥ ਕਾਰੂੰ ਹੁਕਮ ਨ ਮੰਨਿਆ ਗਰਕ ਗਰੂਰਤ ਮਾਹਿ॥ ਦੂਜਾ ਕੀਆ ਇਲਹਾਮ ਫਿਰ ਏਹ ਭੀ ਮੰਨਿਓਸੁ ਨਾਹਿ॥ ਤ੍ਰੈ ਇਲਹਾਮ ਨ ਮੰਨਿਆ ਹੋਇਆ ਹੁਕਮ ਜਮੀਨ॥ ਪੈਰੋਂ ਪਕੜਿਓਸੁ ਕਾਰੂੰਏ ਕੀਤਾ ਗਰਕ ਬਿਦੀਨ॥ ਚਲਿਆ ਕਿਆਮਤ ਤੀਕ ਜਾਹਿਗਾ ਹੇਠ ਪਤਾਲੇ ਮਾਹਿ॥ ਇਹ ਸਿਰ ਵਾਨੀ ਕਾਫਰੇ ਰਬ ਜੁ ਮੰਨਿਓਸੁ ਨਾਹਿ॥ ੧੨॥

ਜਵਾਬ ਇਮਾਮ ਜਮਾਲਦੀਨ ਸੂਰਾ॥ ਕਹੇ ਇਮਾਮ ਜਮਾਲਦੀਨ ਸੁਨਹੁ ਨਾਨਕ ਸ਼ਾਹ॥ ਕਾਫਰ ਵਡਾ ਨਉਸ਼ੇਰਵਾਂ ਤਿਸਦੇ ਸੁਨਹੁ ਸੁਨਾਹ॥ ਪਾਕ ਨ ਹੋਇਆ ਮਜ਼ਹਬੀ ਅਦਲੋਂ ਥੀਆ ਕਬੂਲ॥ ਕੀ ਕੁਫਰ ਕੀ ਇਸਲਾਮ ਹੈ ਬਰਾਬਰ ਕੀਏ ਰਸੂਲ॥ ਆਪੋ ਆਪਣੀ ਜਾਹਿਗਾ ਦੋਨੋਂ ਹੈਂ ਪਾਤਸ਼ਾਹ॥ ਦੋਨੋਂ ਜ਼ੁਲਮਾਂ ਆਦਮ ਸ਼ਫੀ ਦੀ ਆਪੋ ਆਪਣੀ ਜਾਹਿ॥ਅਦਲ ਹੋਇਗਾ ਨਉਸ਼ੇਰਵਾਂ ਕੀਤੋਸੁ ਸਚ ਨਿਆਂ॥ਕੁਠੋਸੁ ਬੇਟਾ ਆਪਣਾ ਹੋਇਆ ਥਾ ਬਦਰਾਹਿ॥ ਖਸ ਪਰਾਈਆਂ ਔਰਤਾਂ ਰੱਖੀਆਂ ਆਪਣੇ ਜ਼ੋਰ॥ਸੁਣੀ ਪੁਕਾਰ ਨਉਸ਼ੇਰਵਾਂ ਗੁਸੇ ਹੋਇਆ ਫੇਰ॥ ਹੋਈ ਫਰਯਾਦ ਜਹਾਨ ਦੀ ਨਉਸ਼ੇਰਵਾਂ ਅਗੇ ਜਾਇ॥ ਬੈਠਾ ਪਾਤਸ਼ਾਹੀ ਤਖਤ ਪਰ ਲੀਤੋਸੁ ਪੁਤ੍ਰ ਬੰਧਾਇ॥ ਪਤ੍ਰਕੇ ਇਲਤਮਾਸ ਕੋ ਹਕੀਕਤ ਭਈ ਮਲੂਮ॥ ਕੁਠੋਸੁ ਬੇਟਾ ਆਪਣਾ ਜੋ ਹੋਇਆ ਮਲਊਨ॥ ਸੁਣਕੇ ਸਚ ਨਿਆਇ ਕਉ ਹਟ ਗਏ ਸਭ ਲੋਗ॥ ਫਿਰ ਨ ਹੋਈ ਫਰਿਆਦ ਕਦ ਸਭ ਕਰਨੇ ਲਗੇ ਭੋਗ॥ ਮੀਜ਼ਾ ਸਿਰ ਸਿਰ ਸ਼ਾਹੀਆਂ ਕੀਤੇ ਪੈਮਾਨੇ ਤੋਲ॥ਪੂਰਾ ਲੈਣਾ ਦੇਵਣਾ ਮੁਖ ਤੇ ਸਚਾ ਬੋਲ॥ਚੋਰੀ ਚਕੜੀ ਸੋ ਕਰੇ ਜੋ ਨੰਗਾ ਭੁਖਾ ਹੋਇ॥ਬਕਰੀ ਸ਼ੇਰ ਬਰਾਬਰੀ ਫਿਰਦੇ ਇਕੋ ਜਾਇ॥ਖਾਵਣ ਇਕਸੇ ਜਗਹ ਪਰ ਸ਼ੇਰ ਬਕਰੀ ਆਇ॥ ਆਲਮ ਹੋਇਆ ਗੁਲਜ਼ਾਰ ਸਭ ਕਰ ਹੈ ਸਭ ਵਿਹਾਰ॥ ਗਇਆ ਬਹਿਸ਼ਤ ਨਉਸ਼ੇਰਵਾਂ ਆਦਲ ਰਹਿਆ ਸੰਸਾਰ॥ ਐਸੀ ਅਦਾਲਤ ਕਰੇ ਜੋ ਸੋਈ ਹੈ ਪਾਤਸ਼ਾਹ॥ ਨਾਤਰ ਪੈਸੀ ਦੋਜ਼ਕੇ ਅੰਤ ਹੋਸੀ ਰੂਇ ਸਿਆਹ॥ ੧੩॥

ਜਵਾਬ ਇਮਾਮ ਕੁਤਬਦੀਨ ਸੂਰਾ॥ ਕਹੈ ਇਮਾਮ ਕੁਤਬਦੀਨ ਸੁਨਹੁ ਨਾਨਕ ਪੀਰ॥ ਪਾਇਆ ਮਰਾਤਬ ਹਾਤਮੇ ਤਿਸਦੀ ਸੁਣ ਤਦਬੀਰ॥ ਘਰ ਵਿਚ ਕੱਖ ਨ ਰੱਖ ਹੈ ਦੇਵੇ ਰਾਹ ਖੁਦਾਇ॥ਫਿਰਦਾ ਪਰਉਪਕਾਰ ਨੂੰ ਸਭ ਕਤੇਬ ਗਵਾਇ॥ਸਿਰ ਤੋਂ ਮਿਠਾ ਕੁਛ ਨਹੀਂ ਜੋ ਮੰਗੇ ਨਾਮ ਖੁਦਾਇ॥ ਓਹ ਭੀ ਮੂਲ ਨ ਰਖਦਾ ਦੇਵੇ ਖਰਾਇਤ ਚਾਇ॥ ਇਕ ਪਾਤਸ਼ਾਹ ਮੁਲਖ ਦਾ ਨਿਤ ਲੜਦਾ ਹਾਤਮ ਨਾਲ॥ ਜੀਤ ਨ ਸਕੇ ਪਾਤਸ਼ਾਹ ਸੋ ਹਾਤਮ ਹੋਇ ਪੈਮਾਲ॥ ਕਹਿਆ ਇਕਸ ਵਜ਼ੀਰ ਨੇ ਇਹ ਹਾਤਮ ਜਿਤੇ ਨ ਕੋਇ॥ ਜੋ ਮੰਗੇ ਨਾਇ ਖੁਦਾਇ ਦੇ ਸਿਰ ਤੇ ਟਲੇ ਨ ਸੋਇ॥ ਤਬ ਹੋਇਆ ਫਕੀਰ ਪਾਤਸ਼ਾਹ ਗਿਆ ਹਾਤਮ ਦੇ ਪਾਸ॥ ਬਹੁਤ ਯਤੀਮ ਗਰੀਬ ਹੋਇ ਕੀਤੀਓਸੁ ਬਹੁਤ ਅਰਦਾਸ॥ ਤਉ ਤਕ ਅਉਖਾ ਕੰਮ ਹੈ ਅਟਕ ਰਹਿਆ ਹੈ ਸੋਇ॥ ਜੇ ਚਲੇਂ ਮੇਰੇ ਨਾਲ ਤੂੰ ਤਾਂ ਕੰਮ ਅਸਾਡਾ ਹੋਇ॥ ਵਾਸਤਾ ਹਈ ਖੁਦਾਇ ਦਾ ਜਿਸ ਤੇ ਪਰੇ ਨ ਹੋਰ॥ ਉਥੇ ਕੰਮ ਨ ਹੋਰ ਦਾ ਕਰ ਥਕੇ ਸਭੇ ਜ਼ੋਰ॥ਤਬ ਹੀ ਆਖਿਆ ਹਾਤਮ ਜਿਉਂ ਕਰ ਹੁਕਮ ਰਜਾਇ॥ਜਿਉਂ ਕਰ ਤੇਰੀ ਖੁਸ਼ੀ ਹੈ ਸੋਈ ਕੰਮ ਫਰਮਾਇ॥ਤਬ ਫਕੀਰੇ ਆਖਿਆ ਰੱਸਾ ਗਲ ਵਿਚ ਡਾਲ॥

ਰੱਸਾ ਮੇਰੇ ਹਥ ਦੇ ਉਠ ਚਲ ਮੇਰੇ ਨਾਲ॥ ਜਬ ਇਹ ਬਿਧ ਕੀਤੀ ਹਾਤਮੇ ਤਬ ਕੰਬੇ ਚਉਦਾਂ ਲੋਇ॥ਜੇਹੀ ਕੀਤੀ ਹਾਤਮੇ ਤੇਹੀ ਕਰੈ ਨ ਕੋਇ॥ਤਦ ਪਾਤਸ਼ਾਹ ਮੁਰੀਦ ਹੋਇ ਲਗਾ ਕਦਮੀ ਆਇ॥ਹਥਹੁ ਰਈਯਤ ਹੋਇਕੇ ਚਲੇ ਹੁਕਮ ਰਜਾਇ॥ਨਾਉ ਖੁਦਾਈ ਜੋ ਮੰਨੇ ਸੋ ਵਡਾ ਮੁਰਾਤਬ ਪਾਇ॥ ਐਥੇ ਮਿਲਣ ਵਡਿਆਈਆਂ ਫਿਰ ਪਇ ਭਿਸ਼ਤੀ ਜਾਇ॥੧੪॥

ਜਵਾਬ ਇਮਾਮ ਗੌਸ ਦੀਨ ਸੂਰਾ॥ਸੁਣਹੁ ਨਾਨਕ ਸ਼ਾਹ ਸਚ ਆਖੇ ਗੌਸ ਇਮਾਮ॥ ਹਾਰੂੰ ਮਰਾਤਬ ਪਾਇਆ ਸਾਬਤ ਰਖ ਈਮਾਨ॥ਮੂਸੇ ਪਿਛੇ ਪਿਕੰਬਰੀ ਪਾਈ ਹਾਰੂੰ ਆਨ॥ ਚਾਰ ਮਰਾਤਬ ਜੋ ਕਰ ਸੋ ਦਰਗਹ ਪਵੇ ਕਬੂਲ॥ ਅਦਲ ਖਰਾਇਤ ਬੰਦਗੀ ਸਾਬਤ ਰਖ ਈਮਾਨ॥ ਦੀਨ ਦੁਨੀ ਕਾ ਪਾਤਸ਼ਾਹ ਹੈ ਜੋ ਚਾਰ ਮਰਾਤਬ ਜਾਨ॥੧੫॥

ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਚਾਰ ਇਮਾਮ॥ ਮਜ਼ਹਬ ਮਿਲਤ ਕਬੂਲ ਨਹ ਫਿਰਕੇ ਕਿਤੇ ਨ ਕਾਮ॥ਅਮਲੇ ਉਤੇ ਨਿਬੜੀ ਦਰਗਹਿ ਪਈ ਕਬੂਲ॥ਹੁਜਤ ਹਾਜਤ ਨ ਕਿਤੇ ਕੰਮ ਆਖੇ ਪਾਕ ਰਸੂਲ॥ਜੇਤੀ ਮਿਲਤ ਮਜ਼ਹਬਾਂ ਸਭ ਝਗੜੇ ਦੇ ਆਰੰਭ॥ ਸਾਹਿਬੋਂ ਵਡਾ ਕੋ ਨਹੀਂ ਜੋ ਰਖੇ ਜਹਾਨੇ ਥੰਭ॥ ਚਾਰੋਂ ਕੌਲ ਜੁ ਤੁਮ ਕਹੇ ਐਸਾ ਕੋਈ ਨਾ ਹੋਰ॥ਜਿਸਦੀ ਵਲ ਖੁਦਾਇ ਹੈ ਤਿਸ ਵਿਚ ਵਡਾ ਜੋਰ॥ ਸਭ ਹਥ ਕਰਾਮਾਤ ਖੁਦਾਇ ਦੇ ਕਰੇ ਕਰਾਵੇ ਆਪ॥ ਅਮਲ ਗੁਨਾਹ ਜਹਾਨ ਦੇ ਜੋ ਕਰਦੇ ਐਬ ਸਵਾਬ॥ ਜੋ ਆਇਆ ਸੋ ਚਲਸੀ ਰਹਸਨ ਅਮਲ ਜਹਾਨ॥ ਨੇਕੀ ਬਦੀ ਨ ਵੰਞਸਨ ਸੱਚ ਨਾਨਕ ਕਹੈ ਵਖਾਨ॥੧੬॥

ਸੁਆਲ ਚਾਰ ਇਮਾਮ ਸੂਰੇ॥ ਸੁਣਹੁ ਨਾਨਕ ਹਿੰਦਗੀ ਆਖਣ ਚਾਰ ਇਮਾਮ॥ ਖਤਮ ਮੁਹੰਮਦ ਮੁਸਤਫਾ ਆਯਾ ਵਿਚ ਜਹਾਨ॥ ਅਗੇ ਜੋ ਹੋਇ ਪੈਕੰਬਰਾਂ ਇਕ ਲਖ ਅੱਸੀ ਹਜ਼ਾਰ॥ ਕੀਤੇ ਸਭ ਮਨਸੂਖ ਹੈਨ ਨਬੀ ਮੁਹੰਮਦ ਯਾਰ॥ ਇਸ ਥੀਂ ਅਗੇ ਨਾ ਹੋਰ ਕੋ ਅੱਲਾਹ ਦਾ ਮਾਸ਼ੂਕ॥ ਅਗੇ ਜੋ ਪੈਕੰਬਰਾਂ ਕੀਤੇ ਸਭ ਮਨਸੂਖ॥ ਆਖਰ ਇਸ ਜ਼ਮਾਨੇ ਦੇ ਖਾਦਮ ਨਬੀ ਰਸੂਲ॥ ਨਾਲ ਚਾਰੋਂ ਯਾਰ ਮੁਸੱਲਮੀ ਜੋ ਕਰਦੇ ਮਸਲ ਮਸੂਲ॥ ਉਮਰ ਖਿਤਾਬ ਅਬੂਬਕਰ ਉਸਮਾਨ ਅਲੀ ਸਾਦਾਤ॥ ਵਾਰਸ ਚਾਰੋਂ ਤਖਤ ਦੇ ਜੋ ਨਬੀ ਬਹਾਏ ਆਪ॥ ਵਾਰੀ ਆਪੋ ਆਪਣੀ ਅਮਲ ਕੀਤਿਆਂ ਨੇ ਪਾਕ॥ ਰੋਜ਼ ਕਿਆਮਤ ਹਦ ਤਕ ਰਹਸੀ ਨਬੀ ਰਸੂਲ॥ ਜ਼ਾਹਿਰ ਸਭਸੇ ਕੂੰਟ ਵਿਚ ਕੀਤਾ ਸਭ ਕਬੂਲ॥ ਅਗੇ ਹੋਰ ਅਮਲ ਨ ਚਲਸੀ ਪੈਕੰਬਰ ਉਤੇ ਕੋਇ॥ ਜੋ ਕਰਸੀ ਜੋਰਾ ਆਇਕੇ ਮਾਰ ਲਈ ਸੀ ਸੋਇ॥ ਸਭ ਆਸੀ ਇਕ ਤੇ ਰਾਹ ਵਿਚ ਹੋਸੀ ਮੁਸਲਮਾਨ॥ ਇਸ ਜ਼ਮਾਨੇ ਦਾ ਪਾਤਸ਼ਾਹ ਨਬੀ ਰਸੂਲ

ਸੁਲਤਾਨ॥ ਚਲਿਆ ਅਮਲ ਮੁਹੰਮਦੀ ਇਸਦੇ ਪਰੇ ਨ ਹੋਰ॥ ਖਾਦਮ ਸਭ ਪੈਕੰਬਰਾਂ ਦਿਤਾ ਸੁ ਵਡਾ ਜੋਰ॥ ਤੂੰ ਭੀ ਆਇਆ ਨਾਨਕ ਸਾਹਿਬ ਵਡਾ ਕਰਾਮਾਤ॥ ਜਿਤਨਿਆਂ ਹਾਜੀਆਂ ਕਾਜੀਆਂ ਗਉਸ ਕੁਤਬ ਸਾਦਾਤ॥ ਜੋਗੀ ਜੰਗਮ ਸਰੇਵੜੇ ਬ੍ਰਾਹਮਣ ਤੇ ਸੰਨਿਆਸ॥ ਖਟ ਦਰਸ਼ਨ ਪੈਕੰਬਰਾਂ ਛਤੀ ਪਾਖੰਡ ਉਦਾਸ॥ ਸਾਧੀ ਹੋਈ ਜ਼ਮੀਨ ਸਭ ਛੱਡਿਓ ਨਾ ਆਸ ਪਾਸ॥ ਫੇਰਿਓ ਮੱਕਾ ਆਇਕੇ ਕਰਕੇ ਵਡ ਕਰਾਮਾਤ॥ ਹੁਣ ਆਇਆ ਪਾਤਸ਼ਾਹੀ ਰੂਮ ਵਿਚ ਮਿਲਿਓ ਪਾਤਸ਼ਾਹ ਕੋ ਜਾਹਿ॥ ਜ਼ਾਲਮ ਕਾਰੂੰ ਹਮੀਦ ਨਾ ਘਤਿਓ ਸਿਧੇ ਰਾਹ॥ ਜਿਨ ਛੋਡੀ ਨ ਦਮੜੀ ਗੋਰ ਵਿਚ ਮੁਰਦੇ ਛਡ ਢੰਢੋਲ॥ ਕੱਢ ਰੁਪਏ ਮੂੰਹ ਵਿਚੋਂ ਪੱਟ ਕਰ ਕੱਢੇ ਗੋਰ॥ ਕਾਰੂੰ ਹਲਾਇਕ ਜੋੜਿਆ ਖਜ਼ਾਨਾ ਚਾਲੀ ਗੰਜ॥ ਇਸ ਪੈਂਤਾਲੀ ਜੋੜਿਆ ਰਖਿਆ ਖਜ਼ਾਨਾ ਸੰਜ॥ ਜੋ ਲਗਾ ਕਰਨ ਖਰਾਇਤਾਂ ਛਡ ਦਿਤੀਓਸ ਬੰਦੀਵਾਨ॥ ਕਰਕੇ ਖਾਦਮ ਆਪਨਾ ਹੋਇਆ ਮੋਮ ਸਮਾਨ॥ ਆਂਦਾ ਹੀ ਆਪਣੇ ਮਜ਼ਹਬ ਵਿਚ ਜੋ ਆਹਾ ਮੁਸਲਮਾਨ॥ ਮੱਕਾ ਰੂਮ ਜਿੱਤਕੇ ਹੁਣ ਵੜਿਆ ਮਦੀਨੇ ਆਇ॥ ਇਕੇ ਅਸਾਡੀ ਨਿਸ਼ਾ ਕਰ ਇਕੇ ਕੁਛ ਕਰਾਮਾਤ ਦਿਖਾਇ॥ ਜਿਥੋਂ ਤੀਕਰ ਉੱਮਤੀ ਸਭ ਹੋਈਆਂ ਕਠੀਆਂ ਆਣ॥ ਕਰ ਦੇਣੀ ਸੰਗਸਾਰ ਸਭ ਮਿਲ ਕਰ ਮੁਸਲਮਾਨ॥ ਦਾਵਾ ਕਰ ਪੈਕੰਬਰੀ ਅਇਆ ਹੈ ਅਰਬਸਤਾਨ॥ ਅਰਬ ਛੱਡਸ ਨਾਹੀਂ ਜੀਂਵਦਾ ਕੁਛ ਲਾਇ ਲੈ ਆਪਣਾ ਤਾਣੁ॥ ੧੭॥

ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸੱਚ ਸੁਣਹੋ ਚਾਰ ਇਮਾਮ॥ ਮੱਕਾ ਹੈ ਮਹਾਂਦੇਵ ਕਾ ਬ੍ਰਾਹਮਣ ਸਨ ਸੁਲਤਾਨ॥ ਉਪਜਿਆ ਬ੍ਰਾਹਮਣ ਜੱਦ ਵਿਚੋਂ ਹੋਇ ਕਰ ਮੁਸਲਮਾਨ॥ ਬਾਣੀ ਬਣਾਇ ਆਪਣੀ ਰਖਿਓਸੁ ਨਾਮ ਫੁਰਕਾਨ॥ ਬਾਣੀ ਬ੍ਰਹਮੇ ਦੇਵ ਕੀ ਮਿਲੀ ਸਭ ਸੰਸਾਰ॥ ਚਾਰੋਂ ਬਾਬ ਕਤੇਬ ਦੇ ਚਵਾਂ ਚਾਰੇ ਰਾਹ॥ ਦਾਵਾ ਰੱਖ ਖੁਦਾਈਆਂ ਗਊਆਂ ਜਿਬੇ ਕਰਾਇ॥ ਕੀਤੇ ਬ੍ਰਾਹਮਣ ਭ੍ਰਿਸ਼ਟ ਸਭ ਦਿਤੀਓਸੁ ਬਾਂਗ ਅਲਾਇ॥ ਕਲਮਾ ਇਕ ਖੁਦਾਇ ਕਹਿ ਮੁਹੰਮਦ ਰਸੂਲ ਸੁਣਾਇ॥ ਫੇਰਿਓਸੁ ਹੁਕਮ ਜਹਾਨ ਵਿਚ ਸਭ ਹੋਵੈ ਮੁਸਲਮਾਨ॥ ਬਹੁਤਿਆਂ ਹੁਕਮ ਨ ਮੰਨਿਆ ਜੋ ਆਹੇ ਮਾਯਾਵਾਨ॥ ਜੋ ਮਰਦੇ ਭੁਖ ਅਜਾਬ ਨਾਲ ਸੋ ਮਿਲੇ ਪੈਕੰਬਰ ਜਾਇ॥ ਦੇਕਰ ਹਦੀਆ ਦੀਨਤਾ ਆਪ ਸੇਤੀ ਲਏ ਮਿਲਾਇ॥ ਮਿਲੀਆਂ ਕੌਮਾਂ ਲੂਟ ਨੂੰ ਐਵੇਂ ਮਿਲੀ ਨ ਕੋਇ॥ ਕੁਝ ਨਿਵਾਈ ਕਰ ਸ਼ਾਹ ਮਰਦਾਂ ਖੜਕ ਵਜਾਇ॥ ਤਾਂ ਭੀ ਜੀਤ ਨਾ ਸਕਿਆਸੁ ਹਿੰਦੂ ਹਿੰਦੁਸਤਾਨ॥ ਜੇ ਹੁਕਮ ਹੋਵੈ ਰਬ ਦਾ ਕੀਤਿਆਂ ਜੋਰ ਹਰਾਮ॥ ਫਿਰ ਬੀੜਾ ਚਾਯਾ ਮੋਮਨੀ ਦੀਨ ਸਯਦ ਸ਼ਾਹ ਮਦਾਰ॥ ਆਏ ਸ਼ਾਹ ਖੁਰਾਸਾਨ ਦੇ ਹੋਇ ਵਿਹਲ ਤਿਨਾਂ ਦੀਦਾਰ॥ ਹਸੇ ਹੜਹੜਾ

ਚਿਹਲ ਤਨ ਕਹੇ ਕਹਾਂ ਚਲੇ ਮਸਤਾਨ॥ਜਿਸਦੇ ਦਾਵਾਦਾਰ ਹੋ ਅਗੇ ਭੀ ਹਿੰਦੁਸਤਾਨ॥ ਅਸੀਂ ਸਹਾਬ ਪੈਕੰਬਰੀ ਆਏ ਨਾਮ ਇਮਾਮ॥ ਅਸੀਂ ਮਾਰੇ ਹਿੰਦੂ ਕੋਹ ਵਿਚ ਸ਼ਾਹ ਮਾਰਿਆ ਹਿੰਦੁਸਤਾਨ॥ ਸ਼ਾਹ ਅਲੀ ਵਡਾ ਇਮਾਮ ਸੀ ਰੂਮੀ ਸਿਰ ਸੁਲਤਾਨ॥ ਵਾਰਾ ਕਢ ਨ ਸਕਿਓਸੁ ਰਹਿਆ ਖੇਤ ਨਦਾਨ॥ ਜਾਨੀਹ ਰਹਿੰਦੇ ਜਾਨਵਹੁ ਤਾਂ ਸੁੰਨਤ ਲਹੂ ਬਨਾਇ॥ਜਾਦਾ ਫਾਲੇ ਜ਼ਬਰ ਹੈਨ ਬਿਨ ਜਾਇਦ ਨ ਅਗੇ ਜਾਇ॥ਸ਼ਾਹ ਮਰਦਾਂ ਆਯਾ ਜੋਰ ਕਰ ਸਿੰਧੋਂ ਗਿਆ ਨ ਪਾਰ॥ ਲਿਖ ਗਿਆ ਤਲਾਕ ਨੂੰ ਅੰਦਰ ਪਰਬਤ ਵਾਰ॥ ਤਬ ਧਰਕੇ ਹਿੰਦੂ ਭੇਸ ਕਉ ਚਲੇ ਮੋਮਨ ਮਦਾਰ॥ਆਏ ਹਿੰਦੁਸਤਾਨ ਵਿਚ ਤਬ ਲਾਗੇ ਕਰਨ ਬੀਚਾਰ॥ਇਕ ਰਹਿਆ ਅਜਮੇਰ ਵਿਚ ਇਕ ਰਹਿਆ ਮਕਨਪੁਰ ਜਾਇ॥ ਕਰਕੇ ਨਾਟਕ ਚੇਟਕਾ ਹਿੰਦੂ ਲਏ ਮਿਲਾਇ॥ ਰਹੇ ਹਿੰਦੁਸਤਾਨ ਵਿਚ ਫਕਰ ਅੱਲਹ ਦਾ ਹੋਇ॥ ਜੋਰੀ ਹਿੰਦੂ ਨ ਜਿਤਿਆ ਕਰ ਜੋਰਾ ਰਹੇ ਖਲੋਇ॥ਅਗੇ ਜੋਈ ਅਜੈਪਾਲ ਵਸਦਾ ਸੀ ਅਜਮੇਰ॥ ਨਾਟਕ ਚੇਟਕ ਕਰ ਮੇਦਨੀ ਕੀਤਾ ਜੋਰੀ ਜੇਰ॥ ਨਾਟਕ ਚੇਟਕ ਕਰ ਮੇਦਨੀ ਪੀਰ ਕਹਾਇ॥ ਰਾਜਾ ਪਰਜਾ ਹਿੰਦ ਦਾ ਸਭੋ ਨਿਵਿਆ ਆਇ॥ ਹਿੰਦੂਓਂ ਹੋਆ ਨ ਤੁਰਕ ਕੋਈ ਈਏਂ ਰਹੇ ਇਮਾਨ॥ ਅਮਲ ਹਿੰਦੂਆਂ ਕਾ ਹਟ ਗਿਆ ਵਧ ਗਏ ਮੁਸਲਮਾਨ॥ ਇਕ ਅੱਧ ਹਿੰਦੂ ਭੀ ਰਲਾਇਕੇ ਲੈ ਆਵਨ ਆਪਣੇ ਰਾਹ॥ ਉਠੇ ਰੱਯਤ ਹੋਇਕੇ ਮਨ ਅੰਦਰ ਦਗਾ ਕਮਾਇ॥ ਕਦਮ ਤੁਰਕਾਂ ਦਾ ਆ ਜਦੋਂ ਪਇਆ ਹਿੰਦੁਸਤਾਨ॥ ਹਿੰਦੂ ਘਟਣ ਦਿਨੋਂ ਦਿਨ ਵਧਣ ਮੁਸਲਮਾਨ॥ ਯਕਵਜੂਨੀ ਤੁਰਕ ਸਭ ਹੋਇ ਇਕਤੇ ਜਾਇ॥ ਹਿੰਦੂ ਪਾਟੇ ਆਪ ਵਿਚ ਵਖੋ ਵਖ ਰਹਾਇ॥ ਗੋਰਖ ਦਿਤਾ ਮਦਾਰ ਨੂੰ ਕਰਕੇ ਬਹੁਤ ਕਰਾਮਾਤ॥ਦਾਹੜੀ ਮੁਛ ਮੁਨਾਇਕੇ ਮੰਨੀਅਤ ਸਦਾਤ॥ਦਰਸ਼ਨ ਲਾਇਓਸ ਦਿਗੰਬਰੀ ਖਟ ਦਰਸ਼ਨ ਮਿਲਿਆ ਆਇ॥ ਤੁਰਕੀ ਦਾਵਾ ਛਡਕੇ ਬੈਠਾ ਬਿਭੂਤ ਚੜ੍ਹਾਇ॥ ਅਗੇ ਹਿੰਦੂ ਧਰਮ ਸੀ ਤੁਰਕ ਨ ਦੀਸੈ ਕੋਇ॥ ਪੈਰ ਪਇਆ ਜਬ ਤੁਰਕ ਕਾ ਕਲਜੁਗ ਵਰਤਿਆ ਲੋਇ॥ ਰਾਜ ਤੁਰਕ ਦਾ ਆਇਆ ਉਠ ਗਿਆ ਹਿੰਦੂ ਰਾਜ॥ ਸਭ ਮੰਨੀ ਤਾਬਿਆ ਤੁਰਕ ਕੀ ਹਿੰਦੂ ਹੋਇ ਮੁਹਤਾਜ॥ ਹਿੰਦੂ ਹੋਇ ਮਨਸੂਖ ਸਭ ਜਬ ਆਏ ਮੁਸਲਮਾਨ॥ ਹੋਇ ਫਿਰ ਪਾਤਸ਼ਾਹ ਜਗੋ ਅਗੇ ਰੱਖ ਨਿਸ਼ਾਨ॥ ਮਸ਼ਰਕ ਦਿਤਾ ਮਗਰਬੀਆਂ ਕਰਕੇ ਬਹੁਤ ਖ਼ੁਰੂਜ॥ਅਗੇ ਰਖ ਕੁਰਾਨ ਨੂੰ ਕਰਨ ਮੁਕਾਮਾਂ ਕੂਚ॥ ਦੇਹਰੇ ਦੇਵੀ ਦੇਵਤੇ ਦਿਤੇ ਸਭ ਗਿਰਾਇ॥ਅਪਨਾ ਅਮਲ ਚਲਾਇਆ ਗੋਰੀਂ ਪੀਰ ਸਮਾਇ॥ ਗੰਗ ਬਨਾਰਸ ਹਿੰਦੂਆਂ ਮਕੇ ਮਦੀਨੇ ਮੁਸਲਮਾਨ॥ਰਾਹ ਚਲੇ ਦੋਇ ਜਗਤ ਵਿਚ ਨਚਨ ਵਿਚ ਸ਼ੈਤਾਨ॥ ਧੂਮਾਂ ਧਾਮੀ ਬਹੁ ਕਰਨ ਲਾਇਨ ਵਡੇ ਜੋਰ॥ ਸਾਹਿਬ ਜੋਰ ਨ ਭਾਵਈ

ਜੋ ਚਾਹੇ ਭੇਜੇ ਹੋਰ॥ ਬੈਠਾ ਤਖਤ ਪੈਕੰਬਰੀ ਸ਼ੇਰ ਅਲੀ ਸਰਦਾਰ॥ ਭਾਈ ਕਹੀਏ ਰਸੂਲ ਦਾ ਸਾਥ ਜਵਾਈ ਯਾਰ॥ ਅਲੀ ਕੀਤਾ ਸਫਰ ਜਦ ਤਾਂ ਰਦੇ ਹਸਨ ਹੁਸੈਨ॥ ਦਾਵਾ ਕਰਕੇ ਤਖਤ ਦਾ ਲਗੇ ਯਜ਼ੀਦੀ ਲੈਣ॥ ਹਸਨ ਹੁਸੈਨ ਮਾਰਕੇ ਯਜੀਦ ਹੋਯਾ ਪਾਤਸ਼ਾਹ॥ ਮਰਦਾ ਹੋਯਾ ਵਜੀਰ ਪਾਸ ਜੋ ਖਾਸਾ ਯਾਰ ਕਹਾਇ॥ ਸਜਦਾ ਕੀਤਾ ਖਰੂਜ ਫਿਰ ਮਾਰਿਆ ਯਜੀਦੀ ਆਇ॥ ਤਬ ਦੋਇ ਬਿਧਿ ਹੋਈਆਂ ਉਮਤੀ ਦੋਇ ਬਿਧ ਚਲੇ ਰਾਹ॥ ਇਕ ਸੁੰਨੀ ਇਕ ਰਾਫਜੀ ਫਿਰਕੇ ਦੋਇ ਬਦਰਾਹ॥ ਹੋਈਆਂ ਦੋਇ ਬਿਧਿ ਉਮਤੀ ਯਜੀਦ ਹੁਸੈਨੀ ਦੋਇ॥ ਹੋਵਨ ਲਗਾ ਝਗੜਾ ਤਬ ਰਹਿਆ ਮਜਹਬ ਖਲੋਇ॥ ਮੁਸਲਮਾਨਾਂ ਆਪ ਵਿਚ ਲਗੀ ਹੋਵਨ ਮਾਰ॥ ਰਹੀ ਅਕੂਰ ਮੁਹੰਮਦੀ ਕਉਣ ਲਏ ਫਿਰ ਹਾਰ॥ ਭੇਜੇ ਖੁਦਾਇ ਜਹਾਨ ਵਿਚ ਇਕ ਜਪਾਵਨ ਨਾਮ॥ ਹੋਹੀ ਤੇ ਹਰ ਹੋਇ ਗਈ ਤਾਂ ਵਿਸਰ ਗਿਆ ਫੁਰਮਾਨ॥ ਤਬ ਹਿੰਦੂ ਮੁਸਲਮਾਨ ਦੁਇ ਕੀਤੇ ਰਬ ਮਨਸੂਖ॥ ਲੈ ਫੁਰਮਾਨ ਖੁਦਾਇ ਦਾ ਨਾਨਕ ਕੀਆ ਖਰੂਚ॥ ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ॥ ਦੇਖੋ ਹੁਣ ਕਰਾਮਾਤ ਹੋਰ ਸੁਣਦੇ ਸੇ ਜੋ ਕਾਨ॥ ਕਾਨ ਉਂਗਲੀਆਂ ਪਾਇ ਤਬ ਨਾਨਕ ਦਿਤੀ ਬਾਂਗ॥ ਜਿਤਨੀ ਉਮਤ ਜਮ੍ਹਾਂ ਸੀ ਸੁੰਨ ਹੋਈ ਸੁਣ ਕਰ ਬਾਂਗ॥ ਬਧੇ ਜੁਸੇ ਸਭਸ ਦੇ ਹਿਲੇ ਜੁਲੇ ਨ ਕੋਇ॥ ਕਾਰਖਾਨੇ ਛਤੀਸ ਜਗ ਵਿਚ ਹੋਇ ਗਏ ਬੰਦ ਸੋਇ॥ ਕਾਜੀ ਹਾਜੀ ਮੌਲਵੀ ਮੁਲਾਂ ਸ਼ੇਖ ਉਲਮਾਇ॥ ਅਖੀ ਵੇਖਨ ਤੂਰ ਤੂਰ ਮੁਖਹੁੰ ਨ ਸਕਨ ਅਲਾਇ॥ ਬਾਬੇ ਕਹਿਆ ਇਮਾਮ ਜੀ ਕਰ ਸੰਗਸਾਰੀ ਮੋਹਿ॥ ਬਹੁਤ ਉਮਤ ਦੇਖ ਕਰ ਗਰਬ ਕੀਆ ਜੋ ਤੋਹਿ॥ ਕਰਕੇ ਕੁਦਰਤ ਰਬ ਦੀ ਛਡੇ ਬੰਦੀਵਾਨ॥ ਗਲ ਵਿਚ ਪਲੂ ਪਾਇਕੇ ਸਭ ਕਦਮੀ ਢਠੇ ਆਨ॥ ਚਾਰੋਂ ਕਰੀ ਅਰਦਾਸ ਤਬ ਸੁਣੀਐ ਨਾਨਕ ਸ਼ਾਹ॥ ਜਿਉਂ ਕਰ ਅਸਾਂ ਛਡਾਇਆ ਹੋਰ ਉਮਤੀ ਭੀ ਛੁਡਵਾਇ॥ ਸ੍ਰੀ ਨਾਨਕ ਡਿੱਠਾ ਨਜ਼ਰ ਭਰ ਸਭ ਹੋਈ ਬੰਦ ਖਲਾਸ॥ ਬੰਦ ਛਡਾਏ ਸਤਿਗੁਰੂ ਰਬ ਅਗੇ ਕਰ ਅਰਦਾਸ॥ ਹਾਰਿਆ ਸਭਨਾਂ ਉਮਤੀ ਜਿੰਨੀ ਮਦੀਨੇ ਮਾਹਿ॥ ਹਾਰੇ ਚਾਰ ਇਮਾਮ ਸਭ ਜਿਤਿਆ ਨਾਨਕ ਸ਼ਾਹ॥ ੧੯॥ ਜਵਾਬ ਕਾਜੀ ਰੁਕਨਦੀਨ ਸੂਰਾ॥ ਆਖੇ ਕਾਜੀ ਰੁਕਨਦੀਨ ਸੁਣਹੁ ਚਾਰ ਇਮਾਮ॥ ਨਾਨਕ ਆਯਾ ਜਹਾਨ ਵਿਚ ਸਚਾ ਲੈ ਫੁਰਮਾਨ॥ ਆਖਣ ਸਭੇ ਹਾਜੀਆਂ ਨਾਲੇ ਬਹਾਵੁਦੀਨ ਪੀਰ॥ ਨਾਨਕ ਤਾਈਂ ਛੇੜਨਾ ਬਹੁਤੀ ਹੈ ਤਕਸੀਰ॥ ਆਖੇ ਸੈਦ ਜਲਾਲ ਦੀਨ ਆਖਨ ਸਭ ਸਦਾਤ॥ ਨਾਨਕ ਵਡਾ ਪੀਰ ਹੈ ਸਾਹਿਬ ਵਡ ਕਰਾਮਾਤ॥ ਬਾਨੀ ਓਸ ਸਭ ਉਮਤੀ ਮੁਖ ਥੀਂ ਬਾਂਗ ਅਲਾਇ॥ ਹਾਜਰ ਨਾਜ਼ਰ ਸਭਸ ਮਾਹਿ ਨਾਨਕ ਵਲੀ ਖੁਦਾਇ॥ ਆਖਰ ਏਸ ਜਹਾਨੇ ਅੰਦਰ ਖਾਤਮ ਨਬੀ ਰਸੂਲ॥ ਖਾਤਮਾਂ ਦੇ ਸਿਰ ਖਤਮ

ਹੈ ਨਾਨਕ ਰਬ ਕਬੂਲ॥ਅਸਾਂ ਜਾਤਾ ਨਬੀ ਪੀਰ ਹੋਰ ਨ ਹੋਸੀ ਕੋਇ॥ਦੁਹਾਂ ਫਿਰਕਿਆਂ ਤੇ ਬਾਹਰਾ ਜਾਹਰਾ ਨਾਨਕ ਹੋਇ॥ਹਿੰਦੂ ਮੁਸਲਮਾਨ ਦੁਇ ਕੀਤੇ ਨੀ ਮਨਸੂਖ॥ਲੈ ਫਰਮਾਨ ਖੁਦਾਇ ਦਾ ਨਾਨਕ ਕੀਆ ਖਰੂਜ॥ਜਿਤ ਕਰ ਤੀਨੋਂ ਕੂੰਟ ਕਉ ਚਉਥੀ ਪਹੁੰਚਿਆ ਆਇ॥ਚਉਥੀ ਕੂੰਟ ਭੀ ਜਿਤ ਲਈ ਸਚੀ ਰਖ ਪਨਾਹਿ॥ਸਾਚਾ ਬਾਲਾ ਦਸਤ ਹੈ ਜੋ ਕਾਇਮ ਸਚ ਪਰ ਹੋਇ॥ਕੂੜ ਨ ਪਹੁੰਚੇ ਸਚ ਨਾਲ ਜੇ ਸਉ ਦਉੜੇ ਕੋਇ॥ ੯॥ ਸੁਆਲ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਹਿੰਦਕੀ ਸੁਣਹੋ ਚਾਰ ਇਮਾਮ॥ ਮੁਸਲਮਾਨੀ ਹਿੰਦ ਵਿਚ ਕਿਉਂ ਕਰ ਹੋਈ ਆਨ॥ਕਰਦੇ ਬਹੁਤ ਉਪਾਇ ਹੈਨ ਹੁਣ ਤਕ ਮੁਸਲਮਾਨ॥ ਯਕ ਸਿਰ ਹਿੰਦ ਨ ਹੋਵਸੀ ਸਭੋ ਕਰ ਬਿਆਨ॥ ਜਿਚਰ ਹੁਕਮ ਖੁਦਾਇ ਦਾ ਤਿਚਰ ਚਲਿਆ ਜੋਰ॥ ਜਾਂ ਭਾਵੈ ਖੁਦਾਇ ਫਿਰ ਉੱਪਰ ਭੇਜੇ ਹੋਰ॥ ਪਾਤਸ਼ਾਹਾਂ ਤੇ ਮਾਮਲੇ ਦਰਯਾਵਾਂ ਦੇ ਫੇਰ॥ ਸਭ ਗਲ ਹਥ ਖੁਦਾਇ ਦੇ ਲੋਕ ਕਰਨ ਮਨਸੂਬੇ ਢੇਰ॥ਤੁਸਾਂ ਨੂੰ ਭੇਜਿਆ ਰਬ ਨੇ ਕਾਫਰ ਪਾਵਹੁ ਰਾਹਿ॥ਜੇਹੜੇ ਰਬ ਨ ਮੰਨਦੇ ਹੋਏ ਹੈਂ ਗੁਮਰਾਹਿ॥ਲੈ ਫੁਰਮਾਨ ਖੁਦਾਇ ਦਾ ਆਏ ਮੁਸਲਮਾਨ॥ਮਾਰਨ ਗਊ ਗਰੀਬ ਨੂੰ ਦਿਤੇ ਭੁਲਾਇ ਸ਼ੈਤਾਨ॥ ਕਹਿੰਦੇ ਪਕੜ ਪਰਿੰਦਿਆਂ ਔਰ ਦਰਿੰਦੇ ਜੀਅ॥ ਮਾਰਨ ਛੁਰੀਆਂ ਲੱਤ ਦੇ ਕਹਿਣ ਹਲਾਲਾ ਥੀਅ॥ ਤੁਰਦੇ ਫਿਰਦੇ ਜੀਆਂ ਨੂੰ ਦੇਵਨ ਤੁਰਤ ਅਜਾਰ॥ਖਾਵਨ ਮਾਸ ਹਲਾਲ ਕਹਿ ਹੋਸਨ ਅੰਤ ਖੁਆਰ॥ਅਗਲੀ ਪਿਛਲੀ ਸਭ ਗਲ ਬਿਲਕੁਲ ਦੇਹ ਬਤਾਇ॥ ਆਖਹੁ ਚਾਰ ਇਮਾਮ ਸਚ ਪੁਛੇ ਨਾਨਕ ਸ਼ਾਹਿ॥ ੨੦॥ ਜਵਾਬ ਚਾਰ ਇਮਾਮ॥ ਮਸਲਾ ਸੁਣੀਐ ਹਿੰਦ ਦਾ ਜਿਉਂ ਆਏ ਮੁਸਲਮਾਨ॥ ਰਾਜਾ ਜੰਮੂ ਕੋਹ ਦਾ ਦਿੱਲੀ ਦਾ ਪਾਤਸ਼ਾਹ॥ ਨਾਉਂ ਸਲਵਾਹਿਨ ਆਖੀਐ ਸ਼ਾਹਾਂ ਦੇ ਸਿਰ ਸ਼ਾਹ॥ਬਧੋਸੁ ਕੋਟ ਸਿਆਲ ਉਸ ਨੀਂਹ ਵੀਂ ਤੁਰਕ ਦਿਵਾਇ॥ਹਿੰਦੋਂ ਹੋਯਾ ਤੁਰਕ ਰਾਜ ਹੁਕਮ ਖੁਦਾਈ ਪਾਇ॥ ਬੇਟਾ ਰੰਡੀ ਰੰਨ ਦੇ ਇਕੋ ਹੀ ਘਰ ਸੋਇ॥ ਨੀਹਵੀਂ ਦਿਤਾ ਪਾਤਸ਼ਾਹ ਤਰਸ ਨ ਕੀਤੋਸੁ ਕੋਇ॥ ਤਰਸ ਨ ਕੀਤਾ ਰਬ ਦਾ ਕਾਫਰ ਨੇ ਮਰਵਾਇ॥ ਨੱਠੀ ਰੰਡੀ ਜਾਨ ਲੈ ਪਹੁਤੀ ਮੱਕੇ ਆਇ॥ਬੁਰਕਾ ਪਾੜੇ ਪਟ ਵਾਲਾ ਮੁਖ ਤੇ ਕੂਕੇ ਹਾਇ॥ ਬੇਟਾ ਹਮ ਜੇ ਅਰਬ ਦਾ ਰੂਮੀ ਆਲਮ ਸ਼ਾਹ॥ਰੰਡੀ ਕੂਕੇ ਦਾਦ ਦਾਦ ਕਰੀਂ ਅਦਾਲਤ ਸ਼ਾਹ॥ ਮੁਸਲਮਾਨ ਕੇ ਮਾਰਿਆ ਕਾਫਰ ਨੀਂਹ ਚੁਣਾਇ॥ ਬੈਠਾ ਤਖਤ ਪਰ ਪਾਤਸ਼ਾਹ ਰੰਡੀ ਦੀ ਸੁਣ ਕਹਾਇ॥ ਥਰ ਥਰ ਕੰਬੇ ਪਾਤਸ਼ਾਹ ਜਾਂ ਕੰਨੀ ਸੁਣੀ ਕਹਾਇ॥ ਬੀੜਾ ਰਖਿਆ ਆਲਮ ਸ਼ਾਹ ਚੁਕੋ ਕੋਈ ਜਵਾਨ॥ਲਕ ਬੰਨ ਸ਼ਮਸ਼ੇਰ ਕਉ ਘਿੰਨੇ ਹਿੰਦੁਸਤਾਨ॥ ਸਭ ਖੜੀ ਬਾਂਹੀ ਸੀ ਰੂਮ ਦੀ ਨਾਲੇ ਸ਼ਤਰਸ਼ਾਨ॥ ਖੜਾ ਬਹਤ੍ਰ ਉਮਰੇ ਇਕ ਥੀਂ ਇਕ

ਜਵਾਨ॥ ਤੁਰ ਤੁਰ ਦੇਖਕੇ ਉਮਰੈ ਸਕਨ ਨ ਮੁਖਹੁੰ ਅਲਾਇ॥ ਸਭਾ ਖਲੋਤੀ ਆਮ ਖਾਸ ਕੋਇ ਨ ਬੀੜਾ ਚਾਇ॥ ਥਰ ਥਰ ਕੰਬੇ ਪਾਤਸ਼ਾਹ ਜਿਉਂ ਜਿਉਂ ਢਿਲ ਲਗਾਇ॥ ਬਾਹਰੋਂ ਆਏ ਸ਼ਿਕਾਰ ਖੇਡ ਸ਼ਾਹ ਅਲੀ ਇਮਾਮ॥ ਗਾਨਾ ਹਥ ਵਿਆਹ ਦਾ ਜੰਵੇ ਦਾ ਸਮਿਆਨ॥ ਬੇਟਾ ਰੂਮੀ ਸ਼ਾਹ ਦਾ ਸ਼ਾਹ ਅਲੀ ਸਰਦਾਰ॥ ਲੀਤੋਸੁ ਬੀੜਾ ਉਠਾਇਕੇ ਬੰਨ੍ਹੀ ਲੱਕ ਤਲਵਾਰ॥ ਚਾਰ ਸੌ ਵਰ੍ਹੇ ਅਗੇ ਨਬੀ ਥੀਂ ਹੋਇ ਬੀਤੀ ਇਹ ਬਾਤ॥ ਚੜ੍ਹਿਆ ਇਮਾਮ ਫਉਜ ਲੈ ਸਭ ਬਈਸੀ ਸਾਥ॥ ਇਕ ਲਖ ਅਸੀ ਹਜ਼ਾਰ ਗਿਣ ਮਿਲਿਆ ਨਾਲ ਹਿਸਾਬ॥ ਦਉੜਿਆ ਹਿੰਦੁਸਤਾਨ ਪਰ ਪਹੁਤਾ ਆਇ ਸ਼ਿਤਾਬ॥ ਇਕ ਸਿਰ ਹਿੰਦੂ ਕੋਹ ਦਾ ਇਕ ਸਿਰਾ ਲੈ ਰੂਮ॥ ਧਾਏ ਕਟਕ ਅਛੂਹਣੀਆਂ ਹਫਤ ਵਲੈਤ ਰੂਮ॥ ਉਧਰੋਂ ਲਸ਼ਕਰ ਹਿੰਦ ਦੇ ਪਹੁਤੇ ਹਿੰਦੂ ਪਹਾੜ॥ ਦਖਣ ਪੂਰਬ ਇਕ ਸਿਰਾ ਆਗੇ ਕਟਕ ਹਜ਼ਾਰ॥ ਪੰਜ ਸੈ ਕੋਹ ਮੈਦਾਨ ਬੰਨ੍ਹ ਤਾਂ ਮਿਲੇ ਦੁਇ ਦਲ ਆਇ॥ ਹਾਥੀ ਘੋੜੇ ਅਗਣਤੀ ਕੀਮਤਿ ਕਹੀ ਨ ਜਾਇ॥ ਹੋਯਾ ਜੰਗ ਅਜ਼ੀਮ ਤਬ ਦੁਹ ਧਿਰ ਮਾਰੀ ਢੇਰ॥ ਜਿਤਨੀ ਫੌਜ ਗਈ ਰੂਮ ਦੀ ਇਕ ਨ ਆਈ ਫੇਰ॥ ਸ਼ਾਹ ਅਲੀ ਸ਼ਹੀਦ ਹੋਇ ਮਾਰੇ ਸਭ ਸਹਾਬ॥ ਖਖੇ ਬਈਸੀ ਉਮਰੇ ਸੱਤਰਖਾਨ ਖਿਤਾਬ॥ ਪਿਛੇ ਹਿਕਸ ਤੁਰਕ ਦੇ ਮਾਰੇ ਤੁਰਕ ਕਰੋੜ॥ ਅਗੇ ਹੋਸੇ ਕਤਲਾਮ ਦਲ ਪਿਛੋਂ ਪਹੁੰਚਨ ਹੋਰ॥ ਫੈਸਲਾ ਹੋਯਾ ਨ ਝਗੜਾ ਮੁਦਤ ਬਹੁਤ ਬਿਤਾਇ॥ ਝਗੜੇ ਵਿਚ ਉਪਜੇ ਨਬੀ ਰਸੂਲ ਖੁਦਾਇ॥ ਜੋਰੇ ਨਬੀ ਰਸੂਲ ਦੇ ਹੋਈ ਜ਼ਬਤ ਹਿੰਦ॥ ਪੜ੍ਹਿਆ ਕੁਤਬਾ ਨਬੀ ਦਾ ਸੁਣਿਆ ਸਗਲ ਨਰਿੰਦ॥ ੨੧॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸੱਚ ਸੁਣੀਐ ਸਚ ਕਲਾਮ॥ ਘਣੀ ਮੁਦਤ ਬੈਠਿਆਂ ਤੁਸਾਂ ਖਾਧੀ ਹਿੰਦੁਸਤਾਨ॥ ਹੁਣ ਤਕ ਹਿੰਦ ਨ ਸਾਧੀਆ ਸਭ ਹੋਈ ਨਾ ਮੁਸਲਮਾਨ॥ ਘਟ ਨਾ ਹੋਈ ਤੁਸਾਂ ਵਲੋਂ ਸੁਨਹੋ ਚਾਰ ਇਮਾਮ॥ ਜਿਚਰ ਅਮਰ ਸੀ ਮਗਰਬੀ ਤਿਚਰ ਤੁਮਾਰਾ ਜੋਰ॥ ਹੁਣ ਹੁਕਮ ਤੁਮਾਰਾ ਉਠਿਆ ਆਇ ਪਹੁਤਾ ਹੁਣ ਹੋਰ॥ ਰਹਿਆ ਹੁਕਮ ਗਰੂਬ ਦਾ ਚਲਯਾ ਹੁਕਮ ਸ਼ਮਾਲ॥ ਇਕਸ ਪੈਰ ਨ ਰਲ ਸਕੈ ਜਿਚਰ ਹੋਇ ਨ ਚਾਰ॥ ਹੁਕਮ ਅਥਰਬਣ ਬੇਦ ਦਾ ਜੋ ਹੋਵਸਿ ਚਾਰੇ ਅੰਗ॥ ਚਾਰੋਂ ਮਜ਼ਹਬ ਇਕ ਹੋਇ ਤਾਂ ਚਲਹਿ ਰਾਹ ਨਿਸੰਗ॥ ਇਕ ਕਰਨ ਦੇ ਕਾਰਨੇ ਆਯਾ ਨਬੀ ਰਸੂਲ॥ ਦੁਨੀਆਂ ਲਾਲਚ ਲਗਿਆ ਇਕ ਨਾਮ ਗਿਆ ਹੈ ਭੂਲ॥ ਕਲਮਾ ਇਕ ਪੁਕਾਰਯਾ ਇਕੋ ਇਕ ਖੁਦਾਇ॥ ਸਭਨਾਂ ਅੰਦਰ ਇਕ ਹੈ ਵਧ ਘਟ ਕਹੀ ਨ ਜਾਇ॥ ਆਖਣ ਆਖਯਾ ਇਕ ਨਾਮ ਸਮਝਿਆ ਰਤੀ ਨ ਮੂਲ॥ ਖਾਨ ਹਰਾਮ ਹਲਾਲ ਕਰ ਚੱਲਿਆ ਮਜ਼ਹਬ ਰਸੂਲ॥ ਤੁਰਕ ਹੋਇ ਮਨਸੂਖ ਹੁਣ ਫਿਰ ਨਾਨਕ ਕੀਆ ਖਰੂਜ॥ ਹਿੰਦੂ ਮੁਸਲਮਾਨ ਦੁਇ ਕੀਤੇ ਹਨ ਮਨਸੂਖ॥ ਜਿਸਦੇ ਹਥ

ਫਰਮਾਨ ਹੋਇ ਸੁਚਾ ਅਮਲ ਚਲਾਇ॥ ਜਿਥੇ ਉਸਦਾ ਹੁਕਮ ਜਾਇ ਅਗੋਂ ਸਕੇ ਨ ਕੁਛ ਦੁਰਾਇ॥ ਹਿੰਦੂ ਮੁਸਲਮਾਨ ਸਭ ਮੰਨਣ ਹੁਕਮ ਕਬੂਲ॥ ਨਾਨਕ ਆਯਾ ਦੂਨੀ ਵਿਚ ਦੂਜਾ ਜਪੇ ਨ ਮੂਲ॥ ਗੁਜ਼ਾਰੇ ਨੂੰ ਸਲਵਾਤ ਹੈ ਜੇ ਤਿਸ ਪਰ ਬੈਠੇ ਹੋਰ॥ ਮਰਦ ਹੋਯਾ ਬਹਾਇ ਜਾਇ ਫਿਰ ਹੋਇ ਜਵਾਇਆ ਜੋਰ॥ ਕਰਕੇ ਆਪ ਬਰਾਬਰੀ ਝਾੜ ਬਹਾਏ ਤਖਤ॥ ਦੇਵੇ ਟਿਕਾ ਹਥੀਂ ਆਪਣੀ ਦੇ ਸਵਾਈ ਬਖਤ॥ ਅਟਕੇ ਮਜ਼ਹਬ ਨ ਫੇਰ ਤਿਸ ਹੋਇ ਬੈਠੇ ਇਕ ਸਰੂਪ॥ ਇਕ ਜੋਤ ਦੋਵੇਂ ਮੂਰਤੀ ਸ਼ਕ ਨ ਕਰੇ ਸਪੂਤ॥ ਨਾਨਕ ਰਾਜ ਚਲਾਯਾ ਸਚ ਨੀਂਵ ਸੁਲਤਾਨੀ ਦੇਇ॥ ਹਲੇ ਨ ਹਲਾਈ ਕਿਸੇ ਦੀ ਖਸ ਨ ਕੋਇ ਲੇਇ॥ ਖਾਲੀ ਤਖਤ ਨ ਰਹੇ ਕਦੇ ਮਹਾਂ ਪੁਰਖ ਹੈ ਜੋਇ॥ ਸਵਾਈ ਤੇ ਸਵਾਈਆ ਜਾਮੇ ਪਹਿਰੈ ਸੋਇ॥ ਦੀਵੇ ਤੇ ਦੀਵਾ ਬਲੈ ਜੋਤਿ ਘਟ ਨ ਜਾਇ॥ ਮੀਰ ਮੁਰੀਦ ਬਰਾਬਰੀ ਨਾਨਕ ਸਚ ਅਲਾਇ॥੨੨॥ ਜਿਉਂ ਕਰ ਤੁਸਾਂ ਹਿੰਦ ਲਈ ਅਸਾਂ ਸਭੇ ਕਿਹਾ ਬਿਆਨ॥ ਤੁਸੀਂ ਆਪਣੇ ਮਜ਼ਹਬ ਦਾ ਮਸਲਾ ਕਹੋ ਸੁਨਾਇ॥ ਲੇਕਰ ਅਵਲ ਆਖਰੋਂ ਸਭ ਦੇਹੋ ਗਲ ਬਤਾਇ॥ ਕਿਉਂਕਰ ਆਦਮੀ ਸਿਰਜਿਆ ਜਿਮੀਂ ਤੇ ਅਸਮਾਨ॥ ਅਵਲ ਅਵਲ ਕਉਣ ਸੀ ਜਿਨ ਸਿਰਿਆ ਏਹ ਜਹਾਨ॥ ਏਹ ਹਕੀਕਤ ਜੋ ਦਸੇ ਸੋਈ ਅਸਲ ਫਕੀਰ॥ ਮੀਰਾਂ ਦੇ ਸਿਰ ਮੀਰ ਹੈ ਪੀਰਾਂ ਦੇ ਸਿਰ ਪੀਰ॥੨੩॥ਜਵਾਬ ਨਾਨਕ ਸ਼ਾਹ ਸੂਰਾ॥ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ॥ ਅਵਲ ਸਾਹਿਬ ਆਪ ਸੀ ਹੋਰ ਨ ਦੂਜਾ ਜਾਨ॥ ਬੇਨਬੂਨ ਬੇਚਗੂਨ ਹੈ ਜਨਮ ਮਰਨ ਵਿਚ ਨਾਹਿ॥ ਇਕੋ ਇਕ ਖੁਦਾਇ ਸੀ ਜੋ ਰਮਿਆ ਸਭਨਾਂ ਮਾਹਿ॥ ਨਾ ਤਦ ਬਾਦ ਨ ਆਬ ਸੀ ਨਾ ਤਦ ਨਾਰ ਨ ਖਾਕ॥ ਆਪੋ ਆਪ ਖੁਦਾਇ ਸੀ ਪਾਕਾਂ ਦੇ ਸਿਰ ਪਾਕ॥ਸਾਹਿਬ ਆਪਣੇ ਖਿਆਲ ਤੇ ਲੀਤੋਸੁ ਨੂਰ ਜਗਾਇ॥ ਨੂਰਹੁ ਉਪਜੀ ਬਾਇ ਫਿਰ ਬਾਦਹੁ ਆਬਿ ਉਤਾਇ॥ ਆਬਹੁ ਆਤਸ਼ ਉਪਜੀ ਆਤਸ਼ ਤੇ ਫਿਰ ਖਾਕ॥ ਖਾਕੀ ਬੁਤ ਬਨਾਇਆ ਨਾਉਂ ਧਰਿਆ ਆਦਮ ਪਾਕ॥ ਅਵਲ ਖੁਦ ਖੁਦਾਇ ਸੀ ਕੁਦਰਤ ਨੂਰ ਕਹਾਇ॥ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਫਿਰ ਕੁਦਰਤ ਲਏ ਬਨਾਇ॥ ਰਾਜਸ ਸਾਤਕ ਤਾਮਸੀ ਏਹਾ ਗੁਣ ਅਤਿ ਕੀਨ॥ ਤੀਨੋਂ ਮਿਲ ਗਿਲੀਜ਼ ਹੋਇ ਤਾਤੇ ਭਈ ਜ਼ਮੀਨ॥ਅਵਲ ਆਦਮ ਬਿਸ਼ਨ ਹੋਇ ਦੂਜਾ ਬ੍ਰਹਮਾ ਹੋਇ॥ ਤੀਜਾ ਆਦਮ ਮਹਾਂਦੇਵ ਜਗ ਵਿਚ ਕਹੈ ਸਭ ਕੋਇ॥ ਚਉਥਾ ਆਦਮ ਕਸ਼ਪ ਰਿਖੀ ਜਿਨ ਸਾਜੀ ਬਹੁਤ ਸਫਾਤ॥ ਕਸ਼ਪੋ ਉਪਜੇ ਆਦਮੀ ਕਾਨ ਹੈਵਾਨ ਨਬਾਤ॥ ਲਖ ਚਉਰਾਸੀ ਜੀਅ ਜੰਤ ਕੁਛ ਅੰਤ ਨਾ ਪਾਰਾਵਾਰ॥ ਜੀਆ ਤੇ ਜੀ ਉਪਜੇ ਕਛੁ ਕੀਆ ਨ ਜਾਇ ਸ਼ੁਮਾਰ॥ ਉਪਜੇ ਕਈ ਪੈਕੰਬਰਾਂ ਉਪਜੇ ਕਈ ਅਵਤਾਰ॥ ਚਹੁ ਜੁਗਾਂ ਦੀ ਚਉਕੜੀ ਸਾਜੀ ਆਪ

ਕਰਤਾਰ॥ ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥ ਸਭਨਾ ਇਕੋ ਮਜ਼ਹਬ ਸੀ ਬ੍ਰਹਮਾ ਰਿਖ ਪਾਤਿਸ਼ਾਹ॥ ਲਖ ਵਰ੍ਹੇ ਦੀ ਆਰਜਾ ਕੋਠੇ ਮੰਡਪ ਨਾਹਿ॥ ਰਹਿੰਦੇ ਛਪਰ ਛਾਉ ਕਰ ਕੰਦਮੂਲ ਚੁਣ ਖਾਹਿ॥ ਬੇਟੀ ਬੇਟਾ ਇਕ ਵਾਰ ਹੋਵਹਿੰ ਤਵੱਲਦ ਦੋਇ॥ ਰਹਿੰਦੇ ਪਉਣ ਅਹਾਰ ਪਰ ਬਹੁਤ ਅਹਾਰ ਨ ਹੋਇ॥ ਜੀਵਨ ਦਾ ਨਾਇ ਆਸਰਾ ਰਹਿੰਦੇ ਸਦਾ ਨਿਰਾਸ॥ ਬ੍ਰਹਮਣ ਰਾਜਾ ਪਰਸ ਰਾਮ ਜਿਨ ਖਤਰੀ ਕੀਤੇ ਨਾਸ॥ ਖਤ੍ਰੇਪਣ ਦੇ ਕਾਰਨੇ ਤ੍ਰੇਤੇ ਧਰ ਅਵਤਾਰ॥ ਤ੍ਰੇਤੇ ਰਾਮ ਅਵਤਾਰ ਸੀ ਖਤਰੀ ਬਲੀ ਅਹੰਕਾਰ॥ ਬਲ ਹਰ ਉਸ ਪਰਸਰਾਮ ਦਾ ਚਰਨੀ ਸੀਸ ਲਗਾਇ॥ ਬ੍ਰਹਮਣ ਸਟਿਆ ਖੜਗ ਕਉ ਸਕੇ ਨ ਫੇਰ ਉਠਾਇ॥ ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥ ਮਥਿਆ ਖੀਰ ਸਮੁੰਦਰ ਕਉ ਚਉਦਹ ਰਤਨ ਕਢਾਇ॥ ਖਤ੍ਰੀ ਰਾਜੇ ਪਾਤਿਸ਼ਾਹ ਰਾਮ ਚੰਦ੍ਰ ਅਵਤਾਰ॥ ਜਿਨ ਜਿਤੀ ਨਉਖੰਡ ਪ੍ਰਿਥਵੀ ਇਕ ਵਰਨ ਕੀਆ ਸੰਸਾਰ॥ ਦੁਆਪਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥ ਹੋਵੇ ਜਾਦਵ ਰੂਪ ਸਭ ਵਸੈ ਦੇ ਪਾਤਿਸ਼ਾਹ॥ ਹੂਆ ਕ੍ਰਿਸ਼ਨ ਅਵਤਾਰ ਤਬ ਜਿਨ ਕੀਤੇ ਦੈਂਤ ਫਨਾਹ॥ ਸਭਾ ਹੋਈ ਵਰਨ ਇਕ ਦੂਜਾ ਅਵਰ ਨ ਆਹਿ॥ ਦੁਆਪਰਿ ਕੇ ਅੰਤ ਵਿਖੇ ਸਭ ਕਲਜੁਗ ਲਾਗਾ ਆਦਿ॥ ਲੀਲਾ ਸਾਜੀ ਕਲਜੁਗੀ ਕਰਕੇ ਬਹੁਤ ਬਿਖਾਦ॥ ਆਇਤ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ॥ ਸਭੁ ਕੋ ਸਚਿ ਸਮਾਵੈ॥ ਸਤਿਜੁਗ ਅੰਦਰ ਸਚ ਵਰਤੇ ਝੂਠ ਨ ਕੋਇ ਅਲਾਵੈ॥ ਰਿਗੁ ਕਹੈ ਰਹਿਆ ਭਰਪੂਰਿ॥ ਰਾਮ ਨਾਮੁ ਦੇਵਾ ਮਹਿ ਸੂਰੁ॥ ਨਾਇ ਲਇਐ ਪਰਾਛਤ ਜਾਹਿ॥ ਨਾਨਕ ਤਉ ਮੋਖੰਤਰੁ ਪਾਹਿ॥ ੨॥ ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ ਜਾਦਮੁ ਭਇਆ॥ ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥ ੩॥ ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ॥ ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥ ਚਾਰੇ ਵੇਦ ਹੋਏ ਸਚਿਆਰ॥ ਪੜਹਿ ਗੁਣਹਿ ਤਿਨ੍ ਚਾਰ ਵਿਚਾਰ॥ ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥ ੨੪॥ ਸੁਣਹੁ ਚਾਰ ਇਮਾਮ ਸਚ ਕਹੋ ਖੋਲ੍ਹ ਬਿਆਨ॥ ਮਾਰਿਆ ਕ੍ਰਿਸ਼ਨ ਇੰਦ੍ਰ ਪੁਰ ਸਭ ਗੋਪੀ ਲੁਟੀ ਨਿਦਾਨ॥ ਪਟੇ ਸਭ ਪਾਰਜਾਤ ਮੁਢੋਂ ਲਏ ਉਖੇੜ॥ ਹੇਠੋਂ ਨਿਕਲ ਆਯਾ ਗ੍ਰੰਥ ਅਥਰਬਣ ਬੇਦ॥ ਨੀਲ ਬਸਤ੍ਰ ਲਪੇਟਿਆ ਸਾਹਿਬ ਦਾ ਫੁਰਮਾਨ॥ ਸਭਨਾਂ ਮੰਨਿਆਂ ਸੀਸ ਧਰ ਹਿੰਦੂ ਮੁਸਲਮਾਨ॥ ਇੰਦ੍ਰ ਪੁਰੀ ਤੇ ਆਇ ਕਰ ਬੈਠਾ ਮਥਰਾ ਮਾਹਿ॥ ਬਿੰਦ੍ਰਾਬਨ ਬਨਾਇ ਕੈ ਗੋਪੀ ਕਾਨ ਖਿਲਾਹਿ॥ ਫਿਰ ਮਥਰੋਂ ਚਲਿਆ ਕ੍ਰਿਸ਼ਨ ਜੀ ਰਹੇ ਅਥਰਬਣ ਬੇਦ॥ ਜੀਤੇ ਸੁ ਚਾਰੋਂ ਕੁੰਟ ਕੇ ਕਰਕੇ ਅਚਰਜ ਖੇਡ॥ ਫਿਰ ਨੀਲ ਖਿੰਥਾ ਪਹਿਰ

ਕਰ ਬੈਠਾ ਮਕੇ ਆਨ॥ਇਕੋ ਇਕ ਖੁਦਾਇ ਹੈ ਇਹ ਆਖੇ ਮੂੰਹੋਂ ਕਲਾਮ॥ਨੀਲਾ ਬਾਣਾ ਕਰਿ ਧਰਿਆ ਮੂਸਲ ਸੀਸ॥ਆਸਾ ਕੂਜਾ ਹਥ ਕਰ ਕਾਜੀ ਹੋਇਆ ਜਗਦੀਸ॥ਆਖੇ ਸਚ ਕਲਾਮ ਨੋਂ ਇਕੋ ਇਕ ਖੁਦਾਇ॥ ਜੈਸਾ ਕੋਈ ਬੀਜ ਹੈ ਤੈਸਾ ਹੀ ਚੁਣ ਖਾਇ॥ ਸਤਜੁਗ ਵਿਚ ਅਨਿਆਉਂ ਸੀ ਸੁਣੀਐ ਤਿਸਦਾ ਬਿਆਨ॥ ਇਕ ਵਿਗਾੜੇ ਕੰਮ ਜੇ ਮਾਰੀਐ ਸਭ ਜਹਾਨ॥ਤ੍ਰੇਤੇ ਦਾ ਅਨਿਆਉਂ ਹੁਣ ਕਾਨ ਧਰੇ ਸਭ ਕੋਇ॥ਕੰਮ ਵਿਗਾੜੇ ਇਕ ਕੋ ਸਭ ਨਗਰੀ ਕਉ ਦੁਖ ਹੋਇ॥ ਦੁਆਪਰ ਦਾ ਅਨਿਆਉਂ ਸੁਣ ਕੋਈ ਆਵੈ ਕੰਮ ਵਿਗਾੜ॥ ਮਾਰੀਐ ਉਸਦਾ ਗੋਤਰ ਸਭ ਕਰੇ ਨ ਕੋਈ ਵਿਚਾਰ॥ ਕਲਜੁਗ ਸਚ ਨਿਆਉਂ ਹੈ ਜੋ ਵਿਗਾੜੇ ਪਾਵੇ ਸੋਇ॥ ਹੋਰਸ ਕਿਸੇ ਨ ਮਾਰੀਐ ਭਾਵੇਂ ਕੋਈ ਹੋਇ॥ ਜੇਹੜਾ ਅੰਗ ਗੁਨਾਹ ਕਰ ਤਿਸ ਅੰਗੇ ਮਿਲੈ ਸਜਾਇ॥ ਵਿਚ ਕਿਤਾਬਾਂ ਲਿਖਿਆ ਆਖਿਆ ਪਾਕ ਖੁਦਾਇ॥ ਬਾਣੀ ਬ੍ਰਹਮੇ ਰਿਖੀ ਦੀ ਥੀਆ ਅਥਰਬਣ ਬੇਦ॥ ਹਿੰਦੂ ਮੁਸਲਮਾਨ ਵਿਚ ਤਦ ਹੋਇ ਬਿਧਿ ਭੇਦ॥ ਕਲਜੁਗ ਹੋਯਾ ਗਜ ਮੇਧ ਹਾਥੀ ਜਗ ਪਵਾਇ॥ ਹੋਮ ਕੀਆ ਸਭ ਦੇਵਤਿਆਂ ਫਿਰ ਹਾਥੀ ਲੀਆ ਜਵਾਇ॥ ਤਰੇਤੇ ਹੋਯਾ ਅਸਮੇਧ ਜਗ ਰਾਜੇ ਹੋਮ ਕਰਾਇ॥ਮੂਆ ਫੇਰ ਜੀਵਾਈਐ ਕਰ ਹਲਾਲ ਸਭ ਖਾਇ॥ ਦੁਆਪਰ ਹੋਯਾ ਗਊ ਮੇਧ ਫਿਰ ਲੀਨੀ ਕ੍ਰਿਸ਼ਨ ਜੀਵਾਇ॥ ਪਿਛੇ ਸ੍ਰੀ ਕ੍ਰਿਸ਼ਨ ਦੇ ਬਿਨ ਮੰਤਰ ਨ ਸਕੀ ਉਠਾਇ॥ ਤਿਥੋਂ ਹੋਈ ਭ੍ਰਿਸ਼ਟ ਸਭ ਫਿਰ ਮੁਸਲਮਾਨ ਕਹਾਇ॥ ਕਿਥੋਂ ਹੋਇ ਰਾਹ ਦੋਏ ਮਿਲ ਬੈਠਨ ਖਾਇ॥ ਹਿੰਦੂ ਮੁਲਸਮਾਨ ਦੋਇ ਹੁਇ ਪੰਧ ਨਿਆਰੇ ਦੋਇ॥ ਓਹਨਾਂ ਖਾਣਾ ਹਡ ਮਾਸ ਉਹ ਪੀਵਣ ਦੁਧ ਲੈ ਚੋਇ॥ ਗਊ ਮਾਤਾ ਹਿੰਦੂਆਂ ਪੂਜਨ ਕਰ ਨਮਸਕਾਰ॥ਗਊ ਮਾਰਨ ਦੋਖ ਹੈ ਕੂਕਣ ਬੇਦ ਪੁਰਾਨ॥ਜਿਦੋ ਜਿਦੀ ਆਪ ਵਿਚ ਹਿੰਦੂ ਤੁਰਕ ਲੜਾਇ॥ਉਨ੍ਹਾਂ ਮਾਰਿਆ ਸੂਰ ਨੋਂ ਉਨ੍ਹਾਂ ਮਾਰੀ ਗਾਇ॥ਦੁਹਾਂ ਕੀਤੀ ਹਤਿਆ ਮੁਇ ਨ ਜੀਵੇ ਫੇਰ॥ ਦਰਗਹ ਸਚੇ ਰਬ ਦੀ ਦੁਇ ਲਹਿਨ ਸਜਾਈਂ ਢੇਰ॥ ਕਲਜੁਗ ਦਾਨਾ ਮੇਧ ਹੈ ਜਿਨ੍ਹਾਂ ਕੀਤੀਆਂ ਗਊਆਂ ਮੇਧ॥ਸੜਸਨ ਅਗੀ ਪਾਇਕੇ ਜਿਨ੍ਹਾਂ ਕੀਤੇ ਧਰਮ ਨਿਖੇਧ॥ਧਰਮੋਂ ਕਰਮੋਂ ਬਾਹਰੇ ਦਰਗਹ ਲਹਨ ਨ ਢੋਇ॥ਹਿੰਦੂ ਮੁਸਲਮਾਨ ਵਿਚ ਭਾਵੈ ਕੋਈ ਹੋਇ॥ ਇਕ ਰਹੇ ਇਕ ਜਾਇ ਉਠ ਤਬ ਹੀ ਚਲੇ ਰਾਹ॥ ਦੋਇਮ ਕਾਇਮ ਹੋਇ ਰਹੇ ਘੇਰਾ ਘੁਮਰ ਖਾਇ॥ ਦੁਇ ਥੀਂ ਹੋਯਾ ਕੰਮ ਕੋ ਫਿਰ ਕੀਤਾ ਹੁਕਮ ਖੁਦਾਇ॥ਦੁਹ ਕੇ ਊਪਰ ਤੀਸਰਾ ਨਾਨਕਾ ਤੂੰ ਹੀ ਜਾਇ॥ਦੁਨੀਆਂ ਅੰਦਰ ਜਾਇ ਕਰ ਇਕੋ ਨਾਮ ਜਪਾਇ॥ਉਮਤ ਸਭ ਬਦਰਾਹ ਹੈ ਤੁਮ ਪਾਵਹੁ ਸਿਧੇ ਰਾਹਿ॥ਧਰ ਚਲਾਵਹੁ ਸੱਚ ਦਾ ਦੇਵਹੁ ਕੂੜ ਉਠਾਇ॥ ਜੋ ਸਰਨੀ ਆਵਹਿ ਦੁਹ ਵਿਚਹੁ ਤਿਸਨੂੰ ਲਵੋ

ਮਿਲਾਇ॥ ਨਾਹਕ ਜੀਆਂ ਨ ਮਾਰੀਅਹਿ ਰਖ ਕਰਹੁ ਗਰੀਬਾਂ ਜਾਹਿ॥ ਲਖ ਚਉਰਾਸੀ ਮੇਦਨੀ ਸਭਨਾ ਵਿਚ ਖੁਦਾਇ॥ ਚਿੱਟਾ ਬਾਨਾ ਸਤਜੁਗੀ ਪੀਲਾ ਤਰੇਤੇ ਮਾਹਿ॥ ਰੱਤਾ ਬਾਨਾ ਦੁਆਪਰੇ ਕਾਲਾ ਕਲਜੁਗ ਪਾਹਿ॥ ਜਬ ਹੋਸੀ ਇਕ ਬਰਨ ਸਭ ਤਬ ਹੋਸੀ ਨੀਲਾ ਰੰਗ॥ ਬਾਨੀ ਸਚ ਖੁਦਾਇ ਦੀ ਕਹੈ ਨਾਨਕ ਸ਼ਾਹ ਮਲੰਗ॥ ਜਾਤ ਪਾਤ ਸਭ ਉਠਸੀ ਸਭ ਸ਼ੰਕਰ ਬਰਣ ਕਹਾਇ॥ ਨਾਨਕ ਕਹੈ ਇਮਾਮ ਜੀ ਇਉਂ ਲਿਖਿਆ ਬੇਦਾਂ ਮਾਹਿ॥ ੨੫॥ ਸੁਆਲ ਕਾਜੀ ਮਿਨਜੁਮਲਾ ਮੁਸਲਮਾਨ ਹਰਾ॥ ਸੁਣਹੋ ਨਾਨਕ ਹਿੰਦੂਆਂ ਪੁਛਨ ਮੁਸਲਮਾਨ॥ ਸਾਹਿਬ ਆਦਮ ਸਿਰਜਿਆ ਪਾਤਸ਼ਾਹਾਂ ਸਿਰ ਸੁਲਤਾਨ॥ ਆਦਮ ਦਾ ਕੀ ਮਜ਼ਹਬ ਸੀ ਏਹ ਭੀ ਦੇਇ ਬਿਆਨ॥ ਅਵਲ ਕੇਹੜਾ ਮਜ਼ਹਬ ਸੀ ਜਦ ਪੈਦਾ ਕੀਆ ਜਹਾਨ॥ ਹਿੰਦੂ ਸੀ ਕਿ ਮੁਸਲਮਾਨ ਦੁਇ ਵਿਚ ਇਕ ਠਹਿਰਾਇ॥ ਜੇ ਕਹਿਸੀ ਮੁਸਲਮਾਨ ਹੈ ਤੁਰਕ ਦੇਸਨ ਦੀਨ ਗਵਾਇ॥ ਹਿੰਦੂ ਕਹੇ ਸਜਾਇ ਹੈ ਤਾਂ ਦੇਸਨ ਬਹੁਤ ਅਜ਼ਾਬ॥ ਕਰਨ ਮੁਹਲਤ ਨਾਨਕਾ ਖੋਲਹੁ ਰੂਮ ਸ਼ਿਤਾਬ॥ ਬਹੁਤਾ ਦਬਿਆ ਹੀ ਕਾਜ਼ੀਆਂ ਪੀਰ ਕੀਤੇ ਨੀ ਸਭ ਜ਼ੇਰ॥ ਜਾਦੂ ਸੇਹਰ ਜਗਾਇਕੇ ਮੱਕਾ ਦਿਤਾ ਈ ਫੇਰ॥ ਹੁਣ ਆਯਾ ਮਦੀਨੇ ਹਦ ਰੂਮ ਦੀ ਇਥਹੁੰ ਛੁਟਸੀ ਨਾਹਿ॥ ਅਗੇ ਕਰਕੇ ਬਹੁਤ ਤਦਬੀਰੀਆਂ ਹੁਣ ਹਿਕ ਭੀ ਚਲਸੀ ਨਾਹਿ॥ ਜੋ ਖੋਹਲੇ ਇਸ ਰੂਮ ਨੂੰ ਸੋਈ ਅਵਲ ਫਕੀਰ॥ ਪੀਰ ਪੈਕੰਬਰ ਸਭਸ ਦੇ ਸਿਰ ਸ਼ਾਹਾਂ ਦੇ ਪੀਰ॥ ੨੬॥

ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਹਿੰਦਗੀ ਸੁਣੋ ਸਭ ਮੁਸਲਮਾਨ॥ ਖੋਲ੍ਹ ਦਿਖਾਵੋ ਰੂਮ ਨੂੰ ਸਭੇ ਸੁਣਹੁ ਬਿਆਨ॥ ਅਰਬਾਨਾਸਰ ਮੇਲ ਕਰ ਆਦਮ ਸਿਰਜਿਆ ਖੁਦਾਇ॥ ਆਦਮ ਹੋਇ ਖੁਦਾਇ ਦੇ ਖਾਸਾ ਪੁਤਰ ਕਹਾਇ॥ ਜੈਸਾ ਮਜ਼ਹਬ ਬਾਪ ਦਾ ਪੁਤਰ ਭੀ ਤੈਸਾ ਹੋਇ॥ ਬੇਟੇ ਥੀਂ ਜੋ ਉਪਜੈ ਪੋਤਰਾ ਕਹੀਐ ਸੋਇ॥ ਆਦਮ ਹੋਏ ਚਾਰ ਪੁਤਰ ਚਾਰੋਂ ਰੁਕਨ ਪਛਾਨ॥ ਚਾਰੋਂ ਭੇਜੇ ਚਹੁੰਕੁਟੀ ਦੇ ਕੇ ਚਾਰ ਕਲਾਮ॥ ਸਿਰ ਤੋਂ ਭਾਰਾ ਡਾਰਕੇ ਰਹਿਆ ਕਿਨਾਰੇ ਹੋਇ॥ ਆਪੋ ਆਪਣੇ ਮਜ਼ਹਬ ਵਿਚ ਚਾਰੋਂ ਪਰਚੇ ਹੋਇ॥ ਚਾਰੋਂ ਰੁਕਨ ਚਾਰ ਹੱਦ ਕਰਨੇ ਲਾਗੇ ਰਾਜ॥ ਆਪੋ ਆਪਣੇ ਮਜ਼ਹਬ ਵਿਚ ਕੋਈ ਨਾ ਹੋਇਆ ਮੁਹਤਾਜ॥ ਚਾਰੋਂ ਬੇਟੇ ਚਾਰੋਂ ਮਤ ਚਾਰੋਂ ਤਰਫ ਪਛਾਣ॥ ਚਾਰ ਮਜ਼ਹਬ ਚਹੁੰ ਅੰਗ ਤੇ ਤਿਸਦਾ ਸੁਣਹੁ ਬਿਆਨ॥ ਮੁਖ ਤੇ ਹੋਏ ਬ੍ਰਾਹਮਣ ਬਾਜ਼ੂ ਛੱਤਰੀ ਜਾਨ॥ ਵੈਸ਼ ਉਪਾਏ ਰਾਨ ਤੋਂ ਪਾਓਂ ਸ਼ੂਦਰ ਪਛਾਣ॥ ਜਿਸਦਾ ਹੋਵੇ ਰਾਜ ਜਗ ਕਰੇ ਧਿਛਾਣਾ ਸੋਇ॥ ਹੋਰੀ ਦਾ ਕਿਹੁ ਨਾ ਚਲੇ ਜੇਕਰ ਦੇਖੇ ਕੋਇ॥ ਬ੍ਰਾਹਮਣ ਹੋਵੇ ਮਸ਼ਰਕੀ ਖਤਰੀ ਜਨੂਬੀ ਜਾਨ॥ ਵੈਸ਼ ਲਗੇ ਸੰਗ ਮਗਰਬੀ ਸ਼ੂਦਰ ਸ਼ਮਾਲ ਪਛਾਣ॥ ਜਿਸ ਜ਼ਮਾਨੇ ਦਾ ਹੋਇ ਸੋਇ ਖੁਲ੍ਹੈ

ਕਿਤਾਬ॥ਸੋਈ ਜਗ ਪਰ ਪਾਤਸ਼ਾਹ ਲਏ ਕਿਤਾਬ ਹਿਸਾਬ॥ਜਿਸ ਜ਼ਮਾਨੇ ਦਾ ਅਮਲ ਹੋਇ ਤਿਸ ਵਲ ਹੋਇ ਖਰੂਜ॥ਚੜ੍ਹ ਚੜ੍ਹ ਧਾਨ ਫਰੇਸ਼ਤੇ ਕਰ ਕਰ ਬਹੁਤੇ ਰੂਪ॥ਚਾਰ ਮਵੱਕਲ ਚਹੁੰ ਤਰਫ ਚਾਰੋਂ ਹੁਕਮ ਦਰਬਾਰ॥ਜੋ ਵਾਰਸ ਜ਼ਮਾਨੇ ਦਾ ਤਿਸ ਅਗੇ ਅਮਲ ਅਧਾਰ॥ਚਾਰ ਵਾਰਸ ਤਖਤ ਦੇ ਰਹਿੰਦੇ ਸਦਾ ਹਜ਼ੂਰ॥ਹਾਜ਼ਰ ਰਹਿੰਦੇ ਰਾਤ ਦਿਨ ਹੋਏ ਕਦੇ ਨ ਦੂਰ॥ਇਸਰਾਈਲ ਜ਼ਬਰਾਈਲ ਮੇਕਾਈਲ ਪਛਾਣ॥ਅਜਰਾਈਲ ਫਰੇਸ਼ਤਾ ਚਾਰ ਮਵੱਕਲ ਜਾਨ॥ਚਾਰੋਂ ਵਾਰਸ ਤਖਤ ਦੇ ਹੁਕਮੀ ਬੰਦੇ ਚਾਰ॥ਸਦਾ ਹਜ਼ੂਰੀ ਤਿਸ ਰਹੈਂ ਜੋ ਥੀਵੇ ਅਵਤਾਰ॥੨੭॥

ਸਵਾਲ ਇਮਾਮ ਕਮਾਲਦੀਨ ਸੂਰਾ॥ ਕਹੇ ਇਮਾਮ ਕਮਾਲਦੀਨ ਸੁਣੋ ਨਾਨਕ ਸ਼ਾਹ॥ ਕਿਤਨੀ ਕੁ ਮੁਦਤ ਗੁਜ਼ਰੀਆਂ ਤਵੱਲ ਆਦਮ ਕਹਾਇ॥ ਕਿਤਨੀ ਕੁਰਸੀ ਬੀਤੀਆ ਇਹ ਭੀ ਕਰੋ ਸ਼ੁਮਾਰ॥ਇਹ ਹਕੀਕਤ ਗੈਬ ਦੀ ਖੋਹਲੋ ਵਡਾ ਸੁਮਾਰ॥ਵਿਚ ਕਿਤਾਬਾਂ ਅਰਬੀ ਲਿਖਿਆ ਬਹੁਬਿਧ ਭਾਇ॥ਜਦ ਤਕ ਜਿਮੀ ਅਸਮਾਨ ਹੈ ਆਦਮ ਤਦ ਕਹਾਇ॥ਮੁਸਲਮਾਨ ਵਖਾਣਦੇ ਬਹੁਬਿਧਿ ਕਰੀ ਵਿਚਾਰ॥ਆਦਮ ਪੈਦਾ ਹੋਇਆ ਬਰਸਾਂ ਪੰਜ ਹਜ਼ਾਰ॥੨੮॥

ਜਵਾਬ ਨਾਨਕ ਸ਼ਾਹ ਸੂਰਾ॥ਆਖੇ ਨਾਨਕ ਸ਼ਾਹ ਸੁਣਹੁ ਇਮਾਮ ਕਮਾਲ॥ਆਦਮ ਹਵਾ ਉਪਜਿਆ ਮੁਦਤ ਥੋੜੀ ਭਾਲ॥ਕਈ ਅਗਣਤੀ ਜੁਗ ਥੀਏ ਗਿਣਤੀ ਗਿਣੀ ਨ ਜਾਇ॥ਇਹ ਹਕੀਕਤ ਗੈਬ ਦੀ ਜਾਣੇ ਆਪ ਖੁਦਾਇ॥ਉਠੇ ਬਹੁ ਤਦਬੀਰ ਕਰ ਲਿਖ ਗਏ ਬਹੁਤ ਉਲਮਾਇ॥ਪੰਡਤ ਬਹੁਤ ਭਾਇ ਕਰ ਕਹਿੰਦੇ ਬਹੁਬਿਧਿ ਭਾਇ॥ਆਦਮ ਥੀਂ ਹੋਏ ਚਾਰ ਪੁਤਰ ਚਾਰੋਂ ਭਏ ਇਮਾਨ॥ ਕਿਸਮਤ ਚਾਰੋਂ ਕੁੰਟ ਚਾਰ ਚਾਰੋਂ ਮਿਲੇ ਨਿਸ਼ਾਨ॥ ਪ੍ਰਸਤਿਸ਼ ਆਫਤਾਬ ਕੀ ਮਸ਼ਰਕ ਸੀਸ ਨਿਵਾਇ॥ ਜਾਨਣ ਰੱਬ ਆਫਤਾਬ ਹੈ ਹੋਰ ਨ ਕਹਿਣ ਖੁਦਾਇ॥ਕਾਬੀਲ ਹੋਇਆ ਮਗਰਬੀ ਤਿਸ ਥੀਂ ਕੌਮਾਂ ਚਾਰ॥ਰੂਮੀ ਜੰਗੀ ਇਰਮਨੀ ਫਰੰਗੀ ਸਾਲਾਰ॥ ਪ੍ਰਸਤਿਸ਼ ਕਰਹਿ ਮਹਤਾਬ ਦੀ ਜਾਣਹਿ ਏਹ ਖੁਦਾਇ॥ਇਹ ਭੀ ਆਪਣੇ ਮਜ਼ਹਬ ਵਿਚ ਹੋਇ ਰਹੇ ਗੁਮਰਾਹਿ॥ਤੂਰ ਸਾਮਲੀ ਹੋਇਆ ਤਿਸਥੀਂ ਕੌਮਾਂ ਚਾਰ॥ ਉਜਬਕ ਯੁਜਬਕ ਕਾਫਰਾਂ ਅਉਰ ਇਲਮਾਕ ਬੀਚਾਰ॥ ਕਾਫਰ ਹੋਏ ਬੁਤ ਪ੍ਰਸਤ ਜਾਨਣ ਬੁਤ ਖੁਦਾਇ॥ ਇਸ ਕਰ ਕਾਫਰ ਆਖੀਅਨਿ ਹੋਇ ਰਹੇ ਗੁਮਰਾਹ॥ਈਰ ਜਨੂਬੀ ਹੋਇਆ ਚਾਰ ਕੌਮਾਂ ਉਪਜਾਇ॥ਭੀਲ ਮਰਹਟੇ ਘੇਤਲੇ ਚਉਥਾ ਕਿਬਲ ਬਾਸ॥ਕਰਨ ਪ੍ਰਸਤਿਸ਼ ਆਤਸ਼ੇ ਨਾਉਂ ਯਹੂਦਾ ਸੋਇ॥ਆਪੋ ਆਪਣੇ ਮਜ਼ਹਬ ਵਿਚ ਚਾਰੋਂ ਕਾਇਮ ਹੋਇ॥ਆਪਣੇ ਮਜ਼ਹਬ ਛੋਡ ਕਰ ਆਵੈ ਹੋਰਸ ਮਾਹਿ॥ਤਿਸਕੋ

ਮੁਲਹਦ ਸਭ ਕਰੇਂ ਕਾਫਰ ਅਸੱਦ ਕਹਾਇ॥ ਮਸਕਰ ਪਾਨੀ ਦਾਜ ਹੈ ਦੇਵਣ ਨਦੀ ਵਹਾਇ॥ ਦਬਹਿ ਗਰੂਬੀ ਗੋਰ ਵਿਚ ਖਾਕੀ ਦਾਗ ਕਹਾਇ॥ ਮੇਰੇ ਸ਼ਮਾਲੀ ਕਾਫਰਾਂ ਸੁਟਣ ਵਿਚ ਉਜਾੜ॥ ਖਾਵਣ ਕਊਏ ਕੂਕਰੇ ਗਿੱਦੜ ਅਉਰ ਬਘਿਆੜ॥ ਮਰੇ ਯਹੂਦ ਜਨੂਬੀਆ ਸੁਟਣ ਅਗਨ ਜਲਾਇ॥ ਦਾਗ ਕਹਾਵੈ ਆਤਸ਼ੀ ਮੂਆ ਪਰੇਤ ਕਹਾਇ॥ ਚਾਰ ਕਤੇਬਾਂ ਚਾਰ ਜੁਗ ਚਾਰੋਂ ਮਜ਼ਹਬ ਪਛਾਣ॥ ਆਪੋ ਆਪਣੇ ਮਜ਼ਹਬ ਵਿਚ ਚਾਰੋਂ ਹੈ ਸੁਲਤਾਨ॥ ਜੈਸੀ ਖੇਲ ਚਉਰਾਸ ਕੀ ਬੈਠੇ ਹੱਦਾਂ ਮੱਲ॥ ਝੰਡੇ ਆਪੋ ਆਪਣੇ ਆਪੋ ਆਪਣੇ ਝੱਲ॥ ਕਲਜੁਗ ਵਿਚ ਮਨਸੂਖ ਕਰ ਚਾਰੇ ਦੀਏ ਉਠਾਇ॥ ਚਾਰੋਂ ਦਾਗ ਪਵਿਤਰ ਹੈਂ ਅਰਬਾਨਾਸਰ ਭਾਇ॥ ਵਿਚ ਬੇਦ ਅਥਰਬਣ ਲਿਖਿਆ ਧਰਤ ਪਵਿਤਰ ਦਾਗ॥ ਧਰਤੀ ਵਿਚ ਬਹਾਈਐ ਲੋਣੈ ਸੇਤੀ ਚਾਬ॥ ਧਰਤੀ ਵਿਚ ਬਿਠਾਇਆ ਜੋਗੀ ਤੇ ਸੰਨਿਆਸ॥ ਖਟ ਦਰਸ਼ਨ ਗੁਰ ਹਿੰਦੂਆਂ ਸਭਨਾਂ ਧਰਤੀ ਆਸ॥ ਜਿਚਰ ਗੰਗਾ ਛਪਨ ਮਹਿ ਤਿਚਰ ਅਗਨੀ ਦਾਗ॥ ਗੰਗਾ ਹੋਸੀ ਅਲੋਪ ਜਬ ਹੋਸੀ ਧਰਤੀ ਦਾਗ॥ ਧਰਤੀ ਧੀਰਜ ਧਰਮਸਾਲ ਸਭ ਧਰਤੀ ਉੱਪਰ ਹੋਇ॥ ਪੰਜੇ ਤਤ ਵਿਰੋਲ ਕਰ ਧਰਤੀ ਕਢੀ ਗੋਇ॥ ਕਲਜੁਗ ਧਰਮ ਪਵਿਤ੍ਰ ਹੈ ਰਹੀ ਨਿਮਾਨੀ ਹੋਇ॥ ਚਰਨਾਂ ਤਲੇ ਲੀਨ ਹੈ ਉੱਪਰ ਸਗਲੀ ਲੋਇ॥ ਕਲਜੁਗ ਦੀ ਮਰਯਾਦਾ ਹੈ ਚਾਰ ਲਖ ਬਤੀ ਹਜ਼ਾਰ॥ ਸਾਰਾ ਕਲਜੁਗ ਭੋਗਸੀ ਨਾਨਕ ਧਰੇ ਉਤਾਰ॥ ਧਰਤੀ ਗਊ ਸਰੂਪ ਹੈ ਅਹਿਨਿਸਿ ਕਰੇ ਪੁਕਾਰ॥ ਹੈ ਕੋਈ ਐਸਾ ਸਾਧ ਜੋ ਮੈਨੂੰ ਲਏ ਉਬਾਰ॥ ਦੁਖੀ ਪੁਕਾਰੇ ਰੈਨ ਦਿਨ ਪਾਪਾਂ ਭਾਰੀ ਹੋਇ॥ ਵਡਾ ਪਾਪ ਗਊ ਬਧ ਹੈ ਜਿਸ ਪਰ ਸਾਰੀ ਲੋਇ॥ ਖਲੋਤੀ ਇਕ ਹੀ ਪੈਰ ਪਰ ਤ੍ਰੈ ਤਾਂ ਹੋਏ ਨਾਸ॥ ਜਾਇ ਕੁੰਭੀ ਪੈਰ ਫਾਹਿ ਸਭ ਪ੍ਰਜਾ ਹੋਵੈ ਨਾਸ॥ ਚਾਰ ਸਵਾਬ ਜਹਾਨ ਵਿਚ ਇਕ ਰਿਹਾ ਤ੍ਰੈ ਨਾਹਿ॥ ਜਾਇ ਕੁੰਭੀ ਜਗ ਮੇਂ ਰਹੋ ਤਾਂ ਧਰਤੀ ਨਿਘਰ ਜਾਇ॥ ਚਾਰੋ ਮਰਾਤਬ ਜਹਾਨ ਦੇ ਸੁਣਹੋ ਚਾਰ ਇਮਾਮ॥ ਜਿਉਂ ਜਿਉਂ ਆਏ ਜਗ ਮੇਂ ਸਭੋ ਸੁਣਹੁ ਬਿਆਨ॥ ਖਤਰੀ ਬਾਦੀ ਨਾਰ ਹੈ ਮੋਇਆ ਖੜੇ ਉਡਾਇ॥ ਬ੍ਰਹਮਚਾਰੀ ਆਬੀ ਦਾਗ ਹੈ ਵਿਚ ਪਾਣੀ ਦੇ ਨਿਵਾਇ॥ ਵੈਸ਼ਾ ਆਤਸ਼ ਦਾਗ ਹੈ ਵਿਚ ਅਗਨੀ ਦੇਇ ਜਲਾਇ॥ ਸ਼ੂਦਰ ਧਰਤੀ ਦਾਗ ਹੈ ਧਰਤੀ ਵਿਚ ਬੈਠਾਇ॥ ਬਾਦੀ ਦਾਗ ਦੇਵਤਿਆਂ ਮਾਨਸ ਆਬੀ ਦਾਗ॥ ਅਗਨੀ ਦਾਗ ਪਰੇਤ ਹੋਇ ਧਰਤੀ ਸੁੰਨ ਸਮਾਗ॥ ਜਿਚਰ ਅਮਲ ਦੈਤ ਦਾ ਤਿਚਰ ਅਗਨੀ ਦਾਗ॥ ਅਬ ਜਾਸੀ ਰਾਜ ਦੈਤ ਦਾ ਤਬ ਹੋਸੀ ਧਰਤੀ ਵਾਗ॥ ਬਾਦੀ ਦਾਗ ਹੈ ਬਿਸ਼ਨ ਦਾ ਬ੍ਰਹਮੀ ਆਬੀ ਦਾਗ॥ ਦਾਗ ਮਹੇਸ਼ਰ ਆਤਸ਼ੀ ਸ਼ਕਤੀ ਧਰਤੀ ਦਾਗ॥ ਇਕ ਰਖੀਸ਼ਰ ਮੁਨੀਸ਼ਰਾਂ ਦੋਇ ਬਿਧ ਹੈ ਸੰਸਾਰ॥ ਰਿਖੀਸ਼ਰ ਸੋ ਜੋ ਜਟਾ ਧਰ ਮੁਨੀਸ਼ਰ ਮੁਨਾਏ ਵਾਰ॥ ਜਟਾਧਾਰੀ ਜੇ ਮਰੇ

ਤਿਸ ਦੀਜੈ ਧਰਤੀ ਦਾਗ॥ਮੋਨ ਮੁਨੀਸ਼ਰ ਜੋ ਮਰੇ ਤਿਸ ਅਗਨੀ ਦੇ ਸਮਾਜ॥ਆਤਸ਼ ਦਾਗੀ ਪਰੇਤ ਹੈ ਬਿਨ ਕਰਮਾਂ ਗਤ ਨਹੀਂ ਹੋਇ॥ਜੁਗ ਜੁਗ ਇਕੋ ਧਰਮ ਹੈ ਧਰਮ ਨ ਦੂਜਾ ਹੋਇ॥ਸਤਜੁਗ ਅੰਦਰਿ ਜੋ ਮਰੇ ਤ੍ਰੇਤੇ ਧਰੇ ਉਤਾਰ॥ਤ੍ਰੇਤੇ ਅੰਦਰ ਜੋ ਮਰੇ ਫਿਰ ਦੁਆਪਰ ਧਰੇ ਉਤਾਰ॥ਦੁਆਪਰ ਅੰਦਰ ਜੋ ਮਰੇ ਫਿਰ ਉਤਰੇ ਕਲਜੁਗ ਸੋਇ॥ਕਲਜੁਗ ਅੰਦਰ ਜੋ ਮਰੇ ਫਿਰ ਜਨਮ ਨ ਦੂਜਾ ਹੋਇ॥ਜੋ ਸਾਬਤ ਮਰੇ ਈਮਾਨ ਵਿਚ ਖਾਹਸ਼ ਰਹੇ ਨ ਕਾਹਿ॥ਤਿਸ ਆਵਾਗਉਨ ਨ ਹੋਇ ਫਿਰ ਆਖਿਆ ਆਪ ਖੁਦਾਇ॥ਧਰਤੀ ਵਿਚੋਂ ਉਪਜਿਆ ਫਿਰ ਧਰਤੀ ਮਿਲਿਆ ਜਾਇ॥ਕਰ ਇਤਬਾਰ ਖੁਦਾਇ ਤੇ ਓਇ ਫੇਰ ਨ ਜਨਮੇ ਆਇ॥੨੭॥ਸੁਆਲ ਚਾਰ ਇਮਾਮ ਸੂਰਾ॥ਸੁਣੋ ਨਾਨਕ ਹਿੰਦਗੀ ਆਖਣ ਚਾਰ ਇਮਾਮ॥ਧਰਤੀ ਵਿਚ ਸਮਾਇਅਨ ਖਾਸੇ ਮੁਸਲਮਾਨ॥ਹਿੰਦੂ ਕੀ ਲਗ ਧਰਤ ਨਾਲ ਜੇ ਆਤਸ਼ ਵਿਚ ਜਲਾਇ॥ਹੋਇ ਯਹੂਦਾ ਕਾਫਰਾਂ ਦੋਜਕ ਲਏ ਸਜਾਇ॥ਅਵਲ ਦੋਜਕ ਆਤਸ਼ੀ ਜੋ ਜੁਸੇ ਘੜੇ ਸਾੜ॥ਰੂਹ ਵਿਛੁੰਨਾ ਜੁਸਿਓਂ ਮੁਖਹੁੰ ਪੁਕਾਰੇ ਧਾੜ॥ਆਤਸ਼ ਵਿਚ ਪੁਕਾਰਦਾ ਸੁਣੇ ਨ ਕੋਈ ਦਾਦ॥ਕਉਣ ਛੁਡਾਵੇ ਤਿਸਨੂੰ ਜੇ ਆਤਸ਼ ਸੜਿਆ ਯਾਦ॥ਇਸ ਆਖਰ ਜ਼ਮਾਨੇ ਵਿਚ ਆਦਮ ਸੜਿਆ ਅਜਾਬ॥ਖੁਦਾਇ ਰਸੂਲ ਫੁਰਮਾਇਆ ਲਿਖਿਆ ਵਿਚ ਕਿਤਾਬ॥ਰੂਹ ਨਾ ਜੁਦਾ ਜੁਸਿਓਂ ਅਰਬਾਨਾਸਰ ਏਕ॥ਹਿਕਸ ਹਿਕਸ ਰਾਗ ਅੰਗ ਕਹੇ ਇਮਾਮ ਬਿਬੇਕ॥ਪਿਛਲੇ ਜੁਗ ਮਨਸੂਖ ਹੈਨ ਅਮਲ ਤਿਨਾਂ ਦਾ ਨਾਹਿ॥ਕਲਜੁਗ ਅਮਲ ਹੈ ਖਾਕ ਦਾ ਸਭ ਖਾਕੇ ਵਿਚ ਸਮਾਇ॥ਖਾਕ ਬਹਿਸ਼ਤ ਮੁਕਾਮ ਹੈ ਦੋਜਕ ਦੀ ਨਹੀਂ ਜਾਇ॥ਕਹੇ ਇਮਾਮ ਸੁਣ ਨਾਨਕਾ ਹਿੰਦੂ ਛਡਣਹਾਰ ਗੁਨਾਹ॥੨੯॥ਜਵਾਬ ਨਾਨਕ ਸ਼ਾਹ ਸੂਰਾ॥ਆਖੇ ਨਾਨਕ ਹਿੰਦਗੀ ਸੁਣੋ ਚਾਰ ਇਮਾਮ॥ਮੁਇਆਂ ਦੁਖ ਨ ਰੂਹ ਨੋਂ ਮਿਟੀ ਸੁੰਨ ਸਮਾਨ॥ਇਕ ਦਬੀਅਨ ਇਕ ਸਾੜੀਅਨ ਇਕ ਦਿਚਨ ਨਦੀ ਰੁੜਾਇ॥ਇਕ ਪੈ ਰਹੇ ਮਦਾਨ ਵਿਚ ਗਏ ਕਊਏ ਕੂਕਰ ਖਾਇ॥ਰੂਹੇ ਦੁਖ ਨਾ ਪੋਹਿਆ ਖਾਕ ਮਿਲੀ ਸੰਗ ਖਾਕ॥ਮੋਇਆਂ ਜੁਸਾ ਪਲੀਤ ਹੋਇ ਮਿਲ ਖਾਕੇ ਹੋਵੇ ਖਾਕ॥ਦਬਨ ਸਾੜਨ ਰੁੜਾਵਣਾ ਪਇਆ ਰਹੇ ਧਰ ਮਾਹਿ॥ਜੁਗਾਂ ਜੁਗਾਂ ਦੇ ਧਰਮ ਹੈਂ ਆਪੋ ਆਪਣੀ ਵਾਹਿ॥ਦਬਿਆਂ ਨਾ ਮੁਸਲਮਾਨ ਹੋਇ ਸਾੜਿਆਂ ਨ ਕਾਫਰ ਹੋਇ॥ਜੇਹੀ ਜ਼ਮਾਨੇ ਚਾਲ ਹੈ ਤੇਹੀ ਵਰਤੇ ਲੋਇ॥ਜੋਗੀ ਸੰਨਿਆਸੀਆਂ ਖਟ ਦਰਸ਼ਨ ਹਿੰਦੂਵਾਨ॥ਧਰਤੀ ਵਿਚ ਬੈਠਾਇਆਂ ਹੋਇ ਨ ਮੁਸਲਮਾਨ॥ਧਰਤੀ ਵਿਚ ਬੈਠਾਵਣਾ ਕਲਜੁਗ ਦਾਗ ਪਰਵਾਨ॥ਬੇਦਾਂ ਅੰਦਰ ਲਿਖਿਆ ਜਨ ਨਾਨਕ ਕਹੇ ਬਖਾਨ॥ਜੋ ਉਰੇ ਉਰੇ ਦੀਆਂ ਹੁਜਤਾਂ ਪੇਸ਼ ਨਾ ਜਾਵੈ ਕੋਇ॥ਸੋਈ ਵਰਤੈ ਜਗਤ ਵਿਚ

ਜਿਉਂ ਜਿਉਂ ਖਸਮ ਰਜਾਇ॥ ੩੦॥ ਸੁਆਲ ਚਾਰ ਇਮਾਮ ਸੂਰਾ॥ ਸੁਣੀਐ ਨਾਨਕ ਸ਼ਾਹ ਜੀ ਪੁਛਣ ਚਾਰ ਇਮਾਮ॥ ਪੰਜ ਖਸੀਅਤ ਬਦ ਹੈਂ ਤਿਸਦਾ ਕਰੋ ਬਿਆਨ॥ ਪੰਜ ਖਸੀਅਤ ਬੁਰੀ ਵਿਚ ਕਉਣ ਮੁਨੀਬ ਕਹਾਇ॥ ਪੰਜ ਖਸੀਅਤ ਨੇਕ ਵਿਚ ਸੋ ਭੀ ਮੁਨੀਬ ਬਤਾਇ॥ ਕਿਥੋਂ ਉਪਜੀਆਂ ਨੇਕ ਖਸੀਅਤਾਂ ਉਹ ਭੀ ਦਸੋ ਜਾਇ॥ ਕਿਥੋਂ ਉਪਜੀਆਂ ਬਦਕਾਰੀਆਂ ਫਿਰ ਕਿਥੇ ਜਾਇ ਸਮਾਇ॥ ਪੰਜ ਖਸੀਅਤਾਂ ਨਪਾਕ ਹੈਂ ਜਿਤ ਮਿਲਿਆਂ ਉਠਣ ਬਿਕਾਰ॥ ਇਹਨਾਂ ਮਾਰਿਆਂ ਕੀ ਗੁਣ ਏਹ ਭੀ ਕਹੋ ਬੀਚਾਰ॥ ਕਾਮ ਕ੍ਰੋਧ ਅਰ ਲੋਭ ਮੋਹ ਪੰਜਵਾਂ ਨਾਲ ਹੰਕਾਰ॥ਮਾਰੀਅਨੇ ਸਨ ਉਮਤੀ ਹਿੰਦੂ ਤੁਰਕ ਅਪਾਰ॥ਇਹਨਾਂ ਛਡਿਆਂ ਕੀ ਗੁਣ ਰਖਿਆਂ ਕੀ ਸਵਾਬ॥ ਆਖਹੁ ਸਭਾ ਸੋਧਕੇ ਜੋ ਲਿਖਿਆ ਵਿਚ ਕਿਤਾਬ॥ ੩੧॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ॥ ਪੰਜਹੁ ਪੰਜ ਖਸੀਅਤਾਂ ਉਪਜੀਆਂ ਸੁਣੋ ਬਿਆਨ॥ ਆਬੀ ਖਾਕੀ ਬਾਦ ਨਾਰ ਪੰਜਵਾਂ ਰੂਹ ਹਵਾਇ॥ ਪੰਜੇ ਖਾਲਕ ਖਲਕ ਜੇ ਜਿਨਾਂ ਦਿਤੀ ਸਭ ਭਰਮਾਇ॥ ਆਬਹੁ ਉਪਜਿਆ ਕਾਮ ਦੇਉ ਸ਼ਹਵਤ ਮਨੀ ਕਹਾਇ॥ ਜਿਨ ਭਰਮਾਈ ਉਮਤੈ ਸਭ ਦੋਜਕ ਘਤੀ ਜਾਇ॥ਗੁਸਾ ਉਪਜਿਆ ਆਤਸ਼ੋਂ ਗੁਰ ਪੀਰ ਨ ਮਾਨੇ ਕੋਇ॥ਗੁਸਾ ਕਰਨ ਹਰਾਮ ਹੈ ਸ਼ੈਤਾਨ ਜਲਾਏ ਲੋਇ॥ਲਾਲਚ ਉਪਜਿਆ ਬਾਦ ਤੇ ਜਿਸ ਲੋਭ ਕਹੇ ਸੰਸਾਰ॥ਲੋਭੀ ਮਾਰੇ ਉਮਤੀ ਪੈਕੰਬਰ ਤੇ ਅਵਤਾਰ॥ ਜੋ ਵਸਣ ਵਿਚ ਪਾਤਾਲ ਦੇ ਆਸਨ ਕਿਵੇਂ ਨਾ ਰਾਹ॥ਜਾਲ ਪਸਾਰਿਆ ਲੋਭ ਦਾ ਚਲ ਆਵਨ ਜਾਇ ਨਾ ਫਾਹ॥ਲੋਭ ਜਰਾਵਣ ਖਲਕ ਦਾ ਰਹਿਆ ਨਾ ਬਾਕੀ ਕੋਇ॥ ਨਾਨਕ ਕਹੈ ਇਮਾਮ ਜੀ ਲੋਭ ਮਰੀ ਸਗਰੀ ਲੋਇ॥ ਖਾਕਉਂ ਉਪਜਿਆ ਮੋਹ ਹੈ ਜਿਨ ਮੋਹਿਆ ਸਭ ਸੰਸਾਰ॥ਸੂਰਤ ਹੁਸਨ ਜਮਾਲ ਦੀ ਬਣ ਮੋਹੇ ਅਕਾਸ਼ ਪਤਾਲ॥ ਮੋਹੇ ਸਭੇ ਲੋਕ ਜਿਨ ਐਸਾ ਮੋਹੇ ਪਿਆਰ॥ ਜੁਸਾ ਮੋਹੇ ਮੋਹਿਤੇ ਜਿਤ ਮੜਿਆ ਆਇ ਕਰਾਰ॥ ਗਰਬ ਅਕਾਸ਼ੋਂ ਉਪਜਿਆ ਹੋਇਆ ਰੂਪ ਅਹੰਕਾਰ॥ ਖਾਤਰ ਹੇਠ ਨਾ ਲਿਆਵਈ ਪੈਕੰਬਰ ਅਰ ਅਵਤਾਰ॥ ਨਿਵੇਂ ਨਾ ਗਰਦਨ ਗਰਬ ਦੀ ਉੱਚਾ ਸਿਰ ਦਿਖਲਾਇ॥ ਵਡੇ ਵਡੇ ਅਹੰਕਾਰੀਆ ਕੋਇ ਰਹਿਆ ਨਾ ਜਗ ਮਹਿ ਆਇ॥ ਪੰਜਾਂ ਵਿਚ ਮੁਨੀਬ ਹੈ ਲੋਭ ਵਡਾ ਸੁਲਤਾਨ॥ ਸਭੇ ਇਸ ਦੇ ਜੇਰ ਹੈਨ ਬਿਨ ਲੋਭ ਨਾ ਚਲਨ ਤਾਨ॥ਲੋਭ ਮਰੈ ਮਰ ਜਾਇ ਸਭ ਜੀਉਂਦਾ ਰਹੈ ਨਾ ਕੋਇ॥ਸਭ ਬਖੇੜਾ ਲੋਭ ਦਾ ਨਾਨਕ ਕਹੇ ਬਗੋਇ॥ ਲੋਭੇ ਹੀ ਤੇ ਕਾਮ ਹੋਇ ਰਸਕਸ ਖਾਇ ਲੁਭਾਇ॥ ਰਵੈ ਨਾਰ ਪਰਾਈਆਂ ਭੱਖ ਅਭੱਖ ਸਭ ਖਾਇ॥ ਲੋਭਉਂ ਹੋਣਾ ਬੁਰਿਆਈਆਂ ਅਪਨੇ ਪਰਾਏ ਨਾਲ॥ ਜੈਸੀ ਗੁਰਬਾਂ ਮੂਸ ਪਰ ਸਕੇ ਨ ਆਪ ਸੰਭਾਰ॥ ਲੋਭ ਹੀ ਤੇ ਊਪਜੇ ਫਿਰ

ਲੋਭ ਮਾਹਿ ਸਮਾਇ॥ ਇਕ ਅਲੋਭੀ ਰੱਬ ਹੈ ਦੂਸਰ ਕੋਈ ਨਾਹਿ॥ ਪੰਜੇ ਨੇਕ ਖਸੀਅਤਾਂ ਸੁਣਹੁ ਚਾਰ ਇਮਾਮ॥ ਪੰਜੇ ਹੋਏ ਪੰਜ ਤਤ ਤੇ ਤਿਸਦਾ ਸੁਣਹੁ ਬਿਆਨ॥ ਸੰਤ ਸੋ ਜੋ ਮਾਰੇ ਕਾਮ ਨੂੰ ਜੋ ਆਬ ਤਤ ਕਾ ਪੂਤ॥ ਵਡਾ ਸਿਧ ਜੋ ਜਤ ਕਰੇ ਜਿਨ ਥੰਮ੍ਹ ਰਖਿਆ ਸਦ ਸੂਤ॥ ਜਤ ਕਰ ਹੋਇ ਸਾਧ ਕਾ ਹੋਰ ਚੁਰਾਸੀ ਸਿਧ॥ ਚਿਰੰਜੀਵ ਹੋਏ ਜਤ ਕਰੇ ਜਿਤ ਕਰ ਪਾਈ ਨਉਨਿਧਿ॥ ਰਾਤ ਦਿਹੇ ਸੁਚੇਤ ਹੋਇ ਸੁਪਨੇ ਬਿੰਦ ਨ ਜਾਇ॥ ਪਰਗਟ ਪੀਰੀ ਤਿਸਦੀ ਸਚ ਨਾਨਕ ਕਹੈ ਅਲਾਹਿ॥ ਸ਼ਿਵ ਕਰ ਮਾਰੇ ਕ੍ਰੋਧ ਨੂੰ ਜਿਸ ਘਤੀ ਖਲਕ ਜਲਾਇ॥ ਜੋ ਕਰੋਧ ਸੰਮਾਲੇ ਆਪ ਨੂੰ ਤਾਂ ਨੇੜੇ ਕੋਇ ਨ ਆਇ॥ ਦੇਸ਼ ਬਿਗਾਨੇ ਭਜ ਜਾਂਹਿ ਕੋਇ ਨ ਆਵੈ ਨੇੜ॥ ਜੈਸਾ ਅੰਦਰ ਮਾਰਕੇ ਵਿਹਰ ਖਲੋਵੇ ਸ਼ੇਰ॥ ਕਰੋਧ ਜਲਾਈਆਂ ਉਮਤੀ ਆਗੈ ਪਿਛੈ ਜੋ ਹੋਇ॥ ਨਾਨਕ ਕਹੇ ਇਮਾਮ ਜੀ ਕ੍ਰੋਧੇ ਜੇਡ ਨ ਕੋਇ॥ ਮਾਰੇ ਲੋਭ ਸੰਤੋਖ ਕਰ ਸਹਿਜੇ ਹੋਇ ਸੋ ਹੋਇ॥ ਹੋਣੀ ਆਹੀ ਸੋ ਹੋ ਰਹੀ ਮੇਟ ਨ ਸਕੈ ਕੋਇ॥ ਸੰਤਹੁ ਸੰਤ ਊਪਜੈ ਦਇਆ ਧਰਮ ਤੇ ਜਾਨ॥ ਨਾਨਕ ਕਹੈ ਇਮਾਮ ਜੀ ਸੰਤੋਖ ਵਡਾ ਪ੍ਰਧਾਨ॥ ਮਾਰੇ ਮੋਹਿ ਬਿਬੇਕ ਕਰ ਅੰਤ ਕਾਲ ਨਹਿ ਕੋਇ॥ ਨਦੀ ਨਾਮ ਸੰਜੋਗ ਸਿਉਂ ਜਿਚਰ ਨਦੀ ਵਿਚ ਹੋਇ॥ ਕੰਧੀ ਲਗੇ ਨਾਉਂ ਜਾਇ ਖਿੰਡੈ ਸਭ ਹੀ ਲੋਇ॥ ਮੇਰੀ ਮੇਰੀ ਤਿਚਰ ਨੌਂ ਜਿਚਰ ਇਕੱਠੇ ਹੋਇ॥ ਨਾ ਮਾਈ ਨਾ ਬਾਪੜੋ ਨਾ ਭਾਈ ਨਾ ਵੀਰ॥ ਕਚੇ ਸਾਥ ਕੁਸੰਗਤੀ ਹਉਂ ਤਿਸ ਬਾਂਧਉ ਧੀਰ॥ ਜਿਊਂਦਿਆਂ ਮੇਲੀ ਸਭ ਕੋ ਮੋਇਆਂ ਰਖੇ ਨ ਝਟ॥ ਸਭ ਕੋਈ ਏਹੋ ਆਖਦਾ ਬਾਹਰ ਆਈਐ ਸਟ॥ ਨਾ ਕਰ ਮੋਹ ਨਾ ਕਪੜਾ ਅੰਤ ਨਾ ਸਾਥੀ ਨਾਲ॥ ਨਾਨਕ ਕਹੇ ਇਮਾਮ ਜੀ ਅਗੋਂ ਰਹੁ ਸੰਭਾਰ॥ ਸੇਵਾ ਮਾਰੇ ਅਹੰਕਾਰ ਨੂੰ ਕੋਈ ਕਰੇ ਬੀਚਾਰ॥ ਅਹੰਕਾਰ ਹੈ ਨਿਰਦਯਾ ਸਕੇ ਨ ਆਪ ਸੰਭਾਰ॥ ਹਉਮੈ ਵਿਚ ਗਮਰੂਹ ਹੈ ਮਹਾਂ ਅਹੰਕਾਰ ਚੰਡਾਲ॥ ਕਾਮੀ ਕਰੋਧੀ ਕੁਛ ਨਹੀਂ ਅਗੇ ਬਲੀ ਹੰਕਾਰ॥ ਸਭਨਾਂ ਅੰਦਰ ਅਤਿ ਬਲੀ ਲੋਭ ਵਡਾ ਸਰਦਾਰ॥ ਚਾਰੋਂ ਇਸਦੇ ਆਸਰੇ ਚੁਣਿ ਮਾਰਿਆ ਸਭ ਸੰਸਾਰ॥ ਕੋਇ ਨ ਛਡਿਆ ਜੀਂਵਦਾ ਅੰਦਰ ਸਭ ਜਹਾਨ॥ ਨਾਨਕ ਕਹੇ ਇਮਾਮ ਜੀ ਲੋਭ ਚਾਰੋਂ ਵਿਚ ਸ਼ੈਤਾਨ॥ ਪੰਜੇ ਨੇਕ ਖਸੀਅਤਾਂ ਸੁਣਹੁ ਚਾਰ ਇਮਾਮ॥ ਨੇਕ ਖਸੀਅਤ ਜੋ ਕਰੇ ਤਿਸ ਜਿਤੇ ਸਗਲ ਜਹਾਨ॥ ਬੁਰੀ ਖਸੀਅਤ ਦੋਜ਼ਕੀ ਬੁਰਾ ਕਹੇ ਸੰਸਾਰ॥ ਦੇਵੇ ਹਾਕਮ ਡੰਡ ਤਿਸ ਲੁੱਟ ਲਏ ਘਰ ਬਾਰ॥ ਬੁਰੀਆਂ ਛੱਡ ਖਸੀਅਤਾਂ ਪਕੜ ਖਸੀਅਤਾਂ ਨੇਕ॥ ਨੇਕੋਂ ਵਡਾ ਮਰਾਤਬਾ ਨਾਨਕ ਕਹੇ ਬਿਬੇਕ॥ ੩੨॥ ਸੁਆਲ ਪੀਰ ਬਹਾਵੁਦੀਨ ਸੂਰਾ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਪੀਰ॥ ਖਬਰ ਸੁਣਾਵਹੁ ਦੀਨ ਦੀ ਕਰਕੇ ਸਭ ਤਦਬੀਰ॥ ਏਕੋ ਏਕ ਖੁਦਾਇ ਹੈ ਹਰ ਜ਼ਮਾਨੇ ਮਾਹਿ॥ ਕਲਜੁਗ ਅੰਦਰ ਬਹੁਤ

ਹੈਂ ਮਨ ਸਮਝੇ ਕਿਉਂ ਨਾਹਿ॥ ਅਵਲ ਜੁਗ ਮਨਸੂਖ ਕਰ ਹੁਣ ਦਾ ਕਰਹੁ ਬਿਆਨ॥ ਇਸ ਜ਼ਮਾਨੇ ਜੋ ਥੀਏ ਹਿੰਦੂਆਂ ਦੇ ਇਮਾਮ॥ਜਿਤਨੇ ਅਸਾਡੇ ਇਮਾਮ ਹਨ ਸਭੋ ਹਾਜਰ ਦੇਖ॥ ਓਹੋ ਇਮਾਮ ਸੁਹਾਗ ਹੈ ਓਹੋ ਕਾਜ਼ੀ ਸ਼ੇਖ॥ ਅਗੇ ਥੀਏ ਫਉਤ ਜੋ ਤਿਹ ਪਰ ਬੈਠੇ ਅਉਰ॥ ਓਹੋ ਕੁਤਬਾ ਹੁਕਮ ਓਹ ਓਹੋ ਕਾਇਮ ਦਉਰ॥ ਵਡਿਆਂ ਬਾਹਿਰ ਜੋ ਕਰੇ ਮਾਰੀਅਹਿ ਕਖੀਂ ਸਾੜ॥ਇਕੋ ਹੁਕਮ ਪੈਕੰਬਰੀ ਦੂਜਾ ਨਾਹੀਂ ਵਿਚਾਰ॥ ਤੁਸੀਂ ਵੀ ਆਪਣੇ ਮਜ਼ਹਬ ਦੇ ਜ਼ਾਹਰ ਕਰੋ ਇਮਾਮ॥ ਸਭਨਾਂ ਨਾਇਬ ਤੁਸੀਂ ਹੋ ਉਹਨਾਂ ਜ਼ਾਹਰ ਕਰੋ ਕਲਾਮ॥ ੩੩॥ ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਬਹਾਵੁਦੀਨ ਸ਼ਾਹ॥ ਅਸਾਂ ਵਲ ਜੋ ਭਗਤਿ ਹਨ ਸਭ ਤਿਸਦੇ ਸੁਣਹੁ ਸਨਾਹ॥ ਤੁਰਕਾਂ ਵਿਚ ਇਮਾਮ ਹੈਨ ਹਿੰਦੂ ਭਗਤ ਰਹੰਨ॥ਆਖਣ ਅੰਦਰ ਦੋਇ ਹਨ ਇਕੋ ਭੇਦ ਦਿਸੰਨ॥ ਆਪੋ ਆਪਣੇ ਮਜ਼ਹਬ ਦੇ ਸਭੋ ਹਨ ਸਰਦਾਰ॥ ਜਿਤਨੇ ਭਗਤ ਅਸਾਂ ਵਲੇ ਕਰਹੋਂ ਨਾਮ ਉਚਾਰ॥ ਅਵਲ ਭਗਤ ਕਬੀਰ ਹੈ ਦੂਜਾ ਰਾਮਾ ਨੰਦ॥ ਪਾਇਆ ਕਬੀਰ ਮਰਾਤਬਾ ਗੁਰ ਮਿਲ ਰਾਮਾਨੰਦ॥ ਕਾਇਮ ਜੁਸਾ ਕਬੀਰ ਦਾ ਰਿਹਾ ਵਿਚ ਜਹਾਨ॥ ਨਾ ਦਬਿਆ ਨਾ ਸਾੜਿਆ ਹਿੰਦੂ ਨ ਮੁਸਲਮਾਨ॥ ਦੂਹੂੰ ਕੋਲੋਂ ਉਘੜਾ ਥੀਆ ਸਿਖ ਪਰਧਾਨ॥ ਸਾਰੇ ਬਾਰਹ ਭਗਤ ਹਨ ਮੀਰਾਂ ਬਾਈ ਅੱਧ ਪਛਾਨ॥ ਤੀਜਾ ਭਗਤਿ ਰਵਿਦਾਸ ਹੈ ਚਉਥਾ ਹੈ ਨਾਮਦੇਉ॥ ਪੀਪਾ ਨਾਮਾ ਪੰਚਮੇ ਸਤਵਾਂ ਹੈ ਜੈਦੇਉ॥ ਅਠਵਾਂ ਬੇਣੀ ਭਗਤ ਹੈ ਨਾਵਾਂ ਸਧਨਾ ਠਾਨ॥ ਦਸਵੇਂ ਧੰਨਾ ਜਟ ਹੈ ਜਿਸ ਠਾਕਰ ਮਿਲਿਆ ਆਨ॥ ਭਗਤ ਤ੍ਰਿਲੋਚਨ ਯਾਰਵਾਂ ਬਾਰ੍ਹਵਾਂ ਹੈਨ ਪਛਾਨ॥ ਸਭ ਭਗਤਾਂ ਸਿਰ ਗੁਰੂ ਹੈ ਰਾਮਾਨੰਦ ਪਛਾਨ॥ ਮੀਰਾਂ ਬਾਈ ਭਗਤਨੀ ਹੋਈ ਹੈਸੀ ਨਾਰ॥ ਨਾਨਕ ਆਖੇ ਪੀਰ ਜੀ ਸਭ ਮਜ੍ਹਬ ਦੇ ਸਰਦਾਰ॥ ਗੋਰਖ ਈਸ਼ਰ ਮਛੰਦ੍ਰ ਨਾਥ ਚਰਪਟ ਗੋਪੀਚੰਦ॥ ਰਾਜਾ ਭਰਥਰ ਅਮਰ ਸਿੱਧ ਹੈ ਜਿਨ ਅਸਥਿਰ ਕੀਤਾ ਪਿੰਡ॥ ਸਿਧ ਚਉਰਾਸੀ ਅਮਰ ਹੈਨ ਭਗਤਾਂ ਵਿਚ ਨਰਿੰਦ॥ ਇਹ ਰਹਿਨ ਜਗ ਅਮਰ ਸਿੱਧ ਜਬ ਲਗ ਸੂਰਜ ਚੰਦ॥ ਦੇਖੇ ਭਗਤ ਫਰੀਦ ਹੈ ਸ਼ੇਖਾਂ ਅੰਦਰ ਸ਼ੇਖ॥ ਜੁਹਦ ਕਰ ਤਨ ਸਾਧਿਆ ਵਸ ਕੀਤੋਸੁ ਨਫਸ ਵਹੇਸ਼॥ ਸਭ ਪਹੁਤੇ ਖੁਦ ਖੁਦਾਇ ਨਾਲ ਸਭ ਮਹਿ ਏਕ ਪਛਾਨ॥ ਜੁਗਹ ਜੁਗੰਤਰ ਅਮਰ ਹੈ ਗਾਵਨ ਬੇਦ ਪੁਰਾਨ॥ ਸਾਖ ਇਨ੍ਹਾਂ ਦੀ ਪੀਰ ਜੀ ਲਿਖੀਐ ਵਿਚ ਕਿਤਾਬ॥ ਇਮਾਮਾਂ ਸਿਰ ਇਮਾਮ ਹੈ ਅਸਹਾਬਾਂ ਸਿਰ ਅਸਹਾਬ॥ ੩੪॥ ਜਵਾਬ ਨਾਨਕ ਸ਼ਾਹ ਸੂਰਾ॥ ਸੁਨਹੁ ਪੀਰ ਬਹਾਵੁਦੀਨ ਆਖੇ ਨਾਨਕ ਪੀਰ॥ ਬੇਗੁਨਾਹ ਜੋ ਜਾਨਵਰਾਂ ਕਰਦੇ ਕਿਉਂ ਤਦਬੀਰ॥ ਜੋਰ ਜੁਲਮ ਹਰਾਮ ਹੈ ਜੋ ਸਿਰ ਗਰੀਬਾਂ ਹੋਇ॥ ਬੇਜ਼ਬਾਨਾਂ ਨੂੰ ਮਾਰ ਕਰ ਖਾਵੋ ਮਾਸ ਜੋ ਕੋਇ॥ ਜਿਤੀ ਪੈਦਾਇਸ਼ ਰਬ

ਦੀ ਕਾਨ ਹੈਵਾਨ ਨਬਾਤ॥ ਸਭਨਾਂ ਅੰਦਰ ਇਕ ਰੱਬ ਕੀਚਨ ਨਾਹੀਂ ਘਾਤ॥ ਕਿਤੀ ਸ਼ਈਂ ਪਾਕ ਹੈਂ ਕਿਤੀ ਸ਼ਈਂ ਪਲੀਤ॥ਨਫਸੋਂ ਕਾਰਨ ਮਾਰੀਅਹਿ ਕਹੀ ਖੁਦਾਇ ਹਦੀਸ॥ ਕਾਰਨ ਸਵਾਦੇ ਨਫਸ ਦੇ ਜਾਨਾ ਜਿਬੇ ਕਰਾਇ॥ਜਿਸਨੂੰ ਕੋਈ ਮਾਰਸੀ ਫਿਰ ਭੀ ਕੁਹਸੀ ਆਇ॥ ਪੱਕਾ ਨਬਾਤ ਹਲਾਲ ਹੈ ਉਸਨੂੰ ਕਰਨਾ ਤਾਮ॥ ਰੱਬ ਰਜਾਈ ਜੇ ਮਰੇ ਤਿਸ ਪਰ ਛੁਰੀ ਕਲਾਮ॥ ਤੰਦਰੁਸਤ ਨਾ ਮਾਰੀਅਹਿ ਜੋ ਫਿਰਦਾ ਗਲੀਆਂ ਮਾਹਿ॥ ਆਈ ਅਜਲ ਜੇ ਗਿਰੇ ਉਹ ਕਰੇ ਹਲਾਲੀ ਖਾਇ॥ ਬਾਝਹੁ ਪਾਣੀ ਤਾਮ ਦੇ ਖਾਣਾ ਹੋਰ ਹਰਾਮ॥ਨਫਸ ਰਜਾਈ ਬਾਤਲੀ ਕਹਿਆ ਮੂਲ ਨ ਮਾਨ॥ ਜੇ ਕਰੇ ਰਿਆਜਤ ਬੰਦਗੀ ਤਿਸਨੋ ਮਾਸ ਨ ਪਾਸ॥ ਸਭਨਾਂ ਅੰਦਰ ਰਮਿ ਰਹਿਆ ਹਰਦਮ ਸਾਹਿਬ ਆਪ॥੩੫॥ ਜਵਾਬ ਇਮਾਮ ਕਮਾਲਦੀਨ ਸੂਰਾ॥ ਕਹੇ ਇਮਾਮ ਕਮਾਲਦੀਨ ਸੁਣੋ ਨਾਨਕ ਸ਼ਾਹ ਫਕੀਰ॥ ਥੀਆ ਸਹੀ ਹਲਾਲ ਜਿਉਂ ਤਿਸਦੀ ਸੁਣ ਤਦਬੀਰ॥ ਸਾਜਿਆ ਰਬ ਦਾਊਦ ਨੂੰ ਦੇਇ ਲੁਹਾਰੀ ਸਾਸ॥ ਆਯਾ ਘਿੰਨ ਪੈਕੰਬਰੀ ਜੋ ਰਬ ਫੁਰਮਾਯਾ ਕਾਜ॥ ਅਵਲ ਆਦਮ ਸਾਜਿਆ ਕਾਨ ਹੈਵਾਨ ਨਬਾਤ॥ ਖਾਲੀ ਦਿਸੈ ਨ ਜਾਇ ਕਾ ਆਲੀ ਘਾਟ ਨ ਬਾਤ॥ਦਾਊਦ ਕੁਹਾੜਾ ਸਾਜਿਆ ਦੂਜੀ ਕਾਤੀ ਨਾਰ॥ਕੁਹਾੜਾ ਵਢੇ ਨ ਬਾਤ ਨੋਂ ਕਾਤੀ ਕਰੇ ਹਲਾਲ॥ ਖਾਲੀ ਥੀਏ ਜ਼ਮੀਨ ਤਬ ਜਾਂ ਕਰੀ ਹੈਵਾਨ ਨਬਾਤ॥ ਲਿਖਿਆ ਵਿਚ ਕਿਤਾਬ ਦੇ ਸਭ ਥੀਂ ਨਿਆਮਤ ਪਾਕ॥ ਜੋ ਇਤ ਸ਼ਈਂ ਨ ਮਾਰੀਅਨ ਵਤ ਬਸੇ ਜਮੀਨਾ ਮਲ॥ਇਨਾਂ ਮਾਰਨ ਰਵਾ ਹੈ ਥੀਈ ਹਲਾਲੀ ਗਲ॥੩੬॥ਜਵਾਬ ਨਾਨਕ ਸ਼ਾਹ ਸੂਰਾ॥ ਆਖੇ ਨਾਨਕ ਸ਼ਾਹ ਸੱਚ ਸੁਣੋ ਇਮਾਮ ਕਮਾਲ॥ਜੋ ਗਾਲਬ ਹੋਇ ਇਨਸਾਨ ਪਰ ਮਾਰਨ ਤਿਸੇ ਹਲਾਲ॥ ਗਊ ਭੈਂਸ ਤੇ ਮੁਰਗੀਆਂ ਜੋ ਹੋਇ ਹਵਾਨ ਗਰੀਬ॥ ਤਿਸ ਪਰ ਛੁਰੀ ਹਰਾਮ ਹੈ ਖਾਵਨ ਤਿਨਾਂ ਪਲੀਤ॥ਦੁਸ਼ਮਨ ਜੋ ਇਨਸਾਨ ਦੇ ਤਿਨਾਂ ਦਾ ਮਾਸ ਹਲਾਲ॥ ਮਾਰਨ ਤਿਨਾਂ ਰਵਾਂ ਹੈ ਸੁਣੋ ਇਮਾਮ ਕਮਾਲ॥ਜਬਰਾਂ ਮਾਰ ਨ ਹੰਗੀਏ ਜੋ ਮਾਰਨ ਅਗੋਂ ਤੇ ਜ਼ੋਰ॥ਤਿਸ ਪਰ ਜੋਰ ਨ ਲਗੇ ਦੇਨੀ ਹਰਾਮ ਕਰ ਛੋਰ॥ਜ਼ਾਲਮ ਮਾਰੀਅਨਿ ਹੰਗੀਅਨ ਚੀਤੇ ਸ਼ੇਰ ਪਲੰਘ॥ਤਿਨਾਂ ਛਡ ਹਰਾਮ ਕਰ ਜੋ ਮਾਰਨ ਅਗੋਂ ਡੰਗ॥ਜੋ ਬਿਚਾਰੇ ਜਾਨਵਰ ਮਾਰਨ ਤਿਨਾਂ ਰਵਾਲ॥ ਬਿਨਾਂ ਰਜਾਇ ਖੁਦਾਇ ਦੀ ਤਿਹ ਪਰ ਛੁਰੀ ਜਵਾਲ॥ ਮੂਈ ਸ਼ੈ ਮੁਰਦਾਰ ਹੈ ਸਹਿਕੇ ਜਾਣ ਕਵਾਇ॥ਖਾਣਾ ਏਹ ਹਲਾਲ ਹੈ ਤਿਸ ਪਰ ਛੁਰੀ ਰਵਾਇ॥ ਖਾਧਿਆਂ ਮਾਸ ਗੁਨਾਹ ਹੈ ਜੋਰੀ ਕੀਆ ਹਲਾਲ॥ ਜੋਰੀ ਕੁਠਾ ਹਰਾਮ ਹੈ ਤਿਸਤੇ ਹੋਇ ਜਵਾਲ॥ ੩੭॥

ਰਾਗ ਤਿਲੰਗ ਮਹਲਾ ੧॥ ਹਮ ਬੰਦੀ ਯਕ ਰੰਗੀ ਸਾਹਿ॥ ਦਗਾ ਹਿੰਦੂ ਕਾ ਜੋਰ

ਤੁਰਕਾਂ ਕਾ ਇਨ ਦੋਨਹੁ ਤੇ ਰਾਖਿ ਅਲਾਹਿ ॥ ੧ ॥ ਰਹਾਉ ॥ ਜਬ ਕੀ ਹਿੰਦੂ ਕੀ ਹੋਤ ਸਗਾਈ ਬਾਦੀ ਆਣੀ ਮੇਲ ਬਹਾਇ ॥ ਚਉਂਕਾ ਦੇਵੇ ਭਾਂਡੇ ਧੋਵੇ ਕਰਮ ਅਕਰਮੀ ਕਾਰ ਕਮਾਇ ॥ ਦਾਮ ਲੈ ਕੇ ਬੇਟੀ ਬੇਚੀ ਤਿਸ ਬਿਪੀਰ ਕਉ ਮਿਲੇ ਸਜਾਇ ॥ ਐਸੇ ਅਮਲ ਹਿੰਦੂ ਕੇ ਦੇਖੇ ਮਤ ਕੋ ਹਿੰਦੂ ਨਾਮ ਕਹਾਇ ॥ ੧ ॥ ਚਾਰ ਕਤੇਬੀ ਚੋਰ ਹਰਾਮ ॥ ਗਲ ਕਾਟੇ ਨਹੀਂ ਮੁਸਲਮਾਨ ॥ ਕਲਮਾ ਜਾ ਕਾ ਪੜਾ ਜੋ ਰੋਤਾ ॥ ਸੂਰਤ ਭਨਤਾ ਬਨੀ ਨ ਹੋਤਾ ॥ ੨ ॥ ਪੈਕੰਬਰਾਂ ਕਲਮਾਂ ਕੂਕ ਸੁਨਾਇਆ ॥ ਸਭਨਾਂ ਅੰਦਰ ਇਕ ਜਣਾਇਆ ॥ ਇਕ ਜਾਨ ਕਰੀਐ ਤਕਬੀਰ ॥ ਸਚੀ ਦਰਗਹ ਮਿਲੈ ਤਜੀਰ ॥ ੩ ॥ ਭਈ ਮਰਜ ਬਹੁ ਦੂਖ ਪਾਇਆ ॥ ਪਥਰ ਸਾੜ ਉੱਪਰ ਲਵਾਇਆ ॥ ਦੰਦ ਭੰਨੈ ਪਥਰ ਫਰਿਆਦ ॥ ਨਾਨਕ ਅਲਹ ਕੀਤੇ ਯਾਦ ॥ ੪ ॥ ਤਉਰੇਤ ਅੰਜੀਰ ਜਬੂਰ ਫੁਰਮਾਨ ॥ ਚਾਰੋਂ ਕੂਕਹਿ ਜੋਰ ਹਰਾਮ ॥ ਅਲਹ ਫੁਰਮਾਯਾ ਮੰਨੇ ਨ ਕੋਇ ॥ ਖੁਦੀ ਬਖੀਲੀ ਕਰੇ ਸਭ ਕੋਇ ॥ ੫ ॥ ਬੇਜ਼ਬਾਨ ਪਰ ਛੁਰੀ ਹਰਾਮ ॥ ਕਿਆਮਤ ਲੇਖਾ ਰਹਿਆ ਅਮਾਨ ॥ ਜੈਸਾ ਕਰੇ ਤੈਸਾ ਹੀ ਪਾਵੈ ॥ ਹਥੀਂ ਹਥੀਂ ਝਗੜ ਝੁਕਾਵੈ ॥ ੬ ॥ ਸਾਬਤ ਦਰਦਮੰਦ ਦਰਵੇਸ਼ ॥ ਬੇਦਰਦਾਂ ਕੋ ਕਿਆਮਤ ਪੇਸ਼ ॥ ਦੇਣਾ ਲੈਣਾ ਛਡ ਨ ਕੋਇ ॥ ਆਖਰ ਵਕਤ ਨਬੇੜਾ ਹੋਇ ॥ ੭ ॥ ਮਨ ਪਥਰ ਜਿਸ ਕਾਫਰ ਸੋਈ ॥ ਆਤਸ਼ ਬਿਨਾ ਨ ਚੂਨਾ ਹੋਈ ॥ ਚੂਨਾ ਹੋਇ ਤ ਮੋਮ ਕਹਾਵੈ ॥ ਤਬ ਤੇ ਮੋਮਨ ਨਾਮ ਸਦਾਵੈ ॥ ੮ ॥ ਹਕ ਰਾਹ ਵਿਚ ਰਹੇ ਹੈਰਾਨ ॥ ਹਕ ਹਲਾਲ ਬਖੋਰੇ ਖਾਨ ॥ ਹੋਇ ਹਲਾਲ ਲਗੈ ਸਚ ਜਾਇ ॥ ਤਉ ਨਾਨਕ ਦਰ ਦੀਦਾਰ ਸਮਾਇ ॥ ੯ ॥ ਸ਼ਰ੍ਹਾ ਸ਼ਰੀਅਤ ਸਚ ਪਛਾਨੈ ॥ ਸਭ ਸੇ ਮੰਦਾ ਆਪ ਕਉ ਜਾਨੈ ॥ ਤੁਰਕ ਤਰੀਕਤ ਬਦ ਅਮਲ ਤਜ ਵੈ ॥ ਤਬ ਹੀ ਹਕ ਰਾਸਤੀ ਪਾਵੈ ॥ ੧੦ ॥ ਮਾਰਫਤ ਹੋਇ ਨਫਸ ਕਉ ਮਾਰੇ ॥ ਆਪ ਤਰੇ ਸਭ ਉਮਤ ਤਾਰੇ ॥ ਐਸਾ ਦਾਨਸ਼ਮੰਦ ਉਲਮਾਇ ॥ ਮਰੈ ਨ ਜੀਵੈ ਆਵੈ ਨ ਜਾਇ ॥ ੧੧ ॥ ਤਬ ਲਗ ਦੁਨੀਆਂ ਆਤਸ਼ ਮਾਹੀ ॥ ਜਬ ਲਗ ਹਕ ਪਛਾਤਾ ਨਾਹੀ ॥ ਹਾਕਮ ਕਾ ਹੁਕਮ ਜਿਨੀ ਪਛਾਣਾ ॥ ਸਰਪਰ ਬਹਿਸ਼ਤੇ ਤਿਸ ਹੀ ਜਾਣਾ ॥ ੧੨ ॥ ਸਚ ਕੀ ਕਾਤੀ ਸਚ ਸਭ ਸਾਰ ॥ ਘਾੜਤ ਤਿਸ ਕੀ ਅਪਰ ਅਪਾਰ ॥ ਸਚ ਕੈ ਸਾਣ ਲਈ ਚਿਲਕਾਇ ॥ ਗੁਣ ਕੀ ਥੇਕੈ ਮਾਹਿ ਸਮਾਇ ॥ ੧੩ ॥ ਤਿਸਕਾ ਕੁਠਾ ਹੋਵੈ ਸੇਖ ॥ ਲੋਹੂ ਲਬ ਨਿਕਥਾ ਵੇਖ ॥ ਹੋਇ ਹਲਾਲ ਲਗੇ ਹਕ ਜਾਇ ॥ ਨਾਨਕ ਦਰ ਦੀਦਾਰ ਸਮਾਇ ॥ ੧੪ ॥ ੧ ॥

ਰਾਗ ਤਿਲੰਗ ਮਹਲਾ ੧ ॥ ਅਵਲ ਅਵਲ ਏਕ ਖੁਦਾਈ ॥ ਦੂਸਰੀ ਕੁਦਰਤਿ ਸਾਜ ਦਿਖਾਈ ॥ ਕੁਦਰਤ ਕਲਮਾ ਕੂੜ ਸੁਣਾਇਆ ॥ ਏਕ ਇਲਾਹੀ ਰਾਗ ਬਤਾਇਆ ॥ ੧ ॥ ਵਾਹਿ ਵਾਹਿ ਕਾਦਰ ਤੇਰੀ ਕੁਦਰਤ ਜਾਨੀ ॥ ਸਿਰ ਮਉਤ ਸਾਹਿਬ ਸੁਲਤਾਨੀ ॥ ਰਹਾਉ ॥

ਕੁਦਰਤ ਸਿਰਜੇ ਆਦਮ ਹਵਾ॥ ਤਿਨ ਭੀ ਕੀਤਾ ਬਹੁਤਾ ਦਾਵਾ॥ ਸਾਂਤਿ ਬੀਜ ਸੇ ਮਿਲੇ ਬਕਾਈ॥ ਸੋ ਭੀ ਮਉਤੇ ਕੀਤੇ ਫਨਾਹੀ॥ ੨॥ ਆਦਮੋਂ ਕਈ ਪੈਕੰਬਰ ਹੂਏ॥ ਖ਼ੁਦੀ ਤਕਬਰੀ ਕਰ ਕਰ ਮੂਏ॥ ਆਪਣੀ ਕੁਠੀ ਰਵਾਕਾਰ ਮਾਨੀ॥ ਸੇ ਭੀ ਮਉਤੇ ਕੀਏ ਫਾਨੀ॥ ੩॥ ਯਾਰ ਮਸ਼ਾਇਕ ਬਜੁਰਗ ਲਾਇਕ॥ ਮੇਹਤਰ ਸੁਲੇਮਾ ਕਉ ਹੋਈ ਇਨਾਇਤ॥ ਪਰੀਆਂ ਦੇਵ ਜਿਤ ਬੰਦੀ ਦੀਨੇ॥ ਸੇ ਭੀ ਮਉਤ ਹਲਾਇਕ ਕੀਨੇ॥ ੪॥ ਤਾਜ ਕੁਲਹਿ ਸਿਰ ਦਾਨੇ ਮੀਨੇ॥ ਖਾਲਕ ਸਉਪ ਸਪੁਰਦੇ ਕੀਨੇ॥ ਯਾਰ ਮੁਹੰਮਦ ਬਨੇ ਜੋ ਆਇ॥ ਸੋ ਭੀ ਮਉਤੇ ਕੀਏ ਫਨਾਹਿ॥ ੫॥ ਮੁਰਤਜਾ ਅਲੀ ਸ਼ੇਰ ਖ਼ੁਦਾਇ॥ ਖਾਲਕ ਤਾ ਕਉ_ ਦਈ ਅਤਾਇ॥ ਯਾਰ ਮੁਹੰਮਦ ਬੰਧਪ ਭਾਈ॥ ਸੋ ਭੀ ਮਉਤ ਨੇ ਕੀਏ ਫਨਾਹ॥ ੬॥ ਲੋਹ ਕਲਮ ਜ਼ਿਮੀਂ ਅਸਮਾਨ॥ ਖਾਲਕ ਰੂਹ ਰੱਖੀ ਆਮਾਨ॥ ਮਰਣ ਜੀਵਣ ਕੀ ਗਮੀ ਨ ਕਾਈ॥ ਸੋ ਭੀ ਉਮਤ ਕੀਤੇ ਫਨਾਹੀ॥ ੭॥ ਖਾਨ ਮਲੂਕ ਉਮਰੇ ਸਿਰਦਾਰ॥ ਸੋ ਭੀ ਮੁਸਾਫਰ ਚਲਨਹਾਰ॥ ਢੋਲ ਦਮਾਮੇ ਗਏ ਵਜਾਈ॥ ਸੋ ਭੀ ਮਉਤੇ ਕੀਏ ਫਨਾਹੀ॥ ੮॥ ਕਰਹਿ ਤਕੱਬਰੀ ਖ਼ੁਦੀ ਜਨਾਵੈ॥ ਆਦਿ ਜੁਗਾਦਿ ਅਨੀਅਤਿ ਪਾਵੈ॥ ਨਾਨਕ ਜੇ ਕੋ ਏਕ ਪਛਾਣੈ॥ ਤਉ ਕਿਛੁ ਪੰਦ ਨਸੀਹਤ ਜਾਣੈ॥ ੯॥ ੨॥ ਆਇਤ॥ ਆਵੈ ਕਾਲ ਕਹਾ ਕੋ ਜਾਇ॥ ਜਲ ਥਲ ਮਹੀਅਲ ਕਾਲ ਸਮਾਇ॥ ਪਾਣੀ ਪਵੰਨ ਅਗਨ ਫੁਨ ਕਾਲ॥ ਧਰਤੀ ਕਾਲ ਪਸਾਰਿਆ ਜਾਲ॥ ਰਵਿ ਸਸਿ ਤਾਰਾ ਮੰਡਲ ਹੂਏ॥ ਧਰੂਹ ਪ੍ਰਹਿਲਾਦ ਅਟਲ ਹੋਇ ਮੂਏ॥ ਜਤੀ ਸਤੀ ਨਉ ਨਾਥ ਕਹਾਇ॥ ਸਿਧ ਚਉਰਾਸੀ ਕਾਲ ਸਮਾਇ॥ ਪਾਣੀ ਪਵਨ ਅਗਨ ਦੇਵ ਦਵਾਲਾ॥ ਕਾਲ ਨ ਛਾਡੇ ਕਾਨ ਗੁਪਾਲਾ॥ ਮੋਨੀ ਜੋਨੀ ਫਿਰ ਫਿਰ ਥਾਕੇ॥ ਸੁਰ ਨਰ ਮੂਏ ਕਾਲ ਕੇ ਚਾਪੇ॥ ੩॥ ਰਾਣਾ ਰੰਕ ਨ ਕੋਈ ਰਹੇ॥ ਪਕੜ ਝੋਟੇ ਕਾਲ ਸਭ ਗਹੇ॥ ਖਾਣੀ ਚਾਰ ਨ ਰਹਿਸੀ ਜਗ ਮੇਂ॥ ਕਾਲ ਪਸਾਰਿਆ ਬੰਧਨ ਪਗ ਮੇਂ॥ ੪॥ ਮੀਰ ਪੀਰ ਸਾਦਕ ਅਰ ਸਾਲਕ॥ ਖਲਕਤ ਮਰੇ ਸਦਾ ਥਿਰ ਖਾਲਕ॥ ਜੋ ਦੀਸੈ ਸੋ ਸਗਲ ਸਿਧਾਵੈ॥ ਕਾਲ ਸਬਲ ਨਹੀਂ ਛੁਟਨੇ ਪਾਵੈ॥ ੫॥ ਚਉਦਹ ਤਬਕ ਕਾਲ ਕੇ ਵਸ॥ ਕਾਲ ਛਾਡ ਕਿਤ ਜਾਈਐ ਨਸ॥ ਕਾਲ ਜਲਾਦ ਸਭੇ ਜਗ ਖਾਯਾ॥ ਤ੍ਰਈ ਲੋਕੀ ਮਹਿ ਰਹਿਣ ਨ ਪਾਯਾ॥ ਕਾਲ ਵਸ ਭਏ ਰਾਮ ਰਸੂਲ॥ ਬਰਸਰਿ ਨਾਨਕ ਕਾਲ ਕਬੂਲ॥ ੬॥ ੩॥ ਗਉੜੀ ਭਗਤ ਕਬੀਰ ਜੀ ਕੀ॥ ਸਾਧੋ ਏਕ ਪਗ ਦੋਇ ਬਾਂਟਾ ਰੇ॥ ਆਦਿ ਏਕੁ ਅੰਤੁ ਹੈ ਏਕੋ ਵਿਚ ਮਾਰਗ ਯਹ ਫਾਂਟਾ ਰੇ॥ ਰਹਾਉ॥ ਹਿੰਦੂ ਕੀ ਹਦ ਗਊ ਦੇਹੁਰਾ ਤੀਰਥ ਬਰਤ ਇਸ਼ਨਾਨਾ ਰੇ॥ ਬਕਰੀ ਮਾਰ ਮਾਸ ਮੁਖਿ ਮੇਲਹਿ ਤਿਸ ਕੈਸੇ ਰਾਮੈ ਜਾਨਾ ਰੇ॥ ੧॥ ਰੋਜਾ ਰਖਣ ਨਮਾਜ਼ ਗੁਜਾਰਹਿ ਮਕੇ ਮਸੀਤ

ਲਪਟਾਨਾ ਰੇ ॥ ਤਸਬੀ ਫੇਰ ਤਕਬਰ ਨ ਛਾਡਹਿ ਤਿਨ ਕੈਸੇ ਅਲਾਹ ਪਛਾਨਾ ਰੇ ॥ ੨ ॥ ਮਾਂ ਕੇ ਗਲੇ ਜਨੇਊ ਨਾਹੀ ਪੂਤ ਕਹਾਵੈਂ ਪਾਂਡੇ ਰੇ ॥ ਬੀਬੀ ਕਉ ਤਾਂ ਸੁੰਨਤ ਨਾਹੀਂ ਬ੍ਰਹਮਣ ਕਾਜੀ ਭਾਂਡੇ ਰੇ ॥ ੩ ॥ ਆਪਣੇ ਵਿਤ ਕਉ ਕਾਨ ਛਿਦਾਏ ਸੁੰਨਤ ਉਹੈ ਕਰਾਈ ਰੇ ॥ ਜੇਕਰ ਹੁਕਮ ਖੁਦਾਈ ਹੋਤਾ ਧੁਰੋਂ ਹੀ ਕਾਟੀ ਆਈ ਰੇ ॥ ੪ ॥ ਗਊ ਸੂਰ ਕੀ ਏਕੋ ਕਾਇਆ ਏਕੋ ਲੋਹੂ ਚਾਮਾ ਰੇ ॥ ਕਹਿਤ ਕਬੀਰ ਦੋ ਕਹੂੰ ਨ ਦੇਖੋ ਘਟਿ ਘਟਿ ਏਕੋ ਰਾਮਾ ਰੇ ॥ ੧ ॥ ੫ ॥ ਰਾਗੁ ਸੋਰਠ ॥ ਸਾਧੋ ਆਇ ਜਾਇ ਸੁਵਾਇਆ ॥ ਹਰਿ ਪ੍ਰਤਿਪਾਲਕ ਕਾਲ ਨਹੀਂ ਵਾਂਕੋ ਨ ਕੁਛ ਗਿਆਨ ਆਇਆ ॥ ੧ ॥ ਰਹਾਉ ॥ ਕੱਛ ਰੂਪ ਕਾਹੇ ਹਰਿ ਧਰਿਆ ਮੇਰ ਪਿਠ ਪਰ ਧਾਰਾ ॥ ਯਿਹ ਤੌ ਖੇਲ ਪਵਨ ਕਾ ਕਹੀਏ ਕਲਾ ਧਾਰ ਧਿਰ ਧਾਰਾ ॥ ੧ ॥ ਕਈ ਮੇਲ ਪਰਬਤ ਪਰ ਧਾਰੇ ਕਈ ਧਰਣਿ ਆਕਾਸਾ ॥ ਏਕ ਮੇਰ ਪ੍ਰਭ ਪਿਠ ਪਰ ਧਰਿਆ ਇਹ ਬਿਧਿ ਆਵਤ ਹਾਸਾ ॥ ੨ ॥ ਕਛੂ ਰੂਪ ਕਾਹੇ ਹਰਿ ਕੀਨਾ ਬੇਦ ਕੌਨ ਤੇ ਲਿਆਈ ॥ ਲੇਖ ਅਲੇਖ ਦੋਹੂੰ ਤੇ ਨਿਆਰਾ ਪ੍ਰਭ ਗਰਭ ਜੋਨ ਕਿਉਂ ਆਈ ॥ ੩ ॥ ਹਰਿ ਬੈਰਾਹ ਭਏ ਕਾਹੇ ਕੋ ਧਰਣ ਦਸਨ ਪਰ ਧਾਰਾ ॥ ਤੇ ਕੌ ਕਾਮ ਰਾਮ ਕੇ ਨਾਹੀ ਝੂਠ ਕਹਿਤ ਸੰਸਾਰਾ ॥ ੪ ॥ ਅਨੰਤੁ ਅਕਾਸ਼ ਪਤਾਲ ਪ੍ਰਭ ਕੀਨੇ ਅੰਤ ਨ ਪਾਯਾ ਜਾਈ ॥ ਏਕ ਧਰਨ ਬੈਰਾਹ ਉਥਾਰੀ ਅਵਰ ਕੌਨ ਲਿਆਈ ॥ ੫ ॥ ਨਰ ਸਿੰਘ ਹਰ ਕਿਉਂ ਕਰ ਰਹੀਐ ਕੰਮ ਕਾਜ ਇਹ ਬਿਗਰਿਆ ॥ ਅਜੈ ਬਿਜੈ ਸਰਾਪ ਕੇ ਮਾਰੇ ਚਿਹਨ ਕਸਪ ਹੋਇ ਨਿਬਰਿਆ ॥ ੬ ॥ ਅਜੈ ਬਿਜੈ ਬੈਕੁੰਠ ਬਸਤ ਹੈ ਅਸਵਾਨੀ ਕਹਿਲਾਵਹਿ ॥ ਸਨਕਾਦਿਕ ਸਰਾਪ ਪਾਇਕੇ ਦੇਤ ਜਨਮ ਧਰ ਆਵਹਿ ॥ ੭ ॥ ਦੇਵ ਦੈਤ ਮੈਂ ਆਪ ਬਰਾਜੈ ਚਰਿਤ ਆਪ ਪ੍ਰਭ ਕੀਨਾ ॥ ਆਪੇ ਮਾਰੇ ਆਪੇ ਰਾਖੈ ਆਪੇ ਦਾਨਾ ਬੀਨਾ ॥ ੮ ॥ ਆਪੇ ਨਰਸਿੰਘ ਹਰਨਕਸ਼ਪ ਪ੍ਰਹਿਲਾਦ ਹੋਇ ਆਯਾ ॥ ਬੈਰ ਭਾਵ ਹਰਖੇ ਮਨ ਨਾਹੀ ਮਾਇਆ ਖੇਲ ਬਣਾਇਆ ॥ ੯ ॥ ਬਾਵਨ ਹੋਇਕੈ ਬਲ ਹਰਿ ਜਾਚੈ ਜੋ ਜਾਚੈ ਸੋ ਆਯਾ ॥ ਬਿਨ ਬਿਬੇਕ ਸਗਲਾ ਜਗ ਡੂਬਾ ਮਾਯਾ ਖੇਲ ਰਚਾਯਾ ॥ ੧੦ ॥ ਪਰਸਰਾਮ ਹਰਿ ਕਿਨ ਬਿਧ ਕਹੀਐ ਮਹਾ ਅਹੰਕਾਰੀ ਹੂਆ ॥ ਛੱਤ੍ਰੀ ਮਾਰ ਸੰਘਾਰ ਕੀਨੇ ਯਿਹ ਬਿਧ ਵਡਾ ਨ ਹੂਆ ॥ ੧੧ ॥ ਵਰ ਸ੍ਰਾਪ ਤੇ ਭਿੰਨ ਸੁਆਮੀ ਵੈਰ ਵਿਰੋਧ ਨਹੀਂ ਭਾਵੈ ॥ ਆਪਨ ਖੇਲ ਆਪ ਹੀ ਦੇਖੇ ਆਪੇ ਮਾਰ ਮਿਲਾਵੈ ॥ ੧੨ ॥ ਰਾਮ ਕਾ ਬਾਪ ਦਸਰਥ ਕਹੀਐ ਦਸਰਥ ਕਾਕਾ ਜਾਇਆ ॥ ਦਸਰਥ ਕਾ ਬਾਪ ਰਾਮ ਕਾ ਦਾਦਾ ਕਹੋ ਕਹਾਂ ਤੇ ਆਇਆ ॥ ੧੩ ॥ ਯਹ ਭੀ ਚਰਿਤ੍ਰ ਮਾਇਆ ਨੇ ਕੀਨਾ ਰਾਵਨ ਦੈਤ ਉਪਾਇਆ ॥ ਮਾਇਆ ਰੂਪ ਰਾਮ ਹੋਇ ਉਤ੍ਰਿਆ ਰਾਵਨ ਨਾਸ ਕਰਾਇਆ ॥

੧੪ ॥ ਸਭ ਪਰਪੰਚ ਮੇਟਕੇ ਰਾਵਣ ਬੇਦ ਕਤੇਬ ਬਿਚਾਰਾ ॥ ਵਹੁ ਠਾਕੁਰ ਅਸੰਭਵ ਕਹੀਐ ਗਰਭ ਜੋਨਿ ਤੇ ਨਿਆਰਾ ॥ ੧੫ ॥ ਗੋਪੀ ਗੁਆਲ ਨਹੀਂ ਵਹੁ ਗੋਕਲ ਕਰਤਾ ਹੰਸ ਨ ਮਾਰੇ ॥ ਵੁਹ ਦਿਆਲ ਸਭਨਾਂ ਜੀਆਂ ਪਰ ਕੋ ਜੀਤੇ ਕੋ ਹਾਰੇ ॥ ੧੬ ॥ ਰਾਧਾ ਰੁਕਮ ਨਾ ਕ੍ਰਿਸ਼ਨ ਕੀ ਬਾਈ ਕ੍ਰਿਸ਼ਨ ਦੁਹਕਾ ਧੀਰਾ ॥ ਸੋਲਾ ਸਹੰਸਰ ਗੋਪੀ ਜਿਨ ਭੋਗੀ ਬਿਸ਼ਨ ਬਿਖਿਆ ਕਾ ਕੀਰਾ ॥ ੧੭ ॥ ਮਾਂ ਦੇਉਕੀ ਪਿਤਾ ਵਾਸਦੇਉ ਨੰਦ ਮਹਿਰ ਘਰ ਆਇਆ ॥ ਸੁਣ ਸਾਧੋ ਵੋਹ ਕਰਤਾ ਨਾਹੀਂ ਜੋ ਕਰਮਾਂ ਹਾਥ ਬਿਕਾਇਆ ॥ ੧੮ ॥ ਬੋਧ ਅਉਤਾਰ ਕਉਣ ਬਿਧਿ ਕਹੀਐ ਸਿਲਾਰੂਪ ਸਾ ਸੂਝੈ ॥ ਅਨਿਕ ਭੇਖ ਮਾਇਆ ਹੋਇ ਖੇਲੀ ਕੋ ਵਿਰਲਾ ਗਿਆਨੀ ਬੂਝੈ ॥ ੧੯ ॥ ਮੁਹੰਮਦ ਦੀਨ ਕਾਹੇ ਹਰਿ ਕਰਿਆ ਕਉਣ ਧਰਮ ਤਿਨ ਕੀਨਾ ॥ ਹਿੰਦੂ ਧਰਮ ਭ੍ਰਿਸ਼ਟ ਕਰ ਡਾਰੇ ਅਪਨਾ ਕੀਆ ਕੀਨਾ ॥ ੨੦ ॥ ਨਿਹਕਲੰਕ ਕਾਹੇ ਹਰਿ ਹੂਆ ਕੌਣ ਬਾਟ ਤਿਹ ਪਰਈ ॥ ਦੇਵ ਦੈਤ ਦੋਊ ਸਮ ਪ੍ਰਭ ਕੇ ਮਾਇਆ ਲੜ ਲੜ ਮਰਈ ॥ ੨੧ ॥ ਹਰਿ ਜੀ ਪਾਪ ਪੁੰਨ ਤੇ ਨਿਆਰਾ ਕਰਮ ਧਰਮ ਮ ਨਾਹੀਂ ॥ ਵੈਰ ਭਾਵ ਤਿਹ ਨਾਹੀਂ ਭਾਵੈ ਸਦਾ ਬਿਗਸ ਮਨ ਮਾਹੀ ॥ ੨੨ ॥ ਸਭ ਪਰਪੰਚ ਮਾਇਆ ਨੇ ਕੀਨੇ ਇਹ ਬਿਧ ਜਗ ਬਉਰਾਨਾ ॥ ਜਿਹ ਨਰ ਅਕੁਲ ਨਿਰੰਜਨ ਜਾਤਾ ਨਾਹੀਂ ਤੱਤ ਪਛਾਨਾ ॥ ੨੩ ॥ ਦਸ ਅਵਤਾਰ ਈਸ ਕੀ ਮਾਇਆ ਕਰਤਾ ਕਰ ਮਤ ਪੂਜੇ ॥ ਕਹਿ ਕਬੀਰ ਰਾਮ ਅਬਿਨਾਸੀ ਉਪਜ ਖਾਪੈ ਦੂਜੇ ॥ ੨੪ ॥ ਸਾਧੋ ਕਰਤਾ ਕਰਮਾਂ ਤੇ ਨਿਆਰਾ ॥ ਕਹਿਤ ਕਬੀਰ ਵੁਹ ਕਰਤਾ ਨਾਹੀਂ ਮਾਇਆ ਕੀਆ ਪਸਾਰਾ ॥ ੧ ॥ ਰਹਾਉ ਦੂਜਾ ॥

ਗਉੜੀ ਕਬੀਰ ਜੀ ॥ ਸਾਧੋ ਦੋ ਜਗਦੀਸ ਕਹਾ ਤੇ ਆਏ ॥ ਆਦਿ ਏਕ ਅੰਤ ਹੈ ਏਕੋ ਅਬ ਕਿਉਂ ਦੋਇ ਕਹਾਏ ॥ ੧ ॥ ਰਹਾਉ ॥ ਸੋਨਾ ਏਕ ਕਹਿਣ ਕਉ ਗਹਿਣਾ ਇਨ ਮੇਂ ਭੇਦ ਨ ਦੂਜਾ ॥ ਕਹਨ ਸੁਨਨ ਕਉ ਦੋਇ ਕਰ ਥਾਪੇ ਉਸ ਨਿਮਾਜ਼ ਉਸ ਪੂਜਾ ॥ ੧ ॥ ਓਹੀ ਮੁਹੰਮਦ ਓਹੀ ਮਹਾਂ ਦੇਉ ਆਦਮ ਓਹੀ ਕਹੀਐ ॥ ਕੋ ਹਿੰਦੂ ਕੋ ਤੁਰਕ ਕਹਾਵੇ ਘਰ ਏਕੈ ਮਹਿ ਰਹੀਐ ॥ ੨ ॥ ਵੁਹੀ ਮਸੀਤ ਵੁਹ ਠਾਕੁਰ ਦੁਆਰਾ ਵੁਹ ਕਲਮਾ ਵੁਹ ਕਰਮਾ ॥ ਮਾਨ ਲੀਏ ਕੀ ਜਿਦੀ ਪੜੀ ਹੈ ਕਾਜ਼ੀ ਪੰਡਿਤ ਭਰਮਾ ॥ ੩ ॥ ਓਹ ਲੇ ਜਾਰਹਿ ਓਹ ਲੇ ਗਾਡਹਿ ਇਨ ਮੇਂ ਭੇਦ ਨ ਅੰਤਰ ॥ ਐਸੇ ਦਾਗ ਦੋਨੋਂ ਕਉ ਹੋਤੇ ਧਰਤੀ ਪਉਣ ਪਾਨੀ ਬੈਸੰਤਰ ॥ ੪ ॥ ਬੈਸੰਤਰ ਕਉ ਦੋਜ਼ਕ ਕਹੀਐ ਭਿਸ਼ਤ ਸੁ ਕਬਰਸਤਾਨਾ ॥ ਮੂਏ ਕਉ ਸਮ ਦੋਨੋਂ ਕਹੀਐ ਇਸ ਬਿਧਿ ਲੋਕ ਭੁਲਾਨਾ ॥ ੫ ॥ ਜਾਕੋ ਰਾਮ ਰਹੀਮ ਕਹਿਤ ਹੈ ਕ੍ਰਿਸ਼ਨ ਕਰੀਮਾਂ ਸੋਈ ॥ ਹਰਿ ਹਜ਼ਰਤ ਦੁਇ ਨਾਮ ਧਰਤ ਹੈਂ ਭਰਮ ਨ ਭੂਲੇ ਲੋਈ ॥ ੬ ॥ ਵੁਹ ਕੁਰਾਨ ਵੁਹ ਪੁਰਾਨ ਵੁਹ ਹੈ ਮੁਲਾਂ ਵੁਹ ਵੁਹ ਪਾਂਡੇ ॥ ਘੜਿ ਘੁਮਿਆਰ ਕੀਏ ਬਹੁਤੇਰੇ

ਇਸ ਮਾਟੀ ਕੇ ਭਾਂਡੇ ॥ ੭ ॥ ਵੁਹ ਸੁੰਨਤ ਵੁਹ ਕਾਨ ਛਿਦਾਵੈ ਵੁਹ ਗੁਸਲ ਅਸ਼ਨਾਨਾ ॥ ਵੁਹ ਮਾਲਾ ਵੁਹ ਤਸਬੀ ਕਹੀਐ ਵੁਹੀ ਮੇਰ ਇਮਾਨਾ ॥ ੮ ॥ ਵੁਹੀ ਰਿਜ਼ਕ ਵੁਹ ਭੋਜਨ ਕਹਾਵੈ ਇਨ ਮੇਂ ਭੇਦ ਨ ਕੋਈ ॥ ਵੁਹ ਗੰਗਾ ਵੁਹ ਕਾਬਹਿ ਜਾਵਹਿ ਇਸ ਬਿਧਿ ਭੂਲੇ ਦੋਈ ॥ ੯ ॥ ਅੰਧਾ ਕਹਾਂ ਬਿਚਾਰੇ ਮਨ ਮਹਿ ਅੰਤਰਿ ਹੈ ਸਚ ਸੋਈ ॥ ਕਹਤ ਕਬੀਰ ਪੂਰਨ ਕੀ ਗਤਿ ਮਿਤ ਵਿਰਲਾ ਜਾਨੇ ਕੋਈ ॥ ੧੦ ॥ ਸਾਧੋ ਹਿੰਦੂ ਤੁਰਕ ਨ ਕੋਈ ॥ ਕਹਤ ਕਬੀਰ ਸੋਈ ਜਨ ਮੁਕਤਾ ਜੋ ਦੁਹ ਤੇ ਨਿਆਰਾ ਹੋਈ ॥ ੧ ॥ ਰਹਾਉ ਦੂਜਾ ॥ ੩ ॥ ੩੭ ॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵੁਦੀਨ ਸੁਣਹੁ ਨਾਨਕ ਸ਼ਾਹ ॥ ਸਭੋ ਗਲਾਂ ਛੋਡ ਕਰ ਚਲੀਐ ਸਿਧੇ ਰਾਹ ॥ ਰਾਹ ਰਿਆਜ਼ਤ ਚਲੀਐ ਛਡੀਐ ਰਾਹ ਸ਼ਿਤਾਨ ॥ ਛਡੀਐ ਝਗੜੇ ਦੁਨੀ ਦੇ ਛੱਡ ਹਿੰਦੂ ਮੁਸਲਮਾਨ ॥ ਰਾਹ ਨ ਦੋਹਾਂ ਪਾਇਆ ਕੂੜੇ ਝਗੜੇ ਲੱਗ ॥ ਜਿਉਂ ਚੋਰ ਮਿਲਨ ਜਾਇ ਚੋਰ ਨੂੰ ਠਗਾਂ ਮਿਲਦੇ ਠਗ ॥ ਸਾਧੂ ਮਿਲਦੇ ਸਾਧੂਆਂ ਸਚਾ ਰਾਹ ਪਛਾਨ ॥ ਚਲੀਐ ਰਾਹ ਖੁਦਾਇ ਦੇ ਜੋ ਆਖਰ ਆਵੈ ਕਾਮ ॥ ਹੁਣ ਕੀਜੈ ਗਲ ਖੁਦਾਇ ਦੀ ਮਿਲਣੇ ਦਾ ਦਸ ਰਾਹ ॥ ਦਸ ਰਿਆਜ਼ਤ ਬੰਦਗੀ ਦਸੋ ਸਭ ਸਨਾਹ ॥ ਕਿਉਂ ਕਰ ਮਿਲੀਐ ਰਬ ਨੂੰ ਕੀ ਕੁਝ ਲੈ ਕੇ ਭੇਟ ॥ ਜਿਤ ਪਾਈਐ ਦੀਦਾਰ ਖੁਦਾਇ ਦਾ ਫਿਰ ਲਗੇ ਨ ਜਮ ਕੀ ਫੇਟ ॥ ਸਾਹਿਬ ਮਿਲੇ ਤੇ ਕਰਮ ਹੋਏ ਜਨਮ ਮਰਨ ਦਾ ਰਾਹ ॥ ਆਖੇ ਪੀਰ ਬਹਾਵੁਦੀਨ ਸਚ ਦਸ ਬੁਰਾ ਖੁਦਾਇ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣੋ ਬਹਾਵੁਦੀਨ ਪੀਰ ॥ ਰਾਹ ਖੁਦਾਇ ਸਖਤ ਹੈ ਕਰਦਾ ਬਹੁਤ ਜ਼ਹੀਰ ॥ ਵਾਲਹੁ ਤਿਖੀ ਆਖੀਐ ਖੰਨਿਅਹੁ ਤ੍ਰਿਖੀ ਧਾਰ ॥ ਇਨ ਕੋਲੋਂ ਬਰੀਕ ਹੈ ਕਿਉਂ ਕਰ ਜਾਈਐ ਪਾਰ ॥ ਇਹ ਮਨ ਹਾਥੀ ਹੋਇ ਰਿਹਾ ਖੁਦੀ ਤਕੱਬਰ ਨਾਲ ॥ ਕਿਉਂ ਕਰ ਲੰਘੀਐ ਪੀਰ ਜੀ ਊਠ ਭਰੇ ਸੰਗ ਮਾਲ ॥ ਤੰਬੂ ਦੇ ਸਰਾਇਚੇ ਲਸ਼ਕਰ ਲੋਹ ਹਜ਼ਾਰ ॥ ਜੰਤਰੀਆ ਕੀਤਾ ਹਈ ਰੱਬ ਦਾ ਤਾਂ ਸਾਥੀ ਸਭ ਵਿਸਾਰ ॥ ਕਰ ਅਲਹ ਦੀ ਬੰਦਗੀ ਏਕਾ ਏਕੀ ਹੋਇ ॥ ਪਾਸ ਨ ਰਖੀਐ ਦੂਸਰਾ ਬਿਨ ਮੁਰਸ਼ਦ ਨਹੀਂ ਕੋਇ ॥ ਸਿਲਾ ਅਲੂਣੀ ਚਟੀਐ ਸਚੇ ਮਾਰਗ ਲੱਗ ॥ ਜਿਤੀ ਦਿਸਨ ਉਮਤੀ ਏਹ ਸਭ ਦੁਨੀਆਂ ਦੇ ਠਗ ॥ ਆਖਰ ਬੇਲੀ ਕੋਈ ਨਹੀਂ ਬਾਝਹੁੰ ਪਾਕ ਖੁਦਾਇ ॥ ਆਖੇ ਨਾਨਕ ਪੀਰ ਸੁਣ ਆਵਹੁ ਸਚੇ ਰਾਹਿ ॥

*ਰਾਗ ਤਿਲੰਗ ਮਹਲਾ ੧ ॥ ਬੰਦੇ ਜਪ ਸਾਹਿਬ ਗਨੀ ॥ ਸਮਝ ਬੇਦ ਕਤੇਬ ਬੋਲੇ ਖਾਬ ਹੈ ਕਿਆ ਮਨੀ ॥ ਰਹਾਉ ॥ ਜਾਨ ਦੁਨੀਆਂ ਜਮਾਲ ਸੂਰਤ ਦੇਖਤੇ ਫਿਰ ਨਾਹਿ ॥ ਦਸ ਚਉਬੀਸ ਹਜ਼ਾਰ ਹਰ ਦਮ ਨਿਤ ਖਜ਼ਾਨੇ ਜਾਇ ॥ ੧ ॥ ਮਨੀ ਮਹਿ ਤੂੰ ਗਰਕ ਗਾਫਲ ਬੇਮੇਹਰ ਬੇਪੀਰ ॥ ਦਰੀਖ਼ਾਂ ਨਹਿ ਪਵਹਿ ਚੋਬਾਂ*

ਹੋਇ ਨਹਿ ਤਕਸੀਰ॥ ੨॥ ਸਿਦਕ ਗਠੜੀ ਮੇਹਰ ਤੋਸ਼ਾ ਖੈਰ ਖੂਬੀ ਹਾਥ॥ ਧਨੀ ਕਾ ਫਰਮਾਨ ਆਇਆ ਤੇਰਾ ਕੀਤਾ ਚਲਿਆ ਸਾਥ॥ ੩॥ ਪੀਰ ਪੈਕੰਬਰ ਅਉਲੀਏ ਸਭ ਹੋਤ ਹੈ ਪਰਦੇਸ॥ ਉਹ ਦਰ ਕੀ ਖਬਰ ਨ ਜਾਣਤੇ ਅਕਲ ਕੇ ਪਰਮੇਜ਼॥ ੪॥ ਤਜ਼ ਕੁਨ ਜਜ਼ਬਾ ਕੰਮ ਕਰ ਖਸਮ ਕੀ ਕਾਣ॥ ਨਾਨਕ ਬਗੋਯਦ ਬੇਨਤੀ ਕਛੁ ਹਕ ਹਲਾਲ ਪਛਾਣ॥ ੫॥ ੧॥ ਰਾਗ ਤਿਲੰਗ ਮਹਲਾ ੧॥ ਸਾਹਿਬ ਜਹ ਕਹਾਂ ਮਾਮੂਰ॥ ਦਿਲ ਮੋਲ ਕੁਫਲ ਕਲੀਦ ਜੇ ਮੁਕਾਮ ਅਰਜ਼ ਹਜ਼ੂਰ॥ ੧॥ ਰਹਾਉ॥ ਹਰਿ ਵਜੂਦੇ ਏਕ ਸਾਹਿਬ ਬੇਵਜੂਦੇ ਮਾਹਿ॥ ਬੇਨਮੂਦੇ ਬੇਚਗੂਨੇ ਭਿਸਤ ਦੋਜ਼ਕ ਨਾਹਿ॥ ੧॥ ਨਾਮੁਰਾਦੇ ਸਦਾ ਸਾਹਬ ਬੇਵਜ਼ੀਰੇ ਰਾਜ॥ ਮਾਹਿ ਬੇਦ ਕਤੇਬ ਕਾਜ਼ੀ ਦੇਹਿ ਨ ਮੁਲਾਂ ਬਾਂਗ॥ ੨॥ ਨੂਰੋਂ ਰੌਸ਼ਨ ਹਰਦੋ ਆਲਮ ਨਾਹਿ ਤੁਲਸੀ ਭਾਗ॥ ਬਿਲਕੁਲ ਤਮਾਮ ਦੀਦਮ ਲਾਹੂਤ ਲਾ ਮੁਕਾਮ॥ ੩॥ ਕੁਫਰਦੀਨ ਹਰਦੋ ਨਾਹੀਂ ਏਕੋ ਕਰਹਿ ਨਾਮ॥ ਨਾਨਕ ਦਿਵਾਨੀ ਮਨੋ ਮਾਨਾ ਰੋਜ਼ ਸ਼ਬ ਹੈਰਾਨ॥ ੪ ॥ ੩੯ ॥

ਸੁਆਲ ਕਾਜ਼ੀ ਰੁਕਨਦੀਨ ਸੂਰਾ॥ਆਖੇ ਕਾਜੀ ਰੁਕਨਦੀਨ ਸੁਣੀ ਨਾਨਕ ਸ਼ਾਹ॥ ਤ੍ਰੀਹੇ ਹਰਫਾ ਕੁਰਾਨ ਦੇ ਸਾਜੇ ਆਪ ਅਲਾਹ॥ਮਾਇਨੇ ਇਕ ਇਕ ਹਰਫ ਦੇ ਕਹੀਐ ਤਦਬੀਰ॥ਜਿਨ ਮਰਾਤਬ ਕਉ ਪਹੁੰਚਿਆ ਕੇ ਸਾਧੂ ਕੇ ਪੀਰ॥ਅਲਫ ਬੇ ਫਰਮਾਈ ਅਹਿ ਮਾਇਨੇ ਕਰਕੇ ਕਰ ਬਿਆਨ॥ਤੁਸੀਂ ਭੀ ਆਖਹੁ ਸ਼ਾਹ ਜੀ ਸਚੀ ਰਬ ਕਲਾਮ॥ ਸਿਫਤ ਤਮਾਮੀ ਰਬ ਦੀ ਸਭਾ ਖੋਲ੍ਹ ਸੁਣਾਇ॥ਆਖੇ ਕਾਜ਼ੀ ਰੁਕਨਦੀਨ ਕਰੀਐ ਬਰਾ ਖੁਦਾਇ॥ ਹਿੰਦੂ ਮੁਸਲਮਾਨ ਦੋਇ ਦਿਸਦੇ ਹਨ ਗੁਮਰਾਹਿ॥ ਝਗੜੇ ਹੋਰ ਨਾਹਿ ਢੂੰਢੇ ਸਚ ਨ ਰਾਹਿ॥ਜਿਹੜੀ ਗਲ ਖੁਦਾਇ ਦੀ ਕਹੇ ਨ ਕੋਈ ਮੂਲ॥ਕਾਰਨ ਲਾਲਚ ਦੁਨੀ ਦੇ ਝਗੜੇ ਰਾਮ ਰਸੂਲ॥ ਰਾਹ ਸਚਾਵਾ ਦਸੀਐ ਜੇ ਵਸਿ ਆਵੈ ਜੀਉ॥ ਹੁਜਤ ਹਾਜਤ ਵਰਜ ਕਰ ਰਹਿ ਨਿਮਾਣਾ ਥੀਉ॥ ੪੦॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣਹੁ ਕਾਜੀ ਰੁਕਨਦੀਨ ਆਖੇ ਨਾਨਕ ਪੰਦ॥ਸੇਈ ਸਿਆਣੀ ਗਲ ਵਿਚ ਤਿਸ ਵਿਚ ਬਹੁਤੇ ਬੰਦ॥ ਤ੍ਰੀਏ ਹਰਫ ਕੁਰਾਨ ਦੇ ਤ੍ਰੀਹ ਸਪਾਰੇ ਕੀਨ॥ ਤਿਸ ਵਿਚ ਕੁਝ ਨਸੀਹਤਾਂ ਸੁਣ ਕਰ ਕਰੇ ਯਕੀਨ॥ ਕਰੇ ਪੁਕਾਰ ਕਿਤਾਬ ਬਹੁ ਖਾਤਰ ਜਮਾ ਨ ਹੋਇ॥ਜੋ ਹਰਿ ਸ਼ਤਾਨੀ ਗੁੰਮ ਥੀਏ ਪਹੁੰਚਿਆ ਜਾਨੇ ਕੋਇ॥ ੪੧॥

# ਸਿਹਰਫੀ ਆਖੀ ਸ੍ਰੀ ਗੁਰੂ ਨਾਨਕ ਸਾਹਿਬ ਸੂਰਾ॥

ਅਲਫ ਅਲਹ ਕਉ ਯਾਦ ਕਰ ਗਫਲਤ ਮਨਹੁ ਵਿਸਾਰਿ॥ ਸਾਸ ਪਲਟਹ ਨਾਮ ਵਿਣ ਧ੍ਰਿਗ ਜੀਵਨ ਸੰਸਾਰ॥੧॥ ਬੇ ਬਦਾਇਤ ਦੂਰ ਕਰ ਕਦਮ ਸ਼ਰੀਅਤ ਰਾਖ॥ ਨਿਵ ਚਲਹੁ ਆਗੈ ਸਭਸ ਦੇ ਮੰਦਾ ਕਿਸੇ ਨ ਆਖ॥੨॥ ਤੇ ਤੋਬਹਿ ਕਰ ਬਾਦੀ ਤੇ ਮਤ ਤੂੰ ਏਵੇ ਜਾਹਿ॥ ਤਨ ਬਿਨਸੈ ਮੁਖ ਗੱਡੀਐ ਤਬ ਤੂੰ ਕਹਾ ਕਰਾਹਿ॥੩॥ ਸੇ ਸਨਾਹੀ ਬਹੁਤ ਕਰ ਖਾਲੀ ਸਾਸ ਨ ਕੱਢ॥ ਹਟੋ ਹਟ ਵਕਾਇਆ ਮੁਲ ਨਾ ਲਹਿਸੀ ਅਢ॥੪॥ ਜੀਮ ਜਮਾਇਤ ਜਮਾਂ ਕਰ ਚੱਲਣ ਦਾ ਕਰ ਬੰਧ॥ ਬਾਝੋਂ ਆਪਣੇ ਫਿਰਸੀ ਅੰਧੋ ਅੰਧ॥੫॥ ਹੇ ਹਲੀਮੀ ਨੂੰ ਪਕੜ ਦਿਲ ਥੀਂ ਹਿਰਸ ਨਿਕਾਰ॥ ਧਾਵਤ ਵਰਜਹੁ ਰੁਕਨਦੀਨ ਹਰਦਮ ਖਾਲਕ ਸਾਰ॥੬॥ ਖੇ ਖਾਮ ਤੇਊ ਭਏ ਜਿਨ ਵਿਸਰਿਆ ਕਰਤਾਰ॥ ਦੁਨੀਆਂ ਲਾਲਚ ਲਗ ਮਰਹਿ ਮੂੰਹ ਉਠਾਵਹਿ ਭਾਰ॥੭॥ ਦਾਲ ਦਿਆਨਤ ਕਰੇ ਮਨ ਅਠੇ ਪਹਿਰ ਨ ਹੋਇ॥ ਏਕ ਪਹਿਰ ਘਰ ਜਾਗਣਾ ਸਾਈਂ ਸਚ ਬਿਗੋਇ॥੮॥ ਜ਼ਾਲ ਜ਼ਿਕਰ ਕਰ ਆਜਜ਼ੀ ਖਾਤਰ ਨਾਹਿ ਡੋਲਾਇ॥ ਤਿਲ ਨ ਲਗੈ ਰੁਵਾਲ ਤਨ ਭੋਲੇ ਮਨੋ ਚੁਕਾਇ॥੯॥ ਰੇ ਰਹਿਤ ਈਮਾਨ ਕੀ ਤੇਊ ਦੇਖਹਿ ਜਾਇ॥ ਪੂਜਹੁ ਵਰਜਹ ਰੁਕਨਦੀਨ ਸਾਈਂ ਸੋ ਦਿਲ ਲਾਇ॥੧੦॥ ਜੇ ਜਾਰੀ ਕਰ ਮਨੈ ਮਹਿ ਸੋਈ ਬੇਪਰਵਾਹ॥ ਜੋ ਕੁਛ ਚਾਹੇ ਸੋ ਕਰਹਿ ਤਿਸਕਾ ਕਿਆ ਵਿਸਾਹ॥੧੧॥ ਸੀਨ ਸੋਧ ਮਨ ਆਪਣਾ ਸਭ ਕਿਛ ਇਸਹੀ ਮਾਹਿ॥ ਤਨ ਭਾਂਡਾ ਧਨ ਵਸਤ ਕਰ ਹੁਕਮੀ ਬੰਦ ਸਮਾਇ॥੧੨॥ ਸ਼ੀਨ ਸ਼ਹਾਦਤ ਪਾਈਅਹਿ ਪੀਆ ਸੋਂ ਲਿਵ ਲਾਇ॥ ਰੁਕਨ ਇਹੈ ਤਨ ਜਾਇਸੀ ਕੀਚੇ ਤਲਬ ਖ਼ੁਦਾਇ॥੧੩॥ ਸੁਆਦ ਸਲਵਾਤ ਗੁਜ਼ਸ਼ਤ ਕਉ ਆਖਰ ਮੁਖ ਤੇ ਨਿਤ॥ ਖਾਸੇ ਬੰਦੇ ਰਬ ਦੇ ਸਿਰ ਮਿਤ੍ਰਾਂ ਦੇ ਮਿਤ॥੧੪॥ ਜੁਆਦ ਜਲਾਲਤ ਗੁੰਮ ਕਰ ਰਹੀ ਆਦਤ ਜੋਂ ਮੇਲ॥ ਉਠੀ ਬੰਦੇ ਨਜਰ ਕਰ ਚੀਨੇ ਨਾਹੀਂ ਖੇਲ॥੧੫॥ ਤੋਇ ਤਲਬ ਕਰ ਰਾਸਤੀ ਦੇਇ ਸਣ ਰਸਾਲ॥ ਜਿਨਾਂ ਡਿਠਿਆਂ ਦੁਖ ਜਾਇ ਤਨ ਤੁਟੈ ਮਾਯਾ ਜਾਲ॥੧੬॥ ਜ਼ੋਇ ਜ਼ਾਲਮ ਸੋਇ ਭਏ ਚੇਤਨ ਨਾਹੀਂ ਨਾਮ॥ ਸਾਈਂ ਤੇਰੇ ਨਾਮ ਬਿਨ ਕਿਉਂ ਆਵੇ ਆਰਾਮ॥੧੭॥ ਐਨ ਅਮਲ ਕਮਾਈਐ ਜੇਕੋ ਪਾਰਾਵਾਸ॥ ਬਿਨ ਅਮਲਾਂ ਨਾਹੀਂ ਪਾਈਐ ਮਰੀਐ ਪਛੋਤਾਸ॥੧੮॥ ਗੈਨ ਗਨੀਮਤ ਰੁਕਨਦੀਨ ਜਿਨੀ ਸਿਞਾਤਾ ਆਪ॥ ਇਸ ਪਿੰਜਰੇ ਵਿਚ ਖੇਲ ਹੈ ਨਾ ਤਿਸ ਮਾਇ ਨ ਬਾਪ॥੧੯॥ ਫੇ ਫਕਰ ਤੇਊ ਭਏ ਜੋ ਚਲਹਿ ਮੁਰਸ਼ਦ ਭਾਇ॥ ਆਪੇ ਹੀ ਤਹਕੀਕ ਤਨ ਰੰਗਾ ਰੰਗ ਮਿਲਾਇ॥੨੦॥ ਕਾਫ ਕਲਮਾ ਇਕ ਯਾਦ

ਕਰ ਅਵਰ ਨ ਭਾਖਹ ਬਾਤ॥ ਨਫਸ ਹਵਾਈ ਰੁਕਨਦੀਨ ਤਿਸ ਸੋਂ ਹੋਇ ਨ ਮਾਤ॥ ੨੧॥ ਕਾਫ ਕਰਾਰ ਨ ਆਵਈ ਜਿਤ ਮਨ ਉਪਜੈ ਚਾਉ॥ ਤੇ ਪਾਰਸ ਕੰਚਨ ਥੀਏ ਜਿਨ ਭੇਟਿਆ ਹਰਿ ਰਾਉ॥ ੨੨॥ ਲਾਮ ਲਾਨ੍ਹਤ ਬਰਸਰ ਤਿਨਾਂ ਜੋ ਤਰਕ ਖ਼ੁਦਾਇ ਕਰੇਨ॥ ਥੋੜਾ ਬਹੁਤਾ ਖਟਿਆ ਹਥੋ ਹਥ ਗਵੇਨ॥ ੨੩॥ ਮੀਮ ਮੁਰਸ਼ਦ ਮੰਨ ਤੂੰ ਮੰਨ ਕਤੇਬਾਂ ਚਾਰ॥ ਮੰਨ ਤੂੰ ਇਕ ਖ਼ੁਦਾਇ ਨੂੰ ਖਾਸਾ ਜਿਤ ਦਰਬਾਰ॥ ੨੪॥ ਨੂਨ ਨਹੀਂ ਉਹ ਗੁੰਮ ਹੈ ਜਿਸ ਕੀਤੇ ਅਮਲ ਕਬੂਲ॥ ਮਾਯਾ ਬੰਧਨ ਗਲ ਪੜਹਿ ਖਾਲੀ ਵੰਞਹਿ ਭੂਲ॥ ੨੫॥ ਵਾ ਵਾਉ ਜੋ ਆਵੈ ਰੁਕਨਦੀਨ ਜਿਸ ਫਾਟੇ ਹਥ ਨਾਲ॥ ਉਮਰ ਵਿਹਾਈ ਬਾਵਰੇ ਪੜਿਓਂ ਕਿਤ ਜੰਜਾਲ॥ ੨੬॥ ਹੇ ਹੈਬਤ ਤਿਸ ਦਿਨਾਂ ਦੀ ਜਿਸ ਦਿਨ ਅਦਲ ਕਰੇਇ॥ ਬਾਬ ਹਮਾਰੇ ਰੁਕਨਦੀਨ ਕੇਹਾ ਹੁਕਮ ਕਰੇਇ॥ ੨੭॥ ਲਾਮ ਲਾਇਕ ਤੇਊ ਭਏ ਜਿਨਾ ਰਹਿਮਤ ਨਦਰ ਧਰੇਇ॥ ਜੇ ਸਊ ਲੋਚਨ ਮੁਆ ਥੀਐ ਜੋ ਆਪਨ ਸੰਗ ਮਿਲੇਇ॥ ੨੮॥ ਅਲਫ ਅਲਹ ਤੁਹਿ ਨਾਲ ਹੈ ਚੇਤਹਿ ਕਿਉਂ ਨ ਅਨਜਾਨ॥ ਗੁਰ ਸੇਵਾ ਤੇ ਛੁਟਸੀ ਅਉਸਰ ਅੰਤ ਨਿਦਾਨ॥ ੨੯॥ ਯੇ ਯਾਰੀ ਕਰ ਰਬ ਸੋਂ ਜਿਸਦਾ ਅਬਚਲ ਰਾਜ॥ ਇਕ ਇਕੇਲਾ ਨਾਨਕਾ ਕਿਸੇ ਨ ਹੋਇ ਮੁਹਤਾਜ॥ ੩੦॥ ੪੨॥ ਸੁਆਲ ਕਾਜ਼ੀ ਰੁਕਨਦੀਨ ਸੂਰਾ॥ ਆਖੇ ਕਾਜ਼ੀ ਰੁਕਨਦੀਨ ਸੁਣਹੁ ਨਾਨਕ ਸ਼ਾਹ॥ ਪੁਛਦੇ ਹਾਂ ਇਕ ਮਸਲਾ ਦਸੋ ਸਭ ਸਨਾਹ॥ ਅਰਬਾਨਾਸਰ ਰੱਬ ਸਾਜਿਆ ਅਨਰਸ ਚਾਰ ਮਿਲਾਇ॥ ਬਾਦੀ ਨਾਰੀ ਆਬ ਖਾਕ ਚਾਰ ਲਤੀਫ ਕਹਾਇ॥ ਚਉਹਾਂ ਵਿਚਹੁ ਗੋਇ ਕਰ ਕੀਚੇ ਇਕ ਲਤੀਫ॥ ਦਿਸੈ ਸ਼ਰਫ ਲਤੀਫ ਕੂੰ ਕੀਚਨ ਹੋਰ ਕਤੀਫ॥ ਇਨਾਂ ਚੌਹਾਂ ਕੋ ਮੇਲ ਕਰ ਰਤ ਬੰਧ ਦਿਖਲਾਇ॥ ਅੱਵਲ ਸੂਰਤ ਆਦਮੀ ਕਿਉਂ ਕਰ ਸ਼ਿਕਮ ਸਮਾਇ॥ ਮਨੀ ਖ਼ੂਨ ਦੁਇ ਮਿਲ ਕਰ ਕਿਉਂ ਕਰ ਥੀਂਦੇ ਰੂਹ॥ ਜਬ ਸਾਬਤ ਥੀਏ ਆਦਮੀ ਤਬ ਆਖਨ ਅਲਹ ਹੂਹ॥ ਸੂਰਤ ਥੀਏ ਨ ਬੂੰਦ ਥੀਂ ਕੁਦਰਤ ਕਰ ਕਰਤਾਰ॥ ਆਖਰ ਬੇਰ ਨ ਬੰਦ ਹੋਇ ਦਸੋ ਸਭ ਵੀਚਾਰ॥ ਬਿਨ ਨਰ ਮਾਦਾ ਜੁਫਤਿ ਦੇ ਤਵੱਲਦ ਹੋਇ ਨ ਕੋਇ॥ ਬਰਾ ਖ਼ੁਦਾਈ ਸੋਧ ਕਰ ਨਾਨਕ ਸੱਚ ਬਗੋਇ॥ ੪੩॥ ਜਵਾਬ ਨਾਨਕ ਸ਼ਾਹ ਸੂਰਾ॥ ਸੁਣਹੁ ਕਾਜ਼ੀ ਰੁਕਨਦੀਨ ਆਖੇ ਨਾਨਕ ਸ਼ਾਹ॥ ਗੈਬੀ ਸਿਅਰ ਖ਼ੁਦਾਇ ਦੇ ਸਕੇ ਨ ਕੋਇ ਅਲਾਇ॥ ਬੇਦ ਨ ਬੁਝਨ ਬਪੜੇ ਪੰਡਿਤ ਨ ਕਰਨ ਵੀਚਾਰ॥ ਲਿਖਿਆ ਨਾਲਿ ਕਿਤਾਬ ਵਿਚ ਕਾਜ਼ੀ ਕਰਨ ਪੁਕਾਰ॥ ਕੋਇ ਨ ਜਾਣੈ ਗੈਬ ਗਲ ਕਦ ਹੋਆ ਆਕਾਰ॥ ਅੱਵਲ ਨੂਰ ਖ਼ੁਦਾਇ ਇਕ ਹੁਣ ਥੀਏ ਰੂਪ ਅਪਾਰ॥ ਗੁਜਰੀ ਨੂੰ ਸਲਾਵਤ ਕਰ ਜੋ ਹੁਣ ਹੋਯਾ ਸੋ ਦੇਖ॥ ਅੱਵਲ ਆਖਰ ਜੋ ਥੀਆ ਸਚ ਨਾਨਕ ਕਹੇ ਬਿਬੇਕ॥ ਅਵਲ ਮਨੀ ਨ ਖ਼ੂਨ ਸੀ ਨਹਿ ਕਿਛ ਵਿਛੜ ਨ ਮੇਲ॥

ਨਰ ਮਾਦਾ ਦੁਇ ਮਿਲ ਕਰਹਿ ਬਣਿਆਂ ਅਚਰਜ ਖੇਲ॥ ਮਨੀ ਖੂਨ ਮਿਲ ਬੂੰਦ ਕਰ ਦੁਇ ਟੰਕ ਏਕ ਪ੍ਰਵਾਣ॥ ਮਨੀ ਮਾਸ਼ਾ ਡੇਢ ਹੈ ਖੂਨ ਅਢਾਈ ਸ਼ਾਨ॥ ਦੋਵੇਂ ਥੋਕ ਇਕੱਤ੍ਰ ਹੋਇ ਗਲੋਲਾ ਹੂਆ ਰੂਪ॥ ਲਟਕਿ ਆਂਦ੍ਰੋ ਸੋ ਲਗਾ ਜੈਸਾ ਫਲ ਸਰੂਪ॥ ਆਬ ਖਾਕ ਦੀ ਗ੍ਰਿਹ ਹੋਇ ਬਾਮ ਕੁੱਖ ਆਸਾਨ॥ ਪਾਕੇ ਆਤਸ਼ ਬਾਦ ਮਿਲ ਹੋਏ ਪਿੰਡ ਪਰਾਣ॥ ਚਾਰ ਖਸੀਅਤ ਮੇਲ ਕਰ ਹੂਆ ਸਗਲਾ ਸੂਤ॥ ਜੈਸਾ ਰਤ ਕਾ ਖਸਮ ਹੈ ਤੈਸਾ ਆਦਮ ਰੂਪ॥ ਜੈਸੇ ਸਮਾਨੇ ਬੀਜੀਐ ਤੈਸਾ ਹੀ ਪਰਕਾਰ॥ ਇਸੀ ਭਾਂਤ ਕੀ ਜੁਗਤ ਮਿਲ ਉਪਜਤ ਹੈ ਸੰਸਾਰ॥ ਓਹੀ ਪਲ ਓਹੀ ਚਸੇ ਓਹੀ ਥਿਤ ਓਹੀ ਵਾਰ॥ ਓਹੀ ਸਮ ਸਾਇਤ ਓਹੀ ਧਰਿਆ ਨਛਤਰ ਸੁਮਾਰ॥ ਦੁਖ ਸੁਖ ਖਾਣਾ ਪੀਵਣਾ ਨੇਕੀ ਬਦੀ ਵਿਚਾਰ॥ ਪਲ ਅਢਾਈ ਸੂਤ ਕਾ ਮਸਤਕ ਲਿਖਿਆ ਕਰਤਾਰ॥ ਸਿਰ ਤਲਵਾਯਾ ਸ਼ਿਕਮ ਵਿਚ ਲਿਖੇ ਸਾਦੀ ਲੇਖ॥ ਕੋਈ ਮੇਟ ਨ ਸਕਈ ਕਰਮ ਕਾਲ ਕੀ ਰੇਖ॥ ਕਉਣ ਸਮਾਂ ਤਾਕਾ ਲਿਖੇ ਕੌਣ ਥਿਤ ਕੌਣ ਵਾਰ॥ ਕਉਣ ਸਿ ਰੁਤੀ ਮਾਹ ਕੌਣ ਕੀਤਾ ਹਥ ਅਕਾਰ॥ ਨਉ ਮਹੀਨੇ ਗਰਭ ਕੁੰਟ ਲਟਕੇ ਫਲ ਕੀ ਭਾਂਤਿ॥ ਪੈਰਉ ਸਿਰ ਕਰ ਤਲੇ ਕੋ ਨਾ ਸੁਖ ਦਿਨੇ ਨ ਰਾਤ॥ ਸ਼ਿਮਰਨ ਕਰਤਾ ਉਰਧ ਮੁਖ ਪਲ ਪਲ ਸਾਸੋ ਸਾਸ॥ ਜੋ ਇਕ ਪਲ ਰਬ ਨਾ ਜਪੇ ਤਪ ਜੁਸਾ ਹੀ ਜਲ ਜਾਸ॥ ਜੋ ਕੁਛ ਮਾਦਰ ਖਾਇ ਪੀਅ ਤਾਂਤੇ ਜੋ ਰਸ ਹੋਇ॥ ਨਾੜੇ ਧਿਰੇ ਹੋਇ ਕਰ ਅੰਦਰ ਜਾਵੇ ਸੋਇ॥ ਨਾੜਾ ਲਗਾ ਨਾਭ ਸੋਂ ਜੈਸੇ ਵਲ ਕੀ ਭਾਤਿ॥ ਬਾਦਿ ਆਬਿ ਅਰ ਨਾਰ ਮਹਿ ਪਕੇ ਦਿਨ ਅਰ ਰਾਤਿ॥ ਗੁਥੀ ਅੰਦਰ ਤਨ ਰਹੇ ਮਨੀ ਖੂਨ ਕੇ ਮਾਹਿ॥ ਹਿਰਦੈ ਅੰਦਰ ਜਪ ਕਰੇ ਬਾਹਿਰ ਕਿਸ ਬਿਧਿ ਜਾਹਿ॥ ਜੋ ਰਿਆਜ਼ਤ ਤਪ ਕਰੇ ਸੁਰਤ ਖਸਮ ਕੇ ਬੀਚ॥ ਤਾਂ ਸੁਝਹਿ ਤੈ ਲੋਅ ਇਹ ਅਚਰਜ ਹੈ ਜਗਦੀਸ॥ ਸਤਿਨਾਮ ਮੁਖ ਜਪ ਕਰੇਂ ਹਉਂ ਨਾਹੀਂ ਤੂੰ ਆਹਿ॥ ਨਉ ਮਾਸ ਤਿਉ ਅਗਨ ਮਹਿ ਫਿਰ ਚਲਿਆ ਬਾਹਿਰ ਚਾਹਿ॥ ਸਾਹਿਬ ਸਿਉ ਬਿਨਤੀ ਕਰੇ ਵਿਸਰ ਨ ਸਾਸ ਗਿਰਾਸ॥ ਤੁਝ ਬਿਨ ਮੇਰਾ ਕੋਇ ਨਹੀਂ ਜੀਉ ਪਿੰਡ ਸਭ ਤਾਸ॥ ਕੀਨੀ ਵਾਚਾ ਖਸਮ ਸੇਂ ਮਨ ਹਿਤ ਤੁਝੈ ਧਿਆਇ॥ ਗੁਥੀ ਤੋੜੀ ਅੰਦਰੋਂ ਬਾਦਿ ਝਕੋਰਾਂ ਲਾਇ॥ ਬਾਦ ਲਪੇਟਿਆ ਚਲਿਆ ਦਉੜ ਭਾਲਕੇ ਦੁਆਰ॥ ਮਾਦਰ ਦੁਖ ਪੁਕਾਰਿਆ ਕਹਾਂ ਕੀਓ ਕਰਤਾਰ॥ ਤੰਦ ਜਿਵੇਂ ਛਿਕ ਕਢਿਆ ਜਿਉਂ ਲੋਹੇ ਜੰਤੀ ਮਾਹਿ॥ ਮਾਦਰ ਪਿਸਰ ਦੁਖ ਲਗਾ ਨਰਕ ਨਿਸ਼ਾਨੀ ਆਹਿ॥ ਨੇਕੀ ਬਦੀ ਸਿਰ ਪੰਡ ਲੈ ਬਾਹਰਿ ਨਿਕਲਿਆ॥ ਲਗਾ ਟਹੋਲਾ ਸੀਸ ਪਰ ਦੁਨੀਆਂ ਛਿਕਲਿਆ॥ ਅੰਦਰ ਦੇਖਿਆ ਔਰ ਕਿਛੁ ਜਿਕਰ ਕੀਆ ਕਿਛ ਔਰ॥ ਬਾਹਰ ਆਯਾ ਜਹਾਨ ਵਿਚ ਫੇਰਿਆ ਆਕੇ ਦੌਰ॥ ਤਬ ਲਗਾ ਹਉਂ ਹਉਂ ਕਰਨ ਹਉਂ ਹੀ ਹਉਂ ਹੀ

ਹੁਆਇ॥ ਇਸੀ ਵਿਚਾਰੇ ਦੋਸ ਕੀ ਤੁਖਮੀ ਐਸਾ ਪਾਹਿ॥ ਮਾਇਆ ਮਮਤਾ ਮੋਹ ਕੀ ਦੇਹ ਰਚੀ ਜਗਦੀਸ॥ ਬ੍ਰਹਮਾ ਬਿਸ਼ਨ ਮਹੇਸ਼ ਤੁਹਿ ਸਾਜ ਕੀਆ ਸਭ ਬੀਚ॥ ਕ੍ਰੋੜ ਤੇਤੀਸ ਦੇਵਤਾ ਸਭ ਕੁਛ ਦੇਹੀ ਮਾਹਿ॥ ਸਾਹਿਬ ਸਗਲੀ ਸ੍ਰਿਸ਼ਟ ਕਾ ਭੰਬਲ ਭੂਸੇ ਖਾਹਿ॥ ਜੋ ਸਮਿਗ੍ਰੀ ਖੰਡ ਕੀ ਪਿੰਡੇ ਹੀ ਵਿਚ ਕੀਨ॥ ਅਸਟ ਦਸਾਂ ਸਿਧਿ ਨਉਂ ਨਿਧੀਆਂ ਸਾਹਿਬ ਕਰਤਲ ਦੀਨ॥ ਚਾਰੇ ਪਦਾਰਥ ਸਗਲ ਗੁਨ ਨਾਮਦਾਨ ਇਸ਼ਨਾਨ॥ ਸਤਿਨਾਮ ਅਕਾਲ ਪੁਰਖ ਦਾ ਮੰਤ੍ਰ ਮਿਲਿਆ ਤਬ ਦਾਨ॥ ਇਹ ਹੀ ਤੁਮ ਕੋ ਤਾਰਸੀ ਨਿਸ ਦਿਨ ਜਪ ਰੇ ਮਤਿ॥ ਈਹਾਂ ਹਉਂ ਹਉਂ ਕਰ ਉਠਿਆ ਭਈ ਬੁਧਿ ਬਿਪ੍ਰੀਤ॥ ਲੇਖ ਲਿਖਾਇਆ ਥਾ ਸਿਧ ਜੇ ਸਿਧ ਨ ਬਾਹਰਿ ਹੋਇ॥ ਸਿਧੇ ਕੇ ਅਪੁਠਾ ਭਯਾ ਤਾਲਿਆਂ ਨੂੰ ਬਹਿ ਰੋਇ॥ ਅੰਦਰ ਕੂਕੇ ਤੂੰ ਤੂੰ ਬਾਹਰਿ ਹਉਮੈਂ ਹੋਇ॥ ਕਿਉਂਕਰ ਲੇਖ ਮਿਟਾਈਅਹਿ ਤਕਦੀਰ ਨ ਛਾਡੇ ਤੋਹਿ॥ ਮੁਰਸ਼ਦ ਸ਼ਰਨੀ ਜੇ ਪਵਹਿ ਕਰਮੀ ਸੀਸ ਨਿਵਾਇ॥ ਕਰ ਇਤਬਾਰ ਖੁਦਾਇ ਤੇ ਧੂੜੀ ਲੇਖ ਮਿਟਾਇ॥ ਸਿਧਾ ਮਾਰਗ ਰਬ ਦਾ ਜ਼ਿਮੀ ਕਾ ਬੁਤ ਬਤਾਇ॥ ਪੱਗ ਤਲਹਿ ਇਮ ਹੋਣ ਜਬ ਤਬ ਮਸਤਕ ਲਗ ਆਇ॥ ਉਲਟਾ ਖੇਲ ਖਸੰਮ ਦਾ ਕਦਮੇਂ ਸੀਸ ਝੁਕਾਇ॥ ਸਿਰ ਤਲ ਪੈਰ ਉੱਪਰਹਿ ਤਬ ਮਾਰਗ ਸੀਧਾ ਪਾਇ॥ ਹਉਮੈਂ ਛਡੇ ਜਾਪ ਜਬ ਤੂੰ ਤੂੰ ਜਾਪ ਕਰੇ॥ ਕਰਮ ਨ ਲਾਗੂ ਹੋਇ ਤਿਸ ਸੀਘਾ ਲਿਖੇ ਪੜੇ॥ ਭਲਾ ਬੁਰਾ ਦੁਇ ਲੇਖ ਥਾ ਥੋੜੇ ਲਿਖ ਪਾਇਆ॥ ਧੂੜੀ ਬੁਰਾ ਮਿਟਾਇਆ ਸੁਭਖ ਸੋ ਭਾਇਆ॥ ਸੀਸ ਨਿਵਾਇਆ ਏਹ ਫਲ ਸੁਣੋ ਰੁਕਨਦੀਨ॥ ਹੋਣੀ ਮੇਟੇ ਇਉਂ ਰਬ ਮਨ ਤੇ ਕਰਹੁ ਯਕੀਨ॥ ਪੰਚ ਤਤ ਪਰਵਾਣ ਕਰ ਛੀਵਾਂ ਸਚ ਮਿਲਾਇ॥ ਓਨਾਂ ਸੀਸ ਨਿਵਾਇਆ ਧਰਤੀ ਅਗੇ ਆਇ॥ ਜਿਸ ਗਰੂਰਤ ਮਨ ਕਰੀ ਸੋਇ ਭਇਆ ਸ਼ੈਤਾਨ॥ ਨਾ ਜੀਵਹਿ ਨਾ ਮਰ ਸਕਹਿ ਆਤਸ਼ ਵਿਚ ਹੈਰਾਨ॥ ਹੁਕਮ ਸਾਹਿਬ ਦਾ ਫੇਰਿਆ ਕਿਉਂ ਕਰ ਹੋਵੈ ਸੁਖ॥ ਜਮ ਡੰਡ ਸਿਰੋਂ ਨ ਉਤਰੈ ਆਈਐ ਜਾਈਐ ਦੁਖ॥ ਸਾਹਿਬ ਦਾ ਏਹ ਹੁਕਮ ਹੈ ਪੈਰੀ ਪਉਨ ਨ ਛੋਡ॥ ਸਤਿਗੁਰ ਤਾਰੀਆਂ ਉਮਤੀ ਤੇਤੀ ਲਖ ਕਰੋੜ॥ ਧਰਤੀ ਮਥਾ ਟੇਕਿਆ ਆਜ ਸੁਹੇਲਾ ਹੋਇ॥ ਜਾਂ ਪਹਿਲੋਂ ਧੂੜੀ ਮੰਗੀਐ ਤਾਂ ਪਿਛੋਂ ਮੰਗੇ ਲੋਇ॥ ਸਿਰ ਮੁਕੱਦਰਾਂ ਦੇ ਹੈ ਲਿਖਿਆ ਮਥਾ ਟੇਕ॥ ਮੁਹਰ ਉਪਠੀ ਖੋਦਿਆਨ ਆਹੀ ਸਿਧਾ ਲੇਖ॥ ਸੀਸ ਨਿਵਾਏ ਅੰਦਰੋਂ ਨਿਵਿਆ ਸੋ ਪਰਵਾਨ॥ ਇਥੇ ਮਿਲਨ ਵਡਿਆਈਆਂ ਦਰਗਹਿ ਪਾਵਹਿ ਮਾਨ॥ ਕਪਟ ਨ ਅੰਦਰ ਰਖੀਐ ਧਰਤੀ ਸੀਸ ਨਿਵਾਇ॥ ਕਰ ਇਤਬਾਰ ਖੁਦਾਇ ਤੇ ਨਹਿ ਪਿਛੋਂ ਸ਼ਰਮਾਇ॥ ਵਡਾ ਪਾਨੀ ਜੀਉ ਹੈ ਜੀਆ ਜੀਉ ਕਹਾਇ॥ ਜ਼ਿੰਦਾ ਪੀਰ ਵਖਾਣੀਐ ਸਭ ਵਡਾ ਕਹਾਇ॥ ਪਾਣੀਓ ਹੋਯਾ ਮਾਨਸਰ ਹੰਸਾਂ ਚੋਗ ਚੁਗਾਇ॥ ਨਉਸੈ ਨਦੀ ਨੜਿੰਨਵੇਂ

ਸਪਤ ਸਮੁੰਦ੍ਰ ਵਹਾਇ॥ ਪਾਨੀ ਧਰਤੀ ਹੇਠ ਹੈ ਉਤੇ ਧਰਤਿ ਧਰਾਇ॥ ਧਰਤੀ ਉਤੇ ਅਸੰਖ ਜੀਉ ਹਲਿ ਚਲਿ ਮੂਲ ਨ ਪਾਇ॥ਪਾਨੀ ਅੰਤਰ ਏਹ ਗੁਣ ਅੰਤਰ ਹੀ ਵਹਾਇ॥ ਸੀਸ ਨਿਵਾਇਓਸ ਧਰਤ ਨੋਂ ਲਈਓਸ ਨਾਹਿ ਕੁਬਾਣ॥ ਬੂੰਦ ਅਕਾਸ਼ੋਂ ਉਤਰੇ ਨਿਵੈਂ ਧਰਤੀ ਅਗੇ ਆਣ॥ਆਪਣਾ ਆਪ ਸੰਕੋਚ ਕੈ ਵਿਚ ਲੈਂਦੀ ਧਰਤ ਸਮਾਇ॥ ਦੂਜਾ ਗੁਣ ਹੈ ਪਵਣ ਦਾ ਸੁਣੋ ਮੇਰੇ ਮਿਤ॥ਮਨ ਹਿਤ ਸੀਸ ਨਿਵਾਇਦਾ ਧਰਤੀ ਅਗੇ ਨਿਤ॥ਧੂੜੀ ਕਾਰਨ ਆਂਵਦਾ ਕੋਹ ਕਾਫ ਤੇ ਚਲ॥ ਧੂੜ ਧਰਤ ਕੀ ਮੇਲਕੇ ਜਾਂਦਾ ਮੂੰਹ ਤੇ ਮਲ॥ ਦੇਖ ਅਕਾਸ਼ ਹੰਕਾਰ ਵਿਚ ਸਭ ਤੇ ਊਚਾ ਹੋਇ॥ ਨਿਵਿਆਂ ਅਗੇ ਧਰਤ ਤੇ ਲਗਾ ਦਿਸੇ ਸੋਇ॥ ਨਿਤ ਨਿਤ ਧੂੜੀ ਜਾਚਦਾ ਸਤਿਗੁਰ ਧਰਤੀ ਰੂਪ॥ ਇਸ ਬਿਧਿ ਸਚ ਵਸਾਇਕੇ ਕੀਆ ਨੀਚ ਤੇ ਊਚ॥ ਸਭੇ ਅਉਗਣ ਆਤਸ਼ੀ ਊਚਾ ਆਪ ਜਣਾਇ॥ ਸਿਰ ਨਿਵਾਇ ਧਰਤ ਨੂੰ ਛਿਤਰ ਉਤੋਂ ਖਾਇ॥ ਵਟੀ ਘੱਟੀ ਮਾਰੀਅਹਿ ਭਰ ਭਰ ਮਿਟੀ ਛੱਡ॥ ਅਜੋ ਨ ਸੀਸ ਨਿਵਾਇੰਦੀ ਆਤਸ਼ ਬੜੀ ਨਿਲੱਜ॥ ਜੇ ਪਾਣੀ ਉਤੋਂ ਮਰੀਅਹਿ ਤਦੇ ਨਿਵਾਏ ਸੀਸ॥ ਬਦ ਖਾਸੀਅਤ ਆਤਸ਼ੀ ਵਤੀ ਨਿਗਰੀ ਢੀਠ॥ ਆਤਸ਼ ਸਿਰ ਨਾ ਦੋਸ਼ ਕਿਛੁ ਧੁਰਹੀ ਲਿਖਿਆ ਪਾਹਿ॥ ਸੁਣੋ ਸੁਨੇਹਾ ਸਚ ਦਾ ਲਾਈਐ ਮਨ ਕੇ ਮਾਹਿ॥ ਅਵਲ ਭਇਆ ਅਕਾਰ ਜਬ ਖਾਹਿਸ਼ ਕਰੀ ਖੁਦਾਇ॥ ਪੰਜ ਤਤ ਉਤਪਤ ਕਰ ਛੇਵਾਂ ਸੱਚ ਮਿਲਾਇ॥ ਬਾਦੀ ਆਬੀ ਆਤਸ਼ੀ ਚਉਥੀ ਖਾਕ ਸਰੂਪ॥ ਮਾਇਆ ਕੁਦਰਤ ਇਕ ਹੈ ਇਨ ਮੇਂ ਨਾਹੀਂ ਭੇਦ॥ ਭੇਦ ਕੀਏ ਵਿਚ ਆਦਮੀ ਕਥ ਕਥ ਬੇਦ ਕਤੇਬ॥ ਅਵਲ ਖੁਦ ਖੁਦਾਇ ਸੀ ਜਿਸਦਾ ਰੂਪ ਨ ਰੇਖ॥ ਸੂਰਤ ਮੂਰਤ ਨਾਹਿ ਕਿਛੁ ਰਹੇ ਅਦਿਸਟ ਅਲੇਖ॥ ਵਰਨੋਂ ਚਿਹਨੋਂ ਬਾਹਿਰਾ ਅਲਖ ਨ ਲਖਿਆ ਜਾਇ॥ ਸੁਣੀਐ ਕਾਜੀ ਰੁਕਨਦੀਨ ਸਚ ਨਾਨਕ ਰਹੇ ਅਲਾਇ॥ ਖਾਹਿਸ਼ ਕਰੀ ਖੁਦਾਇ ਜਬ ਸਾਜਿਆ ਕੁਦਰਤ ਰੂਪ॥ ਆਖਿਆ ਰੁਕਨਲ ਖੁਦਾਇ ਤਬ ਫਿਰ ਥੀਆ ਅਲਖ ਸਰੂਪ॥ ਕੁਦਰਤ ਪਈ ਹਜ਼ੂਰ ਜਬ ਤੀਨ ਸਰੂਪ ਉਪਾਇ॥ ਬਾਦੀ ਆਬੀ ਆਤਸ਼ੀ ਮਾਇਆ ਲਏ ਬਨਾਇ॥ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਕੀਤੇ ਪ੍ਰਗਟ ਸਰੂਪ॥ ਦਿਤਾ ਸਭ ਇਖਤਿਆਰ ਤਿਹ ਕੀਤੇ ਜਗ ਪਤਿ ਰੂਪ॥ ਫਿਰ ਮਾਇਆ ਮਨ ਮਹਿ ਧਾਰਿਆ ਸਭ ਕੀਜੇ ਹੋਰ ਅਕਾਰ॥ ਕਾਨਹੁੰ ਮੈਲ ਨਿਕਾਲ ਕੇ ਮਾਨਸ ਰੂਪ ਸਵਾਰ॥ ਦੂਜੇ ਕਾਨਹੁੰ ਮੈਲ ਕਢ ਕੀਨੇ ਦੈਤ ਸਰੂਪ॥ ਮਧਕੈਟਭ ਤਹਿ ਨਾਮ ਨਰ ਨਾਰੀ ਦੋਇ ਸਰੂਪ॥ ਨਰ ਨਾਰੀ ਮਾਨਸ ਭਇਆ ਜਿਨ ਕੀਤੀ ਸ੍ਰਿਸ਼ਟ ਸਰੂਪ॥ ਰਾਜਾ ਮਨ ਤਹਿ ਨਾਮ ਧਰ ਮਹਾਰਥੀ ਅਵਤਾਰ॥ਜਾਕੀ ਰਥ ਕੇ ਚਕਰ ਕਰ ਕੀਏ ਸਾਤ ਸਮੁੰਦ॥ ਸਾਤੋਂ ਹੀ ਤੇ ਸਤ ਦੀਪ ਕਰ ਮਹਾਰਾਜ ਨਿਰੰਦ॥ ਦੁਤੀਆ ਸਾਜਿਆ ਮਧਕੈਟਭ ਦਾਨੋਂ

ਵਡੀ ਬਲਾਇ॥ ਨਿਤਾਪ੍ਰਤਿ ਜੋਜਨ ਸਹੰਸ ਬਢਤਾ ਉੱਪਰ ਜਾਇ॥ ਤਬ ਮਾਇਆ ਮਨੋ ਬਿਚਾਰਿਆ ਕਾ ਭਇਆ ਇਹ ਪੂਤ॥ ਹਉ ਰਚਨਾ ਸੰਸਾਰ ਕੋ ਇਹ ਸਰਬ ਖਾਇਗੋ ਕੂਤ॥ ਮਾਇਆ ਦਾਨੋ ਡਹੈ ਰਣ ਹੋਵਣ ਲਾਗੀ ਮਾਰ॥ ਛਤੀ ਜੁਗ ਲੜਦੇ ਰਹੇ ਬੜਾ ਹੂਆ ਧੁੰਧਕਾਰ॥ ਮਧਕੈਟਭ ਕੇ ਸੀਸ ਕੋ ਕਟਾਇ ਚਕੋਂ ਮਾਰ॥ ਕਾਨੋਂ ਤੇ ਨਿਕਲੀ ਮੇਧਾ ਹਰਿ ਹਰਿ ਕਾਰ॥ ਚਿਕਨਾਈ ਜਲ ਪਰ ਤਰੀ ਤਬ ਭਈ ਮੇਦਨੀ ਰੂਪ॥ ਮਾਯਾ ਮਾਨਸ ਹੋਇ ਤਬ ਫੇਰ ਬਧੋ ਨੇ ਸੂਤ॥ ਪੰਜ ਤਤ ਪ੍ਰਵਾਨ ਕਰ ਫਿਰ ਕੀਆ ਸਗਲ ਸਾਜ॥ ਤਬ ਮਾਇਆ ਮਾਨਸ ਕੋ ਕਹਿਆ ਜਾਇ ਕਰੋ ਤੁਮ ਰਾਜ॥ ਸਿਰ ਪਰ ਮੁਕਟ ਬੰਧਾਇਆ ਮਥੇ ਤਿਲਕ ਕਢਾਇ॥ ਸਿਰ ਉੱਪਰ ਛਤਰ ਫਿਰਾਇਆ ਵਰ ਦਿਤਾ ਮਹਾ ਮਾਇ॥ ਅਬਚਲ ਤੁਮਾਰਾ ਰਾਜ ਹੈ ਜੁਗਾ ਜੁਗੰਤਰ ਮਾਹਿ॥ ਤੁਮਰੇ ਸਾਨੀ ਦੂਸਰਾ ਜਗ ਮਹਿ ਕੋਈ ਨਾਹਿ॥ ਤੀਨਹੁ ਗੁਣਾ ਬੁਲਾਇ ਕਹਿ ਆਗਿਆ ਕੀਨੀ ਮਾਇ॥ ਸੀਸ ਨਿਵਾਇਓ ਪੂਤ ਤੁਮ ਮਾਨਸ ਅਗੇ ਜਾਇ॥ ਦੋਨਹੁ ਸੀਸ ਨਿਵਾਇਆ ਤੀਜੇ ਦਾਨਾ ਫੇਰ॥ ਤਾਂ ਤੇ ਭਇਆ ਸ਼ੈਤਾਨ ਜਗ ਸਭਨਾਂ ਮਹਿ ਦੋ ਫੇਰ॥ ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥ ਭਇਆ ਸ਼ੈਤਾਨੀ ਆਤਸ਼ੀ ਭਿਸ਼ਤੋਂ ਦਿਤਾ ਸਟ॥ ਮ੍ਰਿਤ ਲੋਕ ਕੇ ਵਿਚ ਰਹੇ ਭਿਸ਼ਤ ਨ ਜਾਣਾ ਪਾਇ॥ ਜਬ ਕਿਉਂ ਕਰ ਪਹੁੰਚੇ ਭਿਸ਼ਤ ਕੋ ਫਿਰ ਦੇਵਣ ਅਗੋਂ ਗਿੜਾਇ॥ ਆਤਸ਼ ਜਗਤ ਜਲਾਇਆ ਬਚਨ ਨ ਪਾਇਆ ਕੋਇ॥ ਹਿੰਦੂ ਮੁਸਲਮਾਨ ਦੁਇ ਜਬ ਲਗ ਮਾਟੀ ਹੋਇ॥ ਗੁਸਾ ਉਠਯੋ ਆਤਸ਼ੈਂ ਖਾਕ ਕਰੇ ਪਲ ਵੀਚ॥ ਨਿਸ ਨਿੰਦਾ ਮੇਂ ਜਗਤ ਕਉ ਭਇਆ ਨਿਸ਼ਾਨੀ ਮੀਚ॥ ਤਾਮ ਪਕੇ ਸੰਗ ਆਤਸ਼ੇ ਤਿਸ ਵਿਚ ਭੀ ਸ਼ੈਤਾਨ॥ ਖਾਧਿਆ ਤ੍ਰਿਪਤ ਅਰਾਮ ਹੋਇ ਪਾਛੇ ਉਪਜੇ ਕਾਮ॥ ਕਾਮੋਂ ਰੂਹ ਮਲੀਨ ਹੋਇ ਕਰੇ ਕਰੋਧ ਰਸ ਭੋਗ॥ ਪੋਸ਼ ਬਿਗਾਨੀ ਨਾ ਸੂਝੈ ਕਰਨੇ ਲਾਗਾ ਭੋਗ॥ ਮਹਾਂ ਪਾਪਨੀ ਅਗਨ ਕਾ ਕਹਾਂ ਨਹੀਂ ਜਿਹ ਠੌਰ॥ ਜੇਤੇ ਮਾਨਸ ਦੇਵਤਾ ਸਭ ਦਾ ਕਰਦੀ ਰੌਰ॥ ਅੰਦਰ ਬਾਹਰ ਰਮ ਰਹੀ ਲਖ ਚਉਰਾਸੀ ਮਾਹਿ॥ ਕਿਸੇ ਥੋੜੀ ਕਿਸੇ ਅਗਲੀ ਖਾਲੀ ਕੋਇ ਨਾਹਿ॥ ਧੰਨ ਧਰਤੀ ਸਤਿਗੁਰੂ ਫਿਰ ਆਤਸ਼ ਲਏ ਮਿਲਾਇ॥ ਇਤਨੇ ਔਗਣ ਜਾਨਕੇ ਜਰਾ ਨ ਚਿਤ ਵਸਾਇ॥ ਐਸਾ ਸਤਿਗੁਰੂ ਧਰਤੀ ਰਹੇ ਚਰਣ ਤਲ ਲੀਨ॥ ਉੱਪਰ ਫਿਰਦੇ ਜੀਆ ਜੰਤ ਦੁਖ ਨ ਕਰਤਾ ਦੀਨ॥ ਨਿਸਦਿਨ ਕਰਹਿ ਪ੍ਰਦੱਖਣਾ ਸੂਰਜ ਚੰਦ ਦੁਇ ਰਾਹਿ॥ ਜਿਨ੍ਹਾਂ ਦੇ ਜਾਨਣ ਜੀਅ ਜੰਤ ਰਹਿੰਦੇ ਬੇਪਰਵਾਹਿ॥ ਤਿਨ੍ਹਾਂ ਵੀ ਸੀਸ ਨਿਵਾਇਆ ਧਰਤੀ ਅਗੇ ਆਇ॥ ਰਾਜਿਆਂ ਮਹਿ ਬਡ ਰਾਜ ਹੈ ਪਾਤਿਸ਼ਾਹਾਂ ਸਿਰ ਪਾਤਿਸ਼ਾਹ॥ ਜੇਤੇ ਰਿਖੀ ਮੁਨੀਸ਼ਰਾਂ ਹੋਇ ਵਡੇ ਅਵਤਾਰ॥ ਪੀਰ ਪੈਕੰਬਰ ਔਲੀਏ ਗਉਸ ਕੁਤਬ ਸਾਲਾਰ॥ ਤਿਨ੍ਹਾਂ ਭੀ ਸੀਸ ਨਿਵਾਇਆ

ਧਰਤੀ ਅਗੇ ਆਇ॥ ਧਰਤੀ ਪੂਰੇ ਸਤਿਗੁਰੂ ਸਭੇ ਲਏ ਸਮਾਇ॥ ਦਾਗ ਪਵਿਤਰ ਧਰਤ ਜੇ ਧਰਤਾ ਹੋਇ ਸਮਾਇ॥ ਤਾਕੋ ਨਿਕਟਿ ਨ ਆਵਈ ਦੋਜਕ ਸੰਦੀ ਭਾਇ॥ ਧਰਤੀ ਵਿਚ ਸਮਾਈਅਨ ਜੋਗੀ ਤੇ ਸੰਨਿਆਸ॥ ਸੂਰਬੀਰ ਵਰਿਆਮ ਦੀ ਪੂਰਨ ਕਰਦੀ ਆਸ॥ ਧਰਤੀ ਉਤੇ ਬੈਠਕੇ ਜੋ ਜੋ ਸਾਧੇ ਜੋਗ॥ ਪੂਰਨ ਹੋਵੈ ਕਾਮਨਾ ਮਿਟ ਜਾਵਹਿ ਭਉ ਰੋਗ॥ ਮਰਨਾ ਭਲਾ ਉਜਾੜ ਦਾ ਜਹਾਂ ਜੀਅ ਜੰਤ ਵਰਸਾਇ॥ ਸਾਰੇ ਰਹੈ ਜੁਆਲ ਹਡ ਧਰਤੀ ਵਿਚ ਮਨਾਇ॥ ਜੇ ਕੋ ਧਰਤੀ ਹੋ ਰਹੇ ਧਰਤੀ ਕਾ ਗੁਰ ਸੋਇ॥ ਜਿਤ ਜਿਤ ਧਰੇ ਉਹ ਚਰਨ ਕਉ ਤਿਤ ਤਿਤ ਪਾਵਨ ਹੋਇ॥ ਲਖ ਧਰਤੀ ਧਰਤਰੀ ਲਵੈ ਨ ਲਾਗੈ ਸੋਇ॥ ਜੇ ਕੋ ਧਰਤੀ ਦੇਹਿ ਵਿਚ ਸੋ ਗੁਣ ਧਰਤੀ ਹੋਇ॥ ਧੀਰਜ ਧਰਤੀ ਧਰਮ ਹੈ ਸਾਧੂ ਕਰਨ ਜੁਹਾਰ॥ ਜਾਚਨ ਚਰਣਾਂ ਧੂੜ ਨੂੰ ਮੁਖ ਤੇ ਲਾਇਨ ਛਾਰ॥ ਸਾਧ ਜਗ ਵਿਚ ਇਉਂ ਰਹਿਣ ਜਿਉਂ ਪਾਰਸ ਪੱਥਰ ਮਾਹਿ॥ ਅਚਨ ਚੇਤੀ ਧਾਤ ਨੌਂ ਕੰਚਨ ਵਰਨ ਕਰਾਇ॥ ਮਣਿ ਸਿਰ ਵਿਚ ਜਿਸ ਸੱਪ ਦੇ ਸੱਪਾਂ ਵਿਚ ਫਿਰਾਇ॥ ਆਪਣਾ ਮਰਮ ਨ ਦੇਵਨੀ ਗੁਪਤ ਵਲਾਵੇਂ ਮਾਹਿ॥ ਚੰਦਨ ਬਾਵਨ ਆਖੀਐ ਰੁਖਾਂ ਵਿਚੋਂ ਹੋਇ॥ ਅਪਨੀ ਮੁਸ਼ਕੋਂ ਸਹੰਸਰ ਦੁਖ ਚੰਦਨ ਕਰਦਾ ਖੋਇ॥ ਪਾਰਜਾਤ ਜਗ ਵਿਚ ਰਹੇ ਮਰਮ ਨ ਪਾਵੈ ਕੋਇ॥ ਜੋ ਇਛਿਆ ਕਰ ਮੰਗੀਐ ਸੋਈ ਪ੍ਰਾਪਤ ਹੋਇ॥ ਕਾਮਧੇਨ ਜਗ ਵਿਚ ਰਹੇ ਮਰਮ ਨ ਕੋਈ ਪਾਇ॥ ਛੱੜ੍ਹੀ ਅੰਮ੍ਰਿਤ ਮੰਗੀਅਨਿ ਤਤ ਛਿਨ ਕਢ ਦਿਵਾਇ॥ ਸਾਧੂ ਜਗ ਵਿਚ ਆਖੀਐ ਜਗ ਹੀ ਵਿਚ ਫਿਰਾਇ॥ ਆਪਣਾ ਆਪ ਛਪਾਵ ਹੈ ਕਿਸੇ ਨ ਆਪ ਲਖਾਇ॥ ਮਾਇਆ ਵਿਚ ਉਦਾਸ ਹੈ ਬੋਲੇ ਅਚਰਜ ਬਾਣ॥ ਮਾਇਆ ਧਾਰੀ ਧਰਮ ਦੇ ਸਕੇ ਨ ਕੋਇ ਪਛਾਣ॥ ਅਕਥ ਕਹਾਣੀ ਬੋਲਦੇ ਸਬਦ ਥਕੇ ਲਿਵਲਾਇ॥ ਖੋਜਤ ਖੋਜਤ ਪਾਈਐ ਪਾਇਆ ਸਹਜ ਸੁਭਾਇ॥ ਭੇਖੀ ਸਾਧ ਨ ਪਾਈਐ ਜਾਣੈ ਜਾਨਣਹਾਰ॥ ਜਾਣਿਆ ਜਾਣੈ ਬਾਹਰਾ ਬੋਲੈ ਸ਼ਬਦ ਅਪਾਰ॥ ਸਾਧੂ ਅੰਜਨ ਸੱਚ ਦਾ ਜਿਹ ਸੂਝਹਿ ਸਭ ਲੋਇ॥ ਜਿਸ ਪਰਾਪਤਿ ਤਿਸ ਮਿਲੈ ਇਹ ਮਤ ਪਾਵੈ ਕੋਇ॥ ਅਵਲ ਆਦਮ ਇਹ ਭਇਆ ਸੁਣੀਐ ਰੁਕਨਦੀਨ॥ ਕਈ ਅਸੰਖਾਂ ਆਦਮੀ ਤਿਸਦੇ ਪਿਛੇ ਲੀਨ॥ ਕਈ ਅਸੰਖਾਂ ਕਿਆਮਤਾਂ ਪਰਲੋ ਅੰਤ ਨ ਪਾਰ॥ ਜੈਸੀ ਕਿਆਮਤ ਨੂਹ ਦੀ ਹੋਈ ਅਪਰ ਅਪਾਰ॥ ਕਿਤੀ ਹੋਈਆਂ ਕਿਆਮਤੀ ਕੁਛ ਕੀਆ ਨ ਜਾਇ ਸ਼ੁਮਾਰ॥ ਆਦਮ ਅੰਤ ਨ ਪਾਈਅਹਿ ਪੈਕੰਬਰਾਂ ਤੇ ਅਵਤਾਰ॥ ਚਉਪੜ ਬਾਜ਼ੀ ਧਰਤ ਹੈ ਗੋਟਾਂ ਸਭ ਸੰਸਾਰ॥ ਪਾਸਾ ਹਥ ਖੁਦਾਇ ਦੇ ਜਿਉਂ ਭਾਵੈ ਤਿਉਂ ਢਾਰ॥ ਪਕੀ ਸਾਰੀ ਪਿੜ ਪਵੈ ਫਿਰ ਕਚੀ ਦਿਚੈ ਡਾਰ॥ ਨਾਨਕ ਆਖੇ ਰੁਕਨਦੀਨ ਇਹ ਸੂਰਤ ਸੰਸਾਰ॥ ਅਗਲੀ ਪਿਛਲੀ ਸੁਖ ਨਹੀਂ ਕਦ ਹੋਯਾ ਸੰਸਾਰ॥ ਕਰ ਕਰ ਬਹੁਤ

ਦਿਲਬੀਰੀਆਂ ਬੇਦ ਕਤੇਬ ਬੀਚਾਰ॥ ਜੋ ਬੇਦ ਕਤੇਬਾਂ ਆਖਿਆ ਆਦਮ ਕਾ ਵੀਚਾਰ॥ ਵਿਚ ਦਾਸਤਾਨਾਂ ਪਿਛਲੀ ਕੀਤੀ ਸਭ ਸ਼ੁਮਾਰ॥ ਅੱਵਲ ਅੱਵਲ ਆਦਮੀ ਇਸ ਬਿਧਿ ਕੀਆ ਖੁਦਾਇ॥ਆਦਮੋਂ ਸਾਜੇ ਆਦਮੀ ਮਧ ਕੀਟਹੁ ਦੈਤ ਉਪਾਇ॥ਜਿਤ ਇਹ ਸਾਜੀ ਸ੍ਰਿਸ਼ਟਿ ਰਬ ਤਬ ਦੋਨੋਂ ਚਲੇ ਰਾਹਿ॥ ਇਕ ਦਾਨੋ ਇਕ ਦੇਵਤੇ ਵੈਰ ਵਿਰੋਧ ਕਰਾਹਿ॥ ਜਬ ਅਵਲ ਸਾਜਿਆ ਆਦਮੀ ਤਬ ਗੰਦਮ ਹੋਈ ਨਾਲ॥ ਵਜ਼ਨ ਸਿਰਾਹੀ ਛੜ੍ਹੀ ਪਕੇ ਲਹੇ ਸੰਭਾਲ॥ ਜਿਸਦਾ ਹੋਯਾ ਵਜ਼ਨ ਏਹ ਤਬ ਆਦਮ ਕੇ ਕਦ ਹੋਇ॥ ਨਾਨਕ ਆਖੇ ਰੁਕਨਦੀਨ ਸਾਹਿਬ ਅੰਤ ਨ ਕੋਇ॥ ਸਾਹਿਬ ਕਿਸੇ ਨ ਦੇਖਿਆ ਸਭ ਕੁਦਰਤ ਕੀਏ ਬਨਾਇ॥ ਕੁਦਰਤ ਅੰਤ ਨ ਪਾਇਆ ਸਭ ਲਿਖ ਪੜ੍ਹ ਥਕੀ ਗਾਇ॥ ੪੪॥ ਸੁਆਲ ਪੀਰ ਬਹਾਵੁਦੀਨ ਸੂਰਾ॥ਆਖੇ ਪੀਰ ਬਹਾਵੁਦੀਨ ਸੁਣੀਐ ਨਾਨਕ ਪੀਰ॥ਰਬ ਜਿਉਂਕਰ ਆਦਮੀ ਸਾਜਿਆ ਤਹਿ ਆਖੀ ਸਚ ਤਦਬੀਰ॥ਆਦਮੀ ਮਿਲਿਆ ਬਖਸ਼ ਕੀ ਲੈ ਆਯਾ ਏਸ ਜਹਾਨ॥ਤੁਸੀਂ ਭੀ ਆਪਣੀਆਂ ਕੁਰਸੀਆਂ ਪਿਛੋਂ ਕਹੋ ਬਿਆਨ॥ਬਡੇ ਤੁਮਾਰੇ ਕਵਨ ਸਨ ਤੁਮ ਕਿਥੋਂ ਉਪਜੇ ਆਇ॥ਅਵਲ ਆਖਰ ਸਚ ਕਹੋ ਤਬ ਦਿਲ ਕਾ ਖਤਰਾ ਜਾਇ॥ ਤੂੰ ਸਾਹਿਬ ਹੈਂ ਕਰਾਮਾਤ ਦਾ ਉਪਜੇ ਘਰੋਂ ਖ਼ੁਦਾਇ॥ ਹੋਰ ਦਿਤੀ ਕਿਸੇ ਨੂੰ ਆਦਮੀ ਤੋਂ ਕਿਸਨੋ ਆਇ॥ ਵਡਾ ਸਾਹਿਬ ਹੈਂ ਕਰਾਮਾਤ ਦਾ ਆਖਣੇ ਸਿਰ ਖ਼ੁਦ ਹੋਇ॥ ਕਹੋ ਸ਼ਰਾਫਤ ਆਦਮੀ ਜਿਸ ਕਹੇ ਵਡਾ ਸਭ ਕੋਇ॥ ਲਿਖਿਆ ਵਿਚ ਕਿਤਾਬ ਦੇ ਅਵਲ ਇਕ ਖ਼ੁਦਾਇ॥ ਦੂਜਾ ਨੂਰ ਮੁਹੰਮਦੀ ਜੋ ਖਾਸਾ ਯਾਰ ਕਹਾਇ॥ ਏਥੇ ਆਯਾ ਦੀਨ ਜਹਾਨ ਵਿਚ ਸਾਬਤ ਕੀਤੋਸੁ ਦੀਨ॥ ਪਿਛੋਂ ਥੀਆ ਉਮਤੀ ਤਿਨਾਂ ਦਸਿਓ ਸ਼ਰਹ ਯਕੀਨ॥ਲਿਖਿਆ ਵਿਚ ਕੁਰਾਨ ਦੇ ਅਵਲ ਇਕ ਖ਼ੁਦਾਇ॥ਦੂਜਾ ਨੂਰ ਮੁਹੰਮਦੀ ਜਿਨ ਚਾਨਣ ਕੀਤਾ ਆਇ॥ ਇਹ ਸਭ ਗਲਾਂ ਖੋਲ੍ਹਕੇ ਆਖੋ ਨਾਨਕ ਪੀਰ॥ ਆਪੋ ਆਪਣੇ ਮਜ਼ਹਬ ਦੀ ਸਭ ਕਹਿੰਦੇ ਹਨ ਤਕਰੀਰ॥੪੫॥ ਜਵਾਬ ਨਾਨਕ ਸ਼ਾਹ॥ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵੁਦੀਨ ਪੀਰ॥ ਰਬ ਕਿਉਂਕਰ ਆਦਮ ਸਿਰਜਿਆ ਸਭ ਆਖੀ ਤਦਬੀਰ॥ ਜਦ ਹੋਯਾ ਹੁਕਮ ਖ਼ੁਦਾਇ ਦਾ ਤਬ ਕੁਦਰਤ ਆਦਮ ਕੀਨ॥ ਰਬ ਹਿਕੋ ਆਦਮ ਸਿਰਜਿਆ ਜੋ ਜਾਣੇ ਦੀਨ ਬੇਦੀਨ॥ ਆਦਮ ਮਾਨਸ ਇਕ ਹੈ ਦੁਇ ਵਿਚ ਜ਼ਬਾਨਾਂ ਫੇਰ॥ ਅਗੇ ਸੁਣਹੁ ਬਹਾਵੁਦੀਨ ਬਾਕੀ ਮਸਲਾ ਢੇਰ॥ ਅਵਲ ਇਕ ਖ਼ੁਦਾਇ ਸੀ ਦੂਜੀ ਕੁਦਰਤ ਕੀਨ॥ ਬਾਦੀ ਆਬੀ ਆਤਸ਼ੀ ਫਿਰ ਕੁਦਰਤ ਕੀਨੇ ਤੀਨ॥ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਤੀਨ ਗੁਣਾਂ ਤੇ ਹੋਇ॥ ਸੋ ਸੂਰਤ ਕੀਤੀ ਮਲਾਇਕਾਂ ਰਹੇ ਅਸਮਾਨੀ ਹੋਇ॥ ਨਾਲੇ ਬਰਕਤ ਰਬ ਦੀ ਇਹ ਤੀਨੋ ਬਧੇ ਮਾਇ॥ ਚਉਥੀ ਕਾਨੋ ਮੈਲ ਲੈ ਮਾਨਸ

ਰੂਪ ਬਣਾਇ॥ ਮਾਨਸ ਰੂਪ ਦਾ ਮਾਮਲਾ ਸਭ ਪਿਛੇ ਕਹਿਆ ਸੁਣਾਇ॥ ਅਗੋਂ ਸੁਣੀਐ ਪੀਰ ਜੀ ਜੋ ਆਖਿਆ ਪਾਕ ਖੁਦਾਇ॥ ਬ੍ਰਹਮਾ ਬਿਸ਼ਨ ਮਹੇਸ਼ ਹੈ ਭਏ ਕੁਦਰਤ ਦੇ ਅਗਵਾਨ॥ ਪਾਰਬਤੀ ਤੇ ਲਖਮੀ ਸਵਿਤ੍ਰੀ ਨਾਲ ਪਰਵਾਨ॥ ਛਾਲੇ ਤੇ ਇਹ ਉਪਜੇ ਤ੍ਰੈ ਬਿਧ ਤਤ ਸਰੂਪ॥ ਤਾਂਤੇ ਉਲਵੀ ਆਖੀਅਨ ਜੋ ਹੋਏ ਦੇਵ ਸਰੂਪ॥ ਮਾਨਸ ਹੋਏ ਮੈਲ ਤੇ ਇਹ ਮਨ ਨਿਤ ਕਰਾਇ॥ ਆਦਮ ਹੋਏ ਸਿਫਲੀ ਸੁਣੇ ਬਹਾਵੁਦੀਨ ਸ਼ਾਹਿ॥ ਬ੍ਰਹਮਾ ਸਾਜੇ ਸੂਰਤਾਂ ਰੂਹਾਂ ਬਿਸ਼ਨ ਮਿਲਾਇ॥ ਕਰੇ ਸਿੰਘਾਰ ਮਹਾਦੇਉ ਥੀਂ ਜਿਸ ਆਤਸ਼ ਕਰੇ ਜਹਾਨ॥ ਚੌਥੀ ਕੁਦਰਤ ਰਬ ਦੀ ਸੰਗ ਮਿਲਿਆ ਨੂਰ ਖੁਦਾਇ॥ ਚਾਰੋਂ ਖਾਲਕ ਖਲਕ ਦੇ ਰਬ ਕੁਦਰਤ ਕੀਏ ਬਨਾਇ। ਬ੍ਰਹਮਾ ਸਾਜੇ ਸੰਸਾਰ ਨੋਂ ਲਾਇ ਬਿਸ਼ਨ ਬਹੇ ਦੀਵਾਨ॥ ਕਰੇ ਭੰਡਾਰਾ ਮਹਾਦੇਉ ਜੋ ਖਾਏ ਸਭ ਜਹਾਨ॥ ਤਬ ਹੋਯਾ ਹੁਕਮ ਤ੍ਰਿਹਾਂ ਨੂੰ ਤੁਮ ਜਾਇ ਕਰੋ ਸਭ ਕਾਜ॥ ਆਪੋ ਆਪਣੇ ਆਸਣੇ ਤ੍ਰੈ ਕਰਨੇ ਲਗੇ ਰਾਜ॥ ਬਾਕੀ ਤੁਖਮ ਜੋ ਆਦਮੀ ਫਿਰ ਤਿਸਦਾ ਸੁਣੋ ਬਿਆਨ॥ ਜੋ ਸਾਜਿਆ ਕੁਦਰਤ ਆਪ ਤੇ ਜਨ ਮਾਨਸ ਨਾਨਕ ਨਾਮ॥ ਫਿਰ ਆਗਿਆ ਕੀਨੀ ਸ਼ਕਤ ਨੇ ਸੁਣ ਰੇ ਮੇਰੇ ਪੂਤ॥ ਤੂੰ ਸਭ ਤੇ ਉਤਮ ਸਾਜਿਆ ਜੋ ਲਿਖਿਆ ਚੌਰਾਸੀ ਸੂਤ॥ ਮਾਇਆ ਐਸਾ ਵਰ ਦੀਆ ਮਾਨਸ ਚਰਨੀ ਲਾਇ॥ ਆਪ ਗਏ ਅਲੋਪ ਹੋਇ ਜਲ ਕੇ ਵਿਖੇ ਸਮਾਇ॥ ਅਵਲ ਹੋਯਾ ਆਦ ਪੁਰਖ ਦੁਤੀਏ ਮਾਇਆ ਕੀਨ॥ ਤਿਤ੍ਰੀਏ ਹੋਯਾ ਵਾਸਦੇਉ ਚਉਥੇ ਬ੍ਰਹਮਾ ਚੀਨ॥ ਪੰਜਮ ਹੋਯਾ ਮਹਾਂਦੇਵ ਛੇਵਾਂ ਕਸ਼ਪ ਉਪਾਇ॥ ਕਸ਼ਪੋਂ ਰਵਿ ਸਸਿ ਉਪਜਿਆ ਸ਼ਿਵ ਸ਼ਕਤ ਸਰੂਪ ਕਹਾਇ॥ ਸੂਰਜ ਤੇ ਮਨ ਉਪਜਿਆ ਮਾਨਸ ਧਰਿਆ ਨਾਮ॥ ਮਨ ਤੇ ਕ਼ੁਰਸੀ ਬਹੁ ਭਈ ਗਿਣੇ ਨ ਜਾਈਂ ਨਾਮ॥ ਸੂਰਜ ਕੁਲ ਤੇ ਰਘੁ ਭਯਾ ਰਘੁਬੰਸੀ ਭਇਆ ਰਾਮ॥ ਰਾਮਚੰਦ੍ਰ ਕੇ ਦੁਇ ਸੁਤ ਲਵ ਕਸ਼ੂ ਤਿਹ ਨਾਮ॥ ਏਹ ਹਮਾਰੇ ਬੜੇ ਹੈਂ ਜੁਗਾਂ ਜੁਗਾਂ ਅਵਤਾਰ॥ ਇਨਹੀ ਕੇ ਘਰ ਉਪਜੇ ਨਾਲੇ ਕੁਲ ਅਵਤਾਰ॥ ਸਤਜੁਗ ਤ੍ਰੇਤੇ ਦੁਆਪਰੋਂ ਕਲਜੁਗ ਚਾਰ ਸਮਾਨ॥ ਚਾਰ ਜ਼ਮਾਨੇ ਸਭ ਕਹੇ ਬੇਦ ਕਤੇਬ ਬਖਾਨ॥ ਸਤਜੁਗ ਕੀ ਗਿਣ ਆਰਜਾ ਸੁਣੋ ਪੀਰ ਸਾਲਾਰ॥ ਸਤਰ ਲਖ ਅਠਾਸੀ ਸਹੰਸਰ ਸਤਜੁਗ ਕਾ ਸ਼ੁਮਾਰ॥ ਬਾਰਾਂ ਲਖ ਛਿਨਵੇਂ ਸਹੰਸਰ ਤ੍ਰੇਤਾ ਜੁਗ ਪ੍ਰਮਾਨ॥ ਆਠ ਲਖ ਚਉਸਠ ਸਹੰਸਰ ਦੁਆਪਰ ਭਯਾ ਜਮਾਨ॥ ਚਾਰ ਲਖ ਬਤੀ ਹਜ਼ਾਰ ਕਲਜੁਗ ਕੀ ਮੁਨਿਆਦ॥ ਤ੍ਰਿਤਾਲੀ ਲਖ ਅਸੀ ਸਹੰਸਰ ਚਾਰੋਂ ਜੁਗ ਮਿਰਜਾਦ॥ ਚਾਰ ਜੁਗ ਇਕ ਚਉਕੜੀ ਭਈ ਬਹਾਵੁਦੀਨ ਪੀਰ॥ ਜੁਗ ਬੀਤੇ ਬਹੱਤਰ ਚਉਕੜੀ ਇਕ ਹੋਵੇ ਇੰਦਰ ਤਗੀਰ॥ ਰੋਜ਼ ਸ਼ਬ ਕੇ ਅੰਦਰੇ ਇੰਦਰ ਅਠਾਈ ਮਰ ਜਾਇ॥ ਤਬ ਬ੍ਰਹਮੇ ਇਕ ਰਾਤ ਦਿਨ ਗਿਣਤੀ ਕਰ ਸੁਣਾਇ॥ ਜਬ ਬ੍ਰਹਮਾ ਮਰੇ ਹਜ਼ਾਰ ਇਕ ਤਬ ਘੜੀ

ਬਿਸ਼ਨ ਇਕ ਹੋਇ॥ ਜਬ ਬਿਸ਼ਨ ਬਾਰਹ ਲਖ ਮਰੇ ਤਬ ਰੁਦ੍ਰ ਅਰਜ ਪਲ ਜੋਇ॥ ਜਬ ਯਾਰਹੁ ਰੁਦ੍ਰ ਬਿਤੀਤ ਹੋਇ ਇਕ ਨਿਮਖ ਮਹਾਂਦੇਉ ਧਾਰ॥ ਜਬ ਈਸ਼ਰ ਬੀਤੇ ਹਜ਼ਾਰ ਇਕ ਮਹਾਂ ਸ਼ਕਤ ਅਉਤਾਰ॥ ਜਲ ਸ਼ਕਤ ਸਹੰਸਰ ਇਕ ਮਰਹਿ ਤਬ ਹੋਵੈ ਕਲਪ ਪਰਮਾਨ॥ਇਕ ਪਤ ਤੁਟੇ ਕਲਪ ਬਿਰਖ ਇਕ ਪਰਲੋ ਹੋਇ ਜਾਨ॥ਸਭ ਪੱਤਰ ਗਿਰਹਿ ਕਲਪ ਬਿਰਖ ਦੇ ਤਬ ਮਹਾਂ ਕਲਪ ਕਹਾਇ॥ ਕਿਤੀ ਹੋਈਆਂ ਕਿਆਮਤਾਂ ਕਛੁ ਅੰਤ ਨ ਸੋਝੀ ਪਾਇ॥ਮਾਰਕੰਡੇ ਕੀ ਆਰਜਾ ਚਉਦਹਿ ਮਹਾਂ ਕਲਪ ਕਹਾਇ॥ ਜਬ ਮਾਰਕੰਡੇ ਨਿਰਵਰਤ ਹੋਇ ਤਬ ਲੋਮਸ ਰੋਮ ਗਿੜਾਇ॥ ਸਭ ਰੋਮ ਸਿਰ ਕਾ ਗਿਰ ਪੜਹਿ ਹੰਸ ਇਕ ਨਿਮਖ ਬਿਤਾਇ॥ ਜਬ ਹੋਇ ਬਿਨਾਸ ਬਡਹੰਸ ਦਾ ਬਡਲਾਭਿ ਰਿਖ ਪਲਕ ਕਹਾਇ॥ ਬਡਲਾਭ ਰਿਖ ਜਬ ਨਾਸ ਹੋਇ ਇਕ ਪਰ ਭਸੁੰਡ ਖਿਸਾਇ॥ ਕਾਕ ਭਸੁੰਡ ਸਭ ਗਿਰਹ ਇਕ ਸਵਾਸ ਭਸੁੰਡ ਕਢਾਇ॥ ਭਸੁੰਡ ਭੋਗੇ ਸਭ ਆਰਜਾ ਤਬ ਕੂਰਮ ਇਕ ਦਿਨ ਜਾਇ॥ਇਕ ਦਿਨ ਪਰਮਾਣਿ ਇਹ ਤਬ ਕੇਤੇ ਬਰਖ ਬੀਚਾਰ॥ਸਉ ਬਰਸ ਕੂਰਮ ਦੀ ਆਰਜਾ ਅੰਤ ਮਰਸੀ ਸਭ ਸੰਸਾਰ॥ ਖੰਡ ਬ੍ਰਹਮੰਡ ਨ ਰਹਿਸੀ ਤ੍ਰੈ ਲੋਇ ਨ ਰਹੀਐ ਆਇ॥ਤਬ ਗਉਸ ਤੇ ਆਦਿ ਲੇ ਸਭ ਹੋਸੀ ਅੰਤ ਫਨਾਹਿ॥ਤਬ ਰਹਿਸੀ ਇਕ ਖੁਦਾਇ ਸੱਚ ਨਾਨਕ ਕੁਦਰਤ ਨਾਲ॥ ਇਹ ਬੁਨਿਆਦ ਜਹਾਨ ਦੀ ਰਬ ਅਹਿਨਿਸ ਸਦਾ ਸਮਾਲ॥ ੪੬॥ ਜੋੜ॥ ੧੪੦॥

ਵਾਰ ਤਿਲੰਗ ਕੀ ਮਹਲਾ ੧॥ ਸਲੋਕਾਂ ਨਾਲਿ॥ ਸਲੋਕ॥

ਅਗਮ ਅਗੋਚਰ ਅਲਖ ਹੈ ਰੂਪ ਨ ਲਖਿਆ ਜਾਇ॥ਜੋਤ ਕਰੀ ਦੀਦਾਰ ਦੀ ਆਖੇ ਕੋਇ ਅਲਾਇ॥੧॥ਪਉੜੀ॥ਲਖ ਮਹਿਤਾਬ ਚਰਾਗ ਹੋਇ ਆਫਤਾਬ ਮਸਾਲਾ॥ਕਈ ਕ੍ਰੋੜੀ ਰਖੀਅਨ ਰੋਸ਼ਨਾਈ ਸਾਲਾ॥ਰਬ ਨ ਕਿਨੀ ਦੇਖਿਆ ਕਿਵੇਹਾ ਕੁਦਰਤ ਕਮਾਲਾ॥ ਨੂਰ ਮਹਿਲੋਂ ਨਜ਼ਰ ਪਾਇ ਚਾਨਣ ਕੀ ਝਾਲਾ॥ ਹੋਇ ਰੌਸ਼ਨਾਈ ਸਭ ਦੀ ਜੋਤ ਲਾਲ ਗੁਲਾਲਾ॥ਰੱਬਾਣੈ ਦੀਦਾਰ ਦਾ ਦਿਸੈ ਉਜਿਆਲਾ॥੧॥ਸਲੋਕ॥ਥਾਨ ਥਨੰਤਰ ਰਵਿ ਰਹਿਆ ਸੱਚ ਖਾਲਕ ਸੁਬਹਾਨ॥ ਦਰ ਘਰ ਸਚਾ ਸੱਚ ਨਾਉਂ ਸੱਚ ਮਹਿਲ ਅਸਥਾਨ॥ ੧॥ ਪਉੜੀ॥ ਸੱਚ ਸੂਰਤ ਰਹਿਮਾਨ ਪਾਕ ਸਚ ਸਿਰਜਨਹਾਰਾ॥ ਸਚੋ ਸੱਚ ਵਰਤਦਾ ਕੁਦਰਤ ਪਾਸਾਰਾ॥ ਸਚ ਮਹਿਲ ਕੋਟਿ ਕੁਦਰਤੀ ਚਉਗਿਰਦ ਉਸਾਰਾ॥ ਦਰਵਾਜ਼ਾ ਦਿਸੇ ਕੁਦਰਤੀ ਰੁਸ਼ਨਾਈ ਬਾਰਾ॥ ਕੁਦਰਤ ਦੇ ਕੁੰਡੇ ਕੁਲਫ ਹੁਕਮੀ ਕਿਵਾਰਾ॥ ਹੁਕਮੇ ਹੀ ਦਰਵਾਨ ਹੋ ਅਥਰਬਣ ਭਾਰਾ॥੨॥ਸਲੋਕ॥ ਦਰਵਾਜ਼ਾ ਹੈ ਕੁਦਰਤੀ ਕੁਦਰਤ ਦੇ

ਸਭ ਸਾਨ॥ ਧਰ ਨਿਆਰੇ ਕੁਦਰਤੀ ਵੰਜਨ ਦਰ ਸੁਬਹਾਨ॥ ੧ ॥ ਪਉੜੀ॥ ਕੁਦਰਤ ਵਜਨ ਨਉਬਤੀ ਸੁਣ ਘੁਰੇ ਨਗਾਰੇ॥ ਇਜਰਾਈਲ ਫਰੇਸ਼ਤਾ ਫਿਰ ਵਾਵਣਹਾਰੇ॥ ਸੁਰਨਾਈ ਓਅੰਕਾਰ ਜੋੜਨ ਮੂਲਦਾਰਾ॥ ਕਰਨਾਈ ਫੀਲ ਦਾਰ ਯਤਨ ਝੰਝਕਾਰਾ॥ ਲਖ ਵਾਜੇ ਲਖ ਨਉਬਤੀ ਕੁਛ ਕੀਤ ਨ ਪਾਰਾ॥ ਵਜਨ ਵਾਜੇ ਗੈਬ ਦੇ ਖਾਲਕ ਦਰਬਾਰਾ॥ ੩ ॥ ਸਲੋਕ ॥ ਦਰ ਕੀ ਜਾਨਿਬ ਜਾਂਦਿਆਂ ਤਰਫ ਵੱਜੀ ਅਬਦਾਲ ॥ ਵਸਨਿ ਰਹੇ ਚਿਹਲ ਤਰੰਗ ਰਬਾਣੇ ਲਾਲ॥ ੧ ॥ ਪਉੜੀ॥ ਵਾਸੀ ਸਚੇ ਸ਼ਹਿਰ ਦੇ ਗਉਸ ਕੁਤਬ ਖੁਦਾਈ॥ ਜੁਹਦੀ ਕਾਮਿਲ ਮਿਹਨਤੀ ਠਉਰ ਤਿਨ ਹੀ ਪਾਈ॥ ਇਕ ਬਜ਼ੁਰਗ ਪੀਰ ਕੀਰ ਹੈਨ ਜਿਨ੍ਹਾਂ ਭਲੀ ਰਮਾਈ॥ ਇਕ ਮਿਹਰਬਾਨ ਦਿਲ ਅਉਲੀਏ ਮਨ ਮਿਹਰ ਵਸਾਈ॥ ਉਨ੍ਹਾਂ ਦੂਜਾ ਭਾਉ ਚੁਕਾਇਆ ਲਿਵ ਏਕਾ ਲਾਈ॥ ਵਸਨਿ ਬੇਗਮ ਸ਼ਹਿਰ ਵਿਚ ਚਿੰਤਾ ਨਹੀਂ ਕਾਈ॥ ੪ ॥ ਸਲੋਕ ॥ ਅੰਦਰਸ ਪਾਕ ਸ਼ਹਿਰ ਦੇ ਜਿਨਿਸ ਕੇਹੀ ਦਰਬਾਰ॥ ਰਾਹ ਗਰੀਬੀ ਬੰਦਗੀ ਪਹੁੰਚੇ ਪਹੁੰਚਣਹਾਰ॥ ੧ ॥ ਪਉੜੀ॥ ਕੋਟਿ ਜੇਬਾਇਸ਼ ਕੁਦਰਤੀ ਅਤਿ ਬੁਰਜ ਅਪਾਰੇ॥ ਦਰ ਦੀਵਾਨ ਵਿਚ ਚਲਨਾ ਆਪ ਆਪ ਨਿਵਾਰੇ॥ ਅਗੇ ਖੜੇ ਪੰਜ ਫਰੇਸ਼ਤੇ ਲੈ ਓਟ ਨਿਕਾਰੇ॥ ਧਰਤੀ ਸਬਜ਼ ਰੰਗ ਦੀ ਨੂਰੇ ਮਹਲ ਅਪਾਰੇ॥ ਕੁਦਰਤਿ ਮਹਲ ਬੁਲੰਦ ਹੈ ਦਸਵੇ ਗੈਣਾਰੇ॥ ਸਿਤਾਰਾ ਤਰਫ ਸ਼ਮਾਲ ਦੇ ਸਉਹਾ ਦਰਬਾਰੇ॥ ੫ ॥ ਸਲੋਕ॥ ਓਥੇ ਸਬਜ਼ ਕਿਨਾਂਤ ਹੈ ਕੁਦਰਤਿ ਸਭ ਦਿਖਲਾਇ॥ ਫਰਸ਼ ਅਨੇਕਾਂ ਰੰਗ ਦੇ ਭਾਂਤੋ ਭਾਂਤ ਵਿਛਾਇ॥ ੧ ॥ ਪਉੜੀ॥ ਰੰਗ ਅਜਾਇਬ ਕੁਦਰਤੀ ਸਚ ਮਹਲ ਅਪਾਰਾ॥ ਗਿਰਦ ਰਉਂਸ ਕੁਮਾਦਿ ਗਾਹਿ ਜਾਪੈ ਬਿਸਥਾਰਾ॥ ਖਾਨ ਖਾਹਿ ਤੇ ਖਿਲਵਤਾ ਜਾਏ ਬਿਸਿਆਰਾ॥ ਤਰਹਾ ਸਭੇ ਕੁਦਰਤੀ ਕਈ ਲੱਖ ਹਜਾਰਾ॥ ਆਪ ਸੰਬਾਏ ਪੀਲਸੇ ਜਿ ਆਪ ਉਜਿਆਰਾ॥ ਅੰਤ ਨ ਜਾਪੇ ਮਹਲ ਦਾ ਕਿਛੁ ਨਾਹਿ ਸ਼ੁਮਾਰਾ॥ ੬ ॥ ਸਲੋਕ॥ ਪੇਸ਼ ਮਹਲ ਤੂੰ ਬਾਦਰਖ ਤੂੰ ਸੋਹੇ ਰੰਗ ਰਹੇ॥ ਦੇਇ ਮੂੰਹ ਦਾ ਮੰਗਿਆ ਵਾਸਲ ਗਰਜ ਕਰੇ॥ ੧ ॥ ਪਉੜੀ॥ ਐਨ ਮਹਲ ਸੁਲਤਾਨ ਹੋ ਪਰਵਰਦਿਗਾਰਾ॥ ਕੁਦਰਤ ਦਾ ਸਿਰ ਛਤਰ ਹੈ ਮਾਲਕ ਕਰਤਾਰਾ॥ ਚਵਰ ਝੁਲੇ ਸਿਰ ਕੁਦਰਤੀ ਰਹੀ ਮਸਤਾਰਾ॥ ਅੰਦਰ ਸਾਜਸ ਕੁਦਰਤੀ ਕੁਦਰਤ ਸ਼ੁਮਾਰਾ॥ ਕੁਦਰਤ ਕੀ ਸਿਹਜਾ ਪਲੰਗ ਕੁਦਰਤਿ ਚਉਬਾਰਾ॥ ਬਿਸ਼ਤ ਨਿਹਾਲੀ ਕੁਦਰਤੀ ਆਪ ਬੈਸਣਹਾਰਾ॥ ਬਾਣਾ ਕੁਦਰਤਿ ਨੀਲ ਰੰਗ ਪਹਿਰਵ ਭਾਰਾ॥ ਖਾਣਾ ਪੀਣਾ ਕੁਦਰਤੀ ਸਚ ਸਹਿਜ ਅਹਾਰਾ॥ ਕਪੜ ਪਹਿਰੇ ਕੁਦਰਤੀ ਸਚੀ ਸਰਕਾਰਾ॥ ਨੂਰ ਮੁਲਕ ਸਭ ਕੁਦਰਤੀ ਕੁਦਰਤੀ ਬਹੁਕਾਰਾ॥ ਸੇਈ ਮਹਲਿ ਬੁਲਾਈਅਨ ਖੂਬ ਖਿਦਮਤਗਾਰਾ॥ ਜਿਹਨਾਂ ਰਾਸ ਇਮਾਨ ਹੈ ਦਿਲ ਸਚ ਕਰਾਰਾ॥ ਐਨ ਮਹਲ ਦੇ ਮਹਿਰਮੀ ਨੇਕ

ਬਜੁਰਗਵਾਰਾ॥ਨੇਕ ਜਿਹਨਾਂ ਕੁਦਰਤਿ ਹਰਮ ਅਤਿ ਰੂਪ ਅਪਾਰਾ॥ਜਉਕਿ ਅਸਾਇਸ਼ ਰੰਗ ਵਿਚ ਪ੍ਰੇਮ ਖੇਲਨਹਾਰਾ॥ ਕੁਦਰਤ ਬੇਟੇ ਚਿਹਲਤਨ ਫਰਜੰਦ ਪਿਆਰਾ॥ ੭॥ ਸਲੋਕ॥ਸੂਰਤ ਮਾਨਸਰੋਦ ਸਭ ਗਾਵਹਿ ਰਬ ਹਜੂਰ॥ਰੂਪ ਅਜਾਇਬ ਕੁਦਰਤੀ ਰੰਗ ਪਲੱਟੇ ਨੂਰ॥੧॥ਪਉੜੀ॥ਪਹਿਲੇ ਮੁਜਰੇ ਗਾਂਵਦਾ ਭੈਰੋਂ ਤੇ ਪਰੀਆਂ॥ਅਦਿਭੁਤ ਪਰੀ ਤਿਲੰਗ ਹੈ ਟੋਡੀ ਜੈਤਸਿਰੀਆਂ॥ਭੂਪਾਲੀ ਭੀਮ ਪਲਾਸਰੀ ਮਿਠੀ ਧਨਾਸਰੀਆ॥ਦੁਤੀਐ ਗਾਵੈ ਮਾਲਕਉਸ ਬਹਿ ਅਪਨੀ ਬਰੀਆ॥ਮਾਲਕਉਸ ਕੀ ਰਾਗਣੀ ਆਸਾ ਗੁਜਰੀਆ॥ ਦੇਵਗੰਧਾਰੀ ਅਸਾਵਰੀ ਮਾਲਵਾ ਰਾਮਕਲੀਆ॥੮॥ਸਲੋਕ॥ਮੇਘ ਮਲ੍ਹਾਇਰ ਗਾਂਵਦੇ ਖਟ ਪਰੀਆਂ ਲੈ ਪਾਸ॥ਵਡਹੰਸੀ ਪੂਰੀ ਬਿਹਾਗੜਾ ਸੋਰਠ ਸਾਰੰਗ ਸਾਥ॥ਮਿਲ ਗਾਵਹਿ ਦੁਇ ਰਾਗਨੀ ਮਾਝ ਕਾਨੜਾ ਰਾਸ॥ਮੇਘ ਰਾਗ ਕੀ ਰਾਗਨੀ ਰਬ ਅਗੇ ਕਰੇ ਅਰਦਾਸ॥ ੧॥ ਪਉੜੀ॥ ਦੀਪਕ ਰਾਗ ਮਹਾਂਬਲੀ ਪ੍ਰੇਮ ਮਾਰਾ ਗਾਵੈ॥ ਮਾਲੀਗਉਰਾ ਕੀ ਝਰੀ ਗਵਰੀ ਸੁਰ ਲਾਵੈ॥ਦੇਵਕਰੀ ਕਲਿਆਨ ਸੰਗ ਨਟਿ ਆਣ ਮਿਲਾਵੈ॥ਸਿਰੀ ਰਾਗ ਕੀ ਰਾਗਨੀ ਗਉੜ ਸੂਹੀ ਸੁਹਾਵੈ॥ਮੰਦਰੀ ਗੋਂਡ ਬਿਲਾਵਲੀ ਕੂਲਵਲ ਭੋਗਾਵੈ॥ਸਿਰੀਰਾਗ ਪਰੀਆਂ ਸਣੋ ਵਾਰੀ ਪਹੁੰਚਾਵੈ॥੯॥ਸਲੋਕ॥ਰਾਗ ਹਿੰਡੋਲ ਅਨੂਪ ਹੈ ਸੰਗ ਧਰੀ ਬਿਭਾਸ ਬਸੰਤ॥ਕਿਦਾਰਾ ਮਾਰੂ ਸਿਧਵੀ ਤੁਖਾਰੀ ਮਨ ਤੋਖੰਤ॥੧॥ਪਉੜੀ॥ਰਾਗ ਰੰਗ ਪਰੀਆ ਸਦਾ ਸਚੇ ਦਰ ਗਾਵੈ॥ਵਜਨ ਵਜੰਤਰ ਅਸੰਖ ਤਾਲ ਕੁਛ ਅੰਤ ਨ ਪਾਵੈ॥ਵਾਜੇ ਬਹੁਤ ਬਿਅੰਤ ਹੈਂ ਮਿਤ ਕਹੀ ਨ ਜਾਵੈ॥ਵਾਵਣਹਾਰੇ ਕੇਤੜੇ ਬਿਅੰਤ ਉਪਾਏ॥ਵਜਨ ਵਾਜੇ ਕੁਦਰਤੀ ਦਰਬਾਰ ਖੁਦਾਵੈ॥ਨੂਰ ਵਕਤ ਨਾਲ ਸੁਬਹਿ ਦੇ ਸਭ ਸਿਫਤ ਅਲਾਵੈ॥੧੦॥ ਸਲੋਕ॥ਸਿਫਤ ਖਜ਼ਾਨਾ ਰਬ ਦਾ ਸਿਫਤੇ ਭਰੇ ਭੰਡਾਰ॥ਸਿਫਤੀ ਬਜੁਰਗਵਾਰ ਹੈ ਆਪ ਬਣੀ ਸਰਕਾਰ॥੧॥ਪਉੜੀ॥ਸ਼ੇਖ ਮਸਾਇਕ ਅਉਲੀਏ ਗਉਸ ਕੁਤਬ ਸਬਾਈ॥ਪੀਰ ਫਕੀਰ ਜਹੀਰ ਸਭ ਤੇਰੀ ਸਿਫਤ ਸਮਾਈ॥ ਕਾਜ਼ੀ ਮੁਲਾਂ ਸਿਫਤ ਕਰ ਕਰਿ ਬਾਂਗ ਸੁਣਾਏ॥ਰੋਜ਼ ਮੁਸ਼ੱਕਤ ਸਿਫਤ ਲੈ ਨਿਤ ਰਹਿਨ ਅਘਾਏ॥ਨੂਰੀ ਪੰਜ ਫਰੇਸ਼ਤੇ ਸਿਫਤੀ ਦਰਿ ਆਏ॥ ਰਾਗ ਰਤਨ ਪਰੀਆਂ ਸਰੋਦ ਸਭ ਸਭਾ ਸੁਣਾਏ॥ ੧੧॥ ਸਲੋਕ॥ਐਨ ਮਹਿਲੋਂ ਮਹਲਿ ਹੋਇ ਬੈਠਾ ਤਖਤ ਖੁਦਾਇ॥ ਸਾਜ਼ਸ਼ ਕਰਦਾ ਦੁਨੀ ਦੀ ਵੇਖੇ ਬਣਤ ਬਣਾਇ॥੧॥ਪਉੜੀ॥ਤ੍ਰਈ ਲੋਕੀ ਚਉਦਹ ਭਵਨ ਦੀਪ ਸਪਤ ਤਰਾਏ॥ਚਾਰ ਚੱਕ ਅਤੇ ਨਉਖੰਡ ਕਰ ਚਲਤ ਦਿਖਾਏ॥ਆਦਮ ਹਵਾ ਪੈਦਾ ਕੀਆ ਸਭ ਜਗਤ ਉਪਾਏ॥ ਖਾਣੀ ਬਾਣੀ ਚਾਰ ਜੁਗ ਬੰਧੇਜ ਬਣਾਏ॥ਲਖ ਚਉਰਾਸੀ ਮੇਦਨੀ ਸਭ ਜੀਅ ਉਪਾਏ॥ ਸਾਜੇ ਹਿੰਦੂ ਮੁਸਲਮਾਨ ਦੁਇ ਰਾਹ ਚਲਾਏ॥ ਚਾਰ ਕਤੇਬਾਂ ਚਾਰ ਬੇਦ ਜਗ ਮਹਿ

ਪ੍ਰਗਟਾਏ॥ ਅਰਸ਼ਹੁ ਸਭ ਉਤਰੇ ਨਾਲ ਹੁਕਮ ਖੁਦਾਏ॥ ੧੨ ॥ ਸਲੋਕ॥ ਹਿੰਦੂ ਜਪਤੇ ਰਾਮ ਨਾਮ ਮੁਸਲਮਾਨ ਖੁਦਾਇ॥ ਇਕੋ ਰਾਮ ਰਹੀਮ ਹੈ ਮਨ ਮਹਿ ਦੇਖਹੁ ਲਾਇ॥ ੧॥ ਪਉੜੀ॥ ਦਾਤਾ ਵਡਾ ਮਿਹਰਬਾਨ ਸਚ ਅਲਖ ਅਪਾਰਾ॥ ਆਲਮ ਸਭ ਸਿਆਣਦੀ ਆਪ ਲੈਂਦਾ ਸਾਰਾ॥ ਪੈਨਣ ਰੋਜੀ ਰਿਜਕ ਦਾ ਰਬ ਦੇਵਣਹਾਰਾ॥ ਚਮਚਾ ਮਿਹਨਤ ਧਰਮ ਦੇਗ ਪਕੇ ਆਹਾਰਾ॥ ਛਈਂ ਮਹੀਨੇ ਕੀ ਰਾਸ ਹੋਇ ਦਮ ਮੁਫਤ ਕਰਾਰਾ॥ ਲਖ ਚਉਰਾਸੀ ਮੇਦਨੀ ਪਹੁੰਚਾਵਣਹਾਰਾ॥ ਭਾਗ ਵਡਾ ਹੈ ਮੁਦਫੀਆ ਹੁਕਮੀ ਦਰਬਾਰਾ॥ ਜਿਵ ਜਿਵ ਰਬ ਰਜਾਇ ਹੈ ਵੰਡੇ ਭੰਡਾਰਾ॥ ੧੩ ॥ ਸਲੋਕ॥ ਚਾਲ ਚਲੀ ਪਾਤਸ਼ਾਹ ਕੀ ਚਲੇ ਹਕ ਵੀਚਾਰ॥ ਪੇਜ਼ਾਰ ਪਾਏ ਹਕ ਰਾਸਤੀ ਹਕੋ ਹਕ ਦਰਬਾਰ॥ ੧ ॥ ਪਉੜੀ॥ ਚੜਿਆ ਸਚਾ ਪਾਤਸ਼ਾਹ ਜਿਸ ਸੱਚਾ ਸਾਇਆ॥ ਪਹਿਰੇ ਬੁਰਕਾ ਸਫੈਦ ਰੰਗ ਸਚ ਜੀਨ ਬਣਾਇਆ॥ ਜੰਬੂਰੀ ਦੀਵਾਰ ਮਹਿ ਹਰਿ ਰੰਗ ਚੜਾਇਆ॥ ਸਿਲਹਖਾਨਾ ਹਥਿਆਰ ਸਭ ਕਿਵੇਹੇ ਲਾਇਆ॥ ਧੀਰਜ ਖੰਨਾ ਰਬ ਦਾ ਲੈ ਲੱਕ ਬੰਧਾਇਆ॥ ੧੪ ॥ ਸਲੋਕ॥ ਦੁਖ ਜਮਧਰ ਕ੍ਰੋਧ ਰੰਗ ਸਫਨ ਸਫਾ ਪਉਣ ਸਾਂਗ॥ ਗੁਰਜ ਖੁਦਾਇ ਗਤ ਗੋਰ ਕੜਕੇ ਬਿਜਲੀ ਵਾਂਗ॥ ੧ ॥ ਪਉੜੀ॥ ਲੈਕਰ ਕਟਕਾ ਗਲ ਬਲੇ ਤਾਜ ਮਲ ਡਾਰਾ॥ ਭਗਤ ਫਕੀਰ ਦੀਵਾਨ ਹੈਨ ਪੇਸ਼ ਪਰਵਦਗਾਰਾ॥ ਸਿਕਦਾਰਾ ਅਤੇ ਕਰੋੜੀਏ ਪੀਰ ਬਜੁਰਗਵਾਰਾ॥ ਨਬੀ ਸੰਦੇ ਫਰੇਸ਼ਤੇ ਖਾਸੇ ਪੋਤੇਦਾਰਾ॥ ਅਹਿਦੀਆ ਅਜਰਾਈਲ ਹੈ ਬਨ ਆਨਿ ਨਿਹਾਰਾ॥ ਬੇਮਹਿਰਮ ਅਵਾਸੀਆ ਤੋੜ ਕਰਨ ਖੁਆਰਾ॥ ੧੫ ॥ ਸਲੋਕ॥ ਸਭਨੀਂ ਖੰਡੀਂ ਵਰਤਦਾ ਵਾਹਦ ਆਪ ਅਲਾਹਿ॥ ਤਮਾ ਨ ਰਖੇ ਕਿਸੇ ਦਾ ਸਚਾ ਬੇਪਰਵਾਹਿ॥ ੧ ॥ ਪਉੜੀ॥ ਸਿਰੇ ਸਾਹਾਂ ਪਾਤਿਸ਼ਾਹ ਹੈ ਦੇਹੀ ਸਭ ਲੋਈ॥ ਰਯਤ ਸਭ ਪਾਤਸ਼ਾਹ ਦੀ ਜੋ ਕਰੇ ਸੋ ਹੋਈ॥ ਖਬਰਵੰਦ ਖੁਦ ਖਾਲਕਾ ਏਕੋ ਮਨ ਸੋਈ॥ ਅਮਰ ਮੰਨੇ ਪਾਤਸ਼ਾਹ ਦਾ ਤਿਸ ਬਿਘਨ ਨ ਕੋਈ॥ ਆਪੇ ਸਭ ਕਿਛੁ ਜਾਣਦਾ ਜੀਅ ਜਾਣੋਈ॥ ਜਿਨੀ ਅਮਰ ਨ ਮੰਨਿਆ ਦਰਿ ਲਹਹਿ ਨ ਢੋਈ॥ ੧੬ ॥ ਸਲੋਕ॥ ਸਿਕਦਾਰਾਂ ਕਰੋੜੀਆਂ ਸ਼ਾਹ ਕਰੇ ਸਮਝਾਇ॥ ਲਾਹਾ ਦੁਨੀਆਂ ਬੰਦਗੀ ਅਮਲ ਕਰਹੁ ਜਗ ਜਾਇ॥ ੧ ॥ ਪਉੜੀ॥ ਆਪੇ ਦੁਨੀ ਕਰੋੜੀਏ ਪੀਰ ਬਜੁਰਗਵਾਰਾ॥ ਉਹਨਾਂ ਨਿਸ਼ਾਨ ਵਿਖਾਲਿਆ ਅੰਦਰ ਸੰਸਾਰਾ॥ ਇਕਨਾ ਲਿਖਿਆ ਮੰਨਿਆ ਇਕ ਭੁਲੇ ਗਵਾਰਾ॥ ਮੰਨਣ ਵਾਲੇ ਜਿਣ ਗਏ ਜਾਣ ਅਸਰ ਭਾਰਾ॥ ਹੁਕਮ ਨ ਮੰਨਣ ਬੇਮਿਹਰ ਵਡੇ ਪਰੋਹ ਅਹਾਰਾ॥ ਤੇ ਦੋਜ਼ਕ ਪਉਸਨ ਲਾਲ ਜੀ ਨਿੰਦਕ ਕੂੜਿਆਰਾ॥ ੧੭ ॥ ਸਲੋਕ॥ ਜਿਨ੍ਹਾਂ ਬਾਕੀ ਦੇਵਣੀ ਨੀਂਦਰ ਤਿਨ੍ਹਾਂ ਕਿਉਂ ਪਾਇ॥ ਉਨ੍ਹਾਂ ਉੱਪਰ ਅਹਿਦੀਆਂ ਅਜਰਾਈਲ ਲੈਗਾ ਹਿਸਾਬ ਚੁਕਾਇ॥ ੧ ॥ ਪਉੜੀ॥ ਅਹਿਦੀ

ਅਜਰਾਈਲ ਨੂੰ ਸਾਹਿਬ ਕੀਆ ਫੁਰਮਾਇ॥ ਲੈ ਆਵਹਿ ਬੰਨਿ ਮਵਾਸਿਆਂ ਦੇ ਦੇ ਬਹੁਤ ਸਜਾਇ॥ ਅਜਰਾਈਲ ਕੀਆ ਸਲਾਮ ਜਿਵ ਹੁਕਮ ਰਜਾਇ॥ ਸਿਲਹਖਾਨਾ ਹਥਿਆਰ ਸਭ ਰੱਬ ਪੇਸ਼ ਮੰਗਾਇ॥ ਗੁਰਜ ਦਿਤੀਅਸੁ ਅਜਰਾਈਲ ਨੂੰ ਹਥਿਆਰ ਬੰਧਾਇ॥ ਦੁਖ ਕਟਾਰੀ ਗਜਬ ਦੀ ਲੈ ਤੀਰ ਲੱਕ ਬੰਧਾਇ॥ ੧੮॥ ਸਲੋਕ॥ ਜਮ ਆਯਾ ਦੁਨੀਆਂ ਉੱਪਰੇ ਭੇਜਿਆ ਆਪ ਖੁਦਾਇ॥ ਜਿਵ ਜਿਵ ਹੁਕਮ ਖਸਮ ਦਾ ਤਿਉਂ ਤਿਉਂ ਦੇਇ ਸਜਾਇ॥ ੧॥ ਪਉੜੀ॥ ਅਜਰਾਈਲ ਫਰੇਸ਼ਤਾ ਹੋ ਅਹਿਦੀ ਆਇਆ॥ ਬੇਈਮਾਨ ਫਿਰੂਨ ਸਭ ਲੈ ਕੈਦ ਕਰਵਾਇਆ॥ ਵਿਸ਼ਵਾਸ ਘਾਤੀ ਤੇ ਦਗੇਬਾਜ ਜਿਨ੍ਹਾਂ ਪਾਪ ਕਮਾਇਆ॥ ਗੁਰਜ ਤਿਨ੍ਹਾਂ ਸਿਰ ਮਾਰਦਾ ਗਰਬ ਘੋਰ ਲਵਾਇਆ॥ ਬਦਅਮਲੀ ਬਦਅਮਾਲੀ ਪਰ ਦਰਬ ਲੁਭਾਇਆ॥ ਦੁਖ ਕਟਾਰੀ ਲਾਇਦਾ ਰੋਗੀ ਬਿਲਲਾਇਆ॥ ਤੀਰ ਚਲਾਏ ਗਜ਼ਬ ਤੇ ਸਿਰ ਠਗਾਂ ਆਇਆ॥ ਉਨ੍ਹਾਂ ਦੁਖ ਭੁਖ ਕਦੇ ਨ ਉਤਰੈ ਜੂਨੀ ਭਰਮਾਇਆ॥ ੧੯॥ ਸਲੋਕ॥ ਵਿਚ ਆਏ ਦੁਨੀ ਪੈਕੰਬਰਾਂ ਲਖ ਹਜਾਰ ਸਏ। ਜਿਉਂ ਜਿਉਂ ਕਰਦੇ ਬੰਦਗੀ ਤਿਉਂ ਤਿਉਂ ਮੇਲ ਲਏ॥੧॥ਪਉੜੀ॥ ਗਉਸ ਕੁਤਬ ਅਉਲੀਏ ਸਾਲਾਰ ਦੁਨੀਆਂ ਵਿਚ ਆਏ॥ ਪੈਕੰਬਰ ਇਕ ਲਖ ਅਸੀ ਹਜ਼ਾਰ ਰਬ ਆਪ ਉਪਾਏ॥ ਬਹੁਤ ਜਮਾਤੀਂ ਜੜੀਆਂ ਬਹੁਤ ਪੰਥ ਚਲਾਏ॥ ਸੇਵਨ ਸਭੋ ਰਬ ਵਲੀ ਨੂੰ ਅਲਾਹ ਸਬਾਏ॥ ਵਾਰੀ ਆਪੋ ਆਪਣੀ ਵਾਜੇ ਗਏ ਵਜਾਏ॥ ੨੦॥ ਪਉੜੀ॥ ਰੋਜ਼ ਕਿਆਮਤ ਜੇਹੜੇ ਤਖਤ ਬਹਗੁ ਅਨਲਹੱਕ॥ ਹਕੋ ਹੀ ਘਰ ਰਬ ਦੇ ਕਰਗ ਨਹੀਂ ਅਨਹੱਕ॥੧॥ ਪਉੜੀ॥ਆਖਰ ਵਕਤ ਜਹਾਨ ਨੂੰ ਰੱਬ ਗੈਲ ਉਠਾਏ॥ ਕਰਗ ਤਪਾਵਸ ਹੱਕ ਦਾ ਹਜੂਰ ਤਲਾਏ॥ ਵੇਖਗੁ ਦਫਤਰ ਖੋਹਲਕੇ ਜਿਉ ਅਮਲ ਕਰਾਏ॥ ਜਿਨ੍ਹਾਂ ਮੁਰਸ਼ਦ ਸੰਗ ਈਮਾਨ ਰਸ ਜੂਨੀ ਨਹੀਂ ਆਏ॥ ਭਿਸ਼ਤ ਜਿਨ੍ਹਾਂ ਦੇ ਭਾਇ ਹੈ ਦਰਗਹ ਪੈਨਾਏ॥ ਜਿਨ੍ਹਾਂ ਅਮਲ ਨ ਮੰਨਿਆਂ ਖਸਮ ਦਾ ਸੋ ਦੋਜ਼ਕ ਪਾਏ॥ ਵਿਲਲਾਵਨ ਮਹਾਂ ਦੁਖੀ ਬਹੁ ਲਹਿਨ ਸਜਾਏ॥ ਵਾਲੀ ਕੋਇ ਨ ਤਿਨ੍ਹਾਂ ਦਾ ਜੋ ਲਏ ਛਡਾਏ॥ ੨੧॥ ਸਲੋਕ॥ ਆਪੇ ਕੁਦਰਤ ਸਾਜਕੇ ਦੇਖੇ ਥਾਪਿ ਉਥਾਪਿ॥ ਹੱਥ ਨਹੀਂ ਕਿਛ ਕਿਸੇ ਦੇ ਜੋ ਕੁਛ ਕਰੇ ਸੋ ਆਪਿ॥੧॥ਪਉੜੀ॥ ਆਪ ਉਪਾਇ ਖਪਾਇੰਦਾ ਸਗਲਾ ਪਾਸਾਰਾ॥ ਵਸਦੀ ਕਿਨ ਉਠਾਇਦਾ ਵਸੈ ਮੁਲਕ ਭੰਡਾਰਾ॥ ਬ੍ਰਹਮੇ ਦੇ ਸਉ ਬਰਸ ਤੀਕ ਪੱਖ ਰਖੇ ਬਾਰਾ॥ ਹੁਕਮ ਹੋਯਾ ਸੋਈ ਕਾਲ ਨੂੰ ਝੜ ਲਾਈ ਭਾਰਾ॥ ਬਰਖਾ ਹੋਈ ਸਉ ਬਰਖ ਜਿਉਂ ਮੋਹਲੇ ਧਾਰਾ॥ ਸਉ ਬਰਸ ਵਗੇ ਪਉਣ ਫਿਰ ਜਲ ਸੋਖਣਹਾਰਾ॥ ਇਜਰਾਈਲ ਫਰੇਸ਼ਤਾ ਫੇਰ ਵਾਇ ਪੁਕਾਰਾ॥ ਉੱਡਨ ਧਰਤਿ ਅਕਾਸ਼ ਸਭ ਹੋਇ ਝਖੜ ਛਾਰਾ॥ ੨੨॥ ਸਲੋਕ॥ ਆਦਿ ਅੰਤ ਮਧ ਏਕ ਹੀ

ਸੱਚ ਖਾਲਕ ਸੁਬਹਾਨ ॥ ਆਪੇ ਰਚਨ ਰਚਾਇਕੇ ਫਿਰ ਫਾਨੀ ਕਰੇ ਜਹਾਨ ॥ ੧ ॥ ਪਉੜੀ ॥ ਪਵਣ ਪਾਣੀ ਸਭ ਥੋਕ ਹੈਂ ਹੋਇ ਬੈਠਾ ਨਿਆਰਾ ॥ ਵਰਨਾ ਚਿਹਨਾ ਬਾਹਰਾ ਆਪੇ ਨਿਰੰਕਾਰਾ ॥ ਸਭ ਕਿਛੁ ਸਾਜ ਨਿਵਾਜੀਓਸ ਜੇਤਾ ਪਾਸਾਰਾ ॥ ਅਬਿਨਾਸ਼ੀ ਅਬਿਗਤ ਅਡੋਲ ਕਿਛੁ ਪਵੈ ਨ ਪਾਰਾ ॥ ਬੈਠਾ ਤਾੜੀ ਲਾਇਕੇ ਵਿਚ ਧੁੰਧੂਕਾਰਾ ॥ ੨੩ ॥ ਸਲੋਕ ॥ ਜੁਗ ਛਤੀ ਮਾਹਿ ਧਿਆਨ ਲਾਇ ਕੀਤੋਸੁ ਧੁੰਧੂਕਾਰ ॥ ਮਸਲਤ ਬਸੀਅਸ ਜੀਅ ਨਾਲ ਕੀਚੈ ਫਿਰਿ ਸੰਸਾਰ ॥ ੧ ॥ ਪਉੜੀ ॥ ਭਾਣੇ ਕੀਆ ਜਹਾਨ ਸਭ ਬਣਤ ਬਣਾਈ ॥ ਨੂਰਹੁ ਪੰਜ ਫਰੇਸ਼ਤੇ ਰਬ ਆਪ ਉਪਾਈ ॥ ਚਉਦਹ ਤਬਕ ਰਹਾਇਆ ਸੋਲ੍ਹਾਂ ਕਲਾ ਟਿਕਾਈ ॥ ਚੰਦ ਸੂਰਜ ਦੁਇ ਸਾਜਕੈ ਜਗ ਜੋਤ ਜਗਾਈ ॥ ਆਦਮ ਹਛਾ ਪੈਦੇ ਕੀਆ ਦੁਇ ਨੇਕ ਖ਼ੁਦਾਈ ॥ ਚਲਣ ਭਾਣੈ ਖਸਮ ਦੇ ਜਿਵ ਹੁਕਮ ਰਜਾਈ ॥ ੨੪ ॥ ਸਲੋਕ ॥ ਕੋ ਸਿਫਤ ਸਲਾਹਿ ਨ ਕਰ ਸਕੈ ਕਿਉਂ ਕਰ ਦਿਖਾਏ ਰਾਹ ॥ ਸੁਲਤਾਨਾਂ ਸਿਰ ਸੁਲਤਾਨ ਤੂੰ ਪਾਤਿਸ਼ਾਹ ਸਿਰ ਪਾਤਿਸ਼ਾਹ ॥ ੧ ॥ ਪਉੜੀ ॥ ਹਉ ਢਾਢੀ ਕਾ ਨੀਚ ਜਾਤ ਤੁਧ ਗਾਵ ਨ ਜਾਣਾ ॥ ਇਕ ਤ੍ਰਿਣ ਕੀਮ ਨ ਪਾਈਐ ਕਿਆ ਆਖ ਵਖਾਣਾ ॥ ਤੇਰੀ ਗਤਿ ਮਿਤ ਨਾ ਪਵੈ ਕਿਉ ਤੁਧੁ ਪਛਾਣਾ ॥ ਪਵੈ ਕਬੂਲ ਨ ਖਸਮੁ ਦਰ ਜਿਤ ਸ਼ਬਦ ਨੀਸਾਣਾ ॥ ਸਦਾ ਹੀ ਕਰੀ ਕਲਿਆਣ ਉਠ ਖੈਰ ਦੇਹ ਸੁਜਾਣਾ ॥ ਜਨ ਨਾਨਕ ਦੀਜੈ ਦਰਸ ਦਾਨ ਜਸ ਕਰੀ ਰਹਾਣਾ ॥ ੨੫ ॥ ੧ ॥ ੩ ॥ ਰਸਾਲਾ ॥ ਅਵਲ ਹੋਇਆ ਏਕ ਅਲਾਹਿ ਫਿਰ ਦੂਜੀ ਕੁਦਰਤ ਸਾਜੀ ॥ ਕੁਦਰਤ ਕੀਤਾ ਬਹੁਤ ਪਸਾਰਾ ਪਾਈ ਬਹੁ ਬਿਧਿ ਬਾਜੀ ॥ ਆਪਣੇ ਨੂਰੋਂ ਸ਼ੈਤਾਨਾ ਪਾਕੋਂ ਆਦਮ ਕੀਆ ॥ ਥੀਆ ਸ਼ੈਤਾਨਹੁ ਹੁਕਮ ਖੁਦਾਈ ਤਿਸ ਆਦਮ ਵਸ ਲੀਆ ॥ ਹੁਕਮ ਖੁਦਾਈ ਕੋਇ ਨ ਮੰਨੇ ਸਭ ਰਾਹ ਸ਼ੈਤਾਨੀ ਲਾਗੇ ॥ ਅਗਨ ਸ਼ੈਤਾਨ ਸ਼ਿਕਮੋਂ ਉਠੀ ਸਭ ਸਚ ਰਾਹਿ ਛਡ ਭਾਗੇ ॥ ਸ਼ਿਕਮੇਂ ਕਾਰਨ ਕਾਜ਼ੀ ਮੁਲਾਂ ਕਤੇਬ ਕੁਰਾਨ ਸੁਨਾਵੇ ॥ ਸ਼ਿਕਮੇਂ ਕਾਰਨ ਬ੍ਰਹਮਨ ਪੰਡਤ ਪੁਰਾਣ ਕਥਾ ਨਿਤ ਗਾਵੇ ॥ ਸ਼ਿਕਮੇਂ ਕਾਰਨ ਘਰ ਛਡ ਨਿਕਲੇ ਹੋਏ ਜੋਗੀ ਕੰਨ ਪੜਾਵਹਿ ॥ ਦਰਸ਼ਨ ਛੱਤ੍ਰੀ ਪਾਖੰਡ ਬਹੁ ਬਿਧ ਭੇਖ ਬਣਾਵਹਿ ॥ ਸ਼ਿਕਮੇਂ ਕਾਰਨ ਜੋਧੇ ਸੂਰੇ ਰਣ ਵਿਚ ਆਪ ਕੁਹਾਵਹਿ ॥ ਸ਼ਿਕਮੇਂ ਕਾਰਨ ਲਿਖੇ ਲਿਖਾਰੀ ਕੀਰਤਨੀਏ ਗੁਣ ਗਾਵਹਿ ॥ ਸ਼ਿਕਮੇਂ ਕਾਰਣ ਥੀ ਪਾਤਸ਼ਾਹ ਦਲ ਲਸ਼ਕਰ ਲੈ ਧਾਵਹਿ ॥ ਸ਼ਿਕ ਮੇਂ ਕਾਰਨ ਥੀਏ ਮਵਾਸਾ ਕਿਲੇ ਕੋਟ ਬਨਵਾਵਹਿ ॥ ਲਖ ਕਰੋੜੀ ਸ਼ਿਕਮੇਂ ਕਾਰਨ ਮਰ ਮਰ ਜੂਨੀ ਆਵਹਿ ॥ ਸ਼ਿਕਮੇਂ ਕਾਰਨ ਥੀਏ ਪੈਕੰਬਰ ਬਹੁ ਬਿਧ ਪੰਥ ਚਲਾਵਹਿ ॥ ਸ਼ਿਕਮੇਂ ਕਾਰਨ ਥੀਏ ਅਉਤਾਰਾ ਰਮਾਇਣ ਭਾਰਥ ਗਾਵਹਿ ॥ ਜਿਤਨੀ ਹਿਕਮਤਿ ਹੁਜਤ ਜਗ ਵਿਚ ਰਬ ਲਾਲਚ ਜਾਲ ਪਸਾਰਾ ॥ ਠੱਗੀ ਵੱਗੀ ਚੋਰੀ

ਯਾਰੀ ਸਭੇ ਸ਼ੈਤਾਨੀ ਕਾਰਾ॥ਰੋਟੀ ਸ਼ਿਕਮ ਪਵੈ ਜੇ ਮੁਲਾਂ ਆਵੈ ਯਾਦ ਖ਼ੁਦਾਈ॥ਹਿਕਮਤ ਹੁਜਤ ਸਭ ਚਿਤ ਆਵੈ ਪੀਰ ਮੁਰੀਦ ਗੁਰ ਭਾਈ॥ਰੋਟੀ ਖਾਇ ਨ ਥੀਈ ਸਬੂਰੀ ਸ਼ਹਿਵਤ ਮਨੀ ਲਗਾਈ॥ ਹੋਇ ਸ਼ੈਤਾਨ ਫਿਰਹਿ ਜਗ ਅੰਦਰ ਖਾਤਰ ਕਿਸੇ ਨ ਲਿਆਈ॥ ਝੂਠਾ ਕੰਮ ਝੂਠਾ ਹੋਵੈ ਫਿਰ ਦਰਗਹ ਵਸਨ ਨ ਪਾਈ॥ ਨਾਨਕ ਕਹੇ ਸੁਣ ਇਮਾਮਾ ਜੇ ਇਕ ਹਕੂਕਾਂ ਛਡੇ॥ ਤਿਸਦੀ ਕੌਮੀ ਹੋਵੈ ਅਲਹ ਸਭ ਮੁਲਖ ਬਾਂਧਦੇ ਅੱਗੇ॥ ੧॥ ੪॥ ਤਬਸਰਾ॥ਜਬ ਹੋਇਆ ਹੁਕਮ ਖ਼ੁਦਾਇ ਦਾ ਨਾਨਕ ਸ਼ਾਹ ਫਕੀਰ॥ਤਬ ਆਇਆ ਏਸ ਜਹਾਨ ਵਿਚ ਸੱਚੀ ਕਰ ਤਦਬੀਰ॥ ਮਿਲੀਆਂ ਆਇਤਾਂ ਦਰਗਹਿ ਥੀਂ ਸੁਰੇ ਹਬੀਸ ਰਸਾਲ॥ ਹੋਇਆ ਕਾਜੇ ਹਜ ਵਿਚ ਸੈਦ ਇਮਾਮਾਂ ਨਾਲ॥ ਹਾਜੀ ਕਾਜੀ ਔਲੀਏ ਸ਼ੇਖ ਮਸਾਇਕ ਪੀਰ॥ ਜੋ ਤਿਨਾਂ ਮੁਖ ਥੀਂ ਭਾਖਿਆ ਸੋ ਭੀ ਲਿਖਿਆ ਵਿਚ ਜੰਜੀਰ॥ ਪੰਜ ਨਸੀਹਤ ਜੇ ਸੁਣੇ ਕੀ ਹਿੰਦੂ ਮੁਸਲਮਾਨ॥ ਹੋਣ ਗੁਨਾਹੀ ਪਾਕ ਸਭ ਸਾਬਤ ਰਹੇ ਇਮਾਨ॥ਸੁਣਕੇ ਸੱਚ ਨਸੀਹਤਾਂ ਆਣੇ ਖਾਤਰ ਮਾਹਿ॥ਇਕ ਕਰੇ ਜੋ ਅਮਲ ਇਹਨਾਂ ਪਰ ਸੇ ਦਰਗਹ ਪੈਧੇ ਜਾਹਿ॥ ਹੋਰ ਦੂਜਾ ਨਹੀਂ ਦੂਨੀ ਵਿਚ ਇਕੋ ਇਕ ਖ਼ੁਦਾਇ॥ ਨਾਨਕ ਖਲੀਫਾ ਖ਼ੁਦਾਇ ਦਾ ਮੁਖ ਤੇ ਸਚ ਅਲਾਇ॥ਸੱਚਾ ਰਬ ਫ਼ੁਰਮਾਨ ਲੈ ਆਇਆ ਏਸ ਜਹਾਨ॥ਇਕ ਨਾਮ ਜਪਾਇਦਾ ਦੂਜਾ ਫਾਨੀ ਜਾਨ॥ਕਿਤੀਂ ਲਖ ਪੈਕੰਬਰ ਕਿਤੇ ਲਖ ਅਉਤਾਰ॥ ਪੀਰ ਮਸਾਇਕ ਔਲੀਏ ਗਉਸ ਕੁਤਬ ਸਾਲਾਰ॥ ਕਾਜ਼ੀ ਮੁਫਤੀ ਮਉਲਵੀ ਮੂਲਾਂ ਸਦਰ ਉਲਮਾਇ॥ ਪਾਂਧੇ ਮਿਸਰ ਜੋਤਕੀ ਸਭ ਪੜ੍ਹ ਲਿਖ ਥੀਏ ਫਨਾਹਿ॥ ਗੁਜ਼ਰੇ ਨੂੰ ਸਲਵਾਤ ਕਰ ਹਾਜ਼ਰ ਹੋਇ ਤਿਸ ਮਾਨ॥ ਹਾਜ਼ਰ ਨਾਜ਼ਰ ਇਕ ਰੱਬ ਵਿਚ ਹਿੰਦੂ ਮੁਸਲਮਾਨ॥ਸਚਾ ਫਿਰਕਾ ਸਾਜਿਆ ਨਾਨਕ ਸ਼ਾਹ ਫਕੀਰ॥ਜੋ ਆਵੈ ਸਚੇ ਮਜ਼ਹਬ ਵਿਚ ਸੋ ਕਦੇ ਨ ਹੋਣ ਜ਼ਹੀਰ॥ਮਿਲਿਆ ਰਹੀਐ ਰਾਤ ਦਿਨ ਧਰਮਸਾਲ ਕੇ ਮਾਹਿ॥ਗੁਜਰ ਵਿਚ ਧਰਮਸਾਲ ਮਿਲਿ ਲੈਨ ਮੁਰੀਦ ਬੰਧਾਇ॥ ਨਿਤ ਮੇਲਾ ਕੀਜੈ ਦੁਇ ਵਾਰ ਦਿਹੇ ਚਲ ਜਾਇ॥ ਸੋਦਰ ਸੋਹਿਲਾ ਆਰਤੀ ਜਪ ਗੁਰਪੁਰਬ ਕਰਾਇ॥ ਸਭਨਾਂ ਅੰਦਰ ਇਕ ਜਾਨ ਮਿਹਰ ਮੁਹਬਤ ਸਾਜ॥ਜੋ ਖਾਵੇ ਕੁਣਕਾ ਵੰਡ ਕੇ ਸਭ ਸਵਰਨ ਤਿਸ ਕੇ ਕਾਜ॥ਦਸਵਾਂ ਹਿਸਾ ਖਟਕੇ ਗੁਰ ਸਿਖਾਂ ਦੇ ਮੁਹਿ ਪਾਹਿ॥ਨਾਨਕ ਆਖੇ ਉਮਤੀ ਇਉਂ ਆਖਿਆ ਆਪ ਖ਼ੁਦਾਇ॥ ੨॥ ੫॥ ੧੬੭॥

ਇਤਿ ਸ੍ਰੀ ਗੋਸ਼ਟ ਮੱਕੇ ਮਦੀਨੇ ਕੀ ਸੰਪੂਰਣੰ

# ਅਗੇ ਸਾਖੀ ਗੁਰੂ ਜੀ ਦੀ ਨਾਨਕੀ ਨਾਲ ਹੋਈ

ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਸਾਨੂੰ ਬੇਬੇ ਯਾਦ ਕੀਤਾ ਹੈ ਤਾਂ ਮੈਂ ਆਖਿਆਂ ਜੀ ਕੀਤਾ ਹੋਸੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਜ਼ਰੂਰ ਜਾਣਾ ਚਾਹੀਏ ਤਾਂ ਮੈਂ ਆਖਿਆ ਗੁਰੂ ਜੀ ਇਥੋਂ ਕਿਤਨੇ ਕੋਹ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਇਥੋਂ ਸੈਤਾਈ ਸੌ ਕੋਹਾਂ ਹੈ ਤਾਂ ਮੈਂ ਆਖਿਆ ਜੀ ਕਦ ਪਹੁੰਚੀਐਂਗੇ ਤਾਂ ਗੁਰੂ ਜੀ ਕਹਿਆ ਭਾਈ ਬਾਲਾ ਕਰਤਾਰ ਝਬਦੇ ਹੀ ਪਹੁੰਚਾਵੇਗਾ ਦੁਪਹਿਰ ਵੇਲੇ ਗਲਾਂ ਕੀਤੀਆਂ ਅਤੇ ਸੰਧਿਆਂ ਵੇਲੇ ਤੁਰੇ ਤਾਂ ਮਹਾਰਾਜ ਜੀ ਤੇ ਮਰਦਾਨਾ ਨਾਲੇ ਮੈਨੂੰ ਕਹਿਆ ਅਖੀਂ ਮੀਟੋ ਤੇ ਸ੍ਰੀ ਗੁਰੂ ਜੀ ਅੰਤਰ ਧਜਾਨ ਹੋਏ ਮਦੀਨੇ ਵਿਚੋਂ ਇਕ ਘੜੀ ਰਾਤ ਗਈ ਸੁਲਤਾਨਪੁਰ ਜੈਰਾਮ ਦੇ ਘਰ ਆਇ ਵੜੇ ਤਾਂ ਤੁਲਸਾਂ ਲਉਂਡੀ ਦੇਖੇ ਤਾਂ ਬਹੂ ਜੀ ਦਾ ਭਾਈ ਆਇਆ ਹੈ ਤਾਂ ਤੁਲਸਾਂ ਕੂਕੀ ਬਹੂ ਜੀ ਵਧਾਈ ਹੈ ਤੁਮਾਰਾ ਭਾਈ ਜੀ ਆਇਆ ਹੈ ਜਾਂ ਬੇਬੇ ਜੀ ਦੇਖੇ ਤਾਂ ਸਚਮੁਚ ਆਏ ਹੈਨ ਤਾਂ ਨਾਨਕੀ ਜੀ ਸ੍ਰੀ ਗੁਰੂ ਨਾਨਕ ਜੀ ਦੇ ਪੈਰਾਂ ਤੇ ਢਹਿ ਪਈ ਤਾਂ ਅਗੋਂ ਗੁਰੂ ਨਾਨਕ ਜੀ ਬੇਬੇ ਦੇ ਹਥ ਪਕੜ ਲਏ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਤੁਸਾਂ ਸਾਨੂੰ ਯਾਦ ਕੀਤਾ ਹੈ ਅਸਾਂ ਨੇ ਆਖਿਆ ਬੇਬੇ ਦਾ ਦਰਸ਼ਨ ਕਰੀਏ ਤਾਂ ਬੇਬੇ ਆਖਿਆ ਭਾਈ ਜੀ ਤੁਸੀਂ ਕਿਥਾਊਂ ਨੇੜੇ ਹੀ ਆਹੇ ਅਸਾਂ ਦੁਪਹਿਰ ਵੇਲੇ ਯਾਦ ਕੀਤਾ ਸੀ ਜੋ ਪਉਣੇ ਸਤ ਵਰ੍ਹੇ ਭਾਈ ਜੀ ਨੂੰ ਮਿਲਿਆਂ ਹੋਇ ਹੈਂ ਤਾਂ ਮੈਂ ਬਹੁਤ ਵਿਰਾਗੀ ਸੀ ਪਰ ਤੁਸੀਂ ਨੇੜੇ ਹੀ ਸਾਓ ਜੋ ਯਾਦ ਕੀਤਾ ਤਾਂ ਆ ਗਏ ਤਾਂ ਮਰਦਾਨੇ ਆਖਿਆ ਰਜਾਈ ਜੀ ਗੁਰੂ ਨਾਨਕ ਜੀ ਸਤਾਈ ਸੌ ਕੋਹਾਂ ਤੇ ਇਕ ਘੜੀ ਵਿਚ ਆਏ ਹੈਨ ਅਤੇ ਅਸਾਨੂੰ ਵੀ ਲੈ ਆਏ ਹਨ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਚੁਪ ਕਰ ਰਹੁ ਤਾਂ ਬੇਬੇ ਆਖਿਆ ਭਾਈ ਮਰਦਾਨਾ ਇਹਨਾਂ ਪਾਸੋਂ ਇਕ ਰਾਇ ਬੁਲਾਰ ਹੀ ਵਰਸਾਣਾ ਹੈ ਪਰ ਅਸਾਂ ਇਹਨਾਂ ਦੀ ਕਦਰ ਨਹੀਂ ਜਾਤੀ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਤੁਸਾਂ ਅਸਾਨੂੰ ਯਾਦ ਕੀਤਾ ਆਹਾ ਤਿਸ ਵਾਸਤੇ ਅਸੀਂ ਤੁਰਦੇ ਆਏ ਹਾਂ ਪਰ ਅਸੀਂ ਰਾਹ ਉੱਪਰ ਆਹੇ ਤੁਸਾਂ ਜੋ ਕੁਛ ਆਖਣਾ ਹੈ ਸੋ ਆਖੋ ਤਾਂ ਬੇਬੇ ਨਾਨਕੀ ਆਖਿਆ ਭਾਈ ਤੁਸਾਡੇ ਦਰਸ਼ਨ ਦੀ ਚਾਹ ਆਹੀ ਅਸਾਂ ਤੁਸਾਨੂੰ ਇਸ ਵਾਸਤੇ ਯਾਦ ਕੀਤਾ ਜੋ ਬਹੁਤ ਵਰ੍ਹੇ ਗੁਜ਼ਰ ਗਏ ਹੈਨ ਤੇ ਭਾਈ ਜੀ ਅਸਾਨੂੰ ਵਿਸਾਰ ਛਡਿਆ ਆਹਾ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਹੁਣ ਤਾਂ ਤੁਸਾਡੀ ਚਿਤਵਨੀ ਪੂਰੀ ਹੋਈ ਹੈ ਤੂੰ ਹੁਣ ਅਸਾਨੂੰ ਖੁਸ਼ੀ ਕਰ ਜੋ ਅਸੀਂ ਹੁਣ ਰਸਤੇ ਉੱਪਰ ਆਹੇ ਤਾਂ ਤੁਲਸਾਂ ਆਖਿਆ ਠਾਕਰ ਜੀ ਤੁਮ ਅਬੀ ਆਏ ਹੋ ਅਰ

ਅਬੀ ਜਾਤੇ ਹੋ ਜੀ ਭਾਈਏ ਜੈਰਾਮ ਜੀ ਕੋ ਤਾਂ ਆਵਣ ਦੇਵੋ ਜੀ ਤਾਂ ਗੁਰੂ ਨਾਨਕ ਜੀ ਆਖਿਆ ਤੁਲਸਾਂ ਅਸਾਂ ਜ਼ਰੂਰੀ ਜਾਣਾ ਹੈ ਤਾਂ ਗੁਰੂ ਜੀ ਫੇਰ ਆਖਿਆ ਬੇਬੇ ਜੀ ਭਾਈਏ ਜੈਰਾਮ ਦੇ ਅਗੇ ਅਸਾਡੀ ਵਲੋਂ ਬਹੁਤ ਬੇਨਤੀ ਕਰਨੀ ਜਦ ਗੁਰੂ ਜੀ ਮਹਾਰਾਜ ਇਹ ਕਿਹਾ ਤਾਂ ਬੇਬੇ ਨਾਨਕੀ ਦੀਆਂ ਹੰਝੂ ਨਿਕਲ ਪਈਆਂ ਤੇ ਬੇਬੇ ਜੀ ਨੇ ਸ੍ਰੀ ਚੰਦ ਜੀ ਨੂੰ ਅਗੇ ਆਨ ਖੜਾ ਕੀਤਾ। ਗੁਰੂ ਨਾਨਕ ਜੀ ਕਹਿਆ ਬੇਬੇ ਜੀ ਤੁਸਾਂ ਇਹ ਗੱਲ ਨਾਹੀਂ ਕਰਨੀ ਕਿਉਂ ਜੋ ਮੈਂ ਤੁਸਾਡੇ ਵਾਸਤੇ ਕਿਥੋਂ ਆਇਆ ਹਾਂ ਬੇਬੇ ਨਾਨਕੀ ਆਖਿਆ ਭਾਈ ਜੀ ਆਪ ਮੇਰੇ ਪਾਸ ਕਈ ਦਿਨ ਰਹੋ ਤਾਂ ਗੁਰੂ ਨਾਨਕ ਜੀ ਕਹਿਆ ਬੇਬੇ ਜੀ ਅਸੀਂ ਤੁਹਾਡੇ ਪਾਸ ਚਿਰ ਤੋੜੀ ਰਹੀਏਂਗੇ ਪਰ ਹੁਣ ਰਾਹ ਉੱਪਰ ਆਏ ਅਤੇ ਤੁਸਾਡਾ ਭਲਾ ਭੀ ਇਸੇ ਬਾਤ ਵਿਚ ਹੈ ਤੁਸੀਂ ਅਸਾਂ ਨੂੰ ਖੁਸ਼ੀ ਕਰੋ ਅਸਾਡਾ ਚਿਤ ਉਦਾਸ ਹੈ ਤਾਂ ਬੇਬੇ ਨਾਨਕੀ ਆਖਿਆ ਭਾਈ ਜੀ ਪ੍ਰਸ਼ਾਦਿ ਤਾਂ ਜੇਉਂ ਜਾਓ ਤਾਂ ਗੁਰੂ ਜੀ ਕਿਹਾ ਭਲਾ ਬੇਬੇ ਜੀ ਜੋ ਤਿਆਰ ਹੈ ਸੋ ਮਰਦਾਨੇ ਨੂੰ ਦੇਵਹੁ ਤਾਂ ਬੇਬੇ ਅੰਦਰੋਂ ਪਕਵਾਨ ਕੱਢ ਲੈ ਆਈ ਅਤੇ ਪਤਾਸੇ ਤੇ ਕੜ੍ਹਿਆ ਹੋਇਆ ਦੁਧ ਅਗੇ ਆਣ ਰਖਿਆ ਤਾਂ ਗੁਰੂ ਜੀ ਕਿਹਾ ਮਰਦਾਨਾ ਖਾਹ ਤਾਂ ਮਰਦਾਨੇ ਆਖਿਆ ਤੁਸੀਂ ਭੀ ਖਾਵੋ ਤਾਂ ਮੈਂ ਭੀ ਖਾਵਾਂ ਗੁਰੂ ਜੀ ਮੈਨੂੰ ਆਖਿਆ ਬਾਲਾ ਏਸਦੇ ਤ੍ਰੈ ਹਿਸੇ ਕਰ ਤਾਂ ਮੈਂ ਤ੍ਰੈ ਵੰਡੇ ਕੀਤੇ ਇਕ ਮਰਦਾਨੇ ਨੂੰ ਦਿਤਾ ਇਕ ਗੁਰੂ ਨਾਨਕ ਜੀ ਲੀਤਾ ਤੇ ਇਕ ਮੈਨੂੰ ਦਿਤਾ ਅਸਾਂ ਤ੍ਰੈਹਾਂ ਖਾਧਾ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਕਰਤਾਰ-ਕਰਤਾਰ ਹਈ ਤਾਂ ਬੇਬੇ ਆਖਿਆ ਭਾਈ ਜੀ ਦਰਸ਼ਨ ਫੇਰ ਕਦੋਂ ਦੇਹੋਗੇ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਜਿਤ ਵੇਲੇ ਤੂੰ ਯਾਦ ਕਰੇਂਗੀ ਉਸ ਵਕਤ ਹਾਜ਼ਰ ਆਣ ਹੋਵੀਏਂਗੇ ਤਾਂ ਬੇਬੇ ਨਾਨਕੀ ਕਹਿਆ ਭਾਈ ਜੀ ਤੁਸਾਡੀ ਰਜਾਇ ਤਾਂ ਮੈਂ ਆਖਿਆ ਗੁਰੂ ਜੀ ਮੇਰੀ ਇਕ ਬੇਨਤੀ ਸੁਣੀਏ ਤਾਂ ਗੁਰੂ ਨਾਨਕ ਕ੍ਰਿਪਾ ਕਰਕੇ ਆਖਿਆ ਭਾਈ ਅਸੀਂ ਤੇਰਾ ਆਖਿਆ ਫੇਰਿਆ ਕਦੀ ਨਾਹੀਂ ਤੈਂ ਕੁਛ ਆਖਣਾ ਹੈ ਸੋ ਨਿਸ਼ੰਗ ਆਖ ਤਾਂ ਮੈਂ ਆਖਿਆ ਗੁਰੂ ਜੀ ਅਜ ਦੀ ਰਾਤ ਬੇਬੇ ਜੀ ਪਾਸ ਰਹੋ ਤੁਸੀਂ ਬੇਬੇ ਜੀ ਨੂੰ ਰੰਜ ਨਾ ਕਰੋ ਤਾਂ ਗੁਰੂ ਜੀ ਰਾਤ ਬੇਬੇ ਜੀ ਦੇ ਘਰ ਰਹੇ ਜੀ॥ ਇਹ ਬਾਤ ਕਰ ਰਹੇ ਸੇ ਭਾਈਆ ਜੈਰਾਮ ਭੀ ਆ ਗਿਆ ਤਾਂ ਗੁਰੂ ਜੀ ਭਾਈਏ ਜੀ ਨੂੰ ਮਿਲੇ ਤੇ ਪ੍ਰਸ਼ਾਦਿ ਛਕਿਆ ਗੁਰੂ ਜੀ ਤੇ ਭਾਈਏ ਜੈਰਾਮ ਤੇ ਮੈਂ ਅਰ ਮਰਦਾਨੇ ਵੀ ਪ੍ਰਸ਼ਾਦਿ ਪਾਇਆ ਸੁਖ ਨਾਲ ਗੁਜਰਾਨ ਕੀਤੀ ਜਾਂ ਸਵਾ ਪਹਿਰ ਰਾਤ ਰਹੀ ਤਾਂ ਗੁਰੂ ਜੀ ਨੇ ਇਸ਼ਨਾਨ ਕੀਤਾ ਤਾਂ ਮੈਂ ਭੀ ਕੀਤਾ ਅਤੇ ਮਰਦਾਨੇ ਨੂੰ ਭੀ ਕਰਵਾਇਆ ਤਾਂ ਗੁਰੂ ਜੀ ਕਿਹਾ ਬੇਬੇ ਜੀ ਕਰਤਾਰ ਕਰਤਾਰ ਤਾਂ ਨਾਨਕੀ ਆਖਿਆ ਭਾਈ ਸਤ ਕਰਤਾਰ ਅਸਾਨੂੰ ਮਨੋਂ ਨਾ ਵਿਸਾਰਨਾਂ॥ ੩੮॥

# ਸਾਖੀ ਉਤਰ ਦੇਸ ਦੀ ਚਲੀ

ਤਾਂ ਉਥੋਂ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਤਾਂ ਬਵੰਜਾ ਸੈ ਕੋਹਾਂ ਪ੍ਰਭਾਤ ਵੇਲੇ ਜਾਇ ਖਲੋਤੇ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਤੇ ਮਰਦਾਨਾ ਅਸੀਂ ਕਿਥੇ ਆਏ ਹਾਂ? ਮੈਂ ਆਖਿਆ ਜੀ ਤੇਰੀ ਤੂੰਹੇਂ ਜਾਣ ਅਸਾਨੂੰ ਤੇਰੀ ਸੋਝੀ ਨਹੀਂ ਕਿਆ ਜਾਪੇ ਜੋ ਤੂੰ ਪ੍ਰਮੇਸ਼ਰ ਹੈਂ ਕਿ ਸਾਧ ਹੈਂ ਅਸੀਂ ਤਾਂ ਕੁਝ ਨਹੀਂ ਜਾਣਦੇ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਅਸੀਂ ਕਿਥੇ ਆਏ ਆਹੇ? ਤਾਂ ਮਰਦਾਨੇ ਕਿਹਾ ਜੀ ਜਿਥੋਂ ਤੁਸਾਂ ਅਢਾਈ ਹਜ਼ਾਰ ਕੋਹਾਂ ਤੋਂ ਅੰਤਰ ਧਿਆਨ ਹੋਕੇ ਮੱਕੇ ਜਾ ਨਿਕਲੇ ਆਹੇ ਤਾਂ ਹੁਣ ਅਸੀਂ ਫੇਰ ਓਥੇ ਹੀ ਆਹੇ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਭਲਾ ਯਾਦ ਕੀਤਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਆਪ ਦੀ ਕ੍ਰਿਪਾ ਨਾਲ ਯਾਦ ਰਿਹਾ ਹੈ ਇਹ ਤਾਂ ਅਗਲੇ ਭਲਕ ਦੀ ਗਲ ਹੈ ਕਾਈ ਮੁਦਤ ਤਾਂ ਨਹੀਂ ਹੋਈ ਤਾਂ ਗੁਰੂ ਜੀ ਆਖਿਆ ਭਾਈ ਮਰਦਾਨਾ ਹੁਣ ਆਖ ਕਿਧਰ ਚਲਦਾ ਹੈਂ ਤਾਂ ਮਰਦਾਨੇ ਆਖਿਆ ਜੀ ਜਿਧਰ ਆਪ ਦੀ ਰਜਾਇ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਮਰਦਾਨਾ ਆਖੇਂ ਤਾਂ ਸੁਮੇਰ ਨੂੰ ਚਲੀਏ ਉਥੇ ਸਿਧ ਮੰਡਲੀ ਹੈ ਉਹਨਾਂ ਦਾ ਦਰਸ਼ਨ ਕਰੀਏ ਤਾਂ ਮੈਂ ਕਿਹਾ ਜੀ ਭਲੀ ਬਾਤ ਹੈ ਤਾਂ ਗੁਰੂ ਨਾਨਕ ਜੀ ਉਥੋਂ ਅੰਤਰ ਧਜਾਨ ਹੋਏ ਤਾਂ ਇਕ ਪਰਬਤ ਉੱਪਰ ਜਾਇ ਖੜੇ ਹੋਏ ਉਹ ਪਹਾੜ ਸਭ ਸੋਨੇ ਦਾ ਆਹਾ ਤੇ ਜ਼ਮੀਨ ਭੀ ਸੋਨੇ ਦੀ ਆਹੀ ਸਭ ਸਮਿਗਰੀ ਸੋਨੇ ਦੀ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਏਥੇ ਤਾਂ ਅਜਬ ਤਮਾਸ਼ਾ ਡਿਠਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਕਿਆ ਤਮਾਸ਼ਾ ਡਿਠੋਈ ਤਾਂ ਮਰਦਾਨੇ ਕਿਹਾ ਜੀ ਇਹ ਤਮਾਸ਼ਾ ਡਿਠਾ ਜੋ ਕੁਦਰਤੀ ਰਸ ਚੋ ਰਹੀ ਹੈ ਦੂਜਾ ਸਭੋ ਪਹਾੜ ਅਤੇ ਧਰਤੀ ਸਭ ਸੋਨੇ ਦੀ ਹੈ ਅਤੇ ਇਥੇ ਆਦਮੀ ਦੀ ਕਾਈ ਜਾਤ ਭੀ ਨਾਹੀ ਅਤੇ ਇਸ ਜਗਾਹ ਦਾ ਨਾਉਂ ਕਿਆ ਹੈ ਅਤੇ ਏਹ ਜੋ ਅੰਮ੍ਰਿਤ ਰਸ ਪਈ ਵਹਿੰਦੀ ਹੈ ਅਤੇ ਨਾ ਇਥੇ ਕੋਈ ਅਚਵਨ ਵਾਲਾ ਹੈ ਅਤੇ ਨਾ ਕੋਈ ਇਥੇ ਬੀਜਣ ਵਾਲਾ ਹੀ ਹੈ ਇਹ ਗਲ ਕਿਉਂ ਕਰ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਹ ਅੰਮ੍ਰਿਤ ਫਲ ਕੁਦਰਤ ਨਾਲ ਪੈਦਾ ਹੋਏ ਹਨ ਅਤੇ ਆਪੇ ਫੁਟ ਫੁਟ ਜਾਂਦੇ ਹੈਨ ਅਤੇ ਇਹ ਰਸ ਵੀ ਕੁਦਰਤ ਨਾਲ ਵਹਿੰਦਾ ਹੈ ਅਤੇ ਆਦਮੀ ਦਾ ਕੰਮ ਨਾਹੀਂ ਕਿਉਂ ਜੋ ਏਥੇ ਆਦਮੀ ਤਾਂ ਪਹੁੰਚ ਨਾਹੀਂ ਸਕਦਾ ਤਾਂ ਫੇਰ ਮਰਦਾਨੇ ਬੇਨਤੀ ਕੀਤੀ ਗੁਰੂ ਜੀ ਇਹ ਅੰਮ੍ਰਿਤ ਰਸ ਕਿਸੇ ਦੇ ਮੂੰਹ ਨਹੀਂ ਪਉਂਦਾ ਇਹ ਏਵੇਂ ਹੀ ਜਾਂਦਾ ਹੈ ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਮਰਦਾਨਾ ਇਹ ਅਜੇਹੀ ਵਸਤ

ਕਰਤਾਰ ਨੇ ਪੈਦਾ ਕੀਤੀ ਹੈ ਅਜਾਂਏ ਨਹੀਂ ਜਾਂਦੀ ਤਾਂ ਫੇਰ ਮਰਦਾਨੇ ਕਿਹਾ ਏਥੇ ਤਾਂ ਆਦਮੀ ਅਚਵਨ ਵਾਲਾ ਕੋਈ ਨਹੀਂ ਅਤੇ ਇਹ ਸੋਨਾ ਭੀ ਐਵੇਂ ਲੱਤਾਂ ਹੇਠ ਲਤਾੜੀਦਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਇਹ ਜੋ ਅੰਮ੍ਰਿਤ ਫਲ ਰਸ ਕਰਤਾਰ ਨੇ ਪੈਦਾ ਕੀਤਾ ਹੈ ਸੋ ਆਪਣਿਆਂ ਪਿਆਰਿਆਂ ਵਾਸਤੇ ਪੈਦਾ ਕੀਤਾ ਹੈ ਸੋ ਉਸ ਦੇ ਜੋ ਪ੍ਰੀਤਮ ਭਗਤ ਹੈਨ ਜਿਨ੍ਹਾਂ ਨੇ ਸੰਸਾਰ ਦੇ ਰਸ ਕਸ ਛਡ ਦਿਤੇ ਹੈਨ ਉਨ੍ਹਾਂ ਮਹਾਤਮਾਂ ਕੋ ਇਹ ਰਸ ਮਿਲਦਾ ਹੈ ਅਤੇ ਕੁਦਰਤ ਨਾਲ ਉਹਨਾਂ ਕੀ ਰਸਨਾਂ ਉੱਪਰ ਜਾਇ ਪਉਂਦਾ ਹੈ ਅਤੇ ਇਹ ਜੋ ਸੋਨਾ ਦੇਖਦਾ ਹੈਂ ਉਸਦੇ ਜੋ ਨਿਜ ਭਗਤ ਹੈਨ ਸੋ ਉਸਕੀ ਦ੍ਰਿਸ਼ਟ ਆਉਂਦਾ ਹੈ ਅਤੇ ਜੋ ਸੰਸਾਰ ਵਿਚ ਹੈ ਕੱਚਾ ਹੈ ਤੇ ਸੰਸਾਰ ਉਸ ਨਾਲ ਮੂਰਛਾਗਤ ਹੋ ਰਹਿਆ ਹੈ ਅਤੇ ਭਗਤਾਂ ਦੀ ਭੁਖ ਏਸ ਅੰਮ੍ਰਿਤ ਨਾਲ ਲਹਿੰਦੀ ਹੈ ਹੋਰ ਕਿਸੇ ਨਾਲ ਭਗਤਾਂ ਦੀ ਭੁਖ ਨਹੀਂ ਲਹਿੰਦੀ ਤਾਂ ਗੁਰੂ ਜੀ ਕਹਿਆ ਮਰਦਾਨਾ ਭਗਤਾਂ ਮੇਂ ਔਰ ਸੰਸਾਰੀਓਂ ਮੇਂ ਇਤਨਾ ਫਰਕ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਜੇ ਬਚਨ ਹੋਵੇ ਤਾਂ ਇਹ ਅੰਮ੍ਰਿਤ ਮੈਂ ਭੀ ਪੀਵਾਂ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਪਚਾਇ ਸਕੇਂਗਾ? ਤਾਂ ਮਰਦਾਨੇ ਆਖਿਆ ਜੀ ਏਡੀ ਮੁਦਤ ਹੋਈ ਹੈ ਤੇਰੇ ਨਾਲ ਫਿਰਦਿਆਂ ਕਦੀ ਤਾਂ ਤੂੰ ਭੀ ਦਇਆ ਕਰ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਇਹ ਅੰਮ੍ਰਿਤ ਰਸ ਮਹਾਂ ਅਸਚਰਜ ਹੈ ਜਿਸ ਤਾਈਂ ਕਰਤਾਰ ਜਰਾਏ ਸੋਈ ਜਰੇਗਾ ਨਹੀਂ ਤਾਂ ਪੀਰ ਹੋਇ ਬਹਿੰਦੇ ਹਨ ਜਰ ਨਹੀਂ ਸਕਦੇ ਲਗਦੇ ਹੈਨ ਆਪਾ ਗਣਾਇਣ ਅਤੇ ਸਾਂਗ ਬਣਾਇ ਬਹਿੰਦੇ ਹੈਨ ਤਾਂ ਮਰਦਾਨੇ ਕਿਹਾ ਗੁਰੂ ਜੀ ਜਿਨ੍ਹਾਂ ਨੂੰ ਇਹ ਅੰਮ੍ਰਿਤ ਰਸ ਪਚਦਾ ਹੈ ਸੋ ਕੇਹੋ ਜੇਹੇ ਹਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਜਿਨ੍ਹਾਂ ਨੂੰ ਇਹ ਰਸ ਪਚਦਾ ਹੈ ਸੋ ਗੁੰਮ ਹੋ ਜਾਂਦੇ ਹੈਨ ਉਹ ਨਿਰਬੰਧ ਹੋਇ ਜਾਂਦੇ ਹੈਨ ਉਨ੍ਹਾਂ ਨੂੰ ਮੇਰ ਤੇਰ ਵਿਸਰ ਜਾਂਦੀ ਹੈ ਉਹ ਇਹ ਨਹੀਂ ਜਾਣਦੇ ਹੈਨ ਜੋ ਇਹ ਮੇਰਾ ਪੁਤ੍ਰ ਹੈ ਅਤੇ ਇਹ ਪਰਾਇਆ ਪੁਤ੍ਰ ਹੈ ਉਹ ਸਭੋ ਨਿਰੰਕਾਰ ਹੀ ਜਾਣਦੇ ਹੈਨ ਤਾਂ ਗੁਰੂ ਨਾਨਕ ਜੀ ਅਗੇ ਮਰਦਾਨੇ ਬੇਨਤੀ ਕੀਤੀ ਗੁਰੂ ਜੀ ਮੈਨੂੰ ਪਚਾਵੇਂ ਤਾਂ ਪੀ ਲਾਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਇਥੇ ਜੇ ਆਇ ਪਹੁੰਚੇ ਹਾਂ ਸੋ ਪੀਵਨੇ ਵਾਸਤੇ ਹੀ ਆਏ ਹਾਂ ਕੁਛ ਪੀ ਸਕਦਾ ਹੈਂ ਸੋ ਪੀਉ ਤਾਂ ਮਰਦਾਨੇ ਉਹ ਰਸ ਪੀਤਾ ਤੇ ਮਰਦਾਨਾ ਤਾਂ ਮਸਤ ਹੋਇ ਗਇਆ ਮਰਦਾਨੇ ਦੀ ਦੁਖ ਭੁਖ ਸਭ ਉਤਰ ਗਈ ਤਾਂ ਗੁਰੂ ਜੀ ਮੈਨੂੰ ਆਖਿਆ ਭਾਈ ਬਾਲਾ ਇਹ ਕਿਆ ਹੋਇਆ ਤਾਂ ਮੈਂ ਕਿਹਾ ਜੀ ਤੇਰੀ ਤੂੰਹੇਂ ਜਾਣ ਅਸੀਂ ਤਾਂ ਕੁਝ ਨਹੀਂ ਜਾਣਦੇ ਤਾਂ ਫੇਰ ਗੁਰੂ ਨਾਨਕ ਜੀ ਮਰਦਾਨੇ ਨੂੰ ਸਾਵਧਾਨ ਕੀਤਾ ਤਾਂ ਮਰਦਾਨੇ ਕਿਹਾ ਜੀ ਇਹ ਕਿਆ ਕੀਤੋ ਤਾਂ ਗੁਰੂ

ਨਾਨਕ ਜੀ ਕਿਹਾ ਮਰਦਾਨਿਆਂ ਚਿਤ ਥਾਂਇ ਰਖ ਅਸਾਂ ਤੈਨੂੰ ਨਾਲ ਹੀ ਨਿਭਾਵਣਾ ਹੈ ਤਾਂ ਮਰਦਾਨੇ ਕਿਹਾ ਭਲਾ ਗੁਰੂ ਜੀ ਜੋ ਤੁਸਾਡੀ ਰਜਾਇ॥ ੩੯॥

# ਸਾਖੀ ਹਿਮਾਚਲ ਪਰਬਤ ਦੀ ਚਲੀ

ਤਾਂ ਗੁਰੂ ਨਾਨਕ ਜੀ ਅੰਤਰ ਧਿਆਨ ਹੋਇ ਹਿਮਾਚਲ ਪਰਬਤ ਉੱਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਗੁਰੂ ਜੀ ਇਹ ਕੇਹੜੀ ਜਗ੍ਹਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਇਹ ਬੱਗਾ ਬਰਫ ਜਿਸਦਾ ਨਾਮ ਹਿਮਾਚਲ ਹੈ ਇਸ ਵਿਚ ਆਦਮੀ ਪੈਰ ਰਖਦਾ ਹੈ ਤਾਂ ਗਲ ਜਾਂਦਾ ਹੈ ਇਥੇ ਆਦਮੀ ਦੇ ਆਵਨ ਦੀ ਜਗਾ ਨਹੀਂ ਤਾਂ ਮਰਦਾਨੇ ਕਹਿਆ ਜੀ ਅਸੀਂ ਕਿਉਂ ਕਰ ਆਏ ਹਾਂ ਜੀ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸਾਂ ਨੂੰ ਕਰਤਾਰ ਲੈ ਆਇਆ ਹੈ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਇਸ ਤੇ ਪਰੇ ਭੀ ਕੋਈ ਜਗ੍ਹਾ ਹੈ? ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆਂ ਅਗੇ ਹੇਮ ਪਰਬਤ ਹੈ ਤਾਂ ਸ੍ਰੀ ਗੁਰੂ ਜੀ ਸਿਰਧਾਰ ਪਰਬਤ ਕੋ ਚਲੇ ਤਾਂ ਗੁਰੂ ਅੰਗਦ ਜੀ ਪੁਛਿਆ ਭਾਈ ਬਾਲਾ ਸਿਰਧਾਰ ਪਰਬਤ ਉਸਕਾ ਨਾਉਂ ਕਿਉਂ ਹੈ ਤਾਂ ਬਾਲੇ ਆਖਿਆ ਗੁਰੂ ਜੀ ਜਦ ਸ੍ਰੀ ਗੁਰੂ ਜੀ ਸਿਰਧਾਰ ਪਰਬਤ ਉੱਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਸ੍ਰੀ ਗੁਰੂ ਜੀ ਸਿਰਧਾਰ ਪਰਬਤ ਇਸਦਾ ਨਾਉਂ ਕਿਉਂ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਮਰਦਾਨਿਆਂ ਸਿਰਧਾਰ ਪਰਬਤ ਇਸਦਾ ਨਾਉਂ ਏਸ ਵਾਸਤੇ ਹੈ ਜੋ ਇਹ ਪਰਬਤ ਸਿਰ ਤਲਵਾਇਆ ਹੈ ਅਤੇ ਸਿਰਧਾਰ ਦੀ ਜਗਾ ਹੈ ਅਤੇ ਇਥੇ ਰਾਹ ਖਹਿੜਾ ਕੋਇ ਨਹੀਂ ਇਥੇ ਉਹ ਪਹੁੰਚਦਾ ਹੈ ਜੋ ਪਉਣ ਤੇ ਅਸਵਾਰ ਹੋਵੇ ਇਕ ਕਬੀਰ ਭਗਤ ਪਹੁੰਚਿਆ ਹੈ ਅਤੇ ਇਕ ਰਵਿਦਾਸ ਭਗਤ ਪਹੁੰਚਿਆ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਇਹ ਆਖਦੇ ਹਨ ਪਾਂਡੋ ਤਾਂ ਹਿਮੰਚਲ ਗਲੇ ਹੈਨ ਸੋ ਕਿਥਾਊਂ ਆਇ ਗਲੇ ਹੈਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਿਆਂ ਪਾਂਡੋ ਹਿਮੰਚਲ ਤਾਈਂ ਪਹੁੰਚੇ ਭੀ ਨਾਹੀਂ ਓਹ ਤਾਂ ਪਿਛੇ ਹੀ ਕਿਸੇ ਬਰਫ ਵਿਚ ਗਲ ਗਏ ਹਨ ਇਕ ਰਾਜਾ ਯੁਧਿਸ਼ਟਰ ਸਾਬਤ ਆਇਆ ਹੈ ਸੋਈ ਸਵਰਗ ਲੋਕ ਨੂੰ ਗਇਆ ਹੈ ਓਹ ਭੀ ਇਥੇ ਤੀਕਰ ਨਹੀਂ ਪਹੁੰਚਿਆ ਤਾਂ ਬਾਲੇ ਸੰਧੂ ਅੰਗਦ ਜੀ ਨੂੰ ਕਿਹਾ ਜਾਂ ਸ੍ਰੀ ਗੁਰੂ ਨਾਨਕ ਜੀ ਇਹ ਬਚਨ ਕੀਤਾ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਅਗੇ ਚਲਦੇ ਹੋ ਤਾਂ ਗੁਰੂ ਨਾਨਕ ਜੀ ਕਿਹਾ ਚਲ ਮਰਦਾਨਿਆਂ ਅਗੇ ਭੀ ਚਲਦੇ ਆਹੇ ਜਦ ਇਹ ਗਲ ਕਰਦੇ ਆਹੇ ਤੇ ਗੋਰਖਨਾਥ ਆਇ ਮਿਲਿਆ ਆਂਵਦਿਆਂ ਹੀ ਬਚਨ ਕੀਤਾ ਸੁ॥ ਗੋਰਖਨਾਥ ਵਾਚ॥ ਕਵਨ ਰੂਪ ਕਵਨ ਜਾਤ ਤੁਮਾਰੀ॥ ਕਹੋ ਕਹਾਂ ਲਉ

ਚਲੇ ਅਗਾਰੀ॥ ਨਾ ਆਗੇ ਧਰਨਿ ਰਹੋਗੇ ਕਹਾਂ॥ ਸੀਤਲ ਜਲ ਬਰਖੇ ਹਿਮ ਤਹਾਂ॥ ਨਾ ਦਿਨ ਰਾਤ ਪਿਛੇ ਫਿਰ ਭਾਗੋ॥ ਨਿਕਲ ਜਾਹੋ ਕਾਹੇ ਦੁਖ ਝਾਗੋ॥ ਝਿਲਮਿਲ ਝਲਕੇ ਤੇ ਝਿਲਕਾਰਾ॥ ਈਹਾਂ ਸੋਈ ਠਹਿਰੇ ਜੋ ਪੂਰਨ ਸਾਰਾ॥ ਸੁਨ ਨਾਨਕ ਗੋਰਖ ਤੁਮ ਕਹੇ॥ ਫਿਰ ਜਾਹੋ ਪੀਛੇ ਕਾਹੇ ਦੁਖ ਲਹੇ॥ ਤਾਂ ਫੇਰ ਗੁਰੂ ਨਾਨਕ ਜੀ ਸ਼ਬਦ ਬੋਲਿਆ-

*ਰਾਗੁ ਆਸਾ॥ ਰੂਪ ਹਮਾਰਾ ਕਹੀਐ ਅਚਰਜ ਅਚਰਜ ਹਮਾਰੀ ਜਾਤੀ॥ ਅਚਰਜ ਨਗਰ ਤੇ ਚਲੇ ਅਗਾਰੀ ਜਹਾਂ ਦਿਨ ਨਹੀਂ ਅਰ ਰਾਤੀ॥ ਪਿਛੇ ਆਗੇ ਦ੍ਰਿਸਟ ਹਮਾਰੀ ਧਰਤ ਅਕਾਸ ਪਸਾਰਾ॥ ਦਇਆ ਹਮਾਰੀ ਸੀਤ ਹਿਮੰਚਲ ਤਿਨ ਸਿਉ ਸੰਗ ਹਮਾਰਾ॥ ਕਹਿ ਨਾਨਕ ਸੁਨ ਗੋਰਖ ਜੋਗੀ ਤੈਂ ਪੂਰਾ ਗੁਰ ਨਹੀਂ ਪਾਇਆ॥ ਜੁਗਤ ਨ ਜਾਤੀ ਅਵਧ ਵਧਾਈ ਬਿਰਥਾ ਜਨਮ ਗਵਾਇਆ॥*

ਇਹ ਬਚਨ ਸੁਣ ਕੇ ਗੋਰਖਨਾਥ ਚਲਦਾ ਰਹਿਆ ਤਾਂ ਫੇਰ ਮਰਦਾਨੇ ਪੁਛਿਆ ਗੁਰੂ ਜੀ ਇਥੇ ਤਾਂ ਸੂਰਜ ਨਜ਼ਰ ਨਹੀਂ ਆਂਵਦਾ ਅਸੀਂ ਕਿਥੇ ਆਏ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀਂ ਸੂਰਜ ਪਾਸੋਂ ਉੱਚੇ ਆਏ ਹਾਂ ਤਾਂ ਮਰਦਾਨੇ ਪੁਛਿਆ ਗੁਰੂ ਜੀ ਸੂਰਜ ਪਾਸੋਂ ਅਸੀਂ ਕਿਤਨੇ ਜੋਜਨ ਉੱਚੇ ਆਏ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀਂ ਸੂਰਜ ਪਾਸੋਂ ਦੁਇ ਹਜ਼ਾਰ ਜੋਜਨ ਉਚੇ ਹਾਂ ਤਾਂ ਮਰਦਾਨੇ ਕਹਿਆ ਗੁਰੂ ਜੀ ਜਿਸ ਧਰਤੀ ਤੋਂ ਅਸੀਂ ਲਗੇ ਆਉਂਦੇ ਹਾਂ ਉਥੋਂ ਸੂਰਜ ਕਿਤਨਾ ਉਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਥੋਂ ਪੰਜੀ ਹਜ਼ਾਰ ਜੋਜਨ ਉਚਾ ਹੈ ਲਖ ਕੋਸ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਅਸੀਂ ਸਭੇ ਕਿਤਨੇ ਜੋਜਨ ਆਏ ਹਾਂ ਗੁਰੂ ਜੀ ਕਿਹਾ ਮਰਦਾਨਾ ਅਸੀਂ ਸਤਾਸੀ ਹਜ਼ਾਰ ਜੋਜਨ ਆਏ ਹਾਂ ਤਾਂ ਮਰਦਾਨੇ ਕਿਹਾ ਜੀ ਹਉਂ ਡਰਦਾ ਭੀ ਆਹਾ ਅਤੇ ਗਲ ਪੁਛੇ ਬਾਝਹੁ ਭੀ ਨਹੀਂ ਰਹਿਆ ਜਾਂਦਾ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਨਿਸ਼ੰਗ ਆਖ ਜੇ ਮੁਲਾਹਜਾ ਕਰੇਂਗਾ ਤਾਂ ਔਗੁਣ ਹੋਵੀਗਾ ਅਤੇ ਮਰਦਾਨਾ ਇਹ ਗਲ ਸੁਣ ਜੋ ਮਹਾਂ ਪੁਰਖ ਅਤੇ ਸੇਵਕ ਦਾ ਕਰਤਾਰ ਸੰਜੋਗ ਬਨਾਇਆ ਹੈ ਪੁਛਣ ਅਤੇ ਦਸਣ ਦਾ ਅਤੇ ਸਿਖ ਆਪਣੇ ਗੁਰੂ ਪਾਸੋਂ ਕੋਈ ਗਲ ਪੁਛਣ ਜਾਵੇ ਤੇ ਗੁਰੂ ਸਿਖ ਨੂੰ ਪ੍ਰੇਮ ਨਾਲ ਦਸ ਦੇਵੇ ਤਾਂ ਬਾਤ ਅਛੀ ਹੈ ਜੋ ਕੁਛ ਗਲ ਸਿਖ ਦੇ ਮਨ ਵਿਚ ਹੋਵੇ ਅਤੇ ਸਿਖ ਗੁਰੂ ਪਾਸੋਂ ਪੁਛੇ ਨਹੀਂ ਤਾਂ ਜੇ ਸਿਖ ਪੁਛੇ ਗੁਰੂ ਦਸੇ ਨਾਹੀਂ ਗੁਰੂ ਗੁਸੇ ਹੋ ਜਾਵੇ ਤਾਂ ਉਹ ਗੁਰੂ ਨਹੀਂ ਠੱਗ ਹੈ ਉਸ ਗੁਰੂ ਨੂੰ ਛਡਣਾ ਯੋਗ ਹੈ ਜਿਸ ਤਾਈਂ ਆਪਣੇ ਪਿੰਡ ਦੀ ਖਬਰ ਨਾਹੀ ਸੋ ਸਿਖ ਨੂੰ ਕਦ ਤਾਰੇਗਾ ਗੁਰੂ ਭੀ ਸਮਝ ਕਰ

ਕਰਨਾ ਯੋਗ ਹੈ ਅਤੇ ਮਨੁਖ ਜਨਮ ਫੇਰ ਦੁਰਲਭ ਹੈ ਅਤੇ ਗੁਰੂ ਭੀ ਲੋਚਕੇ ਕਰਨਾ ਜ਼ਰੂਰੀ ਹੈ ਕਿਉਂ ਜੋ ਗੁਰੂ ਬਗੈਰ ਗਤ ਨਹੀਂ ਹੁੰਦੀ ਅਤੇ ਗੁਰੂ ਨੂੰ ਭੀ ਵਰਜਿਆ ਹੈ ਸਿਖ ਸੋਧ ਕੇ ਕਰਣਾ ਅਤੇ ਸਿਖ ਆਪ ਮਲੀਨ ਅਹਾਰ ਵਾਲਾ ਹੋਵੇ ਅਤੇ ਸੋਈ ਅਹਾਰ ਗੁਰੂ ਆਗੇ ਆਨ ਰਖੇ ਅਤੇ ਉਸੇ ਅਹਾਰ ਵਿਚ ਗੁਰੂ ਵਰਤੇਗਾ ਇਸ ਵਾਸਤੇ ਸਿਖ ਸੋਧ ਕੇ ਕਰਨਾ। ਆਖ ਮਰਦਾਨਾ ਨਿਸੰਗ ਆਖ ਜੋ ਕੁਛ ਪੁਛਣਾ ਹਈ ਸੋ ਪੁਛ ਲੈ ਮਤ ਕੋਈ ਜੀਅ ਵਿਚ ਅਰਮਾਨ ਰਹਿ ਜਾਵੀ ਮਤ ਅਸਾਂ ਨੂੰ ਕੋਈ ਦੋਸ਼ ਦੇਂਦਾ ਹੋਵੇਂ ਤਾਂ ਗੁਰੂ ਜੀ ਦੀ ਇਹ ਗਲ ਸੁਣਕੇ ਮੈਂ ਬਹੁਤ ਹਸਿਆ ਤਾਂ ਮਰਦਾਨੇ ਕਿਹਾ ਗੁਰੂ ਜੀ ਨਹੀਂ ਪੁਛਦਾ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਤੂੰ ਕਿਉਂ ਨਹੀਂ ਪੁਛਦਾ ਤੈਨੂੰ ਕਿਸ ਮਨ੍ਹਾਂ ਕੀਤਾ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਬਾਲਾ ਬੁਰਾ ਮੰਨਦਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਭਾਈ ਬਾਲਾ ਤੂੰ ਬੁਰਾ ਕਿਉਂ ਮੰਨਦਾ ਹੈਂ ਤਾਂ ਕਿਹਾ ਗੁਰੂ ਜੀ ਮੈਂ ਇਸ ਤਾਈਂ ਕੁਛ ਨਹੀਂ ਕਿਹਾ ਤੇ ਗੁਰੂ ਜੀ ਹਸਿਆ ਮੈਂ ਇਸ ਵਾਸਤੇ ਹਾਂ ਜੋ ਅਜ਼ਮਾਏ ਦਾ ਕਿਆ ਅਜ਼ਮਾਵਣਾ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਭਾਈ ਬਾਲਾ ਇਹ ਜੋ ਮਰਦਾਨਾ ਪੁਛਦਾ ਹੈ ਤੇ ਅਸੀਂ ਦਸਦੇ ਹਾਂ ਇਹ ਸਾਡੇ ਪਿਛੋਂ ਲੋਕ ਸਾਖੀਆਂ ਕਰਕੇ ਜਾਨਣਗੇ ਤੇ ਜੇ ਕੋਈ ਗੁਰਮੁਖ ਸਿੱਖ ਪ੍ਰੀਤ ਵਾਲੇ ਹੋਣਗੇ ਸੋ ਇਹ ਸਾਖੀਆਂ ਵਿਚਾਰਨਗੇ ਸੰਸਾਰੀ ਪਿਛੋਂ ਝੂਠੇ ਹੋਣਗੇ ਕੂੜੀਆਂ ਕਰਾਮਾਤਾਂ ਲਾਵਣਗੇ ਤੇ ਨਾਲੇ ਕਤੇਬਾਂ ਵਾਲਾ ਜੇ ਕੋਈ ਗੁਰਮੁਖ ਹੋਵੇਗਾ ਸੋ ਇਹ ਸਾਖੀਆਂ ਵਿਚਾਰੇਗਾ ਅਤੇ ਹੋਰ ਓਹ ਉਹਨਾਂ ਦੇ ਰਿਦੇ ਲਗਸੀ ਕਾਈ ਨਹੀਂ ਤੇ ਬਾਲਾ ਤੁਸੀਂ ਅਸੀਂ ਤੇ ਮਰਦਾਨਾ ਏਹ ਪੁਰਾਤਮੀ ਯਾਰ ਹਾਂ ਤਾਂ ਗੁਰੂ ਜੀ ਮੈਂ ਹਥ ਜੋੜੇ ਤੇ ਮੂੰਹੋਂ ਇਹ ਕਿਹਾ ਗੁਰੂ ਜੀ ਮੇਰੀ ਅਰਦਾਸ ਹੈ ਪਰ ਧਿਆਨ ਲਾਇ ਕਰ ਸੁਣ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਅੱਜ ਮੈਂ ਨਿਹਾਲ ਹੋਇਆ ਹਾਂ ਅੱਜ ਅਸਾਂ ਤੇ ਕਰਤਾਰ ਬਹੁਤ ਮੇਹਰਬਾਨ ਹੋਇਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਜੋ ਕੁਛ ਤੇਰੇ ਜੀ ਵਿਚ ਹੈ ਸੋ ਨਿਸ਼ੰਗ ਆਖ ਢਿਲ ਨਾ ਕਰ ਝਬ ਆਖ ਤਾਂ ਮੈਂ ਆਖਿਆ ਗੁਰੂ ਜੀ ਅਸੀਂ ਔਰ ਮਰਦਾਨਾ ਪੁਰਾਤਮੀ ਯਾਰ ਆਹੇ ਤਾਂ ਮਰਦਾਨਾ ਤੁਰਕ ਕਿਉਂ ਹੋਇਆ ਜੇ ਤੁਸੀਂ ਆਖਦੇ ਹੋ ਕਿ ਪੁਰਾਤਮੀ ਯਾਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਤ੍ਰੇਤੇ ਜੁਗ ਵਿਚ ਅਸੀਂ ਤੇ ਮਰਦਾਨਾ ਇਕੱਠੇ ਰਹਿੰਦੇ ਆਹੇ ਅਤੇ ਇਹ ਤਦ ਭੀ ਹਿੰਦੂ ਮਿਰਾਸੀ ਆਹਾ ਅਤੇ ਰਾਜਾ ਜਨਕ ਅਗੇ ਸਰੋਦ ਕਰਦਾ ਆਹਾ ਇਸ ਵਾਸਤੇ ਪੁਰਾਤਮੀ ਯਾਰ ਆਹਾ ਇਕ ਦਿਨ ਮਰਦਾਨਾ ਸੁਰਾਪਾਨ ਕਰਕੇ ਰਾਜੇ ਜਨਕ ਕੇ ਪਾਸ ਆਇਆ ਤਾਂ ਰਾਜੇ ਦੇ ਮੂੰਹੋਂ ਨਿਕਲਿਆ ਜਾਹ ਮਲੇਛਾ ਸੋ ਭਾਈ ਬਾਲਾ ਏਸ

ਵਾਸਤੇ ਮਰਦਾਨੇ ਦਾ ਤੁਰਕ ਦੇ ਘਰ ਜਨਮ ਹੂਆ ਪੂਰਨ ਪੁਰਖਾਂ ਦੇ ਮੂੰਹੋਂ ਜੋ ਕੁਛ ਨਿਕਲਦਾ ਹੈ ਸੋ ਤਾਂ ਹੋਇਆ ਈ ਲੋੜੀਏ ਤਾਂ ਗੁਰੂ ਜੀ ਨੂੰ ਮੈਂ ਨਮਸ਼ਕਾਰ ਕੀਤੀ ਮੈਨੂੰ ਈਹਾਂ ਸੋਝੀ ਨਹੀਂ ਪਾਉਂਦੀ ਕਿ ਉਹ ਜਨਕ ਭਗਤ ਹੈ ਕਿ ਅਉਤਾਰ ਆਇ ਲਿਆ ਹਈ ਕਿ ਨਿਰੰਕਾਰ ਹੈਂ ਧੰਨ ਤੂੰ ਹੈਂ ਤੇਰੀ ਤੂੰ ਹੀ ਜਾਣ ਤਾਂ ਨਾਨਕ ਜੀ ਆਖਿਆ ਮਰਦਾਨਾ ਤੂੰ ਭੀ ਕੁਛ ਪੁਛ ਲੈ ਤਾਂ ਮਰਦਾਨੇ ਆਖਿਆ ਗੁਰੂ ਜੀ ਚੰਦ੍ਰਮਾਂ ਕਿਉਂ ਨਹੀਂ ਨਜ਼ਰ ਆਂਵਦਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜਿਤਨਾ ਧਰਤੀ ਪਾਸੋਂ ਚੰਦ੍ਰਮਾ ਉੱਚਾ ਹੈ ਉਤਨਾ ਚੰਦ੍ਰਮਾਂ ਤੋਂ ਸੂਰਜ ਉੱਚਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਧਰਤੀ ਤੋਂ ਚੰਦ੍ਰਮਾਂ ਕਿਤਨਾ ਉੱਚਾ ਹੈ ਤਾਂ ਫੇਰ ਗੁਰੂ ਜੀ ਆਖਿਆ ਮਰਦਾਨਾ ਪੰਜਾਹ ਹਜ਼ਾਰ ਜੋਜਨ ਉੱਚਾ ਹੈ ਤੇ ਦੋਇ ਲਖ ਕੋਹ ਉੱਚਾ ਹੈ ਤਾਂ ਮਰਦਾਨੇ ਗੁਰੂ ਜੀ ਨੂੰ ਆਖਿਆ ਜੀ ਤਾਰੇ ਕਿਤਨੇ ਉਚੇ ਹੈਨ ? ਤਾਂ ਗੁਰੂ ਜੀ ਆਖਿਆ ਮਰਦਾਨਿਆਂ ਤਾਰਿਆਂ ਦੀ ਮਰਯਾਦਾ ਹੈ ਨਹੀਂ ਕੋਈ ਉੱਚੇ ਹੈਨ ਕੋਈ ਨੀਚੇ ਹੈਨ ਇਨ੍ਹਾਂ ਦੀਆਂ ਪੁਰੀਆਂ ਹੈਨ ਤਾਂ ਮਰਦਾਨੇ ਆਖਿਆ ਜੀ ਧਰੂਅ ਤਾਰਾ ਜੋ ਹੈ ਸੋ ਕਿਥੇ ਹੈ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਹ ਸਭਨਾਂ ਤੇ ਉੱਚਾ ਹੈ ਸੁਮੇਰ ਕੇ ਉੱਪਰ ਕੈਲਾਸ਼ ਆਸਨ ਹੈ ਸੋ ਇਸ ਉੱਪਰ ਧਰੂਅ ਦਾ ਆਸਨ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਕਿਵੇਂ ਉਸਦਾ ਭੀ ਦਰਸ਼ਨ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਉਤਾਵਲਾ ਨਾ ਹੋ ਸਭੇ ਦਰਸ਼ਨ ਕਰੀਏਂਗੇ ਤਾਂ ਮਰਦਾਨੇ ਕਹਿਆ ਭਲਾ ਹੋਵੇ ਜੀ ਤਾਂ ਫੇਰ ਗੁਰੂ ਨਾਨਕ ਜੀ ਮੈਨੂੰ ਪੁਛਿਆ ਕਿਉਂ ਭਾਈ ਬਾਲਾ ਮਰਦਾਨਾ ਕੀ ਆਖਦਾ ਹੈ ਤਾਂ ਮੈਂ ਗੁਰੂ ਜੀ ਨੂੰ ਆਖਿਆ ਜਿਉਂ ਤੁਸਾਡੀ ਰਜਾਇ॥ ਬੋਲਹੁ ਭਾਈ ਜੀ ਵਾਹਿਗੁਰੂ॥ ੪੦॥

## ਅੱਗੇ ਗੁਰੂ ਜੀ ਊਨਾਂ ਪਰਬਤ ਨੂੰ ਗਏ

ਤਾਂ ਫੇਰ ਗੁਰੂ ਨਾਨਕ ਜੀ ਸਿਰਧਾਰ ਪਰਬਤ ਤੋਂ ਚਲੇ ਅਗੇ ਊਨਾ ਪਰਬਤ ਪਰ ਗਏ ਤਾਂ ਮਰਦਾਨੇ ਪੁਛਿਆ ਗੁਰੂ ਜੀ ਇਸ ਪਰਬਤ ਕਾ ਕਿਆ ਨਾਉਂ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਸ ਪਰਬਤ ਕਾ ਨਾਉਂ ਊਨਾ ਕਹਿਤੇ ਹੈਂ ਤਾਂ ਫੇਰ ਮਰਦਾਨੇ ਪੁਛਿਆ ਗੁਰੂ ਜੀ ਹੁਣ ਅਸੀਂ ਕਿਤਨੇ ਜੋਜਨ ਆਏ ਤਾਂ ਗੁਰੂ ਜੀ ਕਹਿਆ ਅਸੀਂ ਪੰਝੀ ਹਜ਼ਾਰ ਜੋਜਨ ਸਿਰਧਾਰ ਪਰਬਤ ਤੋਂ ਆਏ ਹਾਂ ਮਰਦਾਨੇ ਪੁਛਿਆ ਹੁਣ ਚੰਦ੍ਰਮਾਂ ਨਹੀਂ ਨਜ਼ਰ ਆਉਂਦਾ ਤਾਂ ਗੁਰੂ ਜੀ ਕਿਹਾ ਮਰਦਾਨਾ ਹੁਣ ਦੇਖ ਕਰਤਾਰ ਕਿਆ ਤਮਾਸ਼ਾ ਕਰਦਾ ਹੈ ਇਤਨਾ ਵਿਚਾਰ ਕਰਦੇ ਹੀ ਆਹੇ ਜੋ ਗੋਰਖਨਾਥ ਨੇ ਸਿਧ ਮੰਡਲੀ ਵਿਚ ਕਿਹਾ

ਜੋ ਮੇਰੇ ਸਿਧੋ ਸਾਧੋ ਜਤੀਓ ਈਹਾਂ ਮਲੀਨ ਦੇਹੀ ਕੀ ਜਗਹ ਨਾਹੀਂ ਅਰ ਏਕ ਨਾਨਕ ਤਪਾ ਮਲਮੂਤ੍ਰ ਕੀ ਦੇਹੀ ਲੈ ਕੇ ਮਾਤ ਲੋਕ ਥੀਂ ਆਇਆ ਹੈ ਕੋਈ ਸਿਧ ਨਾਥ ਜਤੀ ਤਪੀ ਉਸਕੋ ਜਾਇਕੇ ਜੀਤੋ ਜੋ ਈਹਾਂ ਨ ਆਵੇ ਤਾਂ ਮਛੰਦਰ ਨਾਥ ਕਿਹਾ ਮੈਂ ਜਾਤਾ ਹੂੰ ਕਉਣ ਮਾਈ ਮੂੰਡਾ ਹੈ ਤਾਂ ਮਛੰਦਰ ਨਾਥ ਗੁਰੂ ਨਾਨਕ ਨੂੰ ਦਿਖਾਈ ਆਇ ਦਿਤੀ॥ਆਇ ਬਚਨ ਕੀਤਾ ਸੁ ਅਰੇ ਬਾਲੇ ਈਹਾਂ ਜੋ ਆਇਆ ਹੈਂ ਕੀ ਸ਼ਕਤ ਰਖਦਾ ਹੈਂ ਤਾਂ ਗੁਰੂ ਜੀ ਕਹਿਆ ਮਛੰਦਰ ਨਾਥ ਤੂੰ ਜੋ ਕੁਛ ਮੰਗਦਾ ਹੈਂ ਸੋ ਤੈਨੂੰ ਕਰਤਾਰ ਪਾਸੋਂ ਦਵਾਈਐ ਤਾਂ ਮਛੰਦਰ ਨਾਥ ਤਮਕ ਖ਼ਾਇ ਕਰ ਬਚਨ ਕੀਤਾ ਮਛੰਦਰ ਵਾਚ॥ ਕੈ ਹਾਥ ਸਿਰ ਕਾ ਕਪਾਟ॥ ਕੈ ਅੰਗੁਲ ਮੁਖ ਕਾ ਤਾਕ॥ ਕੈ ਹਾਥ ਲੀਲਾਟ ਪਾਟ॥ ਕੈ ਅੰਗੁਲ ਕਲੇਜਾ॥ ਕੈ ਅੰਗੁਲ ਹੀਅਲਾ॥ ਕੈ ਅੰਗੁਲ ਤਲੀ॥ ਕੈ ਅੰਗੁਲ ਫ਼ਿਫਰਾ॥ ਕੈ ਅੰਗੁਲ ਬਜਰ ਕੀ ਕੋਠੜੀ॥ ਕੈ ਅੰਗੁਲ ਇਜਬਰੀ ਕੀ ਕੋਠੜੀ॥ ਕੈ ਹੱਡੀਆਂ ਕੇਤੇ ਕੋਠੜੀਆਂ॥ ਕੇਤੇ ਹਾਡ॥ ਕੈ ਹਜ਼ਾਰ ਦਿਨ ਰਾਤਿ ਕੇ ਸਾਸ॥ ਕੇਤੀ ਦੇਹੀ ਕੀ ਰੋਮਾਵਲ ਕੈਸੇ ਸੰਧ॥ ਕਹੈ ਈਸਰ ਮਛੰਦਰ॥ ਦੇਹ ਨਾਨਕ ਇਹ ਦੇਹੀ ਕਾ ਮਤੰਤ॥ ੧॥ ਸ੍ਰੀ ਗੁਰੂ ਨਾਨਕ ਜੀ ਵਾਚ॥ ਸਵਾ ਹਾਥ ਸਿਰ ਕਾ ਕਪਾਟ॥ ਚਾਰ ਅੰਗੁਲ ਮੁਖ ਕਾ ਤਾਕ॥ ਏਕ ਹਾਥ ਲੀਲਾਟ॥ ਛਬੀ ਅੰਗੁਲ ਦਿਲ॥ ਤੇਰਾ ਅੰਗੁਲ ਕਲੇਜਾ॥ ਪੰਜ ਅੰਗੁਲ ਹੀ ਅਲਾ॥ ਚਾਰ ਅੰਗੁਲਾ ਤਲੀ॥ ਸਾਤ ਅੰਗੁਲ ਫ਼ਿਫਰਾ॥ ਬਾਰਾਂ ਅੰਗੁਲ ਬਜਰ ਕੀ ਕੋਠੜੀ॥ ਨਾਉਂ ਅੰਗੁਲ ਇਜਬਰੀ ਕੀ ਕੋਠੜੀ॥ ਅਠਸਠ ਹਾਥ ਨੀਲ ਕਰੋੜੀ ਦੇਹ ਕੀ ਰੋਮਾਵਲੀ॥ ਚਵੀ ਹਜ਼ਾਰ ਦਿਨ ਰਾਤ ਕਾ ਸਾਸ॥ ਨੌਂ ਸੈ ਨਾੜੀ ਸੋਲਾਂ ਸੈ ਸੰਧ॥ ਕਹਿ ਨਾਨਕ ਸੁਣ ਈਸਰ ਮਛੰਦਰ ਦੇਹ ਇਸ ਦੇਹੀ ਕਾ ਮਤੰਤ॥ ੨॥ ਮਛੰਦਰ ਨਾਥ ਗੁਰੂ ਨਾਨਕ ਜੀ ਦੇ ਅਗੇ ਮੱਥਾ ਟੇਕਿਆ ਅਤੇ ਚਲਦਾ ਰਹਿਆ ਮਛੰਦਰ ਨਾਥ ਜਾਇ ਗੋਰਖ ਪਾਸ ਆਖਿਆ ਸੁਣੋ ਨਾਥ ਜੀ ਓਹ ਤਾਂ ਤਤ ਸਰੂਪ ਹੈ ਉਸਕੀ ਮਲ ਮੂਤਰ ਕੀ ਦੇਹ ਤੇ ਨਾਹੀਂ ਤਾਂ ਭਰਥਰੀ ਨਾਥ ਆਖਿਆ ਮੈਂ ਜਾਤਾ ਹੂੰ ਭਰਥਰੀ ਨਾਥ ਆਇਆ ਆਇ ਕਰ ਆਖਿਓਸੁ ਆਦੇਸ ਓ ਬਾਲੇ ਆਦੇਸ ਤਾਂ ਗੁਰੂ ਨਾਨਕ ਜੀ ਆਖਿਆ ਆਦੇਸ ਏਕੰਕਾਰ ਕੋ ਆਦੇਸ ਆਓ ਰੇ ਭਰਥਰੀ ਨਾਥ ਤਾਂ ਭਰਥਰੀ ਨਾਥ ਕਹਿਆ ਰੇ ਬਾਲੇ ਕਹਾਂ ਸੇ ਆਇਆ ਹੈ ਕਉਣ ਹੋ ਤਾਂ ਗੁਰੂ ਨਾਨਕ ਜੀ ਕਹਿਆ ਹੋ ਤੇ ਨਿਰੰਕਾਰ ਕੇ ਅਰ ਆਏ ਬੇਗਮਪੁਰੀ ਤੇ ਨਾਉਂ ਨਾਨਕ ਨਿਰੰਕਾਰੀ ਹੈ ਤਾਂ ਭਰਥਰੀ ਨਾਥ ਬਚਨ ਕੀਤਾ॥ ਭਰਖਰੀ ਵਾਚ॥ ਕਵਨ ਘਾਟ ਜਿਤ ਕਰੈ ਇਸ਼ਨਾਨ॥ ਬੋਲਨ ਬਚਨ ਤੇ ਰਹੇ ਨਿਰਬਾਨ॥ ਕਵਨ ਜਲ ਜਿਤ ਹਰਿ ਰਸੁ ਪੀਵੈ॥ ਕਵਨ ਸੁ ਰਸ ਜਿਤ ਅਸਥਿਰ ਥੀਵੈ॥ ਤੇ ਐਸਾ ਗਿਆਨ ਦੇਹੋ ਅਬ ਮੋਰੈ॥ ਕਵਨ ਸੰਗ ਤੋਰ ਕਵਨ ਸੰਗ ਜੋਰੈ॥ ੧॥ ਗੁਰੂ

ਨਾਨਕ ਵਾਚ॥ ਊਪਰਿ ਅਵਘਟਿ ਸਰਵਰੁ ਨਾਵੈ॥ ਬਕਹਿ ਨ ਬੋਲੇ ਹਰਿ ਗੁਣ ਗਾਵੈ॥ ਜਲ ਅਕਾਸੀ ਸੁੰਨਿ ਸਮਾਵੈ॥ ਸਤਿ ਕਰ ਝੋਲ ਮਹਾਂ ਰਸ ਪਾਵੈ॥ ਨਾਮ ਰਸਾਇਣ ਪੀ ਅਸਥਿਰ ਥੀਵੈ॥ ਐਸਾ ਗਿਆਨ ਸੁਣੋ ਅਬ ਮੋਰੈ॥ ਭਰਪੁਰ ਏਕੰਕਾਰ ਕੀ ਠਉਰੈ॥ ੨॥ ਭਰਥਰੀ ਵਾਚ॥ ਕਵਨ ਤੱਤ ਜਿਤ ਤੱਤ ਬਿਲੋਵੈ॥ ਕਵਨ ਸੁ ਸਰ ਜਿਤ ਮਲਿ ਮਲਿ ਧੋਵੈ॥ ਕੈਸੇ ਰਾਚੇ ਕੈਸੇ ਹੋਵੈ॥ ਕਵਨ ਸਿਉ ਕਰੈ ਕਵਨ ਸਿਉਂ ਖੋਵੈ॥ ੩॥ ਗੁਰੂ ਨਾਨਕ ਜੀ ਵਾਚ॥ ਸਚਿ ਮਨਿ ਕਾਰਨ ਤੱਤ ਬਿਲੋਵੈ॥ ਸੁਭਰ ਸਰਵਰ ਜਿਤ ਮਲਿ ਮਲਿ ਧੋਵੈ॥ ਜੈਸੇ ਰਾਚੈ ਤੈਸੇ ਹੋਵੈ॥ ਕਰਤਾ ਕਰੈ ਸੋਈ ਪੁਨਿ ਹੋਵੈ॥ ੪॥ ਭਰਥਰੀ ਵਾਚ॥ ਕਵਨ ਬਰਤ ਨੇਮ ਜਿਤ ਬਿਨਸੈ ਕਾਮ॥ ਕਵਨ ਸ਼ਬਦ ਨਾ ਸੰਤਾਵੈ ਜਾਮ॥ ਕਵਨ ਸ਼ਾਂਤਿ ਕਰੋਧ ਜਲਾਵੈ॥ ਕਵਨ ਉਪਦੇਸ਼ ਪਰਮਪਦ ਪਾਵੈ॥ ੫॥ ਗੁਰੂ ਨਾਨਕ ਜੀ ਵਾਚ॥ ਸਤਿ ਵਰਤ ਨੇਮ ਨਾ ਕਾਮ ਸੰਤਾਵੈ॥ ਸਤਿਗੁਰ ਕਾ ਸ਼ਬਦ ਕ੍ਰੋਧ ਜਲਾਵੈ॥ ਗਗਨ ਨਿਵਾਸ ਸਮਾਧਿ ਲਗਾਵੈ॥ ਪਾਰਸ ਪਰਸ ਪਰਮਪਦ ਪਾਵੈ॥ ੬॥ ਭਰਥਰੀ ਵਾਚ॥ ਕਵਨ ਸਤੀ ਜੋ ਅਗਨਿ ਬੁਝਾਵੈ॥ ਕਵਨ ਕਾਲ ਬਿਭੂਤ ਚੜ੍ਹਾਵੈ॥ ਕਵਨ ਦੇਖ ਸਹਜ ਘਰ ਆਵੈ॥ ਕਵਨ ਜਤਨ ਕਰ ਨਾਦ ਬਜਾਵੈ॥ ੭॥ ਗੁਰੂ ਨਾਨਕ ਜੀ ਵਾਚ॥ ਗੁਰ ਹਿਵ ਸੀਤਲ ਅਗਨਿ ਬੁਝਾਵੈ॥ ਸੇਵਾ ਸੁਰਤ ਬਿਭੂਤ ਚੜ੍ਹਾਵੈ॥ ਗੁਰਦਰਸ਼ਨ ਦੇਖ ਸਹਜਿ ਘਰ ਆਵੈ॥ ਨਿਰਮਲ ਬਾਣੀ ਨਾਦ ਵਜਾਵੈ॥ ਭਰਥਰੀ ਵਾਚ॥ ਕਹਾਂ ਗਿਆਨ ਰਸ ਪੀਵੈ ਸਾਰ॥ ਕਵਨ ਤੀਰਥ ਮਜਨ ਵੀਚਾਰ॥ ਕਵਨ ਨਾਥ ਪੂਜੇ ਪੂਜਾਰਾ॥ ਕਵਨ ਜੋਤਿ ਜਿਤ ਜੋਤੀ ਧਾਰਾ॥ ੯॥ ਗੁਰੂ ਨਾਨਕ ਜੀ ਵਾਚ॥ ਅੰਤਰ ਗਿਆਨ ਮਹਾ ਰਸ ਸਾਰਾ॥ ਤੀਰਥ ਮਜਨ ਗੁਰ ਵੀਚਾਰਾ॥ ਅੰਤਰ ਪੂਜਾ ਥਾਨ ਮੁਰਾਰਾ॥ ਪ੍ਰਭ ਜੋਤੀ ਜੋਤਿ ਮਿਲਾਵਣਹਾਰਾ॥ ੧੦॥ ਭਰਥਰੀ ਵਾਚ॥ ਕਉਣ ਸੁ ਰਸੁ ਔ ਰਸੀਆ ਭਾਉ॥ ਕਵਨ ਸੁ ਤਖਤ ਨਿਵਾਸੀ ਗਾਉ॥ ਕਉਨ ਸੁ ਕਾਰ ਕਰੇ ਕਰਾਇ॥ ਕਵਨ ਸੁ ਅਲਖ ਨ ਲਖਿਆ ਜਾਇ॥੧੧॥ ਗੁਰੂ ਨਾਨਕ ਜੀ ਵਾਚ॥ ਰਸ ਰਸੀਆ ਮਨ ਏਕੈ ਭਾਇ॥ ਤਖਤ ਨਿਵਾਸੀ ਨਿਰੰਜਨ ਰਾਇ॥ ਕਾਰ ਕਮਾਉਣੀ ਖਸਮ ਰਜਾਇ॥ ਅਵਗਤਿ ਨਾਥ ਨ ਲਖਿਆ ਜਾਇ॥ ੧੨॥ ਭਰਥਰੀ ਵਾਚ॥ ਕਹਿ ਉਪਜੈ ਕਹਿ ਕਹੀਐ ਦੂਰ॥ ਕਿਨ ਮਹਿ ਜੋਤਿ ਰਹੀ ਭਰਪੂਰ॥ ਕਿਸ ਨੇੜੈ ਕਿਸ ਦੂਰ ਬਤਾਵੈ॥ ਕਿਸ ਗੁਨ ਗਾਵੈ ਕਿਸਹਿ ਸੁਣਾਵੈ॥ ੧੩॥ ਗੁਰੁ ਨਾਨਕ ਜੀ ਵਾਚ॥ ਜਲ ਤੇ ਉਪਜੈ ਜਲ ਤੇ ਦੂਰ॥ ਜਲ ਮਹਿ ਜੋਤਿ ਰਹੀ ਭਰਪੂਰ॥ ਕਿਸ ਨੇੜੈ ਕਿਸ ਆਖੈ ਦੂਰ॥ ਹਰਿ ਗੁਣ ਗਾਵੈ ਦੇਖ ਹਜੂਰ॥ ੧੪॥ ਭਰਥਰੀ ਵਾਚ॥ ਕਉਣ ਅੰਤਰ ਕਉਣ ਬਾਹਰ ਹੋਇ॥ ਕਉਣ ਕਾਰਨਿ ਚਲੈ ਸਭ ਕੋਇ॥ ਕਹਿ ਭਰਥਰੀ ਨਾਨਕ ਦੇਹੁ ਬੀਚਾਰ॥ ਬੋਲਤ ਕਉਣ ਕਰੈ ਆਧਾਰ॥ ੧੫॥ ਗੁਰੂ ਨਾਨਕ ਜੀ

ਵਾਚ॥ ਅੰਤਰ ਬਾਹਰ ਏਕੈ ਸੋਇ॥ ਏਕੰਕਾਰ ਕਹੈ ਸੋ ਹੋਇ॥ ਸੁਣਿ ਭਰਥਰੀ ਨਾਨਕ ਕਹੇ ਬੀਚਾਰ॥ ਬੋਲਤ ਰਹੇ ਪਵਨ ਆਧਾਰ॥ ੧੬ ॥ ਇਹ ਸੁਨ ਕਰ ਭਰਥਰੀ ਭੀ ਹੋਲਾ ਹੋਇ ਗਇਆ ਜਦ ਇਹ ਹਕੀਕਤ ਗੁਰੂ ਅੰਗਦ ਜੀ ਸੁਣੀ ਤਾਂ ਸ੍ਰੀ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਇਹ ਤੇਰੇ ਹਾਜਰ ਹੁੰਦੇ ਹੀ ਹੋਈ? ਤਾਂ ਬਾਲੇ ਆਖਿਆ ਗੁਰੂ ਜੀ ਇਹ ਜੋ ਬਾਤ ਹੋਈ ਹੈ ਜੋ ਮੇਰੇ ਹਾਜ਼ਰ ਹੋਈ ਹੈ ਏਹ ਸੁਣਦੇ ਹੀ ਗੁਰੂ ਅੰਗਦ ਜੀ ਮਸਤ ਹੋਇ ਗਏ ਸਤ ਦਿਨ ਅਤੇ ਸਤ ਰਾਤ ਬਿਦੇਹੀ ਹੀ ਰਹੇ ਕੋਈ ਬੁਲਾਵੇ ਤਾਂ ਬੋਲਣ ਨਾਹੀਂ ਨਾ ਕੁਛ ਖਾਵਣ ਅਤੇ ਨਾ ਕੁਛ ਪੀਵਣ ਅਤੇ ਪਿੰਡ ਵਿਚ ਧੁੰਮ ਪੈ ਗਈ ਜੋ ਗੁਰੂ ਅੰਗਦ ਜੀ ਸਮਾਇ ਗਏ ਜਾਂ ਅੱਠਵਾਂ ਦਿਨ ਹੋਇਆ ਤੇ ਸਵਾ ਪਹਿਰ ਦਿਨ ਚੜ੍ਹਿਆ ਤਾਂ ਗੁਰੂ ਅੰਗਦ ਜੀ ਸੁਧ ਵਿਚ ਆਏ ਸਾਵਧਾਨ ਹੋਏ ਅਤੇ ਭਾਈ ਬਾਲੇ ਸੰਧੂ ਆਇ ਮਥਾ ਟੇਕਿਆ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਇਹ ਅੰਮ੍ਰਿਤ ਸਭੋ ਤੇਰੇ ਹੀ ਵੰਡੇ ਆਇਆ ਹੈ ਤਾਂ ਭਾਈ ਬਾਲਾ ਸੰਧੂ ਬੋਲਿਆ ਨਾਹੀਂ ਜੀ ਅਤੇ ਬਾਲਾ ਮਸਤ ਹੋਇ ਗਿਆ ਫੇਰ ਭਾਈ ਬਾਲਾ ਸਤੀਂ ਪਹਿਰੀਂ ਦੇਹ ਵਿਚ ਆਇਆ ਸਾਵਧਾਨ ਹੋਇਆ ਤੇ ਲਗਾ ਜਨਮ ਸਾਖੀ ਲਿਖਾਣ ਤੇ ਭਾਈ ਪੈੜਾ ਮੋਖਾ ਖੱਤ੍ਰੀ ਲਗਾ ਲਿਖਣ ਤੇ ਗੁਰੂ ਅੰਗਦ ਜੀ ਸੁਣ ਰਹੇ ਹੈਨ ਤਾਂ ਗੁਰੂ ਅੰਗਦ ਜੀ ਆਖਿਆ ਕਹੁ ਭਾਈ ਬਾਲਾ ਅਗੇ ਕੀਕੂੰ ਹੋਈ॥ ੪੧ ॥

## ਸਾਖੀ ਸਿਲਕਾ ਪਰਬਤ ਕੀ

ਜਾਂ ਫੇਰ ਗੁਰੂ ਨਾਨਕ ਜੀ ਸਿਲਕਾ ਪਰਬਤ ਪਰ ਗਏ ਤਾਂ ਚੰਦ੍ਰਮਾਂ ਦਿਸਣੋਂ ਰਹਿ ਗਿਆ ਤਾਂ ਮਰਦਾਨੇ ਪੁਛਿਆ ਗੁਰੂ ਜੀ ਹੁਣ ਚੰਦ੍ਰਮਾ ਭੀ ਨਜ਼ਰ ਨਹੀਂ ਆਂਵਦਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਹੇਠ ਦੇਖ ਜਾਂ ਮਰਦਾਨਾ ਲਗਾ ਹੇਠ ਦੇਖਣ ਤਾਂ ਚੰਦ੍ਰਮਾ ਹੇਠ ਨਜ਼ਰ ਆਇਆ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਅਸੀਂ ਚੰਦ੍ਰਮਾ ਉੱਪਰ ਆਹੇ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀਂ ਸਭ ਬਵੰਜਾ ਹਜ਼ਾਰ ਜੋਜਨ ਆਏ ਹਾਂ ਮਰਦਾਨੇ ਆਖਿਆ ਗੁਰੂ ਜੀ ਇਸਤੇ ਅਗੇ ਭੀ ਕੋਈ ਜਗ੍ਹਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਗੇ ਵਡੀਆਂ ਜਗ੍ਹਾ ਹੈਨ ਤਾਂ ਫੇਰ ਮਰਦਾਨੇ ਕਿਹਾ ਜੀ ਕੀ ਜਗ੍ਹਾ ਹਨ ਤਾਂ ਗੁਰੂ ਜੀ ਆਖ਼ਿਆ ਮਰਦਾਨਾ ਅਗੇ ਸੁਮੇਰ ਹੈ ਉਸ ਪਰ ਸਿਧ ਮੰਡਲੀ ਹੈ ਅਤੇ ਸਿਧ ਮੰਡਲੀ ਤੋਂ ਅਗੇ ਦੱਤਾ ਤ੍ਰੈ ਸੰਨਿਆਸੀ ਅਵਧੂਤ ਹੈ ਉਸ ਤੋਂ ਅਗੇ ਕੁਮੇਰ ਹੈ ਜਿਸਦੇ ਹਵਾਲੇ ਸਭ ਮਾਇਆ ਹੈ ਅਤੇ ਨਓਂ ਨਿਧਾਂ ਹੈਨ ਉਸ ਤੋਂ ਅਗੇ ਮਹਾਂਦੇਵ ਭੰਡਾਰੀ ਹੈਨ ਅਰ ਆਪ ਪਿੰਗਲਾ ਹੈ ਅਤੇ ਉਸਦੇ ਉੱਪਰ ਕੈਲਾਸ਼ ਹੈ ਜਿਥੇ ਧਰੂਅ ਭਗਤ

ਕਾ ਮੰਡਲ ਹੈ ਤਿਸ ਦੇ ਉੱਪਰ ਨਿਰੰਕਾਰ ਕਾ ਤਖਤ ਉਸ ਉੱਪਰ ਆਪ ਨਿਰੰਕਾਰ ਕਰਤਾ ਪੁਰਖ ਜੋਤੀ ਸਰੂਪ ਬਿਰਾਜਮਾਨ ਹੈ ਤਾਂ ਮਰਦਾਨੇ ਪੁਛਿਆ ਜੀ ਇਥੋਂ ਸੁਮੇਰ ਕਿਤਨਾ ਉੱਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਥੋਂ ਤਿਹੱਤ੍ਰ ਹਜ਼ਾਰ ਜੋਜ਼ਨ ਉੱਚਾ ਹੈ ਫੇਰ ਮਰਦਾਨੇ ਪੁਛਿਆ ਗੁਰੂ ਜੀ ਜਿਸ ਧਰਤੀ ਪਾਸੋਂ ਅਸੀਂ ਆਏ ਹਾਂ ਉਥੋਂ ਸੁਮੇਰ ਕਿਤਨਾ ਉਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜਿਥੋਂ ਅਸੀਂ ਆਏ ਹਾਂ ਉਸ ਤੋਂ ਸਵਾ ਲਖ ਜੋਜਨ ਉਚਾ ਹੈ ਇਹ ਗੋਸ਼ਟ ਮਰਦਾਨੇ ਨਾਲ ਕਰਦੇ ਆਏ ਤਿਚਰਾਂ ਨੂੰ ਭੰਗਰ ਨਾਥ ਆਇ ਪਹੁੰਚਿਆ ਆਂਵਦਾ ਹੀ ਆਖਣ ਲਗਾ ਅਰੇ ਮਾਈ ਮੂੰਡੇ ਕਹਾਂ ਚਲਾ ਆਵਤਾ ਹੈਂ ਅਗੇ ਤੇਰਾ ਕੋਈ ਕੰਮ ਨਹੀਂ ਤਾਂ ਗੁਰੂ ਨਾਨਕ ਜੀ ਸਲੋਕ ਆਖਿਆ ॥ ਗੁਰੂ ਨਾਨਕ ਜੀ ਵਾਚ ॥ ਮਾਇ ਹਮਾਰੀ ਮਨਸਾ ਹੋਤੀ ਤਿਸਕਾ ਮੂੰਡ ਮੂੰਡਾਯਾ ॥ ਦੁਰਮਤਿ ਹਮਾਰੀ ਦਾਦੀ ਕਹੀਏ ਤਿਸਕਾ ਕਾਨ ਛਿਦਾਯਾ ॥ ਤਾਕੀ ਰਾਖ ਲੈ ਨਿਰਮਲ ਛਾਨੀ ਸੋਈ ਬਿਭੂਤ ਚੜ੍ਹਾਯਾ ॥ ਕਹੇ ਨਾਨਕ ਸੁਣ ਭੰਗਰ ਨਾਥਾ ਤੈਂ ਪੂਰਾ ਜੋਗ ਨ ਪਾਯਾ ॥ ਜੁਗਤ ਨ ਜਾਨੀ ਅਉਧ ਵਧਾਈ ਬਿਰਥਾ ਜਨਮ ਗਵਾਯਾ ॥ ਕੰਨ ਪੜਾਇ ਮੁੰਦ੍ਰਾਂ ਪਾਈਆਂ ਜੋਗ ਕੀ ਜੁਗਤਿ ਨ ਜਾਨੀ ॥ ਲਾਇ ਬਿਭੂਤ ਬੈਠਾ ਹੋਇ ਜੋਗੀ ਸਗਲੀ ਸੁਧ ਬਉਰਾਨੀ ॥ ਡੰਡਾ ਫਰੂਆ ਹਥ ਫਹੌਰੀ ਸੇਲੀ ਅੰਗ ਬਨਾਈ ॥ ਕਹਿ ਨਾਨਕ ਸੁਣ ਭੰਗਰ ਨਾਥਾ ਤੈਂ ਝੂਠੀ ਅਵਧ ਵਧਾਈ ॥ ੨ ॥ ਤਾਂ ਭੰਗਰ ਨਾਥ ਭੀ ਹੌਲਾ ਹੋ ਗਿਆ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਭਾਈ ਬਾਲਾ ਕਿਆ ਰਜਾਇ ਹੈ ਤਾਂ ਮੈਂ ਆਖਿਆ ਜੀ ਜਿਉਂ ਤੁਸਾਡੀ ਰਜਾਇ ਤਾਂ ਫੇਰ ਗੁਰੂ ਜੀ ਕਹਿਆ ਕਿਉਂ ਮਰਦਾਨਾ ਕਿਆ ਰਜਾਇ ਹੈ ਤਾਂ ਮਰਦਾਨੇ ਕਹਿਆ ਜੀ ਵਤ ਉਸ ਧਰਤੀ ਤੇ ਫੇਰ ਕਦ ਆਵੀਏਂਗੇ ਭਲਾ ਇਹ ਭੀ ਦੇਖ ਜਾਈਏ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਤੇਰਾ ਆਖਿਆ ਭੀ ਮੰਨਣਾ ਹੈ ਫੇਰ ਕੂੰਨਾਂ ਪ੍ਰਬਤ ਨੂੰ ਚਲੇ ॥ ਬੋਲੋ ਭਾਈ ਜੀ ਵਾਹਿਗੁਰੂ ॥ ੪੨ ॥

## ਸਾਖੀ ਕੂੰਨਾਂ ਪਰਬਤ ਕੀ ਚਲੀ

ਤਾਂ ਉਥੋਂ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਤਾਂ ਕੂੰਨਾਂ ਪਰਬਤ ਪਰ ਜਾਇ ਖੜੇ ਹੋਇ ਤਾਂ ਮਰਦਾਨੇ ਪੁਛਿਆ ਜੀ ਹੁਣ ਕਿਥੇ ਆਹੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀਂ ਕੂੰਨਾਂ ਪਰਬਤ ਉਤੇ ਆਏ ਹਾਂ ਤਾਂ ਫੇਰ ਮਰਦਾਨੇ ਪੁਛਿਆ ਜੀ ਅਸੀਂ ਸਿਲਕਾ ਪਰਬਤ ਉਤੋਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਸਿਲਕਾ ਪਰਬਤ ਉਤੋਂ ਚੌਸਠ ਜੋਜਨ ਆਏ ਫੇਰ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਸਭੇ

ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀਂ ਸਭੋ ਨੜਿੰਨਵੇਂ ਜੋਜਨ ਆਏ ਹਾਂ ਤਾਂ ਫੇਰ ਭਾਈ ਮਰਦਾਨੇ ਪੁਛਿਆ ਗੁਰੂ ਜੀ ਏਥੋਂ ਸੁਮੇਰ ਕਿਤਨੇ ਜੋਜਨ ਹੈ ਜਦ ਏਹੋ ਹੀ ਵਿਚਾਰਾਂ ਕਰਦੇ ਸੇ ਇਤਨੇ ਪਿਛੋਂ ਕਨੀਫਾ ਸਿਧ ਆਇ ਪਹੁੰਚਾ ਤਾਂ ਗੁਰੂ ਨਾਨਕ ਜੀ ਹਸਿਆ ਤਾਂ ਮਰਦਾਨੇ ਪੁਛਿਆ ਗੁਰੂ ਜੀ ਆਪ ਕਿਉਂ ਹਸੇ ਹੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਇਹ ਜੋ ਸਿਧ ਦੇਖਦਾ ਹੈਂ ਇਸਦਾ ਨਾਮ ਕਨੀਫਾ ਹੈ ਅਤੇ ਗੋਰਖ ਦਾ ਚੇਲਾ ਹੈ ਅਤੇ ਗੋਰਖ ਅਸਾਂ ਉੱਪਰ ਚੜ੍ਹਤਾ ਕਰ ਕਰ ਭੇਜਦਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਨੂੰ ਹੁਕਮ ਹੋਵੇ ਤਾਂ ਮੈਂ ਉਸ ਜੋਗੀ ਨੂੰ ਚੱਡਿਓਂ ਗਾਟੇ ਕਰਾਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਏਥੇ ਚੱਡੇ ਗਾਟੇ ਕਰਨ ਦੀ ਲੜਾਈ ਨਹੀਂ ਏਥੇ ਜੋ ਹੈ ਸ਼ਬਦ ਦੀ ਲੜਾਈ ਹੈ ਤਾਂ ਮਰਦਾਨੇ ਕਿਹਾ ਭਲਾ ਗੁਰੂ ਜੀ॥ ਇਤਨੇ ਮੇਂ ਕਨੀਫਾ ਸਿਧ ਬੋਲਿਆ ਸੁਨਹੁ ਬਾਲਾ ਏਥੇ ਜੋ ਤੂੰ ਆਇਆ ਹੈਂ ਸੋ ਕਿਉਂਕਰ ਆਇਆ ਹੈਂ ਤਾਂ ਗੁਰੂ ਨਾਨਕ ਜੀ ਕਹਿਆ ਹਮ ਜੋ ਆਏ ਹੈਂ ਸੋ ਨਿਰੰਕਾਰ ਦੇ ਦਰਸ਼ਨ ਕਉ ਆਏ ਹਾਂ ਕਨੀਫੇ ਸਿਧ ਕਿਹਾ ਅਰੇ ਬਾਲੇ ਅਗੇ ਭੀ ਕਬੀ ਨਿਰੰਕਾਰ ਦਾ ਦਰਸ਼ਨ ਕੀਆ ਹੈ ਕਿ ਅਬ ਹੀ ਆਏ ਹੋ ਤਾਂ ਗੁਰੂ ਨਾਨਕ ਜੀ ਕਿਹਾ ਸੁਨ ਕਨੀਫਾ ਹਮ ਅਗੇ ਭੀ ਦਰਸ਼ਨ ਕੀਆ ਹੈ ਅਬ ਭੀ ਆਏ ਹੈਂ ਤਾਂ ਫੇਰ ਕਨੀਫੇ ਸਿਧ ਕਿਹਾ ਅਰੇ ਬਾਲਾ ਤੁਮਾਰਾ ਨਾਉਂ ਕਿਆ ਹੈ ਅਰ ਤੁਮ ਹੋਤੇ ਕਉਣ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਿਹਾ-

ਰਾਗ ਆਸਾ ਮਹਲਾ ੧॥ ਨਾਉਂ ਹਮਾਰਾ ਅਚਰਜ ਕਹੀਐ ਹਮ ਹੋਤੇ ਅਚਰਜ ਰਬਾਨੀ॥ ਸਿਫਤ ਹਮਾਰੀ ਸਭ ਮੂਰਤ ਮਾਹਿ ਜੋਤ ਸਗਲ ਮਹਿ ਤਾਨੀ॥ ੧॥ ਸੁਨਹੁ ਕਨੀਫੇ ਰਾਵਲ ਜੋਗੀ॥ ਸਤਜੁਗ ਤਰੇਤੇ ਦੁਆਪਰ ਕਲਜੁਗ ਨਿਰਮਲ ਸਦਾ ਅਰੋਗੀ॥ ੧॥ ਰਹਾਉ॥ ਜਾਤ ਹਮਾਰੀ ਜਤ ਕਤ ਦੇਖਉ ਮਾਨਾ ਬਚਨ ਹਮਾਰਾ॥ ਉਪਜਨ ਬਿਨਸਨ ਖੇਲ ਹਮਾਰਾ ਸਿਵ ਸਕਤੀ ਬਿਉਹਾਰਾ॥੨॥ਹਰਖ ਸੋਗ ਕੀ ਕਾਇਆ ਬਾਧੀ ਪਾਪ ਪੁੰਨ ਦੁਇ ਸਾਖੀ॥ ਕਲਾ ਹਮਾਰੀ ਜਲ ਥਲ ਪਸਰੀ ਜੋਤਿ ਸੰਪੂਰਨ ਸਾਖੀ॥ ੩॥ ਏਕੰਕਾਰ ਹਮਾਰਾ ਸਾਹਿਬ ਜਿਸ ਹਮ ਸਾਜ ਨਿਵਾਜੇ॥ਕਹੈ ਨਾਨਕ ਸੁਨਹੁ ਕਨੀਫਾ ਸੁਰਤ ਸਬਦ ਮਿਲ ਗਾਜੈ॥ ੪॥

ਫੇਰ ਕਨੀਫਾ ਸਿਧ ਬੋਲਿਆ ਅਰੇ ਨਾਨਕ ਤੁਮਨੇ ਗੁਰੂ ਕੋਈ ਨਹੀਂ ਕੀਆ ਚਲੋ ਤੁਮ ਗੋਰਖ ਕਉ ਗੁਰੂ ਕਰੋ ਕੰਨ ਪੜਵਾਵੋ ਤੇ ਮੁੰਦ੍ਰਾ ਪਹਿਰੋ॥ਤਾਂ ਗੁਰੂ ਨਾਨਕ ਜੀ ਇਕ ਸਲੋਕ ਆਖਿਆ-

ਏਕ ਚੀਰਾ ਜਾਨੇ ਜੋਗੀ॥ ਕਬ ਮਾਇਆ ਤੇ ਰਹੇ ਅਰੋਗੀ॥ ਸੁੰਨ ਮੰਡਲ ਦੀ ਭਿੱਖਿਆ ਖਾਈ॥ ਸਤ ਸੰਤੋਖ ਕੀ ਖਿੰਥਾ ਪਾਈ॥ ਬਿਨ ਖਪਰ ਪਾਨੀ ਪੀਆ॥ ਬਿਨ

ਧਰਤੀ ਬਿਨ ਕੂਆ॥ ਬਿਨ ਸਿੰਙੀ ਨਾਦ ਸਬਦ ਵਾਜੈ॥ ਬਿਨ ਬਾਦਲ ਗਗਨਾ ਗਾਜੈ॥ ਬਿਜਲੀ ਚਮਕਾਰਾ ਲਾਇਆ॥ ਤਬ ਨਾਨਕ ਜੋਗ ਪਾਇਆ॥ ਜਾਂ ਕਨੀਫਾ ਸਿਧ ਭੀ ਹੌਲਾ ਹੋਕਰ ਗਿਆ ਤਾਂ ਮਰਦਾਨੇ ਕਿਹਾ ਗੁਰੂ ਜੀ ਹੁਣ ਤਾਂ ਅਗੇ ਚਲੋ ਜੀ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਤਾਵਲਾ ਨਾ ਹੋ ਸਿਧਾਂ ਦਾ ਤਮਾਸ਼ਾ ਦੇਖ ਤਾਂ ਮਰਦਾਨੇ ਕਿਹਾ ਜੀ ਜਿਵੇਂ ਤੁਸਾਡੀ ਰਜਾਇ ਜਾਂ ਏਹ ਬਾਤਾਂ ਹੋ ਰਹੀਆਂ ਸੀ ਜੋ ਹਨੀਫਾ ਸਿਧ ਆਇਆ ਆਉਂਦੇ ਹੀ ਆਖਿਆ ਸੁ ਆਦੇਸ ਹੋ ਬਾਲੇ ਆਦੇਸ ਤਾਂ ਗੁਰੂ ਨਾਨਕ ਜੀ ਕਹਿਆ ਆਦੇਸ ਏਕੰਕਾਰ ਕੋ ਆਦੇਸ ਆਖ ਹਨੀਫਾ ਜੋਗੀ ਤਾਂ ਹਨੀਫੇ ਸਿਧ ਕਿਹਾ ਅਰੇ ਬਾਲੇ ਤੂੰ ਮੁਝ ਕੋ ਕਿਆ ਜਾਨਤਾ ਹੈਂ ਤੂੰ ਮੇਰਾ ਨਾਉਂ ਕਿਉਂ ਕਰ ਸਹੀ ਕੀਤਾ ਹੈ ਏਹ ਮੁਝ ਕੋ ਦਸ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਹਨੀਫਾ ਤੂੰ ਰਾਜੇ ਕੰਕਰਨ ਕਾ ਬੇਟਾ ਹੈਂ ਜਬ ਤੇਰਾ ਪਿਤਾ ਮੂਆ ਥਾ ਤਬ ਤੂੰ ਸਤਾਰਾਂ ਬਰਸਾਂ ਕਾ ਥਾ ਅਤੇ ਤੁਮਾਰਾ ਨਗਰ ਸੀਤਲਾਪੁਰ ਥਾ ਜਬ ਤੂੰ ਰਾਜ ਲਗਾ ਕਰਨ ਤਾਂ ਇਕ ਦਿਨ ਤੂੰ ਸ਼ਿਕਾਰ ਖੇਡਣ ਗਿਆ ਥਾ ਤੇ ਤੂੰ ਸ਼ਿਕਾਰ ਮਾਰਿਆ ਪਰ ਤੂੰ ਆਪਨੇ ਆਤਮੇਂ ਵਿਚ ਬੜਾ ਬਿਗਸਿਆ ਥਾ ਪਰ ਤੁਝ ਕੋ ਗੋਰਖ ਨਾਥ ਦਖਾਲੀ ਆਇ ਦਿਤੀ ਤਾਂ ਤੂੰ ਕਿਹਾ ਜੋਗੀ ਕੋ ਭੰਡਾਰਾ ਦੇਵੋ ਤਾਂ ਗੋਰਖ ਨਾਥ ਨੇ ਕਿਹਾ ਰੇ ਬਾਲਕ ਏਹ ਭੰਡਾਰਾ ਹਮ ਨਹੀਂ ਲੇਤੇ ਇਹ ਮਲੀਨ ਹੈ ਤਬ ਤੁਮਨੇ ਕਹਾ ਕਿਉਂ ਨਾਥ ਜੀ ਏਹ ਅਹਾਰ ਤੁਝ ਕਿਉਂ ਮਲੀਨ ਕਿਹਾ ਹੈ ਤਾਂ ਗੋਰਖ ਨਾਥ ਨੇ ਕਿਹਾ ਬਾਲਕ ਤੇਰੇ ਮਨ ਮੇਂ ਦਇਆ ਨਹੀਂ ਤੇਰੀ ਕਾਯਾ ਬਾਰ ਬਾਰ ਕੁੱਸੇਗੀ ਤਾਂ ਤੂੰ ਕਿਹਾ ਨਾਥ ਜੀ ਕਿਵੇਂ ਕਾਇਆ ਕੁੱਸੇ ਨਹੀਂ ਤਾਂ ਗੋਰਖ ਨਾਥ ਨੇ ਕਿਹਾ ਅਰੇ ਬਾਲਕੇ ਤੁਮ ਜੋਗ ਕਮਾਵੋ ਕਾਇਆ ਛੀਜੇ ਨਹੀਂ ਤੈ ਨੇ ਫੇਰ ਕਿਹਾ ਨਾਥ ਜੀ ਕਿਉਂਕਰ ਜੋਗ ਕਮਾਈਐ ਤਾਂ ਗੋਰਖ ਕਿਹਾ ਮੂੰਡ ਮੂੰਡਾਵੋ ਮੁੰਦਰਾਂ ਪਾਵੋ ਇਸ ਬਿਧ ਜੋਗ ਕਮਾਵੋ ਤਾਂ ਤੂੰ ਗੋਰਖ ਨਾਥ ਅਗੇ ਮੱਥਾ ਟੇਕਿਆ ਤੇ ਬੈਠ ਗਿਓਂ ਤਾਂ ਗੋਰਖ ਨਾਥ ਨੇ ਤੇਰਾ ਮੂੰਡ ਮੂੰਡਿਆ ਕੰਨ ਪਾੜੇ ਤੁਝਕੋ ਜੋਗ ਦੀਆ ਤਬ ਤੂੰ ਸਿਧ ਹੂਆ ਤਾਂ ਹਨੀਫੇ ਸਿਧ ਕਹਾ ਅਰੇ ਨਾਨਕ ਹਮਾਰੇ ਕੰਨ ਕਿਸ ਜਗਹ ਪਾੜੇ ਅਰ ਕਿਸ ਜਗਹ ਮੂੰਡ ਮੂੰਡਿਆ ਤਾਂ ਗੁਰੂ ਨਾਨਕ ਜੀ ਕਹਿਆ ਹਨੀਫਾ ਲੰਡੇ ਪਿਪਲ ਕੇ ਹੇਠ ਤਾਂ ਹਨੀਫੇ ਕਿਹਾ ਜੇ ਤੁਮ ਐਸੇ ਹੋ ਤਾਂ ਹਮਾਰੀ ਭੀ ਨਿਸ਼ਾ ਕਰੋ ਤਾਂ ਗੁਰੂ ਨਾਨਕ ਜੀ ਕਿਹਾ ਕਹੋ ਹਨੀਫਾ॥ ਹਨੀਫਾ ਵਾਚ॥ ਅਖੇਰਬਿਰਤ ਬਾਹਰ ਰਹੈ ਕੋ ਨਾਹਿ॥ ਅਹੇੜਾ ਕਹੀਐ ਕਉਨ ਕੀ ਜਾਇ॥ ਕਉਨ ਸੰਗ ਲੇ ਚੜ੍ਹੇ ਸ਼ਿਕਾਰ॥ ਕਉਨ ਮਿਰਗ ਪਕੜ ਲਿਆਵੇ ਘਾਟ॥ ਕਉਨ ਕਰ ਰਾਖੇ ਕਉਨ ਕਉ ਬਾਟ॥ ਏਹ ਅਹੇਡਾ ਕਿਸ ਕੇ ਸਾਥ॥ ਹਨੀਫਾ ਪੂਛੇ ਨਾਨਕ ਪਾਸ॥ ਗੁਰੂ ਨਾਨਕ

ਜੀ ਵਾਚ॥ ਅਖੇਰਬਿਰਤ ਬਾਹਰ ਆਇਓ ਧਾਇ॥ ਅਹੇੜਾ ਪਾਇਓ ਘਰ ਕੀ ਗਾਇ॥ ਸੰਤ ਸੰਗ ਲੈ ਚੜਿਓ ਸ਼ਿਕਾਰ॥ ਤ੍ਰਿਸ਼ਨਾ ਚਪਲ ਕਉ ਲਵੇ ਮਾਰ॥ ਮਿਰਗ ਪਕੜ ਘਰ ਆਨੇ ਹਾਟ॥ ਚੁਖੁ ਚੁਖੁ ਲੈ ਗਏ ਬਾਟ ਅਰ ਘਾਟ॥ ਏਹ ਅਹੇੜਾ ਕੀਨੋ ਦਾਨ॥ ਨਾਨਕ ਕੈ ਘਰ ਕੇਵਲ ਨਾਮ॥ ਸੁਣ ਹਨੀਫਾ ਇਹ ਬਿਚਾਰ॥ ਗੋਰਖ ਠਾਢਾ ਹਮਰੇ ਦੁਆਰ॥੨॥ ਤਾਂ ਹਨੀਫਾ ਸਿਧ ਗੁਰੂ ਨਾਨਕ ਜੀ ਕੇ ਚਰਨਾਂ ਉੱਪਰ ਹੱਥ ਰਖਕੇ ਚਲਦਾ ਰਿਹਾ ਤਾਂ ਗੋਰਖ ਨਾਥ ਨੇ ਗੋਪੀ ਚੰਦ ਕੋ ਕਿਹਾ ਰੇ ਬੇਟਾ ਤੂੰ ਜਾਇਕੇ ਉਪਦੇਸ਼ ਦੇ ਕੇ ਲੈ ਆਓ ਤਾਂ ਗੋਪੀ ਚੰਦ ਕਹਿਆ ਭਲਾ ਗੁਰੂ ਜੀ ਤਾਂ ਗੋਪੀ ਚੰਦ ਗੁਰੂ ਨਾਨਕ ਜੀ ਪਾਸ ਆਇਆ ਆਇ ਕਰ ਕਿਹਾ ਸੁ ਆਦੇਸ ਹੋ ਤਪਾ ਆਦੇਸ ਤਾਂ ਗੁਰੂ ਨਾਨਕ ਜੀ ਕਹਿਆ ਆਦੇਸ ਏਕੰਕਾਰ ਕਉ ਆਦੇਸ ਤਾਂ ਗੋਪੀ ਚੰਦ ਬਚਨ ਕੀਤਾ।

ਗੋਪੀ ਚੰਦ ਵਾਚ॥ ਕਉਣ ਨਾਮ ਕਉਣ ਬਰਨ ਤੁਮਾਰਾ॥ ਕਉਣ ਰੂਪ ਕਉਣ ਬਿਸਥਾਰਾ॥ ਕਉਣ ਮਨੋਰਥ ਈਹਾਂ ਆਏ॥ ਚਲੋ ਤਪਾ ਤੁਮ ਨਾਥ ਬੁਲਾਏ॥ ਕੰਨ ਪੜਾਇ ਮੁੰਦਰਾਂ ਪਹਿਰਾਵੋਂ॥ ਗੁਰੂ ਗੋਰਖ ਕੇ ਚਰਨ ਲਗਾਵੋਂ॥

ਗੁਰੂ ਨਾਨਕ ਜੀ ਵਾਚ॥ ਨਾਮ ਏਕੰਕਾਰ ਕਰਤਾਰਾ॥ ਜਾਤ ਬਰਨ ਤੇ ਰਹੈ ਨਿਆਰਾ॥ ਰੂਪ ਦੇਹ ਕੀਨਾ ਬਿਸਥਾਰਾ॥ ਅਲਖ ਨ ਲਖੀਐ ਸਗਲ ਮਝਾਰਾ॥ ਪਾਰਬ੍ਰਹਮ ਕੇ ਦਰਸ਼ਨ ਆਏ॥ ਅਮਰ ਅਜੂਨੀ ਲੀਏ ਬੁਲਾਏ॥ ਕੰਨ ਪੜਾਇ ਨ ਮੁੰਦਰਾਂ ਪਾਊਂ॥ ਸਭ ਸਿਧਨ ਕੋ ਚਰਨ ਲਗਾਊਂ॥ ਏਕੰਕਾਰ ਗੁਰੂ ਸਿਰ ਮੇਰੇ॥ ਕਹਿ ਨਾਨਕ ਸੁਣ ਗੋਪੀ ਚੰਦਾ ਦ੍ਰਿਸ਼ਟਮਾਨ ਕੀਤੇ ਸਭ ਚੇਰੇ॥੧॥

ਗੋਪੀ ਚੰਦ ਵਾਚ॥ ਕਵਣ ਗਿਆਨੀ ਕਵਣ ਧਿਆਨੀ॥ ਕਵਣ ਤੀਰਥ ਮਜਨ ਇਸ਼ਨਾਨੀ॥ ਕਵਣਿ ਸੁ ਨਿਰਮਲ ਕਵਣ ਸੁ ਮੈਲਾ॥ ਕਵਣ ਸੁ ਬਸਤ ਜਿਤ ਲਾਗੇ ਗੈਲਾ॥ ਕਵਣ ਸੁ ਊਪਰ ਕਵਣ ਸੁ ਤਲੈ॥ ਕਵਣ ਜੁਗਤ ਜਿਤ ਦੀਪਕ ਬਲੈ॥ ਗੋਪੀ ਚੰਦ ਕਹੈ ਸੁਣ ਨਾਨਕ ਤਪੈ॥ ਕਵਣ ਸੋ ਜਾਪ ਜਿਤ ਰਸਨਾ ਜਪੈ॥੧॥ ਗੁਰੂ ਨਾਨਕ ਜੀ ਵਾਚ॥ ਗਿਆਨੀ ਸੋ ਜੋ ਗੁਰਮੁਖ ਹੋਵੈ॥ ਧਿਆਨੀ ਸੋ ਜੋ ਸੁਰਤ ਨ ਖੋਵੈ॥ ਤੀਰਥ ਮਜਨ ਗੁਰ ਦਰਸ਼ਨ ਪਾਇਆ॥ ਚਰਨੀ ਲਾਗੇ ਆਪ ਗਵਾਯਾ॥ ਨਿਰਮਲ ਬਾਨੀ ਜਿਸ ਮੈਲ ਨ ਰਾਈ॥ ਗੁਰ ਪੂਰੇ ਬਿਨ ਮੈਲ ਨ ਜਾਈ॥ ਗੁਰ ਉਪਦੇਸ਼ ਲੈ ਕਾਰ ਸਿਧਾਯਾ॥ ਧਰ ਪਹੁੰਚੇ ਕੋਈ ਠਾਕ ਨ ਪਾਯਾ॥ ਉੱਪਰ ਹੀ ਹੁਕਮ ਹੁਕਮ ਹੀ ਤਲੈ॥ ਹੁਕਮ ਪਛਾਣੈ ਤਾਂ ਦੀਪਕ ਜਲੈ॥ ਕਹੈ ਨਾਨਕ ਸੁਣ ਗੋਪੀ ਚੰਦ॥ ਮਾਇਆ ਤਜ ਹੋਵੈ ਆਨੰਦ॥ ਮੋਹ ਮਾਇਆ ਕੇ ਬੰਧਨ ਕਪੈ॥ ਇਹ ਬਿਧ ਜਾਪ ਜਿਤ ਰਸਨਾ ਜਪੈ॥੨॥

ਜਬ ਇਹ ਬਚਨ ਗੋਪੀ ਚੰਦ ਨੇ ਸੁਣੇ ਤਾਂ ਗੋਪੀ ਚੰਦ ਕਿਹਾ ਚਲੋ ਤਪਾ ਜੀ ਸਿਧ ਮੰਡਲੀ ਕਾ ਦਰਸ਼ਨ ਲਵੋ ਅਰ ਦੇਵੋ ਤਾਂ ਗੁਰੂ ਨਾਨਕ ਜੀ ਕਿਹਾ ਚਲੋ ਗੋਪੀ ਚੰਦ ਹਮ ਸਹਜਿ ਸਿਉ ਆਤੇ ਹੈਂ ਤਾਂ ਗੋਪੀ ਚੰਦ ਪ੍ਰਸੰਨ ਹੋਇਕੇ ਗਿਆ ਗੋਪੀ ਚੰਦ ਗੋਰਖ ਨਾਥ ਨੂੰ ਜਾਇ ਕਿਹਾ ਸੁਣੋ ਪਿਤਾ ਜੀ ਉਹ ਤਾਂ ਤੱਤ ਸਰੂਪ ਹੈ ਹਉ ਉਸਦੇ ਸਾਥ ਬਚਨ ਕੀਤੇ ਹਨ ਪਰ ਉਹ ਤਾਂ ਮਹਾਂ ਪੁਰਖ ਹੈ ਤਾਂ ਗੋਰਖ ਨਾਥ ਕਿਹਾ ਹੇ ਪੁਤਰ ਮੈਂ ਜਾਣਦਾ ਹਾਂ ਪਰ ਇਨ੍ਹਾਂ ਸਿਧਾਂ ਦਾ ਮਾਣ ਉਤਾਰਨ ਦੇਹ ਤਾਂ ਗੋਪੀ ਚੰਦ ਚੁਪ ਕਰ ਗਿਆ ਤਾਂ ਭਰਥਰੀ ਆਪਣੇ ਚਿੱਤ ਬੜਾ ਕ੍ਰੋਧਵਾਨ ਹੋਯਾ ਤਾਂ ਭਰਥਰੀ ਕਿਹਾ ਗੁਰੂ ਜੀ ਮੈਂ ਫੇਰ ਜਾਂਦਾ ਹਾਂ ਤਾਂ ਗੋਰਖ ਨਾਥ ਕਿਹਾ ਜਾਹ ਭਰਥਰੀ ਉਪਦੇਸ਼ ਦੇਕਰ ਲੈ ਆਓ ਤਾਂ ਭਰਥਰੀ ਨਾਥ ਤੁਮ ਤੋ ਆਗੇ ਫਿਰ ਗਏ ਸਾਓ ਤਾਂ ਭਰਥਰੀ ਕਿਹਾ ਚਲੋ ਨਾਨਕ ਤਪਾ ਮੈਂ ਤੈਨੂੰ ਗੋਰਖ ਪਾਸ ਲੈ ਜਾਊਂ ਤਾਂ ਗੁਰੂ ਜੀ ਕਿਹਾ ਅਰੇ ਭਰਥਰੀ ਊਹਾਂ ਜਾਇਕੇ ਕਿਆ ਕਰੀਏਂਗੇ॥

*ਭਰਥਰੀ ਵਾਚ॥ ਕੰਨ ਛਿਦਾਓ ਮੁੰਦਰਾ ਪਹਿਰੋ ਖਿੰਥਾ ਅੰਗ ਹੰਢਾਓ॥*
*ਆਗਿਆ ਭੰਗ ਨ ਕਰਹੋ ਕਬਹੂੰ ਇਉਂ ਜੋਗ ਜੁਗਤਿ ਗਤਿ ਪਾਵੋ॥ ਸੁਣ ਬਾਲੇ*
*ਏਹ ਜੋਗ ਕਮਾਵੋ॥ ਤਬ ਅਨਹਦ ਧੁਨ ਵਾਜਾ ਵਜਾਵੋ॥ ੧॥*

ਗੁਰੂ ਨਾਨਕ ਜੀ ਵਾਚ॥ਗੁਰ ਕਾ ਸਬਦੁ ਮਨ ਮਹਿ ਮੁਦ੍ਰਾ ਖਿੰਥਾ ਖਿਮਾ ਹਢਾਵਉ॥ ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥੧॥ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ॥ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ॥੧॥ ਰਹਾਉ॥ ਭਰਥਰੀ ਵਾਚ॥ ਏਕ ਹਾਥ ਮੇਂ ਪਾਤਰ ਦੇਉਂ ਏਕ ਹਾਥ ਮੇਂ ਡੰਡਾ॥ਕਲਪ ਬਿਭੂਤ ਚੜ੍ਹਾਵੇ ਤੁਮ ਕਉ ਏਕ ਬਤਾਵੇ ਪੰਥਾ॥੩॥ਗੁਰੂ ਨਾਨਕ ਵਾਚ॥ ਪਤ੍ਰੁ ਵਿਚਾਰ ਗਿਆਨ ਮਤ ਡੰਡਾ ਵਰਤਮਾਨ ਬਿਭੂਤੰ॥ ਹਰਿ ਕੀਰਤ ਰਹਰਾਸਿ ਹਮਾਰੀ ਗੁਰਮੁਖਿ ਪੰਥ ਅਤੀਤੰ॥੪॥ਭਰਥਰੀ ਵਾਚ॥ਅਪਨੇ ਨਗਰ ਮੇਂ ਬੈਸਹੁ ਆਸਣ ਚੀਨਉ ਬਾਦ ਬਿਬਾਦੰ॥ਸਿੰਙੀ ਦੇਉ ਮੁਖਹੁ ਬਜਾਵਹੁ ਸੁਨੀਐ ਨਾਮ ਅਨਾਦੰ॥੫॥ਗੁਰੂ ਨਾਨਕ ਜੀ ਵਾਚ॥ਸ਼ਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ॥ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ॥ ੬॥ ਭਰਥਰੀ ਵਾਚ॥ ਸਗਲੀ ਸਮ ਦ੍ਰਿਸ਼ਟਿ ਦੇਖਾਊਂ ਐਸੀ ਜੋਗ ਜੋਗਾਦੰ॥ ਲਿਵ ਲਾਗੀ ਕਬ ਟੂਟ ਨ ਜਾਵੈ ਪਰ ਪੂਰਨ ਪਦ ਪਾਦੰ॥੭॥ ਗੁਰੂ ਨਾਨਕ ਵਾਚ॥ ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥ ੮॥ ਤਾਂ ਫੇਰ ਭਰਥਰੀ ਕਹਿਆ ਚਲ ਨਾਨਕ ਤਪਾ ਈਹਾਂ ਤੋੜੀ ਆਇ ਪਹੁੰਚਾ ਹੈਂ ਕਿਉਂ ਖਾਲੀ ਫਿਰ

ਜਾਤ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਬੋਲਿਆ॥ ਰਾਗ ਆਸਾ ਮਹਲਾ ੧॥ ਖਾਲੀ ਸੋ ਕਰਤਾਰ ਨ ਜਾਨਾ॥ ਅਪਨਾ ਆਪ ਨ ਕਛੂ ਪਛਾਨਾ॥੧॥ ਸੁਣ ਸਿੱਧਾ ਤੂੰ ਭਰਥਰ ਜੋਗੀ॥ਗੋਰਖ ਭੇਟ ਨ ਹੋਇ ਅਰੋਗੀ॥੧॥ਰਹਾਉ॥ਰਾਗ ਛਡ ਕਰ ਜੋਗੀ ਹੂਆ॥ਮਮਤਾ ਮੋਹ ਨ ਅਜਹੂੰ ਮੂਆ॥੨॥ ਮਮਤਾ ਉਪਜੀ ਅਵਧ ਵਧਾਈ॥ ਜੋਗ ਜੁਗਤਿ ਕੀ ਮਿਤਿ ਨਹੀਂ ਪਾਈ॥ ੩॥ ਨਾਨਕ ਬੋਲੇ ਤਤ ਬੀਚਾਰ॥ ਮੂੰਡ ਮੁੰਡਾਇ ਨ ਪਾਇਓ ਪਾਰ॥ ੪॥ ਤਾਂ ਭਰਥਰੀ ਨਾਥ ਫੇਰ ਬਚਨ ਕੀਤਾ॥ ਭਰਥਰੀ ਵਾਚ॥ ਏਹ ਪਿਆਲਾ ਨਾਨਕ ਪੀਉ॥ ਅੰਮ੍ਰਿਤ ਰਸਨਾ ਹੋਈ ਥੀਉ॥੧॥ ਇਸ ਮਦ ਪੀਤੇ ਕਰੀਐ ਭੋਗ॥ ਸੂਖ ਸਹਜ ਆਨੰਦ ਅਰੋਗ॥੧॥ ਰਹਾਉ॥ ਮੇਰੀ ਤੇਰੀ ਚਿੰਤ ਨ ਰਹਿਤੀ॥ ਲਿਵਲਾਗੀ ਹਿਰਦੇ ਸਚ ਸੈਤੀ॥ ੨॥ ਭੂਖ ਪਿਆਸੀ ਸੋ ਨਹੀਂ ਵਿਆਪੇ॥ ਬਿਨਸ ਜਾਇ ਸਭ ਤੀਨੋਂ ਤਾਪੇ॥ ਭਰਥਰੀ ਬੋਲੇ ਸੁਨ ਨਾਨਕ ਬੇਦੀ॥ ਇਸ ਮਦ ਪੀਤੇ ਬਲਾਇ ਸਭ ਛੇਦੀ॥ ੩॥ ਗੁਰੂ ਨਾਨਕ ਜੀ ਸ਼ਬਦ ਪਰਾਪਤ ਹੋਇਆ॥ ਰਾਗ ਆਸਾ ਮਹਲਾ ੧॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥ ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥ ੧॥ ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥ ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥ ੧॥ ਰਹਾਉ॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣ ਭਇਆ॥ ਦਰ ਦਰਸਨ ਕਾ ਪ੍ਰੀਤਮ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥ ੨॥ ਸਚਾ ਆਪਿ ਪਿਆਲਾ ਸੂਚਾ ਤਿਸਹਿ ਪਿਆਵੈ ਜਾ ਕਉ ਨਦਰਿ ਕਰੇ॥ ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦ ਹੋਛੇ ਭਾਉ ਧਰੇ॥ ੩॥ ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥ ੪॥

ਭਰਥਰੀ ਨਾਥ ਦੂਜੀ ਵਾਰ ਹੌਲਾ ਹੋਇ ਕਰ ਗਿਆ ਤਾਂ ਫੇਰ ਭੂਤਵੇ ਸਿਧ ਆਇਆ ਆਉਂਦਿਆ ਹੀ ਆਖਿਓਸੁ ਆਦੇਸ ਬਾਲੇ ਆਦੇਸ ਤਾਂ ਗੁਰੂ ਨਾਨਕ ਜੀ ਕਹਿਆ ਆਦੇਸ ਏਕੰਕਾਰ ਕੋ ਆਦੇਸ ਫੇਰ ਭੂਤਵੇ ਸਿਧ ਬਚਨ ਕਹਿਆ॥ ਭੂਤਵੇ ਵਾਚ॥ ਆਸਾ ਮਹਾ ਦੁਖੰ॥ ਨਿਰਾਸਾ ਮਹਾ ਸੁਖੰ॥ ਆਸਾ ਨਿਰਾਸਾ ਭੂਤਵੇ ਸੁਖ ਵਸੰਤੀ ਪਿੰਗੁਲਾ॥ ੧॥

ਗੁਰੂ ਨਾਨਕ ਜੀ ਵਾਚ॥ ਆਸ ਨਿਰਾਸਾ ਹਮਰੀ ਕਹੀਐ ਨਿਰਾਸਾ ਦੁਖ ਅਪਾਰੋ॥ ਬਿਨ ਆਸਾ ਗੁਰਦੇਵ ਨ ਮਿਲਬੋ ਨਹਿ ਮਿਲਬੋ ਕਰਤਾਰੰ॥ ੨॥ ਭੂਤਵੇ ਵਾਚ॥ ਚਲ ਰੇ ਬਾਲਾ ਤੈਨੂੰ ਗੁਰੂ ਗੋਰਖ ਕੇ ਪਾਉਂ ਲਗਾਵੇਂ॥ ਜਨਮ ਮਰਨ ਤੋਂ ਰਹਿਤ ਕਰਾਵੇਂ॥ ੩॥ ਗੁਰੂ ਨਾਨਕ ਜੀ ਵਾਚ॥ ਗੁਰੂ ਤੁਮਾਰਾ ਗੋਰਖ ਦੇਖਿਆ ਜਿਨ ਬਹੁਤੀ ਅਵਧ ਵਧਾਈ॥ ਸਿਧ ਜਤੀ ਅਰ

ਨਾਥ ਪੁਕਾਰਹਿ ਹਮਰੀ ਗਤ ਨਹਿ ਕਾਈ॥ ਨਾਨਕ ਬੋਲੈ ਸੁਣ ਭੂਤਵੇ ਅੰਤ ਦੇਹ ਗਿਰ ਜਾਈ॥੪॥ਤਾਂ ਭੂਤਵੇ ਵੀ ਫਿਰ ਗਿਆ॥ਫੇਰ ਲਹੁਰੀਪਾ ਸਿਧ ਆਯਾ ਲਹੁਰੀਪ ਸਿਧ ਆਇ ਗੁਰੂ ਜੀ ਕੋ ਕਿਹਾ ਆਦੇਸ ਰੇ ਬਾਲੇ ਆਦੇਸ ਤਾਂ ਸ੍ਰੀ ਗੁਰੂ ਜੀ ਕਹਿਆ ਆਦੇਸ ਆਦਿ ਪੁਰਖ ਕਉ ਆਦੇਸ ਆਉ ਲਹੁਰੀਪਾ ਜੋਗੀ॥ਲਹੁਰੀਪਾ ਵਾਚ॥ਹਾਟੀ ਬਾਟੀ ਕਹਾਂ ਤਿਆਗੀ ਕਿਉਂ ਤਿਆਗਿਓ ਵਣਜ ਵਪਾਰਾ॥ਕਾਹੇ ਕਉ ਉਦਿਆਨੀ ਹੂਏ ਕਿਉਂ ਤਿਆਗਿਓ ਮਾਤ ਪਸਾਰਾ॥ਕਹੈ ਲਹੁਰੀਪਾ ਗੋਰਖ ਪੂਤਾ ਸੁਣ ਨਾਨਕ ਹਮਰੀ ਬਾਤਾ॥ਜਿਹ ਕਾਰਨ ਤੂੰ ਭਰਮਤ ਭਟਕਤ ਸੋ ਹੈ ਅਗਮ ਅਗਾਧਾ॥੧॥ਗੁਰੂ ਨਾਨਕ ਜੀ ਵਾਚ॥ਹਾਟੀ ਬਾਟੀ ਸਹਜਿ ਸਮਾਈ ਸਹਿਜੇ ਵਣਜ ਵਪਾਰਾ॥ ਸਹਿਜੇ ਹੀ ਉਦਿਆਨੀ ਹੂਏ ਸਹਿਜ ਮਾਤ ਪਸਾਰਾ॥ ਨਾਨਕ ਅਉਧੂਤ ਕਹਤਾ ਪੂਤਾ ਸੁਣ ਲਹੁਰੀਪਾ ਦਾਤਾ॥ਕ੍ਰਿਪਾ ਕੀਨੀ ਆਪ ਨਿਰੰਜਨ ਤਾਂ ਮਿਲਿਆ ਅਗਮ ਅਗਾਧਾ॥ ਲਹੁਰੀਪਾ ਭੀ ਚੁਪ ਹੋਇ ਚਲਾ ਤਾਂ ਗੋਰਖ ਨਾਥ ਨੇ ਪੁਛਿਆ ਕਿਉਂ ਰੇ ਲਹੁਰੀਪਾ ਦੇਹ ਬਾਤਾਂ॥ ਲਹੁਰੀਪੇ ਕਿਹਾ ਨਾਥ ਜੀ ਨਾਨਕ ਤਪਾ ਤੋ ਅਟਕਤਾ ਨਾਹੀਂ ਤਾਂ ਪਾਸੋਂ ਗੋਪੀ ਚੰਦ ਕਿਹਾ ਗੁਰੂ ਨਾਨਕ ਤਪਾ ਤਾਂ ਪੂਜਣੇ ਲਾਇਕ ਹੈ ਤਾਂ ਗੋਰਖ ਨਾਥ ਨੇ ਕਿਹਾ ਪੁਤ੍ਰ ਗੋਪੀ ਮੈਂ ਜਾਣਦਾ ਹਾਂ ਪਰ ਇਨ ਸਾਧਾਂ ਕਾ ਮਾਨ ਉਤਾਰਨ ਦੇਹ ਤਾਂ ਚਰਪਟ ਨਾਥ ਆਇਆ ਤੇ ਗੁਰੂ ਨਾਨਕ ਜੀ ਕੋ ਕਿਹਾ ਆਦੇਸ ਓ ਬਾਲੇ ਆਦੇਸ ਤਾਂ ਸ੍ਰੀ ਗੁਰੂ ਜੀ ਕਿਹਾ ਆਓ ਚਰਪਟ ਜੋਗੀ ਏਕੰਕਾਰ ਕਉ ਆਦੇਸ ਚਰਪਟ ਵਾਚ॥

ਕਹਾਂ ਤੁਮਾਰਾ ਆਸਣ ਬੈਸਣ ਕਹਾਂ ਤੁਮਾਰਾ ਭੋਜਨ॥ਕਵਨ ਸੂਤ ਕੇ ਕਪੜੇ ਪਹਿਰੇ ਚਲਤੇ ਕਿਤਨੇ ਜੋਜਨ॥ਖਾਟ ਤਲਾਈ ਕਹਾਂ ਬਿਛਾਈ ਕਹਾਂ ਕਰੇ ਬਿਸਰਾਮਾ॥ਚਰਪਟ ਬੋਲੇ ਤੂੰ ਸੁਣ ਨਾਨਕ ਐਸਾ ਕਥਹੁ ਗਿਆਨਾ॥ਗੁਰੂ ਜੀ ਵਾਚ॥ਆਸਨ ਬੈਸਨ ਕਾਯਾ ਭੀਤਰ ਨਾਮ ਹਮਾਰਾ ਭੋਜਨ॥ਖਿਮਾ ਸੂਤ ਕੇ ਕਪੜੇ ਪਹਿਰੇ ਚਲਹੁੰ ਅਢਾਈ ਜੋਜਨ॥ ਖਾਟ ਤੁਲਾਈ ਦਸਵੇਂ ਦਵਾਰੇ ਤਹਾਂ ਕਰੈ ਬਿਸਰਾਮਾ॥ਨਾਨਕ ਕਹੈ ਸੁਣ ਚਰਪਟ ਨਾਥਾ ਐਸਾ ਕਥੋਂ ਗਿਆਨਾ॥੨॥

ਜਾਂ ਚਰਪਟ ਨਾਥ ਵੀ ਫਿਰ ਕਰ ਗਿਆ ਜਾਇ ਕਰ ਗੁਰੂ ਗੋਰਖ ਨੂੰ ਆਖਿਓਸੁ ਸੁਣੋ ਨਾਥ ਜੀ ਨਾਨਕ ਤਾਂ ਪੂਰਨ ਜੋਗੀ ਹੈ ਤਾਂ ਗੋਰਖ ਨਾਥ ਕਹਿਆ ਕਿਉਂ ਝੰਗਰ ਨਾਥ! ਤਾਂ ਝੰਗਰ ਨਾਥ ਨੇ ਆਖਿਆ ਜੀ ਮੈਂ ਜਾਤਾ ਹੂੰ ਦੇਖਾਂ ਕੈਸਾ ਮਾਈ ਮੁੰਡਾ ਹੈ। ਤਮਕ ਖਾਇ ਕਰ ਆਇ ਗੁਰੂ ਜੀ ਕੋ ਆਦੇਸ ਕਹਿਓਸੁ॥ਹਾਥ ਪਹੋੜੀ ਮੁਖ ਮੇਂ ਬਾਤਾਂ ਕੌਨ ਰੇ ਬਾਲੇ ਕਉਣ ਤੂੰ ਆਪਣਾ ਨਾਮ ਬਤਾਇ॥ ਗੁਰੂ ਨਾਨਕ ਵਾਚ॥ ਸੁਣ ਰੇ ਭਉਂਦੂ ਹਮਾਰਾ ਨਾਉਂ॥ਏਕੰਕਾਰ ਕੀਆ ਬਨਾਉ॥ਤੂੰ ਭੀ ਭੂਲਾ ਗੋਰਖ ਭੂਲਾ॥ਅਉਧ ਵਧਾਈ

ਮਨ ਮਹਿ ਫੂਲਾ॥ ਏਕੰਕਾਰ ਹਮਾਰਾ ਨਾਉਂ॥ ਅਪਨੇ ਗੁਰ ਕੈ ਬਲਿ ਬਲਿ ਜਾਉਂ॥੨॥ ਝੰਗਰ ਨਾਥ॥ ਬਿਨ ਚਿਕਨਾਈ ਕਿਉਂ ਦੀਪਕ ਜਲੈ॥ ਬਿਨ ਦੂਧੈ ਕਿਉਂ ਬਾਲਕ ਪਲੈ॥ ਬਿਨਾ ਧਨੁਖ ਕਿਉਂ ਤੀਰ ਚਲਾਵੈ॥ ਬਿਨਾ ਚਰਨ ਕਿਉਂ ਨਗਰ ਸਿਧਾਵੈ॥ ਝਗਰ ਪੂਛੈ ਸੁਨ ਰੇ ਬਾਲੇ॥ ਬਿਨ ਕੁੰਜੀ ਕਿਉਂ ਖੂਲੇ ਤਾਲੇ॥੨॥ ਗੁਰ ਜੀ ਵਾਚ॥ ਉਲਟ ਕਉਲ ਦੀਪਕ ਕਉ ਜਾਲੇ॥ ਲਿਵ ਲਾਗੀ ਤਉ ਬਾਲਕ ਪਾਲੇ॥ ਸੁਰਤਿ ਬਾਂਧੀ ਤੌ ਤੀਰ ਚਲਾਯਾ॥ ਗੁਰਬਚਨੀ ਲੈ ਨਗਰ ਸਿਧਾਯਾ॥ ਬੋਲੇ ਨਾਨਕ ਸੁਨ ਝੰਗਰ ਬਾਲੇ॥ ਕ੍ਰਿਪਾ ਕੀਨੀ ਤਾਂ ਖੁਲ੍ਹੇ ਤਾਲੇ॥੩॥ ਤਾਂ ਝੰਗਰ ਨਾਥ ਭੀ ਹੌਲਾ ਤੇ ਸ਼ਰਮਿੰਦਾ ਹੋਇ ਕਰ ਗਿਆ ਤਾਂ ਮਰਦਾਨੇ ਆਖਿਆ ਜੀ ਤੂੰ ਤਾਂ ਨਿਰੰਕਾਰ ਹੈਂ ਤੇਰੇ ਅਗੇ ਤਾਂ ਕੋਈ ਭੀ ਨਹੀਂ ਠਹਿਰ ਸਕਦਾ ਸਭੇ ਭਸਮ ਹੋਇ ਜਾਂਦੇ ਹੈਨ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਾ ਸਾਡਾ ਇਤਨਾ ਵਡਾ ਗੁਰੂ ਹੈ ਜੋ ਬਿਨਾਂ ਕਰਤਾਰ ਥੀਂ ਅਸਾਡੀ ਦ੍ਰਿਸ਼ਟਿ ਤਲੇ ਨਹੀਂ ਆਂਵਦਾ ਅਤੇ ਮਰਦਾਨਾ ਕਬੀਰ ਭਗਤ ਥੀਂ ਆਦਿ ਲੈ ਬਹੁਤੇ ਮਹਾਤਮਾ ਅਗੇ ਹੋਇ ਹੈਨ ਅਰ ਇਸ ਦੇਹੀ ਕੇ ਸਾਥ ਨਿਰੰਕਾਰ ਕਾ ਦਰਸ਼ਨ ਕਿਸੇ ਨੂੰ ਨਾਹੀਂ ਹੋਇਆ ਤਾਂ ਮਰਦਾਨੇ ਕਹਿਆ ਗੁਰੂ ਜੀ ਨਿਰੰਕਾਰ ਤੁਹਾਡੇ ਵਿਚ ਕੋਈ ਭੇਦ ਨਾਹੀਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਕਰਤਾਰ ਨੂੰ ਸਭੇ ਪਿਆਰੇ ਇਕੋ ਜਹੇ ਹੀ ਹੈਨ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਹੁਣ ਅਗੇ ਚਲੋ ਤਾਂ ਫੇਰ ਗੁਰੂ ਜੀ ਮੀਨਾ ਪਰਬਤ ਗਏ॥ ੪੩॥

## ਅਗੇ ਸਾਖੀ ਹੋਰ ਚਲੀ

ਸ੍ਰੀ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਤਾਂ ਮੀਨਾ ਪਰਬਤ ਪਰ ਜਾਇ ਖੜੇ ਹੋਏ ਤਾਂ ਫੇਰ ਮਰਦਾਨੇ ਕਹਿਆ ਜੀ ਅਸੀਂ ਕਿਥੇ ਆਏ ਹਾਂ? ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀਂ ਹੁਣ ਮੀਨਾ ਪਰਬਤ ਤੇ ਆਏ ਹਾਂ ਮਰਦਾਨੇ ਕਹਿਆ ਜੀ ਅਸੀਂ ਹੁਣ ਐਥੋਂ ਕਿਤਨੇ ਜੋਜਨ ਆਏ ਆਹੇ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀਂ ਸੋਲਾਂ ਹਜ਼ਾਰ ਜੋਜਨ ਉੱਪਰ ਆਏ ਹਾਂ ਮਰਦਾਨੇ ਕਹਿਆ ਜੀ ਇਥੋਂ ਸੁਮੇਰ ਪਰਬਤ ਕਿਤਨਾ ਰਹਿੰਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਇਕ ਹਜ਼ਾਰ ਜੋਜਨ ਰਹਿੰਦਾ ਹੈ ਤਾਂ ਫੇਰ ਮਰਦਾਨੇ ਪੁਛਿਆ ਜੀ ਤੁਸਾਨੂੰ ਜੋ ਗੁਰੂ ਮਿਲਿਆ ਸੀ ਉਸਦਾ ਨਾਉਂ ਕਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਸਦਾ ਨਾਉਂ ਬਾਬਾ ਜਿੰਦਾ ਆਖਦੇ ਹੈਨ ਜਿਥੋਂ ਤਾਈਂ ਜਲ ਅਰ ਪਉਣ ਹੈ ਉਸਦੇ ਹੁਕਮ ਵਿਚ ਚਲਦੇ ਹੈਨ ਅਤੇ ਅਗਨਿ ਅਰ ਮਿਟੀ ਇਹ ਭੀ ਉਸਦੇ ਆਖੇ ਵਿਚ ਹੈਨ ਇਸ ਤਾਈਂ ਬਾਬਾ ਆਖਣਾ ਚਾਹੀਏ ਹੋਰਸ

ਤਾਈਂ ਬਾਬਾ ਨਹੀਂ ਆਖਣਾ ਤਾਂ ਮਰਦਾਨੇ ਕਿਹਾ ਗੁਰੂ ਜੀ ਅਸੀਂ ਭੀ ਤਾਂ ਤੁਹਾਡੇ ਨਾਲ ਹੀ ਫਿਰਦੇ ਆਹੇ ਤੁਸਾਨੂੰ ਕਦ ਮਿਲਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਜੇ ਤੂੰ ਅਸਾਂ ਥੀਂ ਨਹੀਂ ਆਇਆ ਸੋ ਜਦ ਅਸੀਂ ਮਿਲਣ ਗਏ ਤਾਂ ਮਰਦਾਨੇ ਕਿਹਾ ਜੀ ਕਦ ਗਏ ਸਓ ਤਾਂ ਗੁਰੂ ਜੀ ਕਿਹਾ ਜਦ ਸੁਲਤਾਨਪੁਰ ਵਿਚ ਟੁਬਕੀ ਲਾਈ ਸੀ ਤਬ ਮਰਦਾਨਾ ਅਸੀਂ ਤ੍ਰੈ ਦਿਨ ਓਸ ਪਾਸ ਰਹੇ ਸੇ ਮਰਦਾਨਾ ਭਾਈ ਬਾਲਾ ਜਾਣਦਾ ਹੈ ਮਰਦਾਨਾ ਓਹ ਐਸਾ ਗੁਰੂ ਹੈ ਜੋ ਜਿਸਦੀ ਸਤਾ ਸੰਪੂਰਨ ਜਗਤ ਨੂੰ ਆਸਰਾ ਦੇ ਰਹੀ ਹੈ ਅਤੇ ਮਰਦਾਨਾ ਜਿੰਦਾ ਉਸਨੂੰ ਕਹਿੰਦੇ ਹਨ ਜੋ ਕਾਲ ਦੇ ਵਸ ਨਾ ਆਵੇ ਹਥੋਂ ਕਾਲ ਉਸਦੇ ਵਸ ਹੋਸੀ ਤਾਂ ਮਰਦਾਨੇ ਕਿਹਾਂ ਜੀ ਉਸਦਾ ਰੰਗ ਕਿਆ ਹੈ ਅਤੇ ਉਸ ਦਾ ਆਸਨ ਕਿਸਥੇ ਹੈ ਤਾਂ ਗੁਰੂ ਜੀ ਕਿਹਾ ਮਰਦਾਨਾ ਉਸਦਾ ਰੰਗ ਲਾਲ ਹੈ ਪਰ ਉਸ ਲਾਲੀ ਨਾਲ ਕੋਈ ਲਾਲੀ ਮਿਲਦੀ ਨਹੀਂ ਅਤੇ ਉਸਦੇ ਰੋਮ ਸਵਰਨ ਦੇ ਰੰਗ ਦੇ ਹੈਨ ਪਰ ਉਨ੍ਹਾਂ ਦੇ ਨਾਲ ਸੋਨਾਂ ਭੀ ਦਖ ਨਹੀਂ ਦੇਂਦਾ ਤੇ ਰਸਨਾ ਥੀਂ ਬੋਲਦਾ ਭੀ ਨਹੀਂ ਅਤੇ ਰੋਮ ਰੋਮ ਥੀਂ ਮਰਦਾਨਾ ਏਹੋ ਸ਼ਬਦ ਹੋ ਰਿਹਾ ਹੈ ਗਹਿਰ ਗੰਭੀਰ ਗਹਿਰ ਗੰਭੀਰ ਤਾਂ ਮਰਦਾਨੇ ਕਹਿਆ ਧੰਨ ਹੋ ਗੁਰੂ ਜੀ ਤੁਸਾਂ ਬਿਨਾਂ ਇਹ ਨਿਸ਼ਾ ਅਸਾਡੀ ਕਉਣ ਕਰੇ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਸੁਮੇਰ ਉੱਪਰ ਚਲੋ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਅਜੇ ਤਾਂ ਸਿਧ ਮੰਡਲੀ ਵਿਚ ਵਿਚਾਰ ਹੋ ਰਹੀ ਹੈ ਕਾਈ ਸਾਇਤ ਚੁਪ ਕਰ ਰਹੁ ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ ਤਾਂ ਸਿਧ ਮੰਡਲੀ ਵਿਚ ਗੋਰਖ ਨੇ ਆਖਿਆ ਕਿਉਂ ਰੇ ਸਿਧੋ ਨਾਥੋ ਜਤੀਓ ਕਿਸੇ ਕੋ ਬੋਲਣੇ ਕੀ ਸਮਰਥਾ ਹੈ ਤਾਂ ਸੰਘਰ ਨਾਥ ਕਹਿਆ ਗੁਰੂ ਜੀ ਜੇਕਰ ਕਹੋ ਤਾਂ ਮੈਂ ਜਾਤਾ ਹੋਂ ਤਾਂ ਗੋਰਖ ਨਾਥ ਕਹਿਆ ਕਿਉਂ ਸੰਘਰ ਨਾਥ ਬੋਲਨੇ ਕੀ ਸ਼ਕਤ ਹੈ ਤਾਂ ਸੰਘਰ ਨਾਥ ਕਹਿਆ ਜੀ ਨਾਨਕ ਤਪਾ ਕਿਆ ਹੈ ਤਾਂ ਗੋਰਖ ਨਾਥ ਕਿਹਾ ਜਾਹੋ ਨਾਥ ਜੀ ਤਾਂ ਸੰਘਰ ਨਾਥ ਆਉਂਦਿਆਂ ਹੀ ਬਡੇ ਤਾਉ ਨਾਲ ਕਿਹਾ ਰੇ ਮਾਈ ਮੂੰਡਿਆ ਆਦੇਸ ਤਾਂ ਗੁਰੂ ਜੀ ਬੋਲਿਓਈ ਨਾਹੀਂ ਪਰ ਹੋਠਾਂ ਵਿਚ ਮੁਸਕਰਾਏ ਤਾਂ ਸੰਘਰ ਨਾਥ ਕਹਿਆ ਹੇ ਮਾਈ ਮੂੰਡੇ ਬੋਲਤਾ ਕਿਉਂ ਨਾਹੀਂ ਤਾਂ ਗੁਰੂ ਨਾਨਕ ਜੀ ਬਚਨ ਕੀਤਾ। ਮਾਈ ਮੂੰਡਾ ਗੋਰਖ ਕਹੀਏ ਜਿਨ ਤੁਮ ਕਉ ਅਕਲ ਨ ਦੀਨੀ॥ ਹਾਥ ਫਹੋਰੀ ਕੰਨੀਂ ਮੁੰਦਾ ਸੁਰਤਿ ਬੁਧਿ ਸਭ ਛੀਨੀ॥ ਮੂੰਡ ਮੂੰਡਾਇਆ ਗੋਤਰ ਲਜਾਇਆ ਭੀ ਤੈਂ ਜੋਗ ਨ ਪਾਇਆ॥ ਕਹੈ ਨਾਨਕ ਸੰਘਰ ਨਾਥਾ ਜਿਉਂ ਪਾਨੀ ਵਿਚ ਡੱਡੂ॥ ਰੰਨ ਵਲੱਲੀ ਪੁਤਰ ਜਾਇਆ ਫਿਰਦਾ ਮੂਰਖ ਝੁਡੂ॥ ਤਾਂ ਸੰਘਰ ਨਾਥ ਬਚਨ ਕੀਤਾ ਪਰ ਸ਼ਰਮਿੰਦੇ ਹੋ ਕੇ॥ ਸੰਘਰ ਨਾਥ ਵਾਚ॥ ਕਵਨ ਜੁਗਤਿ ਕਰਿ ਤਿਆਗੀ ਮਾਇਆ॥ ਕਵਨ ਜੁਗਤਿ ਕਰ ਕ੍ਰੋਧ

ਕਉ ਜੀਤਾ॥ਕਵਨ ਜੁਗਤਿ ਕਰ ਭਏ ਅਤੀਤਾ॥ਕਵਨ ਜੁਗਤ ਲੋਭ ਪਰਹਰੈ॥ਕਵਨ ਜੁਗਤ ਕਾਲ ਸਿਰ ਟਰੈ॥ਕਵਨ ਜੁਗਤ ਕਰ ਮੋਹ ਨ ਬਿਆਪੈ॥ਕਵਨ ਜੁਗਤ ਅਹੰਕਾਰ ਨ ਜਾਪੈ॥ਸੁਣ ਨਾਨਕ ਕਹੈ ਸੰਘਰ ਅਵਧੂਤਾ॥ ਦੇਹੋ ਗਿਆਨ ਤਾਂ ਹੋਹੁ ਸਪੂਤਾ॥ਗੁਰੂ ਨਾਨਕ ਜੀ ਵਾਚ॥ ਸਚਿ ਜਾਣਿਆਂ ਤਾਂ ਕਾਮ ਗਵਾਇਆ॥ ਸ਼ਬਦ ਸੁਰਤਿ ਸਿਉਂ ਤਿਆਗੀ ਮਾਇਆ॥ਸੂਝ ਆਈ ਤਾਂ ਕ੍ਰੋਧ ਕਉ ਜੀਤਾ॥ ਤ੍ਰੈ ਗੁਣ ਮੇਟੇ ਭਏ ਅਤੀਤਾ॥ ਸਤ ਸੰਗਤਿ ਮਿਲ ਲੋਭ ਪਰਹਰੈ॥ਸਿਮਰਨ ਕਰਾ ਕਾਲ ਸਿਰ ਟਰੈ॥ਏਕੋ ਮਾਇਆ ਮੋਹ ਨ ਬਿਆਪੈ॥ਸੁਣ ਸੰਘਰ ਕਹੈ ਨਾਨਕ ਅਵਧੂਤਾ॥ਤੂੰ ਤਾਂ ਦੇਖਿਆ ਪੀਹਣਹਾਰੀ ਕਾ ਪੂਤਾ॥ ੩ ॥ਸੰਘਰ ਨਾਥ ਵਾਚ॥ਕਵਨ ਜੁਗਤਿ ਠਹਿਰੇ ਸੰਸਾਰਾ॥ਕਵਨ ਜੁਗਤਿ ਪਹੁੰਚੇ ਦਰਬਾਰਾ॥ ਕਵਨ ਜੁਗਤਿ ਕਰ ਠਾਕ ਨ ਪਾਇਓ॥ ਕਵਨ ਜੁਗਤਿ ਕਰ ਮਿਲੇ ਮਿਲਾਇਓ॥ਸੰਘਰ ਪੂਛੇ ਸੁਣ ਨਾਨਕ ਬੰਦੇ॥ ਤੁਮ ਅੰਤਰ ਬਾਹਰ ਗੰਦਮ ਗੰਦੇ॥ ੪ ॥ ਗੁਰੂ ਨਾਨਕ ਜੀ ਵਾਚ॥ਮਾਨ ਤਿਆਗ ਠਹਿਰੇ ਸੰਸਾਰਾ॥ਗੁਰੂ ਕਿਰਪਾ ਪਹੁੰਚੇ ਦਰਬਾਰਾ॥ ਹਰਿ ਕਿਰਪਾ ਦਰ ਠਾਕ ਨ ਪਾਇ॥ ਤਉ ਸਤਿ ਸੰਗਤਿ ਲਏ ਮਿਲਾਇ॥ ਕਹਿ ਨਾਨਕ ਸੁਣ ਸੰਘਰ ਅੰਧੇ॥ ਅੰਤਰ ਬਾਹਰ ਗੰਦਮ ਗੰਦੇ॥ ਤਾਂ ਸੰਘਰ ਨਾਥ ਭੀ ਸ਼ਰਮਿੰਦਾ ਹੋਇ ਕਰ ਗਇਆ॥ ੫ ॥ ਤਾਂ ਮਰਦਾਨੇ ਕਹਿਆ ਗੁਰੂ ਜੀ ਇਥੇ ਬਡਾ ਤਮਾਸ਼ਾ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਕਿਆ ਤਮਾਸ਼ਾ ਡਿੱਠਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਇਹ ਪਹਾੜ ਕਈ ਰੰਗ ਦੀਆਂ ਲਹਿਰਾਂ ਦੇਤਾ ਹੈ ਨਹੀਂ ਜਾਪਦਾ ਜੋ ਮੋਤੀ ਹੈਨ ਨਹੀਂ ਜਾਣੀਦਾ ਹੀਰਾ ਹੈ ਕਿ ਸੋਨਾ ਹੈ ਨਹੀਂ ਜਾਪਦਾ ਜੋ ਰੁਪਾ ਨਹੀਂ ਜਾਪਦਾ ਜੋ ਪੰਨੇ ਹੈਨ ਜਾਂ ਲਾਲ ਹੈਨ ਇਸ ਪਹਾੜ ਦਾ ਕੁਛ ਮਲੂਮ ਨਹੀਂ ਹੁੰਦਾ ਜੋ ਕਿਆ ਅਸਚਰਜ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਏਸੇ ਵਾਸਤੇ ਇਸ ਪਰਬਤ ਦਾ ਨਾਉਂ ਮੀਨਾ ਆਖਦੇ ਹਨ ਜੋ ਇਸ ਪਹਾੜ ਉੱਪਰ ਕੁਦਰਤੀ ਮੀਨਾਕਾਰੀ ਹੋਈ ਹੈ ਤਾਂ ਮਰਦਾਨੇ ਆਖਿਆ ਜੀ ਹੁਣ ਤਾਂ ਸਮੇਰ ਉੱਪਰ ਚਲੋ ਜੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਤਾਵਲਾ ਨਾ ਹੋ ਚਲਦੇ ਆਹੇ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਤਾਂ ਫੇਰ ਸਿਧ ਮੰਡਲੀ ਵਿਚ ਗੋਰਖ ਨਾਥ ਨੇ ਮੰਗਲ ਨਾਥ ਨੂੰ ਆਖਿਆ ਨਾਥ ਜੀ ਤੁਮ ਭੀ ਜਾਓ ਤਾਂ ਮੰਗਲ ਨਾਥ ਨੇ ਕਿਹਾ ਗੁਰੂ ਜੀ ਦੇਖਨੇ ਭੇਜਦੇ ਹੋ ਕਿ ਖੋਜਣ ਭੇਜਦੇ ਹੋ। ਤਾਂ ਗੋਰਖ ਨੇ ਕਹਿਆ ਜੋ ਤੁਮਾਰੇ ਜੀ ਆਏ ਸੋ ਕਰੋ ਤਾਂ ਮੰਗਲ ਨਾਥ ਨੇ ਕਿਹਾ ਗੁਰੂ ਜੀ ਉਹ ਤਾਂ ਪੂਰਨ ਜੋਗੀਸ਼ਰ ਹੈ ਤਿਸਦਾ ਬੋਲਣ ਅਖਰੋਂ ਹੀ ਜਾਣਿਆਂ ਗਿਆ ਹੈ ਏਕ ਬਾਰ ਖੋਜਾ ਦੋਇ ਬਾਰ ਖੋਜਾ ਕਹੋ ਤਾਂ ਬੁਲਾਇ ਲਿਆਵੀਏਂਗੇ ਤਾਂ ਗੋਰਖ

ਕਹਿਆ ਸੁਣ ਮੰਗਲ ਨਾਥ ਐਸੀ ਤਰਹਿ ਲਿਆਵੋ ਜੋ ਸੇਵਕ ਹੋਇ ਕਰ ਆਵੇ ਤਾਂ ਮੰਗਲ ਨਾਥ ਨੇ ਕਿਹਾ ਗੁਰੂ ਜੀ ਸੇਵਕ ਉਸਕੋ ਆਖੋ ਜੋ ਆਪਣੇ ਪਾਸੋਂ ਨੀਚਾ ਹੋਵੇ ਅਤੇ ਜੋ ਆਪ ਤੇ ਊਚਾ ਹੋਇ ਸੋ ਸੇਵਕ ਕਿਉਂ ਕਰ ਹੋਵੇ ਜੇ ਉਸ ਅਗੇ ਨਿਉਂ ਚਲੀਏ ਅਰ ਉਸ ਦੇ ਅੰਤਰ ਗਿਆਨ ਉਪਜੈ ਤਾਂ ਨਿਉਂ ਖੜਾ ਹੋਵੇ ਅਰ ਜੇ ਆਪਸ ਤੇ ਊਚਾ ਹੋਵੇ ਤਾਂ ਉਸਕੀ ਖੁਸ਼ੀ ਆਵੈ ਤਾਂ ਨਿਵੈਂ ਨਹੀਂ ਤਾਂ ਨਾ ਨਿਵੈ ਅਤੇ ਜੇ ਕਹੋ ਤਾਂ ਮੈਂ ਜਾਤਾ ਹੂੰ ਤਾਂ ਗੋਰਖ ਨਾਥ ਕਹਿਆ ਮੰਗਲ ਨਾਥ ਤੈਂ ਅਰ ਗੋਪੀ ਚੰਦ ਕਿਛੁ ਸਮਝਿਆ ਹੈ ਅਤੇ ਘੁਗੂ ਨਾਥ ਤਾਂ ਬੋਲਤਾ ਈ ਨਹੀਂ ਚਰਪਟ ਤਾਂ ਸਭਨਾਂ ਕੋ ਏਕ ਜੈਸਾ ਹੀ ਹੈ ਅਰ ਅਉਰ ਸਿਧ ਸਭ ਭੇਸੂ ਹੈਨ ਅਰ ਤੁਮਾਰੀ ਖੁਸ਼ੀ ਆਵੇ ਤਾਂ ਜਾਵੋ ਤਾਂ ਮੰਗਲ ਨਾਥ ਨੇ ਕਹਿਆ ਗੁਰੂ ਜੀ ਜਾਤਾ ਹੂੰ ਤਾਂ ਮੰਗਲ ਨਾਥ ਗੁਰੂ ਨਾਨਕ ਜੀ ਪਾਸ ਆਇਆ ਪਰ ਸੇਵਕ ਦੀ ਤਰ੍ਹਾਂ ਆਇ ਕਰ ਕਹਿਆ ਆਦੇਸ ਹੋ ਨਾਨਕ ਤਪਾ ਜੋਗੀਸ਼ਰ ਆਦੇਸ ਭਲਾ ਕੀਆ ਜੋਗੀਸ਼ਰਾਂ ਤਾਈਂ ਦਰਸ਼ਨ ਦੀਆ ਹੈ ਇਹ ਬਚਨ ਮੂੰਹੋਂ ਆਖ ਕਰ ਸ੍ਰੀ ਗੁਰੂ ਨਾਨਕ ਜੀ ਕੇ ਚਰਨਾਂ ਕਉ ਹਾਥ ਲਾਉਣੇ ਦੌੜਿਆ ਤਾਂ ਗੁਰੂ ਨਾਨਕ ਜੀ ਅੰਤਰਜਾਮੀ ਆਹੇ ਮੰਗਲ ਨਾਥ ਕਾ ਭਾਉ ਦੇਖ ਗੁਰੂ ਜੀ ਉਸ ਕੇ ਹੱਥ ਪਕੜ ਲਏ ਆਪਣੇ ਹਾਥ ਉਸ ਕੇ ਚਰਨਾਂ ਉੱਪਰ ਲਾਏ ਅਤੇ ਮੂੰਹੋਂ ਬਚਨ ਕੀਤਾ ਆਦੇਸ ਏਕੰਕਾਰ ਕੋ ਆਦੇਸ ਆਓ ਮੰਗਲ ਨਾਥ ਪੂਰਨ ਜੋਗੀਸ਼ਰ ਤਾਂ ਮੰਗਲ ਨਾਥ ਨੇ ਕਹਿਆ ਤਪਾ ਜੀ ਈਹਾਂ ਕਉਨ ਮਨੋਰਥ ਆਏ ਹੋ ਤਾਂ ਗੁਰੂ ਜੀ ਕਹਿਆ ਮੰਗਲ ਨਾਥ ਹਮ ਤੁਮਾਰੇ ਦਰਸ਼ਨ ਕਉ ਆਏ ਹਾਂ ਤਾਂ ਮੰਗਲ ਨਾਥ ਨੇ ਕਹਿਆ ਤਪਾ ਜੀ ਧੰਨ ਹਮਾਰੇ ਭਾਗ ਹੈਂ ਜੋ ਆਪ ਹਮ ਕਉ ਦਰਸ਼ਨ ਦੀਆ ਹੈ ਅਰ ਚਲੋ ਸਿਧ ਮੰਡਲੀ ਕਾ ਦਰਸ਼ਨ ਲੇਵੋ ਅਰ ਦੇਵੋ ਤਾਂ ਗੁਰੂ ਜੀ ਕਿਹਾ ਮੰਗਲ ਨਾਥ ਤੁਮ ਚਲੋ ਹਮ ਸਹਿਜੇ ਸੇ ਆਤੇ ਹੈਂ ਤਾਂ ਮੰਗਲ ਨਾਥ ਕਹਾ ਭਲਾ ਤਪਾ ਜੀ ਜਿਵੇਂ ਆਪ ਕੀ ਰਜਾਇ ਪਰ ਕਹੋ ਤਾਂ ਈਹਾਂ ਭੁਗਤਿ ਲੇ ਆਊਂ ਤਾਂ ਗੁਰੂ ਜੀ ਕਹਿਆ ਸੁਣ ਮੰਗਲ ਨਾਥ॥ ਹਮ ਕਉ ਭੁਗਤਾ ਤੁਮਾਰਾ ਭਾਉ॥ ਸੁਪ੍ਰਸੰਨ ਕੀਆ ਅਬ ਆਤਮ ਰਾਉ॥ ਸ਼ਾਂਤ ਭਈ ਤਬ ਦਰਸ਼ਨ ਪਾਯਾ॥ ਦੇਖਤ ਹੀ ਆਤਮ ਆਘਾਯਾ॥ ਸੁਣ ਮੰਗਲ ਨਾਥ ਇਹ ਬਾਤ ਹਮਾਰੀ॥ ਹਮਾਰਾ ਤੁਮਾਰਾ ਏਕ ਅਧਾਰੀ॥ ਮੰਗਲ ਨਾਥ ਸ੍ਰੀ ਗੁਰੂ ਨਾਨਕ ਜੀ ਕੋ ਖੁਸ਼ੀ ਕਰਕੇ ਗਿਆ ਤਾਂ ਮਰਦਾਨੇ ਕਿਹਾ ਗੁਰੂ ਜੀ ਏਹ ਤਾਂ ਕੋਈ ਅਜਬ ਜੋਗੀਸ਼ਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸਭੋ ਭੇਖ ਇਕੋ ਨਹੀਂ ਹੁੰਦੇ ਅਤੇ ਪੂਰਨ ਪੁਰਖ ਕਿਤੇ ਕੋਟਾਂ ਮਧੇ ਕੋਈ ਹੋਤਾ ਹੈ ਭੇਖੀ ਬਹੁਤ ਹੋਤੇ ਹੈਨ ਜੇ ਸਭੋ ਪੂਰਨ ਹੋ ਜਾਵਨ ਤਾਂ ਸਭ ਸ੍ਰਿਸ਼ਟਿ ਉਧਰ ਜਾਵੇ ਪਰ ਕੋਈ ਇਕ ਹੁੰਦਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ

ਹੁਣ ਤਾਂ ਅਗੇ ਚਲੋ ਤਾਂ ਗੁਰੂ ਜੀ ਕਹਿਆ ਮਰਦਾਨਾ ਇਕ ਸ਼ੰਭੂ ਨਾਥ ਹੈ ਓਹ ਭੀ ਆਪਣੇ ਆਪ ਕੋ ਬਹੁਤ ਛਿਕਦਾ ਹੈ ਜਦ ਉਹ ਫਿਰ ਜਾਵੇਗਾ ਤਾਂ ਅਗੇ ਚਲੀਏਂਗੇ ਤਾਂ ਮਰਦਾਨੇ ਆਖਿਆ ਜੀ ਉਹ ਮੰਗਲ ਨਾਥ ਨਾਲੋਂ ਵਧ ਹੈ ? ਤਾਂ ਗੁਰੂ ਜੀ ਕਹਿਆ ਮਰਦਾਨਾ ਮੰਗਲ ਨਾਥ ਸਿਧਾਂ ਵਿਚੋਂ ਨਹੀਂ ਅਤੇ ਭੇਖ ਸਿਧਾਂ ਦਾ ਹੈ ਪਰ ਸਤਿਗੁਰ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਸਤਿਗੁਰ ਹੈ ਤਾਂ ਗੋਰਖ ਦਾ ਸਿਖ ਕਿਉਂ ਹੋਇਆ ਹੈ ਅਤੇ ਜੋਗ ਦਾ ਭੇਖ ਕਿਉਂ ਲੀਤਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਸ ਨੂੰ ਗੋਰਖ ਹੀ ਮਿਲਿਆ ਹੋਸੀ ਪਰ ਜਿਸਨੂੰ ਅਪਣੀ ਵਲ ਕਰਤਾਰ ਛਿਕ ਲਵੇ ਤਾਂ ਕਿਸੇ ਦੀ ਕਿਆ ਮਜਾਲ ਹੈ ਜੋ ਉਸ ਨੂੰ ਮਨ੍ਹਾਂ ਕਰ ਸਕੇ ਕਿਉਂਕਿ ਉਹ ਆਪ ਭਾਣੇ ਦਾ ਖਸਮ ਆਹਾ ਤਾਂ ਮਰਦਾਨੇ ਕਹਿਆ ਜੀ ਇਹ ਦ੍ਰਿਸ਼ਟ ਕਰਤਾਰ ਨੇ ਤੁਧੇ ਨੂੰ ਬਖਸ਼ੀ ਆਹੀ ਤਿਚਰਾਂ ਨੂੰ ਸ਼ੰਭੂ ਨਾਥ ਜੋਗੀ ਆਯਾ ਪਰ ਕਿਸ ਤਰਹ ਆਇਆ ਜੋ ਇਕ ਮੁੰਦਰਾ ਤੇ ਇਕ ਫਰੂਆ ਤੇ ਇਕ ਬੈਰਾਗਣ ਇਹ ਤਿੰਨੇ ਲੀਤੇ ਆਹੇ ਆਖਿਓਸੁ ਆਦੇਸ ਹੋ ਨਾਨਕ ਬਾਲੇ ਆਦੇਸੋ॥ਸ਼ੰਭੂ ਨਾਥ ਵਾਚ॥ਮੁੰਦਰਾ ਪਹਿਰੋ ਫਰੂਆ ਲੇਵਹੁ ਹਾਥ ਮਾਹਿ ਬੈਰਾਗੀ॥ਗੋਰਖ ਨਾਥ ਕੇ ਚੇਲੇ ਹੋਵੋ ਬਿਘਨ ਨ ਕੋਈ ਲਾਗੀ॥ਸ਼ੰਭੂ ਕਹੈ ਸੁਣ ਨਾਨਕ ਬਾਲੇ॥ ਦਰਸ਼ਨ ਦੇਖੇ ਤਾਂ ਖੁਲੇ ਤਾਲੇ॥ ੧ ॥ ਰਹਾਉ ॥ ਕਾਇਆ ਅਸਥਿਰੁ ਧਰਨਿ ਨ ਪੜਤੀ ਜਬ ਲਗ ਧਰਨ ਅਕਾਸਾ॥ ਸੋਲਾਂ ਕਲਾਂ ਸੰਪੂਰਨ ਹੋਵਹਿ ਉਲਟ ਕਮਲ ਪਰਕਾਸਾ॥ ਸੁੰਨ ਸ਼ਹਿਰ ਕਾ ਮਾਰਗ ਪਾਵਹੁ ਅਚਰਜ ਰੂਪ ਦਿਖਾਈਐ ॥ਸਤ ਸੰਤੋਖ ਮਹਿ ਰਹੋ ਅਗੰਮਾ ਨਉਨਿਧਿ ਸਿਧੀ ਪਾਈਐ॥ ੩ ॥ ਸ਼ੰਭੂ ਨਾਥ ਕਹੈ ਸੁਣ ਨਾਨਕ ਤੇਰਾ ਜਨਮ ਸਕਾਰਥ॥ ਜੋ ਤੁਮ ਗੁਰ ਗੋਰਖ ਕਉ ਥਾਪੋ ਤਾਂ ਪਾਵਹੁ ਪਰਮ ਪਦਾਰਥ॥ ੪ ॥ਸ੍ਰੀ ਗੁਰੂ ਨਾਨਕ ਦੇਵ ਜੀ ਵਾਚ॥ ਮੁੰਦ੍ਰਾ ਹਮਾਰੀ ਮਤਾ ਮਸੂਰਤ ਸੋ ਹਮ ਮਨਹੁ ਬਿਸਾਰੀ॥ ਫਰੂਆ ਹਾਥ ਨ ਲੇਵੇ ਕਬਹੂ ਨਾਉ ਪਰੇ ਭੇਖਾਰੀ॥ ੧ ॥ ਬਿਘਨ ਹਮਾਰੇ ਸਗਲੇ ਭਾਗੇ ਹਿਰਦੇ ਸਚ ਚਿਤਾਰੀ॥ ਸੁਨਹੁ ਸ਼ੰਭੂ ਨਾਥ ਜੋਗੀ॥ਏਕ ਨਿਰੰਜਨ ਪਾਇਆ ਫਿਰਤੇ ਸਦਾ ਅਰੋਗੀ॥ ੧ ॥ ਰਹਾਉ ॥ ਕਾਯਾਂ ਹਮਾਰੀ ਜੁਗ ਜੁਗ ਅਸਥਿਰ ਸਚ ਮੰਡਲ ਮੇਂ ਵਾਸਾ॥ ਹਮਰੀ ਕਾਯਾ ਕਬੇ ਨ ਪੜਤੀ ਬਿਨਸੇ ਧਰਨ ਅਕਾਸਾ॥ ੨ ॥ ਸੁੰਨ ਸਹਿਜ ਮੇਂ ਅਸਥਿਰ ਕੀਆ ਅਚਰਜ ਰੂਪ ਹਮਾਰਾ॥ਸਚ ਸੰਤੋਖ ਹਮਾਰੀ ਕੀਨੀ ਨਉਨਿਧਿ ਖੜੀ ਦੁਆਰਾ॥ ੩ ॥ਕਹੈ ਨਾਨਕ ਸੁਣ ਸ਼ੰਭੂ ਨਾਥਾ ਪੂਰਨ ਗੁਰੂ ਹਮਾਰਾ॥ਗੋਰਖ ਜੈਸੇ ਚੇਲੇ ਕੇਤੇ ਮਾਂਗੇ ਖੜੇ ਦੁਆਰਾ॥ ੪ ॥ ੨ ॥ ਸ਼ੰਭੂ ਨਾਥ ਵਾਚ॥ ਗੋਰਖ ਤੁਮਾਰੀ ਦ੍ਰਿਸ਼ਟਿ ਨ ਆਵੈ ਤੂੰ ਤੋ ਬਡੋ ਹੰਕਾਰੀ॥ ਕਉਣ ਬੂੰਦ ਤੇ ਉਪਜਿਆ ਨਾਨਕ ਕਉਣ ਕਹੈ ਮਹਤਾਰੀ॥ ੧ ॥ ਕਉਣ ਭੂਤ ਲਾਗਾ ਹੈ ਤੁਝ ਕਉ

ਤੂੰ ਤਾਂ ਔਰਾ ਬੌਰਾ॥ਸੁਧ ਬੁਧ ਤੁਮਰੀ ਸਭ ਬਉਰਾਨੀ ਮੁਖ ਤੇ ਬੋਲੇ ਕਉਰਾ॥੧॥ਰਹਾਉ॥ ਸਿਧ ਸਾਧ ਕਉ ਮਾਨੈ ਨਾਹੀਂ ਨਾਥ ਜਤੀ ਸਭ ਨਿੰਦੇ॥ਤੁਮ ਕਹੁ ਕਉਨ ਬਡਾਈ ਪਾਈ ਉਪਜੇ ਮਾਟੀ ਗੰਦੇ॥੨॥ਸਿਧ ਪੀਰ ਸਭ ਉਸਕੇ ਕੀਏ ਆਪੇ ਬਣਤ ਬਣਾਈ॥ਉਸ ਕਉ ਨਿੰਦਹਿ ਕਵਣ ਤੂੰ ਕਹੀਐ ਕਿਆ ਹੈ ਰਿਧ ਸਿਧ ਪਾਈ॥੩॥ਸ਼ੰਭੂ ਨਾਥ ਕਹੇ ਸੁਣ ਨਾਨਕ ਤੁਮਕੋ ਗੁਰੂ ਨ ਮਿਲਿਆ॥ਆਵਤ ਜਾਵਤ ਭਰਮਤ ਥਾਕਾ ਗਰਭੈ ਜੂਨੀ ਗਲਿਆ॥੪॥੩॥ਗੁਰੂ ਨਾਨਕ ਜੀ ਵਾਚ॥ਗੋਰਖ ਕਉ ਹਮ ਬੰਦਾ ਜਾਣੈ ਨਦਰ ਹਮਾਰੀ ਪੂਰੀ॥ਮਹਾਂਦੇਵ ਕੀ ਬਿੰਦ ਤੇ ਉਪਜਿਆ ਬੈਠਾ ਹੋਇ ਹਜੂਰੀ॥੧॥ਰਹਾਉ॥ ਦੇਵ ਮੁਨੀਸ਼ਰ ਤਪੇ ਰਿਖੀਸ਼ਰ ਸਭ ਉਸ ਹੀ ਕੇ ਬੰਦੇ॥ਏਕਾ ਮਾਟੀ ਜੋਤ ਸਭ ਏਕਾ ਨਿਰਮਲ ਕਹੁ ਭਾਵੇਂ ਗੰਦੇ॥੨॥ਸਾਧ ਪੀਰ ਸਭ ਭਾਈ ਹਮਾਰੇ ਜੋ ਪ੍ਰਭ ਸਿਉ ਮਨ ਮਾਨੇ॥ਸਿਧ ਜਤੀ ਸਭ ਬਉਰੇ ਦੇਖੇ ਉਨ ਕਉ ਕਦੀ ਨ ਜਾਨੇ॥ਕਹਿ ਨਾਨਕ ਸੁਨ ਸ਼ੰਭੂ ਨਾਥ ਹਮ ਗੁਰ ਪੂਰਾ ਮਿਲਿਆ॥ਤੂੰ ਜੋ ਨਿੰਦ ਹਮਾਰੀ ਕਰਤਾ ਝੰਗਰ ਨਾਥੋਂ ਤੂੰ ਭੀ ਗਲਿਆ॥੩॥ਭਾਈ ਬਾਲਾ ਕਹੇ ਗੁਰੂ ਜੀ ਸ਼ੰਭੂ ਭੀ ਖਪ ਕਰ ਗਿਆ ਤਾਂ ਗੋਰਖ ਨਾਥ ਪੁਛਿਆ ਕਿਉਂ ਸ਼ੰਭੂ ਨਾਥ ਕਿਆ ਬਚਨ ਹੋਇਆ ਅਰ ਕਿਆ ਸੁਣਿਆ ਅਰ ਕਿਆ ਬਚਨ ਕੀਤਾ ਤਾਂ ਸ਼ੰਭੂ ਨਾਥ ਕਹਿਆ ਗੁਰੂ ਜੀ ਉਹ ਤਾਂ ਔਰੀਆਂ ਬੌਰੀਆਂ ਬਾਤਾਂ ਕਰਦਾ ਹੈ ਤਾਂ ਗੋਰਖ ਨਾਥ ਕਹਾ ਕਿਉਂ ਮੰਗਲ ਨਾਥ ਜੀ ਸ਼ੰਭੂ ਨਾਥ ਕਿਆ ਕਹਿਤਾ ਹੈ ਤਾਂ ਮੰਗਲ ਨਾਥ ਨੇ ਕਿਹਾ ਗੁਰੂ ਜੀ ਆਪਣੇ ਬਿਰਦ ਕੀ ਤੋ ਹਾਨ ਕਹੀ ਨਹੀਂ ਜਾਤੀ ਪਰ ਸਚੇ ਕਉ ਝੂਠਾ ਕਹਿਤਾ ਹੈ ਤਾਂ ਪਤਗ੍ਰੀ ਹੋ ਜਾਤਾ ਹੈ ਤਾਂ ਸ਼ੰਭੂ ਨਾਥ ਕਿਹਾ ਗੁਰੂ ਜੀ ਮੰਗਲ ਨਾਥ ਕੁਛ ਉਸਕਾ ਅੰਗਰਖਤਾ ਹੈ ਤਾਂ ਮੰਗਲ ਨਾਥ ਨੇ ਕਿਹਾ ਸ਼ੰਭੂ ਨਾਥ ਜੀ ਤੇਰੇ ਕਹੇ ਨਾਨਕ ਤਪਾ ਕੁਛ ਕਮੀ ਨਹੀਂ ਹੋਇਗਾ ਇਹ ਬਾਤਾਂ ਜੋਗ ਦੀਆਂ ਨਹੀਂ ਜੇ ਭਲੇ ਕਉ ਬੁਰਾ ਨਹੀਂ ਕਿਹਾ ਜਾਤਾ ਤਾਂ ਮੰਗਲ ਨਾਥ ਕਿਹਾ ਸ਼ੰਭੂ ਨਾਥ ਗੁਰੂ ਗੋਰਖ ਪਾਸੋਂ ਪੁਛ ਦੇਖੇ ਤਾਂ ਸ਼ੰਭੂ ਨਾਥ ਕਿਹਾ ਮੰਗਲ ਨਾਥ ਜੀ ਤੁਸੀਂ ਭੀ ਉਸਦੇ ਚੇਲੇ ਜਾਇ ਬਣੋ ਤਾਂ ਮੰਗਲ ਨਾਥ ਨੇ ਕਿਹਾ ਸੁਣ ਸ਼ੰਭੂ ਨਾਥ ਏਕ ਬੇਰ ਛੋਡ ਕੇ ਦਸ ਬੇਰ ਕਹੋ ਤੋ ਐਸੀ ਬਾਤ ਕਾ ਕੋਈ ਦੋਸ਼ ਨਹੀਂ ਤਾਂ ਸਾਧੋਂ ਕੇ ਆਗੇ ਸਾਧ ਹੀ ਨਿਵੇਂਗੇ ਅਰ ਹੰਕਾਰੀ ਜੋ ਹੈਂ ਸਾਧਾਂ ਅਗੇ ਨਹੀਂ ਨਿਵਤੇ ਸ਼ੰਭੂ ਨਾਥ ਜੀ ਇਨੀ ਬਾਤੀ ਜੋਗ ਨਹੀਂ ਪਾਈਤਾ ਗੁਰੂ ਗੋਰਖ ਜੀ ਕੋ ਪੂਛੋ ਤਾਂ ਸ਼ੰਭੂ ਨਾਥ ਸ਼ਰਮਿੰਦਾ ਹੋਇਕੇ ਗੋਰਖ ਜੀ ਪਾਸੋਂ ਲਗਾ ਪੁਛਣ ਕਿਉਂ ਜੀ ਮੰਗਲ ਨਾਥ ਕਿਹਾ ਕਹਿਆ ਹੈ ਤਾਂ ਗੋਰਖ ਮੋਨੀ ਹੋਇ ਰਹਿਆ ਤਾਂ ਗੋਪੀ ਚੰਦ ਕਹਿਆ ਅਰੇ ਸਿਧੋ ਨਾਥੋ ਜਤੀਓ ! ਤੁਮ ਆਪਣੇ ਘਰ ਮੇਂ ਕਿਆ ਝਗੜਾ ਮੇਲਿਆ

ਹੈ । ਵੁਹ ਜੈਸਾ ਹੈ ਤੈਸਾ ਹੀ ਹੈ ਕੁਛ ਉਸ ਸੇ ਸ਼ਰੀਕਤ ਤੋ ਨਹੀਂ ਕਿ ਤੁਮ ਹੀ ਹੋ ਅਉਰ ਕੋਈ ਨਹੀਂ ਔਰ ਵੀ ਸਭ ਨਿਰੰਜਨ ਕੇ ਕੀਏ ਹੂਏ ਹੈਂ ਅਰ ਫਕੀਰ ਅਤੀਤ ਕੋ ਚਾਹੀਦਾ ਹੈ ਕਿ ਆਪਸ ਤੇ ਸਭ ਕੋ ਭਲਾ ਜਾਨੇ ਭਲਿਆਂ ਸਾਧਾਂ ਕੇ ਇਹ ਲਖਨ ਹੈਨ ਕਿਉਂ ਕਹੀਐ ਜੋ ਹਮ ਗਿਆਨੀ ਧਿਆਨੀ ਹੈਂ ਅਰ ਔਰ ਕੋਈ ਨਾਹੀਂ ਸ਼ੰਭੂ ਨਾਥ ਭੀ ਜਲ ਬਲ ਗਿਆ। ਗੋਰਖ ਨਾਥ ਮੋਨੀ ਹੋਇ ਰਹਿਆ ਤਾਂ ਮੰਗਲ ਨਾਥ ਨੇ ਕਿਹਾ ਸੁਣੋ ਗੋਪੀ ਚੰਦ ਤੁਮ ਮਤ ਕੁਛ ਕਹੋ ਤਾਂ ਗੋਪੀ ਚੰਦ ਕਿਹਾ ਮੰਗਲ ਨਾਥ ਜੀ ਤੁਮ ਜੋ ਕਹਿਤੇ ਹੋ ਸਤ ਕਹਿਤੇ ਹੋ ਪਰ ਅਤੀਤ ਫਕੀਰ ਕੋ ਕਿਸੀ ਕੀ ਨਿੰਦਾ ਕਰਨੀ ਭਲੀ ਨਾਹੀਂ ਜੇ ਚਰਚਾ ਕਰੀਐ ਤਾਂ ਸਹਿਜ ਕੇ ਘਰ ਕਰੀਐ ਭਲਿਆਂ ਸਾਧਾਂ ਕੇ ਇਹ ਲਛਣ ਹੈਨ ਗਿਆਨੀ ਧਿਆਨੀ ਗੁਰੂ ਜੀ ਇਕੋ ਗੁਰ ਭਾਈ ਹੈਨ ਸੋ ਫਕੀਰਾਂ ਦਾ ਬਿਰਦ ਸਭ ਇਕੋ ਹੈ ਭਿੰਨ ਕੁਛ ਨਹੀਂ ਤਾਂ ਮੰਗਲ ਨਾਥ ਕਹਿਆ ਗੋਪੀ ਚੰਦ ਜੀ ਤੁਮ ਪੂਰਨ ਬਚਨ ਕਰਤੇ ਥੇ ਗੁਰੂ ਉਪਦੇਸ਼ ਚਾਹੀਏ ਤੋ ਐਸਾ ਹੀ ਚਾਹੀਏ ਪਰ ਜਿਸਤੇ ਕਰਤਾ ਕਿਰਪਾ ਕਰੇ ਉਸਦੇ ਇਹ ਲੱਛਣ ਹੈਨ ਤਾਂ ਮਰਦਾਨੇ ਕਿਹਾ ਜੀ ਹੁਣ ਤਾਂ ਚਲੋ ਸੁਮੇਰ ਉੱਪਰ ਤਾਂ ਗੁਰੂ ਨਾਨਕ ਜੀ ਕਿਹਾ ਚਲ ਮਰਦਾਨਾ ਤਾਂ ਗੁਰੂ ਨਾਨਕ ਜੀ ਮੀਨਾ ਪਰਬਤ ਉਤੋਂ ਚਲੇ ਅਤੇ ਸੁਮੇਰ ਪਰਬਤ ਊਪਰ ਜਾਇ ਖੜੋਤੇ॥ ੪੪ ॥

## ਅਗੇ ਸਾਖੀ ਸੁਮੇਰ ਪਰਬਤ ਕੀ ਚਲੀ

ਆਗੇ ਸਿਧ ਮੰਡਲੀ ਬੈਠੀ ਹੈ ਆਪਸ ਵਿਚ ਗਿਆਨ ਧਿਆਨ ਕਰ ਰਹੇ ਹਨ ਗੋਰਖ ਸਮੇਤ ਨਉਂ ਨਾਥ ਚਉਰਾਸੀ ਸਿਧ ਛਿਅ ਜਤੀ ਬੈਠੇ ਹੈਂ ਚਰਚਾ ਹੋ ਰਹੀ ਸੀ ਤਾਂ ਗੁਰੂ ਜੀ ਅਸਾਂ ਭੀ ਜਾਇ ਦਿਖਾਈ ਦਿਤੀ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤਿੰਨੇ ਹੀ ਆਹੇ ਤਾਂ ਗੁਰੂ ਨਾਨਕ ਜੀ ਜਾਇ ਕਰ ਕਹਿਆ ਆਦੇਸ ਹੋ ਸਿਧੋ ਨਾਥੋ ਜਤੀਓ ਤਪੀਓ ਆਦੇਸ ਤਾਂ ਗੋਰਖ ਨਾਥ ਨੇ ਕਹਿਆ ਆਦੇਸ ਆਦਿ ਪੁਰਖ ਕਉ ਆਦੇਸ ਤਾਂ ਗੋਰਖ ਨਾਥ ਨੇ ਬਾਬੇ ਜੀ ਸੇ ਕਿਹਾ ਆਓ ਤਪਾ ਬੈਠੀਏ ਤਾਂ ਸਿਧਾਂ ਕਹਿਆ ਭਲਾ ਗੁਰੂ ਨਾਨਕ ਤਪਾ ਦਰਸ਼ਨ ਦੀਆ ਕ੍ਰਿਤਾਰਥ ਕੀਆ ਤਾਂ ਫੇਰ ਸ੍ਰੀ ਬਾਬੇ ਜੀ ਅਤੇ ਗੋਰਖ ਨਾਥ ਕੀ ਗਿਆਨ ਚਰਚਾ ਹੋਈ ਤਾਂ ਸਿਧਾਂ ਨੇ ਕਹਿਆ ਤਪਾ ਜੀ ਤੁਮ ਜੋਗੀਆਂ ਦਾ ਭੇਸ ਲੇਵੋ ਦਰਸ਼ਨ ਪਹਿਰੋ ਅਤੇ ਗੁਰੂ ਕਰੋ ਤਾਂ ਗੁਰੂ ਜੀ ਬੋਲੇ ਸਿਧੋ ਹਮ ਨੇ ਗੁਰੂ ਧਾਰਨ ਕੀਆ ਹੈ ਤਾਂ ਸਿਧਾਂ ਕ੍ਹਿਹਾ ਅਰੇ ਬਾਲਾ ਤੁਮਾਰਾ ਗੁਰੂ ਕਉਨ ਹੈ ਤਾਂ ਗੁਰੂ ਜੀ ਨੇ ਕਿਹਾ ਸਿਧੋ ਹਮਾਰਾ ਗੁਰੂ ਸੱਤ ਹੈ ਤਾਂ ਸਿਧਾਂ ਕਿਹਾ ਓਹ ਕੌਣ ਸਾ ਸੱਤ ਹੈ॥

ਸ੍ਰੀ ਮੁਖਵਾਕ॥ 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥' ਹੇ ਸੰਤੋ ਵਹੁ ਕਰਤਾਰ ਤੀਨੋਂ ਕਾਲ ਮੇਂ ਸੱਤ ਔਰ ਸਿਫਤੀ ਕਾ ਭੰਡਾਰ ਹੈ ਤਾਂ ਗੋਰਖ ਨਾਥ ਜੀ ਬੋਲੇ ਹੇ ਨਾਨਕ ਤਪਾ ਜੀ ! ਮਾਇਆ ਭੀ ਸੱਤ ਹੈ? ਤਾਂ ਗੁਰੂ ਜੀ ਕਿਹਾ ਉਹ ਕੈਸੇ ਸੱਤ ਹੈ ਜੋ ਜਨਮਤੇ ਅਰ ਮਰਤੇ ਹੈਂ ਕਾਮ ਕਰੋਧ ਥੀਂ ਲੇਕਰ ਖੋਟੀ ਬਾਸ਼ਨਾ ਸੇ ਦੁਖ ਪਾਤੇ ਹੈਂ ਔਰ ਜੂਨੀਓਂ ਮੇਂ ਭ੍ਰਮਤੇ ਹੈਂ ਵੁਹ ਜੋ ਸਤ ਕਰਤਾਰ ਹੈ ਸੋ ਚੇਤਨ ਹੈ ਅਤੇ ਸੂਖਮ ਤੇ ਸੂਖਮ ਹੈ ਆਨੰਦ ਮਈ ਸਮਰਥ ਹੈ ਤਿਸਕੇ ਊਪਰ ਮਾਇਆ ਕਾ ਬਲ ਨਹੀਂ ਹੈ ਅਤੇ ਮਾਇਆ ਤਿਸਕੇ ਚਰਨੋਂ ਕੀ ਦਾਸੀ ਹੈ ਸੰਸਾਰ ਕੋ ਭਰਮਾ ਰਹੀ ਹੈ। ਹੇ ਨਾਥ ਜੀ ! ਜਿਨ ਕਉ ਪੂਰਾ ਵਾਹਿਗੁਰੂ ਮਿਲਿਆ ਹੈ ਤਿਸਕੇ ਊਪਰ ਮਾਇਆ ਕਾ ਬਲ ਨਹੀਂ ਪੈਂਦਾ। ਇਹ ਬਾਤ ਸੁਣ ਕਰ ਗੋਰਖ ਚੁਪ ਕਰ ਗਿਆ ਤਾਂ ਗੋਰਖ ਨੇ ਕਿਹਾ ਸਿਧੋ ਨਾਥੋ ਤਪੇ ਕਉ ਅੰਮ੍ਰਿਤ ਕਾ ਪਿਆਲਾ ਭਰ ਦੇਵੋ ਤਾਂ ਝੰਗਰ ਨਾਥ ਨੇ ਮਦ ਕਾ ਪਿਆਲਾ ਭਰ ਕਰਕੇ ਗੁਰੂ ਨਾਨਕ ਜੀ ਕੇ ਅਗੇ ਆਇ ਰਖਿਆ ਤਾਂ ਝੰਗਰ ਨਾਥ ਨੇ ਕਹਿਆ ਨਾਨਕ ਬਾਲੇ ਇਹ ਅੰਮ੍ਰਿਤ ਦਾ ਪਿਆਲਾ ਪੀਓ ਤਾਂ ਗੁਰੂ ਜੀ ਕਿਹਾ ਝੰਗਰ ਨਾਥ ਇਹ ਕਾਸ ਕਾ ਪਿਆਲਾ ਹੈ ਤਾਂ ਝੰਗਰ ਨਾਥ ਕਿਹਾ ਤਪਾ ਜੀ ਇਸ ਦੇ ਪੀਤੇ ਲਿਵ ਲਾਗਤੀ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਇਹ ਕਿਉਂ ਕਰ ਹੋਤਾ ਹੈ ? ਝੰਗਰ ਨਾਥ ਵਾਚ॥ ਭਾਠੀ ਸਾਜੋ ਲਾਹਨ ਮਾਂਡੋ ਕਸਿ ਕਉ ਬੀਚ ਸਮਾਵੈ॥ ਨਿਰਮਲ ਧਾਰ ਨਦੀ ਹੋਇ ਚਲਤੀ ਤਬ ਇਹ ਅੰਮ੍ਰਿਤ ਪਾਵੈ॥ ੧॥ ਸੁਣਹੋ ਨਾਨਕ ਬਾਲੇ ਤਬ ਤੂੰ ਜੋਗੀ ਹੋਵੈ॥ ਦ੍ਰਿਸਟਿ ਖੋਹਲ ਬੰਧਨ ਸਭ ਕਾਟੇ ਸਗਲੀ ਦੁਰਮਤਿ ਖੋਵੈ॥ ਹੋਵਹੁ ਮਤਵਾਲੇ ਮਦ ਕੇ ਮਾਤੇ ਮਗਨ ਭਏ ਲਿਵ ਲਾਗੀ॥ ਸੁਰਤਿ ਬੰਧਨਾ ਚਲਤ ਨ ਕਬਹੂੰ ਦਰਬਾਰ ਖੜਾ ਬੈਰਾਗੀ॥ ੨॥ ਐਸੀ ਸਹਿਜ ਫਿਰਤ ਮਤਵਾਰੇ ਦੁਖ ਸੁਖ ਦੋਖ ਨਿਵਾਰੇ॥ ਜਹਾਂ ਦੇਖੇ ਤਾਂ ਏਕ ਸੁਆਮੀ ਹਿਰਦੈ ਅੰਦਰ ਧਾਰੇ॥ ੩॥ ਲਾਹਾ ਪੂੰਜੀ ਸਾਥ ਨਿਬਾਹੋ ਖਾਲੀ ਖੇਪ ਨ ਜਾਵੋ॥ ਝੰਗਰ ਨਾਥ ਕਹੈ ਸੁਣ ਨਾਨਕ ਬਾਲੇ ਤੁਮ ਦਰਸ਼ਨ ਪਾਵੋ॥ ੧॥ ਗੁਰੂ ਨਾਨਕ ਜੀ ਵਾਚ॥ ਰਾਗੁ ਰਾਮਕਲੀ ਮਹਲਾ ੧॥ ਗਿਆਨ ਧਿਆਨ ਕੀ ਲਾਹਣ ਮਾਂਡੀ ਕਰਣੀ ਕੀ ਕਸਿ ਪਾਈ॥ ਭਉ ਭਾਠੀ ਮੇਂ ਪ੍ਰੇਮ ਸਮਾਣਾ ਬ੍ਰਹਮ ਗਿਆਨ ਕੀ ਅਗਨਿ ਜਲਾਈ॥ ਸਿਧੋ ਹਮ ਮਦ ਕੇ ਮਾਤੇ ਨਾਹੀਂ॥ ਜੋ ਮਤਵਾਲੇ ਮਦ ਕੇ ਮਾਤੇ ਕਿਨ ਮਤਵਾਲਿਓਂ ਮਾਹੀ॥ ੧॥ ਰਹਾਉ॥ ਸੁਰਤਿ ਭਲੀ ਭਉ ਬਾਸਨ ਕੀਨਾ ਅੰਤਰਧਾਰ ਚੁਆਈ॥ ਦਇਆ ਸੁਰਾਹੀ ਸਹਜਿ ਪਿਆਲਾ ਗੁਰਮਤਿ ਪੀਵਹੁ ਭਾਈ॥ ੨॥ ਗੁਰਮੁਖਿ ਫਿਰੈ ਹੋਇ ਮਤਵਾਲੇ ਏਕ ਰੰਗ ਮਹਿ ਖੇਲੈ॥ ਜਹਿ ਦੇਖਾ ਤਹਿ ਏਕ ਸਰੂਪੀ ਮਾਰਗ ਪਾਇਆ ਚੇਲੈ॥ ੩॥ ਨਿਤ ਹੀ ਖੇਪ ਹਮਾਰੀ ਸਿਧੋ ਆਠ ਪਹਿਰ ਲਿਵ ਲਾਗੀ॥ ਨਾਨਕ ਦਾਸ ਤਹਾਂ ਮਤਵਾਰਾ ਜਹਾਂ ਏਕੰਕਾਰ ਬੈਰਾਗੀ॥ ੪॥ ੨॥

ਫੇਰ ਸਿਧਾਂ ਮਿਲ ਕਰ ਕਹਿਆ ਰਾਗ ਰਾਮਕਲੀ ਵਾਚ॥ ਸਲੋਕ॥ ਧਨ ਜੋਬਨ ਕੀ ਕਰੈ ਨ ਆਸਾ॥ ਪਰ ਤ੍ਰਿਅ ਅੰਗ ਨ ਲਾਵੈ ਪਾਸਾ॥ ਨਾਦ ਬਿੰਦ ਲੈ ਘਟ ਮਹਿ ਜਰੈ॥ ਤਿਸ ਕੀ ਸੇਵਾ ਪਾਰਬਤੀ ਕਰੈ॥ ਜਲ ਥਲ ਪਰਬਤ ਸਤ ਸਰੂਪ॥ ਪਰਮ ਤਤ ਮਹਿ ਰੇਖ ਨ ਰੂਪ॥ ੧॥ ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥ ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥ ਬੋਲੈ ਈਸਰੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੩॥ ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ ਕਰੇ ਨਿਰੰਜਨ ਵਾਸੁ॥ ਚੰਦ ਸੂਰਜ ਕੀ ਪਾਏ ਗੰਢਿ॥ ਤਿਸੁ ਉਦਾਸੀ ਕਾ ਪੜੈ ਨ ਕੰਧੁ॥ ਬੋਲੈ ਗੋਪੀ ਚੰਦੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੪॥ ਸੋ ਬੈਰਾਗੀ ਜਿ ਉਲਟੇ ਬ੍ਰਹਮੁ॥ ਗਗਨ ਮੰਡਲ ਮਹਿ ਰੋਪੈ ਥੰਮੁ॥ ਅਹਿਨਿਸਿ ਅੰਤਰਿ ਰਹੈ ਧਿਆਨਿ॥ ਤੇ ਬੈਰਾਗੀ ਸਤ ਸਮਾਨਿ॥ ਬੋਲੈ ਭਰਥਰਿ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ਗੁਰੂ ਨਾਨਕ ਜੀ ਵਾਚ॥ ਰਾਗ ਰਾਮਕਲੀ ਮਹਲਾ ੧॥ ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ॥ ਕੰਨ ਪੜਾਇ ਕਿਆ ਖਾਜੈ ਭੁਗਤਿ॥ ਆਸਤਿ ਨਾਸਤਿ ਏਕੋ ਨਾਉ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ॥ ਧੂਪ ਛਾਵ ਜੇ ਸਮ ਕਰਿ ਸਹੈ॥ ਤਾ ਨਾਨਕੁ ਆਖੈ ਗੁਰੁ ਕੋ ਕਹੈ॥ ਛਿਅ ਵਰਤਾਰੇ ਵਰਤਹਿ ਪੂਤ॥ ਨਾ ਸੰਸਾਰੀ ਨਾ ਅਉਧੂਤ॥ ਨਿਰੰਕਾਰਿ ਜੋ ਰਹੈ ਸਮਾਇ॥ ਕਾਹੇ ਭੀਖਿਆ ਮੰਗਣਿ ਜਾਇ॥ ੭॥ ਫੇਰ ਚਰਪਟ ਨਾਥ ਬੋਲਿਆ॥ ਕਾਮ ਤਿਆਗ ਲੋ ਕ੍ਰੋਧ ਤਿਆਗ ਲੋ ਲੋਭ ਤਿਆਗ ਲੋ ਮੋਹੰ॥ ਅਹੰਕਾਰ ਤਿਆਗ ਲੋ ਮਮਤਾ ਤਿਆਗ ਲੋ ਚਰਪਟ ਬਚਨ ਮੁਖਿ ਸੋਹੰ॥ ਗੁਰੂ ਨਾਨਕ ਜੀ ਵਾਚ॥ ਨ ਕਾਮ ਤਿਆਗ ਲੋ ਨਾ ਕ੍ਰੋਧ ਤਿਆਗ ਲੋ ਨ ਤਿਆਗ ਲੋ ਲੋਭੰ ਨ ਤਿਆਗ ਲੋ ਹੰਕਾਰਾ॥ ਗੁਰਪ੍ਰਸਾਦਿ ਸਭ ਭੋਗ ਕਰਨੰ ਨਾਨਕ ਬਚਨ ਅਪਾਰਾ॥੨॥ ਚਰਪਟ ਵਾਚ॥ ਸ਼ਿਵ ਪਕੜਿ ਸ਼ਕਤਿ ਗਵਾਇਲੋਂ ਮਨਸਾ ਠਹਿਰਾਇ ਲੋ ਮਨ ਕੋ ਪਰਬੋਧ ਲੋ॥ ਦਰਸ਼ਨ ਪਾਇ ਲੋ ਬਿਭੂਤ ਚੜਾਇਲੋ ਗੁਰ ਦਰਸ਼ਨ ਲਾਗ ਲੋ ਚਰਪਟ ਸਮਾਲ ਬੋ॥ ਸੁਣ ਨਾਨਕ ਤਪਾ ਜੀ ਸੰਸਾਰ ਸਮੁੰਦਰ ਪਾਰ ਪਾਇਬੋ॥ ੩॥ ਨਾਨਕ ਜੀ ਵਾਚ॥ ਸ਼ਿਵ ਨ ਪਕੜਿ ਲੋ ਸ਼ਕਤਿ ਨ ਗਵਾਇ ਲੋ ਮਨ ਕੋ ਪ੍ਰਬੋਧ ਲੋ॥ ਦਰਸ਼ਨ ਪਾਇਲੋ ਤਉ ਵਡਭਾਗ ਹਮ ਆਪ ਲੋ॥ ਨਾਨਕ ਬਚਨ ਸੰਭਾਲ ਲੈ ਸੁਣ ਕੈ ਚਰਪਟ ਨਾਥ ਸੰਸਾਰ ਤੇ ਪਾਰ ਪਾਇਬ੍ਰੋ॥ ੪॥ ਹਮ ਏਕੰਕਾਰ ਗੁਰੂ ਕਰਬੋ॥ ਪੰਚ ਪਚੀਸ ਹਮ ਆਗੈ ਕਾਰ ਕਰਬੋ॥ ਪੰਜੇ ਤੱਤ ਪੰਝੀ ਪ੍ਰਕਿਰਤਾ ਤੀਨੋਂ ਗੁਣ ਕਾਰ ਅੰਤਹਕਰਣ ਨੌਂ ਇੰਦ੍ਰੈ ਸਭ ਹਮ ਬੰਧਬੋ॥ ਚੌਦਾਂ ਇਕੀ ਹਮਾਰੇ ਆਮੇ ਖਰੇ ਹੈਂ ਪਚਾਸ ਪਛੰਤਰ ਪਾਰਬੋ॥ ਨਾਨਕ ਤਪਾ ਬਡਭਾਗ ਬੋ॥ ਸੁਣ ਚਰਪਟ ਨਾਥ ਬੋ॥ ੫॥ ਫੇਰ ਗੁਰੂ ਨਾਨਕ ਜੀ ਨੇ ਘੁਘੂ ਨਾਥ ਕੋ ਬੁਲਾਇਆ ਜੋ ਘੁਘੂ ਨਾਥ ਤੂੰ ਬੋਲਤਾ ਨਹੀਂ ਤਾਂ ਘੁਘੂ ਨਾਥ ਚੁਪ

ਕਰ ਰਹਿਆ ਕਿਆ ਜਾਪੇ ਵੁਹ ਕੈਸਾ ਹੈ॥ ਬਿਨ ਬੋਲੇ ਕਿਆ ਕਰੇ ਵੀਚਾਰਾ॥ ਘੁਘੂ ਨਾਥ ਨਾ ਬੋਲਨਹਾਰਾ॥ ਸੇਵਕ ਪੂਜਾ ਰਹਿਤ ਨ ਪਾਈਐ॥ ਘੁਘੂ ਨਾਥ ਬੁਲਾਯਾ ਚਾਹੀਐ॥ ਦਰਸ਼ਨ ਆਛਾ ਮਰਨ ਨ ਜਾਪੈ॥ ਕਿਆ ਜਾਨਉ ਕੈਸਾ ਪ੍ਰਤਾਪੈ॥ ਕਹੈ ਨਾਨਕ ਸੁਣ ਘੁਘੂ ਨਾਥ ਅਰਦਾਸ ਹਮਾਰੀ॥ ਏਕ ਵੇਰ ਬੋਲਹੁ ਤਾਂ ਕਾਰੀ॥ ੧॥ ਘੁਘੂ ਨਾਥ ਬਚਨ ਕੀਤਾ॥ ਘੁਘੂ ਨਾਥ ਪਾਇਬੋ॥ ਜਤੀ ਨ ਸਾਧਬੋ॥ ਸਿਧ ਨਾ ਨਾਥਬੋ॥ ਬੋਲਬੋ ਪਕੜਾਇਬੋ॥ ਸਿੰਙੀ ਨਾ ਬਜਾਇਬੋ॥ ਨਾਉ ਧਰਾਇਬੋ॥ ਨਾਦ ਅਨਾਦ ਧਰਮ ਸੁਣਾਇਬੋ॥ ਸਭ ਏਕੰਕਾਰ ਖੇਲਬੋ॥ ਸ਼ਿਵ ਸ਼ਕਤੀ ਮੇਲਨ ਖੇਲਬੋ॥ ਧਿਆਨ ਨ ਧਿਆਇਬੋ॥ ਘੁਘੂ ਕਹੈ ਸੁਣ ਨਾਨਕ ਸਾਧਬੋ॥ ਸਤ ਪ੍ਰਮੇਸ਼ਰ ਤੁਮ ਲਾਧਬੋ॥ ਤਾਂ ਗੁਰੂ ਨਾਨਕ ਜੀ ਘੁਘੂ ਨਾਥ ਕੇ ਬਚਨ ਸੁਣ ਉਸ ਵਲ ਦੌੜੇ ਤਾਂ ਘੁਘੂ ਨਾਥ ਕਹਿਆ ਕਿਉਂ ਨਾਨਕ ਜੀ ਤੂੰ ਜਾਣਿਆ ਹੈਂ ਤਾਂ ਗੁਰੂ ਨਾਨਕ ਜੀ ਬੋਲਿਆ॥ ਏਸ ਜਾਣਿਆ ਤਾਂ ਤੁਮ ਪਛਾਣਿਆਂ ਦੂਸਰ ਅਵਰ ਨ ਕੋਈ॥ ਨਾਨਕ ਦਾਸ ਸਮਝਿਆ ਹੈ ਆਗੇ ਘੁਘੂ ਨਾਥ ਮੈਂ ਓਹੀ॥ ਤਾਂ ਗੁਰੂ ਨਾਨਕ ਜੀ ਅਤੇ ਘੁਘੂ ਨਾਥ ਦੋਹਾਂ ਚਰਨ ਬੰਦਨਾਂ ਕੀਤੀ॥ ਫੇਰ ਚੰਬਾ ਨਾਥ ਬੋਲੇ ਨਾਹੀਂ ਮਗਨ ਹੋਇ ਰਹਿਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਅਤੇ ਭਾਈ ਬਾਲਾ ਚੰਬਾ ਨਾਥ ਬੋਲਦਾ ਨਾਹੀਂ ਤਾਂ ਮਰਦਾਨਾ ਉਤਾਵਲਾ ਹੋਇ ਕਰ ਕਹਿਣ ਲਗਾ ਗੁਰੂ ਜੀ ਬੋਲਾਈਏ ਤਾਂ ਸਹੀ ਤਾਂ ਗੁਰੂ ਜੀ ਕਿਹਾ ਬੋਲਹੁ ਚੰਬਾ ਨਾਥ ਬੋਲਤਾ ਕਿਉਂ ਨਹੀਂ ਗੁਰੂ ਨਾਨਕ ਜੀ ਵਾਚ॥ ਕਉਣ ਤੁਮਾਰਾ ਮਤਾ ਮਸੂਰਤਿ ਕਹੋ ਕਉਣ ਗ੍ਰਹਿ ਮਾਹੀ॥ ਦੇਖੀ ਤੁਮਰੀ ਮੂਰਤ ਆਛੀ ਬਿਨ ਬੋਲੇ ਸਮਝ ਨ ਕਾਈ॥ ਸਿਧ ਨਾਥ ਸਭ ਹੀ ਬੋਲੇ ਜਤੀ ਵੀ ਬੋਲਨਹਾਰੇ॥ ਨਾਨਕ ਕਹੇ ਸੁਣ ਚੰਬਾ ਨਾਥਾ ਤੈਂ ਕਿਆ ਬੋਲ ਬਿਸਾਰੇ॥ ੧॥ ਤਾਂ ਚੰਬਾ ਨਾਥ ਬੋਲਿਆ॥ ਬੋਲਣਹਾਰ ਬੋਲਬੋ॥ ਅਟਕਣਹਾਰ ਅਟਕਬੋ॥ ਝਟਕਣਹਾਰ ਝਟਕਬੋ॥ ਗਾਵਣਹਾਰ ਗਾਇਬੋ॥ ਸੁਨਣਿਹਾਰ ਸੁਣਾਇਬੋ॥ ਚੰਬਾ ਨ ਕਹਾਇਬੋ॥ ਏਕੁ ਏਕੁ ਧਿਆਇਬੋ॥ ਏਕੰਕਾਰ ਮਹਿ ਧਿਆਨਬੋ॥ ੨॥ ਗੁਰੂ ਨਾਨਕ ਜੀ ਵਾਚ॥ ਜਨਨੀ ਸੋ ਧੰਨਬੋ॥ ਕਰਨੀ ਜੋ ਪੁੰਨਿਬੋ॥ ਰਹਿਣੀ ਸੋ ਧੰਨਬੋ॥ ਚਲਣੀ ਸੋ ਧੰਨਬੋ॥ ਗੁਰੂ ਸੋ ਧੰਨਬੋ॥ ੩॥ ਉਪਦੇਸ਼ ਸੋ ਧੰਨਬੋ॥ ਜੇਤੇ ਲਖਣ ਸੋ ਧੰਨਬੋ॥ ਚੰਬਾ ਨਾਥ ਵਾਚ॥ ਚੰਬਾ ਨ ਨਾਥ ਕੋ॥ ਗੋਰਖ ਨ ਸਾਮ ਕੋ॥ ਕਰਨੀ ਸੋ ਰਾਮ ਕੋ॥ ਬਸ਼ਿਸ਼ਟ ਨ ਬਿਆਸ ਕੋ॥ ਸੁਖਦੇਵਣ ਪਰਾਸ ਕੋ॥ ਸਭ ਆਪੇ ਖੇਲਤਾ॥ ਦੂਜਾ ਨ ਮੇਲਤਾ॥ ਪ੍ਰਣਵਤ ਚੰਬਾ ਸੁਣ ਨਾਨਕ ਬਾਲਾ॥ ਏਕ ਏਕ ਸੁਖ ਪਾਵਤਾ ਦੂਜਾ ਜੰਜਾਲਾ॥ ੪॥ ਤਾਂ ਚੰਬਾ ਨਾਥ ਤੇ ਗੁਰੂ ਨਾਨਕ ਜੀ ਬਹੁਰ ਬੰਦਨਾਂ ਕੀਤੀ ਆਪਸ ਮੇਂ ਪ੍ਰਸੰਨ ਹੋਏ ਤਾਂ ਘੁਘੂ ਨਾਥ ਚੰਬਾ ਨਾਥ ਅਤੇ ਮੰਗਲ ਨਾਥ ਅਤੇ ਗੋਪੀ ਚੰਦ ਇਤਨੇ ਸਿਧ ਬਹੁਤ ਖੁਸ਼ੀ ਹੋਏ ਆਖਣ ਲਗੇ ਹਮ ਕੋ ਅਲੇਖ ਕਾ

ਸਾਵਧਾਨ ਦਰਸ਼ਨ ਹੂਆ ਹੈ ਗੁਰੂ ਨਾਨਕ ਜੀ ਕਹਿਆ ਮੰਗਲ ਨਾਥ ਜੀ ਹਮ ਆਪ ਕੇ ਦਰਸ਼ਨ ਕੋ ਆਏ ਹਾਂ। ਗੋਪੀ ਚੰਦ ਕਹਿਆ ਤਪਾ ਜੀ ਹਮ ਕੋ ਨਿਰੰਕਾਰ ਕਾ ਹੀ ਦਰਸ਼ਨ ਹੂਆ ਹੈ ਜਾਂ ਇਤਨੇ ਸਿਧ ਖੁਸ਼ੀ ਹੂਏ ਤਾਂ ਗੁਰੂ ਜੀ ਭੀ ਕਹਿਆ ਨਾਥ ਜੀ ਅਸੀਂ ਭੀ ਆਪਦੇ ਦਰਸ਼ਨ ਨੂੰ ਲੋਚਦੇ ਸੇ ਪਰ ਭਲਾ ਹੂਆ ਜੋ ਅਸਾਂ ਨੂੰ ਇਸ ਦੇਹੀ ਵਿਚ ਆਪਦਾ ਦਰਸ਼ਨ ਹੂਆ ਹੈ ਅਤੇ ਨਾਥ ਜੀ ਨਿਰੰਕਾਰ ਮੇਂ ਤੇ ਨਿਰੰਕਾਰ ਕੇ ਪਿਆਰਿਓਂ ਮੇਂ ਕੋਈ ਭੇਦ ਨਹੀਂ ਜਾਂ ਇਹ ਬਾਤਾਂ ਕਰਦੇ ਆਏ ਤਾਂ ਸੁਰਤ ਸਿਧ ਅਤੇ ਨਿਰਤ ਸਿਧ ਤੇ ਊਰਮ ਤੇ ਧਰੂਮ ਸਿਧ ਕਨਕ ਸਿਧ ਇਤਨੇ ਸਿਧ ਤਮਕ ਖਾਇ ਕਰ ਬੋਲੇ ਤਾਂ ਮੰਗਲ ਨਾਥ ਨੇ ਕਿਹਾ ਗੋਪੀ ਨਾਥ ਜੀ ਦੇਖੋ ਇਨ ਸਿਧਾਂ ਕਾ ਤਮਾਸ਼ਾ ਇਹ ਕੈਸਾ ਹੰਕਾਰ ਕਰਤੇ ਹੈਨ ਤਾਂ ਗੋਪੀ ਚੰਦ ਕਿਹਾ ਮੰਗਲ ਨਾਥ ਜੀ ਤੁਮ ਚੁਪ ਕਰਕੇ ਤਮਾਸ਼ਾ ਦੇਖੋ ਗੁਰੂ ਨਾਨਕ ਤਪਾ ਇਨ ਪਾਸੋਂ ਨਿਊਣਾ ਨਹੀਂ ਆਪ ਦੇਖੋ ਸਿਧ ਕੈਸੇ ਸ਼ਰਮਿੰਦੇ ਹੋਤੇ ਹੈਂ ਤਾਂ ਹੋਰ ਸਿਧਾਂ ਆਪਣੀਆਂ ਕਰਾਮਾਤਾਂ ਦਿਖਾਈਆਂ ਲਗੇ ਮ੍ਰਿਗਾਨੀਆਂ ਉਡਾਉਣ ਤੇ ਮੁੰਦ੍ਰਾਂ ਖੜਾਵਾਂ ਬਿਰਾਗਣਾਂ ਅਤੇ ਤੂੰਬੇ ਫਰੂਏ ਹੋਰ ਆਪੋ ਆਪਣੇ ਸਾਜ ਉਡਾਏ ਤਾਂ ਗੁਰੂ ਨਾਨਕ ਜੀ ਮਸਤ ਹੋਇ ਕਰ ਦੇਖਤੇ ਰਹੇ ਪਰ ਬੋਲੇ ਨਹੀਂ ਤਾਂ ਝੰਗਰ ਨਾਥ ਕਿਹਾ ਅਰੇ ਨਾਨਕ ਬਾਲੇ ਤੁਝ ਕੋ ਕਿਆ ਹੂਆ ਹੈ ਤਾਂ ਗੁਰੂ ਨਾਨਕ ਜੀ ਕਉਂਸ ਨੂੰ ਹੁਕਮ ਕੀਤਾ ਉਠਹੁ ਕਉਂਸ ਹਮਾਰੀ॥ ਸਿਧ ਦੇਖੇਂ ਸਕਤ ਤੁਮਾਰੀ॥ ਜਬ ਨਾਨਕ ਜੀ ਮੁਖ ਬੋਲਾ॥ ਤਬ ਕਉਂਸ ਘੁੰਘਟ ਖੋਲਾ॥ ਜਬ ਕਉਂਸ ਚੜੀ ਅਸਮਾਨੀ॥ ਤਬ ਸਿਧ ਹੋਇ ਹੈ ਪਾਨੀ॥ ਜਬ ਕਉਂਸ ਮ੍ਰਿਗਾਨੀ ਮਾਰੀ॥ ਤਬ ਸਿੰਙੀ ਰੋਇ ਪੁਕਾਰੀ॥ ਜਬ ਕਉਂਸ ਕਰੀ ਅਸਵਾਰੀ॥ ਤਬ ਮੁੰਦ੍ਰਾ ਫਰੂਏ ਹਾਰੀ॥ ਸਭ ਭਾਗੀ ਸਿੱਧਾਂ ਕੀ ਸ਼ਕਤ॥ ਜਬ ਕਉਂਸ ਗੁਰੂ ਜੀ ਕੀ ਲਗਤ॥ ਤਾਂ ਮੰਗਲ ਨਾਥ ਨ ਰਹਿ ਸਕਿਆ ਲਗਾ ਕਹਿਣ ਕਿਉਂ ਗੋਰਖ ਨਾਥ ਜੀ ਦੇਖਿਆ ਨਾਨਕ ਤਪਾ ? ਤਾਂ ਗੋਰਖ ਨਾਥ ਬਚਨ ਕੀਤਾ॥ ਕੈ ਉਂਗਲ ਗਗਨ ਕੈ ਮੰਜ਼ਲ ਅਕਾਸ਼ ਤਾਰੇ॥ ਕੈ ਭਾਰ ਬਨਾਸਪਤਿ ਇੰਦ ਬਰਸੈ ਕੈ ਧਾਰੇ॥ ਕੈ ਸੈਲ ਸੁਮੇਰ ਪਰਬਤ ਕੈ ਰਤੀ ਸੰਸਾਰੇ॥ ਪ੍ਰਣਵੈ ਗੋਰਖ ਸੁਣਹੁ ਨਾਨਕ ਤੁਮ ਆਏ ਕੈ ਬਾਰੇ॥ ਗੁਰੂ ਨਾਨਕ ਜੀ ਵਾਚ॥ ਚਾਰ ਉਂਗਲ ਕਾ ਗਗਨ ਹੈ ਦੁਇ ਆਕਾਸ਼ ਮੇਂ ਤਾਰੇ॥ ਦੁਇ ਭਾਰ ਬਨਾਸਪਤੀ ਹੈ ਇੰਦਰ ਬਰਸੇ ਨਉ ਧਾਰੇ॥ ਸਵਾ ਸੇਰ ਸੁਮੇਰ ਪਰਬਤ ਹੈ ਇਕ ਰਤੀ ਸੰਸਾਰੇ॥ ਪ੍ਰਣਵੈ ਨਾਨਕ ਸੁਣਹੁ ਗੋਰਖ ਹਮ ਆਏ ਇਕ ਬਾਰੇ॥ ੨ ॥ ਤਾਂ ਫੇਰ ਖਿੰਧੜੋ ਸਿਧ ਬੋਲਿਆ॥ ਕਵਨ ਗੁਰੂ ਕਵਨ ਚੇਲਾ॥ ਕਵਨ ਮੂਲ ਕਵਨ ਮੇਲਾ॥ ਕਵਨ ਵਸਤ ਲੇ ਰਹੇ ਅਕੇਲਾ॥ ਕਾਯਾਂ ਕਹੁ ਕਾਹੇ ਕੀ ਪੰਡ॥ ਕਿਸ ਊਪਰ ਕਿਸ ਪੁਰਖ ਕੀ ਅੰਡ॥ ਗਤੀ ਜੋ ਬੋਲਹਿ ਕਥ ਕਥ ਖਾਹਿ॥ ਕਿਸ ਸ਼ਬਦ ਨਾਨਕ ਪਰੰਪਰ ਜਾਹਿ॥ ੧ ॥ ਗੁਰੂ ਨਾਨਕ ਜੀ ਵਾਚ॥ ਸ਼ਬਦ ਗੁਰੂ ਸੁਰਤ ਧੁਨ ਚੇਲਾ॥ ਮਨ

ਮੂਲ ਪਵਨ ਸੰਗ ਮੇਲਾ॥ ਤਤ ਵਸਤ ਲੈ ਰਹੇ ਅਕੇਲਾ॥ ਕਾਯਾਂ ਪਵਨ ਪਾਣੀ ਕੀ ਪੰਡ॥ ਕਿਸ ਊਪਰ ਸਤਿਗੁਰ ਕੀ ਅੰਡ॥ ਸਤ ਗਤੀ ਬਸਹਿ ਕਥ ਖਾਹਿ॥ ਇਤ ਸਬਦੇ ਖਿੰਧੜੋ ਅਮਰ ਪੁਰ ਜਾਇ॥ ੨॥ ਖਿੰਧੜੋ ਵਾਚ॥ ਕਉਨ ਨਗਰੀ ਕਉਨ ਸੁਲਤਾਨ॥ ਕਉਨ ਲੋਕ ਵਸੈ ਪਰਧਾਨ॥ ਕਉਨ ਸੁ ਰਾਜਾ ਕਉਨ ਸੁ ਮਹਿਤਾ॥ ਦੇਹ ਨਾਨਕ ਨਗਰੀ ਕੀ ਬਾਤਾ॥ ੩॥ ਗੁਰੂ ਨਾਨਕ ਜੀ ਵਾਚ॥ ਕਾਯਾਂ ਨਗਰੀ ਨਾਉਂ ਸੁਲਤਾਨ॥ ਪੰਚ ਤਤ ਵਸਹਿ ਪਰਧਾਨ॥ ਮਨ ਰਾਜਾ ਪਉਣ ਹੈ ਮਹਿਤਾ॥ ਲੇਹੁ ਖਿੰਧੜ ਨਗਰੀ ਕੀਆ ਬਾਤਾ॥ ੪॥ ਖਿੰਧੜੋ ਵਾਚ॥ ਕਹਾਂ ਵਸੈ ਮਨੂਆ ਕਹਾਂ ਵਸੈ ਪਵਨਾ॥ ਕਉਨ ਠਉਰ ਘਟ ਤਾਲ ਬਜਾਵੈ॥ ਪੰਜਾਂ ਕਾ ਗੁਰ ਕਵਨ ਭੋਗ ਅਹਾਰ॥ ਦੇਹ ਨਾਨਕ ਇਸ ਸ਼ਬਦ ਕਾ ਬੀਚਾਰ॥ ੫॥ ਗੁਰੂ ਨਾਨਕ ਜੀ ਵਾਚ॥ ਹਿਰਦੇ ਵਸੈ ਮਨੂਆ ਨਾਭ ਵਸੈ ਪਵਨਾ॥ ਪਵਨ ਹੇਠ ਘਟ ਨਾਦ ਵਜਾਵੈ॥ ਪੰਜਾਂ ਗੁਰੂ ਤਤ ਅਗਨ ਭੋਗ ਅਹਾਰ॥ ਲੇਹੁ ਰੇ ਖਿੰਧੜੋ ਦੇਹੀ ਕਾ ਬੀਚਾਰ॥ ੬॥ ਖਿੰਧੜੋ ਵਾਚ॥ ਕਿਤ ਮੁਖ ਆਏ ਹੋ ਕਿਤ ਮੁਖ ਜਾਹਿਗੇ॥ ਕੈਸੇ ਨਾੜੀ ਕੈਸੇ ਸੰਧ॥ ਕਾਯਾਂ ਸੋਖੀ ਕਰੈ ਪਵਨਾ॥ ਕਉਨ ਮੜੀ ਕਉਨ ਦੁਆਰ॥ ਦੇਹੁ ਨਾਨਕ ਸ਼ਬਦ ਕਾ ਬੀਚਾਰ॥ ੭॥ ਗੁਰੂ ਨਾਨਕ ਜੀ ਵਾਚ॥ ਉਤਰ ਮੁਖ ਆਏ ਦਖਣ ਮੁਖ ਜਾਹਿਗੇ॥ ਨਉ ਸੈ ਨਾੜੀ ਸੋਲਾਂ ਸੈ ਸੰਧ॥ ਨਿਜ ਸੋਖੀ ਕਰੈ ਪਵਨ ਅਸੰਭ॥ ਮੜੀ ਅਚਿੰਤ ਦੁਆਰ॥ ਲੇਹੁ ਖਿੰਧੜ ਸ਼ਬਦ ਕਾ ਬੀਚਾਰ॥ ੮॥ ਖਿੰਧੜੋ ਵਾਚ॥ ਕਿਤ ਪਰਚੇ ਲਾਗੇ ਬੰਦ॥ ਕਿਤ ਪਰਚੈ ਪਰੈ ਨ ਕੰਧ॥ ਕਿਤ ਪਰਚੈ ਸਸਿ ਸੂਰਜ ਫੁਟੈ॥ ਕਿਤ ਪਰਚੈ ਮਾਇਆ ਮੋਹ ਟੂਟੈ॥ ੯॥ ਗੁਰੂ ਨਾਨਕ ਜੀ ਵਾਚ॥ ਮਨ ਪਰਚੈ ਤਾਂ ਲਾਗੈ ਬੰਧ॥ ਪਉਨ ਪਰਚੈ ਪੜੈ ਨ ਕੰਧ॥ ਗਿਆਨ ਪਰਚੈ ਤਾਂ ਸਸੀਅਰ ਫੂਟੈ॥ ਤਤ ਗੁਰੂ ਪਰਚੈ ਤਾਂ ਮਾਯਾ ਮੋਹ ਛੂਟੈ॥ ੧੦॥ ਖਿੰਧੜੋ ਵਾਚ॥ ਆਦੇਸ ਤਿਸਕੋ ਆਦੇਸ॥ ਆਦੇਸ ਕਾ ਕਿਆ ਵੇਸ॥ ਮਨ ਕਵਨ ਉਪਦੇਸ਼॥ ਗਿਆਨ ਗੁਰੂ ਕਾ ਕਥੀਅਲੇ ਪੂਤਾ ਕਿਤ ਮੁਖ ਪੀਵੀਏ ਮੋਖ॥ ੧੧॥ ਗੁਰੂ ਨਾਨਕ ਜੀ ਵਾਚ॥ ਆਦੇਸ ਤਾਂ ਪੂਰੇ ਗੁਰੂ ਕਉ ਆਦੇਸ॥ ਪੂਰੇ ਸਤਿਗੁਰੂ ਕਾ ਅਨੂਪਮ ਉਪਦੇਸ਼॥ ਮਨ ਕਾ ਨਿਰੰਤਰ ਵਸੇ॥ ਗਿਆਨ ਕਾ ਗੁਰੂ ਸੰਤੋਖ॥ ਸਤਿਗੁਰੂ ਕੀ ਚਰਨੀ ਲਗੀਐ ਪੂਤਾ ਤਉ ਇਸ ਬਿਧ ਪਾਈਐ ਮੋਖ॥ ੧੨॥ ਤਾਂ ਊਰਮ ਧੂਰਮ ਸਿਧ ਆਯਾ ਪਰ ਬੜੇ ਗੁਸੇ ਨਾਲ॥ ਧੂਰਮ ਵਾਚ॥ ਅਗਨ ਜਲਾਵੋਂ ਜਲ ਮੇਂ ਡੋਬੋਂ ਚਮਕੇ ਸਾਰ ਕਸਾਈ॥ ਐਸੇ ਦੋਖ ਲਗਾਵੋਂ ਤੁਮ ਕਉ ਧਰਤੀ ਬੀਚ ਗਡਾਵੋਂ॥ ਏਕ ਤਮਾਚਾ ਮਾਰੋਂ ਐਸਾ ਅੰਬਰ ਸਾਥ ਝੁਲਾਈ॥ ਐਸੇ ਦੇਖੋ ਜ਼ੋਰ ਹਮਾਰਾ ਸਗਲੇ ਪਾਉਂ ਲਗਾਈ॥ ਜੋ ਤੂੰ ਹਮਾਰਾ ਕਹਿਆ ਨ ਮਾਨੈ ਅਬਹੀ ਕਰੋਂ ਤੁਮ ਛਾਈ॥ ਜੇਹਾ ਜ਼ੋਰ ਧਰੇ ਹਮ ਅਪਣਾ ਤੁਝ ਕਉ ਆਲਮ ਨਾਹੀਂ॥ ੧॥ ਗੁਰੂ ਨਾਨਕ ਜੀ ਵਾਚ॥ ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥ ਸਗਲੇ ਦੂਖ ਪਾਣੀ

ਕਰਿ ਪੀਵਾ ਧਰਤੀ ਹਾਕ ਚਲਾਈ॥ ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥ ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥ ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥ ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥ ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥ ਤਾਂ ਫੇਰ ਊਰਮ ਨਾਥ ਬੋਲਿਆ॥ ਊਰਮ ਬੋਲੇ ਤਤ ਵਿਰੋਲੈ ਸੁਣਹੋ ਨਾਨਕ ਮੋਦੀ॥ ਕਿਉਂ ਕਰ ਵਸਤ ਪ੍ਰਾਪਤ ਹੋਵੈ ਕਿਨ ਪਾਏ ਤੁਮ ਗੋਦੀ॥ ਆਖ ਵਖਾਣੈ ਭੇਦ ਨ ਜਾਣੈ ਗੁਰ ਬਿਨ ਸੂਝ ਨ ਹੋਈ॥ ਸਿਧ ਮਿਲੈ ਬਿਨ ਬੁਧ ਨ ਉਪਜੈ ਜਨਮ ਅਕਾਰਥ ਖੋਈ॥ ਊਰਮ ਕਹੈ ਸੁਣ ਨਾਨਕ ਬਾਲੇ ਸਤਿਗੁਰ ਸਿਰ ਪਰ ਥਾਪੋ॥ ਗੁਰੂ ਗੋਰਖ ਕੀ ਚਰਨੀ ਲਾਗਉ ਤੀਨ ਲੋਕ ਮਹਿ ਜਾਪੋ॥ ੧॥ ਗੁਰੂ ਨਾਨਕ ਜੀ ਵਾਚ॥ ਮੋਦੀ ਕਹੀਏ ਏਕੰਕਾਰੀ ਤੀਨ ਲੋਕ ਕਉ ਚਾਲੈ॥ ਲਖ ਚੁਰਾਸੀ ਜੋਨਿ ਸਬਾਈ ਜੀਵ ਜੰਤ ਕੋ ਪਾਲੈ॥ ਤਿਸਕੀ ਕ੍ਰਿਪਾ ਵਸਤ ਪਰਾਪਤ ਜੋ ਗੁਰੂ ਤੇ ਪਾਈ॥ ਗੁਰਪ੍ਰਸਾਦੀ ਬ੍ਰਹਮ ਪਛਾਨਿਆ ਮੇਲ ਨ ਰਹੀਆ ਕਾਈ॥ ਨਿਰਮਲ ਬੁਧ ਸੁਧ ਮਮ ਹਾਜਰ ਪਰਮ ਪਦਾਰਥ ਪਾਇਆ॥ ਰਿਤੁ ਜਨਨੀ ਕੀ ਬਿੰਦ ਪਿਤਾ ਮਿਲ ਕਰਤੇ ਥਾਟ ਬਣਾਇਆ॥ ਨਾਨਕ ਕਹੈ ਸੁਣ ਊਰਮ ਮੂੜੇ ਤੈਂ ਬਿਰਥਾ ਜਨਮ ਗਵਾਇਆ॥ ਤਾਂ ਫੇਰ ਝੰਗਰ ਨਾਥ ਬਚਨ ਕੀਤਾ॥ ਕਵਨ ਮਹਿਤਾਰੀ ਕਵਨ ਪਿਤਾ॥ ਗੁਰੂ ਕਵਨ ਕਵਨ ਦੇਸ॥ ਕਵਨ ਉਪਦੇਸ਼ ਕਵਨ ਭੇਸ॥ ਜੰਗਮ ਕਿ ਭੋਗੀ॥ ਭੋਗੀ ਕਿ ਰੋਗੀ॥ ਹਰਖੀ ਕਿ ਸੋਗੀ॥ ਪ੍ਰਣਵਤ ਝੰਗਰ ਸੁਣ ਰੇ ਬਾਲਾ॥ ਕਵਨ ਪ੍ਰਕਾਸ਼ ਮਿਟਹਿ ਜੰਜਾਲਾ॥ ਗੁਰੂ ਨਾਨਕ ਵਾਚ॥ ਖਿਮਾ ਮਹਿਤਾਰੀ ਸੰਤੋਖ ਪਿਤਾ॥ ਸਤਿਗੁਰ ਕਰਤਾਰ ਕਾ ਹੋਤਾ॥ ਬੇਗਮਪੁਰ ਦੇਸ ਸਗਲੇ ਭੇਸ॥ ਜੰਗਮ ਨ ਜੋਗੀ ਹਰਖੀ ਨ ਸੋਗੀ॥ ਭੋਗੀ ਨ ਰੋਗੀ॥ ਪ੍ਰਣਵਤ ਨਾਨਕ ਝੰਗਰ ਬਾਲੇ॥ ਓਅੰਕਾਰ ਪ੍ਰਗਾਸਿਆ ਤਾਂ ਮਿਟ ਗਏ ਜੰਜਾਲੇ॥ ਤਾਂ ਫੇਰ ਗੋਰਖ ਨਾਥ ਬਚਨ ਬੋਲਿਆ॥ ਮੁੰਦ੍ਰਾ ਪਹਿਰੇ ਝੋਲੀ ਲੇਵਹੁ ਮਸਤਕ ਧੂਰ ਲਗਾਵੋ॥ ਸਦਾ ਅਜੀਤ ਕਾਇਆਂ ਰਹਿਸੀ ਖਿੰਥਾ ਅੰਗ ਹੰਢਾਵਹੁ॥ ਹਾਕ ਫਹੌੜੀ ਡੰਡਾ ਰਾਖਉ ਤੋ ਸਿਧ ਕਉ ਆਦੇਸ ਮਿਲਾਵਉ॥ ਸਿਧ ਜਮਾਤੀ ਇਉਂ ਸਗਲਾ ਜਗ ਜੀਤਾ॥ ੧॥ ਆਦੇਸ ਕਹਿਓ ਸਭ ਸਿਧਾਂ ਕਉ ਆਦੇਸ॥ ੧॥ ਰਹਾਉ॥ ਭੁਗਤਿ ਲੇਹੁ ਭੰਡਾਰਾ ਭੋਗਹੁ ਮੁਖ ਤੇ ਨਾਦ ਵਜਾਵੋ॥ ਨਾਥਾਂ ਨਾਉਂ ਹੋਇਕੇ ਬੈਠੇ ਜੁਗ ਜੁਗ ਰਿਧ ਸਿਧ ਲਗਾਵੋ॥ ਸਗਲ ਸਿਧ ਤੁਮ ਆਗਯਾਕਾਰੀ ਜੋਗ ਸੰਜੋਗੀ ਪਾਵੈ॥ ਏਕ ਮਾਉ ਕੇ ਪੂਤਾ ਹੋਵੇ ਜੋਗ ਜੁਗਤਿ ਕੇ ਚੇਲੇ॥ ਸੰਸਾਰੀ ਕੇ ਭੰਡਾਰੀ ਹੋਵੋ ਦੀਵਾਨ ਤੁਮਾਰੇ ਸਗਲੇ॥ ਤੁਮ ਸਿਰ ਊਪਰ ਨ ਕੋਈ ਹੋਇ ਰਹੇ ਪਰਧਾਨਾ॥ ਹੁਕਮ ਤੁਮਾਰਾ ਸਭ ਤੇ ਊਚਾ ਇਉਂ ਚਲ ਹੈ ਫੁਰਮਾਨਾ॥ ੩॥ ਖੰਡ ਖੰਡ ਮਹਿ ਆਸਨ ਬੈਠੋਂ ਲੋਇ ਲੋਇ ਚਲੇ ਭੰਡਾਰਾ॥ ਲਖ ਚਉਰਾਸੀ ਬਚਨ ਮੈਂ ਬਾਂਧੋਂ ਰਸਨਾ ਏਕ ਉਚਾਰਾ॥ ਕਰ ਕਰ ਦੇਖੈ

ਅਪਨਾ ਆਪੇ ਸਮਝੈ ਰਿਦੇ ਬੀਚਾਰੀ॥ ਪ੍ਰਣਵਤ ਗੋਰਖ ਸੁਨਹੁ ਨਾਨਕ ਐਸੀ ਕਾਰ ਤੁਮਾਰੀ॥ ਤਾਂ ਗੁਰੂ ਨਾਨਕ ਜੀ ਜਪੁਜੀ ਸਾਹਿਬ ਦੀਆਂ ਪਉੜੀਆਂ ਉਚਾਰਨ ਕੀਤੀਆਂ-

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥ ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥ ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨੮॥ ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥ ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥ ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥ ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨੯॥ ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥ ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥ ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥ ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩੦॥ ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥ ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥ ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩੧॥*

ਇਹ ਸੁਣਕੇ ਸਭ ਦੀ ਨਿਸ਼ਾ ਹੋਈ ਤਾਂ ਗੋਰਖ ਨਾਥ ਨੇ ਬਚਨ ਕੀਤਾ ਅਰੇ ਨਾਨਕ ਬਾਲੇ ! ਕਿਉਂਕਰ ਆਇਆ ਹੈਂ। ਕਉਣ ਮਨੋਰਥ ਥਾ ਤੂੰ ਆਪਣਾ ਮਨੋਰਥ ਆਖ ਹਮ ਪੂਰਾ ਕਰਹਿੰਗੇ॥ ਗੁਰੂ ਨਾਨਕ ਜੀ ਵਾਚ॥ ਏਕ ਮਨੋਰਥ ਕੀਆ ਪੂਰਾ॥ ਜਬ ਹਮ ਕਉ ਮਿਲਿਆ ਸਤਿਗੁਰ ਸੂਰਾ॥ ਅਵਰ ਮਨੋਰਥ ਰਹਿਓ ਨ ਕੋਈ॥ ਸਿਧ ਬੁਧਿ ਭਰਮੇ ਸਭ ਲੋਈ॥ ਸੁਣ ਗੋਰਖ ਤੁਮ ਦੀਖਿਆ ਦੇਉਂ॥ ਪ੍ਰਣਵਤਿ ਨਾਨਕ ਸਚ ਸਮੇਉਂ॥ ਤਾਂ ਗੋਰਖ ਨਾਥ ਚੁਪ ਕਰ ਰਹਿਆ ਤਾਂ ਮੰਗਲ ਨਾਥ ਨੇ ਕਹਿਆ ਕਿਉਂ ਗੁਰੂ ਗੋਰਖ ਨਾਥ ਨਾਨਕ ਤਪੇ ਕੋ ਉਪਦੇਸ਼ ਕੀਆ ? ਤਾਂ ਗੋਰਖ ਨਾਥ ਨੇ ਕਹਿਆ ਮੰਗਲ ਨਾਥ ਜੀ ਹਮ ਉਸ ਕੋ ਦੇਖਤੇ ਥੇ ਜਾਂ ਦੇਖਿਆ ਤਾਂ ਪੂਰਨ ਪੁਰਖ ਹੈ ਤਾਂ ਮੰਗਲ ਨਾਥ ਨੇ ਕਹਿਆ ਗੋਰਖ ਨਾਥ ਜੀ ਜੈਸਾ ਦੇਖੀਏ ਤੈਸਾ ਬਖਾਨੀਐ ਫਕੀਰੀ ਕਾ ਬਿਰਦ ਐਸਾ ਹੈ ਤਾਂ ਗੋਰਖ ਨਾਥ

ਨੇ ਕਹਿਆ ਤੁਮ ਸਚ ਬਚਨ ਕਰਤੇ ਹੋ ਪਰ ਉਪਦੇਸ਼ ਐਸਾ ਹੀ ਚਾਹੀਏ। ਤਾਂ ਮਰਦਾਨੇ ਕਹਿਆ ਗੁਰੂ ਜੀ ਕਾਈ ਆਗੇ ਭੀ ਜਾਹਿਗਾ ? ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਗੇ ਵਡੀਆਂ ਜਾਹਗਾਂ ਹਨ ਤਾਂ ਮਰਦਾਨੇ ਆਖਿਆ ਗੁਰੂ ਜੀ ਅਗੇ ਭੀ ਚਲਹੁ ਜੀ ਤਾਂ ਗੁਰੂ ਨਾਨਕ ਜੀ ਆਖਿਆ ਕਿਉਂ ਭਾਈ ਬਾਲਾ ਤੇ ਮੈਂ ਆਖਿਆ ਗੁਰੂ ਜੀ ਤੁਹਾਡੀ ਰਜਾਇ ਤਾਂ ਗੁਰੂ ਜੀ ਕਿਹਾ ਮਰਦਾਨਾ ਚਲਦੇ ਹਾਂ ਮਰਦਾਨੇ ਕਿਹਾ ਤੁਸੀਂ ਜੋ ਆਖਦੇ ਸੇ ਨੌਂ ਨਾਥ ਛੇ ਜਤੀ ਚੁਰਾਸੀ ਸਿਧ ਹੈਨ ਸੋ ਉਨ੍ਹਾਂ ਦੇ ਕਿਆ ਨਾਉਂ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੈਨੂੰ ਨੌਂ ਨਾਥਾਂ ਦੇ ਛੇ ਜਤੀਆਂ ਦੇ ਤੇ ਚੁਰਾਸੀ ਸਿਧਾਂ ਦੇ ਸਭਨਾਂ ਦੇ ਨਾਂ ਸੁਣਾਵਾਂਗੇ ਤੂੰ ਉਤਾਵਲਾ ਨਾ ਹੋ ਇਤਨੀ ਹੁੰਦਿਆਂ ਹੀ ਮਰਦਾਨੇ ਨਾਲ ਚਲੇ॥ ਬੋਲੋ ਭਾਈ ਜੀ ਵਾਹਿਗੁਰੂ॥ ੪੪॥

# ਸਾਖੀ ਪ੍ਰਾਣਕਾ ਸਿਧ ਨਾਲ ਹੋਈ

ਤਾਂ ਪ੍ਰਾਣਕਾ ਨਾਥ ਨੇ ਆਪਣੇ ਆਸਣ ਤੋਂ ਉਠਕੇ ਆਇ ਬਚਨ ਕੀਤਾ॥ ਕਤੰਚ ਭੁਗਤਾ ਕਤੰਚ ਜੁਗਤਾ ਕਤੰਚ ਰਹਿਬੋ ਅਰੋਗੀ॥ ਕਤੰਚ ਲਛਨ ਕਤੰਚ ਅਲਛਨ ਪਾਇਬੋ ਜੋਗੀ॥ ਸੁਨਹੁ ਨਾਨਕ ਪ੍ਰਾਣ ਨਾਥ ਪੁਛੇ ਦੇਹੁ ਜਵਾਬ ਨਾਨਕ ਤਪਾ॥ ੧॥ ਗੁਰੂ ਨਾਨਕ ਜੀ ਵਾਚ॥ ਨਾਮ ਭਗਤਾ ਸਤਿ ਜੁਗਤਾ ਦ੍ਰਿੜੰਤ ਰਹਿਬੋ ਅਰੋਗੀ॥ ਪੀਅ ਲੱਛਣ ਉਪਦੇਸ਼ ਲੱਛਣ ਪਰੇਮ ਰਾਇਬੋ ਜੋਗੀ॥ ਸੁਨਹੁ ਪ੍ਰਾਣ ਤਪਾ॥ ਧੰਨ ਸਤਿਗੁਰੂ ਸੁਧ ਗਤਾ॥ ਪ੍ਰਣਵੈ ਨਾਨਕ ਤਪਾ॥ ਲੇਹੁ ਜਵਾਬ ਸਿਧਾ॥ ੧॥ ਪ੍ਰਾਣਕਾ ਵਾਚ॥ ਧੰਨ ਹੋ ਤਪਾ ਪ੍ਰਣਵੈ ਪ੍ਰਣਵਤ ਧੰਨ ਸਤਿਗੁਰ ਸਿਧਗਤਾ॥ ੨॥ ਇਹ ਬਚਨ ਕਹਿ ਕਰ ਪ੍ਰਾਣਕਾ ਨਾਥ ਗੁਰੂ ਨਾਨਕ ਜੀ ਦੇ ਚਰਨਾਂ ਨੂੰ ਉਠ ਦਉੜਿਆ ਤਾਂ ਸ੍ਰੀ ਗੁਰੂ ਨਾਨਕ ਜੀ ਓਸਦੇ ਹਥ ਪਕੜ ਲੀਏ ਤਾਂ ਦੋਹਾਂ ਆਪਸ ਵਿਚ ਬੰਦਨਾਂ ਕੀਤੀ ਤੇ ਬਹੁਤ ਪ੍ਰਸੰਨ ਹੋਏ ਤਾਂ ਪ੍ਰਾਣ ਨਾਥ ਬਚਨ ਕੀਤਾ ਸੁਣੋ ਨਾਨਕ ਤਪਾ ਜੀ ਆਜ ਹਮ ਕੋ ਨਿਰੰਕਾਰ ਪੁਰਖ ਨਿਰੰਜਨ ਕਾ ਦਰਸ਼ਨ ਹੂਆ ਹੈ ਤਪਾ ਜੀ ਇਸ ਬਚਨ ਵਿਚ ਭਿੰਨ ਭੇਦ ਕੁਛ ਨਹੀਂ ਤੁਮਾਰੇ ਮੇਂ ਅਰ ਨਿਰੰਜਨ ਵਿਚ ਜੋ ਭੇਦ ਜਾਨਤਾ ਹੈ ਸੋ ਜੋਗੀ ਨਹੀਂ ਹਮ ਤੋ ਐਸੇ ਹੀ ਜਾਨਤੇ ਹੈਂ ਜੋ ਤੁਮ ਨਿਰੰਕਾਰ ਕੀ ਮੂਰਤਿ ਹੋ ਸਤ ਪ੍ਰਤੀਤ ਕਰਕੇ ਜਾਨਤੇ ਹੈਂ ਤਾਂ ਪ੍ਰਾਣ ਨਾਥ ਕਹਿਆ ਆਪ ਉੱਪਰ ਨਿਰੰਜਨ ਕੀ ਅਤਿ ਕ੍ਰਿਪਾ ਹੈ ਤਾਂ ਪ੍ਰਾਣ ਨਾਥ ਆਪਣੇ ਆਸਣ ਉੱਪਰ ਜਾਇ ਬੈਠਾ ਤਾਂ ਮੰਗਲ ਨਾਥ ਕਿਹਾ ਕਿਉਂ ਪ੍ਰਾਣ ਨਾਥ ਜੀ ਨਾਨਕ ਤਪਾ ਦੇਖਿਆ ਹੈ ਤਾਂ ਪ੍ਰਾਣ ਨਾਥ

ਕਹਿਆ ਹਾਂ ਮੰਗਲ ਨਾਥ ਜੀ ਜੈਸਾ ਤੁਮ ਆਖਤੇ ਥੇ ਐਸਾ ਹੀ ਹੈ ਹਮ ਤੋ ਏਹੀ ਜਾਣਿਆਂ ਹੈ ਜੋ ਨਿਰੰਕਾਰ ਕਾ ਹੀ ਦਰਸ਼ਨ ਕੀਆ ਹੈ ਆਗੇ ਤੁਮਾਰੀ ਤੁਮ ਜਾਣੋ ਤਾਂ ਮੰਗਲ ਨਾਥ ਕਿਹਾ ਸੁਣੋ ਪ੍ਰਾਣ ਨਾਥ ਜੀ ਜੋ ਸੰਤ ਨਿਰੰਕਾਰ ਕੇ ਕੀਤੇ ਹੈਨ ਉਨ੍ਹਾਂ ਵਿਚ ਤੇ ਨਿਰੰਕਾਰ ਵਿਚ ਭੇਦ ਕੋਈ ਨਾਹੀਂ ਤਾਂ ਪ੍ਰਾਣ ਨਾਥ ਨੇ ਕਿਹਾ ਮੰਗਲ ਨਾਥ ਜੀ ਆਪ ਪੂਰਨ ਬਚਨ ਕਰਤੇ ਹੋ ਤਾਂ ਮਰਦਾਨੇ ਆਖਿਆ ਗੁਰੂ ਜੀ ਏਹ ਜੋ ਪ੍ਰਾਣ ਨਾਥ ਆਹਾ ਸੋ ਉੱਚੇ ਬਚਨ ਕਰਦਾ ਆਹਾ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣੋ ਮਰਦਾਨਾ ਜਿਨ੍ਹਾਂ ਉੱਪਰ ਕਰਤਾਰ ਦੀ ਕਿਰਪਾ ਹੁੰਦੀ ਹੈ ਸੋ ਏਹੋ ਜੇਹੇ ਬਚਨ ਕਰਦੇ ਹੈਨ ਸੋ ਕਚ ਪਿਚ ਨਾਹੀਂ ਬੋਲਦੇ ਏਹ ਅਸਲੀ ਨਾਥ ਆਹਾ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਤਾਂ ਅਸਲੀ ਨਾਥਾਂ ਦੇ ਨਾਮ ਦਸੋ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਨਾਥਾਂ ਦੇ ਨਾਮ- ਗੋਰਖ ਨਾਥ[੧] ਮਛੰਦਰ ਨਾਥ[੨] ਚਰਪਟ ਨਾਥ[੩] ਮੰਗਲ ਨਾਥ[੪] ਘੁਘੂ ਨਾਥ[੫] ਗੋਪੀ ਨਾਥ[੬] ਪ੍ਰਾਨਕਾ ਨਾਥ[੭] ਸੁਰਤ ਨਾਥ[੮] ਚੰਬਾ ਨਾਥ[੯] ਸੁਣ ਮਰਦਾਨਾ ਏਹ ਨੌ ਨਾਥ ਹੈਨ ਹੋਰ ਨਾਥ ਆਖਣ ਨੂੰ ਬਹੁਤੇਰੇ ਹੈਨ ਤਾਂ ਫੇਰ ਮਰਦਾਨੇ ਆਖਿਆ ਜੀ ਛਿਅ ਜਤੀ ਕਿਹੜੇ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਮਰਦਾਨਾ ਪ੍ਰਿਥਮ ਗੋਰਖ ਜਤੀ ਹੈ[੧] ਦੂਜੇ ਦੱਤ ਜਤੀ[੨] ਤੀਸਰਾ ਹਨਵੰਤ ਜਤੀ[੩] ਚੌਥੇ ਭੈਰੋ ਜਤੀ[੪] ਪੰਜਵਾਂ ਲਛਮਣ ਜਤੀ[੫] ਛੇਵਾਂ ਭੀਖਮ ਜਤੀ[੬] ਸੁਨ ਮਰਦਾਨਾ ਇਹ ਛੇ ਜਤੀ ਹੈਨ ਹੋਰ ਆਖਣ ਨੂੰ ਬਹੁਤੇ ਹੈਂ ਤਾਂ ਫੇਰ ਮਰਦਾਨੇ ਆਖਿਆ ਚੁਰਾਸੀ ਸਿਧ ਜੋ ਕਹੀਦੇ ਹੈਨ ਸੋ ਕੇਹੜੇ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸੁਣ। ਭੰਗਰ[੧] ਸੰਗਰ[੨] ਲੰਗਰ[੩] ਝੰਗਰ[੪] ਊਰਮ[੫] ਧੂਰਮ[੬] ਕਨੀਫਾ[੭] ਹਨੀਫਾ[੮] ਲਹੁਰੀਪਾ[੯] ਸਾਗਰ[੧੦] ਮੰਘਰ[੧੧] ਰਾਜੀਰਤਨ[੧੨] ਪੂਰਨ ਨਾਸਕਾ[੧੩] ਬਿਥਾਲਕਾ[੧੪] ਜਾਲਕਾ[੧੫] ਖਿੰਧੜਾ[੧੬] ਨਿਰਤਾ[੧੭] ਸੁਰਤਾ[੧੮] ਕੇਵਲ ਕਰਨ[੧੯] ਮਿਮਤਾ[੨੦] ਗਗਨ ਗਲ[੨੧] ਅਸਰਨਿਧ[੨੨] ਚਤਰਬੈਨ[੨੩] ਰਾਉਐਨ[੨੪] ਮੇਲ ਕਰਨ[੨੫] ਅਉਗੜ[੨੬] ਪਰਬਤ[੨੭] ਈਸਰ[੨੮] ਭਰਥਰੀ[੨੯] ਭੂਤਵੇ[੩੦] ਕਰਨਸੰ[੩੧] ਸੰਭੂ[੩੨] ਪਲਕਨਿਧ[੩੩] ਅੱਛਰ ਦੈਨ[੩੪] ਪਿਪਲਕਾ[੩੫] ਸੋਰਮਾਂ[੩੬] ਗਿਰਬੋਧ[੩੭] ਸਾਲਕਾ[੩੮] ਕੇਸਰ ਕਰਨ[੩੯] ਗੈਲਸਾ[੪੦] ਅਗਨਿਧਾਰ[੪੧] ਮੁਕਤੀਸਰ[੪੨] ਚਲਨ ਨਾਚਤੋ[੪੩] ਸੁਰਐਨ[੪੪] ਸਿਧਸੈਨ[੪੫] ਗਿਰਵਰ[੪੬] ਜੇਤਲਗੀਨ[੪੭] ਜੋਤ ਮਗਨੀ[੪੮] ਬਿਮਲਜੋਤ[੪੯] ਸੀਤਲ ਜਲ[੫੦] ਮਘਰ ਘਰ[੫੧] ਤੁਲਸਜੋਰ[੫੨] ਪ੍ਰਤਪਾਨ [੫੩] ਅਕਾਰਨਿਰ [੫੪] ਭੇਲਸਾਰ [੫੫] ਰਾਮ ਕੁਆਰ [੫੬] ਕ੍ਰਿਸ਼ਨ ਕੁਆਰ [੫੭] ਬਿਸ਼ਨਪਤਿ [੫੮] ਸੰਕਰਜੋਗ [੫੯] ਬ੍ਰਹਮਜੋਗ [੬੦] ਮੀਰਹੁਸੈਨ [੬੧] ਨੀਰ ਜੰਬੀਰ [੬੨] ਕਲੰਦਰ

ਨੈਨ ੬੩ ਨਲਿੰਦ੍ਰਨੈਨ ੬੪ ਸੁਰਸਤੀ ੬੫ ਗੁਵਰਧਰ ੬੬ ਗੁਫਾਲਾਸ਼ੀ ੬੭ ਅਕਲਨਾਸ਼ੀ ੬੮ ਕਲਕ ਸਗੀ ੬੯ ਏਕ ਰੰਗ ੭੦ ਕੇਵਲ ਕਰਮੀ ੭੧ ਕਰਮ ਨਾਸੀ ੭੨ ਸੁਲ ਬਿਬਾਸੀ ੭੩ ਮੂਲ ਮੰਤਰੀ ੭੪ ਜੋਗੀਵੰਤ ੭੫ ਜੋਗਹਰੇ ੭੬ ਈਸਰ ਪੁੰਗੀ ੭੭ ਆਪ ੭੮ਕਲੇਰੂਪ ੭੯ ਰਹੀਮ ਜੋਗੀ ੮੦ ਖਲਾਸ ਮੁਗਲੀ ੮੧ ਕਿਦਾਰ ਜੋਗ ੮੨ ਸੰਭਾਲਕਾ ਕਹੀਐ ੮੩ ਜੋਗੀ ਬਚਿਤ੍ਰ ਕਹੀਐ ੮੪। ਸੁਣ ਮਰਦਾਨਾ ਇਹ ਚੁਰਾਸੀ ਸਿਧਾਂ ਦੇ ਨਾਉਂ ਹੈਂ ਤਾਂ ਮਰਦਾਨੇ ਆਖਿਆ ਜੀ ਨਾਥਾਂ ਦੀ ਭੀ ਨਿਸ਼ਾ ਹੋਈ ਅਤੇ ਸਿਧਾਂ ਦੀ ਭੀ ਨਿਸ਼ਾ ਹੋਈ ਤੇ ਗੁਰੂ ਜੀ ਜਤੀਆਂ ਦੀ ਨਿਸ਼ਾ ਨਾ ਹੋਈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਰਦਾਨਾ ਕਿਉਂ ਨਾ ਨਿਸ਼ਾ ਹੋਈ ਜੋ ਕੁਛ ਤੇਰੇ ਵਿਚ ਆਵੇ ਮਰਦਾਨਾ ਸੋ ਪੁਛ ਲੈ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀਂ ਆਖਦੇ ਹੋ ਜੋ ਛੇ ਜਤੀ ਹੈਨ ਅਤੇ ਜਿਨ੍ਹਾਂ ਗ੍ਰਿਹਸਤ ਕਦੀ ਨਹੀਂ ਕੀਤਾ ਅਤੇ ਇਸਤ੍ਰੀ ਦੇ ਕਦੇ ਨੇੜੇ ਨਹੀਂ ਗਏ ਅਜੇਹੇ ਤਾਂ ਬਹੁਤ ਹਨ ਗੁਰੂ ਜੀ ਇਹ ਅਰਮਾਨ ਮੈਨੂੰ ਰਿਹਾ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਭਲਾ ਪੁਛਿਓ ਈ ਸੁਣ ਮਰਦਾਨਾ ਇਹ ਛੇ ਜਤੀ ਹੈਨ ਸੋ ਸਚੇ ਹੈਨ ਤੇ ਹੋਰਨਾਂ ਦੀ ਬਿੰਦ ਜਾਂਦੀ ਹੈ ਸੋ ਜਤੀ ਨਹੀਂ ਆਖੀਦੇ ਤਾਂ ਮਰਦਾਨੇ ਆਖਿਆ ਗੁਰੂ ਜੀ ਓਹ ਤਾਂ ਮੈਥਨ ਨਾਹੀਂ ਕਰਦੇ ਉਨ੍ਹਾਂ ਦੀ ਬਿੰਦ ਕਿਉਂ ਕਰ ਜਾਂਦੀ ਹੈ ਤਾਂ ਗੁਰੂ ਜੀ ਇਕ ਸਲੋਕ ਕਿਹਾ ॥ ਸਲੋਕ ॥ ਨਵੇਂ ਸਤ ਦਸਵੇਂ ਯਾਰਵੇਂ ਇਉਂ ਜਾਲਾ ॥ ਪ੍ਰਣਵੈ ਨਾਨਕ ਸੁਣਹੁ ਮਰਦਾਨਾ ਪਿੰਡ ਗੁਸਤੀ ਤਾਲਾ ॥ ੧ ॥ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਮਰਦਾਨਾ ਨਵੇਂ ਦੁਆਰੇ ਬਿੰਦ ਜਾਂਦੀ ਹੈ ਜਤੀ ਸੋਈ ਕਹੀਦਾ ਹੈ ਜੋ ਸਭਨਾਂ ਦੁਆਰਿਆਂ ਦੇ ਖਬਰਦਾਰ ਹੈਨ ਅਤੇ ਮੈਥਨ ਨਾ ਕੀਤਾ ਤੇ ਮੂੰਹ ਤੋਂ ਨਿਕਲ ਗਈ ਤਾਂ ਜਤੀ ਨਹੀਂ ਕਹੀਦਾ ਸੋ ਸਭਨਾਂ ਦੁਆਰਿਆਂ ਨੂੰ ਥੰਮੇ ਤਾਂ ਜਤੀ ਹੁੰਦਾ ਹੈ ਮਰਦਾਨਾ ਤੈਨੂੰ ਜੋ ਛੇ ਜਤੀ ਕਹੇ ਹਨ ਜਿਨ੍ਹਾਂ ਕਿਸੇ ਦੁਆਰੇ ਜਾਨ ਨਹੀਂ ਦਿਤੀ ਤਾਂ ਮਰਦਾਨੇ ਕਿਹਾ ਜੀ ਹੋਰਨਾਂ ਦੁਆਰਿਆਂ ਰਾਹ ਕਿਸ ਤਰ੍ਹਾਂ ਜਾਂਦੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਮੂੰਹੋਂ ਗੰਦੇ ਮੰਦੇ ਬੋਲਦੇ ਹੈਨ ਤਾਂ ਮੂੰਹ ਰਾਹ ਜਾਂਦੀ ਹੈ ਜੇ ਕਾਈ ਭਲੀ ਸੂਰਤ ਦੇਖਦੇ ਹੈਨ ਤਾਂ ਅੱਖੀਂ ਰਾਹ ਜਾਂਦੀ ਹੈ ਜੇ ਕੰਨ ਕਰਕੇ ਕੋਈ ਵਿਸ਼ੇ ਦੀ ਗਲ ਸੁਣੀ ਤਾਂ ਕੰਨ ਰਾਹ ਜਾਂਦੀ ਹੈ ਜੇ ਕੋਈ ਸੁਗੰਧ ਲੈਂਦਾ ਹੈ ਤਾਂ ਮਗਜ਼ ਬਿੰਦ ਸੜ ਜਾਂਦੀ ਹੈ ਤੇ ਜੇ ਭਾਈ ਭਲੀ ਸੂਰਤ ਦੇਖੀ ਤਾਂ ਸੁਤਿਆਂ ਸੁਪਨੇ ਵਿਖੇ ਇੰਦਰੀ ਦੇ ਰਸਤੇ ਚਲੀ ਗਈ ਸੋ ਮਰਦਾਨਾ ਅਸਾਂ ਜੋ ਇਹ ਛੇ ਜਤੀ ਆਖੇ ਹੈਨ ਸੋ ਇਹਨਾਂ ਕਿਸੇ ਰਾਹ ਨਹੀਂ ਜਾਣ ਦਿਤੀ ਇਹ ਜਤੀ ਅਸਲੀ ਹੈਨ ਤਾਂ ਮਰਦਾਨੇ ਆਖਿਆ ਗੁਰੂ ਜੀ ਜਤੀਆਂ ਦੀ

ਨਿਸ਼ਾ ਹੋਈ ਤਾਂ ਫੇਰ ਮਰਦਾਨੇ ਆਖਿਆ ਹੁਣ ਤਾਂ ਅਗੇ ਚਲੋ ਜੀ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਅਗੇ ਭੀ ਚਲਦੇ ਆਹੇ ਤਾਂ ਗੋਪੀ ਚੰਦ ਮੰਗਲ ਨਾਥ ਨੂੰ ਕਿਹਾ ਮੰਗਲ ਨਾਥ ਜੀ ਨਾਨਕ ਤਪਾ ਰਮਤੇ ਹੈਨ ਤਾਂ ਮੰਗਲ ਨਾਥ ਨੇ ਆਖਿਆ ਗੋਪੀ ਚੰਦ ਜੀ ਜਿਵੇਂ ਰਹਿਣ ਤਾਂ ਆਖੋ ਤਾਂ ਮੰਗਲ ਨਾਥ ਕਿਹਾ ਰਹਿਣ ਕੀ ਲਾਇਕ ਹੈ ਤਾਂ ਗੋਪੀ ਚੰਦ ਕਿਹਾ ਜੀ ਤੁਸੀਂ ਆਖੋ ਤਾਂ ਮੰਗਲ ਨਾਥ ਘੁਘੂ ਨਾਥ ਤੇ ਗੋਪੀ ਚੰਦ ਤੇ ਗੋਰਖ ਨਾਥ ਪ੍ਰਾਣ ਨਾਥ ਸਭਨਾਂ ਇਨ੍ਹਾਂ ਮਿਲ ਕਰ ਆਖਿਆ ਹੇ ਨਾਨਕ ਤਪਾ ਜੀ ! ਤੁਮ ਕਿਉਂ ਰਮਤੇ ਹੋ ਈਹਾਂ ਰਹੋ ਸਿਧ ਮੰਡਲੀ ਮੇਂ ਗੁਜਾਰਾ ਕਰੋ ਤਾਂ ਤੁਮਾਰਾ ਤਾਂ ਕੋਈ ਜੰਜਾਲ ਨਾਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਹਿਆ-

ਰਾਗ ਆਸਾ ਮਹਲਾ ੧ ॥

*ਏਕ ਜੰਜਾਲ ਹਮਾਰਾ ਕਹੀਐ ਸਾਧ ਮੂਰਤ ਕੇ ਪਰਸਣਿ॥ ਲਾਖ ਚਉਰਾਸੀ ਹਮ ਤੇ ਛੂਟੀ ਏਕ ਸਤਿਗੁਰ ਕੇ ਦਰਸਨਿ॥ ੧ ॥ ਸੁਣ ਸਿਧੋ ਭਾਈ ਮੇਰੇ॥ ਸਤਿਗੁਰ ਮਿਲੇ ਤਾਂ ਹੋਇ ਨਿਬੇਰੇ॥ ੧ ॥ ਰਹਾਉ॥ ਆਸਣ ਬੈਸਣ ਹਮਤੇ ਛੂਟੇ ਛੂਟੇ ਕਰਮਨਿ ਜਾਰਾ॥ ਸਗਲੇ ਬੰਧਨ ਪਗ ਤੇ ਕਾਟੇ ਪਾਏ ਮੋਖ ਦੁਆਰਾ॥ ੨ ॥ ਏਕੰਕਾਰ ਪਰ ਨਦਰ ਹਮਾਰੀ ਦੂਜਾ ਚਿਤ ਨ ਧਾਰੇ॥ ਦਸ ਅਵਤਾਰ ਅਵਰ ਸਭ ਦੇਵਤੇ ਵਾਰ ਵਾਰ ਕਰ ਡਾਰੇ॥ ੩ ॥ ਪਰੇਮ ਪ੍ਰੀਤ ਕੇ ਭੋਜਨ ਮੇਰੇ ਸਹਿਜ ਰੰਗ ਮਹਿ ਖੇਲੋ॥ ਪ੍ਰਣਵੈ ਨਾਨਕ ਸੁਣਹੁ ਸਿਧੋ ਨਾਥੋ ਸ਼ਿਵ ਸ਼ਕਤੀ ਇਵ ਮੇਲੋ॥ ੪ ॥*

ਤਾਂ ਮੰਗਲ ਨਾਥ ਆਖਿਆ ਨਾਨਕ ਤਪਾ ਜੀ ਤੁਮਕੋ ਨਿਰੰਜਨ ਨੇ ਐਸਾ ਹੀ ਕੀਆ ਹੈ ਪਰ ਹਮ ਤਾਂ ਆਪਣੇ ਵਾਸਤੇ ਕਹਿਤੇ ਹਾਂ ਜੋ ਤੁਮ ਸਾਧ ਮੂਰਤਿ ਹੋ ਤੁਮਾਰਾ ਦਰਸ਼ਨ ਦੁਰਲਭ ਹੈ ਤਾਂ ਗੁਰੂ ਨਾਨਕ ਜੀ ਕਿਹਾ ਮੰਗਲ ਨਾਥ ਜੀ ਮੁਖ ਤੇ ਕਹਿਣੇ ਕੀ ਬਾਤ ਨਹੀਂ ਮੁਖ ਥੀਂ ਕਿਹਾ ਬਿਲਾਸ ਹੋਤਾ ਹੈ ਪਰ ਹੁਣ ਹਮ ਕੋ ਆਪ ਰਜਾਇ ਦੇਵੋ ਜੀ ਤਾਂ ਮੰਗਲ ਨਾਥ ਘੁਘੂ ਨਾਥ ਤੇ ਗੋਪੀ ਚੰਦ ਇਨ੍ਹਾਂ ਤਿੰਨ੍ਹਾਂ ਨੇ ਆਖਿਆ ਨਾਨਕ ਤਪਾ ਜੀ ਤੁਮ ਕੋ ਨਿਰੰਕਾਰ ਜੀ ਕੀ ਰਜਾਇ ਹੈ ਜੀ ਤਾਂ ਗੁਰੂ ਅੰਗਦ ਜੀ ਮੈਂ ਅਤੇ ਮਰਦਾਨਾ ਅਤੇ ਸ੍ਰੀ ਗੁਰੂ ਨਾਨਕ ਜੀ ਤਿੰਨੇ ਸੁਮੇਰ ਤੋਂ ਅੰਤਰ ਧਿਆਨ ਹੂਏ॥ ਬੋਲੋ ਭਾਈ ਜੀ ਵਾਹਿਗੁਰੂ॥ ੪੫॥

# ਅਗੇ ਸਾਖੀ ਬਿਆਰ ਪਰਬਤ ਦੀ ਚਲੀ

ਤਾਂ ਫੇਰ ਅਸੀਂ ਗੁਰੂ ਜੀ ਬਿਆਰ ਪਰਬਤ ਪਰ ਜਾਇ ਖੜੇ ਹੋਏ ਤਿਥੇ ਅਗੇ ਦੱਤਾ ਤ੍ਰੇਊ ਸੰਨਿਆਸੀ ਲੰਮਾ ਪਿਆ ਹੋਇਆ ਸੀ ਤਾਂ ਮਰਦਾਨੇ ਪੁਛਿਆ ਸ੍ਰੀ ਗੁਰੂ ਜੀ ਅਸੀਂ ਹੁਣ ਕਿਥੇ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸੀਂ ਹੁਣ ਬਿਆਰ ਪਰਬਤ ਉੱਪਰ ਆਇ ਖੜੇ ਹੋਏ ਹਾਂ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਅਸੀਂ ਹੁਣ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸੀਂ ਸਾਢੇ ਸੱਤ ਹਜ਼ਾਰ ਜੋਜਨ ਸੁਮੇਰ ਉਤੋਂ ਆਏ ਹਾਂ ਤਾਂ ਫੇਰ ਮਰਦਾਨੇ ਕਿਹਾ ਜੀ ਇਥੇ ਵੀ ਕੋਈ ਸਾਧ ਆਹਾ ਤਾਂ ਗੁਰੂ ਜੀ ਕਹਿਆ ਮਰਦਾਨਾ ਏਥੇ ਭੀ ਇਕ ਸਾਧ ਵਡਾ ਅਵਧੂਤ ਪੁਰਖ ਹੈ ਜਿਸ ਤਾਈਂ ਸਭ ਸੰਨਿਆਸੀ ਪੂਜਦੇ ਹਨ ਤਾਂ ਫੇਰ ਮਰਦਾਨੇ ਕਹਿਆ ਜੀ ਉਸਦਾ ਨਾਉਂ ਕਿਆ ਹੈ ਅਤੇ ਰਹਿੰਦਾ ਕਿਥੇ ਹੈ ਅਤੇ ਉਸਦਾ ਦਰਸ਼ਨ ਭੀ ਕਰੀਏਂਗੇ ਤਾਂ ਗੁਰੂ ਜੀ ਕਿਹਾ ਮਰਦਾਨਾ ਉਸਦਾ ਨਾਉਂ ਦੱਤਾ ਤ੍ਰੇਊ ਹੈ ਅਤੇ ਮਰਦਾਨਿਆਂ ਉਹ ਜੋ ਉਚੇ ਪਹਾੜ ਹਨ ਉਥੇ ਰਹਿੰਦਾ ਈ ਅਤੇ ਉਸਨੂੰ ਭੀ ਮਿਲੇਂਗੇ ਤਾਂ ਗੁਰੂ ਨਾਨਕ ਜੀ ਦੱਤਾ ਤ੍ਰੇਊ ਦੇ ਆਸਣ ਪਰ ਜਾਇ ਖੜੇ ਹੋਏ ਤਾਂ ਗੁਰੂ ਜੀ ਮੈਨੂੰ ਕਿਹਾ ਕਿਉਂ ਭਾਈ ਬਾਲਾ ! ਤਾਂ ਮੈਂ ਆਖਿਆ ਜੀ ਜਿਉਂ ਤੁਸਾਡੀ ਰਜਾਇ ਅਤੇ ਉਥੇ ਦੱਤਾ ਤ੍ਰੇਊ ਅਵਧੂਤ ਬਦੇਹ ਲੰਮਾ ਪਇਆ ਹੈ ਤਾਂ ਮਰਦਾਨੇ ਆਖਿਆ ਜੀ ਹੁਣ ਤਾਂ ਏਥੇ ਆਇ ਪਹੁੰਚੇ ਹਾਂ ਸੋ ਗੁਰੂ ਜੀ ਇਸ ਤਾਈਂ ਬੁਲਾਵੋ ਤਾਂ ਸਹੀ ਕਿਉਂ ਜੋ ਆਖਦੇ ਸਾਓ ਜੋ ਬੜਾ ਸਾਧ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੇਰਾ ਆਖਿਆ ਭੀ ਮੰਨਣਾ ਹੈ ॥ ਸ੍ਰੀ ਗੁਰੂ ਜੀ ਵਾਚ ॥ ਹੋਂਦੀ ਦੇਹ ਬੋਲੇ ਕਿਉਂ ਨਾਹੀਂ ॥ ਸਮਝ ਦੇਖ ਆਪਨੇ ਮਨ ਮਾਹੀਂ ॥ ਜਬ ਲਗ ਦੇਹੀ ਤਬ ਲਗ ਆਸਾ ॥ ਇਉਂ ਨ ਹੋਇ ਪੂਰਨ ਸੰਨਿਆਸਾ ॥ ਖੋਲ ਦ੍ਰਿਸ਼ਟ ਚਿਤ ਰਾਖੇ ਠਾਇ ॥ ਏਕ ਨਾਰਾਇਣ ਸਭ ਸਦ ਮਾਹਿ ॥ ਬਿਨਵੈ ਨਾਨਕ ਦੱਤਾ ਤ੍ਰੇਊ ॥ ਮੂਰਤ ਸਭੈ ਨਿਰੰਜਨ ਦੇਊ ॥੧॥ ਦੱਤਾ ਤ੍ਰੇਊ ਵਾਚ ॥ ਕੋਈ ਨਾਹੀ ਪਰ ਜੋਨ ਘਟ ਹੀ ਮਾਹੀ ॥ ਬੋਲਣ ਕਾ ਜੋ ਹੋਇ ਸੁਭਾਈ ॥ ਕਾਯਾਂ ਹਮਾਰੀ ਮੈਲ ਨ ਲਾਗੀ ॥ ਬੋਲ ਬਚਨ ਸੋ ਰਹੈਂ ਤਿਆਗੀ ॥ ਹਲਚਲ ਕਦੀ ਨ ਬਿਆਪੇ ਸੋਇ ॥ ਪੂਰਨ ਕ੍ਰਿਪਾ ਚਿਤਿ ਵਸਿਆ ਸੋਇ ॥ ਰੋਮ ਰੋਮ ਨਾਰਾਇਨ ਜਪਤਾ ॥ ਕਾਹੇ ਕੋ ਰਸਨਾ ਕੋ ਬਕਤਾ ॥ ਦੱਤ ਕਹੈ ਸੁਣ ਨਾਨਕ ਤਪਾ ॥ ਆਪ ਛੋਡ ਹੋਇ ਰਹੁ ਅਜਪਾ ॥੨॥ ਗੁਰੂ ਨਾਨਕ ਜੀ ਵਾਚ ॥ ਅਜਪਾ ਕਹੀਐ ਸੋਈ ਜਪ ਦੀਸੈ ॥ ਕਿਉਂ ਨ ਜਪੀਐ ਪੂਰਨ

ਜਗਦੀਸੈ॥ ਜਪ ਕਰਤੇ ਅਜਪਾ ਹੋਇ ਜਾਵੈ॥ ਤਬ ਕਾਇਆਂ ਨਿਰਮਲ ਹੋਇ ਆਵੈ॥ ਬਿਨਸੈ ਕਾਯਾਂ ਤਬ ਏਕ ਨ ਧਿਆਇਆ॥ ਜਬ ਲਗ ਕਾਇਆਂ ਤਬ ਲਗ ਧਿਆਇਆ॥ ਨਾਨਕ ਬੋਲੇ ਸਚੀ ਬਾਨੀ॥ ਸੁਣ ਦੱਤਾ ਤ੍ਰੇਉ ਭਗਵਾਨ ਪਰਾਨੀ॥ ੩ ॥ ਦੱਤਾ ਤ੍ਰੇਉ ਵਾਚ॥ ਜਾਪ ਜਪੇ ਜਪ ਦ੍ਰਿਸਨ ਨ ਆਵੈ॥ ਦੇਖਿ ਅਦ੍ਰਿਸ਼ਟ ਪ੍ਰਭਿ ਜਾਪ ਭੁਲਾਵੈ॥ ਕਾਯਾਂ ਥਾਕੀ ਰਸਨਾ ਥਾਕੀ॥ ਆਪ ਨਰਾਇਣ ਹੋਯਾ ਸਾਖੀ॥ ਨਾ ਕਿਛੁ ਜਪਨਾ ਨਾ ਕਿਛੁ ਤਪਨਾ॥ ਦੱਤ ਕਹੈ ਸਭ ਏਕੋ ਥਪਨਾ॥ ਦੱਤ ਕਹੈ ਸੁਣ ਨਾਨਕ ਤਪਾ॥ ਕਾਹੂੰ ਕੂੰ ਜਾਪ ਕਾਹੂੰ ਕਾ ਜਪਾ॥ ੪ ॥ ਗੁਰੂ ਨਾਨਕ ਜੀ ਵਾਚ॥ ਜਪਤਾ ਜਾਪ ਏਕੰਕਾਰਾ॥ ਸਭ ਸੁਰਤਿ ਤੇ ਰਹਤ ਨਿਆਰਾ॥ ਨਾਨਕ ਬੋਲੇ ਸਚ ਕੀ ਬਾਣੀ॥ ਸੁਣ ਸੁਆਮੀ ਤੂੰ ਸਚ ਸਮਾਣੀ॥ ੫ ॥ ਦੱਤਾ ਤ੍ਰੇਉ ਵਾਚ॥ ਸੁਣ ਤਪਾ ਨਿਰੰਕਾਰ ਤੈਂ ਦੇਖਿਆ ਹੈ॥ ਸੁਆਮੀ ਪੂਛੈ ਚਿਹਨ ਬਤਾਓ॥ ਝੂਠੁ ਨ ਬੋਲੋ ਪਰਤਖ ਦਿਖਾਉ॥ ਬਿਨ ਦੇਖੇ ਕਿਆ ਸਾਖੀ ਹੋਵਹੁ॥ ਝੂਠ ਬੋਲਕੇ ਜਨਮ ਨ ਖੋਵਹੁ॥ ੬ ॥ ਗੁਰੂ ਨਾਨਕ ਜੀ ਵਾਚ॥ ਝੂਠ ਨ ਬੋਲੋਂ ਤਤ ਵਿਰੋਲੋਂ ਹਾਜ਼ਰ ਚਿਹਨ ਦਿਖਾਵਉਂ॥ ਜੋਗੀ ਅਰ ਸੰਨਿਆਸੀ ਭਰਮੇ ਤਿਨ ਕਉ ਧੁਰ ਪਹੁੰਚਾਵਉ॥ ਬੇਦ ਸ਼ਾਸਤ੍ਰ ਕਰ ਦੇਵਤਾ ਭੂਲੇ ਤਿਨ ਕਉ ਨਹਿ ਠਹਿਰਾਵਉ॥ ਏਕ ਨਿਰੰਜਨ ਮੂਰਤ ਆਛੀ ਤਾ ਕਉ ਪਰਸ ਪਰਸ ਗੁਣ ਗਾਵਉ॥ ੭ ॥ ਦੱਤਾ ਤ੍ਰੇਉ ਵਾਚ॥ ਸੁਆਮੀ ਬੋਲੈ ਤਤ ਵਿਰੋਲੈ ਕਿਉਂ ਝੂਠੀ ਬਾਤੈਂ ਕਰਤ॥ ਮੁਖ ਸੇ ਬਚਨ ਉਚਾਰੋ ਉਹੀ ਜੋ ਤੁਮਰੇ ਮੇਂ ਸ਼ਕਤ॥ ਉਹੀ ਬਾਤਾਂ ਕਹੀਏ ਮੁਖ ਤੇ ਜੋਊ ਨਿਰੰਜਨ ਭਾਵੈ॥ ਇਨ ਬਚਨੋਂ ਕਿਛ ਪਾਈਐ ਨਾਹੀਂ ਕਾਹੇ ਸਤ ਗਵਾਵੈ॥ ੮ ॥ ਗੁਰੂ ਨਾਨਕ ਜੀ ਵਾਚ॥ ਸਤ ਹਮਾਰਾ ਕਦੀ ਨ ਜਾਵੈ ਹਮ ਬੋਲੇਂ ਝੂਠ ਨ ਰਾਈ॥ ਏਕ ਨਿਰੰਜਨ ਸੰਗ ਹਮਾਰੇ ਅਠੇ ਪਹਿਰ ਰਹਾਈ॥ ਰੋਮ ਰੋਮ ਮਹਿ ਓਹੀ ਬੋਲੇ ਦੂਜਾ ਅਵਰ ਨ ਕੋਈ॥ ਐਸੇ ਦਰਸ਼ਨ ਕਾਰਨ ਸੁਆਮੀ ਭਰਮ ਰਹੀ ਸਭ ਲੋਈ॥ ਸੋ ਦਰਸ਼ਨ ਹਮ ਗੁਰੂ ਦਿਖਾਇਆ ਮੀਨ ਨ ਰਹਿਆ ਮੇਖਾ॥ ਦਸ ਅਵਤਾਰ ਕਿਸੀ ਨਹਿ ਦੇਖਿਆ ਸੋ ਹੁਣ ਪ੍ਰਤਖ ਦੇਖਾ॥ ੯ ॥ ਦੱਤਾ ਤ੍ਰੇਉ ਵਾਚ॥ ਬਾਤੈਂ ਪਰ ਪਰਤੀਤਿ ਨ ਆਵੈ ਜੋ ਪ੍ਰਤਖਜ ਨ ਦੇਖੈ॥ ਐਸੀ ਬਾਤ ਨ ਸੁਣੀਐ ਆਗੈ ਖਟ ਦਰਸ਼ਨ ਕੇ ਭੇਖੈ॥ ਤੂੰ ਤੇ ਬਾਤ ਸੁਣਾਵੈਂ ਅਚਰਜ ਆਤਮ ਨਾਹਿ ਪਤੀਜੈ॥ ਸੁਆਮੀ ਕਹੇ ਸੁਣ ਨਾਨਕ ਤਪਾ ਝੂਠ ਸੁਣੇ ਕਿਉਂ ਕੋਈ ਰੀਝੈ॥ ੧੦ ॥ ਗੁਰੂ ਨਾਨਕ ਜੀ ਵਾਚ॥ ਰੀਝੇਗੇ ਜਬ ਨੈਨੀ ਦੇਖੋ ਤੁਮਰਾ ਚਿਤ ਕਠੋਰੈ॥ ਜਟਾ ਵਧਾਈ ਦੇਹੀ ਗਾਲੀ ਜੈਸੇ ਪਾਹਨ ਕੋਰੈ॥ ਕੰਬਲ ਖੁੰਬ ਚੜ੍ਹਾਵੈ ਭਾਵੇ ਊਜਲ ਹੋਇ ਨ ਜਾਵੈ॥ ਨਾਰੀ ਦਸ ਛਿਅ ਕਰੈਂ ਸੀਗਾਰਾ ਕੰਤ ਨ ਕਬਹੂੰ ਰਾਵੈ॥ ੧੧ ॥ ਦੱਤਾ

ਤ੍ਰੇਉ ਵਾਚ॥ ਚਲਹੋ ਤਪਾ ਨਿਰੰਜਨ ਕੈਸਾ ਜੋ ਤੁਮ ਕਹਿਤ ਹੋ ਦੇਖਿਆ॥ ਸਾਸਤ੍ਰ ਬੇਦ ਪੁਰਾਨ ਪੁਕਾਰਹਿ ਜਿਹ ਬਿਧ ਕਬਹੂੰ ਨ ਲੇਖਿਆ॥ਅਚਰਜ ਬਾਤ ਸੁਨਾਈ ਤੁਮਹੂੰ ਹਮਤੋ ਭਰਮਤ ਭਟਕਾ॥ ਹਲ ਚਲ ਉਪਜੀ ਠਹਿਰ ਨ ਪਾਵੇਂ ਚਿਤ ਹਮਾਰਾ ਅਟਕਾ॥ ੧੨॥ ਗੁਰੂ ਜੀ ਵਾਚ॥ਮੂਰਤ ਲਾਲ ਸਬਜ ਹੈ ਕਾਂਇਆ ਜੈਸੇ ਸੋਮ ਸਵਰਨਾ॥ਹੀਰਾ ਮੋਤੀ ਚਰਨ ਦਿਖਾਈਐ ਚੰਦ ਸੂਰਜ ਦੋ ਨੈਨਾ॥ ਦਾਂਤ ਜੜਾਊ ਬਨੇ ਜਵਾਹਰ ਭਵਾਂ ਸੁ ਲਸ਼ਕਰ ਝਲਕੇ॥ਨੱਕ ਦੀਸਤ ਖੰਡੇ ਕੀ ਧਾਰਾ ਜੈਸੇ ਦਾਮਨ ਚਮਕੈ॥ਚਲ ਕਰ ਵੇਖੋ ਤੁਮੇਂ ਦਿਖਾਊਂ ਤਬ ਤੂੰ ਮੰਨੇ ਸੁਆਮੀ॥ ਨਿਰੰਜਨ ਕੇ ਨਾਨਕ ਸਦਾ ਹਜੂਰੀ ਆਠੋ ਪਹਿਰ ਸਲਾਮੀ॥ ੧੩॥ ਦੱਤਾ ਤ੍ਰੇਉ ਵਾਚ॥ ਦੇਖੀ ਸ਼ਕਤ ਤੁਮਾਰੀ ਨਾਨਕ ਜੋ ਬੋਲੇਂ ਸੋ ਸਾਚੀ॥ ਅਬ ਪਰਤੀਤਿ ਭਈ ਹੈ ਹਮ ਕਉ ਹਿਰਦੈ ਅੰਤਰ ਰਾਚੀ॥ਧੰਨ ਧੰਨ ਸੁ ਗੁਰੂ ਤੁਮਾਰਾ ਕਹੀਐ ਜਿਨ ਤੁਮਕੋ ਦੇਖ ਦਿਖਾਇਆ॥ਐਸੇ ਆਗੇ ਔਰ ਨ ਸਾਧੂ ਜੋ ਨਾਨਕ ਤਪਾ ਬਨਾਇਆ॥ ੧੪॥ਗੁਰੂ ਨਾਨਕ ਜੀ ਵਾਚ॥ਖਟ ਦਰਸ਼ਨ ਸਭ ਪੰਥਹੂ ਦੇਖੇ ਭੇਖ ਤੁਮਾਰਾ ਊਚਾ॥ਜਾਤ ਵਰਨ ਸਭ ਸੇਵਕ ਤੁਮਾਰੇ ਸੰਗ ਨ ਕੋਈ ਪਹੂੰਚਾ॥ ਰਿਧ ਸਿਧ ਸਭ ਪੀਛੇ ਡਾਲੀ ਏਕੈ ਕੀਆ ਅਧਾਰਾ॥ ਨਾਨਕ ਕਹਿ ਸੁਣ ਦੱਤਾ ਸੁਆਮੀ ਸਾਚਾ ਭੇਖ ਤੁਮਾਰਾ॥ ਤਾਂ ਦੱਤਾ ਤ੍ਰੇਉ ਅਤੇ ਗੁਰੂ ਜੀ ਆਪਸ ਵਿਚ ਚਰਨ ਬੰਦਨਾਂ ਕੀਤੀ ਪ੍ਰਸੰਨ ਹੋਇ ਕਰ ਤਾਂ ਗੁਰੂ ਜੀ ਮੈਂ ਤੇ ਮਰਦਾਨਾ ਆਪਸ ਵਿਚ ਮੁਸਕਰਾਏ॥ਮਰਦਾਨੇ ਆਖਿਆ ਦੇਖ ਜਜਮਾਨ ਇਨ੍ਹਾਂ ਦੇ ਅਗੇ ਕੋਈ ਨਾਹੀਂ ਠਹਿਰ ਸਕਤਾ ਸਭੇ ਭਸਮ ਹੋਇ ਜਾਂਦੇ ਹੈਨ ਤਾਂ ਮੈਂ ਆਖਿਆ ਮਰਦਾਨਿਆਂ ਇਨ੍ਹਾਂ ਨੂੰ ਐਸਾ ਹੀ ਗੁਰੂ ਮਿਲਿਆ ਹੈ ਜੋ ਬਿਨਾਂ ਨਿਰੰਕਾਰ ਥੀਂ ਇਨ੍ਹਾਂ ਦੀ ਦ੍ਰਿਸ਼ਟ ਤਲੇ ਕੋਈ ਨਹੀਂ ਆਂਵਦਾ ਜਾਂ ਇਤਨੀ ਹਕੀਕਤ ਗੁਰੂ ਅੰਗਦ ਜੀ ਸੁਣੀ ਤਾਂ ਗੁਰੂ ਅੰਗਦ ਜੀ ਮਸਤ ਹੋਇ ਰਹੇ ਸਾਢੇ ਤ੍ਰੈ ਪਹਿਰ ਬਦੇਹੀ ਹੀ ਰਹੇ ਜਾਂ ਅਖੀਂ ਖੁਲ੍ਹੀਆਂ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਅਗੇ ਕੀਕਰ ਹੋਈ॥੪੭॥ਭਾਈ ਬਾਲਾ ਸੰਧੂ ਵਾਚ॥

## ਅਗੇ ਸਾਖੀ ਕਾਗ ਭਸੁੰਡ ਨਾਲ ਹੋਈ

ਤਾਂ ਗੁਰੂ ਜੀ ਮੈਂ ਅਤੇ ਮਰਦਾਨਾ ਅਤੇ ਸ੍ਰੀ ਗੁਰੂ ਨਾਨਕ ਜੀ ਤਿੰਨੇ ਕਾਗ ਭਸੁੰਡ ਦੇ ਆਸਨ ਪਰ ਜਾਇ ਖੜੇ ਹੋਇ ਤਾਂ ਅਗੇ ਕਾਗ ਭਸੁੰਡ ਕਥਾ ਕਰਦੇ ਆਹੇ ਜਦ ਕਥਾ ਦਾ ਭੋਗ ਪਾਇਆ ਤਾਂ ਸਭ ਸਿਧ ਮੁਨੀ ਦੇਵਤਾ ਆਪਣੇ ਅਸਥਾਨ ਨੂੰ ਗਏ ਸਭ ਪੰਛੀਆਂ

ਦੇ ਰੂਪ ਹੈਸਨ ਤਾਂ ਸ੍ਰੀ ਗੁਰੂ ਜੀ ਕੀ ਆਗਿਆ ਸੇ ਮਰਦਾਨਾ ਕੀਰਤਨ ਕਰਨ ਲੱਗਾ ਤਾਂ ਕਾਗ ਭਸੁੰਡ ਸੁਣ ਕੇ ਕਹਿਆ ਏਹ ਕਿਸ ਕਾ ਸ਼ਬਦ ਹੈ ਔਰ ਕਿਸ ਕਾ ਕਿਹਾ ਹੈ ਮਰਦਾਨੇ ਆਖਿਆ ਗੁਰੂ ਨਾਨਕ ਕਾ ਕਿਹਾ ਹੂਆ ਹੈ ਤਾਂ ਕਾਗ ਭਸੁੰਡ ਨੇ ਕਹਿਆ ਕਲਜੁਗ ਵਿਚ ਜੀਆਂ ਦੇ ਉਧਾਰ ਕਰਨ ਵਾਸਤੇ ਕਥਾ ਕੀਰਤਨ ਕੀਤਾ ਹੈ ਅਤੇ ਸਤ ਨਿਰੰਜਨ ਨਿਰੰਕਾਰ ਨੇ ਆਪ ਅਵਤਾਰ ਧਾਰਿਆ ਹੈ ਸੋ ਏਹੀ ਨਾਨਕ ਤਪਾ ਹੈ ਤਾਂ ਮਰਦਾਨੇ ਕਹਿਆ ਹੇ ਰਖੀਸ਼ਰ ਜੀ ਇਹ ਹੈਨ ਜੋ ਤੁਮਾਰੇ ਸਨਮੁਖ ਬੈਠੇ ਹੈਨ ਤਾਂ ਕਾਗ ਭਸੁੰਡ ਸੁਣ ਕਰ ਬਡਾ ਪ੍ਰਸੰਨ ਭਯਾ ਅਤੇ ਬਾਬਾ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਗੁਰੂ ਨਾਨਕ ਜੀ ਬਡੇ ਪ੍ਰਸੰਨ ਹੂਏ ਅਤੇ ਕਿਹਾ ਹੇ ਰਿਖੀ ਜੀ ਤੁਸੀਂ ਉਤਮ ਸਰੋਤਾ ਹੋ ਸ੍ਰੀ ਭਗਵੰਤ ਜੀ ਕਾ ਜਸ ਸੁਣਕੇ ਪ੍ਰਸੰਨ ਹੋਤੇ ਹੋ ਕਈ ਸਰੋਤਾ ਰਾਗ ਰਾਗਨੀ ਕੀ ਪਰਖ ਕਰਤੇ ਹੈਂ ਤੁਮ ਉਤਮ ਸਰੋਤਾ ਹੈ ਜੋ ਸ਼ਬਦ ਦੇ ਤਾਤਪਰਜ ਨੂੰ ਲਭਦੇ ਹੋ ਤਾਂ ਕਾਗ ਭਸੁੰਡ ਨੇ ਕਿਹਾ ਹੇ ਨਾਨਕ ਤਪਾ ਜੀ ਜੋ ਸ਼ਬਦ ਦੇ ਤਾਤਪਰਜ ਨੂੰ ਸਮਝਦੇ ਹੈਨ ਸੋ ਰਸ ਪੀਂਦੇ ਹੈਨ ਜੋ ਰਾਗ ਤਾਨ ਨੂੰ ਸਮਝਦੇ ਹੈਨ ਸੋ ਛਿਲੜ ਖਾਂਦੇ ਹਨ ਤਾਂ ਭਾਈ ਬਾਲੇ ਨੇ ਪੁਛਿਆ ਹੇ ਪਰਮ ਹੰਸ ਰਿਖੀਸ਼ਰ ਜੀ ਤੁਸੀਂ ਮਹਾਂ ਪੁਰਖ ਹੋ ਜੀ ਭਗਵੰਤ ਦੇ ਪਰੇਮੀ ਹੋ ਤੁਸਾਂ ਕਾਗ ਦੀ ਦੇਹੀ ਕਿਉਂ ਕਰ ਪਾਈ ਤਾਂ ਕਾਗ ਭਸੁੰਡ ਨੇ ਆਖਿਆ ਹੇ ਸੰਤ ਜੀ ਇਸ ਦੇਹੀ ਦੇ ਪ੍ਰਤਾਪ ਕਰਕੇ ਮੈਂ ਭਗਵੰਤ ਦੇ ਦਰਸ਼ਨ ਦਾ ਅਧਿਕਾਰੀ ਭਇਆ ਹੋਂ ਇਸ ਦੇਹੀ ਦੇ ਪ੍ਰਤਾਪ ਕਰਕੇ ਮੈਨੂੰ ਭਗਵੰਤ ਦੇ ਕਰਨ ਦੀ ਪ੍ਰਤੀਤ ਭਈ ਹੈ ਇਸ ਵਾਸਤੇ ਇਹ ਦੇਹੀ ਮੈਨੂੰ ਪਿਆਰੀ ਹੈ ਅਤੇ ਜਦ ਪ੍ਰਲੈਕਾਲ ਹੁੰਦੀ ਹੈ ਜਲ ਦੀ ਅਰ ਅਗਨ ਦੀ ਤਦ ਮੈਂ ਉਹੀ ਰੂਪ ਬਣ ਜਾਂਦਾ ਹਾਂ ਏਹ ਸ਼ਕਤ ਭੀ ਮੈਨੂੰ ਇਸ ਦੇਹੀ ਕਰਕੇ ਮਿਲੀ ਹੈ ਅਰ ਸੁਇਛਤ ਮਿਰਤ ਜਦ ਚਾਹੋਂ ਤਦ ਹੀ ਮਰੋਂ ਇਹ ਭੀ ਇਸ ਦੇਹੀ ਕੀ ਕ੍ਰਿਪਾ ਕਰਕੇ ਹੈ ਤਾਂ ਗੁਰੂ ਜੀ ਮੈਂ ਪੁਛਿਆ ਹੇ ਰਿਖੀ ਜੀ ਇਹ ਦੇਹ ਕਾ ਕਾਰਨ ਕਿਆ ਹੈ ਤਾਂ ਕਾਗ ਭਸੁੰਡ ਨੇ ਕਿਹਾ ਪਿਛਲੇ ਜਨਮ ਮੇਰਾ ਬ੍ਰਾਹਮਣ ਕੇ ਘਰ ਜਨਮ ਹੈਸੀ ਤੇ ਸਰਗੁਣ ਕੀ ਉਪਾਸ਼ਨਾ ਕਰਦਾ ਸਾਂ ਤਾਂ ਗੁਰੂ ਜੀ ਨੇ ਮੈਨੂੰ ਨਿਰਗੁਣ ਦੀ ਉਪਾਸ਼ਨਾ ਦੱਸੀ ਤਾਂ ਮੈਂ ਬਾਰ ਬਾਰ ਸਰਗੁਣ ਦੀ ਉਪਾਸ਼ਨਾ ਪੁਛਾਂ ਤਾਂ ਗੁਰੂ ਜੀ ਨੇ ਕਿਹਾ ਤੂੰ ਬਡਾ ਕਾਗ ਦੀ ਤਰ੍ਹਾਂ ਲੌਂਦਾ ਹੈਂ। ਇਹ ਬਚਨ ਸੁਣ ਕਰ ਮੈਂ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਅਤੇ ਪ੍ਰਾਰਥਨਾ ਕੀਤੀ ਹੇ ਗੁਰੂ ਜੀ ਤੁਮਾਰਾ ਬਚਨ ਸਤ ਹੋਵੇਗਾ ਆਪ ਸਤਵਾਦੀ ਹੋ ਕਾਗ ਦੀ ਦੇਹ ਮਿਲੇ ਤੇ ਪ੍ਰਮੇਸ਼ਰ ਦਾ ਨਾਮ ਨਾ ਵਿਸਰੇ ਤਾਂ ਗੁਰੂ ਜੀ ਵਰ ਦਿਤਾ ਤੇਰੇ ਰਿਦੇ ਤੇ ਭਗਵੰਤ

ਦੀ ਭਗਤੀ ਵਿਸਰੇ ਨਾਹੀਂ ਤੇ ਮ੍ਰਿਤੂ ਤੇਰੇ ਅਧੀਨ ਹੋਵੇਗੀ ਜਦ ਤੇਰੀ ਇਛਿਆ ਹੋਵੇ ਤਦ ਮਰੀਂ ਅਰ ਪਿਤਾ ਮੇਰਾ ਢੰਡ ਨਾਮਾ ਹੈ ਤੇ ਮਾਤਾ ਮੇਰੀ ਅਲੰਮਕਾ ਦੇਵੀ ਇਨ ਕੋ ਬ੍ਰਹਮਾ ਕਾ ਵਰ ਸੀ ਪਿਛਲੇ ਜਨਮ ਰਿਖੀ ਹੈਸਨ ਇਸ ਮਾਤਾ ਪਿਤਾ ਤੇ ਮੇਰੀ ਕਾਗ ਦੀ ਦੇਹ ਭਈ ਥੀ ਤਿਨਾਂ ਗੁਰਾਂ ਦੀ ਕ੍ਰਿਪਾ ਕਰਕੇ ਸ੍ਰੀ ਰਾਮ ਮੰਤ੍ਰ ਸੁਆਸ ਸੁਆਸ ਜਪਣਾ ਮੈਨੂੰ ਚਿਤ ਰਹਿਆ ਹੈ ਤਿਸ ਰਾਮ ਨਾਮ ਕੇ ਭਜਨ ਕਾ ਰਸ ਮੈਨੂੰ ਆਇਆ ਹੈ ਇਸ ਕਰਕੇ ਮੈਂ ਇਹ ਨਹੀਂ ਤਿਆਗ ਸਕਦਾ ਮੇਰੇ ਦੇਖਦਿਆਂ ਕਈ ਵਾਰ ਪਰਲੋ ਆਈ ਜੇ ਜਲ ਦੀ ਪਰਲੋ ਹੁੰਦੀ ਹੈ ਤਾਂ ਜਲ ਹੋ ਜਾਂਦਾ ਹਾਂ ਤੇ ਅੱਗਨ ਨਾਲ ਅੱਗਨ ਹੋ ਜਾਂਦਾ ਹਾਂ ਜੈਸੀ ਪਰਲੋਂ ਹੋਂਦੀ ਹੈ ਤੈਸਾ ਰੂਪ ਧਾਰਤਾ ਹੋਂ ਮੁਝੇ ਸੁਆਸ ਕਾ ਸੰਜਮ ਪ੍ਰਾਪਤ ਹੂਆ ਹੈ ਸੋ ਮੈਂ ਮਰਦਾ ਨਹੀਂ ਤਾਂ ਗੁਰੂ ਨਾਨਕ ਜੀ ਕਿਹਾ ਰੋਮ ਰਿਖੀ ਤੇ ਤੁਸੀਂ ਭੀ ਬੜੇ ਚਿਰੰਜੀਵ ਹੋ ਤੁਮਾਰੇ ਦੇਖਦਿਆਂ ਕਈ ਹੋਏ ਹੈਨ ਕਈ ਹੋਵਨਗੇ ਜਿਨ੍ਹਾਂ ਸ੍ਰੀ ਰਾਮ ਦਾ ਸਿਮਰਨ ਕੀਤਾ ਹੈ ਸਦਾ ਅਭਿਆਸ ਸ੍ਰੀ ਰਾਮ ਨਾਮ ਜੀ ਕਾ ਕਰਦੇ ਹੈਂ ਸੋ ਜਨਮ ਮਰਨ ਵਿਚ ਨਹੀਂ ਆਉਂਦੇ ਸਦਾ ਸੁਖੀ ਰਹਿੰਦੇ ਹੈਨ ਤਾਂ ਗੁਰੂ ਜੀ ਮੈਂ ਤੇ ਮਰਦਾਨੇ ਕਿਹਾ ਰਿਖੀ ਜੀ ਜੋ ਆਪ ਨੇ ਕਿਹਾ ਹੈ ਸੋ ਸਭ ਸਤ ਹੈ ਤਾਂ ਗੁਰੂ ਨਾਨਕ ਜੀ ਕਾਗ ਭਸੁੰਡ ਪਾਸੋਂ ਵਿਦਿਆ ਹੋਏ ਗੁਰੂ ਨਾਨਕ ਜੀ ਤੇ ਮੈਂ ਤੇ ਮਰਦਾਨਾ ਤਿੰਨੇ ਫੇਰ ਅਲਲਾਚੀਨ ਪਰਬਤ ਤੇ ਗਏ ਤਾਂ ਮਰਦਾਨੇ ਪੁਛਿਆ ਜੀ ਅਸੀਂ ਹੁਣ ਕਿਥੇ ਆਏ ਹਾਂ ਤਾਂ ਗੁਰੂ ਜੀ ਕਿਹਾ ਮਰਦਾਨਾ ਅਲਲਾਚੀਨ ਪਰਬਤ ਤੇ ਆਏ ਹਾਂ ਤੇ ਸੁਣ ਮਰਦਾਨਿਆਂ ਅਲਲਾ ਪਰਬਤ ਨਾਉਂ ਤਦ ਪਿਆ ਹੈ ਜੋ ਏਥੇ ਅਲਲਾ ਪੰਛੀ ਰਹਿੰਦੇ ਹੈਨ ਅਤੇ ਪ੍ਰਹਿਲਾਦ ਭਗਤ ਦਾ ਏਥੇ ਰਾਜ ਹੈ ਪ੍ਰਹਿਲਾਦ ਭਗਤ ਅਲਲਾ ਦਾ ਰਾਜ ਕਰਦਾ ਹੈ ਤਾਂ ਮਰਦਾਨੇ ਆਖਿਆ ਜੀ ਪ੍ਰਹਿਲਾਦ ਭਗਤ ਏਥੇ ਹੀ ਹੈ ਫੇਰ ਮਰਦਾਨੇ ਪੁਛਿਆ ਜੀ ਉਸਦਾ ਦਰਸ਼ਨ ਭੀ ਹੋਵੇਗਾ ? ਗੁਰੂ ਜੀ ਕਿਹਾ ਮਰਦਾਨਿਆਂ ਸਭੋ ਦਰਸ਼ਨ ਹੋਵਣਗੇ ਪਰ ਉਤਾਵਲਾ ਨਾ ਹੋ ਜਦ ਇਹ ਬਾਤ ਕਰਦੇ ਆਹੇ ਤਿਚਰਾਂ ਨੂੰ ਅਲਲਾ ਪੰਖੀਆਂ ਆਣ ਘੇਰਾ ਘਤਿਆ ਜੋ ਉਨ੍ਹਾਂ ਅਲਲਾ ਦਾ ਸਰਦਾਰ ਆਹਾ ਉਸਨੇ ਇਕ ਬਚਨ ਕਿਹਾ ॥ ਅਲਲਾ ਵਾਚ ॥ ਅਲਲਾ ਮਿਲਿ ਕਰ ਪਾਇਆ ਘੇਰਾ ॥ ਕਉਨ ਗ੍ਰਿਹਿ ਤੁਮ ਕਰਹੁ ਬਸੇਰਾ ॥ ਕੌਣ ਮਨੋਰਥ ਈਹਾਂ ਆਏ ॥ ਕੌਣ ਨਾਮ ਤੁਮ ਕਿਨੇ ਪਠਾਏ ॥ ਅਲਲਾਚੀਨ ਪੂਛ ਹੈ ਬਾਤਾ ॥ ਪਿੰਡ ਪਾਇ ਕਰ ਫਿਰਤੇ ਕਾਚਾ ॥੧॥ ਗੁਰੂ ਨਾਨਕ ਜੀ ਵਾਚ ॥ ਅਲਲਾ ਮਿਲ ਕਰ ਪਾਯਾ ਘੇਰਾ ॥ ਹਿਰਦੈ ਭੀਤਰਿ ਲਿਆ ਬਸੇਰਾ ॥ ਦਰਸ਼ਨ ਕਾਰਨ ਈਹਾਂ ਆਯਾ ॥ ਏਕ ਨਿਰੰਜਨ ਆਪ ਮਿਲਾਇਆ ॥

ਫੂਟ ਜਾਇ ਜੇ ਹੋਇ ਕਚਾਯਾ॥ ਜਬ ਪਾਕਾ ਤਬ ਠਣਕ ਬਜਾਯਾ॥ ਸੁਣ ਅਲਲਾਚੀਨ ਨਾਨਕ ਕਰਿ ਅਰਦਾਸ॥ਏਕ ਨਿਰੰਜਨ ਰਾਖੀ ਆਸ॥ਅਲਲਾ ਗੁਰੂ ਨਾਨਕ ਜੀ ਦਿਆਂ ਚਰਨਾਂ ਕਉ ਲਗਾ ਦੌੜਨ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਭਾਈ ਅਲਲਾਚੀਨ ਅਸੀਂ ਤੁਸਾਡੇ ਦਰਸ਼ਨ ਨੂੰ ਆਏ ਹਾਂ ਭਲਾ ਹੂਆ ਦਰਸ਼ਨ ਪਾਯਾ ਤਾਂ ਅਗੋਂ ਅਲਲਾਚੀਨ ਬੋਲਿਆ ਜੀ ਅਸੀਂ ਨਿਹਾਲ ਹੋਏ ਤਾਂ ਤੁਮ ਹਮ ਕੋ ਕ੍ਰਿਤਾਰਥ ਕੀਆ ਹੈ ਹਮਾਰੀ ਨਗਰੀ ਪਵਿਤ੍ਰ ਹੋਈ ਤਾਂ ਮਰਦਾਨਾ ਬੋਲਿਆ ਅਲਲਾ ਚੀਨ ਜੀ ਈਹਾਂ ਜੋ ਪ੍ਰਹਿਲਾਦ ਭਗਤ ਹੈ ਸੋ ਕਹਾਂ ਹੈ ਤਾਂ ਅਲਲਾਚੀਨ ਨੇ ਕਹਿਆ ਭਾਈ ਉਹ ਤਾਂ ਈਹਾਂ ਹੀ ਹੈ ਅਤੇ ਹਮਾਰਾ ਰਾਜਾ ਹੈ ਉਸਕਾ ਭੀ ਦਰਸ਼ਨ ਕਰੀਐ ਵੱਡੇ ਭਗਤ ਹੈਨ ਜੀ ਤਬ ਪ੍ਰਹਿਲਾਦ ਭਗਤ ਕਾ ਏਕ ਊਚੀ ਪਹਾੜੀ ਪਰ ਆਸਨ ਥਾ ਤਾਂ ਉਥੇ ਜਾਇ ਸ੍ਰੀ ਗੁਰੂ ਨਾਨਕ ਜੀ ਕਰਤਾਰ ਕਰਤਾਰ ਕਹਿਆ ਤਾਂ ਅਗੇ ਪ੍ਰਹਿਲਾਦ ਭਗਤ ਮਗਨ ਬੈਠਾ ਥਾ ਜਦ ਪ੍ਰਹਿਲਾਦ ਭਗਤ ਦੀ ਤਾੜੀ ਖੁਲ੍ਹੀ ਤਾਂ ਪ੍ਰਹਿਲਾਦ ਭਗਤ ਨੇ ਆਖਿਆ ਅਰੇ ਭਾਈ ਤੂੰ ਕਉਣ ਹੈਂ ਈਹਾਂ ਤੋ ਆਦਮੀ ਦੀ ਗੰਮਤਾ ਨਹੀਂ ਤੂੰ ਕਿਸ ਤਰ੍ਹਾਂ ਆਯਾ ਹੈਂ ਗੁਰੂ ਨਾਨਕ ਜੀ ਕਹਿਆ ਭਗਤ ਜੀ ਹਮ ਕਰਤਾਰ ਦੇ ਬੰਦੇ ਹਾਂ ਹਮ ਕਉ ਕਰਤਾਰ ਹੀ ਲੈ ਆਯਾ ਹੈ ਤਾਂ ਫੇਰ ਪ੍ਰਹਿਲਾਦ ਭਗਤ ਬਚਨ ਬੋਲਿਆ॥ ਪ੍ਰਹਿਲਾਦੋ ਵਾਚ॥ ਬਾਸਨ ਧੋਇ ਆਛਾ ਹੋਇ॥ ਕੌਣ ਆਛਾ ਦੂਧ ਚੋਇ॥ ਕਉਨ ਸਮਾਇਨ ਬੀਚ ਸਮਾਯਾ॥ ਕੌਨ ਠੌਰ ਰਖ ਦਹੀਂ ਜਮਾਯਾ॥ ਕਉਨ ਜਤਨ ਕਰ ਕਢਿਆ ਮਾਖਨ॥ ਕਉਨ ਤਾਉ ਦੇ ਨਿਰਮਲ ਚਾਖਣ॥ ਪੂਛੇ ਪ੍ਰਹਿਲਾਦ ਸੁਣ ਨਾਨਕ ਤਪਾ॥ ਕਿਸ ਤੈ ਬੂਝਿਆ ਆਪ ਤੇ ਆਪਾ॥ ੧॥ ਗੁਰੂ ਨਾਨਕ ਜੀ ਵਾਚ॥ ਤਨ ਧੋਇ ਆਛਾ ਬਾਸਨ ਕੀਨਾ॥ ਮਨੂਆ ਚੋਇ ਦੂਧ ਮਥ ਲੀਨਾ॥ ਲਗਨ ਅਗਨਿ ਤੇ ਭਾਉ ਬਨਾਇਆ॥ ਗੁਰ ਉਪਦੇਸ ਸਮਾਇ ਸਮਾਇਆ॥ ਗੁਰ ਕਿਰਪਾ ਸਾਧ ਲੀਨਾ ਮਾਖਨ॥ ਹਰਿ ਕ੍ਰਿਪਾ ਨਿਰਮਲ ਤਤ ਚਾਖਣ॥ ਸੰਤ ਸੰਗ ਲੈ ਦਹੀਂ ਜਮਾਇਆ॥ ਮਤਿ ਕੋ ਮਥਿ ਸ਼ਬਦ ਪ੍ਰਗਟਾਯਾ॥ ਪ੍ਰਣਵੈ ਨਾਨਕ ਸੁਣ ਭਗਤ ਪ੍ਰਹਿਲਾਦ॥ ਮੁਹਿ ਸੂਝ ਪੜੀ ਹੈ ਆਦਿ ਜੁਗਾਦਿ॥ ੨॥ ਪ੍ਰਹਿਲਾਦੋ ਵਾਚ॥ ਧੰਨ ਗੁਰੂ ਜਿਨ ਦੀਆ ਗਿਆਨ॥ ਕਲਿਜੁਗ ਅੰਦਰ ਆਛਾ ਧਿਆਨ॥ ਆਛੀ ਕਰਨੀ ਆਛਾ ਭੇਖ॥ ਆਛਾ ਬੁਧਿ ਆਛਾ ਬਿਬੇਕ॥ ਸੁਨ ਨਾਨਕ ਪਰਤੱਖ ਸਾਧ॥ ਰਾਮ ਨਰਾਇਣ ਤੁਮਰੇ ਸਾਥ॥ ੩॥ ਗੁਰੂ ਨਾਨਕ ਜੀ ਵਾਚ॥ ਧੰਨ ਨਰਾਇਣ ਧੰਨ ਸੁ ਰਾਮ॥ ਜਿਨ ਚਲਤ ਦਿਖਾਇਆ ਆਤਮ ਰਾਮ॥ ਐਸੀ ਭਗਤਿ ਭਈ ਤੁਮਾਰੀ॥ ਤਤਕਾਲ ਪ੍ਰਭ ਕੀਨੀ ਕਾਰੀ॥ ਸਾਸ ਸਾਸ ਪ੍ਰਭ ਨਾਮ

ਚਿਤਾਰਿਆ ॥ ਨਾਨਕ ਜੀ ਕਾ ਕਾਜ ਸਵਾਰਿਆ ॥ ੪ ॥ ਤਾਂ ਪ੍ਰਹਿਲਾਦ ਭਗਤ ਕਿਹਾ ਨਾਨਕ ਤਪਾ ਜੀ ਤੈਨੂੰ ਕਲਜੁਗ ਵਿਚ ਰਾਮ ਜੀ ਨੇ ਵੱਡਾ ਭਗਤ ਕੀਤਾ ਹੈ ਅਰ ਆਪ ਕੇ ਸੰਜੋਗ ਬਹੁਤਿਆਂ ਕਾ ਉਧਾਰ ਹੋਵੇਗਾ ਤੇਰੀ ਸ੍ਰੀ ਰਾਮ ਜੀ ਨੇ ਵੱਡੀ ਨਦਰ ਖੋਲ੍ਹੀ ਹੈ ਤੇਰਾ ਵੱਡਾ ਪ੍ਰਤਾਪ ਹੋਵੇਗਾ ਇਸ ਕਲਜੁਗ ਵਿਚ ਅਗੇ ਕਬੀਰ ਭਗਤ ਏਥੇ ਆਇਆ ਹੈ ਤੇ ਜਾਂ ਆਪ ਕੋ ਕਰਤਾਰ ਨੇ ਆਂਦਾ ਹੈ ਤਾਂ ਮਰਦਾਨੇ ਪ੍ਰਹਿਲਾਦ ਨੂੰ ਪੁਛਿਆ ਹੇ ਭਗਤ ਜੀ ! ਤੁਸੀਂ ਭੀ ਵੱਡੇ ਭਗਤ ਹੋ ਅਤੇ ਤੁਸਾਡੇ ਪਿਛੇ ਰਾਮ ਜੀ ਵੱਡਾ ਚਲਤ ਕਰ ਦਿਖਾਇਆ ਹੈ ਤੇਰੀ ਰਾਮ ਜੀ ਨੇ ਵੱਡੀ ਨਦਰ ਖੋਲ੍ਹੀ ਹੈ ਭਗਤ ਜੀ ਏਥੇ ਹੋਰ ਕੋਈ ਵੀ ਪਹੁੰਚਿਆ ਹੈ ਕਿ ਕਬੀਰ ਤੇ ਨਾਨਕ ਤਪਾ ਹੀ ਪਹੁੰਚਿਆ ਹੈ ਤਾਂ ਪ੍ਰਹਿਲਾਦ ਭਗਤ ਬੋਲਿਆ ਭਾਈ ਨਾਨਕ ਤਪੇ ਪਾਸੋਂ ਪੁਛ ਲੈ ਹੋਰ ਭੀ ਆਵਸੀ ਕਿ ਨਾ ਆਵਸੀ ਕੋਈ ਤਾਂ ਮਰਦਾਨੇ ਕਹਿਆ ਜੀ ਤੁਸੀਂ ਵੱਡੇ ਭਗਤ ਹੋ ਤੇ ਅੱਗਲੀ ਤੇ ਪਿਛਲੀ ਸਭ ਆਪਨੂੰ ਸਤਿਜੁਗ ਥੀਂ ਆਦਿ ਲੈ ਕੇ ਮਲੂਮ ਹੈ ਤਾਂ ਪ੍ਰਹਿਲਾਦ ਭਗਤ ਨੇ ਕਹਿਆ ਸੁਣ ਭਾਈ ਇਸ ਜਿਹਾ ਕੋਈ ਹੋਵੇਗਾ ਤਾਂ ਏਥੇ ਪਹੁੰਚੇਗਾ ਹੋਰਸ ਦਾ ਏਥੇ ਪਹੁੰਚਣਾ ਕੰਮ ਨਹੀਂ ਅੱਗੇ ਵੱਡੇ ਵੱਡੇ ਭਗਤ ਹੋਏ ਹੈਨ ਅਤੇ ਹੋਵਣਗੇ ਪਰ ਪਹੁੰਚਿਆ ਕੋਈ ਨਹੀਂ ਤਾਂ ਫੇਰ ਮਰਦਾਨੇ ਪੁਛਿਆ ਜੀ ਉਹ ਕਦ ਹੋਸੀ ਕਿਤੇ ਨੇੜੇ ਜੁਗ ਵਿਚ ਹੋਸੀ ਤਾਂ ਪ੍ਰਹਿਲਾਦ ਭਗਤ ਕਹਿਆ ਸੁਣ ਭਾਈ ਕਲਜੁਗ ਵਿਚ ਹੋਵੇਗਾ ਜਦ ਨਾਨਕ ਤਪਾ ਸਚਖੰਡ ਜਾਵੇਗਾ ਤਾਂ ਇਸ ਤੋਂ ਪਿਛੇ ਸਉ ਵਰ੍ਹੇ ਹੋਸੀ ਅਤੇ ਏਨ੍ਹਾਂ ਤੇਹਾਂ ਤੋਂ ਬਗੈਰ ਹੋਰ ਕੋਈ ਨ ਆਵਸੀ ਤਾਂ ਮਰਦਾਨੇ ਪੁਛਿਆ ਜੀ ਤ੍ਰੈ ਕੇਹੜੇ ਹੈਨ ਤਾਂ ਪ੍ਰਹਿਲਾਦ ਭਗਤ ਕਹਿਆ ਭਾਈ ਅਗੇ ਕਬੀਰ ਹੋਇਆ ਹੈ ਤੇ ਹੁਣ ਨਾਨਕ ਤਪਾ ਹੂਆ ਹੈ ਅਤੇ ਫੇਰ ਉਹ ਹੋਸੀ ਤਾਂ ਮਰਦਾਨੇ ਪੁਛਿਆ ਜੀ ਕਬੀਰ ਜੁਲਾਹਾ ਹੋਇਆ ਤੇ ਨਾਨਕ ਖਤ੍ਰੀ ਹੋਏ ਅਤੇ ਜੀ ਉਹ ਕਿਸ ਵਰਣ ਵਿਚ ਹੋਵੇਗਾ ਜੀ ਤੇ ਕਿਸ ਧਰਤੀ ਹੋਸੀ ਕੇਹੜੇ ਸ਼ਹਿਰ ਤਾਂ ਪ੍ਰਹਿਲਾਦ ਭਗਤ ਕਿਹਾ ਭਾਈ ਪੰਜਾਬ ਧਰਤੀ ਤੇ ਵਰਣ ਜੱਟ ਤੇ ਸ਼ਹਿਰ ਵਟਾਲੇ ਵਿਚ ਹੋਸੀ* ਤਾਂ ਮਰਦਾਨਾ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਗੁਰੂ ਜੀ ਮੈਂ ਭੁਲਾ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਮਰਦਾਨਾ ਜੋ ਪੂਰਨ ਪੁਰਖ ਹੈਨ ਸੋ ਪਾਜ ਨਹੀਂ ਰਖਦੇ। ਫੇਰ ਪ੍ਰਹਿਲਾਦ ਭਗਤ ਆਖਿਆ ਤਪਾ ਜੀ ਪੂਰਨ ਜੋਗ ਹੈ ਜੋ ਪੂਰਨ ਪੁਰਖ ਹੈਨ ਉਹ ਆਪਣੀ ਵਡਿਆਈ ਨਹੀਂ ਕਰਦੇ ਜਿਉਂ ਜੀ ਤਿਉਂ ਹੀ ਆਖਦੇ ਹੈਨ ਤਾਂ ਮਰਦਾਨਾ ਅਧੀਨ ਹੋਇ ਕੇ ਚੁਪ ਕਰ ਗਿਆ ਤਾਂ ਗੁਰੂ

*ਇਹ ਪ੍ਰਸੰਗ ਭੀ ਹਿੰਦਾਲ ਜੱਟ ਦੇ ਚੇਲਿਆਂ ਦਾ ਪਾਇਆ ਹੈ ਜੋ ਸੈਨਤਾਂ ਨਾਲ ਸਾਬਤ ਕਰਦਾ ਹੈ ਕਿ ਇਕ ਜੱਟ ਹੋਸੀ।

ਨਾਨਕ ਜੀ ਅਤੇ ਮਰਦਾਨਾ ਅਤੇ ਪ੍ਰਹਿਲਾਦ ਭਗਤ ਬਹੁਤ ਖੁਸ਼ੀ ਹੋਇਕੇ ਆਪਸ ਵਿਚ ਪ੍ਰਸੰਨਤਾ ਦੇ ਬਚਨ ਬਿਲਾਸ ਕਰਕੇ ਅਨੰਦ ਹੋਏ ਤਾਂ ਗੁਰੂ ਜੀ ਕਿਹਾ ਭਗਤ ਜੀ ਹੁਣ ਅਸਾਨੂੰ ਰਜਾਇ ਦੇਵੋ ਤਾਂ ਪ੍ਰਹਿਲਾਦ ਭਗਤ ਨੇ ਕਿਹਾ ਤਪਾ ਜੀ ਤੁਝ ਕਉ ਰਾਮ ਜੀ ਕੀ ਰਜਾਇ ਹੈ ਤਪਾ ਜੀ ਜਹਾਂ ਤੁਮਾਰੀ ਖੁਸ਼ੀ ਆਵੇ ਤਹਾਂ ਖੇਲੋ॥ ਬੋਲੋ ਭਾਈ ਜੀ ਵਾਹਿਗੁਰੂ॥ ੪੮॥

# ਅਗੇ ਸਾਖੀ ਇਕ ਪਹਾੜ ਦੀ ਚਲੀ

ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਤੇ ਗੁਰੂ ਜੀ ਮੈਂ ਅਲਲਾ ਪਰਬਤ ਉਤੋਂ ਅੰਤਰ ਧਿਆਨ ਹੋਏ ਤਾਂ ਇਕ ਜੰਗਲ ਪਰਬਤ ਉੱਪਰ ਜਾਇ ਖੜੇ ਹੋਇ ਤਾਂ ਮਰਦਾਨੇ ਪੁਛਿਆ ਗੁਰੂ ਜੀ ਹੁਣ ਅਸੀਂ ਕਿਤਨੇ ਜੋਜਨ ਆਏ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਰਦਾਨਾ ਅਸੀਂ ਸੋਲਾਂ ਲੱਖ ਜੋਜਨ ਆਏ ਹਾਂ ਫੇਰ ਮਰਦਾਨੇ ਪੁਛਿਆ ਜੀ ਅਸੀਂ ਧਰਤੀ ਪਾਸੋਂ ਸਭੋ ਕਿਤਨੇ ਜੋਜਨ ਆਏ ਹਾਂ ਜੀ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਮਰਦਾਨਾ ਅਸੀਂ ਸਤਾਰਾਂ ਲਖ ਤੇ ਅਠਤਾਲੀ ਹਜ਼ਾਰ ਜੋਜਨ ਧਰਤੀ ਤੋਂ ਆਏ ਹਾਂ ਮਰਦਾਨੇ ਕਹਿਆ ਜੀ ਹੁਣ ਅਗੇ ਭੀ ਚਲੋਗੇ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਅਗੇ ਜ਼ਰੂਰ ਹੀ ਜਾਣਾ ਹੈਂ ਤਾਂ ਮਰਦਾਨੇ ਆਖਿਆ ਜੀ ਅਗੇ ਕੇਹੜੀ ਜਗ੍ਹਾ ਹੈ। ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਗੇ ਧ੍ਰੂਅ ਭਗਤ ਦਾ ਮੰਡਲ ਹੈ ਤਾਂ ਮਰਦਾਨੇ ਆਖਿਆ ਜੀ ਇਥੋਂ ਧ੍ਰੂਅ ਭਗਤ ਦਾ ਮੰਡਲ ਕਿਤਨਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਧ੍ਰੂਅ ਦਾ ਮੰਡਲ ਦੂਰ ਹੈ ਫੇਰ ਮਰਦਾਨੇ ਕਹਿਆ ਜੀ ਚੱਲੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਚਲ ਭਾਈ ਮਰਦਾਨਾ ਉਤਾਵਲਾ ਹੈਂ ਤਾਂ ਚਲ ਜਾਂ ਉਸ ਜੰਗਲ ਦੇ ਵਿਚੋਂ ਗੁਰੂ ਜੀ ਅੰਤਰ ਧਿਆਨ ਹੋਇ ਤਾਂ ਦੇਖਿਆ ਕੈਲਾਸ਼ ਉੱਪਰ ਜਾਏ ਖੜੇ ਹੋਏ ਜਾਂ ਮਰਦਾਨਾ ਦੇਖੇ ਤਾਂ ਕਿਆ ਦੇਖੇ ਜੋ ਤਾਰੇ ਨਜ਼ਰ ਨਹੀਂ ਆਉਂਦੇ ਤਾਂ ਮਰਦਾਨੇ ਕਿਹਾ ਜੀ ਹੁਣ ਤਾਂ ਤਾਰੇ ਵੀ ਨਹੀਂ ਦਿਸਦੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਾ ਹੇਠ ਦੇਖ ਤਾਂ ਮਰਦਾਨੇ ਨੇ ਹੇਠ ਨਜ਼ਰ ਕੀਤੀ ਤਾਂ ਸਭ ਤਾਰੇ ਹੇਠ ਨਜ਼ਰ ਆਉਂਦੇ ਹੈਂ ਤਾਂ ਗੁਰੂ ਜੀ ਕਿਹਾ ਮਰਦਾਨੇ ਤਾਰੇ ਦੇਖੇ ਹੈਂ ਤਾਂ ਮਰਦਾਨੇ ਕਹਿਆ ਜੀ ਸਭ ਤਾਰੇ ਹੇਠ ਨਜ਼ਰ ਆਉਂਦੇ ਹੈਨ ਅਤੇ ਗੁਰੂ ਜੀ ਚੰਦ ਸੂਰਜ ਏਹ ਭੀ ਹੇਠ ਹੈਨ ਜੀ ਏਥੇ ਚਾਂਦਨਾ ਕਾਹਦਾ ਹੈ ਗੁਰੂ ਜੀ ਕਹਿਆ ਮਰਦਾਨਾ ਏਥੇ ਚਾਂਦਨਾ ਧ੍ਰੂਅ ਦਾ ਹੈ ਤਾਂ ਮਰਦਾਨੇ ਪੁਛਿਆ ਜੀ ਉਹ ਕਿਥੇ

ਹੈ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਔਹ ਦੇਖ ਜੇਹੜੀ ਉੱਚੀ ਪਹਾੜੀ ਨਜ਼ਰ ਆਉਂਦੀ ਹੈ ਉਹ ਮੰਡਲ ਧ੍ਰੂਅ ਦਾ ਹੈ ਉਸ ਦੇ ਉੱਪਰ ਧ੍ਰੂਅ ਭਗਤ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਉਸਦੇ ਘਰ ਵਿਚ ਆਏ ਹਾਂ ਜੀ ਤਾਂ ਹੁਣ ਚਲਕੇ ਦਰਸ਼ਨ ਕਰੀਏ ਜੀ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਤਾਵਲਾ ਨਾ ਹੋ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਤਾਂ ਗੁਰੂ ਨਾਨਕ ਜੀ ਕਹਿਆ ਕਿਉਂ ਬਾਲਾ ਤਾਂ ਮੈਂ ਆਖਿਆ ਜੀ ਜੋ ਤੁਹਾਡੀ ਰਜਾਇ ਤਾਂ ਗੁਰੂ ਨਾਨਕ ਜੀ ਧ੍ਰੂਅ ਭਗਤ ਦੇ ਮੰਡਲ ਉੱਪਰ ਚਲੇ ॥੪੯॥

## ਸਾਖੀ ਧ੍ਰੂਅ ਭਗਤ ਦੇ ਮੰਡਲ ਦੀ ਚਲੀ

ਤਾਂ ਗੁਰੂ ਜੀ ਅਸੀਂ ਤ੍ਰੈ ਹੀ ਉਸ ਪਾਸ ਜਾਇ ਖੜੇ ਹੋਏ ਤਾਂ ਅਗੇ ਧ੍ਰੂਅ ਆਪਣੇ ਮੰਡਲ ਵਿਚ ਫਿਰਦਾ ਆਹਾ ਤਾਂ ਧ੍ਰੂਅ ਭਗਤ ਦੇਖੇ ਤੇ ਤ੍ਰੈ ਆਦਮੀ ਦਰਵਾਜ਼ੇ ਉੱਪਰ ਖੜੋਤੇ ਹੈਨ ਤਾਂ ਧ੍ਰੂਅ ਭਗਤਪੁਰੀ ਦੇਖੀ ਤਾਂ ਸਚਖੰਡ ਦੇ ਸਾਹਮਣੇ ਸੀ ਅਤੇ ਬੈਕੁੰਠ ਧਾਮ ਦੇ ਨਿਕਟ ਸੀ ਅਤੇ ਧ੍ਰੂਅ ਭਗਤ ਜੀ ਸ੍ਰੀ ਵਿਸ਼ਨੂੰ ਜੀ ਕਾ ਧਿਆਨ ਕਰਦੇ ਹੈਨ ਜਿਸਦਾ ਧਿਆਨ ਕਰਦਾ ਸੀ ਸੋਈ ਵਿਸ਼ਨੂੰ ਰੂਪ ਦੇਖ ਕਰ ਸ੍ਰੀ ਬਾਬੇ ਨਾਨਕ ਜੀ ਕੋ ਧ੍ਰੂਅ ਭਗਤ ਨੇ ਨਮਸ਼ਕਾਰ ਕਰੀ ਅਤੇ ਕਹਿਆ ਜੀ ਅਜ ਹਮਾਰੇ ਧੰਨ ਭਾਗ ਹੈਨ ਜੋ ਪਰਤੱਖ ਵਿਸ਼ਨੂੰ ਕਾ ਦਰਸ਼ਨ ਭਯਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਤੁਸੀਂ ਬੈਕੁੰਠ ਦੇ ਸਾਹਮਣੇ ਰਹਿੰਦੇ ਹੋ ਅਤੇ ਵਿਸ਼ਨੂੰ ਦਾ ਧਿਆਨ ਕਰਦੇ ਹੋ ਸੋ ਸੁਧ ਚੈਤੰਨ ਨਿਰਗੁਨ ਸਰਗੁਨ ਤੁਝ ਮੇਂ ਭੀ ਅਰ ਮੇਰੇ ਮੇਂ ਭੀ ਬੈਕੁੰਠ ਮੇਂ ਭੀ ਸਾਰੇ ਜਗਤ ਮੇਂ ਭੀ ਏਕ ਹੀ ਹੈ ਸਜਾਤੀ ਵਜਾਤੀ ਸੁਗਤੀ ਤੀਨ ਭੇਦ ਤੇ ਰਹਿਤ ਹੈ ਜੋ ਵਿਸ਼ਨੂੰ ਤਿਸਕੋ ਨਮਸ਼ਕਾਰ ਹੋਵੇ ਸਜਾਤੀ ਕਹੀਐ ਜੈਸੇ ਮਨੁਖ ਪਾਸ ਮਨੁਖ ਵਿਜਾਤੀ ਕਹੀਐ ਮਨੁੱਖ ਪਾਸ ਬਿਰਛ ਸੁਗਤੀ ਕਹੀਐ ਅੰਗ ਹੋਵਣ ਸੋ ਤੂੰ ਆਪਣੇ ਅੰਤਰ ਧਿਆਨ ਹੋ ਕਰ ਦੇਖ ਸਭ ਕੁਝ ਤੇਰੇ ਅੰਤਰ ਹੀ ਹੈ ਧ੍ਰੂਅ ਨੇ ਮੱਥਾ ਟੇਕਿਆ ਤੇ ਕਿਹਾ ਈਹਾਂ ਆਵਣ ਕੀ ਗੰਮਤਾ ਕਿਸੀ ਕੋ ਨਾਹੀਂ ਬਿਨ ਤੁਮਾਰੇ ਐਸੇ ਬਿਖਮ ਥਾਨ ਮੇਂ ਤੁਮ ਹੀ ਆਏ ਹੋ ਤਾਂ ਗੁਰੂ ਨਾਨਕ ਜੀ ਕਿਹਾ ਭਗਤ ਜੀ ਸ੍ਰੀ ਸਤਿਨਾਮ ਕੇ ਪ੍ਰਤਾਪ ਕਰਕੇ ਪਵਨ ਤੇ ਅਸਵਾਰ ਹੋਇ ਕਰ ਸੁਖਾਲੇ ਹੀ ਆਇ ਪਹੁੰਚੇ ਹਾਂ ਨਿਰੰਜਨ ਨਿਰਬਾਨ ਪ੍ਰਮੇਸ਼ਰ ਕੀ ਸਹਾਇਤਾ ਸੇ ਮਰਦਾਨੇ ਕੋ ਈਹਾਂ ਪਰਬਤ ਪਰ ਛੋਡ ਗਏ ਅਰ ਗੁਰੂ ਜੀ ਮੈਂ ਅਖੰਡ ਪਰਬਤ ਪਰ ਗਿਆ ਅਤੇ ਗੁਰੂ ਨਾਨਕ ਜੀ ਧ੍ਰੂਅ ਭਗਤ ਕੋ ਵਿਸ਼ਨੂੰ ਕਾ ਸਰੂਪ ਦਿਖਾਇ ਕਰ ਫੇਰ ਆਪਣਾ ਰੂਪ ਦਿਖਾਇਆ ਤਾਂ ਧ੍ਰੂਅ ਭਗਤ ਨੇ ਕਹਿਆ ਧੰਨ ਹੋ

ਨਾਨਕ ਤਪਾ ਜੀ ਧੰਨ ਹੋ ਕਲਜੁਗ ਦੇ ਜੀਵਾਂ ਦਾ ਉਧਾਰ ਕਰਨੇ ਨੂੰ ਮਾਨੁਖ ਰੂਪ ਧਾਰਨ ਕਰਾ ਹੈ ਕਈ ਜੀਵਾਂ ਕਾ ਉਧਾਰ ਹੋਵੇਗਾ ਕਈ ਜੀਵ ਗੋਸ਼ਟ ਕਰਕੇ ਉਧਰਨਗੇ ਅਰ ਬਾਕੀ ਸ਼ਬਦ ਕੋ ਸੁਣ ਕਰ ਪੜ੍ਹ ਕਰ ਉਧਰੇਂਗੇ ਤੇ ਜੋ ਪੁਰਖ ਨਿਰਗੁਣ ਅਤੇ ਸਰਗੁਣ ਕੋ ਇਕ ਰੂਪ ਜਾਣਕੇ ਨਾਮ ਦੀ ਉਪਾਸ਼ਨਾ ਕਰਨਗੇ ਤਿਨਾਂ ਦਾ ਉਧਾਰ ਹੋਵੇਗਾ ਤਾਂ ਗੁਰੂ ਜੀ ਕਿਹਾ ਹਮ ਵਿਸ਼ਨੂੰ ਜੀ ਕੇ ਮੰਦਰ ਕੋ ਜਾਵਤੇ ਹੈਂ ਕਲਜੁਗ ਕੀ ਸਭ ਵਾਰਤਾ ਕਰਕੇ ਫਿਰ ਆਗਿਆ ਲੈ ਕੇ ਮਾਤ ਲੋਕ ਕੋ ਜਾਵਾਂਗੇ ਤਾਂ ਧ੍ਰੂਅ ਭਗਤ ਨੇ ਕਿਹਾ ਤਪਾ ਜੀ ਅੱਗੇ ਮੈਂ ਆਪ ਕੋ ਨਿਆਰਾ ਜਾਨਤਾ ਥਾ ਤੇ ਵਿਸ਼ਨੂੰ ਕੋ ਨਿਆਰਾ ਜਾਨਤਾ ਥਾ ਅਬ ਤਪਾ ਜੀ ਆਪ ਕੀ ਕਿਰਪਾ ਕਰਕੇ ਵਿਸ਼ਨੂੰ ਮੇਂ ਅਤੇ ਆਪ ਵਿਖੇ ਕੋਈ ਭੇਦ ਨਹੀਂ ਆਉਂਦਾ ਤੁਮਾਰੇ ਮੇਂ ਅਰ ਵਿਸ਼ਨੂੰ ਮੇਂ ਅਭੇਦਤਾ ਹੋ ਗਈ ਹੈ ਤਾਂ ਬਾਬੇ ਜੀ ਕਿਹਾ ਭਗਤ ਜੀ ਤੁਸੀਂ ਅਗੇ ਹੀ ਅਭੇਦ ਰੂਪ ਹੋ ਪਾਂਚ ਬਰਸ ਕੀ ਅਵਸਥਾ ਮੇਂ ਨਾਰਦ ਜੀ ਆਪ ਆਨਕੇ ਤੁਮਕੋ ਉਪਦੇਸ਼ ਕੀਤਾ ਹੈ ਸੋ ਤੁਸੀਂ ਐਸਾ ਪ੍ਰਮੇਸ਼ਰ ਮੇਂ ਲੀਨ ਹੋ ਭਜਨ ਕੀਤਾ ਤੇ ਸਾਖਿਯਾਤ ਦਰਸ਼ਨ ਕਰਾ ਦੁਬਿਧਾ ਕੋਈ ਭੀ ਨਹੀਂ ਰਹੀ ਸਰਬ ਮੇਂ ਜੋਤੀ ਜੋਤ ਕੀ ਜੋਤ ਸਮਾਇ ਰਹੀ ਹੈ ਜਿਉਂ ਪਾਨੀ ਮੇਂ ਪਾਣੀ ਮਿਲ ਜਾਂਦਾ ਹੈ ਦੂਜਾ ਭਾਵ ਰਹਾ ਨਹੀਂ ਇਕ ਪ੍ਰਮੇਸ਼ਰ ਹੀ ਦੇਖਿਆ ਜੋ ਏਕ ਤੋਂ ਅਨੇਕ ਹੋਇ ਵਰਤੇ ਹੈਂ ਅਨੇਕ ਤੋਂ ਏਕ ਹੋਇ ਵਰਤੇ ਹੈ ਗਿਆਨੀ ਰੂਪ ਬਿਬੇਕ ਰੂਪ ਆਪਾ ਹੀ ਹੈ ਸੋਲਾਂ ਕਲਾਂ ਸੰਪੂਰਨ ਭੀ ਆਪ ਹੀ ਹੈਂ ਆਪ ਸਰਬ ਵਿਖੇ ਆਕਾਸ਼ ਪਤਾਲ ਮੇਂ ਸਦਾ ਅਜੀਤ ਹੈਂ ਕਾਲ ਕਲਪਨਾ ਤੇ ਰਹਿਤ ਹੈਂ ਤਾਂ ਧ੍ਰੂਅ ਭਗਤ ਨੇ ਕਿਹਾ ਸੁਣੋ ਨਾਨਕ ਤਪਾ ਜੀ ਤੁਝ ਪਰ ਨਿਰੰਕਾਰ ਜੀ ਕੀ ਬਡੀ ਕਿਰਪਾ ਹੋਈ ਹੈ ਔਰ ਵੱਡੇ ਵੱਡੇ ਭਗਤ ਹੋਇ ਹੈਨ ਪਰ ਏਥੋਂ ਤੀਕਰ ਕੋਈ ਨਹੀਂ ਆਇਆ ਏਕ ਤੁਸੀਂ ਈਹਾਂ ਪਹੁੰਚੇ ਹੋ ਕਲਿਜੁਗ ਵਿਚ ਨਾਨਕ ਜੀ ਆਪਦੇ ਸਮਾਨ ਕੋਈ ਨਹੀਂ ਹੋਇਆ ਅਤੇ ਜੋ ਆਪਦਾ ਨਾਮ ਲਏਗਾ ਸੋ ਸੰਸਾਰ ਤੋਂ ਉਧਰੇਗਾ ਜਿਸ ਪਰ ਤੇਰੀ ਖੁਸ਼ੀ ਹੋਵੇਗੀ ਉਸ ਪਰ ਨਿਰੰਕਾਰ ਕੀ ਭੀ ਕਿਰਪਾ ਹੋਵੇਗੀ ਅਤੇ ਆਪ ਜੀ ਜਹਾਂ ਆਪ ਦੀ ਰਜਾਇ ਹੋਵੇ ਤਹਾਂ ਹੀ ਖੇਲੋ ਤਾਂ ਗੁਰੂ ਨਾਨਕ ਜੀ ਧ੍ਰੂਅ ਭਗਤ ਪਾਸੋਂ ਵਿਦਾ ਹੋਏ॥ ਬੋਲੋ ਭਾਈ ਜੀ ਵਾਹਿਗੁਰੂ॥ ੫੦॥

## ਅਗੇ ਸਾਖੀ ਸਚਖੰਡ ਮੇਂ ਜਾਨੇ ਕੀ ਚਲੀ

ਤਾਂ ਗੁਰੂ ਨਾਨਕ ਜੀ ਧੁਰ ਸੱਚਖੰਡ ਦਰਬਾਰ ਮੇਂ ਆਇ ਪਹੁੰਚੇ ਵਡਾ ਪ੍ਰਕਾਸ਼ ਹੈ

ਪ੍ਰਕਾਸ਼ ਰੂਪ ਤਖਤ ਕੇ ਉੱਪਰ ਸਤ ਨਿਰੰਕਾਰ ਜੋਤੀ ਸਰੂਪ ਬੈਠੇ ਹੈਂ ਸੰਪੂਰਨ ਭਗਤ ਅਵਤਾਰ ਹਾਥ ਜੋੜ ਕਰ ਖੜੇ ਹੈਂ ਤੇ ਬਾਬਾ ਨਾਨਕ ਜੀ ਨੇ ਜੋ ਕੋਟਾਨ ਸੂਰਜ ਕੇ ਸਮਾਨ ਪ੍ਰਕਾਸ਼ ਹੈ ਕੋਟਾਨ ਚੰਦ੍ਰਮਾਂ ਜੈਸੇ ਸੀਤਲ ਪ੍ਰਕਾਸ਼ ਹੈ ਉਸ ਸੱਚੇ ਪ੍ਰਕਾਸ਼ ਵਿਖੇ ਪ੍ਰਕਾਸ਼ ਕੀਆ ਉਸ ਜੋਤ ਰੂਪ ਭਗਵਾਨ ਕੀ ਉਸਤਤ ਕਰੀ ਔਰ ਅਗੇ ਸਤ ਸਰੂਪ ਨਿਰੰਕਾਰ ਵਿਸ਼ਨੂੰ ਜੀ ਬਿਰਾਜਮਾਨ ਹੈਂ ਸਰਬ ਸਮਰਥ ਸ਼ਕਤੀਵਾਨ ਸਰਬ ਭਗਵੰਤ ਜੀ ਨੇ ਕਿਹਾ ਆਓ ਨਾਨਕ ਭਗਤ ਤੂੰ ਸਦਾ ਹੀ ਮੇਰੇ ਮੇਂ ਮਿਲਿਆ ਹੈਂ ਤੇਰੇ ਔਰ ਮੇਰੇ ਮੇਂ ਕੋਈ ਭੇਦ ਨਹੀਂ ਪਰ ਜਿਸ ਵਾਸਤੇ ਸੰਸਾਰ ਮੇਂ ਸਤਿਨਾਮ ਉਪਦੇਸ਼ ਕੋ ਜਪਾਉਣ ਕੇ ਵਾਸਤੇ ਗਏ ਸੌ ਸੋ ਦ੍ਰਿੜਾਇਆ ਹੈ ? ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਸਰਬਗ ਸ੍ਵਾਮੀ ! ਜਹਾਂ ਆਪ ਦੀ ਆਗਿਆ ਭਈ ਤਹਾਂ ਸਤਿਨਾਮ ਕਾ ਚੱਕਰ ਫੇਰਿਆ ਹੈ ਜਹਾਂ ਆਪ ਕਾ ਹੁਕਮ ਹੋਵੇਗਾ ਤਹਾਂ ਤਹਾਂ ਸਤਿਨਾਮ ਕਾ ਚੱਕਰ ਫੇਰੇਂਗੇ ਅਗੇ ਜਿਉਂ ਆਪ ਕੀ ਰਜਾਇ ਹੋਵੇਗੀ ਤਿਉਂ ਹੀ ਹੋਵੇਗਾ ਐਸਾ ਕਹਿ ਕਰ ਸ੍ਰੀ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ ਉਸਤਤਿ ਮੇਂ-

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥ ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥ ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥ ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥ ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥ ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥ ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥ ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥ ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥ ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥ ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥ ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥ ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥ ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥ ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥ ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ*

*ਜਿਨਿ ਉਪਾਈ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥ ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥ ੨੭ ॥*

ਐਸਾ ਸਚਖੰਡ ਹੈ ਜਿਸ ਮੇਂ ਨਿਰੰਕਾਰ ਬਿਰਾਜਮਾਨ ਹੈ ਜਬ ਸ੍ਰੀ ਬਾਬੇ ਨਾਨਕ ਜੀ ਨੇ ਰਸਨਾ ਤੋਂ ਇਹ ਸ਼ਬਦ ਉਚਾਰਨ ਕੀਤਾ ਇਹ ਸ਼ਬਦ ਸੁਣ ਕੇ ਨਿਰੰਕਾਰ ਬੜੇ ਪ੍ਰਸੰਨ ਹੂਏ ਤਾਂ ਨਿਰੰਕਾਰ ਹੁਕਮ ਦੀਆ ਹੇ ਨਾਨਕ ਚਾਰ ਬੇਦ ਅਗੇ ਬ੍ਰਹਮਾ ਕੋ ਦੀਏ ਹੈਨ ਸੋ ਤਿਨਾਂ ਵੇਦਾਂ ਦੀ ਸਮਝ ਅਮਕੇ ਜੀਆਂ ਕੋ ਨਹੀਂ ਆਂਵਦੀ ਕਲਜੁਗ ਦੇ ਪ੍ਰਤਾਪ ਕਰਕੇ ਜੀਵਾਂ ਦੀ ਬੁਧ ਮਲੀਨ ਹੋ ਗਈ ਹੈ ਕੂੜ ਕੁਸਤਿ ਕਰਕੇ ਬੇਦਾਂ ਦੀ ਵੀਚਾਰ ਨਹੀਂ ਕਰ ਸਕਦੇ ਅਰ ਤੂੰ ਜਾਇ ਕਰ ਮਾਤ ਲੋਕ ਮੇਂ ਪੰਜਵਾਂ ਵੇਦ ਨਾਮ ਕੀ ਉਪਾਸ਼ਨਾ ਕਾ ਭਾਖਾ ਬਾਣੀ ਦੁਆਰੇ ਪ੍ਰਗਟ ਕਰ ਜਿਸ ਕੋ ਪੜ੍ਹਕੇ ਜੀਵਾਂ ਕਾ ਉਧਾਰ ਹੋਵੇਗਾ ਤਾਂ ਗੁਰੂ ਬਾਬੇ ਜੀ ਮੱਥਾ ਟੇਕਿਆ ਅਤੇ ਹੱਥ ਜੋੜ ਕਰ ਬੇਨਤੀ ਕਰੀ ਹੇ ਭਗਵਾਨ ਸੰਤ ਸਰੂਪ ਨਿਰੰਕਾਰ ਆਪ ਕੀ ਕ੍ਰਿਪਾ ਤੇ ਸੰਪੂਰਨ ਕਾਰਜ ਹੋਵਣਗੇ ਏਹ ਅਰਜ ਕਰਕੇ ਸ੍ਰੀ ਬਾਬਾ ਨਾਨਕ ਜੀ ਉਸ ਪ੍ਰਕਾਸ਼ ਵਿਚੋਂ ਬਾਹਰ ਆਏ ਨਿਰੰਕਾਰ ਜੀ ਕਾ ਦਰਸ਼ਨ ਕਰਕੇ ਔਰ ਆਗਿਆ ਲੇਕਰ ਮਹਾਰਾਜ ਦੇ ਸਚਖੰਡ ਥੀਂ ਵਿਦਿਆ ਹੂਏ। ਤਾਂ ਫੇਰ ਗੁਰੂ ਜੀ ਮੁੜਕੇ ਧ੍ਰੂਅ ਭਗਤ ਦੇ ਆਸਣ ਨੂੰ ਆਏ ਅਤੇ ਗੁਰੂ ਜੀ ਅਖੰਡ ਪਰਬਤ ਉਤੋਂ ਮੈਂ ਭੀ ਸ੍ਰੀ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਆਇ ਟੇਕਿਆ ਜੀ ਅਤੇ ਅਗੋਂ ਮਰਦਾਨੇ ਨੂੰ ਲਿਆਏ ਮਰਦਾਨੇ ਨੇ ਵੀ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਫੇਰ ਗੁਰੂ ਜੀ ਧ੍ਰੂਅ ਭਗਤ ਨੂੰ ਆਇ ਕਰਤਾਰ ਕਰਤਾਰ ਕੀਤਾ ਅਤੇ ਧ੍ਰੂਅ ਨੇ ਗੁਰੂ ਨਾਨਕ ਜੀ ਸੇ ਪੁਛਿਆ ਹੇ ਨਾਨਕ ਤਪਾ ਜੀ ਕੈਸਾ ਪ੍ਰਭੂ ਨਿਰੰਕਾਰ ਨਿਰਬਾਣ ਜੀ ਕੋ ਦੇਖਿਆ ਤਬ ਗੁਰੂ ਨਾਨਕ ਜੀ ਕਹਿਆ ਹਮ ਆਪਣੇ ਏਕੰਕਾਰ ਕੋ ਦੇਖਿਆ ਹੈ ਸਚਾ ਸਾਹਿਬ ਸਚੇ ਤਖਤ ਪਰ ਬਿਰਾਜਮਾਨ ਹੈ ਪਰਬਲ ਜੋਤ ਹੈ ਅਸਚਰਜ ਰੂਪ ਹੈ ਜਿਸ ਦੇ ਦਰਸ਼ਨ ਕੀਤਿਆਂ ਦੁਬਿਧਾ ਦੂਰ ਭਈ ਹੈ ਤੇ ਦੁਖ ਦੂਰ ਭਇਆ, ਸੁਖ ਪ੍ਰਾਪਤ ਹੂਆ ਹੈ। ਇਤਨਾ ਕਹਿ ਕਰ ਗੁਰੂ ਨਾਨਕ ਜੀ ਉਥੋਂ ਧ੍ਰੂਅ ਭਗਤ ਨੂੰ ਕਰਤਾਰ ਕਰਤਾਰ ਸਤਿ ਕਰਤਾਰ ਕਹਿ ਕਰ ਚਲੇ ਤਾਂ ਮਰਦਾਨੇ ਕਹਿਆ ਸੁਆਮੀ ਜੀ ਅਸੀਂ ਪ੍ਰਿਥਵੀ ਤੋਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਚਾਲੀ ਲਖ ਜੋਜਨ ਉਚੇ ਆਏ ਹਾਂ ਤੇ ਧ੍ਰੂਅ ਭਗਤ ਉਨਤਾਲੀ ਲੱਖ ਜੋਜਨ ਉਚਾ ਹੈ ਅਤੇ ਸ੍ਰੀ ਨਿਰੰਕਾਰ ਜੀ ਕਾ ਆਸਨ ਇਕ ਲੱਖ ਜੋਜਨ ਧ੍ਰੂਅ ਸੇ ਪਰੇ ਹੈ ਫੇਰ

ਮਰਦਾਨੇ ਕਹਿਆ ਜੀ ਉਸ ਤੋਂ ਪਰੇ ਵੀ ਕੁਛ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਪ੍ਰਮੇਸ਼ਰ ਦਾ ਸ਼ੁਮਾਰ ਨਹੀਂ ਉਹ ਕਰਤਾਰ ਬੇਸ਼ੁਮਾਰ ਹੈ ਅਤੇ ਜੋ ਕੁਛ ਕਰਤਾਰ ਸਾਨੂੰ ਦਿਖਾਇਆ ਹੈ ਸੋ ਕੁਛ ਦੇਖਿਆ ਹੈ ਅਤੇ ਮਰਦਾਨਾ ਧ੍ਰੂਅ ਭਗਤ ਤੇ ਪ੍ਰਹਿਲਾਦ ਭਗਤ ਤੇ ਦੱਤਾ ਤ੍ਰੇਉ ਵਰਗੇ ਸਭ ਉਰੇ ਹੀ ਪਏ ਹੈਂ ਅਤੇ ਅਸਾਂ ਉੱਪਰ ਏਡੀ ਮੇਹਰਬਾਨੀ ਕਰਤੇ ਪੁਰਖ ਕੀ ਹੈ ਜੋ ਅਸੀਂ ਏਥੇ ਆਇ ਪਹੁੰਚੇ ਹਾਂ ਉਸਦੇ ਪਸਾਰੇ ਦਾ ਕੁਛ ਅੰਤ ਸ਼ੁਮਾਰ ਨਹੀਂ ਉਹ ਕਰਤਾਰ ਆਪ ਹੀ ਜਾਣਤਾ ਹੈ ਅਤੇ ਸ੍ਰਿਸ਼ਟੀ ਦੇ ਕਰਤਾ ਬ੍ਰਹਮ ਬਿਸ਼ਨ ਮਹੇਸ਼ ਉਹ ਭੀ ਅੰਤ ਨਹੀਂ ਪਾਇ ਥੱਕੇ। ਕਿਸੇ ਨੂੰ ਅੰਤ ਨਹੀਂ ਆਇਆ ਓਹ ਆਪਣੀ ਕੁਦਰਤ ਨੂੰ ਆਪ ਹੀ ਜਾਣੇ ਕਮਲਾ ਸੰਸਾਰ ਅਵਤਾਰਾਂ ਨੂੰ ਪ੍ਰਮੇਸ਼ਰ ਜਾਣ ਬੈਠਾ ਹੈ ਅਤੇ ਉਹਨਾਂ ਭੀ ਅੰਤ ਨਹੀਂ ਪਾਇਆ ਤਾਂ ਭਾਈ ਬਾਲਾ ਕਹੇ ਗੁਰੂ ਜੀ ਫੇਰ ਮੈਂ ਤੇ ਮਰਦਾਨੇ ਕਿਹਾ ਗੁਰੂ ਜੀ ਤੁਸਾਂ ਸਭੇ ਪੁਰੀਆਂ ਦੇਖੀਆਂ ਹੈਨ ਤਾਂ ਗੁਰੂ ਜੀ ਸਾਨੂੰ ਬਚਨ ਕੀਤਾ ਭਾਈ ਅੱਖੀਂ ਮੀਟੋ ਜਾਂ ਅੱਖੀਂ ਮੀਟੀਆਂ ਤਾਂ ਕਈ ਪੁਰੀਆਂ ਫਿਰਕੇ ਦੇਖੀਆਂ ਜਿਥੇ ਜਾਈਏ ਉਥੇ ਹੀ ਸਮੁੰਦਰ ਪਹਾੜ ਨਦੀਆਂ ਅਨੰਤ ਸ੍ਰਿਸ਼ਟੀ ਆਕਾਸ਼ ਪਾਤਾਲ ਦੇਵਤਿਆਂ ਦੀਆਂ ਪੁਰੀਆਂ ਮਨੁੱਖਾਂ ਦੀਆਂ ਪੁਰੀਆਂ ਅਨੰਤ ਹੀ ਕੌਤਕ ਦੇਖੇ ਫੇਰ ਅਖੀਂ ਖੁਲ੍ਹੀਆਂ ਤਾਂ ਸ੍ਰੀ ਬਾਬੇ ਜੀ ਦੇ ਪਾਸ ਬੈਠੇ ਹਾਂ ਤਾਂ ਅਸਾਂ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤੇ ਕਹਿਆ ਧੰਨ ਹੋ ਸ੍ਰੀ ਗੁਰੂ ਜੀ ਧੰਨ ਹੋ ਅਪਾਰ ਪੁਰਖ ਹੋ ਜੋ ਕੁਛ ਦੇਖਣਾ ਸੀ ਸੋ ਸਭ ਕੁਛ ਅਸਾਂ ਦੇਖ ਲੀਤਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਬਾਲਾ ਜਿਸ ਉੱਪਰ ਕਰਤਾਰ ਕਰੋਪ ਹੁੰਦਾ ਹੈ ਸੋ ਆਪਣੇ ਆਪ ਨੂੰ ਬ੍ਰਹਮ ਜਾਣੇਗਾ ਜਿਸ ਤਾਈਂ ਕਰਤਾਰ ਮਿਹਰਬਾਨੀ ਕਰਦਾ ਹੈ ਸੋ ਆਪਣੇ ਆਪ ਨੂੰ ਕੀਤਾ ਹੋਇਆ ਜਾਣਦਾ ਹੈ ਸੁਣੋ ਭਾਈ ਬਾਲਾ ਮਰਦਾਨਾ ਸੰਸਾਰ ਪਰ ਕ੍ਰੋਧੀ ਬਹੁਤ ਹੈਂ ਜਿਸ ਪਰ ਚਾਰ ਟਕੇ ਜੁੜਦੇ ਹੈਨ ਚਾਰ ਬਾਹਾਂ ਹੁੰਦੀਆਂ ਹੈਨ ਅਤੇ ਕੋਈ ਦਿਨ ਹੁਕਮ ਚਲਾਂਵਦਾ ਹੈ ਇਹ ਜੀਵ ਜਾਣਦਾ ਹੈ ਮੇਰੇ ਪਰ ਬਹੁਤ ਕਿਰਪਾ ਹੈ ਸਗੋਂ ਇਹ ਨਹੀਂ ਜਾਣਦਾ ਕਿ ਸਭ ਕੁਛ ਨਾਸਵੰਤ ਹੈ ਮੇਰੇ ਪਾਸ ਤੇ ਸਭ ਉਠ ਉੱਠ ਜਾਂਦੇ ਹੈਨ ਤੇ ਮੈਂ ਭੀ ਅਜ ਕਲ ਇਵੇਂ ਚਲੇ ਜਾਣਾ ਹੈ ਸੋ ਕਰਤੇ ਨੇ ਇਸ ਜੀਵ ਦੀ ਮਤ ਭਰਮਾਇ ਛਡੀ ਹੈ ਤਾਂ ਮਰਦਾਨੇ ਕਿਹਾ ਜੀ ਸੱਤ ਹੈ ਗੁਰੂ ਜੀ ਸੱਤ ਜੋ ਕੁਛ ਤੁਸਾਡੇ ਮੂੰਹੋਂ ਨਿਕਲਦਾ ਹੈ ਸੋ ਸਭ ਕੁਝ ਸਚ ਹੈ ਤਾਂ ਫੇਰ ਮਰਦਾਨੇ ਕਿਹਾ ਜੀ ਅਸੀਂ ਹੁਣ ਕੇਹੜੇ ਪਰਬਤ ਉੱਪਰ ਆਏ ਹਾਂ ਜੀ ਤਾਂ ਗੁਰੂ ਨਾਨਕ ਜੀ ਕਿਹਾ ਅਸੀਂ ਹੁਣ ਕਨਕਾ ਪਰਬਤ ਉੱਪਰ ਆਏ ਹਾਂ ਅਤੇ ਦੋਇ ਲੱਖ ਜੋਜਨ ਫਿਰੇ ਹਾਂ ਅਤੇ ਆਖ ਭਾਈ ਬਾਲਾ ਅਸੀਂ

ਹੁਣ ਕਿਧਰ ਚਲੀਏ ਤਾਂ ਗੁਰੂ ਜੀ ਮੈਂ ਕਿਹਾ ਜੀ ਜਿਧਰ ਤੁਸਾਡੀ ਰਜਾਇ ਤਾਂ ਗੁਰੂ ਜੀ ਕਿਹਾ ਭਾਈ ਬਾਲਾ ਅਸੀਂ ਤਿਹ ਬੰਦਰ ਦੇ ਰਾਹ ਉਤੇ ਹਾਂ ਸੂਰਤ ਬੰਦਰ ਚਪਟਾ ਬੰਦਰ ਅਤੇ ਨਕਟੀ ਬੰਦਰ ਅਤੇ ਸੇਧ ਏਥੋਂ ਮਛਲੀ ਬੰਦਰ ਦਾ ਹੈ ਅਤੇ ਲਾਹੜੀ ਬੰਦਰ ਦਾ ਰਾਹ ਖਰਾ ਹੈ ਤਾਂ ਮੈਂ ਤੇ ਮਰਦਾਨੇ ਕਿਹਾ ਜੀ ਜਿਧਰ ਤੁਸਾਡੀ ਰਜਾਇ ਹੈ ਉਸ ਪਾਸੇ ਚਲੋ ਜੀ॥ ੫੧॥

# ਸਾਖੀ ਸੀਲਾ ਪਰਬਤ ਕੀ ਚਲੀ

ਤਾਂ ਉਥੋਂ ਅੰਤਰ ਧਿਆਨ ਹੋਏ ਤਾਂ ਗੁਰੂ ਜੀ ਅਸੀਂ ਫੇਰ ਸੀਲਾ ਪਰਬਤ ਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਜੀ ਅਸੀਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਮਰਦਾਨਾ ਅਸੀਂ ਯਾਰਾ ਲੱਖ ਜੋਜਨ ਆਏ ਹਾਂ ਸੱਭੋ ਤੇਰਾਂ ਲਖ ਜੋਜਨ ਆਏ ਹਾਂ ਤਾਂ ਮਰਦਾਨੇ ਪੁਛਿਆ ਗੁਰੂ ਜੀ ਦੀਨਾ ਪਰਬਤ ਧ੍ਰੂਅ ਪਾਸੋਂ ਕਿਤਨਾ ਉੱਚਾ ਹੈ ਤਾਂ ਫੇਰ ਗੁਰੂ ਜੀ ਕਿਹਾ ਮਰਦਾਨਾ ਪੰਝੀ ਹਜ਼ਾਰ ਜੋਜਨ ਉੱਚਾ ਹੈ ਤਾਂ ਫੇਰ ਪੁਛਿਆ ਜੀ ਅਖੰਡ ਪਰਬਤ ਧ੍ਰੂਅ ਕੋਲੋਂ ਕਿਤਨਾ ਉੱਚਾ ਹੈ ਤਾਂ ਗੁਰੂ ਜੀ ਆਖਿਆ ਪੰਜਾਹ ਹਜ਼ਾਰ ਜੋਜਨ ਉੱਚਾ ਹੈ ਤਾਂ ਫੇਰ ਮੈਂ ਆਖਿਆ ਜੀ ਜਿਥੇ ਨਿਰੰਕਾਰ ਜੋਤੀ ਸਰੂਪ ਬੈਠਾ ਹੈ ਉਹ ਕਿਤਨਾ ਉੱਚਾ ਹੈ ਤਾਂ ਗੁਰੂ ਜੀ ਕਿਹਾ ਬਾਲਾ ਇਕ ਲਖ ਜੋਜਨ ਉੱਚਾ ਹੈ ਤਾਂ ਫੇਰ ਪੁਛਿਆ ਗੁਰੂ ਜੀ ਉਸ ਪਰਬਤ ਦਾ ਨਾਮ ਕਿਆ ਹੈ ਜਿਥੇ ਨਿਰੰਕਾਰ ਜੋਤੀ ਸਰੂਪ ਬੈਠਾ ਹੈ ਤਾਂ ਗੁਰੂ ਜੀ ਕਿਹਾ ਭਾਈ ਬਾਲਾ ਉਸ ਪਰਬਤ ਕਾ ਨਾਮ ਨਿਰਬਿਕਾਰ ਹੈ ਤਾਂ ਫਿਰ ਮਰਦਾਨੇ ਕਿਹਾ ਜੀ ਏਥੇ ਭੀ ਕੋਈ ਸਾਧ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਥੇ ਸਾਧ ਕੋਈ ਨਾਹੀਂ ਪਰ ਅਗਲੇ ਪਰਬਤ ਉੱਤੇ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਚਲੋ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਭੁਖ ਲਗੀ ਹਈ ਤਾਂ ਮਰਦਾਨੇ ਆਖਿਆ ਜੀ ਇਥੇ ਤਾਂ ਪੰਛੀ ਭੀ ਨਹੀਂ ਆਂਵਦੇ ਤੇ ਆਦਮੀ ਦੀ ਕਿਆ ਆਖੀਦੀ ਹੈ ਅਤੇ ਖਾਵਨ ਨੂੰ ਕਿਸ ਅਗੇ ਆਣ ਰਖਿਆ ਹੈ ਜੋ ਖਾਈਏ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਉਹ ਜੋ ਉੱਚੀ ਪਹਾੜੀ ਦੇਖਦਾ ਹੈਂ ਉਸ ਉੱਪਰ ਫਲ ਪੱਕੇ ਹਨ ਅਤੇ ਜਿਤਨੀ ਖੁਸ਼ੀ ਆਂਵਦੀ ਹੈ ਉਤਨੇ ਖਾਇ ਆਓ ਅਤੇ ਤੋੜ ਭੀ ਲਿਆਓ ਤਾਂ ਮਰਦਾਨਾ ਕਿਆ ਦੇਖੇ ਜੋ ਕੁਦਰਤ ਦੇ ਬ੍ਰਿਛ ਫਲੇ ਹੋਏ ਹੈਨ ਤਾਂ ਮਰਦਾਨਾ ਤੋੜ ਤੋੜ ਲੱਗਾ ਖਾਵਣ ਜਾਂ ਸਵਾਦ ਲੱਗੇ ਸੁ ਛੋਡ ਨ ਸਕੇ ਬਹੁਤ ਖਾਧਿਓਸੁ ਅਤੇ ਹੋਰ ਗੁਰੂ ਜੀ ਦੇ ਅਗੇ ਆਣ ਰਖਿਓਸੁ ਤਾਂ ਗੁਰੂ

ਜੀ ਕਹਿਆ ਖਾਹੁ ਭਾਈ ਬਾਲਾ ਤਾਂ ਮੈਂ ਆਖਿਆ ਗੁਰੂ ਜੀ ਤੁਸੀਂ ਵੀ ਖਾਹੁ ਤੇ ਮੈਨੂੰ ਵੀ ਦੇਹੁ ਤਾਂ ਗੁਰੂ ਜੀ ਕਿਹਾ ਕਿਉਂ ਭਾਈ ਮਰਦਾਨਾ ਹੋਰ ਖਾਣਾ ਹੈ ਤਾਂ ਮਰਦਾਨੇ ਕਿਹਾ ਜੀ ਮੇਰਾ ਪੇਟ ਭਰਿਆ ਹੋਇਆ ਹੈ ਪਰ ਇਕੋ ਅੱਧ ਮੈਨੂੰ ਵੀ ਦੇਹੁ ਤਾਂ ਮੈਂ ਕਿਹਾ ਗੁਰੂ ਜੀ ਮਰਦਾਨਾ ਉਥੋਂ ਵੀ ਭੁਖਾ ਆਇਆ ਹੈ ਤਾਂ ਮਰਦਾਨੇ ਆਖਿਆ ਜੀ ਤੁਸੀਂ ਮੈਨੂੰ ਆਪੇ ਖਾਵਣ ਨੂੰ ਭੇਜਿਆ ਆਹਾ ਤਾਂ ਗੁਰੂ ਜੀ ਕਿਹਾ ਮਰਦਾਨਾ ਅਸਾਂ ਤੈਨੂੰ ਕੀ ਆਖਿਆ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸਾਂ ਤਾਂ ਕੁਝ ਨਹੀਂ ਆਖਿਆ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਇਹ ਅੰਮ੍ਰਿਤ ਫਲ ਐਵੇਂ ਜਾਂਦੇ ਹੋਣਗੇ ਏਥੇ ਖਾਵਣੇ ਵਾਲਾ ਤਾਂ ਕੋਈ ਨਾਹੀਂ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਖਾਵਣੇ ਵਾਲੇ ਨਾ ਹੋਵਣ ਤਾਂ ਪੈਦਾ ਕਿਉਂ ਹੋਵਣ ਤਾਂ ਮਰਦਾਨੇ ਆਖਿਆ ਗੁਰੂ ਜੀ ਇਥੇ ਤਾਂ ਅਸਾਨੂੰ ਨਜ਼ਰ ਨਹੀਂ ਆਂਵਦਾ ਅਤੇ ਜੇ ਤੁਸਾਨੂੰ ਨਜ਼ਰ ਕੋਈ ਆਂਵਦਾ ਹੈ ਤਾਂ ਦਸੋ ਜੀ ਤਾਂ ਗੁਰੂ ਜੀ ਕਿਹਾ ਮਰਦਾਨਾ ਇਹ ਕੁਦਰਤ ਦੇ ਫਲ ਪੈਦਾ ਹੁੰਦੇ ਹਨ ਤੇ ਗੁਪਤ ਮਹਾਂਪੁਰਖ ਉਸ ਕਰਤਾਰ ਜੋ ਸਾਜੇ ਹੈਨ ਉਹਨਾਂ ਦੇ ਵਾਸਤੇ ਇਹ ਫਲ ਪੈਦਾ ਕੀਤੇ ਹੈਨ ਤਾਂ ਮਰਦਾਨੇ ਕਿਹਾ ਗੁਰੂ ਜੀ ਅਸੀਂ ਤਾਂ ਗੁਪਤ ਨਹੀਂ ਤਾਂ ਗੁਰੂ ਜੀ ਕਿਹਾ ਮਰਦਾਨਾ ਪੂਰਨ ਪੁਰਖਾਂ ਵਿਚ ਤੇ ਗੁਪਤਾਂ ਵਿਚ ਭੇਦ ਕੋਈ ਨਾਹੀਂ ਤਾਂ ਮਰਦਾਨੇ ਕਿਹਾ ਜੀ ਹੁਣ ਇਥੇ ਹੀ ਰਹੋ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਸੁਆਦ ਲੱਗਾ ਹਈ ਤਾਂ ਮਰਦਾਨੇ ਕਿਹਾ ਜੀ ਉਥੇ ਕਿਆ ਕਰਨਾ ਹੈ ਤੇ ਇਥੇ ਕਿਆ ਨਹੀਂ ਕਰਨਾ ਤਾਂ ਫੇਰ ਮਰਦਾਨੇ ਕਿਹਾ ਗੁਰੂ ਜੀ ਹੁਣ ਅਗੇ ਚਲੋ ॥ ਬੋਲਹੁ ਭਾਈ ਜੀ ਵਾਹਿਗੁਰੂ ॥ ੫੨ ॥

## ਅਗੇ ਸਾਖੀ ਅਹਾਰ ਪਰਬਤ ਦੀ ਚਲੀ

ਤਾਂ ਉਥੋਂ ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਨਾਲੇ ਹੀ ਅਸੀਂ ਆਹੇ ਤਾਂ ਅਹਾਰ ਪਰਬਤ ਪਰ ਜਾਇ ਪਹੁੰਚੇ ਤਾਂ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਹੁਣ ਕਿਥੇ ਆਏ ਹਾਂ ਗੁਰੂ ਜੀ ਕਿਹਾ ਮਰਦਾਨਾ ਅਸੀਂ ਅਹਾਰ ਪਰਬਤ ਪਰ ਆਏ ਹਾਂ ਫੇਰ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਹੁਣ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਜੀ ਨੇ ਕਿਹਾ ਮਰਦਾਨਿਆਂ ਨੌਂ ਲੱਖ ਜੋਜਨ ਆਏ ਹਾਂ ਸਭੋ ਬਾਈ ਲੱਖ ਜੋਜਨ ਆਏ ਹਾਂ ਤਾਂ ਮਰਦਾਨੇ ਕਿਹਾ ਜੀ ਤੁਸੀਂ ਜੋ ਏਥੇ ਸਾਧ ਆਖਦੇ ਸਾਓ ਸੋ ਕਿਥੇ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਇਥੇ ਹੀ ਹੈ ਤਾਂ ਮਰਦਾਨੇ ਕਿਹਾ ਜੀ ਚਲੋ ਤਾਂ ਗੁਰੂ ਜੀ ਆਖਿਆ ਮਰਦਾਨਾ ਤੂੰ ਉਤਾਵਲਾ

ਨਾ ਹੋਇਆ ਕਰ ਤਿਚਰਾਂ ਨੂੰ ਉਹ ਸਾਧ ਕੁਟੀਆ ਦੇ ਵਿਚੋਂ ਬਾਹਰ ਨਿਕਲ ਆਇਆ ਤਾਂ ਉਸਨੇ ਕਿਹਾ ਅਰੇ ਭਾਈ ਤੁਮ ਕਉਣ ਹੋ ਜੋ ਈਹਾਂ ਆਇ ਪਹੁੰਚੇ ਤਾਂ ਗੁਰੂ ਜੀ ਕਹਿਆ ਅਰੇ ਭਾਈ ਮੇਰਾ ਨਾਮ ਨਿਰੰਕਾਰੀ ਹੈ ਤਦ ਉਹ ਸਾਧ ਬੋਲਿਆ ਅਰੇ ਭਾਈ ਹਮ ਤੇਰਾ ਨਾਮ ਨਾਨਕ ਤਪਾ ਸੁਣਿਆਂ ਥਾ ਤਾਂ ਗੁਰੂ ਜੀ ਕਿਹਾ ਅਰੇ ਸਾਧ ਤੂੰ ਕਿਆ ਜਾਣਤਾ ਥਾ ਉਸ ਸਾਧ ਕਿਹਾ ਅਰੇ ਭਾਈ ਹਮ ਕੋ ਗੁਰੂ ਨੇ ਬਿਤਾਇਆ ਥਾ। ਗੁਰੂ ਜੀ ਕਿਹਾ ਅਰੇ ਸਾਧ ਤੇਰਾ ਨਾਉਂ ਕਿਆ ਹੈ ਔਰ ਤੇਰੇ ਗੁਰੂ ਕਾ ਨਾਉਂ ਕਿਆ ਹੈ ਤਾਂ ਸਾਧ ਕਿਹਾ ਨਾਨਕ ਤਪਾ ਜੀ ਮੇਰੇ ਗੁਰੂ ਕਾ ਨਾਉਂ ਤਾਂ ਸੀਲਸੈਣ ਹੈ ਮੇਰਾ ਨਾਉਂ ਕਲਿਆਣ ਹੈ ਤਾਂ ਗੁਰੂ ਜੀ ਕਿਹਾ ਅਰੇ ਸਾਧ ਉਹ ਮੁਝੇ ਜਾਨਤਾ ਥਾ ਤਾਂ ਕਲਿਆਣ ਕਿਹਾ ਭਾਈ ਨਾਨਕ ਤਪਾ ਜੀ ਮੇਰੇ ਕੋ ਸੀਲਸੈਣ ਕਹਿਆ ਥਾ ਜੋ ਨਾਨਕ ਅਵਤਾਰ ਲੀਆ ਤ੍ਰੇਤੇ ਜੁਗ ਹਮ ਉਸਕੇ ਪਾਸ ਰਹਿਤੇ ਥੇ ਤ੍ਰੇਤੇ ਜੁਗ ਉਸਦਾ ਨਾਉਂ ਰਾਮ ਜੀ ਥਾ ਹਮ ਉਸਕੇ ਆਗੇ ਰਹਿਤੇ ਥੇ ਮੇਰਾ ਗੁਰੂ ਇਉਂ ਕਹਿਤਾ ਥਾ ਤਾਂ ਗੁਰੂ ਨਾਨਕ ਜੀ ਕਹਿਆ ਅਰੇ ਭਾਈ ਕਲਿਆਣ ਅਬ ਤੇਰਾ ਗੁਰੂ ਕਿਥੇ ਹੈ ਤਾਂ ਕਲਿਆਣ ਕਿਹਾ ਗੁਰੂ ਏਥੇ ਹਾਜਰ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਭਾਈ ਸੀਲਸੈਣ ਕਹਾਂ ਬੈਠੇ ਹੈਨ ਹਮ ਕਉ ਦਰਸ਼ਨ ਕਰਵਾਓ ਤਾਂ ਕਲਿਆਣ ਨੇ ਕਿਹਾ ਮੈਂ ਆਪਣੇ ਗੁਰੂ ਨੂੰ ਖਬਰ ਕਰਦਾ ਹਾਂ ਤਾਂ ਗੁਰੂ ਜੀ ਕਹਿਆ ਜਾਹ ਭਾਈ ਖਬਰ ਕਰ ਤੇ ਜਾਇ ਕਹੁ ਕਿ ਨਾਨਕ ਬਾਹਰ ਖੜਾ ਹੈ ਤਾਂ ਕਲਿਆਣ ਨੇ ਕਿਹਾ ਭਲਾ ਭਾਈ ਸੋ ਕਲਿਆਣ ਆਪਣੇ ਗੁਰੂ ਜੀ ਕੋ ਕਿਹਾ ਗੁਰੂ ਜੀ ਬਾਹਰ ਤਿੰਨ ਸਾਧ ਹੈਂ ਪਰ ਆਪ ਕਉ ਜਾਨਤੇ ਹੈਂ ਤਾਂ ਗੁਰੂ ਕਿਹਾ ਤੂੰ ਜਾਇ ਕਰ ਪੁਛ ਮੇਰੇ ਕਦੋਂ ਕੇ ਅਸ਼ਨਾਇ ਹੈਂ ਤਾਂ ਕਲਿਆਣ ਨੇ ਕਹਿਆ ਅਰੇ ਭਾਈ ਮੇਰਾ ਗੁਰੂ ਪੁਛਦਾ ਹੈ ਜੋ ਮੇਰੇ ਕਦੋਂ ਕੇ ਅਸ਼ਨਾ ਹੋ ਤਾਂ ਗੁਰੂ ਜੀ ਕਿਹਾ ਭਾਈ ਕਲਿਆਣ ਤੂੰ ਫੇਰ ਜਾਇ ਕਰ ਕਹੁ ਤ੍ਰੇਤੇ ਜੁਗ ਵਿਚ ਤੇਰਾ ਨਾਮ ਕਿਆ ਥਾ ਤਬ ਤੂੰ ਮੇਰੇ ਕੋਲ ਰਹਿਤਾ ਥਾ ਜੋ ਮੈਂ ਤੁਮਕੋ ਜਾਨਤਾ ਹੋਂ ਤਾਂ ਕਲਿਆਣ ਨੇ ਜਾਇਕੇ ਆਖਿਆ ਗੁਰੂ ਜੀ ਇਉਂ ਕਹਿਤਾ ਹੈ ਜੋ ਤ੍ਰੇਤੇ ਵਿਚ ਤੇਰਾ ਨਾਮ ਕਿਆ ਥਾ ਫੇਰ ਸੀਲ ਸੈਣ ਕਹਿਆ ਤੂੰ ਜਾਇ ਕਰ ਪੁਛ ਜੋ ਤ੍ਰੇਤੇ ਮੇਂ ਤੇਰਾ ਨਾਮ ਕਿਆ ਥਾ ਮੇਰਾ ਗੁਰੂ ਪੁਛਦਾ ਹੈ ਜਦ ਕਲਿਆਣ ਨੇ ਜਾਇ ਪੁਛਿਆ ਜੀ ਮੇਰਾ ਗੁਰੂ ਕਹਿੰਦਾ ਹੈ ਕਿ ਤੁਸਾਡਾ ਤਰੇਤੇ ਜੁਗ ਵਿਚ ਕੀ ਨਾਉਂ ਸੀ ? ਗੁਰੂ ਨਾਨਕ ਜੀ ਕਹਿਆ ਕਲਿਆਣ ਤਰੇਤੇ ਵਿਚ ਮੇਰਾ ਨਾਉਂ ਰਾਜਾ ਰਾਮ ਆਹਾ ਤਾਂ ਜਾਇ ਗੁਰੂ ਨੂੰ ਸਭ ਹਕੀਕਤ ਕਹੀ ਤਾਂ ਸੀਲਸੈਣ ਨੇ ਕਹਿਆ ਗੁਰੂ ਨਾਨਕ ਜੀ ਅਗੇ ਆਇਕੇ

ਦਰਸ਼ਨ ਦੇਹੁ ਤਾਂ ਕਲਿਆਣ ਨੇ ਜਾਇਕੇ ਹੱਥ ਜੋੜਕੇ ਬੇਨਤੀ ਕੀਤੀ ਜੀ ਮੇਰਾ ਗੁਰੂ ਕਹਿੰਦਾ ਹੈ ਆਪ ਅੰਦਰ ਆਇਕੇ ਦਰਸ਼ਨ ਦਿਓ ਤਾਂ ਗੁਰੂ ਨਾਨਕ ਜੀ ਤੇ ਨਾਲ ਮੈਂ ਤੇ ਮਰਦਾਨਾ ਤ੍ਰੈ ਹੀ ਅੰਦਰ ਜਾਇ ਖੜੇ ਹੋਏ ਜਾਂਦੇ ਹੀ ਸ੍ਰੀ ਗੁਰੂ ਨਾਨਕ ਜੀ ਅਵਾਜ਼ ਕੀਤੀ 'ਕਰਤਾਰ ਕਰਤਾਰ' ਤਾਂ ਅਗੋਂ ਸੀਲਸੈਣ ਕਿਹਾ ਜੀ ਸਤਿ ਕਰਤਾਰ ਸਤਿ ਕਰਤਾਰ ਅਗੋਂ ਸੀਲਸੈਣ ਉਠ ਖੜਾ ਹੋਇਆ ਤੇ ਮੂੰਹੋਂ ਕਹਿਓਸੁ ਆਈਏ ਬੈਠੀਏ ਜੀ ਤਾਂ ਗੁਰੂ ਨਾਨਕ ਤੇ ਅਸੀਂ ਬੈਠ ਗਏ ਤਾਂ ਸੀਲਸੈਣ ਕਿਹਾ-ਕਉਣ ਗੁਰੂ ਕਉਣ ਮੰਤ੍ਰ॥ ਕਉਣ ਵਿਦਜਾ ਕਉਣ ਜੰਤ੍ਰ॥ ਕਉਣ ਕਲਾ ਲੈ ਈਹਾਂ ਆਏ॥ ਕਉਣ ਨਾਮ ਤੁਮ ਕਿਨੇ ਮੰਗਾਏ॥ ਸੀਲਸੈਣ ਪੂਛੈ ਸੁਣ ਰੇ ਭਾਈ॥ ਬੋਲੈ ਬਚਨ ਦੇਹ ਸਮਝਾਈ॥੧॥ ਗੁਰੂ ਨਾਨਕ ਜੀ ਵਾਚ॥ ਗੁਰੁ ਕਰਤਾਰ ਮੰਤ੍ਰ ਦ੍ਰਿੜਾਈ॥ ਵਿਦਜਾ ਦੀਨੀ ਆਪ ਸਹਾਈ॥ ਸਚ ਕਲਾ ਲੈ ਈਹਾਂ ਆਏ॥ ਅਮਰ ਅਜੋਨੀ ਪਕੜ ਮੰਗਾਏ॥ ਬੋਲੇ ਨਾਨਕ ਸੀਲਸੈਣ ਭਾਈ॥ ਰਾਮ ਤਰੇਤੇ ਤੁਮ ਸਮਝਾਈ॥੨॥ ਸੀਲਸੈਣ ਵਾਚ॥ ਰਾਜਾ ਰਾਮ ਤਰੇਤੇ ਜੁਗ ਹੂਆ॥ ਕਲਜੁਗ ਮਹਿ ਨਾਨਕ ਗੁਰ ਥੀਆ॥ ਬੀਤੇ ਜੁਗ ਜੀਤਾ ਹੈ ਅਉਰਾ॥ ਤਬ ਤੂੰ ਰਹਿਤਾ ਕਾਂਕੀ ਠਉਰਾ॥ ਦਸ ਨਾਮ ਤੂੰ ਅਪਨਾ ਜੋਹੁ॥ ਸੀਲਸੈਣ ਪੂਛੈ ਸਭ ਤੋਹੁ॥ ੩॥ ਗੁਰੂ ਨਾਨਕ ਜੀ ਵਾਚ॥ ਸਤਜੁਗ ਅੰਦਰ ਨਾਮ ਹਮਾਰਾ॥ ਮਿਹਰਵਾਨ ਰਖਿਆ ਕਰਤਾਰਾ॥ ਤਰੇਤੇ ਰਾਮ ਚੰਦ ਅਵਿਹੋਤਾ॥ ਦੁਆਪਰ ਹਰੀ ਚੰਦ ਕਹਾਤਾ॥ ਕਲਜੁਗ ਨਾਨਕ ਕਹਿਤਾ ਸੀਲਸੈਣ ਕਹੁ ਤੋਹੂ॥ ਆਪਣਾ ਨਾਮ ਬਤਾਇਆ ਮੋਹੂ॥ ਅਗਲੇ ਜੁਗਾਂ ਦੀ ਖਬਰ ਤੁਮੇ ਨਾਹੀਂ॥ ਨਹੀਂ ਤਾਂ ਸਭ ਤੁਮ ਕੋ ਦੇਤ ਬਤਾਈ॥੪॥ ਤਬ ਸੀਲਸੈਣ ਉੱਠ ਕਰ ਪ੍ਰਦਖਣਾ ਕੀਤੀ ਤੇ ਡੰਡੌਤ ਕਰੀ ਤੇ ਚਰਨਾਂ ਪਰ ਢਹਿ ਪਇਆ ਧੰਨ ਹੋ ਰਾਜਾ ਰਾਮ ਪਰ ਦੁਖ ਨਿਵਾਰਣਹਾਰੇ ਮਹਾਂ ਪੁਰਖ ਆਪ ਐਸੀ ਦਯਾ ਕਰੀ ਜੋ ਦਰਸ਼ਨ ਦੀਆ ਔਰ ਹਮਾਰਾ ਜਨਮ ਸਫਲ ਕੀਆ ਤਬ ਸੀਲਸੈਣ ਕਿਹਾ ਕਲਿਆਣ ਜਾਹ ਪ੍ਰਸਾਦਿ ਤਿਆਰ ਕਰੋ ਤਬ ਛਤੀ ਪ੍ਰਕਾਰ ਕਾ ਭੋਜਨ ਤਿਆਰ ਕਰਵਾਇਆ ਤਬ ਹਾਥ ਜੋੜ ਕਰ ਕਲਿਆਣ ਨੇ ਕਿਹਾ ਤਪਾ ਜੀ ਰਸੋਈ ਤਿਆਰ ਹੈ ਤਾਂ ਗੁਰੂ ਜੀ ਬਚਨ ਕੀਆ ਬਾਲਾ ਤੇ ਮਰਦਾਨਾ ਜਾਵੋ ਰਸੋਈ ਜੇਵੋ ਤਾਂ ਸੀਲਸੈਣ ਕਿਹਾ ਗੁਰਦੇਵ ਜੀ ਆਪ ਮੇਹਰਬਾਨੀ ਕਰਕੇ ਚਲੀਏ ਤਾਂ ਗੁਰੂ ਨਾਨਕ ਜੀ ਕਹਿਆ॥ ਸੀਲ ਸੰਜਮ ਕੀ ਭੁਗਤ ਹਮ ਖਾਈ ਬਹੁਰ ਭੂਖ ਨਹੀਂ ਲਾਗੇ॥ ਹਮ ਮਾਤੇ ਹੈਂ ਰਾਮ ਰਸਾਇਣ ਆਠ ਪਹਿਰ ਧੁਨ ਰਾਤੇ॥ ੧॥ ਤਾਂ ਸੀਲਸੈਣ ਬੇਨਤੀ ਕਰੀ ਤੁਮ ਕਉ ਨਿਰੰਕਾਰ ਜੀ ਕੀ ਹੀ ਭੁਖ ਹੈ ਪਰ ਹਮਾਰਾ ਭਲਾ ਕਿਉਂ ਕਰ

ਹੋਵੇਗਾ ਜੀ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਔਰ ਮੈਂ ਤਿੰਨਾਂ ਪ੍ਰਸਾਦਿ ਛਕਿਆ ਅਰ ਸੀਲਸੈਣ ਵੱਡਾ ਪ੍ਰਸੰਨ ਹੂਆ ਸੀਲਸੈਣ ਕਹਾ ਜ਼ਾਹਰਾ ਰਾਮ ਕਾ ਦਰਸ਼ਨ ਭਇਆ ਹੈ ਤਾਂ ਗੁਰੂ ਜੀ ਪੰਜ ਦਿਨ ਉਥੇ ਰਹੇ ਜਾਂ ਸੀਲਸੈਣ ਪਾਸੋਂ ਵਿਦਾ ਹੋਏ ਤਾਂ ਮੂੰਹ ਮਾਤਲੋਕ ਨੂੰ ਧਰਿਆ ਊਹਾਂ ਸੇ ਬਨੇ ਅੰਤਰਧਾਰੀ॥ਸੀਲ ਪਰਬਤ ਪਰ ਕਰੀ ਉਤਾਰੀ॥ਪੂਛੇ ਬਾਲਾ ਆਪਨੇ ਗੁਰ ਕਉ॥ ਕਿਤਨੇ ਜੋਜਨ ਆਏ ਊਹਾਂ ਸੇ॥ ਤਾਂ ਬਾਲੇ ਪੁਛਿਆ ਜੀ ਸੀਲ ਪਰਬਤ ਪਾਸੋਂ ਸੀਲਾ ਪਰਬਤ ਕਿਤਨਾ ਉੱਚਾ ਹੈ ਤਾਂ ਗੁਰੂ ਜੀ ਕਿਹਾ ਲੱਖ ਜੋਜਨ ਆਏ ਹਾਂ ਤਾਂ ਫੇਰ ਗੁਰੂ ਨਾਨਕ ਜੀ ਅਤੇ ਦੋਵੇਂ ਫੇਰ ਘਿਰਨ ਪਰਬਤ ਤੇ ਆਏ ਫੇਰ ਮਰਦਾਨੇ ਪੁਛਿਆ ਜੀ ਅਸੀਂ ਕਿਸ ਪਰਬਤ ਤੇ ਹਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸੀਂ ਘਿਰਨ ਪਰਬਤ ਪਰ ਆਏ ਹਾਂ ਮਰਦਾਨੇ ਆਖਿਆ ਜੀ ਅਸੀਂ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਜੀ ਕਿਹਾ ਮਰਦਾਨਾ ਅਸੀਂ ਚਾਰ ਲੱਖ ਜੋਜਨ ਆਏ ਹਾਂ ਸਭੋ ਸਤਾਈ ਲੱਖ ਜੋਜਨ ਆਏ ਹਾਂ ਤਾਂ ਫੇਰ ਮਰਦਾਨੇ ਕਿਹਾ ਜੀ ਏਥੇ ਵੀ ਕੋਈ ਸਾਧ ਰਹਿੰਦਾ ਹੈ ਤਾਂ ਗੁਰੂ ਕਿਹਾ ਮਰਦਾਨਾ ਇਥੇ ਇਕ ਰਿਖੀਸ਼ਰ ਹੈ ਮਰਦਾਨੇ ਕਿਹਾ ਜੀ ਉਸ ਕੋ ਭੀ ਦੇਖੀਏਂਗੇ ਤਾਂ ਗੁਰੂ ਜੀ ਕਹਿਆ ਮਰਦਾਨਾ ਇਥੇ ਉਹੀ ਆ ਮਿਲਸੀ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਉਸ ਪਹਾੜ ਉੱਪਰ ਇਕ ਬੜਾ ਤਲਾਬ ਸੀ ਪਰ ਕੁਦਰਤ ਨਾਲ ਜਲ ਦਾ ਭਰਿਆ ਖੜਾ ਸੀ ਤਾਂ ਉਥੇ ਸ੍ਰੀ ਗੁਰੂ ਜੀ ਲੱਗੇ ਇਸ਼ਨਾਨ ਕਰਨ ਓਹ ਰਿਖੀਸ਼ਰ ਆਇਆ ਤੇ ਆਂਵਦਿਆਂ ਹੀ ਆਖਿਓਸੁ॥ ਇਸ਼ਨਾਨ ਮਧੇ ਕਤੇਗਤੰ ਸੁਆਂਗ ਭਗਤ ਗੁਨੀ ਗੁਣੀ॥ ਕੁਮੇਰ ਸੁਮੇਰ ਪਰਬਤ ਮੀਨਸ ਪਰਬਤ ਰੰਗਤੇ॥੧॥ ਰਿਖੀਸ਼ਵਰੋ ਵਾਚ॥ਸੁਣ ਭਾਈ ਏਹ ਜੋ ਤੂੰ ਇਸ਼ਨਾਨ ਕਰਤਾ ਹੈਂ ਕਿਸ ਵਾਸਤੇ ਇਸ ਸਾਗਰ ਕੋ ਗਤੇ ਕਰਤਾ ਹੈਂ ਉਨ੍ਹਾਂ ਭਗਤਾਂ ਵਾਂਗਰ ਬੈਠਾ ਹੈਂ ਜੈਸੇ ਕੁਮੇਰ ਰਿਖੀਸ਼ਰ ਸੁਮੇਰ ਪਰਬਤ ਕੇ ਊਪਰ ਬੈਠਾ ਹੈ ਕਦੇ ਹਲ ਚਲ ਹੂਆ ਨਹੀਂ ਅਰ ਜੈਸੇ ਮੀਨ ਤਰੰਗ ਜਲ ਸਿਉਂ ਕਰਤਾ ਹੈ ਅਰ ਬਿਛੜੇ ਹੂਏ ਪ੍ਰਾਣ ਹਤਿ ਹੋ ਜਾਤੇ ਹੈਂ ਤੂੰ ਜੋ ਇਸ ਸਿਉਂ ਤਰੰਗ ਕਰਤਾ ਹੈਂ॥ ਤਾਂ ਗੁਰੂ ਨਾਨਕ ਜੀ ਬਚਨ ਕੀਤਾ॥ਇਸ਼ਨਾਨ ਏਕੰਕਾਰੰ॥ਸੁਆਂਗ ਸਤਿਗੁਰ ਭੰਡਾਰੰ॥ਕੁਮੇਰ ਚਿਤ ਠਹਿਰੰ॥ਨਾਨਕ ਗੋਬਿੰਦ ਜਲ ਤਰੰਗੁ॥੨॥ ਰਿਖੀਸ਼ਰ ਪੁਛਿਆ ਅਰੇ ਸਾਧ ਤੈਂ ਕਿਆ ਕਿਹਾ ਹੈ ਮੈਂ ਤੋਂ ਸਮਝਿਆ ਨਹੀਂ ਤਾਂ ਗੁਰੂ ਨਾਨਕ ਜੀ ਤਿਸਦਾ ਪਰਮਾਰਥ ਕਹਿੰਦੇ ਹੈਨ॥ ਇਸ਼ਨਾਨ ਏਕੰਕਾਰ ਕੇ ਦਰਸ਼ਨ ਕਾ ਕੀਆ ਸੁਆਂਗ ਸਤਿਗੁਰਾਂ ਦੇ ਭੰਡਾਰ ਤੋਂ ਲੀਆ ਕੁਮੇਰ ਜੈਸਾ ਚਿਤ ਠਹਿਰਾਇਆ ਹੈ ਗੋਬਿੰਦ ਕੇ ਨਾਮ ਕਾ ਜਲ ਨਾਨਕ ਜੀ ਮੀਨ ਤਰੰਗ ਕਰਤਾ ਹੈ

ਜੇ ਉਹ ਭੂਲੇ ਬਿਛੜੇ ਤੇ ਪ੍ਰਾਨ ਹਤਿ ਹੋਇ ਜਾਤਾ ਹੈ॥੨॥ ਤਾਂ ਰਿਖੀਸ਼ਰ ਨੇ ਕਿਹਾ ਜੀ ਕਲਜੁਗ ਵਿਚ ਨਾਨਕ ਤਪਾ ਤੂੰ ਹੀ ਹੈਂ ਅਰ ਤਰੇਤੇ ਜੁਗ ਮੇਂ ਰਾਮਚੰਦ੍ਰ ਤੁਸੀਂ ਸਾਓ ਤਾਂ ਗੁਰੂ ਜੀ ਕਿਹਾ ਹੇ ਰਿਖੀਸ਼ਰ ਮੈਂ ਹੀ ਨਾਨਕ ਹੋਂ ਅਰ ਰਿਖੀਸ਼ਰ ਤੇਰਾ ਕਿਆ ਨਾਮ ਹੈ ਤਾਂ ਉਸ ਰਿਖੀਸ਼ਰ ਨੇ ਕਿਹਾ ਤਪਾ ਜੀ ਮੇਰਾ ਨਾਮ ਸੁਖਚੈਨ ਰਿਖੀ ਹੈ ਤਾਂ ਗੁਰੂ ਜੀ ਕਿਹਾ ਅਰੇ ਰਿਖੀ ਤੂੰ ਵੁਹ ਹੈਂ ਜੋ ਰਾਜਾ ਜਨਕ ਕੀ ਸੇਹਜਾ ਵਿਛਾਉਂਦਾ ਸੈਂ ਤਾਂ ਰਿਖੀਸ਼ਰ ਕਿਹਾ ਤਪਾ ਜੀ ਮੈਂ ਓਹੀ ਹਾਂ॥ਸੁਖਚੈਨ ਰਿਖੀਸ਼ਰ ਪ੍ਰਦੱਖਣਾ ਕਰਕੇ ਚਰਨਾਂ ਉੱਪਰ ਢਹਿ ਪਿਆ ਮੁਖ ਥੀਂ ਕਿਹਾ ਧੰਨ ਹਮਾਰੇ ਭਾਗ ਹੈਂ ਜੋ ਹਮ ਕੋ ਦਰਸ਼ਨ ਦੀਆ ਤਬ ਗੁਰੂ ਜੀ ਰਜਾਇ ਮੰਗੀ ਰਿਖੀਸ਼ਰ ਪਾਸੋਂ ਵਿਦਿਆ ਹੋਏ ਓਥੇ ਅੰਤਰ ਧਿਆਨ ਹੂਏ ਉਲਕਾ ਪਰਬਤ ਉਤੇ ਆਏ ਤਾਂ ਮਰਦਾਨੇ ਪੁਛਿਆ ਗੁਰੂ ਜੀ ਹੁਣ ਅਸੀਂ ਕਿਥੇ ਆਏ ਹਾਂ ਤੇ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਜੀ ਕਿਹਾ ਅਸੀਂ ਉਲਕਾ ਪਰਬਤ ਤੇ ਆਏ ਹਾਂ ਅਤੇ ਮਰਦਾਨਾ ਅਸੀਂ ਯਾਰਾਂ ਲਖ ਜੋਜਨ ਆਏ ਹਾਂ ਸਭੋ ਚਾਲੀ ਲਖ ਜੋਜਨ ਆਏ ਹਾਂ। ਮਰਦਾਨੇ ਪੁਛਿਆ ਜੀ ਇਹ ਕੇਹੜੇ ਬੰਦਰ ਦਾ ਰਸਤਾ ਹੈ ਤਾਂ ਗੁਰੂ ਜੀ ਕਹਿਆ ਮਰਦਾਨਾ ਪਹਿਲਾਂ ਕੁਰਾਟ ਬੰਦਰ ਆਵੇਗਾ ਦੂਜਾ ਲਾਹੜੀ ਬੰਦਰ ਆਵਸੀ ਅਤੇ ਤੀਸਰਾ ਮਛਲੀ ਬੰਦਰ ਆਵੇਗਾ ਤਾਂ ਮਰਦਾਨੇ ਕਿਹਾ ਅਸੀਂ ਕਿਸ ਖੰਡ ਵਿਚ ਜਾ ਪਹੁੰਚਾਂਗੇ ਗੁਰੂ ਜੀ ਕਿਹਾ ਮਰਦਾਨਾ ਹੁਣ ਭਾਰਤ ਖੰਡ ਵਿਚ ਪਹੁੰਚਾਂਗੇ ਤਾਂ ਮਰਦਾਨੇ ਕਹਿਆ ਜੀ ਅਸੀਂ ਨੌਂ ਖੰਡ ਪ੍ਰਿਥਵੀ ਨਾ ਦੇਖੀ ਤਾਂ ਗੁਰੂ ਜੀ ਕਹਿਆ ਮਰਦਾਨਾ ਕਿੰਪੁਰਖ ਦੀਪ ਖੰਡ ਭਾਰਤ ਖੰਡ ਨੂੰ ਕਹੀਦਾ ਹੈ ਅਰ ਭਾਰਤ ਖੰਡ ਤਾਂ ਤੂੰ ਦੇਖਿਆ ਹੈ ਚਲ ਅਭੰਜਨੀ ਖੰਡ ਦਿਖਾਈਏ ਉਸ ਖੰਡ ਦੇ ਪੁਰਖ ਰਾਤ ਨੂੰ ਇਸਤਰੀਆਂ ਹੋ ਜਾਂਦੇ ਹਨ ਤਾਂ ਅੱਖੀਂ ਮੀਟੀਆਂ ਜਾਂ ਅੱਖੀਂ ਖੁਲ੍ਹੀਆਂ ਤਾਂ ਅਭੰਜਨੀ ਖੰਡ ਵਿਚ ਬੈਠੇ ਹਾਂ ਉਥੋਂ ਦੇ ਸਭ ਲੋਕ ਦਰਸ਼ਨ ਨੂੰ ਆਏ ਓਥੋਂ ਦਾ ਰਾਜਾ ਭੀ ਗੁਰੂ ਕੀ ਚਰਨੀ ਆਇ ਪਿਆ। ਉਸ ਰਾਜਾ ਨੇ ਕਿਹਾ ਜੀ ਮੇਰੇ ਪ੍ਰਸ਼ਾਦਿ ਛਕੀਏ ਜੀ ਤਾਂ ਗੁਰੂ ਜੀ ਮੈਨੂੰ ਕਿਹਾ ਬਾਲਾ ਤੂੰ ਸ਼ੇਰ ਕਾ ਰੂਪ ਹੋ ਜਾ ਤਾਂ ਮੈਂ ਸ਼ੇਰ ਹੋ ਬੈਠਾ ਤਾਂ ਗੁਰੂ ਨਾਨਕ ਜੀ ਕਹਾ ਭਾਈ ਮੇਰੇ ਸ਼ੇਰ ਕਾ ਅਹਾਰ ਦਿਉ ਰਾਜੇ ਕਿਹਾ ਜੀ ਜੇ ਹੁਕਮ ਹੋਵੇ ਤਾਂ ਗੁਰੂ ਜੀ ਕਹਾ ਰਾਜਾ ਆਪਣੇ ਪੁਤ੍ਰ ਕਾ ਅਹਾਰ ਦੇ ਤਾਂ ਰਾਜਾ ਨੇ ਪੰਜਾਹ ਰਾਣੀਆਂ ਵਿਆਹੀਆਂ ਸਨ ਇਕੋ ਪੁਤ੍ਰ ਸੀ ਤੇ ਰਾਜ ਦੇ ਲਾਇਕ ਸੀ ਸੋ ਰਾਜਾ ਨੇ ਸ਼ੇਰ ਕੇ ਆਗੇ ਕਰ ਦੀਆ ਤਾਂ ਗੁਰੂ ਜੀ ਕਹਾ ਤੇਰੇ ਮਨ ਮੇਂ ਗਿਲਾਨੀ ਨਹੀਂ ਗਈ ਤਾਂ ਰਾਜੇ ਕਹਾ ਜੀ ਮੋਹ ਕਰਕੇ ਗਈ ਸੀ ਤੇ ਉਪਾਸ਼ਨਾ ਕਰਕੇ ਨਹੀਂ ਗਈ ਜੋ ਇਸ ਲੜਕੇ ਨੇ ਰਾਜ ਕਰਨਾ

ਹੈ ਤਾਂ ਮਰੇਗਾ ਨਹੀਂ ਤੇ ਸੰਤ ਤਾਂ ਪ੍ਰਮੇਸ਼ਰ ਨੂੰ ਪਹੁੰਚਦੇ ਹਨ ਤੇ ਸਭ ਕੇ ਸੁਖਦਾਈ ਹੋਤੇ ਹੈਂ ਤਾਂ ਗੁਰੂ ਜੀ ਪ੍ਰਸੰਨ ਹੋ ਕੇ ਰਾਜ ਪੁਤ੍ਰ ਨੂੰ ਪਹੁਲ ਦੇ ਕਰ ਸਿਖ ਕੀਆ ਔਰ ਧਰਮਸਾਲ ਬਣਵਾਈ ਤੇ ਕੜਾਹ ਪ੍ਰਸ਼ਾਦ ਕਰਵਾਕੇ ਵਰਤਾਯਾ ਲੋਕਾਂ ਨੂੰ ਨਾਮ ਜਪਾਯਾ ਲਗੇ ਗੁਰੂ ਗੁਰੂ ਜਪਣ ਉਥੋਂ ਰਮਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੫੩॥

# ਅਗੇ ਕੇਸੀ ਖੰਡ ਕੋ ਗਏ

ਜਦ ਓਸ ਖੰਡ ਗਏ ਤਾਂ ਓਥੋਂ ਦਾ ਰਾਜਾ ਤੇ ਸਭ ਪਰਜਾ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਲਗੇ ਤਾਂ ਰਾਜੇ ਦੀ ਰਾਣੀ ਨੇ ਕਿਹਾ ਜੀ ਮੇਰੇ ਘਰ ਪੁਤਰ ਨਹੀਂ॥ ਕ੍ਰਿਪਾ ਕਰੋ ਜੋ ਰਾਜਾ ਮੇਰੇ ਵਸ ਰਹੇ ਤਾਂ ਬਾਬੇ ਜੀ ਬਚਨ ਕੀਤਾ ਸੰਤਾਂ ਮਹਾਤਮਾਂ ਅਗੇ ਨਿਉਂ ਚਲਿਆ ਕਰੋ ਜੋ ਪ੍ਰਮੇਸ਼ਰ ਵਲੋਂ ਦੁਖ ਸੁਖ ਹੋਵੇ ਸਹਾਰ ਲੈਣਾ ਰਸਨਾ ਥੀਂ ਮਿਠਾ ਬੋਲਿਆ ਕਰੋ ਦੋਇ ਲੌਂਗ ਤੇ ਇਕ ਲਾਚੀ ਦਿਤੀ ਕਹਾ ਜਾਹ ਤੇਰੇ ਘਰ ਦੋਇ ਪੁਤ੍ਰ ਤੇ ਇਕ ਧੀ ਹੋਵੇਗੀ ਸਦਾ ਸਤਿਨਾਮ ਦਾ ਜਾਪ ਕਰਨਾ॥ ਰਾਜੇ ਕਿਹਾ ਜੀ ਕੋਈ ਕਾਲ ਏਥੇ ਰਹੋ ਤਾਂ ਗੁਰੂ ਜੀ ਕਿਹਾ ਰਾਜਾ ਕੜਾਹ ਪ੍ਰਸ਼ਾਦ ਕਰਿਆ ਕਰੋ ਤੇ ਜੋੜ ਮੇਲ ਕਰਾਣਾ ਪ੍ਰਸ਼ਾਦ ਵਰਤਾਕੇ ਛਕਣਾ ਅਰਦਾਸ ਕਰਨੀ ਸਭ ਕੰਮ ਰਾਸ ਹੋਵਨਗੇ ਅਤੇ ਸ਼ਬਦ ਰਿਦੇ ਵਿਚ ਧਾਰਨੇ ਸ਼ਬਦ ਦੇ ਅਗੇ ਨਿਵ ਚਲਣਾ ਖਿਮਾ ਕਰਣੀ ਮਿਠਾ ਬੋਲਣਾ ਏਹ ਬਚਨ ਤ੍ਰੈ ਦ੍ਰਿੜ ਰਖਨੇ ਹੇ ਰਾਜਾ ਤੇਰੇ ਉੱਪਰ ਪਰਮੇਸ਼ਰ ਬਹੁਤ ਪ੍ਰਸੰਨ ਹੋਵੇਗਾ ਏਹ ਸ਼ੁਭ ਉਪਦੇਸ਼ ਦੇਕਰ ਸ੍ਰੀ ਬਾਬਾ ਜੀ ਓਥੋਂ ਰੁਖਸਤ ਹੋਏ॥ ੫੪॥

# ਅਗੇ ਕੁਰ ਖੰਡ ਕੋ ਗਏ

ਅਗੇ ਕੁਰਖੰਡ ਦੇ ਲੋਕਾਂ ਦਾ ਏਹ ਵਰਤਾਰਾ ਸੀ ਕਿ ਜਦ ਕੋਈ ਜੰਮਦਾ ਸੀ ਤਾਂ ਰੋਂਦੇ ਸਨ ਅਤੇ ਜਦ ਕੋਈ ਮਰਦਾ ਸੀ ਤਾਂ ਬਹੁਤ ਖੁਸ਼ੀ ਕਰਦੇ ਸਨ ਤੇ ਹੱਸਦੇ ਸਨ ਏਹ ਦੇਖ ਕਰ ਬਾਬਾ ਜੀ ਨੇ ਕਿਹਾ ਏਹ ਲੋਕ ਅਗਿਆਨੀ ਹੈਨ ਜੋ ਸ੍ਰੀ ਵਾਹਿਗੁਰ ਦੇ ਸੱਦੇ ਨੂੰ ਹਸਦੇ ਹੈਨ ਅਤੇ ਵਾਹਿਗੁਰੂ ਦੇ ਭੇਜੇ ਨੂੰ ਰੋਂਦੇ ਹਨ ਅਤੇ ਗਿਆਨੀ ਉਹ ਹਨ ਜੋ ਵਾਹਿਗੁਰੂ ਕਰਤਾਰ ਭੇਜੇ ਤੇ ਰਾਜ਼ੀ ਜੋ ਸੱਦੇ ਤੇ ਵੀ ਰਾਜ਼ੀ ਕਰਤਾਰ ਦੀ ਹਰ ਬਾਤ ਪਰ ਪ੍ਰਸੰਨ ਰਹਿਣਾ ਕੀਰਤਨ ਕਰਨਾ ਕੜਾਹ ਪ੍ਰਸ਼ਾਦ ਕਰਨਾ ਇਹ ਗਿਆਨੀ ਦੇ ਲਛਨ ਹੈਨ ਤਾਂ ਮਰਦਾਨੇ ਓਨਾਂ ਲੋਕਾਂ ਨੂੰ ਕਿਹਾ ਤੁਸੀਂ ਇਹ ਕਿਆ ਕਰਦੇ ਹੋ ਜੰਮਦੇ ਨੂੰ ਰੋਂਦੇ

ਹੋ ਤੇ ਮਰ ਗਏ ਨੂੰ ਹਸਦੇ ਹੋ ? ਲੋਕਾਂ ਆਖਿਆ ਭਾਈ ਜੰਮਦਾ ਹੈ ਤਾਂ ਪ੍ਰਮੇਸ਼ਰ ਤੇ ਵਿਛੜਿਆ ਹੈ ਅਤੇ ਮਰਦਾ ਹੈ ਤਾਂ ਜਾਇ ਮਿਲਦਾ ਹੈ ਇਹ ਜਾਣ ਕਰ ਹੱਸਦੇ ਤੇ ਰੋਂਦੇ ਹਾਂ ਮਰਦਾਨੇ ਕਿਹਾ ਜੀ ਇਹ ਤਾਂ ਭਗਵੰਤ ਦੀ ਮਾਇਆ ਕਰਕੇ ਜੀਵ ਜੰਮਦਾ ਹੈ ਮਰਦਾ ਹੈ ਜੂਨਾਂ ਵਿਚ ਭਟਕਦਾ ਹੈ ਅਤੇ ਮਿਲਦਾ ਤਾਂ ਸਤਸੰਗ ਕਰਕੇ ਹੈ ਜਿਨ੍ਹਾਂ ਪ੍ਰਮੇਸ਼ਰ ਜੀ ਦੇ ਹੁਕਮ ਨੂੰ ਸਤ ਕਰ ਮੰਨਿਆ ਹੈ ਓਹ ਸਦਾ ਹੀ ਅਨੰਦ ਹੈਨ ਜਿਨ੍ਹਾਂ ਆਤਮਾਂ ਨੂੰ ਸਤ ਕਰਕੇ ਮੰਨਿਆਂ ਹੈ ਉਹ ਕਰਤਾਰ ਪਾਸੋਂ ਕਦੇ ਨਹੀਂ ਵਿਛੜਦੇ ਕਿਉਂਕਿ ਅਕਾਸ਼ ਦੀ ਨਿਆਈਂ ਸਾਰੇ ਪੂਰਨ ਹੈ ਤੁਹਾਡਾ ਰੋਵਣਾ ਹਸਣਾ ਸਭ ਬਿਅਰਥ ਹੈ ਤਾਂ ਲੋਕਾਂ ਨੇ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤੇ ਕਿਹਾ ਬਾਬਾ ਜੀ ਸਾਡਾ ਉਧਾਰ ਕਰੋ ਜੀ ਤਾਂ ਗੁਰੂ ਜੀ ਕਿਹਾ ਭਾਈ ਤੁਸੀਂ ਪ੍ਰਮੇਸ਼ਰ ਨੂੰ ਯਾਦ ਰਖੋ ਓਹ ਪ੍ਰਮੇਸ਼ਰ ਐਸਾ ਹੈ ਜਿਸਨੇ ਤੁਸਾਨੂੰ ਦੇਹ ਅਰੋਗ ਦਿਤੀ ਹੈ ਤੇ ਪ੍ਰਿਥਵੀ ਵਸਣੇ ਵਾਸਤੇ ਦਿਤੀ ਹੈ ਸ਼ਬਦ ਗਿਆਨ ਕੋ ਅਰ ਰਸ ਭੋਗਣ ਕਉ ਦਿਤੇ ਹਨ। ਏਵਡ ਦਾਤਾ ਗੁਣੋਂ ਕੇ ਦਾਤਾਰ ਨੂੰ ਭੁਲਾ ਦੇਣਾ ਨਹੀਂ ਅਤੇ ਇਹ ਸਰੀਰ ਤੇ ਕਰਮਾਂ ਕਾ ਬਿਰਛ ਹੈ ਜੇ ਸ਼ੁਭ ਕਰਮ ਕਰੋਗੇ ਤਾਂ ਤੁਸਾਡੀ ਕਲਿਆਣ ਹੋਵੇਗੀ। ਇਹ ਬਚਨ ਸੁਣਕੇ ਸਭ ਲੋਕ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਏ ਤਾਂ ਗੁਰੂ ਜੀ ਕਿਹਾ ਸੁਣੋ ਭਾਈ ਸਚਿਆਂ ਰਹਿਣਾ ਆਪਸ ਵਿਚ ਮੇਲ ਰਖਣਾ ਤੇ ਸਭਨਾਂ ਨਾਮ ਜਪਣਾ ਤੇ ਕਰਤਾਰ ਦਾ ਭਰੋਸਾ ਰਖਣਾ। ਇਤਨਾ ਉਪਦੇਸ਼ ਬਾਬਾ ਜੀ ਕਰਕੇ ਅਗਲੇ ਖੰਡ ਕੋ ਚਲੇ ਤਾਂ ਉਸ ਖੰਡ ਦੇ ਲੋਕਾਂ ਦੀ ਹਜ਼ਾਰ ਬਰਸਾਂ ਦੀ ਉਮਰ ਹੈਸੀ ਤੇ ਜੁਆਨ ਹੀ ਰਹਿੰਦੇ ਸ਼ਨ ਸੋ ਉਨ੍ਹਾਂ ਲੋਕਾਂ ਦੇਖ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤਾਂ ਮਰਦਾਨੇ ਪੁਛਿਆ ਭਾਈ ਕਲਜੁਗ ਦੇ ਜੀਵਾਂ ਦੀ ਉਮਰ ਸੌ ਬਰਸ ਹੁੰਦੀ ਹੈ ਤੇ ਚਾਲੀ ਬਰਸ ਦਾ ਲੋਕ ਬੁੱਢਾ ਹੋ ਜਾਂਦਾ ਹੈ ਤੁਹਾਡੇ ਲੋਕਾਂ ਦੀ ਹਜ਼ਾਰਾਂ ਬਰਸ ਦੀ ਉਮਰ ਹੈ ਤੇ ਜੁਆਨ ਹੀ ਹਉ ਤੁਹਾਡੇ ਵਿਚ ਕੀ ਗੁਣ ਹੈ ? ਤਾਂ ਉਨ੍ਹਾਂ ਲੋਕਾਂ ਕਿਹਾ ਭਾਈ ਹਮ ਝੂਠ ਨਹੀਂ ਬੋਲਦੇ ਸਦਾ ਸੱਚ ਹੀ ਬੋਲਦੇ ਹਾਂ ਪ੍ਰਾਨਾਂ ਦਾ ਸੰਜਮ ਕਰਦੇ ਹਾਂ ਇਸੀ ਤੇ ਕਲਜੁਗ ਦਾ ਬਲ ਏਥੇ ਨਹੀਂ ਪੈ ਸਕਦਾ ਅਸੀ ਸ਼ਾਸਤ੍ਰ ਬੇਦਾਂ ਦੇ ਅਨੁਸਾਰ ਚਲਦੇ ਹਾਂ ਤੇ ਸੰਤਾਂ ਦਾ ਸੰਗ ਭੀ ਕਰਦੇ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਸਤਨਾਮ ਦਾ ਜਾਪ ਕਰਿਆ ਕਰੋ ਇਸ ਤੋਂ ਤੁਸਾਡੇ ਜਗਤ ਦੇ ਕਾਰਜ ਸਭ ਸੌਰਨਗੇ ਤੇ ਪ੍ਰਲੋਕ ਭੀ ਸਵਰੇਗਾ ਧਰਮ ਦੀ ਕਿਰਤ ਕਰੋ ਵੰਡ ਖਾਓ ਤੇ ਲਾਭ ਵਿਚੋਂ ਦਸਵੰਧ ਦਿਓ ਕੜਾਹ ਪ੍ਰਸ਼ਾਦ ਕਰੋ ਅਰਦਾਸ ਕਰਕੇ ਵਰਤਾਓ ਤੁਹਾਡੇ ਸਭ ਕਾਰਜ ਰਾਸ ਹੋਣਗੇ। ਇਹ ਸਭੇ ਉਪਦੇਸ਼ ਉਨ੍ਹਾਂ

ਨੂੰ ਸ੍ਰੀ ਗੁਰੂ ਜੀ ਦੇਕਰ ਚੱਲਦੇ ਰਹੇ॥ ੫੫॥

## ਗੁਰੂ ਜੀ ਇਲਾਬ੍ਰਤ ਕੋ ਗਏ

ਤਾਂ ਗੁਰੂ ਜੀ ਇਕ ਜੰਗਲ ਦੇ ਵਿਚ ਜਾਇ ਬੈਠੇ ਕਿਆ ਦੇਖਣ ਜੋ ਉਥੇ ਕਈ ਕਰੋੜ ਸਿੰਘ ਉਤਰੇ ਹੈਨ ਤਾਂ ਗੁਰੂ ਜੀ ਮਰਦਾਨਾ ਅਤੇ ਮੈਂ ਡਰ ਗਏ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਰਬਾਬ ਵਜਾਇ ਕੇ ਸ਼ਬਦ ਗਉਂ ਸਭ ਸ਼ੇਰ ਤੇਰੇ ਅਗੇ ਆਇ ਮਥਾ ਟੇਕਨਗੇ ਜਦ ਮਰਦਾਨੇ ਰਬਾਬ ਵਜਾਇਕੇ ਸ਼ਬਦ ਗਾਵੇਂ ਤਾਂ ਸਭ ਸ਼ੇਰ ਆਇ ਗਏ ਤਾਂ ਗੁਰੂ ਜੀ ਪੁਛਿਆ ਭਾਈ ਤੁਸੀਂ ਕੌਣ ਹੋ ਤਾਂ ਉਨ੍ਹਾਂ ਕਹਿਆ ਅਸੀਂ ਤਾਮਸੀ ਜੋਨ ਪਾਪੀ ਹਾਂ ਤੁਹਾਡਾ ਦਰਸ਼ਨ ਕੀਤਿਆਂ ਸਾਡਾ ਮਨ ਸੀਤਲ ਹੋ ਗਿਆ ਹੈ ਤਾਂ ਗੁਰੂ ਜੀ ਕਹਿਆ ਤੁਸਾਡੀ ਗੁਜਰਾਨ ਕਿਸ ਤਰ੍ਹਾਂ ਹੁੰਦੀ ਹੈ ਉਹਨਾਂ ਕਿਹਾ ਜੀ ਸੌ ਸੌ ਜੋਜਨ ਤੀਕਰ ਪਸ਼ੂ ਪੰਛੀ ਖਾਧੇ ਹੈਨ ਪਰ ਹੁਣ ਤਾਂ ਕੁਛ ਨਹੀਂ ਹੱਥ ਆਉਂਦਾ ਜੀ ਅਸਾਡਾ ਉਧਾਰ ਕਰੋ ਤਾਂ ਬਾਬੇ ਜੀ ਬਚਨ ਕੀਤਾ ਹੁਣ ਤੁਸੀਂ ਮਨੁਖਾਂ ਦੇ ਜਨਮ ਪਾਉਗੇ ਸਾਡੇ ਸਿੱਖ ਹੋਣਾ ਨਾਮ ਜਪਣਾ ਤੁਹਾਨੂੰ ਅਸੀਂ ਰਾਜ ਭੁਗਾਵਾਂਗੇ ਨਾਮ ਜਪੋਗੇ ਆਪਸ ਵਿਚ ਮਿਲੇ ਰਹੋਗੇ ਸ਼ਾਂਤ ਰਹੋਗੇ ਨਹੀਂ ਤਾਂ ਰਾਜ ਖੁਸ ਜਾਵੇਗਾ ਆਪਸ ਵਿਚ ਲੜ ਕੇ ਨਰਕਾਂ ਨੂੰ ਜਾਉਗੇ ਇਹ ਬਾਤ ਕਹਿ ਕਰ ਬਾਬਾ ਜੀ ਉਥੋਂ ਨਗਰ ਨੂੰ ਆਏ ਤਾਂ ਉਸ ਨਗਰ ਦੇ ਲੋਕਾਂ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਅਰਜ ਕੀਤੀ ਜੀ ਤੁਸੀਂ ਸਿੰਘਾਂ ਤੋਂ ਕਿਸ ਤਰ੍ਹਾਂ ਬਚੇ ਹੋ ਅਤੇ ਅਸੀਂ ਤੋਪਾਂ ਚਲਾਉਂਦੇ ਹਾਂ ਤਾਂ ਸਿੰਘਾਂ ਪਾਸੋਂ ਬਚੇ ਹਾਂ ਨਹੀਂ ਤਾਂ ਰਾਤ ਦਿਨ ਡਰਦੇ ਹਾਂ ਤਾਂ ਮੈਂ ਗੁਰੂ ਜੀ ਉਨ੍ਹਾਂ ਲੋਕਾਂ ਨੂੰ ਆਖਿਆ ਸੁਣ ਭਾਈ ਗੁਰੂ ਜੀ ਨੇ ਸਿੰਘਾਂ ਨੂੰ ਆਪਣੇ ਸਿਖ ਕੀਤਾ ਹੈ ਦੋਇ ਸੌ ਬਰਸ ਤੀਕਰ ਸਭਨਾਂ ਸ਼ੇਰਾਂ ਦੀ ਗਤੀ ਹੋ ਜਾਵੇਗੀ ਹੁਣ ਕਿਸੇ ਨੂੰ ਮਾਰਨਗੇ ਨਹੀਂ ਇਹ ਬਾਤ ਸੁਣ ਕੇ ਰਾਜਾ ਪਰਜਾ ਸਭ ਬਾਬੇ ਦੀ ਚਰਨੀਂ ਆ ਲਗੇ ਅਰਜ ਕੀਤੀ ਸਾਡੀ ਭੀ ਕਲਿਆਣ ਕੀਤੀ ਜਾਏ ਜੀ ਤਾਂ ਬਚਨ ਹੋਇਆ ਸਤਿਨਾਮੁ ਦਾ ਸਿਮਰਨ ਕਰੋ ਸ਼ਬਦ ਪੜ੍ਹੋ ਨੇਕੀ ਕਰੋ ਦਾਨ ਕਰੋ ਕਿਸੇ ਨਾਲ ਗੁਸਾ ਨਾ ਕਰੋ ਸਰੀਰ ਨੂੰ ਅਨਿੱਤ ਜਾਣੋ ਸ਼ਬਦ ਰੂਪ ਅੰਮ੍ਰਿਤ ਪੀਵੋ ਤਾਂ ਤੁਸਾਡੀ ਕਲਿਆਣ ਹੋਵੇਗੀ ਜੋ ਬਾਣੀ ਪੜ੍ਹੇਗਾ ਉਸਦਾ ਲੋਕ ਪਰਲੋਕ ਸਵਰੇਗਾ ਗੁਰੂ ਜੀ ਨੇ ਚਰਨ ਪਾਹੁਲ ਦਿਤੀ ਨਾਮ ਜਪਣਾ ਦਾਨ ਕਰਨਾ ਇਹ ਉਪਦੇਸ਼ ਦੇ ਕੇ ਗੁਰੂ ਜੀ ਅਗੇ ਚਲੇ॥ ੫੬॥

# ਸਾਖੀ ਭਦਰਾ ਖੰਡ ਕੋ ਗਏ

ਜੰਬੂ ਖੰਡ ਭੀ ਓਹੀ ਹੈ ਤਹਾਂ ਕਾ ਰਾਜਾ ਕਵਲ ਨਾਭ ਗੁਰੂ ਜੀ ਕੀ ਚਰਨੀਂ ਆਇ ਲਗਾ ਉਸ ਨੇ ਪ੍ਰਸ਼ਨ ਕੀਤਾ ਗੁਰੂ ਜੀ ਚਾਰ ਆਸ਼ਰਮਾਂ ਵਿਚੋਂ ਕੇਹੜਾ ਵਡਾ ਹੈ ਤਾਂ ਗੁਰੂ ਜੀ ਕਹਿਆ ਗ੍ਰਿਹਸਤ ਆਸ਼ਰਮ ਸਭ ਤੋਂ ਵਡਾ ਹੈ ਜੈਸੇ ਸਮੁੰਦਰ ਤੇ ਸਭ ਮੋਤੀ ਨਿਕਲਤੇ ਹੈਂ ਤੈਸੇ ਗ੍ਰਿਹਸਤ ਵਿਚੋਂ ਸਭ ਆਸ਼ਰਮ ਨਿਕਲਤੇ ਹੈਨ ਤੇ ਗ੍ਰਿਹਸਤ ਕਰਕੇ ਸਭ ਦੀ ਪਾਲਨਾ ਹੁੰਦੀ ਹੈ ਜਿਸ ਤਰ੍ਹਾਂ ਕਵਲ ਜਲ ਤੇ ਉਪਜਤਾ ਹੈ ਜਲ ਕਰਕੇ ਉਹ ਪਲਤਾ ਹੈ ਜੇਕਰ ਗ੍ਰਿਹਸਤੀ ਨਾਮ ਜਪੇ ਵੰਡ ਖਾਏ ਤਾਂ ਸਭ ਸੇ ਅਧਿਕ ਹੈ ਜੈਸੇ ਕੂੰਏਂ ਕਾ ਜਲ ਨਿਕਸੇ ਤੇ ਮੀਠਾ ਹੋਤਾ ਹੈ ਮਨੁਖ ਜਨਮ ਤੋ ਭਲਾ ਹੈ ਜੇ ਨਾਮ ਜਪੇ ਗ੍ਰਿਹਸਤੀ ਤੋ ਭਲਾ ਹੈ ਜੋ ਸਾਧ ਸੇਵਾ ਕਰੇ ਸਤਸੰਗ ਕਰੇ ਮਿਠਾ ਬੋਲੇ ਵੰਡ ਖਾਏ ਬਾਤ ਸੁਣਕੇ ਰਾਜਾ ਪਰਜਾ ਸਭ ਚਰਨੀਂ ਲਗੇ ਗੁਰੂ ਜੀ ਉਨ੍ਹਾਂ ਨੂੰ ਨਾਮ ਦਿਤਾ ਕਹਿਆ ਧਰਮਸਾਲ ਬਣਵਾਓ ਕੜਾਹ ਪ੍ਰਸਾਦ ਕਰਕੇ ਅਰਦਾਸ ਕਰਨੀ ਇਹ ਕਹਿ ਕਰ ਚਲਦੇ ਰਹੇ॥ ੫੭॥

# ਫੇਰ ਹਿਰਨ ਖੰਡ ਕੋ ਗਏ

ਸੋ ਸੱਤਵਾਂ ਖੰਡ ਸੀ ਉਸਕੀ ਪ੍ਰਿਥਵੀ ਸਭ ਸਵਰਨ ਕੀ ਨਿਆਈਂ ਸੀ ਤੇ ਲੋਕ ਜੁਆਨ ਥੇ ਜਿਸਕੀ ਮ੍ਰਿਤਕ ਆਉਂਦੀ ਸੋ ਉੱਚੀ ਪਹਾੜੀ ਤੇ ਜਾਇਕੇ ਬੈਠ ਕੇ ਬ੍ਰਹਮ ਰੰਧਰ ਕੋ ਫੋੜ ਕੇ ਪ੍ਰਾਣ ਨਿਕਾਸਦਾ ਸੀ ਘਰਾਂ ਵਿਚ ਨਹੀਂ ਸੇ ਮਰਦੇ ਤਾਂ ਗੁਰੂ ਜੀ ਉਨ੍ਹਾਂ ਪਾਸੋਂ ਪੁਛਿਆ ਇਹ ਕਿਸਕਾ ਉਪਦੇਸ਼ ਹੈ ਤਾਂ ਉਨ੍ਹਾਂ ਕਿਹਾ ਸਾਡਾ ਗੁਰੂ ਗੋਰਖ ਹੈ ਉਸਨੇ ਸਾਨੂੰ ਪ੍ਰਾਣਾਂ ਦਾ ਸੰਜਮ ਦਸਿਆ ਹੈ ਇਸਤੇ ਸਾਡੀ ਵੱਡੀ ਉਮਰ ਹੈ ਅਰ ਧਨ ਵੀ ਬਹੁਤ ਹੈ ਇਕ ਸ਼ਾਂਤ ਨਹੀਂ ਜੋ ਆਪ ਕ੍ਰਿਪਾ ਕਰੋ ਤੇ ਸ਼ਾਂਤ ਬਖਸ਼ੋ ਤਾਂ ਗੁਰੂ ਜੀ ਕਹਿਆ ਭਾਈ ਕਰਤਾਰ ਦਾ ਸਤਨਾਮ ਜੋ ਹੈ ਤਿਸਦਾ ਜਾਪ ਕਰੋ ਜੋ ਅੰਤਰ ਹੋਇ ਕਰਕੇ ਪ੍ਰਾਣੀ ਰਾਤ ਦਿਨ ਪਰਮੇਸ਼ਰ ਦੇ ਜਾਪ ਨੂੰ ਜਪਦੇ ਹੈਨ ਤਿਨ੍ਹਾਂ ਦੇ ਮੁਖ ਉਜਲ ਹੁੰਦੇ ਹੈਨ ਤੇ ਸ਼ਾਂਤ ਵੀ ਪ੍ਰਾਪਤ ਹੋ ਜਾਂਦੀ ਹੈ ਜੈਸੇ ਪਾਨੀ ਦੇ ਪਾਏ ਅਗਨਿ ਸ਼ਾਂਤ ਹੋ ਜਾਂਦੀ ਹੈ ਤੈਸੇ ਗੁਰੂ ਕੇ ਸ਼ਬਦ ਸੇ ਤ੍ਰਿਸ਼ਨਾ ਰੂਪੀ ਅਗਨਿ ਬੁਝ ਜਾਂਦੀ ਹੈ ਅਤੇ ਜਮ ਕੇ ਦੰਡ ਕਾ ਭੈ ਭੀ ਨਹੀਂ ਰਹਿੰਦਾ ਜੇਹੜੇ ਸੱਚ ਨਾਲ ਲਗੇ ਹੈਨ ਸੋ ਗੁਰਾਂ ਨਾਲ ਮਿਲਕੇ ਪਰਮੇਸ਼ਰ ਦੇ ਚਰਨਾਂ ਮੇਂ ਜਾਇ ਪ੍ਰਾਪਤ ਹੋਤੇ ਹੈਂ ਇਹ ਬਾਤਾਂ ਸੁਣਕੇ ਰਾਜਾ ਪਰਜਾ ਸਭ ਚਰਨੀਂ ਆਇ ਲਗੇ ਤਾਂ

ਸ੍ਰੀ ਗੁਰੂ ਜੀ ਆਖਿਆ ਨਾਮ ਜਪੋ ਧਰਮ ਦੀ ਕਿਰਤ ਕਰਨੀ ਵੰਡ ਖਾਣਾ ਏਹ ਉਪਦੇਸ਼ ਕਰਕੇ ਓਥੋਂ ਰਮਦੇ ਰਹੇ॥ ੫੮॥

## ਬਾਬਾ ਨਾਨਕ ਜੀ ਕੇਤੇ ਖੰਡ ਕੋ ਗਏ

ਜਾਂ ਉਸ ਖੰਡ ਵਿਚ ਪਹੁੰਚੇ ਸੋ ਅੱਠਵਾਂ ਖੰਡ ਸੀ ਇਕ ਜਗ੍ਹਾ ਗੁਰੂ ਜੀ ਬੈਠ ਗਏ ਤੇ ਮਰਦਾਨਾ ਸ਼ਹਿਰ ਵਿਚ ਵੜਿਆ ਤਾਂ ਉਨ੍ਹਾਂ ਲੋਕਾਂ ਮਰਦਾਨੇ ਨੂੰ ਪਕੜ ਲਿਆ ਰਾਜੇ ਦੇ ਪਾਸ ਲੈ ਗਏ ਤਾਂ ਰਾਜੇ ਕਹਿਆ ਖੁਸ਼ੀ ਹੋਇਕੇ ਮੈਂ ਇਸਨੂੰ ਦੇਵੀ ਦੀ ਭੇਟਾ ਦੇਵਾਂਗਾ ਬੜੀ ਖੁਸ਼ੀ ਨਾਲ ਮਰਦਾਨੇ ਨੂੰ ਲੈ ਚੱਲੇ ਸਭ ਪਿਛੇ ਹੋ ਟੁਰੇ ਤਾਂ ਮਰਦਾਨੇ ਮਨ ਵਿਚ ਵਿਚਾਰ ਕੀਤੀ ਮਰਨਾ ਜੰਮਣਾ ਭੀ ਏਕ ਪੜਦਾ ਹੀ ਹੈ ਜੇਕਰ ਕਾਲ ਨੇ ਗ੍ਰਸਣਾ ਹੈ ਤਾਂ ਕਿਸੇ ਰਖਣਾ ਨਹੀਂ ਜੇਕਰ ਸਮਾਂ ਨਹੀਂ ਹੈ ਤੇ ਕਿਸੇ ਮਾਰਨਾ ਨਹੀਂ ਉਹ ਕਰਤਾਰ ਆਪ ਹੀ ਰਾਖਾ ਹੈ ਇਸੀ ਤਰ੍ਹਾਂ ਦੇਵੀ ਕੇ ਮੰਦਰ ਮੇਂ ਲੈ ਗਏ ਤਾਂ ਸ੍ਰੀ ਗੁਰੂ ਜੀ ਸਰਬ ਘਟਾਂ ਦੀ ਜਾਨਣਹਾਰੇ ਮੈਨੂੰ ਕਹਿਣ ਲਗੇ ਚਲ ਭਾਈ ਬਾਲਾ ਮਰਦਾਨਾ ਕੁਥਾਂ ਫਾਥਾ ਹੈ ਮੈਂ ਆਖਿਆ ਗੁਰੂ ਜੀ ਝਬਦੇ ਚਲੀਏ ਜੀ ਜਦ ਗਏ ਸਭ ਖੜੇ ਹੈਨ ਤਾਂ ਰਾਜੇ ਨੇ ਜਲਾਦਾਂ ਨੂੰ ਆਖਿਆ ਇਸਨੂੰ ਝਟਕਾ ਦਿਓ ਤਾਂ ਜਲਾਦ ਤਲਵਾਰ ਖਿੱਚ ਕੇ ਲੱਗਾ ਮਾਰਨ ਤਾਂ ਦੇਵੀ ਦੀ ਪ੍ਰਿਤਮਾ ਵਿਚੋਂ ਦੁਰਗਾ ਨੇ ਪ੍ਰਗਟ ਹੋ ਕੇ ਉਸ ਜਲਾਦ ਦੇ ਹੱਥੋਂ ਤਲਵਾਰ ਪਕੜਕੇ ਰਾਜਾ ਦਾ ਸੀਸ ਕੱਟ ਦਿਤਾ। ਗੁਰੂ ਜੀ ਨੇ ਉਸ ਦੇ ਹੱਥੋਂ ਤਲਵਾਰ ਖੋਹ ਲਈ ਤੇ ਕਹਿਆ ਹੇ ਦੇਵੀ ਰਾਜਾ ਤਾਂ ਤੇਰਾ ਉਪਾਸ਼ਕ ਸੀ ਤੇ ਮਰਦਾਨਾ ਕਰਤਾਰ ਦੇ ਭਰੋਸੇ ਵਾਲਾ ਸੀ। ਦੇਵੀ ਨੇ ਆਖਿਆ ਤਪਾ ਜੀ ਜੋ ਕਰਤਾਰ ਦੇ ਹੈਨ ਉਹਨਾਂ ਦੀ ਮੈਂ ਦਾਸੀ ਹਾਂ ਇਹ ਦੇਖ ਕੇ ਓਥੋਂ ਦੇ ਲੋਕ ਬਾਬੇ ਦੇ ਪੈਰਾਂ ਤੇ ਢਹਿ ਪਏ ਤਾਂ ਗੁਰੂ ਜੀ ਨੇ ਰਾਜੇ ਦੇ ਪੁੱਤਰ ਨੂੰ ਰਾਜ ਦਿਤਾ ਤੇ ਪਾਹੁਲ ਦਿਤੀ ਨਾਮ ਦਾ ਉਪਦੇਸ਼ ਦਿਤਾ ਸਿਖ ਕੀਤਾ ਗੁਰਮਤਿ ਦ੍ਰਿੜਾਈ ਧਰਮਸਾਲਾ ਬਣਵਾਈ ਕਹਿਆ ਧਰਮ ਦੀ ਕਿਰਤ ਕਰਨੀ ਆਏ ਸਾਧ ਸੰਤ ਦੀ ਸੇਵਾ ਕਰਨੀ ਸਤਿ ਬੋਲਣਾ ਸਤਿਨਾਮ ਦਾ ਜਾਪ ਕਰਨਾ ਦਇਆ ਕਰਨੀ ਇਹ ਸਿਖਿਆ ਦੇ ਕਰ ਓਥੋਂ ਗੁਰੂ ਜੀ ਵਿਦਿਆ ਹੋਏ॥ ੫੯॥

## ਗੁਰੂ ਜੀ ਹਰਵਰਖ ਖੰਡ ਨੂੰ ਚਲੇ

ਫੇਰ ਗੁਰੂ ਜੀ ਹਰਵਰਖ ਖੰਡ ਕੋ ਚਲੇ ਉਹ ਨਾਵਾਂ ਖੰਡ ਹੈ ਓਥੋਂ ਦਾ ਰਾਜਾ ਚਰਨੀ

ਆਇ ਲਗਾ। ਕਿਹਾ ਸੰਤ ਜੀ ਤੁਸੀਂ ਭਗਵੰਤ ਦਾ ਰੂਪ ਹੋ ਮੇਰੇ ਪਰ ਦਇਆ ਕਰੋ ਮੇਰੀ ਕਲਿਆਨ ਕਰੋ ਤਾਂ ਗੁਰੂ ਜੀ ਬਚਨ ਕੀਤਾ ਸੁਣੋ ਰਾਜਾ ਜੀ ਸੰਸਾਰ ਇਕ ਤਲਾਬ ਹੈ ਕੁਸੰਗੀ ਡਡੂ ਹੈਨ ਵਿਸ਼ਿਆਂ ਰੂਪੀ ਸਿਬਾਲ ਨੂੰ ਖਾ ਰਹੇ ਹਨ ਤੇ ਹਰੀ ਦੇ ਗੁਣ ਗਾਵਨ ਵਾਲੇ ਸੰਤ ਮਹਾਤਮਾ ਹੈਂ ਸੋ ਕਵਲ ਹੈਨ ਅਤੇ ਜਗਿਆਸੀ ਲੋਕ ਭਵਰੇ ਹੈਂ ਸੋ ਦੂਰੋਂ ਆਣਕੇ ਭਗਤ ਦਾ ਜਸ ਸੁਣਦੇ ਹੈਨ ਸਤਸੰਗ ਕਰਦੇ ਹੈਨ ਕਵੀਆਂ ਰੂਪੀ ਜਗਿਆਸੂ ਤੇ ਚੰਦਰਮਾ ਰੂਪੀ ਗੁਰੂ ਦਾ ਬਚਨ ਸੁਣ ਕਰ ਅਨੰਦ ਹੁੰਦੇ ਹੈਨ ਅਤੇ ਅੰਮ੍ਰਿਤ ਦੁਧ ਖੰਡ ਏਹ ਕੌੜੇ ਤੁੰਮੇ ਨੂੰ ਸਿੰਚੀਏ ਭੇ ਕਦੀ ਮਿਠਾ ਨਹੀਂ ਹੁੰਦਾ ਤੈਸੇ ਅੰਮ੍ਰਿਤ ਰੂਪੀ ਸ਼ਬਦ ਸਾਕਤਾਂ ਨੂੰ ਸੁਣਾਈਐ ਤਾਂ ਉਹ ਆਪਣੇ ਸੁਭਾਵ ਨੂੰ ਨਹੀਂ ਛਡਦੇ ਸੋ ਤੁਸੀਂ ਸਾਕਤ ਨ ਬਣੋ ਪ੍ਰਮੇਸ਼ਰ ਦਾ ਸੁਧ ਭਾਵ ਨਾਲ ਨਾਮ ਜਪੋ ਤਾਂ ਤੁਸਾਡਾ ਉਧਾਰ ਹੋਵੇਗਾ ਏਹ ਬਾਰਤਾ ਸੁਣ ਕਰ ਓਥੋਂ ਦੇ ਲੋਕ ਚਰਨੀਂ ਆ ਲਗੇ ਤਾਂ ਮਰਦਾਨੇ ਪੁਛਿਆ ਗੁਰੂ ਜੀ ਜੇਹੜੇ ਸਤਦੀਪ ਕਹੀਦੇ ਹੈਨ ਸੋ ਅਸੀਂ ਨਾ ਡਿਠੇ ਜੇ ਹੁਣ ਨਾ ਡਿਠੇ ਤਾਂ ਫੇਰ ਕਦ ਦੇਖਾਂਗੇ ਤਾਂ ਗੁਰੂ ਜੀ ਕਹਿਆ ਚਲ ਮਰਦਾਨਾ ਉਹ ਭੀ ਦੇਖਦੇ ਚਲੀਏਂਗੇ ਤਾਂ ਗੁਰੂ ਜੀ ਚਲੇ॥ ੬੦॥

## ਪਹਿਲਾਂ ਗੁਰੂ ਜੀ ਕੁਸਮ ਦੀਪ ਵਿਚ ਗਏ

ਓਥੋਂ ਦੇ ਲੋਕ ਸ੍ਰੀ ਗੁਰੂ ਜੀ ਦੀ ਚਰਨੀਂ ਆਏ ਲਗੇ ਸੋ ਗੁਰੂ ਜੀ ਉਨ੍ਹਾਂ ਨੂੰ ਸਤਨਾਮ ਦਾ ਸਿਮਰਨ ਦਸਿਆ ਤੇ ਕਿਹਾ ਧਰਮ ਦੀ ਕਿਰਤ ਕਰਨੀ ਸੰਤਾਂ ਦੀ ਸੇਵਾ ਕਰਨੀ ਗਰੀਬਾਂ ਉੱਪਰ ਦਯਾ ਕਰਨੀ ਤਾਂ ਉਹ ਗੁਰੂ ਗੁਰੂ ਲਗੇ ਜਪਣ ਉਨ੍ਹਾਂ ਨੂੰ ਉਪਦੇਸ਼ ਕਰਕੇ ਉਥੋਂ ਅਗਲੇ ਦੀਪ ਨੂੰ ਗਏ॥ ੬੧॥

## ਫੇਰ ਗੁਰੂ ਜੀ ਪੁਸ਼ਪਕ, ਸੂੇਤ ਤੇ ਜੰਬੂ ਦੀਪ ਨੂੰ ਗਏ

ਪੁਸ਼ਪਕ ਦੀਪ ਵਿਚ ਬੜੇ ਕੌਤਕ ਹੈਸਨ ਫੁਲ ਫਲ ਔਰ ਅਸ਼ੋਕ ਬਨ ਦੁਧ ਕੀਆਂ ਨਦੀਆਂ ਮਿਸ਼ਰੀ ਕੇ ਪਹਾੜ ਸਰਬ ਪਦਾਰਥ ਭੋਗਣੇ ਦੇ ਵਾਸਤੇ ਹੈਸਨ ਤਾਂ ਉਥੋਂ ਦੇ ਲੋਕ ਤੇ ਰਾਜਾ ਗੁਰੂ ਜੀ ਕੀ ਚਰਨੀਂ ਆਇ ਲਗੇ ਤਾਂ ਗੁਰੂ ਜੀ ਕਿਹਾ ਰਾਜਾ ਜੀ ਕੀਕਰ ਰਹਿੰਦੇ ਹੋ ਤਾਂ ਉਨ੍ਹਾਂ ਨੇ ਕਿਹਾ ਜੀ ਹੋਰ ਤਾਂ ਏਥੇ ਸਭ ਕੁਛ ਹੈ ਪਰ ਇਕ ਏਥੇ ਈਰਖਾ ਬੜੀ ਹੈ ਆਪ ਤੋਂ ਬੜੇ ਨੂੰ ਦੇਖ ਕਰ ਈਰਖਾ ਆਉਂਦੀ ਹੈ ਤਾਂ ਗੁਰੂ ਜੀ ਕਿਹਾ ਭਾਈ ਕਰਤਾਰ ਨੂੰ ਹਾਜ਼ਰ ਨਾਜ਼ਰ ਜਾਣਿਆਂ ਕਰੋ ਤੇ ਈਰਖਾ ਨਾ ਕਰਿਆ ਕਰੋ ਪ੍ਰਮੇਸ਼ਰ ਦੇ ਕੀਤੇ ਨੂੰ ਹੱਛਾ ਜਾਣੋ ਸਭ ਵਿਚ ਪ੍ਰਮੇਸ਼ਰ ਜਾਣੋ ਆਏ ਦੀ ਸੇਵਾ ਕਰੋ ਤੁਹਾਡੀ

ਕਲਿਆਣ ਹੋਵੇਗੀ ਸਭ ਗੁਰੂ ਜੀ ਦੇ ਸਿਖ ਹੋਏ ਫੇਰ ਓਥੋਂ ਰਮਦੇ ਰਹੇ॥ ੬੨ ॥ ਫਿਰ ਸ੍ਵੇਤ ਦੀਪ ਨੂੰ ਗਏ। ਉਥੋਂ ਦੇ ਲੋਕ ਗੁਰੂ ਜੀ ਨੂੰ ਦੇਖਕੇ ਆਣ ਚਰਨੀ ਲਗੇ ਗੁਰੂ ਜੀ ਉਹਨਾਂ ਉੱਪਰ ਖੁਸ਼ੀ ਹੋਏ ਨਾਮ ਦ੍ਰਿੜਾਇਆ ਤੇ ਕਿਹਾ ਕਰਤਾਰ ਨੂੰ ਸਤ ਜਾਣੋ ਦੇਹ ਅਸਤ ਜਾਣੋ ਜਹਾਂ ਵਣ ਤ੍ਰਿਣ ਪ੍ਰਮੇਸ਼ਰ ਸਮਝਣਾ ਨਾਮ ਜਪਣਾ ਆਏ ਸਾਧ ਦੀ ਸੇਵਾ ਕਰਨੀ ਵੰਡ ਖਾਣਾ ਧਰਮਸਾਲਾ ਬਨਾਉਣੀ ਜੋੜ ਮੇਲ ਕਰਨਾ ਏਹ ਕਹਿ ਉਥੋਂ ਚਲਦੇ ਰਹੇ॥ ੬੩ ॥ ਫੇਰ ਗੁਰੂ ਜੀ ਜੰਬੂ ਦੀਪ ਮੇਂ ਗਏ ਜਾਂ ਗੁਰੂ ਜੀ ਉਥੋਂ ਦੇ ਲੋਕਾਂ ਨੂੰ ਜਾਇ ਮਿਲੇ ਤੇ ਉਹ ਕਿਆ ਦੇਖਣ ਜੁ ਸਾਧ ਬੈਠੇ ਹੈਨ ਤਾਂ ਉਨ੍ਹਾਂ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਪਰ ਗੁਰੂ ਜੀ ਦੇਖਿਆ ਕਿ ਉਨ੍ਹਾਂ ਦਾ ਨਗਰ ਸੂਰਨ ਦਾ ਹੈ ਤੇ ਆਰਜਾ ਉਨ੍ਹਾਂ ਦੀ ਬਡੀ ਤੇ ਸਰੀਰ ਵੀ ਰਿਸ਼ਟ ਪੁਸ਼ਟ ਹੈ ਤਾਂ ਉਨ੍ਹਾਂ ਕਹਿਆ ਸਾਨੂੰ ਸਿਖ ਕਰੀਏ ਜੀ ਤਾਂ ਸ੍ਰੀ ਬਾਬੇ ਜੀ ਨੇ ਕਹਿਆ ਭਾਈ ਸਿਖੋ ਤੁਸੀਂ ਵਾਹਿਗੁਰੂ ਜੀ ਕਾ ਸਿਮਰਨ ਕਰਨਾ ਧਰਮ ਦੀ ਕਮਾਈ ਕਰਨੀ ਆਏ ਦੀ ਸੇਵਾ ਕਰਨੀ ਪੁੰਨ ਕਰਨਾ ਜਦ ਤੁਸਾਨੂੰ ਕੋਈ ਕੰਮ ਬਣੇ ਤਾਂ ਕੜਾਹ ਪ੍ਰਸ਼ਾਦਿ ਕਰਨਾ ਪਵਿਤ੍ਰ ਹੋਇ ਕਰ ਅਰਦਾਸ ਕਰਨੀ ਤੁਸਾਡੇ ਸਭ ਕਾਰਜ ਰਾਸ ਹੋਵਣਗੇ। ਇਸੀ ਤਰ੍ਹਾਂ ਗੁਰੂ ਜੀ ਸਤ ਦੀਪ ਫਿਰਕੇ ਸਭ ਨੂੰ ਉਪਦੇਸ਼ ਕੀਤਾ ਨਾਮ ਦ੍ਰਿੜਾਇਆ ਸੰਪੂਰਨ ਜੀਵਾਂ ਦਾ ਉਧਾਰ ਕੀਤਾ ਮਰਦਾਨੇ ਅਤੇ ਬਾਲੇ ਨੂੰ ਸਤਾਂ ਦੀਪਾਂ ਦੀ ਸੈਰ ਕਰਾਈ॥ ੬੪ ॥

## ਅਗੇ ਸਾਖੀ ਰਾਮੇਸ਼ਵਰ ਕੀ ਚਲੀ

ਤਾਂ ਸ੍ਰੀ ਗੁਰੂ ਜੀ ਓਥੋਂ ਰਮਦੇ ਰਹੇ ਅਗੇ ਦੇਖਣ ਤਾਂ ਸਮੁੰਦਰ ਲਹਿਰਾਂ ਦੇਂਦਾ ਨਜ਼ਰ ਆਇਆ ਤਾਂ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਹੁਣ ਕਿਧਰ ਜਾਵੀਏਂਗੇ ਤਾਂ ਗੁਰੂ ਜੀ ਕਿਹਾ ਮਰਦਾਨਾ ਅਸੀਂ ਹੁਣ ਰਾਮੇਸ਼ੂਰ ਜਾਵੀਏਂਗੇ। ਉਥੇ ਸ੍ਰੀ ਰਾਮ ਚੰਦਰ ਪੁਲ ਬਧਾ ਹੈ ਅਤੇ ਓਥੇ ਵੀ ਇਕ ਸਾਧ ਰਹਿੰਦਾ ਹੈ ਉਹਦਾ ਦਰਸ਼ਨ ਕਰੀਏਂਗੇ ਤਾਂ ਮਰਦਾਨੇ ਆਖਿਆ ਜੀ ਭਲਾ ਹੋਵੇ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤ੍ਰੈ ਹੀ ਓਥੋਂ ਅੰਤਰ ਧਿਆਨ ਹੋਏ ਤਾਂ ਰਾਮੇਸ਼ਵਰ ਦੇ ਪੁਲ ਪਰ ਜਾਇ ਖੜੇ ਹੋਏ ਤੇ ਓਥੇ ਇਕ ਸਾਧ ਨਾਮੀਂ ਬੈਰਾਗੀ ਥਾ ਤਾਂ ਗੁਰੂ ਨਾਨਕ ਜੀ ਠਾਕਰ ਦੁਆਰੇ ਦੇ ਬਾਹਰ ਜਾਇ ਬੈਠੇ ਤਾਂ ਉਸ ਸਾਧ ਨੂੰ ਖਬਰ ਹੋਈ ਜੋ ਤ੍ਰੈ ਸਾਧ ਅਤੀਤ ਬੈਠੇ ਹੈਨ ਤਾਂ ਹਰਿ ਦਾਸ ਸਾਧ ਅਪਨੇ ਸਾਧਾਂ ਨੂੰ ਨਾਲ ਲੈ ਕੇ ਆਇਆ ਗੁਰੂ ਜੀ ਨੂੰ ਮਿਲਿਆ ਤਾਂ ਅਗੇ ਗੁਰੂ ਨਾਨਕ ਜੀ ਕੋਈ ਫਲ

ਮੂੰਹ ਪਾਂਵਦੇ ਹੈਨ ਤਾਂ ਉਸ ਸਾਧ ਨੇ ਜਾਇਕੇ ਕਿਹਾ ਕਿ ਸਾਧੋ ਇਹ ਰਾਮ ਤੀਰਥ ਹੈ ਏਥੇ ਬਿਨਾਂ ਚੌਕੇ ਦਿਤੇ ਤੁਸਾਂ ਫਲ ਫੂਲ ਮੂੰਹ ਕਿਉਂ ਪਾਇਆ ਅਤੇ ਨਾ ਦਰਸ਼ਨ ਕੀਤਾ ਹੈ ਤੁਮ ਕਉਨ ਹੋਤੇ ਹੋ ਤਾਂ ਗੁਰੂ ਨਾਨਕ ਜੀ ਕਿਹਾ ਹਮ ਨਿਰੰਕਾਰ ਕੇ ਜੀਵ ਹੈਂ ਤੇ ਨਿਰੰਕਾਰ ਨੇ ਸਾਡੇ ਬੰਧਨ ਸਭ ਕਟ ਦਿਤੇ ਹੈਂ ਹਮ ਨਿਰਬੰਧ ਹੈਂ ਹਮਾਰਾ ਠਾਕਰ ਨਿਰੰਕਾਰ ਹੈ ਤਾਂ ਉਸ ਸਾਧ ਨੇ ਕਹਿਆ ਹੇ ਸੰਤ ਜੀ ਆਪ ਨਿਰੰਕਾਰ ਦੇਖਿਆ ਹੈ? ਤਾਂ ਗੁਰੂ ਨਾਨਕ ਜੀ ਕਹਿਆ ਸੁਣੋ ਸਾਧ ਜੀ ਸਾਡਾ ਹੀ ਗੁਰੂ ਨਿਰੰਕਾਰ ਹੈ। ਇਹ ਬਾਰਤਾ ਕਹਿ ਕਰ ਗੁਰੂ ਜੀ ਕਿਹਾ ਮਰਦਾਨਾ ਰਬਾਬ ਵਜਾ ਤਾਂ ਮਰਦਾਨੇ ਰਬਾਬ ਵਜਾਇਆ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ-

*ਆਸਾ ਮਹਲਾ ੧ ਇਕਤੁਕੀ॥ ਗੁਰੁ ਸੇਵੇ ਸੋ ਠਾਕੁਰ ਜਾਨੈ॥ ਦੂਖੁ ਮਿਟੈ ਸਚੁ ਸਬਦਿ ਪਛਾਨੈ॥ ੧॥ ਰਾਮੁ ਜਪਹੁ ਮੇਰੀ ਸਖੀ ਸਖੈਨੀ॥ ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ॥ ੧॥ ਰਹਾਉ॥ ਬੰਧਨ ਮਾਤ ਪਿਤਾ ਸੰਸਾਰਿ॥ ਬੰਧਨ ਸੁਤ ਕੰਨਿਆ ਅਰੁ ਨਾਰਿ॥ ੨॥ ਬੰਧਨ ਕਰਮ ਧਰਮ ਹਉ ਕੀਆ॥ ਬੰਧਨ ਪੁਤੁ ਕਲਤੁ ਮਨਿ ਬੀਆ॥ ੩॥ ਬੰਧਨ ਕਿਰਖੀ ਕਰਹਿ ਕਿਰਸਾਨ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ॥ ੪॥ ਬੰਧਨ ਸਉਦਾ ਅਣਵੀਚਾਰੀ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ॥ ੫॥ ਬੰਧਨ ਸਾਹ ਸੰਚਹਿ ਧਨੁ ਜਾਇ॥ ਬਿਨੁ ਹਰਿ ਭਗਤਿ ਨ ਪਵਈ ਥਾਇ॥ ੬॥ ਬੰਧਨ ਬੇਦੁ ਬਾਦੁ ਅਹੰਕਾਰ॥ ਬੰਧਨਿ ਬਿਨਸੈ ਮੋਹ ਵਿਕਾਰ॥ ੭॥ ਨਾਨਕ ਰਾਮ ਨਾਮ ਸਰਣਾਈ॥ ਸਤਿਗੁਰਿ ਰਾਖੇ ਬੰਧੁ ਨ ਪਾਈ॥ ੮॥ ੧੦॥*

ਤਾਂ ਸ੍ਰੀ ਬਾਬੇ ਜੀ ਕਹਿਆ ਹੇ ਸਾਧ ਜੀ ਅਸਾਂ ਰਾਮ ਜੀ ਕੇ ਨਾਮ ਕੀ ਸਰਨ ਪਕੜੀ ਹੈ ਹੋਰ ਸਭ ਬੰਧਨ ਹਮਾਰੇ ਕਾਟੇ ਹੈਨ ਸ੍ਰੀ ਰਾਮ ਹਮ ਕਉ ਨ੍ਰਿਬੰਧਨ ਕੀਆ ਹੈ ਤਦ ਹਰਿਦਾਸ ਭਗਤ ਗੁਰੂ ਨਾਨਕ ਜੀ ਕੇ ਚਰਨਾਂ ਪੁਰ ਨਮਸ਼ਕਾਰ ਕਰੀ ਅਤੇ ਕਹਿਣ ਲਗਾ ਜੀ ਤੁਮ ਪਰ ਠਾਕਰ ਜੀ ਕੀ ਬੜੀ ਕ੍ਰਿਪਾ ਹੈ ਅਰ ਤੁਮ ਈਹਾਂ ਟਿਕੋ ਜੀ ਹਮਾਰਾ ਭਲਾ ਹੋਵੇ ਜੀ ਤਾਂ ਗੁਰੂ ਨਾਨਕ ਰਾਮੇਸ਼੍ਵਰ ਠਾਕਰ ਦੁਆਰੇ ਵਿਚ ਜਾਇ ਖੜੇ ਹੂਏ ਤਾਂ ਹਰਿਦਾਸ ਕਹਿਆ ਜੀ ਹਮ ਤਾਂ ਏਕ ਰਾਮ ਕਾ ਨਾਮ ਜਾਨਤੇ ਹੈਂ ਪਰ ਜੀ ਕੋਈ ਐਸਾ ਨਾਂ ਸੁਣਾਓ ਜਿਸਦੇ ਪੜ੍ਹਿਆਂ ਸੁਣਿਆਂ ਮੁਕਤਿ ਨੌਂ ਪ੍ਰਾਪਤ ਹੋਵੈਂ॥ ਤਾਂ ਗੁਰੂ ਜੀ ਸਹੰਸਰ ਨਾਮਾ ਕੀਆ ॥ਰਾਗ ਮਾਰੂ ਮਹਲਾ ੧ ॥ਸਮੁੰਦਰ ਸੇਤ ਬੰਧ ਰਾਮੇਸ਼੍ਵਰ ਮੇਂ ਹੋਇਆ ਰਾਜੇ ਸ਼ਿਵਨਾਭ

ਨੂੰ ਪ੍ਰਾਪਤ ਹੋਇਆ ਸ਼ਿਵਨਾਭ ਪਾਸੋਂ ਮੋਖੇ ਲਿਆ ਸੀ ਤਿਸ ਤੇ ਜਨਮ ਸਾਖੀ ਵਿਚ ਲਿਖਿਆ ਹੈ-ਪਉੜੀ॥ ਅਚੁਤ ਪਾਰਬ੍ਰਹਮ ਪ੍ਰਮੇਸਰ ਨਾਮਾ॥ ਦੀਨ ਦਇਆਲ ਦਮੋਦਰ ਰਾਮਾ॥ ਆਦਿ ਜੁਗਾਦਿ ਜੁਗ ਜੁਗ ਸੋਈ ਅਬਿਨਾਸੀ ਅਲਖ ਬਿਧਾਤਾ ਹੈ॥ ੧॥ ਆਦਿ ਜੁਗਾਦਿ ਜੁਗ ਜੁਗ ਸੋਈ॥ ਜਿਨ ਸਿਰਜੀ ਤਿਨ ਹੀ ਫੁਨਿ ਗੋਈ॥ ਛੱਤੀ ਜੁਗ ਗੁਬਾਰੇ ਵਰਤੇ ਤਿਸ ਕੀਮਤ ਕੌਨ ਕਰਾਤਾ ਹੈ॥ ੨॥ ਛੱਤੀ ਜੁਗ ਗੁਬਾਰੇ ਵਰਤੇ॥ ਪਾਰਬ੍ਰਹਮ ਅਬਿਨਾਸੀ ਕਰਤੇ॥ ਕੁਦਰਤ ਕਾਦਰ ਹਾਜ਼ਰ ਨਾਜ਼ਰ ਨਿਹਚਲ ਆਇ ਨ ਜਾਤਾ ਹੈ॥ ੩॥ ਸੱਚਾ ਤਖਤ ਦੁਲੀਚਾ ਸਾਚਾ॥ ਜੋ ਉਪਜੈ ਸੋ ਕਾਚੋ ਕਾਚਾ॥ ਆਵਣ ਜਾਵਣ ਚਉਪੜ ਖੇਲੈ ਕਰ ਦੇਖੈ ਚੋਜ ਵਿਧਾਤਾ ਹੈ॥ ੪॥ ਗਗਨਿ ਉਤਪਤਿ ਤੇ ਪਵਨਿ ਉਪੰਨਾ॥ ਪਵਨ ਉਤਪਤ ਜਲ ਬਿੰਬ ਤੇ ਤਿਰੰਨਾ॥ ਜਲ ਬਿੰਬ ਤੇ ਤ੍ਰਿਭਵਣ ਸਾਜੇ ਘਟਿ ਘਟਿ ਜੋਤਿ ਸਮਾਤਾ ਹੈ॥ ੫॥ ਕਰੁਣਾਮੈ ਅਬਿਨਾਸੀ ਸੋਈ॥ ਸਰਬ ਜੀਆ ਘਟ ਜੋਤਿ ਸਮੋਈ॥ ਸਰਬ ਘਟਾ ਪ੍ਰਤਿਪਾਲ ਸੰਬਾਹੈ ਹਰਿ ਪੂਰਨ ਉਦਰ ਭਰੰਤਾ ਹੈ॥ ੬॥ ਅਗਮ ਅਗਾਧ ਅਤੋਲ ਬਿਅੰਤਾ॥ ਊਚੇ ਤੇ ਊਚਾ ਭਗਵੰਤਾ॥ ਅੰਤ ਨਹੀਂ ਕਿਛੁ ਪਾਰਾਵਾਰਾ ਬੇਸੁਮਾਰ ਅਤਘੰਤਾ ਹੈ॥ ੭॥ ਲਾਲ ਗੁਲਾਲ ਰੰਗ ਅਤਿ ਗੂੜਾ॥ ਦੀਪਕ ਧੂਪ ਪੁਰਖ ਅਤਿ ਪੂਰਾ॥ ਅਚਰਜ ਰੂਪਹੁ ਧੂਪ ਅਨੂਪੋਂ ਕੋਟ ਬ੍ਰਹਮੰਡ ਕਾ ਦਾਤਾ ਹੈ॥ ੮॥ ਆਦਿ ਜੁਗਾਦਿ ਜਗਤ ਸੁਖਦਾਈ॥ ਜੁਗਹੁ ਜੁਗੰਤਰ ਪੈਜ ਰਖਾਈ॥ ਏਕੰਕਾਰ ਏਕ ਹੀ ਏਕਾ ਆਪੇ ਆਪ ਉਪਾਤਾ ਹੈ॥ ੯॥ ਗਹਿਰ ਗੰਭੀਰ ਦਇਆਲ ਅਨੰਦੇ॥ ਹਰਿ ਮਿਹਰ ਕਰੇ ਹਰਿ ਹਰਿ ਬਖਸੰਦੇ॥ ਅਨਦ ਰੂਪ ਅਨਹਦ ਧੁਨਿਕਾਰਾ ਜਨ ਨਾਨਕ ਜਸ ਗਾਵੰਤਾ ਹੈ॥ ੧੦॥ ਆਦਿ ਨਿਰੰਜਨ ਪ੍ਰਭ ਨਿਰੰਕਾਰਾ॥ ਨਿਰਾਹਾਰ ਨਿਰਵੈਰ ਨਿਰਾਰਾ॥ ਅਕਾਲ ਮੂਰਤ ਅਜੂਨੀ ਸੈਭੰ ਬਰਨ ਚਿਹਨ ਨ ਪਛਾਤਾ ਹੈ॥ ੧੧॥ ਅਚਰਜ ਰੂਪ ਬਿਸਮਨ ਬਿਸਮਾਦਾ॥ ਭਗਤਿ ਵਛਲ ਹਰਿ ਆਦਿ ਜੁਗਾਦਾ॥ ਆਦਿ ਜੁਗਾਦੀ ਹੈ ਭੀ ਹੋਸੀ ਪਾਰਬ੍ਰਹਮਿ ਬਿਅੰਤ ਬੇਅੰਤਾ ਹੈ॥ ੧੨॥ ਦੀਨਾ ਨਾਥ ਦਰਦ ਦੁਖ ਭੰਜਨ॥ ਪਤਿਤ ਉਧਾਰਨ ਪਾਪ ਨਿਖੰਜਨ॥ ਮੋਖ ਪਰਾਇਣ ਮੁਕਤੀ ਮੁਕਤੀਸਰ ਤੇਰੇ ਨਾਮ ਅਨੇਕ ਅਨੰਤਾ ਹੈ॥ ੧੩॥ ਸਹੰਸਰ ਨਾਮ ਸਚ ਮੂਲ ਬੰਦੇਜਾ॥ ਆਦਿ ਜੁਗਾਦਿ ਗਿਆਨ ਕਥਲੇਜਾ॥ ਸਹੰਸਰ ਨਾਮਿ ਸਤਿ ਹਰਿ ਜਪੀਐ ਗੁਰ ਪੂਰੇ ਤੇ ਜਾਤਾ ਹੈ॥ ੧੪॥ ਆਦਿ ਜੁਗਾਦਿ ਨਿਹਚਲ ਧਰਮਾ॥ ਨਿਹਚਲ ਸਚ ਸਹੰਸਰ ਨਾਮਾ॥ ਸਹੰਸਰ ਨਾਮ ਗੁਰਮੁਖ ਪਰਗਾਸੇ ਸੁਣ ਸੁਣ ਜਸ ਬਿਗਸੰਤਾ ਹੈ॥ ੧੫॥ ਗਹਿਰ ਗੰਭੀਰ ਗਹੀਰ ਗੁਲਾਲਾ॥ ਮੋਹਨ ਮਾਧੋ ਕ੍ਰਿਸ਼ਨ

ਦਇਆਲਾ॥ ਰਾਮਚੰਦ੍ਰ ਬਨਿਓ ਬਨਵਾਰੀ ਅਨਹਦ ਬੇਨ ਬਜੰਤਾ ਹੈ॥ ੧੬॥ ਮੋਹਨ ਸੁੰਦਰ ਕ੍ਰਿਸ਼ਨ ਮੁਰਾਰੀ॥ ਰਾਘੋਪਤਿ ਰਾਜਾ ਬਨਵਾਰੀ॥ ਰਾਜਾ ਰਾਮ ਕ੍ਰਿਸ਼ਨ ਹਰਿ ਕਹੀਐ ਪਾਰਬ੍ਰਹਮ ਹਰਿ ਤੰਤਾ ਹੈ॥ ੧੭॥ ਨਿਰਭਉ ਨਿਰੁਵੈਰ ਨਾਰਾਇਣ॥ ਅੰਤੇ ਕਾਰਣ ਪ੍ਰਭੁ ਪੰਚਾਇਣ॥ ਅਗਮ ਅਕਾਲ ਪੁਰਖ ਨਿਰਾਲਾ ਸਚ ਸਚੇ ਤਖਤ ਬਹੰਤਾ ਹੈ॥ ੧੮॥ ਅਗਮ ਅਗਾਧ ਬੇਅੰਤ ਅਤੋਲਾ॥ ਗਿਆਨ ਪਦਾਰਥ ਰਤਨ ਅਮੋਲਾ॥ ਅਗਮ ਅਥਾਹ ਬੇਅੰਤ ਸੁਆਮੀ ਭਗਤ ਵਛਲ ਵਰਤੰਤਾ ਹੈ॥ ੧੯॥ ਅਪਰ ਅਪਾਰ ਅਗਾਹ ਅਤਿ ਗੂੜਾ॥ ਅਗੰਮ ਅਥਾਹ ਗੁਰਸਬਦੀ ਰੂੜਾ॥ ਆਦਿ ਜੁਗਾਦਿ ਜੁਗੋ ਜੁਗ ਸੋਈ ਨਾਨਕ ਜਨ ਬਿਨਵੰਤਾ ਹੈ॥ ੨੦॥ ਊਚ ਮੂਚ ਸਦ ਊਚੋ ਥਾਨਾ॥ ਪਾਰਬ੍ਰਹਮ ਸਾਚਾ ਦੀਵਾਨਾ॥ ਸੰਤ ਉਧਾਰਨ ਮੁਕਤ ਸਧਾਰਨ ਕਰਿ ਕਰਿ ਚੋਜ ਖਿਲੰਤਾ ਹੈ॥ ੨੧॥ ਸਚ ਸਲਾਹੀ ਗਹਿਰ ਗੰਭੀਰਾ॥ ਅਨਦ ਬਿਨੋਦੀ ਗੁਰਮੁਖਿ ਮਨ ਧੀਰਾ॥ ਆਦਿ ਅੰਤ ਅਪਰੰਪਰ ਪੂਰਾ ਸਚੀ ਮਣੀ ਸੁਹੰਤਾ ਹੈ॥ ੨੨॥ ਜੁਗ ਚਾਰੇ ਹੈ ਸਾਚੀ ਬਾਣੀ॥ ਬਿਨੁ ਸਾਚੇ ਸਭ ਕੂੜ ਕਮਾਣੀ॥ ਬਿਨ ਸਾਚੇ ਜਮ ਕੰਕਰ ਮਾਰੇ ਬਹੁ ਜੋਨੀ ਗਰਭ ਗਲੰਤਾ ਹੈ॥ ੨੩॥ ਸਚੇ ਤਖਤ ਬਸੇ ਅਬਿਨਾਸੀ॥ ਨਿਹਚਲ ਸਾਚਾ ਆਇ ਨ ਜਾਸੀ॥ ਤੇਰੋ ਰੂਪ ਨ ਜਾਣੈ ਕੋਈ ਤੂੰ ਕਰਿ ਕਰਿ ਚੋਜ ਦਿਖੰਤਾ ਹੈ॥ ੨੪॥ ਆਨੰਦ ਬਿਨੋਦੀ ਚੋਜੀ ਰੰਗਾ॥ ਥਾਪਿ ਉਥਾਪੇ ਕਰੇ ਸੁ ਹੋਇਗਾ॥ ਉਸਾਰੇ ਢਾਹੇ ਢਾਹਿ ਉਸਾਰੇ ਊਣੇ ਸੁਭਰ ਭਰੰਤਾ ਹੈ॥ ੨੫॥ ਉਤਪਤਿ ਪਰਲੋ ਹੁਕਮੇ ਹੋਵੈ॥ ਹੁਕਮੇ ਸਾਜੇ ਹੁਕਮੇ ਖੋਵੈ॥ ਹੁਕਮੇ ਸਾਜੇ ਸਾਜ ਨਿਵਾਜਹਿ ਮੰਤ ਨ ਕਿਸੈ ਪੁਛੰਤਾ ਹੈ॥ ੨੬॥ ਪੁਰਖੋਤਮ ਹਰਿ ਪੁਰਖ ਅਗੰਮਾ॥ ਵਰਨ ਚਿਹਨ ਕਛੁ ਜਾਤ ਨ ਜਨਮਾ॥ ਅਦ੍ਰਿਸ਼ਟ ਅਗੋਚਰ ਅਲਖ ਨ ਲਖੀਐ ਘਟ ਘਟ ਸੋ ਵਰਤੰਤਾ ਹੈ॥ ੨੭॥ ਅਨਾਥਾ ਨਾਥ ਸਰਬ ਪ੍ਰਤਿਪਾਲੇ॥ ਨਿਤ ਨਿਤ ਜੀਆਂ ਸਾਰ ਸੰਮਾਲੇ॥ ਵਡਾ ਅਥਾਹ ਰਜਾਈ ਰਾਜਾ ਭਾਣਾ ਹਰਿ ਭਗਵੰਤਾ ਹੈ॥ ੨੮॥ ਅਗਮ ਅਪਾਰ ਬੇਅੰਤ ਬੇਐਬਾ॥ ਆਦਿ ਜੁਗਾਦਿ ਅਨੀਲ ਅਨਾਦਾ॥ ਅਨਹਦਿ ਰੁਣ ਝੁਣਕਾਰ ਅਨਾਹਦ ਧੁਨ ਓਅੰਕਾਰ ਵਜੰਤਾ ਹੈ॥ ੨੯॥ ਤਾਕਾ ਅੰਤ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥ ਸਿਮਰਹ ਅਸੰਖ ਅੰਤ ਨਹੀਂ ਪਾਇਆ ਹਰਿ ਸਿਫਤੀ ਅੰਤ ਨ ਅੰਤਾ ਹੈ॥ ੩੦॥ ਸਿਫਤ ਸਲਾਹਣ ਜੋ ਤਿਸ ਭਾਵੈ॥ ਢਾਢੀ ਮੰਗਤ ਗੁਣ ਦਰ ਗਾਵੈ॥ ਨਾਨਕ ਢਾਢੀ ਆਪ ਪਹਿਨਾਇਆ ਦਰ ਸਚੇ ਪਤਵੰਤਾ ਹੈ॥ ੩੧॥ ਲਾਲ ਗੁਲਾਲ ਦਇਆਲ ਮੁਰਾਰਾ॥ ਅਪਰ ਅਪਾਰ ਪਾਇ ਨ ਪਾਰਾ॥ ਬੇਸ਼ੁਮਾਰ ਬਿਅੰਤ ਬਿਅੰਤਾ ਅਗਮ ਅਥਾਹ ਅਤੰਤਾ ਹੈ॥ ੩੨॥ ਰਾਮ ਕ੍ਰਿਸ਼ਨ

ਗੋਬਿੰਦ ਪਰਾਇਣ॥ ਮੁਕੰਦ ਮਨੋਹਰ ਲਛਮੀ ਨਾਰਾਇਣ॥ ਗੋਬਿੰਦ ਸਦਾ ਸਿਰ ਸਰਬ ਪ੍ਰਹਾਰੀ ਆਪੇ ਆਪ ਉਪੰਤਾ ਹੈ॥ ੩੩॥ ਹਰਿ ਹਰਿ ਸ੍ਰੀ ਠਾਕੁਰ ਨਰ ਸਿੰਘਾ॥ ਅਕਾਲ ਮੂਰਤਿ ਅਜੂਨੀ ਸੈਭੰਗਾ॥ ਮੋਹਨ ਮਾਧੋ ਕ੍ਰਿਸ਼ਨ ਮੁਰਾਰੀ ਨਿਰਭਉ ਭਉ ਨਿਭਰੰਤਾ ਹੈ॥ ੩੪॥ ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ॥ ਮਧੁਸੂਦਨ ਦਾਮੋਦਰ ਸੁਆਮੀ॥ ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ॥ ੩੫॥ ਕਾਹਨ ਕ੍ਰਿਸ਼ਨ ਹਰਿ ਨਾਰਾਇਣ॥ ਭਗਤ ਵਛਲ ਹਰਿ ਬਿਰਦ ਰਖਾਇਣ॥ ਸੰਤ ਉਧਾਰਨ ਹਰਿ ਹਰਿ ਤੇਰਾ ਅੰਤ ਨ ਕੋਈ ਪਾਤਾ ਹੈ॥ ੩੬॥ ਅਛਲ ਅਛੇਦ ਅਭੇਦ ਅਲੇਖਾ॥ ਵਰਨ ਚਿਹਨ ਕਛੁ ਰੂਪ ਨ ਰੇਖਾ॥ ਆਦਿ ਜੁਗਾਦੀ ਹੈ ਭੀ ਹੋਸੀ ਗੁਰ ਕੇ ਸ਼ਬਦ ਪਛਾਤਾ ਹੈ॥ ੩੭॥ ਆਦਿ ਨਿਰੰਜਨ ਗਹਿਰ ਗੰਭੀਰਾ॥ ਸਚੁ ਠਕੁਰਾਈ ਸਾਚੇ ਮੀਰਾ॥ ਅਨਹਦ ਰੁਣ ਝੁਣਕਾਰ ਸਦਾ ਧੁਨਿ ਨਿਰਭਉ ਕੈ ਘਰਿ ਵਾਸਾ ਹੈ॥ ੩੮॥ ਦਾਮੋਦਰ ਹਰਿ ਦਾਨਾ ਬੀਨਾ॥ ਗਹਿਰ ਗੰਭੀਰ ਗਹੀਰ ਸੁਜਾਨਾ॥ ਪਾਰਬ੍ਰਹਮ ਪਰਮੇਸ਼ਰ ਸੁਆਮੀ ਲੇਪ ਨ ਕੋਈ ਲਾਤਾ ਹੈ॥ ੩੯॥ ਓਨਮੋ ਆਦੰ ਸੁੰਨ ਅਪਾਰਾ॥ ਓਅੰਕਾਰ ਕਰ ਕੀਆ ਪਾਸਾਰਾ॥ ਸੁੰਨ ਕਲਾ ਮਹਿ ਲਾਈ ਤਾੜੀ ਸੁੰਨੇ ਸੁੰਨ ਸਮਾਤਾ ਹੈ॥ ੪੦॥ ਅਕਥ ਕਥਾ ਗੁਰ ਸਬਦ ਬੀਚਾਰੀ॥ ਗੁਰਮੁਖ ਪਾਯਾ ਮੋਖ ਦੁਆਰੀ॥ ਨਾਨਕ ਸਚ ਕਹੇ ਸਭ ਸਾਚਾ ਸਚੋ ਸਚ ਬੁਲੰਤਾ ਹੈ॥ ੪੧॥ ਆਪੇ ਜਤੀ ਸਤੀ ਸਤਵੰਤਾ॥ ਅਚਰਜ ਰੂਪ ਘਟ ਘਟ ਵਰਤੰਤਾ॥ ਭਉ ਭੰਜਨ ਅਤਿ ਭਾਰਾ ਗੌਹਰ ਸਰਬ ਘਟਾ ਕਾ ਦਾਤਾ ਹੈ॥ ੪੨॥ ਨਿਰਹਾਰੀ ਨਿਰਵੈਰ ਨਿਰਾਰਾ॥ ਕੂੜੋ ਗੂੜੋ ਗੁਣਾ ਅਪਾਰਾ॥ ਗਹਿਰ ਗੰਭੀਰਾ ਗੁਰਮੁਖ ਧੀਰਾ ਨਿਹਚਲ ਆਇ ਨ ਜਾਤਾ ਹੈ॥ ੪੩॥ ਅਨਾਥਾ ਨਾਥ ਸਰਬ ਪ੍ਰਤਿਪਾਲਕ॥ ਕੋਟ ਬ੍ਰਹਮੰਡ ਕਾ ਠਾਕੁਰ ਨਾਇਕ॥ ਦ੍ਰੋਪਤੀ ਲਾਜ ਨਿਵਾਜ ਉਧਾਰਨ ਜੈ ਜੈ ਕਾਰ ਕਰੰਤਾ ਹੈ॥ ੪੪॥ ਪ੍ਰਹਿਲਾਦ ਕੀ ਜਿਨ ਪੈਜ ਰਖਾਈ॥ ਹਰਨਾਖਸ਼ ਛੇਦਿਓ ਸੰਤ ਛਡਾਈ॥ ਸੰਤ ਭਗਤ ਹਰਿ ਹਰਿ ਜਸ ਗਾਵਹਿ ਹਰਿ ਅਪਨਾ ਬਿਰਦ ਰਖੰਤਾ ਹੈ॥ ੪੫॥ ਭਗਤਿ ਵਛਲ ਹਰਿ ਹਰਿ ਨਾਰਾਇਣ॥ ਦਹਸਿਰ ਛੇਦ ਕੀਓ ਰਾਮਾਇਣ॥ ਅਸੁਰ ਸੰਘਾਰਨ ਮੁਕਤਿ ਸਧਾਰਨ ਅਸਥੰਭੰ ਅਸਥੰਭਾ ਹੈ॥ ੪੬॥ ਅਜਾਮਲ ਵੇਸਵਾ ਤਰ ਤਾਰੇ॥ ਬਾਲਮੀਕ ਤਾਰੇ ਬਟਵਾਰੇ॥ ਭਗਤਿ ਵਛਲ ਕ੍ਰਿਪਾਲ ਕ੍ਰਿਪਾ ਨਿਧਿ ਕਾਰਨ ਕਰਣ ਬਿਧਾਤਾ ਹੈ॥ ੪੭॥ ਹਰਿ ਹਰਿ ਸ੍ਰੀ ਧਾਰੇ ਕੋ ਮਾਧਵ॥ ਮੁਰਲੀ ਮਨੋਹਰ ਮਾਧੋ ਆਦਵ॥ ਸੰਤ ਜਨਾ ਕਾ ਆਗਿਆਕਾਰੀ ਆਦਿ ਅੰਤ ਸੁਖਦਾਤਾ ਹੈ॥ ੪੮॥ ਅਗਾਧ ਬੋਧ ਬਨਿਓ ਬਨਵਾਲੀ॥ ਸੰਕਟ ਸਾਗਰ ਧਰਕਤ ਤਾਲੀ॥ ਨਿਹਚਲ ਧਾਮ

ਸਹੰਸਰ ਨਾਮਾ ਗੁਰ ਕੇ ਸ਼ਬਦ ਤਰੰਤਾ ਹੈ ॥ ੪੯ ॥ ਲਾਲ ਗੁਲਾਲ ਰਸਾਲ ਅਤਿ ਜ਼ਾਹਿਰ ॥ ਸੁੰਦਰ ਸੁਘੜ ਸੁਜਾਨਾ ਪਰ ਹਰਿ ॥ ਨਿਹਚਲ ਤਖਤ ਸਦਾ ਥਿਰ ਜਾਕਾ ਸਚਾ ਤਖਤ ਬਸੰਤਾ ਹੈ ॥ ੫੦ ॥ ਅਸੁਰ ਸੰਘਾਰਣ ਮੁਕਤਿ ਮੁਕਤੀਸਰ ॥ ਤਖਤ ਨਿਵਾਸੀ ਸਚਾ ਸਚੀਸਰ ॥ ਏਕੰਕਾਰ ਅਵਰ ਨਹੀਂ ਦੂਜਾ ਨਾਨਕ ਚਰਨ ਪਰਾਤਾ ਹੈ ॥ ੫੧ ॥ ਆਦਿ ਜੁਗਾਦੀ ਹੋਂਦਾ ਆਯਾ ॥ ਅੰਤ ਪਾਰ ਨ ਕਿਨਹੂੰ ਪਾਯਾ ॥ ਪਰੇ ਤੇ ਪਰੇ ਪਰੋਲਾ ਪਰਲਾ ਕਿਨਹੀ ਪਾਰ ਨ ਜਾਤਾ ਹੈ ॥ ੫੨ ॥ ਪਰਮਾਨੰਦ ਅਨੰਦੀ ਲਾਲਨ ॥ ਹਰਿ ਪ੍ਰਭਿ ਬਯੰਤ ਦੁਖ ਲਾਲਨ ॥ ਹਰ ਨਾਰਾਇਣ ਗਰਬ ਪ੍ਰਹਾਰੀ ਅਪਨੇ ਰੰਗ ਪ੍ਰਭ ਰਾਤਾ ਹੈ ॥ ੫੩ ॥ ਆਦਿ ਪੁਰਖ ਕਾਰਣ ਕਰਤਾਰਾ ॥ ਮੁਕਤ ਦਾਨ ਮੁਕਤੀਸਰ ਸਾਰਾ ॥ ਪ੍ਰੇਮ ਪਰਾਇਣ ਰੂਪ ਨਰਾਇਣ ਪੂਰਨ ਪੁਰਖ ਬਿਧਾਤਾ ਹੈ ॥ ੫੪ ॥ ਅਕਲ ਕਲਾ ਪ੍ਰਭ ਅਲੇਖ ਅਲੇਖੰ ॥ ਅਕਾਲ ਮੂਰਤਿ ਨਿਰੰਜਨ ਲੇਖੰ ॥ ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਬਖਸੇ ਆਪ ਮਿਲਾਤਾ ਹੈ ॥ ੫੫ ॥ ਅਬਿਗਤ ਅਗੋਚਰ ਸਿਰੀ ਧਰ ਸੈਨਾ ॥ ਸੁੰਦਰ ਸੁਆਮੀ ਕੁੰਡਲ ਬੈਨਾ ॥ ਮੋਹਨ ਮਾਧੋ ਕ੍ਰਿਸ਼ਨ ਮੁਰਾਰੀ ਪੇਖ ਪੇਖ ਬਿਗਸੰਤਾ ਹੈ ॥ ੫੬ ॥ ਨਰਹਰ ਨਰਾਇਨ ਗਰਬ ਨਿਵਾਰਣ ॥ ਸੰਤ ਭਗਤ ਹਰਿ ਸਿਮਰ ਉਦਾਰਣ ॥ ਦਾਮੋਦਰ ਦੁਖ ਭੰਜਨ ਸੁਆਮੀ ਅੰਤਰਜਾਮੀ ਜਾਤਾ ਹੈ ॥ ੫੭ ॥ ਪ੍ਰੀਤ ਪ੍ਰੀਤ ਕਰ ਤ੍ਰਿਭਵਣ ਰੂਪਨ ॥ ਰੂਪ ਨਾਰਾਇਣ ਡੀਠ ਅਡੀਠਮ ॥ ਪ੍ਰੀਤਮ ਪਰਾਨ ਮਨਹ ਹਿਤਕਰੀ ਸਰਬ ਜੀਆਂ ਪਾਲੰਤਾ ਹੈ ॥ ੫੮ ॥ ਨਿਹਕੇਵਲ ਨਿਹਕੰਟਕ ਸੂਰਾ ॥ ਪਾਰਬ੍ਰਹਮ ਪਰਮੇਸ਼ਰ ਪੂਰਾ ॥ ਥਾਪਿ ਉਥਾਪੇ ਢਾਹਿ ਉਸਾਰੇ ਤ੍ਰਿਣ ਤੇ ਮੇਰ ਕਰੰਤਾ ਹੈ ॥ ੫੯ ॥ ਅਜਰਾਵਰ ਜਿਸ ਜਰਾ ਨ ਮਰਣਾ ॥ ਸਾਚਾ ਤਖਤ ਸਾਚਾ ਜਿਸ ਪਰਣਾ ॥ ਸੁਣਿ ਸੁਣਿ ਆਖਹਿ ਪੜਿ ਪੜਿ ਬੂਝਹਿ ਬਿਸਮ ਬਿਸਮ ਬਿਸਮਾਤਾ ਹੈ ॥ ੬੦ ॥ ਆਪੇ ਬਖਸ਼ ਮਿਲਾਏ ਮੇਲ ॥ ਅਨਦ ਬਿਨੋਦੀ ਚੋਜੀ ਖੇਲ ॥ ਸਹੰਸਰ ਨਾਮ ਤੇਰੇ ਗਣੇ ਨ ਜਾਈ ਨਾਨਕ ਹਰਿ ਰੰਗ ਰਾਤਾ ਹੈ ॥ ੬੧ ॥ ਜੱਖ ਕਿੰਨਰ ਜੋਧੇ ਇਕ ਜਾਂਕੇ ॥ ਅੰਤ ਨ ਪਾਵੇਂ ਪੜਿ ਪੜਿ ਥਾਕੇ ॥ ਸੂਰਬੀਰ ਅਰ ਵਡੇ ਵਡੇਰੇ ਅੰਤ ਨ ਕੋਈ ਪਾਤਾ ਹੈ ॥ ੬੨ ॥ ਅਗਮ ਅਥਾਹ ਅਪਾਰ ਨਿਰਾਲਾ ਅਪਰ ਪਰੰਪਰ ਸੁਰਸਰ ਦਇਆਲਾ ॥ ਹਰੀ ਚੰਦ ਹਰਿਕ੍ਰਿਸ਼ਨ ਮਨੋਹਰ ਸਗਲ ਬ੍ਰਹਮ ਪਸਰਾਤਾ ਹੈ ॥ ੬੩ ॥ ਹਰਿ ਹਰਿ ਸੁਆਮੀ ਹਰਿ ਜੀ ਹਰੀਆ ॥ ਬਹੁ ਦੁਲੀਚੇ ਸਿਆਮ ਸੁੰਦਰੀਆ ॥ ਸਰਬ ਜੋਤ ਜਾਕਾ ਪਰਗਾਸਾ ਪਰਗਟ ਕਰ ਦਿਖਲਾਤਾ ਹੈ ॥ ੬੪ ॥ ਪਰਮ ਤੱਤ ਨਿਰਲੇਪ ਅਲੇਖਾ ॥ ਅਲਖ ਪੁਰਖ ਸਰਬ ਸਿਰ ਲੇਖਾ ॥ ਲਿਖਿਆ ਲੇਖ ਅਭੁਲ ਨ ਭੁਲੈ ਤੂੰ ਕਾਹੇ ਮਨ ਬਿਲਲਾਤਾ

ਹੈ ॥੬੫ ॥ਸਹੰਸਰ ਨਾਮ ਗਨੈ ਕਉਨ ਤੇਰੇ ॥ਅੰਤ ਨ ਪਾਇਨ ਵਡੇ ਵਡੇਰੇ ॥ਤੇਰੀ ਸਿਫਤ ਕਉਨ ਸਾਲਾਹੇ ਸਚ ਕੁਦਰਤਿ ਕਾਦਰ ਜਾਤਾ ਹੈ ॥ ੬੬ ॥ ਸਹੰਸਰ ਨਾਮ ਸੱਚ ਜਿਹ ਪੜਿਆ ॥ ਊਚੀ ਪਉੜੀ ਗਗਨੰਤਰਿ ਚੜ੍ਹਿਆ ॥ ਪੰਜ ਬਾਨ ਲੈ ਜਮ ਕਉ ਮਾਰੇ ਸਚ ਮਹਿਲ ਘਰ ਜਾਤਾ ਹੈ ॥ ੬੭ ॥ ਸਹੰਸਰ ਨਾਮ ਸਚ ਸਚੀ ਸਿਮਤ ॥ ਸਹੰਸਰ ਨਾਮ ਸਚ ਅਗਮਗਤ ॥ਸਹੰਸ਼ਰ ਨਾਮ ਸਚੀ ਵਡਿਆਈ ਕਿਨੈ ਵਿਰਲੇ ਗੁਰਮੁਖਿ ਜਾਤਾ ਹੈ ॥੬੮ ॥ ਸਹੰਸਰ ਨਾਮ ਲਿਖਤੇ ਜੋ ਪੜ੍ਹਤੇ ॥ ਸਾਚੀ ਬਾਣੀ ਕੰਨੀ ਸੁਣਤੇ ॥ ਪੰਡਤ ਦੇਹ ਸੁ ਤਾਰਗਰਾਮੀ ਹਉ ਬਲਿ ਬਲਿ ਤਿਨ ਦਰਸਾਤਾ ਹੈ ॥ ੬੯ ॥ ਗੁਰੂ ਕ੍ਰਿਪਾ ਤੇ ਪ੍ਰਗਟਿਓ ਲੋਆ ॥ਸਹੰਸਰ ਨਾਮਾ ਪ੍ਰਗਟ ਹੋਆ ॥ਪਵਿਤ੍ਰ ਹੋਇ ਪੜਹਿ ਸੋ ਜਿਹਬਾ ਸੋ ਜਮ ਕੇ ਪੰਥ ਨ ਜਾਤਾ ਹੈ ॥ ੭੦ ॥ ਗੁਪਤੀ ਬਾਣੀ ਪਰਗਟ ਹੋਈ ॥ ਗੁਰਮੁਖ ਵਿਰਲਾ ਚੀਨੈ ਕੋਈ ॥ ਸੁਣੈ ਸੁਣਾਵੈ ਹਿਰਦੇ ਗਾਵੈ ਓਹ ਪਰਉਪਕਾਰੀ ਜਾਤਾ ਹੈ ॥੭੧ ॥ਪ੍ਰਣਵਤ ਨਾਨਕ ਦਾਸ ਤੁਮਾਰਾ ॥ ਤੂੰ ਜੁਗ ਜੁਗ ਦਾਤਾ ਪ੍ਰਭੂ ਹਮਾਰਾ ॥ ਦੇਹ ਦਰਸ ਜਨ ਤ੍ਰਿਪਤ ਅਘਾਵੈ ਤੇਰੇ ਦਰਸ਼ਨ ਕਉ ਬਲਿ ਜਾਤਾ ਹੈ ॥ ੭੨ ॥ ਸਹੰਸਰ ਨਾਮ ਪੜੈ ਸੁ ਮੁਕਤਾ ॥ ਸਹੰਸਰ ਨਾਮ ਪੜਿ ਤ੍ਰਿਪਤਾ ਭੁਗਤਾ ॥ ਸਹੰਸਰ ਨਾਮ ਪੜਿ ਅਸਥਿਰ ਹੋਵੈ ਗਰਭ ਨ ਜੋਨੀ ਜਾਤਾ ਹੈ ॥ ੭੩ ॥ ਸਹੰਸਰ ਨਾਮ ਪੜੇ ਸੋ ਸੁਖੀਏ ॥ ਸਭ ਸੁਖ ਦੇਖੈ ਕਦੀ ਨ ਦੁਖੀਏ ॥ ਸਹੰਸਰ ਨਾਮ ਹਰਿ ਗੁਰ ਤੇ ਪਾਇਆ ਅਸਥਿਰ ਕੰਧ ਰਖਾਤਾ ਹੈ ॥ ੭੪ ॥ ਸਹੰਸਰ ਨਾਮ ਪੜ੍ਹਿ ਕਾਰਜ ਪੂਰੇ ॥ ਸਹੰਸਰ ਨਾਮ ਪੜ੍ਹ ਕਿਲਵਿਖ ਦੂਰੇ ॥ ਜੋ ਇਛੈ ਸੋਈ ਸੁਖ ਪਾਏ ਸਤਿਗੁਰ ਸੇਵ ਸੁਖ ਦਾਤਾ ਹੈ ॥ ੭੫ ॥ ਸਹੰਸਰ ਨਾਮ ਗੁਰਮੁਖ ਜਿਨ ਪੜ੍ਹਿਆ ॥ ਸੋ ਫਿਰ ਗਰਭ ਜੂਨ ਨਹਿ ਪੜਿਆ ॥ ਸਹੰਸਰ ਨਾਮ ਪੜ੍ਹਿ ਮੁਕਤਾ ਹੋਵੈ ਸਚੇ ਸੱਚ ਸਮਾਤਾ ਹੈ ॥ ੭੬ ॥ ਸਹੰਸਰ ਨਾਮਾ ਪੜ੍ਹ ਕਿਰਤ ਨ ਕਰਮਾ ॥ ਸਹੰਸਰ ਨਾਮ ਪੜ੍ਹਿ ਜਾਤ ਨ ਜਨਮਾ ॥ ਸਹੰਸਰ ਨਾਮ ਪੜ੍ਹ ਅਲਖ ਅਲੇਖੈ ਅੰਭੈ ਅੰਭ ਮਿਲਾਤਾ ਹੈ ॥ ੭੭ ॥ ਸਹੰਸਰ ਨਾਮ ਪੜ੍ਹਿ ਸੁਖ ਬਿਸਰਾਮਾ ॥ ਸਹੰਸਰ ਨਾਮ ਪੜ੍ਹਿ ਨਿਹਚਲ ਧਾਮਾ ॥ ਸਹੰਸਰ ਨਾਮ ਪੜ੍ਹ ਸਚੇ ਰਾਤਾ ਸਚੇ ਮਹਿਲ ਘਰ ਜਾਤਾ ਹੈ ॥ ੭੮ ॥ ਸਹੰਸਰ ਨਾਮ ਪੜ੍ਹ ਸੁੰਨ ਸਮਾਧੰ ॥ ਸਹੰਸਰ ਨਾਮ ਪੜ੍ਹ ਕਰਮ ਲਿਖਾਧੰ ॥ ਸਹੰਸਰ ਨਾਮ ਪੜ੍ਹ ਪੂਰਨ ਆਸਾ ਬਿਰਥਾ ਮੂਲ ਨ ਜਾਤਾ ਹੈ ॥ ੭੯ ॥ ਸਹੰਸਰ ਨਾਮ ਪੜ੍ਹ ਲੋਚਾ ਪੂਰੀ ॥ ਸਹੰਸਰ ਨਾਮ ਪੜ੍ਹ ਕਦੇ ਨ ਝੂਰੀ ॥ ਸਹੰਸਰ ਨਾਮ ਪੜ੍ਹ ਸੂਖ ਸਮਾਨਾ ਮਨ ਧੀਰਜ ਠਹਿਰਾਤਾ ਹੈ ॥ ੮੦ ॥ ਸਹੰਸਰ ਨਾਮ ਪੜ੍ਹ ਪੂਰਨ ਆਸਾ ॥ ਮਸਤਕ ਲੇਖ ਲਿਖਿਆ ਧੁਰ ਸਾਚਾ ॥ ਨਾਨਕ ਸਹੰਸਰ ਨਾਮ ਹਰਿ ਪੜ੍ਹਿਆ ਧੁਰ ਮਸਤਕ

ਲੇਖ ਲਿਖਾਤਾ ਹੈ॥੯੧॥ਆਦਿ ਅੰਤ ਧੁਰ ਸਾਚੀ ਬਾਨੀ॥ਸੱਚੁ ਉਪਾਈ ਸੱਚ ਸਮਾਣੀ॥ ਸੱਚ ਅਸਚਰਜ ਅਕੱਥ ਕਿਆ ਕਹੀਐ ਨਾਨਕ ਸਿਫਤੀ ਰਾਤਾ ਹੈ॥੯੨॥ਜਦ ਸ੍ਰੀ ਗੁਰੂ ਨਾਨਕ ਜੀ ਨੇ ਸਹੰਸਰ ਨਾਮਾ ਸੁਣਾਇਆ ਤਾਂ ਹਰਿਦਾਸ ਭਗਤ ਸਭ ਸਾਧਾਂ ਨੂੰ ਨਾਲ ਲੈ ਕੇ ਪੈਰੀਂ ਆਇ ਪਿਆ। ਕਹਿਣ ਲਗਾ ਜੀ ਇਹ ਰਾਮ ਤੀਰਥ ਦੁਆਰਾ ਹੈ ਤੁਮ ਕੋਈ ਦਿਨ ਏਥੇ ਹੀ ਬਿਸਰਾਮ ਕਰੋ। ਗੁਰੂ ਨਾਨਕ ਜੀ ਪੰਦਰਾਂ ਦਿਨ ਓਥੇ ਰਹੇ ਫੇਰ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤ੍ਰੈਏ ਓਥੋਂ ਅੰਤਰ ਧਿਆਨ ਹੋਏ ਤਾਂ ਇਕਸ ਦੇਸ਼ ਉੱਪਰ ਜਾਇ ਨਿਕਲੇ॥੧੫॥

# ਅਗੇ ਸਾਖੀ ਯਾਤਰਾ ਦੀ ਚਲੀ

ਸ੍ਰੀ ਗੁਰੂ ਨਾਨਕ ਜੀ ਕਿਸੇ ਬਸਤੀ ਵੜਨ ਨਾਹੀਂ ਕਿਥਾਊਂ ਜੰਗਲ ਕਿਥਾਊਂ ਦਰਿਆ ਉਤੇ ਕਿਤੇ ਟਿਕਣ ਨਹੀਂ ਜੇ ਮਰਦਾਨੇ ਨੂੰ ਭੁਖ ਲਗੇ ਤਾਂ ਚੁਪ ਕਰ ਰਹੇ ਇਕ ਦਿਨ ਮਰਦਾਨੇ ਨੂੰ ਡਾਢੀ ਭੁਖ ਲਗੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸਿਧਾ ਬਸਤੀ ਵਿਚ ਜਾਇ ਖੜਾ ਹੋ ਅਗੇ ਇਕ ਉਪਲ ਖਤਰੀ ਰਹਿੰਦੇ ਹਨ ਓਥੇ ਜਾਇ ਖਲੋਵੀਂ ਓਹ ਲੋਕਾਂ ਨੂੰ ਖਵਾਇੰਦੇ ਹੋਣਗੇ ਅਤੇ ਤੈਨੂੰ ਜਾਂਦਿਆਂ ਈ ਭਾਵੇਂ ਹਿੰਦੂ ਭਾਵੇਂ ਮੁਸਲਮਾਨ ਜੋ ਤੇਰੇ ਮੂੰਹ ਆਣ ਲਗੇ ਗਾ ਤੇਰੀ ਪੈਰੀਂ ਆਇ ਪਵੇਗਾ ਔਰ ਛੱਤੀ ਅੰਮ੍ਰਿਤ ਅਗੇ ਆਣ ਰਖਣਗੇ ਕੋਈ ਪੁਛਸੀ ਭੀ ਨਾਹੀਂ ਜੋ ਕਿਥੋਂ ਆਇਆ ਹੈਂ ਅਤੇ ਕਿਸਦਾ ਆਦਮੀ ਹੈਂ ਤੇ ਜੇ ਕੋਈ ਆਵਸੀ ਸੋ ਇਹੋ ਕਹਿਸੀ ਜੋ ਮੈਂ ਆਪਣਾ ਸਰਬੰਸ ਅਰਪ ਦੇਵਾਂ ਤਾਂ ਮੇਰਾ ਭਲਾ ਹੋਵੇ ਜੋ ਅਸਾਂ ਨੂੰ ਇਹ ਵਿਚਾਰ ਹੋਇਆ ਹੈ ਤਾਂ ਮਰਦਾਨੇ ਉੱਪਰ ਬਾਬੇ ਜੀ ਦੀ ਬਹੁਤ ਖ਼ੁਸ਼ੀ ਹੋਈ ਤੇ ਮਰਦਾਨਾ ਸ਼ਹਿਰ ਨੂੰ ਭੇਜਿਆ ਅਤੇ ਜਦ ਮਰਦਾਨਾ ਗਿਆ ਤਾਂ ਸਾਰਾ ਸ਼ਹਿਰ ਮਰਦਾਨੇ ਦੀ ਪੈਰੀਂ ਆਇ ਲਗਾ ਤੇ ਬਹੁਤ ਪੂਜਾ ਹੋਈ ਤਾਂ ਮਰਦਾਨਾ ਭੋਜਨ ਤੇ ਕਪੜਿਆਂ ਦੀ ਪੰਡ ਬੰਨ੍ਹ ਕੇ ਲੈ ਆਇਆ ਤਾਂ ਗੁਰੂ ਜੀ ਦੇਖ ਕਰ ਬਹੁਤ ਹੱਸੇ ਤੇ ਆਖਣ ਲਗੇ ਮਰਦਾਨਾ ਕਿਆ ਆਂਦਾ ਹਈ ਤਾਂ ਮਰਦਾਨੇ ਕਹਿਆ ਜੀ ਇਹ ਕਪੜੇ ਤੇ ਹੋਰ ਜੋ ਕੁਛ ਹੈ ਸੋ ਆਪ ਦੇ ਅਗੇ ਆਣ ਰਖਿਆ ਹੈ ਅਗੇ ਆਪ ਦੀ ਰਜਾਇ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਆਂਦੋ ਤਾਂ ਭਲਾ ਕੀਤੋ ਪਰ ਇਹ ਤਾਂ ਅਸਾਡੇ ਕਿਸੇ ਕੰਮ ਨਾਹੀਂ ਤਾਂ ਮਰਦਾਨੇ ਆਖਿਆ ਜੀ ਕਿਆ ਕਰੀਏ ਤਾਂ ਬਾਬੇ ਆਖਿਆ ਸੱਟ ਘੱਤ ਤਾਂ ਮਰਦਾਨੇ ਸਭ ਵਸਤ ਪੰਡ ਸਾਰੀ ਸੱਟ ਦਿਤੀ ਓਥੋਂ ਰਮਦੇ

ਰਹੇ ਤਾਂ ਮਰਦਾਨੇ ਅਰਜ਼ ਕੀਤੀ ਹੇ ਮਹਾਰਾਜ ਜੀ ਜੋ ਕੋਈ ਤੇਰੇ ਨਾਮ ਦੀ ਮਾਨਤਾ ਕਰਦੇ ਹੈਨ ਅਤੇ ਜੋ ਕੋਈ ਸਿਖ ਦੇ ਮੂੰਹ ਪਾਵੇ ਸੋ ਉਸਦਾ ਭਾਉ ਆਪ ਨੂੰ ਵੀ ਪਹੁੰਚਦਾ ਹੈ? ਇਹ ਮੇਰਾ ਸੰਸਾ ਨਵਿਰਤ ਕਰੋ ਜੀ ਅਤੇ ਆਪ ਤਾਂ ਕੁਛ ਛੋਂਹਦੇ ਨਹੀਂ ਤੇ ਨਾ ਕੁਛ ਮੂੰਹ ਪਾਂਵਦੇ ਹੋ ਅਤੇ ਕਿਸ ਨਾਲ ਤ੍ਰਿਪਤ ਰਹਿੰਦੇ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਰਬਾਬ ਵਜਾਇ ਤਾਂ ਬਾਬੇ ਜੀ ਰਾਗ ਗਉੜੀ ਗੁਆਰੇਰੀ ਵਿਚ ਸ਼ਬਦ ਉਚਾਰਿਆ॥ ਮਹਲਾ ੧॥ ਮਾਤਾ ਪ੍ਰੀਤਿ ਕਰੇ ਪੁਤੁ ਖਾਇ॥ ਮੀਨੇ ਪ੍ਰੀਤਿ ਭਈ ਜਲਿ ਨਾਇ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥੧॥ ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ॥ ਜਿਨ ਮਿਲਿਆ ਦੁਖ ਜਾਹਿ ਹਮਾਰੇ॥੧॥ ਰਹਾਉ॥ ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ॥ ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ॥ ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ॥ ੨॥ ਸਾਰਿੰਗ ਪ੍ਰੀਤਿ ਬਸੈ ਜਲ ਧਾਰਾ॥ ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ॥ ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ॥ ੩॥ ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ॥ ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ॥ ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ॥ ੪॥ ਤਾਂ ਮਰਦਾਨਾ ਸਤ ਕਹਿ ਕਰ ਤਸਲੀਮ ਕੀਤੀ ਉਥੋਂ ਅਗੇ ਗੁਰੂ ਜੀ ਚਲਦੇ ਰਹੇ॥

## ਅਗੇ ਸਾਖੀ ਠੱਗਾਂ ਨਾਲ ਹੋਈ

ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਚਲਦੇ ਠੱਗਾਂ ਦੇ ਮੁਲਕ ਵਿਚ ਜਾਇ ਪਹੁੰਚੇ ਤਾਂ ਉਸ ਰਸਤੇ ਵਿਚ ਸ਼ੇਖ ਸੱਜਣ ਠੱਗ ਰਹਿੰਦਾ ਸੀ ਪਰ ਉਸਨੇ ਆਪਣੇ ਘਰ ਰਸਤੇ ਉੱਪਰ ਬਣਾਏ ਸਨ ਇਕ ਠਾਕਰ ਦੁਆਰਾ ਅਤੇ ਇਕ ਮਸੀਤ ਉਸਨੇ ਕਰ ਛੱਡੀ ਸੀ ਜੇ ਕੋਈ ਹਿੰਦੂ ਜਾਵੇ ਤਾਂ ਠਾਕਰ ਦੁਆਰੇ ਠੌਰ ਦੇਵੇ ਜੇ ਮੁਸਲਮਾਨ ਜਾਵੇ ਤਾਂ ਮਸੀਤ ਵਿਚ ਠੌਰ ਦੇਵੇ ਜੇ ਰਾਤ ਪਵੇ ਤਾਂ ਅੰਦਰ ਜਗ੍ਹਾ ਦੇਵੇ ਜਾਂ ਉਹ ਸੌਣ ਤਾਂ ਫਾਹੇ ਦੇ ਕੇ ਮਾਰ ਦੇਵੇ ਫੇਰ ਖੂਹ ਵਿਚ ਜਾਇ ਸੁਟੇ ਜਦ ਦਿਨ ਚੜ੍ਹੇ ਤਾਂ ਹੱਥ ਵਿਚ ਤਸਬੀ ਫੜਕੇ ਆਸਾ ਲੈ ਕੇ ਮੁਸੱਲਾ ਪਾਇ ਬਹੇ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤਿੰਨੇ ਜਣੇ ਓਥੇ ਆਇ ਪਹੁੰਚੇ ਤਾਂ ਦੇਖ ਕਰ ਉਸ ਨੇ ਬਹੁਤ ਖਿਦਮਤ ਕੀਤੀ ਅਤੇ ਆਪਣੇ ਆਦਮੀਆਂ ਨੂੰ ਆਖਿਆ ਸੁਣੋ ਭਾਈ ਇਨ੍ਹਾਂ ਦੇ ਪਾਸ ਬਹੁਤ ਧਨ ਹੋਸੀ ਪਰ ਗੁਝਾ ਹੈ ਕਿਉਂਕਿ ਇਨ੍ਹਾਂ ਦੇ ਮੂੰਹ ਉੱਪਰ ਲਾਲੀ ਆਹੀ ਜਦ ਦਿਨ ਗੁਜਰਿਆ ਤੇ ਰਾਤ ਪੈ ਗਈ ਤਾਂ ਆਖਣ ਲਗਾ ਉਠੋ ਜੀ ਅੰਦਰ ਚਲੋ ਤੇ ਅਰਾਮ ਨਾਲ ਸਵੋਂ ਤਾਂ ਗੁਰੂ ਨਾਨਕ ਜੀ

ਆਖਿਆ ਭਾਈ ਤੇਰਾ ਨਾਉਂ ਕਿਆ ਹੈ ਉਸ ਆਖਿਆ ਜੀ ਮੇਰਾ ਨਾਮ ਸੱਜਣ ਹੈ ਗੁਰੂ ਨਾਨਕ ਜੀ ਆਖਿਆ ਭਲੀ ਖਿਦਮਤ ਕਰਦਾ ਹੈਂ ਪਰ ਇਕ ਦਾ ਖਿਦਮਤਗਾਰ ਹੋ ਅਸੀਂ ਖ਼ੁਦਾਇ ਦੀ ਬੰਦਗੀ ਦਾ ਸ਼ਬਦ ਆਖਕੇ ਸਵਾਂਗੇ ਤਾਂ ਸੱਜਣ ਆਖਿਆ ਭਲਾ ਹੋਵੇ ਜੀ ਤਾਂ ਫੇਰ ਆਖਿਓਸੁ ਜੀ ਹੁਣ ਤਾਂ ਰਾਤ ਬਹੁਤ ਗਈ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਿਹਾ ਮਰਦਾਨਿਆ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਰਾਗ ਸੂਹੀ ਵਿਚ ਸ਼ਬਦ ਉਚਾਰਿਆ-ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥ ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥੧॥ਰਹਾਉ॥ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥ ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ॥ ੨॥ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ॥ ੩॥ ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ॥ ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ॥੪॥ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥੫॥ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥੬॥ ਤਾਂ ਗੁਰੂ ਬਾਬੇ ਜੀ ਦੇ ਦਰਸ਼ਨ ਕਾ ਸਦਕਾ ਉਸਦੀ ਬੁਧ ਹੋਰ ਦੀ ਹੋਰ ਹੋ ਗਈ ਜਾਂ ਵਿਚਾਰ ਹੋਈ ਤਾਂ ਆਖਿਆ ਸਭ ਗੁਨਾਹ ਜ਼ਾਹਿਰ ਹੋਵਣਗੇ ਤਾਂ ਸਜਣ ਉਠ ਕਰ ਆ ਪੈਰਾਂ ਤੇ ਢਹਿ ਪਿਆ ਗੁਰੂ ਜੀ ਕੇ ਪੈਰ ਚੁੰਮਿਓਸੁ ਆਖਿਓਸੁ ਜੀ ਮੇਰੇ ਗੁਨਾਹ ਦਾ ਫਜ਼ਲ ਕਰਹੁ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਸ਼ੇਖ ਸੱਜਣਾਂ ਖ਼ੁਦਾਇ ਦੀ ਦਰਗਾਹ ਵਿਚ ਦੁਇ ਗਲੀਂ ਗੁਨਾਹ ਦਾ ਫਜ਼ਲ ਹੁੰਦਾ ਹੈ ਤਾਂ ਸ਼ੇਖ ਸੱਜਣ ਨੇ ਅਰਜ਼ ਕੀਤੀ ਜੀ ਓਹ ਗੱਲਾਂ ਹੀ ਕਹੋ ਜਿਹਨੀਂ ਗਲੀਂ ਗੁਨਾਹ ਦਾ ਫਜ਼ਲ ਹੋਵੇ ਤਾਂ ਗੁਰੂ ਨਾਨਕ ਜੀ ਮਿਹਰਬਾਨ ਹੋਏ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਜੇਹੜੇ ਤੂੰ ਖ਼ੂਨ ਕੀਤੇ ਹਨ ਸੋ ਸੱਚ ਆਖ ਤਾਂ ਸੱਜਣ ਲਗਾ ਸੱਚ ਬੋਲਣ ਤਾਂ ਸਚੋ ਸਚ ਕਹਿਆ ਜੀ ਮੈਂ ਵਡੇ ਖ਼ੂਨ ਕੀਤੇ ਹੈਨ ਤਾਂ ਗੁਰੂ ਜੀ ਕਹਿਆ ਭਾਈ ਉਨ੍ਹਾਂ ਦੀ ਜੋ ਵਸਤ ਇਕੱਠੀ ਕੀਤੀ ਹਈ ਸੋ ਲੈ ਆਓ ਤਾਂ ਸ਼ੇਖ ਸੱਜਣ ਹੁਕਮ ਮੰਨ ਕੇ ਸਭ ਚੀਜ਼ ਜਾਇਕੇ ਲੈ ਆਇਆ ਤਾਂ ਗੁਰੂ ਜੀ ਬਚਨ ਕੀਤਾ ਭਾਈ ਖ਼ੁਦਾਇ ਦੇ ਨਾਮ ਇਹ ਪਦਾਰਥ ਲੁਟਾਇ ਦੇਹ ਤਾਂ ਸਭ ਵਸਤ ਖ਼ੁਦਾਇ ਦੇ ਨਾਮ ਉੱਪਰ ਲੁਟਾਇ ਦਿਤੀ ਤਾਂ ਲੱਗਾ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਨਾਨਕ ਜੀ ਦਾ ਉਹ ਨਾਉਂ ਧਰੀਕ ਸਿਖ

ਹੋਇਆ॥ ਬੋਲੋ ਭਾਈ ਜੀ ਵਾਹਿਗੁਰੂ॥ ੬੭॥

# ਸਾਖੀ ਪਾਣੀਪਤ ਕਰਨਾਲ ਦੀ ਚਲੀ

ਤਾਂ ਗੁਰੂ ਜੀ ਓਥੋਂ ਚਲਦੇ ਚਲਦੇ ਪਾਣੀਪਤ ਆਇ ਨਿਕਲੇ ਤਾਂ ਪਾਣੀਪਤ ਕਾ ਪੀਰ ਸ਼ੇਖ ਸ਼ਰਫ ਥਾ ਉਸ ਕਾ ਮੁਰੀਦ ਸ਼ੇਖ ਟਟੀਹਰੀ ਥਾ ਤੇ ਉਹ ਪੀਰ ਵਾਸਤੇ ਪਾਣੀ ਅਸਤਾਵਾ ਲੈਣ ਆਇਆ ਤੋ ਕਿਆ ਦੇਖੇ ਜੋ ਅਗੇ ਗੁਰੂ ਜੀ ਤੇ ਮਰਦਾਨਾ ਅਤੇ ਮੈਂ ਭੀ ਬੈਠੇ ਹਾਂ ਤਾਂ ਉਸਨੇ ਆਇਕੇ ਕਿਹਾ ਸਲਾਮਾ ਲੇਕਮ ਓ ਦਰਵੇਸ਼ ਤਾਂ ਅਗੋਂ ਗੁਰੂ ਜੀ ਬੋਲੇ ਅਲੇਖ ਕੋ ਸਲਾਮ ਹੋ ਪੀਰ ਕੇ ਦਰਵੇਸ਼ ਤਾਂ ਸ਼ੇਖ ਟਟੀਹਰੀ ਹੈਰਾਨ ਹੋਕਰ ਕਹਿਓਸੁ ਕਿ ਅਜ ਤੋੜੀ ਸਲਾਮ ਕਿਸੇ ਨਹੀਂ ਸੀ ਮੋੜਿਆ ਪਰ ਮੈਂ ਆਪਣੇ ਪੀਰ ਨੂੰ ਤਾਂ ਖਬਰ ਕਰਾਂ ਤਾਂ ਉਸਨੇ ਆਇ ਕਰ ਪੀਰ ਨੂੰ ਆਖਿਆ ਪੀਰ ਜੀ ਜਾਂ ਮੈਂ ਅਸਤਾਵਾ ਭਰਨ ਗਿਆ ਤਾਂ ਅਗੇ ਤ੍ਰੈ ਦਰਵੇਸ਼ ਬੈਠੇ ਹੈਸਨ ਤਾਂ ਜਾਇ ਕਰ ਸਲਾਮ ਪਾਇਆ ਅਤੇ ਆਖਿਆ ਸਲਾਮਾ ਲੇਕਮ ਹੋ ਦਰਵੇਸ਼ ਤਾਂ ਅਗੋਂ ਉਸ ਆਖਿਆ ਅਲੇਖ ਕੋ ਸਲਾਮ ਹੋ ਪੀਰ ਦੇ ਦਰਵੇਸ਼ ਤਾਂ ਪੀਰ ਨੇ ਕਹਿਆ ਬੱਚਾ ਜਿਸ ਅਲੇਖ ਨੂੰ ਸਲਾਮ ਕੀਤਾ ਹੈ ਉਸਦਾ ਦੀਦਾਰ ਕਰਾਇ ਤਾਂ ਉਸ ਨੂੰ ਆਖੀਐ ਜੋ ਤੂੰ ਕਿਥੇ ਡਿੱਠਾ ਹੈ ਤਾਂ ਸ਼ੇਖ ਸ਼ਰਫ ਟਟੀਹਰੀ ਮੁਰੀਦ ਕੋ ਲੈਕਰ ਆਇਆ ਗੁਰੂ ਨਾਨਕ ਜੀ ਪਾਸ ਆਵਾਜ਼ ਕੀਤਾ॥ ਗੋਸ਼ਟ ਮਹਲਾ ੧॥ ਤਾਂ ਸ਼ੇਖ ਬਾਬੇ ਜੀ ਨੂੰ ਪੁਛਿਆ ਕੁਜਾ ਆਮਦ ਤਾਂ ਬਾਬੇ ਜਵਾਬ ਦਿੱਤਾ॥ ਈਜਾ ਆਮਦ॥ ਫੇਰ ਸ਼ੇਖ ਸ਼ਰਫ ਪੁਛਿਆ ਆਸਮਾਨ ਮਨੀ ਤਾਂ ਬਾਬੇ ਜਵਾਬ ਦਿੱਤਾ ਸੂਮਾਨ ਭਦਹੁ॥ ਸ੍ਰੀ ਬਾਬੇ ਜੀ ਨੂੰ ਪੀਰ ਨੇ ਬਾਣੀ ਦੀ ਪੁਰਸੀਦ ਪੁਛਿਆ ਅਗਰ ਤੁਰਾ ਸੁਆਲ ਮੇਂ ਪੁਰਸ਼ਮ ਅਹਿਲ ਜਵਾਬ ਬਗੋਇ ਦਰਵੇਸ਼ ਕੁਲਾਹ ਸੁਮਾਚਿ ਮਜ਼ਹਬ ਅਸਤ ਤਾਂ ਸ੍ਰੀ ਬਾਬੇ ਜੀ ਜਵਾਬ ਦਿੱਤਾ॥ ਮਨੂਆ ਮੂੰਡੇ ਤਾਂ ਮੂੰਡ ਮੂੰਡਾਵੇ॥ ਬਿਨ ਮਨ ਮੂੰਡ ਜਗਤ ਨਾ ਪਾਵੈ॥ ਮੂੰਡ ਕਾਟ ਗੁਰ ਆਗੇ ਧਰੈ॥ ਮਨਮਤ ਤਿਆਗ ਗੁਰ ਕੀ ਮਤ ਤਰੈ॥ ਮੂੰਡ ਮੂੰਡਾਇ ਹੋਇ ਸਭ ਕੀ ਰੇਨਾ॥ ਸੋ ਵੈਰਾਗੀ ਪਰਖੇ ਬੈਨਾ॥ ਮੂੰਡ ਮੂੰਡਾਇ ਕੀ ਏਹ ਗਤਿ ਭਾਈ॥ ਕੋਈ ਵਿਰਲਾ ਗੁਰਮਤ ਮੂੰਡ ਮੂੰਡਾਈ॥ ਸੁਆਦ ਸਨੇਹ ਮਮਤਾ ਸਭ ਤਜੀਐਂ॥ ਏਹ ਜੁਗਤ ਨਾਨਕ ਕੁਲਾਹ ਪਹਰੀਐਂ॥ ੧॥ ਤਾਂ ਫੇਰ ਸ਼ੇਖ ਸ਼ਰਫ ਪੁਛਿਆ ਅਗਰ ਤੁਰਾ ਸੁਆਲ ਮੇਂ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼ ਫਿਰਕਾ ਸ਼ੁਮਾਚਿ ਮਜ਼ਹਬ ਅਸਤ॥ ਤਾਂ ਸ੍ਰੀ ਬਾਬੇ ਜੀ ਜਵਾਬ ਦਿਤਾ॥ ਪੀਰ ਮਤਿ ਮੁਰੀਦ ਹੋਇ ਰਹਨੰ॥ ਕਫਨੀ ਟੋਪੀ ਮਨ ਸ਼ਬਦ ਗਹਨੰ॥

ਬਹਿਤਾ ਦਰੀਆ ਲੇ ਕਰੇ ਬਹੇਤੀ॥ਸਹਜਿ ਬੈਸਿ ਤਹਾ ਸੁਖਮਨ ਚੇਤੀ॥ਹਰਖ ਸੋਗ ਕਾ ਕਰੇ ਹੰਕਾਰੰ॥ਪਹਿਰ ਕਫਨੀ ਦੁਬਿਧਾ ਬਿਦਾਰੰ॥ਸੁੰਨ ਗੜ ਲੇ ਬਸਦੀ ਰਹਾਈ॥ਤਬ ਕਫਨੀ ਕੀ ਜੁਗਤਿ ਪਾਈ॥ਕੁਟੰਬ ਛੋਡ ਭਇਆ ਅਕੇਲਾ॥ਨਾਨਕ ਪਹਿਰ ਕ਼ਫਨੀ ਭਯਾ ਸੁਹੇਲਾ॥੨॥ ਤਾਂ ਫੇਰ ਸ਼ੇਖ ਸ਼ਰਫ ਪੁਛਿਆ ਅਗਰ ਤੁਰਾ ਸਵਾਲ ਮੇਂ ਪੁਰਸ਼ਮ ਅਹਿਲ ਜਵਾਬ ਬਗੋ ਦਰਵੇਸ਼ ਕੁਪੀਨ ਸੁਮਾਚਿ ਮਜ਼ਹਬ ਅਸਤ॥ ਤਾਂ ਸ੍ਰੀ ਬਾਬੇ ਜੀ ਜਵਾਬ ਦਿਤਾ॥ਮੀਰ ਮਤ ਮੁਰੀਦ ਹੋਇ ਰਹਨੰ॥ਗੁਰ ਸਬਦੀ ਖਿਮਾ ਮਨਿ ਸਹਜਿ ਗਹਨੰ॥ ਦਿਸ਼ਟਿ ਬਾਧੋ ਦੁਰਮਤਿ ਹਰੀਅੰ॥ ਦਸੀ ਦੁਆਰੇ ਲੇ ਤਹਾਂ ਚੜੀਅੰ॥ ਅਠਸਠਿ ਹਾਟ ਤਾੜੀ ਕਰਨੰ॥ਪਹਿਰ ਲੰਗੋਟੀ ਜਹਾ ਨ ਮਰਣੰ॥ਪਹਿਰ ਲੰਗੋਟੀ ਭਯਾ ਅਕੇਲਾ॥ਉਲਟ ਲੰਬ ਕਾ ਪਵੇ ਉਹ ਜੇਲਾ॥ ਬਿਲੰਦ ਮਤਿ ਗੁਰ ਦੀ ਰਹੀ ਛੋਟੀ॥ ਏਹ ਜੁਗਤਿ ਨਾਨਕ ਪਹਿਰਬੋ ਲੰਗੋਟੀ॥੩॥ ਤਾਂ ਫੇਰ ਸ਼ੇਖ ਸ਼ਰਫ ਪੁਛਿਆ ਅਗਰ ਤੁਰਾ ਸੁਆਲ ਮੇਂ ਪੁਰਸ਼ਮ ਅਹਿਲ ਜਵਾਬ ਬਗੋ ਦਰਵੇਸ਼ ਪਾਉਪੋਸ਼ ਤਰਕ ਸ਼ੁਮਾਚਿ ਮਜ਼ਹਬ ਅਸਤ॥ ਤਾਂ ਗੁਰੂ ਜੀ ਜਵਾਬ ਦਿਤਾ॥ਸਰਬ ਗਿਆਨ ਮਹਿ ਨਿਸਿ ਰੀਤੰ॥ਪਾਵਨ ਪਵਨ ਜਲ ਮਨਿ ਕੀਤੰ॥ ਧਰਨ ਤਰਵਰ ਕੀ ਰਹਿਤ ਰਹਿਨੰ॥ਕਾਟਨ ਖੋਦਨ ਮਨ ਮਤਿ ਸਹਨੰ॥ ਦਰੀਆ ਮੇਲਾ ਰੀਤ ਆਛੀ॥ਭਉ ਭਾਉ ਉਹ ਕਰੇ ਸਾਖੀ॥ ਏਹ ਤਨਿ ਕਰਬ ਪਰਨੰ॥ ਤਉ ਪਾਉਪੋਸ਼ ਬ੍ਰਹਮ ਹੋਇ ਰਹਨੰ॥ ਬਿਨ ਬ੍ਰਹਮ ਚੀਨੇ ਪਾਉਪੋਸ਼ ਤਿਆਗੇ॥ ਕਹੇ ਨਾਨਕ ਉਹ ਘਾਟ ਨ ਲਾਗੇ॥੪॥੨॥ਫੇਰ ਸ਼ੇਖ ਸ਼ਰਫ ਪੁਛਿਆ ਅਗਰ ਤੁਰਾ ਸੁਆਲ ਮੇਂ ਪੁਰਸ਼ਮ ਅਹਿਲ ਜਵਾਬ ਬਗੋ ਦਰਵੇਸ਼ ਸਫਾਇ ਤੁਰਾ ਦਰਵੇਸੰ ਮਨ ਮਲਾਚਿਲਾ ਸੇਸੰ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸ਼ਬਦ ਕੀਤਾ ਤੇ ਆਖਿਆ ਮਰਦਾਨਿਆਂ ਰਬਾਬ ਵਜਾਇ॥ਤਾਂ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਕਹਿਆ:-

*ਦੇਵਗੰਧਾਰੀ ਮਹਲਾ ੧॥ ਜੀਵਤ ਮਰੇ ਜਾਗਤ ਪੁਨ ਸੋਵੈ ਜਾਨਤਿ ਆਪ ਮੁਸਾਵੈ॥ ਸਫਨ ਸਫਾਇ ਹੋਇ ਮਿਲੈ ਖਾਸ ਕੋ ਤਉ ਦਰਵੇਸ਼ ਕਹਾਵੈ॥ ੧॥ ਤੇਰਾ ਜਨ ਕੋ ਹੈ ਐਸਾ ਦਿਲ ਦਰਵੇਸ਼॥ ਸ਼ਾਦੀ ਗਮੀ ਤਮਕ ਨਹੀਂ ਗੁਸਾ ਖੁਦੀ ਹਿਰਸ ਨਹੀਂ ਏਸ॥ ਕੰਚਨ ਖਾਕ ਬਰਾਬਰ ਦੇਖੇ ਹਕ ਹਲਾਲ ਪਛਾਨੈ॥ ਆਈ ਤਲਬ ਸਾਹਿਬ ਕੀ ਮਾਨੈ ਅਵਰ ਤਲਬ ਨਹੀਂ ਜਾਨੈ॥ ਜੋਗੀ ਜੰਗਮ ਸਿਧ ਕਹਾਵੇ ਲੋਹੂ ਬਿੰਦ ਜਮਾਵੈ॥ ਪਾਂਚੋਂ ਇੰਦ੍ਰੀ ਦ੍ਰਿੜ ਕਰ ਰਾਖੈ ਤਉ ਦਰਵੇਸ ਕਹਾਵੈ॥ ਗਗਨਿ ਮੰਡਲ ਮਹਿ ਆਸਨ ਬੈਠਾ ਅਨਹਦ*

ਸਬਦ ਵਜਾਵੈ॥ ਕਹੁ ਨਾਨਕ ਸਾਧ ਕੀ ਮਹਿਮਾ ਬੇਦ ਪੁਰਾਨ ਨ ਪਾਵੈ॥

ਤਾਂ ਫੇਰ ਸ਼ੇਖ ਸ਼ਰਫ ਨੇ ਆਖਿਆ ਵਾਹ ਵਾਹ ਖੁਦਾਇ ਦੇ ਸਹੀ ਕਰਨ ਵਾਲਿਆਂ ਦਾ ਕਿਆ ਸਹੀ ਕੀਜੇ ਉਨ੍ਹਾਂ ਦਾ ਦੀਦਾਰ ਕੀਚੇ ਤਾਂ ਆਇ ਦਸਤਬੋਸੀ ਲੀਤੀ ਅਤੇ ਪੈਰ ਚੁੰਮਿਓਸੁ ਤਾਂ ਅਪਨੇ ਡੇਰੇ ਕਉ ਗਿਆ ਤਾਂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤ੍ਰੈ ਅਸੀਂ ਦਿੱਲੀ ਦੇ ਤਰਫ ਨੂੰ ਰਮਦੇ ਰਹੇ॥ ੬੮॥

## ਅਗੇ ਸਾਖੀ ਦਿੱਲੀ ਦੇ ਪਾਤਸ਼ਾਹ ਨਾਲ ਹੋਈ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਦਿੱਲੀ ਜਾਇ ਵੜੇ ਤਾਂ ਦਿੱਲੀ ਦਾ ਪਾਤਸ਼ਾਹ ਬ੍ਰਹਮ ਬੇਗ ਥਾ ਤਾਂ ਗੁਰੂ ਜੀ ਇਕ ਮਹਾਵਤ ਦੇ ਪਾਸ ਜਾਇ ਬੈਠੇ ਪਰ ਉਨ੍ਹਾਂ ਮਹਾਵਤਾਂ ਨੇ ਗੁਰੂ ਜੀ ਦੀ ਟਹਿਲ ਬਹੁਤ ਕੀਤੀ ਅਤੇ ਉਨ੍ਹਾਂ ਮਹਾਵਤਾਂ ਦਾ ਇਕ ਹਾਥੀ ਮਰ ਗਿਆ ਸੋ ਉਹ ਮਹਾਵਤ ਦਾ ਸਭ ਕੁਟੰਬ ਪਿਟਦੇ ਅਤੇ ਰੋਂਦੇ ਸਨ ਸਾਰਾ ਕੁਟੰਬ ਹੀ ਬਿਆਕੁਲ ਹੋਇ ਰਹਿਆ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਉਨ੍ਹਾਂ ਨੂੰ ਆਖਿਆ ਭਾਈ ਤੁਸੀਂ ਕਿਉਂ ਰੋਂਦੇ ਆਹੇ ਤਾਂ ਉਨ੍ਹਾਂ ਆਖਿਆ ਜੀ ਹਾਥੀ ਮਰ ਗਿਆ ਹੈ ਜੀ ਇਸ ਕਰਕੇ ਦੁਖੀ ਹਾਂ। ਗੁਰੂ ਜੀ ਕਿਹਾ ਭਾਈ ਹਾਥੀ ਕਿਸਦਾ ਹੈ ਤਾਂ ਉਨ੍ਹਾਂ ਮਹਾਵਤਾਂ ਆਖਿਆ ਜੀ ਹਾਥੀ ਪਾਤਸ਼ਾਹ ਦਾ ਸੀ ਤਾਂ ਗੁਰੂ ਜੀ ਕਿਹਾ ਭਾਈ ਜੇ ਪਾਤਸ਼ਾਹ ਦਾ ਹੈ ਤਾਂ ਤੁਸੀਂ ਕਿਉਂ ਰੋਂਦੇ ਹੋ ਤਾਂ ਫੇਰ ਉਸ ਮਹਾਵਤ ਨੇ ਕਹਿਆ ਜੀ ਇਸ ਹਾਥੀ ਦਾ ਜੋ ਰੋਜ਼ੀਨਾ ਪਾਤਸ਼ਾਹ ਨੇ ਬੰਨ੍ਹਿਆ ਹੋਇਆ ਸੀ ਸੋ ਮਹਾਰਾਜ ਜੀ ਉਸ ਵਿਚੋਂ ਮੇਰਾ ਟੱਬਰ ਪਲਦਾ ਸੀ ਤਾਂ ਉਸ ਮਹਾਵਤ ਉੱਪਰ ਸ੍ਰੀ ਬਾਬੇ ਜੀ ਦੀ ਮਿਹਰਬਾਨੀ ਹੋਈ ਤਾਂ ਬਾਬੇ ਜੀ ਆਖਿਆ ਜੇ ਹਾਥੀ ਜੀਵੇ ਤਾਂ ਨਾ ਰੋਵੋਗੇ ਤਾਂ ਉਨ੍ਹਾਂ ਆਖਿਆ ਜੀ ਮੋਏ ਕਿਥੋਂ ਜੀਂਵਦੇ ਹਨ ਤਾਂ ਸ੍ਰੀ ਗੁਰੂ ਜੀ ਕਹਿਆ ਇਸ ਦੇ ਮੂੰਹ ਉੱਪਰ ਵਾਹਿਗੁਰੂ ਕਹਿਕੇ ਹੱਥ ਫੇਰੋ ਤਾਂ ਉਨ੍ਹਾਂ ਗੁਰੂ ਜੀ ਦਾ ਹੁਕਮ ਮੰਨਕੇ ਵਾਹਿਗੁਰੂ ਆਖ ਕੇ ਹੱਥ ਫੇਰਿਆ ਤਾਂ ਹਾਥੀ ਉਠ ਖੜਾ ਹੋਇਆ ਬੜੀ ਖੁਸ਼ੀ ਹੋਈ ਤਾਂ ਇਸ ਬਾਤ ਦੀ ਖਬਰ ਪਾਤਸ਼ਾਹ ਪਾਸ ਵੀ ਜਾਇ ਪਹੁੰਚੀ ਤਬ ਸੁਲਤਾਨ ਬ੍ਰਹਮ ਬੇਗ ਹਾਥੀ ਮੰਗਾਇਕੇ ਉਸ ਪਰ ਅਸਵਾਰ ਹੋਇ ਕਰ ਸ੍ਰੀ ਗੁਰੂ ਨਾਨਕ ਕੇ ਦੀਦਾਰ ਕੋ ਆਇਆ ਆਇ ਬੈਠਾ ਤੇ ਆਖਿਓਸੁ ਜੀ ਇਹ ਹਾਥੀ ਤੁਸਾਂ ਜਵਾਇਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਾਰਨ ਤੇ ਜੀਵਾਲਣ ਵਾਲਾ ਉਹ ਖੁਦਾਇ ਹੈ ਅਤੇ ਦੁਆਇ ਫਕੀਰਾਂ ਅਤੇ ਰਹਿਮ ਖੁਦਾਇ। ਜਿਸ ਵਖਤ ਇਸ ਨਾਲ ਸਖਤੀ ਆਇ ਬਣਦੀ ਹੈ ਅਤੇ

ਜੇ ਸਾਇਤ ਨੇਮ ਹੋਂਦੀ ਹੈਸੁ ਤਾਂ ਜਿਸ ਫਕੀਰਾਂ ਦੇ ਮੱਥੇ ਲਗਦਾ ਹੈ ਅਤੇ ਫਕੀਰਾਂ ਦੀ ਦੁਆਇ ਮੰਗੀ ਤਾਂ ਖੁਦਾਇ ਰਹਿਮ ਕਰਦਾ ਹੈ ਵਾਸਤੇ ਫਕੀਰਾਂ ਦੇ ਤਾਂ ਪਾਤਸ਼ਾਹ ਆਖਿਆ ਜੀ ਫਿਰ ਹਮਹਿ ਦਿਖਾਲ। ਤਾਂ ਸ੍ਰੀ ਬਾਬੇ ਜੀ ਇਕ ਸਲੋਕ ਬੋਲਿਆ॥ ਮਾਰੇ ਮਾਰ ਜੀਵਾਲੇ ਸੋਈ॥ ਨਾਨਕ ਏਸ ਬਿਨ ਅਵਰ ਨ ਕੋਈ॥ ਤਬ ਇਤਨੇ ਆਖਣ ਨਾਲ ਹੀ ਹਾਥੀ ਮਰ ਗਿਆ ਬਹੁਤ ਫਿਰ ਪਾਤਸ਼ਾਹ ਆਖਿਆ ਜੀਵਾਲ ਦੇਹ ਤਾਂ ਸ੍ਰੀ ਬਾਬੇ ਆਖਿਆ ਹਜ਼ਰਤ ਸਲਾਮਤ ਲੋਹਾ ਤਪ ਅਗਨ ਵਿਚ ਲਾਲ ਹੋਇ ਜਾਂਦਾ ਹੈ ਤਾਂ ਇਕ ਰਤੀ ਭੀ ਹੱਥ ਉੱਪਰ ਟਿਕਦਾ ਨਹੀਂ ਅਤੇ ਠੰਢਾ ਸਾਰਾ ਦਿਨ ਰਖੀਐ ਤਾਂ ਦੁਖ ਪਹੁੰਚਦਾ ਨਹੀਂ ਕਿਉਂਕਿ ਖੁਦਾਇ ਦੇ ਭਜਨ ਦੇ ਤਾਇ ਨਾਲ ਫਕੀਰ ਭੀ ਖੁਦਾਇ ਦੇ ਲਾਲ ਕੀਤੇ ਹੈਨ ਤੇ ਖੁਦਾਇ ਦੀ ਮਾਰੀ ਉਹ ਉਠਾਇ ਲੈਂਦੇ ਹੈਨ ਪਰ ਉਨ੍ਹਾਂ ਦੀ ਮਾਰੀ ਖੁਦਾਇ ਤੋਂ ਉਠਣੋਂ ਰਹੀ ਤਬ ਪਾਤਸ਼ਾਹ ਸਮਝ ਕਰ ਖੁਸ਼ੀ ਹੋਇਆ ਤੇ ਆਖਣ ਲੱਗਾ ਖੁਦਾਇ ਵਿਚ ਤੇ ਫਕੀਰਾਂ ਵਿਚ ਭੇਦ ਨਹੀਂ ਆਖਿਓਸੁ ਜੀ ਕੁਛ ਕਬੂਲ ਕਰੋ ਸ੍ਰੀ ਗੁਰੂ ਜੀ ਇਕ ਸਲੋਕ ਕਹਿਆ॥ ਨਾਨਕ ਭੁਖ ਖੁਦਾਇ ਦੀ ਬਿਆ ਬੇ ਪਰਵਾਹੀ॥ ਅਸਾਂ ਤਲਬ ਦੀਦਾਰ ਦੀ ਬਿਆ ਤਲਬ ਨ ਕਾਈ॥ ਤਾਂ ਗੁਰੂ ਬਾਬੇ ਨਾਨਕ ਜੀ ਆਖਿਆ ਹੇ ਪਾਤਸ਼ਾਹ ਜੀ! ਜੋ ਭਲਾ ਕੀਤੋ ਤਾਂ ਫਕੀਰਾਂ ਦੇ ਖਿਆਲ ਵਿਚ ਆਵੇ ਨਹੀਂ ਫਕੀਰ ਡਾਢੇ ਹੈਨੀ ਤਾਂ ਪਾਤਸ਼ਾਹ ਮਨ ਵਿਚ ਸਮਝ ਕਰ ਸਲਾਮ ਕੀਤੀ ਤੇ ਸਲਾਮ ਕਰਕੇ ਉਠ ਗਿਆ ਅਤੇ ਫੇਰ ਸ੍ਰੀ ਗੁਰੂ ਜੀ ਵੀ ਓਥੋਂ ਰਮਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ਇਹ ਪ੍ਰਿਥਮ ਉਦਾਸੀ ਉਤਰ ਖੰਡ ਦੀ ਸੰਪੂਰਨ ਹੋਈ॥ ੬੯॥

## ਸਾਖੀ ਸਿਧਾਂ ਨਾਲ ਹੋਈ

ਜਦ ਗੁਰੂ ਨਾਨਕ ਜੀ ਤੇ ਮਰਦਾਨਾ ਅਤੇ ਮੈਂ ਤਿੰਨੇ ਇਕਸ ਜਗ੍ਹਾ ਜਾਇ ਪਹੁੰਚੇ ਤਾਂ ਓਥੇ ਗੋਰਖ ਨਾਥ ਵੀਹ ਸਿੱਧਾਂ ਨੂੰ ਨਾਲ ਲੈ ਕੇ ਆਇਆ ਆਦੇਸ ਆਦੇਸ ਕੀਤੀ ਤਾਂ ਗੁਰੂ ਨਾਨਕ ਜੀ ਅਗੋਂ ਕਿਹਾ ਏਕੰਕਾਰ ਕੋ ਆਦੇਸ ਆਓ ਸਿਧੋ ਨਾਥੋ ਬੈਠੀਏ ਤਾਂ ਸਿਧਾਂ ਪੁਛਿਆ ਕੌਣ ਜੋਤਿ ਹੈ ਸਭ ਕੇ ਸਿਰ ਪਰ ਕੌਣ ਸਿਫਤ ਮੇਂ ਰਾਤ ਹੋ ਕਿਸਕਾ ਦਰਸ਼ਨ ਕਿਸ ਕੇ ਘਰ ਮੇਂ ਆਇਆ ਕੌਣ ਬਾਣੀ ਸੇ ਨਾਦ ਵਜਦਾ ਹੈ ਅੰਤਰ ਤੇ ਰਹਿਤ ਹੋ ਕਰ ਕੌਣ ਸਮਾਇ ਰਿਹਾ ਹੈ ਕੌਣ ਅਸਥਿਰ ਹੈ ਕਿਸਕੋ ਕਾਲ ਨਹੀਂ ਖਾਂਦਾ। ਤਾਂ ਗੁਰੂ ਜੀ ਕਹਿਆ ਮਾਇਆ ਤੇ ਰਹਿਤ ਪਰਮੇਸ਼ਰ ਜੋ ਹੈ ਤਿਸ ਕੀ ਜੋਤਿ ਹੈ ਸਭ ਦੇ ਸਿਰ ਤੇ

ਏਕ ਓਹੀ ਆਪ ਹੈ ਦੂਜਾ ਕੋਈ ਨਹੀਂ ਓਹ ਅਪਾਰ ਹੈ ਅਗਾਧ ਹੈ ਬਿਅੰਤ ਹੈ ਗੁਰਮੁਖ ਸੋਈ ਜੋ ਜੋਗ ਕਮਾਂਵਦੇ ਹਨ ਤਿਸਕੀ ਸਿਫਤ ਮੇਂ ਰਤੇ ਹਨ ਇਨ੍ਹਾਂ ਆਪਣੇ ਆਪ ਦਾ ਦਰਸ਼ਨ ਸਹਿਜ ਕੇ ਘਰ ਮੇਂ ਪਾਇਆ ਹੈ ਨਿਰਮਲ ਬਾਣੀ ਕਾ ਨਾਦ ਵਜਾਇਆ ਹੈ ਸੁਣੋ ਸਿਧੋ ਇਸ ਤਰ੍ਹਾਂ ਨਿਰਬਾਣ ਪਦ ਪਾਈਦਾ ਹੈ ਸਚ ਮੇਂ ਸਮਾਇ ਰਹੀਏ ਤਉ ਕਾਲ ਨਹੀਂ ਖਾਂਦਾ ਭਰਥਰੀ ਕਿਹਾ ਖੋਜੇ ਕਿਸ ਤਰ੍ਹਾਂ ? ਦੁਬਿਧਾ ਦੁਰਮਤਿ ਕੈਸੇ ਜਾਵੇ ਦੁਨੀਆਂ ਦੁਸਤਰ ਕੈਸੇ ਤਰੀਏ ਜੀਵਤਾ ਕਿਉਂ ਕਰ ਮਰੇ ਕਿਸ ਗੁਰੂ ਕੀ ਦੀਖਿਆ ਹੋਇ ? ਗੁਰੂ ਜੀ ਕਿਹਾ ਗੁਰਮੁਖਾਂ ਨਾਲ ਰਲਕੇ ਖੋਜੇ ਤਉ ਰਾਹ ਮਿਲਦਾ ਹੈ ਸਹਜਿ ਸੁਖ ਨਾਥ ਜਗਤ ਜੀਵਨ ਭਗਤ ਕੋ ਪਾਂਵਦਾ ਹੈ ਦੁਰਮਤ ਤਬ ਹਟਤੀ ਹੈ ਮਾਇਆ ਮਮਤਾ ਛਡੇ ਤਾਂ ਗੁਰਮੁਖਾਂ ਸਾਥ ਮਿਲੇ ਤਾਂ ਗਤਿ ਮਿਤ ਪਾਂਵਦਾ ਹੈ ਤਉ ਦੁਸਤਰ ਦੁਨੀਆਂ ਕੋ ਤਰਤਾ ਹੈ ਜੋ ਪ੍ਰਾਣੀ ਸ਼ੁਭ ਕਰਮ ਕਰਦੇ ਹੈਨ ਤਾਂ ਫੇਰ ਨਾਹੀਂ ਮਰਦੇ ਜਿਨ੍ਹਾਂ ਨੂੰ ਸਚੇ ਗੁਰ ਦੀ ਦੀਖਿਆ ਹੈ ਗੁਰਮੁਖਾਂ ਦੁਆਰਾ ਸਚ ਨਾਮ ਮਿਲੇ ਤਾਂ ਸਚ ਪਛਾਣਦਾ ਹੈ ਮਨੁਖ ਵਾਦੀ ਜੋ ਹੋਣਾ ਸੋ ਤਤ ਕੋ ਨਹੀਂ ਜਾਣਦੇ ਜੋ ਗੁਰੂ ਦੇ ਸ਼ਬਦ ਨਾਲ ਮਿਲਦੇ ਹੈਨ ਤਿਨ੍ਹਾਂ ਕੀ ਸੁਰਤੀ ਨਾਮ ਧੁਨ ਨਾਲ ਲਗਦੀ ਹੈ ਤਾਂ ਪ੍ਰਚੰਡ ਗਿਆਨ ਹੁੰਦਾ ਹੈ ਅਖੰਡ ਨਾਮ ਰੂਪ ਨਿਧ ਕੇ ਪਾਂਵਦੇ ਹੈਨ ਸੁਣੋ ਭਰਥਰੀ ਗੁਰੂ ਨਾਨਕ ਜੀ ਤਤ ਕਾ ਨਿਰਨਾ ਕੀਤਾ ਹੈ ਇਹ ਸਿਧਾਂ ਨਾਲ ਗੋਸ਼ਟ ਹੋਈ ਜਪੁ ਜੀ ਤੇ ਰਤਨ ਮਾਲਾ ਕੇ ਸਭ ਬਚਨ ਬਿਲਾਸ ਹੋਏ ਨਾਮ ਬਿਨਾਂ ਹੋਰ ਕੁਛ ਅਛਾ ਨਹੀਂ ਲਗਦਾ ਨਾਮ ਜਪਣੇ ਦਾ ਮਹਾਤਮ ਹੈ ਤਾਂ ਗੋਰਖ ਨੇ ਕਿਹਾ ਚਲੋ ਨਾਨਕ ਤਪਾ ਜੀ ਕਲ੍ਹ ਮੇਲਾ ਹੈ। ਅਚਲ ਦਾ ਈਹਾਂ ਸੇ ਚੌਦਾਂ ਸੈ ਪੰਝੜ੍ਹ ਕੋਸ ਹੈ ਹਮ ਭੀ ਚਲੇਂਗੇ ਅਰ ਤੁਮ ਭੀ ਚਲੋ ਤਾਂ ਗੁਰੂ ਜੀ ਕਿਹਾ ਚਲੋ ਨਾਥ ਜੀ ਤੁਸਾਂ ਉਡਦੇ ਉਡਦੇ ਜਾਣਾ ਹੈ ਅਸਾਂ ਤੁਰਦੇ ਜਾਣਾ ਹੈ ਹਮ ਮਨੁਖ ਹੂਏ ਤਾਂ ਭਰਥਰੀ ਨੇ ਕਹਿਆ ਕਿਉਂ ਨਾਨਕ ਜੀ ਅਬ ਕਿਆ ਹੂਆ ਹੈ ਚਲੋ ਤਾਂ ਸ੍ਰੀ ਗੁਰੂ ਜੀ ਕਿਹਾ ਜੋ ਏਕੰਕਾਰ ਜੀ ਕੀ ਆਗਿਆ ਹੋਇਗੀ ਸੋਈ ਹੋਵੇਗਾ ਤੁਮ ਚਲੋ ਹਮ ਆਇ ਮਿਲਾਂਗੇ ਤਾਂ ਸਿਧਾਂ ਉਥੋਂ ਉਡਾਰੀ ਲੀਤੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬਾਲਾ ਸਿਧ ਤਾਂ ਗਏ ਤਾਂ ਮੈਂ ਆਖਿਆ ਗੁਰੂ ਜੀ ਤੁਸਾਡੀ ਰਜਾਇ ਤਾਂ ਮਰਦਾਨੇ ਪੁਛਿਆ ਗੁਰੂ ਜੀ ਏਥੋਂ ਘਰ ਕਿਤਨੀ ਦੂਰ ਹੈ ਤਾਂ ਗੁਰੂ ਜੀ ਕਿਹਾ ਮਰਦਾਨਾ ਘਰ ਚਿੱਤ ਆਇਆ ਹਈ ਤੇ ਏਥੇ ਕੁਸਮਦੀਪ ਹੈ ਪੁਲਸਤ ਰਿਖ ਕਾ ਘਰ ਲੰਕਾ ਭਭੀਖਣ ਰਾਜਾ ਰਾਜ ਕਰਦਾ ਹੈ। ਜੇ ਆਖੇਂ ਤਾਂ ਤੈਨੂੰ ਘਰ ਪਹੁੰਚਾਇ ਦੇਵੀਏਂਗੇ ਤਾਂ ਗੁਰੂ ਜੀ ਓਥੋਂ ਅੰਤਰ ਧਿਆਨ ਹੋਏ ਸਮੇਤ ਸਾਡੇ ਗੁਰੂ

ਜੀ ਅਚਲ ਵਿਚ ਆ ਬੈਠੇ ਇਕ ਪਿਪਲ ਦੇ ਬ੍ਰਿਛ ਹੇਠ ਤਾਂ ਸਿਧ ਪਿਛੋਂ ਆਇ ਦੇਖਨ ਤਾਂ ਸ੍ਰੀ ਗੁਰੂ ਨਾਨਕ ਜੀ ਅਗੇ ਬੈਠੇ ਹੈਂ ਤਾਂ ਗੋਰਖ ਨੇ ਕਿਹਾ ਆਦੇਸ ਹੋ ਨਾਨਕ ਤਪਾ ਆਦੇਸ ਤਾਂ ਗੁਰੂ ਨਾਨਕ ਜੀ ਕਿਹਾ ਆਦਿ ਪੁਰਖ ਕਉ ਆਦੇਸ ਏਹ ਕਹਿ ਕਰ ਸਿਧ ਬੈਠ ਗਏ ਤਾਂ ਫੇਰ ਸਿਧਾਂ ਕਿਹਾ ਨਾਨਕ ਤਪਾ ਜੀ ਤੁਮ ਇਸ਼ਟ ਭੀ ਕਰਦੇ ਹੋ ਤਾਂ ਸ੍ਰੀ ਗੁਰੂ ਕਿਹਾ ਹਮਾਰਾ ਇਸ਼ਟ ਏਕੰਕਾਰ ਜੋ ਸਚਾ ਮੰਤ੍ਰ ਹੈ ਉਸੇ ਹੀ ਤੇ ਹਮਾਰਾ ਨਿਸਤਾਰਾ ਹੋਵੇਗਾ ਤੇ ਉਸਤਾਦ ਸਾਡਾ ਪੂਰਾ ਸਤਿਗੁਰੂ ਹੈ ਜੋ ਆਦਿ ਅੰਤ ਬਚਨਾਂ ਦਾ ਸੂਰਾ ਹੈ ਉਸ ਉਸਤਾਦ ਨੇ ਸਾਨੂੰ ਐਸੇ ਪਰ ਲਗਾਏ ਹੈਨ ਜੇ ਇਨ੍ਹਾਂ ਖੰਭਾਂ ਦੇ ਪ੍ਰਤਾਪ ਕਰਕੇ ਤੁਸਾਡੇ ਨਾਲੋਂ ਪਹਿਲਾਂ ਆਏ ਹਾਂ ਤਾਂ ਉਸ ਕਰਤਾਰ ਦੀ ਆਗਿਆ ਨਾਲ ਮੇਲ ਹੋਇਆ ਸਭ ਲੋਕ ਆਪਣੇ ਆਪਣੇ ਅਸਥਾਨਾਂ ਕੋ ਗਏ ਮੇਲਾ ਬਰਖਾਸਤ ਹੋਇਆ ਤਾਂ ਸ੍ਰੀ ਗੁਰੂ ਜੀ ਬਾਲੇ ਨੂੰ ਆਖਿਆ ਭਾਈ ਬਾਲਾ ਸਾਨੂੰ ਬੇਬੇ ਜੀ ਯਾਦ ਕੀਤਾ ਹੈ ਤਾਂ ਮੈਂ ਕਿਹਾ ਜੀ ਕੀਤਾ ਹੋਸੀ ਤਾਂ ਫੇਰ ਗੁਰੂ ਜੀ ਨਾਲ ਮੈਂ ਅਤੇ ਮਰਦਾਨਾ ਉਥੋਂ ਚਲੇ ਤਾਂ ਸੁਲਤਾਨਪੁਰ ਜਾਇ ਵੜੇ ਤੁਲਸਾਂ ਨੇ ਜਾਇ ਖਬਰ ਕੀਤੀ ਬਹੂ ਜੀ ਤੁਹਾਡਾ ਭਾਈ ਜੀ ਆਇਆ ਹੈ ਤਾਂ ਗੁਰੂ ਨਾਨਕ ਜੀ ਨੂੰ ਬੇਬੇ ਜੀ ਮਿਲ ਬਹੁਤ ਖੁਸ਼ੀ ਹੋਏ ਬੇਬੇ ਜੀ ਕਹਾ ਧੰਨ ਭਾਗ ਹੈਨ ਜੋ ਭਾਈ ਕਾ ਦਰਸ਼ਨ ਹੋਇਆ ਹੈ ਤਾਂ ਗੁਰੂ ਜੀ ਕਿਹਾ ਬੇਬੇ ਤੁਸਾਂ ਦਾ ਯਾਦ ਕਰਨਾ ਅਤੇ ਮੇਰਾ ਪਹੁੰਚਨਾ ਕੁਛ ਕਾਲ ਗੁਰੂ ਜੀ ਬੇਬੇ ਜੀ ਪਾਸ ਰਹੇ ਫੇਰ ਆਖਿਆ ਬੇਬੇ ਜੀ ਅਸੀਂ ਹੁਣ ਰਮਦੇ ਆਹੇ ਤਾਂ ਬੇਬੇ ਜੀ ਕਹਿਆ ਭਾਈ ਤੁਸਾਂ ਸਾਥੋਂ ਮੋਹ ਕਿਉਂ ਉਠਾਯਾ ਹੈ ਤਾਂ ਫੇਰ ਸ੍ਰੀ ਚੰਦ ਜੀ ਆਇ ਮਿਲੇ ਜੈਰਾਮ ਜੀ ਭੀ ਮਿਲੇ ਤਾਂ ਗੁਰੂ ਜੀ ਭਾਈਏ ਜੈਰਾਮ ਨੂੰ ਮਿਲਕੇ ਨਾਲੇ ਬੇਬੇ ਪਾਸੋਂ ਖੁਸ਼ੀ ਮੰਗੀ ਤੇ ਉਥੋਂ ਰਮਦੇ ਰਹੇ॥ ੭੦॥

# ਅਗੇ ਸਾਖੀ ਇਕ ਪਾਲੀ ਦੇ ਲੜਕੇ ਨਾਲ ਹੋਈ

ਤਾਂ ਗੁਰੂ ਜੀ ਚਲਦੇ ਚਲਦੇ ਇਕ ਚਣਿਆਂ ਦੇ ਖੇਤ ਦੇ ਪਾਸ ਜਾਇ ਨਿਕਲੇ ਤਾਂ ਅਗੇ ਉਹ ਰਾਖਾ ਬੈਠਾ ਹੋਲਾਂ ਬਣਾਂਵਦਾ ਸੀ ਤਾਂ ਮਰਦਾਨੇ ਆਖਿਆ ਗੁਰੂ ਜੀ ਚਲੋ ਤਾਂ ਅਸੀਂ ਭੀ ਦੁਇ ਬੂਟੇ ਮੰਗ ਲਿਆਵੀਏ ਤਾਂ ਸ੍ਰੀ ਗੁਰੂ ਜੀ ਮੁਸਕਰਾਇ ਕਰ ਉਸ ਖੇਤ ਵਿਚ ਬੈਠੇ ਤਾਂ ਉਸ ਬਾਲਕ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਆਇ ਟੇਕਿਆ ਤੇ ਕੁਝ ਹੋਰ ਹੋਲਾਂ ਵੀ ਗੁਰੂ ਜੀ ਦੇ ਅਗੇ ਆਣ ਰਖੀਆਂ ਹੋਲਾਂ ਗੁਰੂ ਜੀ ਨੇ ਮਰਦਾਨੇ ਨੂੰ ਦੇ ਦਿਤੀਆਂ ਫੇਰ ਉਸ ਬਾਲਕ ਨੇ ਆਪਣੇ ਮਨ ਵਿਚ ਵਿਚਾਰ ਕੀਤੀ ਕਿ ਮੈਂ ਇਨ੍ਹਾਂ ਸੰਤਾਂ ਦੇ ਵਾਸਤੇ ਕੁਝ

ਮੂੰਹ ਪਾਵਣ ਨੂੰ ਆਪਣੇ ਘਰੋਂ ਲੈ ਆਵਾਂ ਇਹ ਵਿਚਾਰਕੇ ਓਹ ਲੜਕਾ ਆਪਣੇ ਘਰ ਨੂੰ ਉਠ ਚਲਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਬਾਲਕ ਨੂੰ ਪੁਛਿਆ ਤੂੰ ਕਿਥੇ ਚਲਿਆ ਹੈਂ ਤਾਂ ਉਸ ਨੇ ਕਹਿਆ ਜੀ ਸੰਤਾਂ ਦੇ ਵਾਸਤੇ ਕੁਛ ਮੂੰਹ ਪਾਉਣ ਵਾਸਤੇ ਘਰੋਂ ਲੈਣ ਚਲਿਆ ਹਾਂ ਤਾਂ ਗੁਰੂ ਜੀ ਨੇ ਉਸ ਬਾਲਕ ਦੇ ਪ੍ਰਥਾਇ ਇਹ ਸਲੋਕ ਆਖਿਆ-ਸੱਥਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ॥ ਨਾਨਕ ਸਿਫਤੀ ਤ੍ਰਿਪਤਿਆ ਆਉ ਬੈਠ ਸੁਲਤਾਨ॥੧॥ ਤਾਂ ਗੁਰੂ ਨਾਨਕ ਜੀ ਕਹਿਆ ਬਾਲਕੇ ਇਹ ਜੋ ਘਾਸ ਬੂਟੇ ਤੈਨੇ ਸਾਡੇ ਹੇਠ ਵਿਛਾਇ ਦਿਤਾ ਹੈ ਇਹ ਲੇਫ ਨਿਹਾਲੀ ਹੈ ਕਿਉਂ ਜੋ ਤੂੰ ਬੜੀ ਪ੍ਰੀਤ ਨਾਲ ਸੇਵਾ ਕੀਤੀ ਹੈ ਜੇਹੜਾ ਤੇਰੇ ਅੰਦਰ ਭਾਉ ਪਰੇਮ ਉਪਜਿਆ ਹੈ ਮੈਂ ਕੁਝ ਲਿਆਇਕੇ ਖੁਲਾਵਾਂ ਭਾਈ ਸਾਨੂੰ ਪਕਵਾਨ ਦਿਤਾ ਅਸੀਂ ਤੇਰੇ ਉੱਪਰ ਬੜੇ ਪ੍ਰਸੰਨ ਹਾਂ ਤੇਰਾ ਪਰੇਮ ਸਾਨੂੰ ਬਹੁਤ ਪਿਆਰਾ ਲਗਦਾ ਹੈ ਏਹ ਕਹਿ ਕਰ ਸ੍ਰੀ ਗੁਰੂ ਜੀ ਉਸ ਅਸਥਾਨੋਂ ਚਲਦੇ ਰਹੇ ਜਾਂ ਇਤਨਾਕੁ ਚਿਰ ਗੁਜ਼ਰਿਆ ਤਾਂ ਉਸ ਦੇਸ ਦਾ ਰਾਜਾ ਕਾਲ ਹੋ ਗਿਆ ਥਾ ਉਸਦੀ ਸੰਤਾਨ ਹੈ ਨਹੀਂ ਸੀ ਹੋਰ ਉਸਦੇ ਬੰਸ ਵਿਚੋਂ ਕੋਈ ਨਹੀਂ ਥਾ ਉਸ ਰਾਜੇ ਦੇ ਵਜ਼ੀਰਾਂ ਕਿਹਾ ਹੁਣ ਇਹ ਰਾਜ ਕਿਸਨੂੰ ਦੇਵੀਏ ਜੇ ਇਹ ਰਾਜ ਅਸੀਂ ਕਰਦੇ ਹਾਂ ਤਾਂ ਨਿਮਕ ਹਰਾਮ ਹੁੰਦੇ ਹਾਂ ਤੇ ਰਾਜ ਭੀ ਸੁੰਞਾ ਨਹੀਂ ਚਾਹੀਦਾ। ਇਕ ਵਜ਼ੀਰ ਨੇ ਇਹ ਕਹਿਆ ਭਾਈ ਜੀ ਇਹ ਰਾਜ ਪਰਮੇਸ਼ਰ ਦੇ ਨਾਮ ਕਿਸੇ ਨੂੰ ਦੇਵੀਏ। ਤਾਂ ਸਭਨਾਂ ਇਹ ਤਜਵੀਜ਼ ਕਰਕੇ ਕਿਹਾ ਜੋ ਕੋਈ ਪਹਿਲੋਂ ਸਵੇਰੇ ਦਰਵਾਜ਼ੇ ਦੇ ਮੂਹਿ ਆਣ ਲਗੇ ਉਸਨੂੰ ਰਾਜ ਦੇ ਦੇਵੀਏ ਤਾਂ ਦਰਬਾਨਾਂ ਨੂੰ ਸੱਦ ਕੇ ਹੁਕਮ ਦਿਤਾ ਜੋ ਕੋਈ ਸਵੇਰੇ ਦਰਵਾਜ਼ਾ ਆਣ ਖੁਲ੍ਹਾਵੇ ਉਸਨੂੰ ਅਸਾਡੇ ਪਾਸ ਲੈ ਆਵਣਾ ਤਾਂ ਉਨ੍ਹਾਂ ਦਰਬਾਨਾਂ ਜਾ ਕੇ ਤਿੰਨ ਦਰਵਾਜ਼ੇ ਮਾਰ ਦਿਤੇ ਤੇ ਚੌਥਾ ਦਰਵਾਜਾ ਖੁਲ੍ਹਾ ਰਖਿਆ ਤਾਂ ਉਸ ਰਾਖੇ ਬਾਲਕ ਨੇ ਰਾਤ ਨੂੰ ਹੋਲਾਂ ਭੁੰਨ ਕਰ ਰਖ ਛਡੀਆਂ ਸਨ ਤੇ ਸਵੇਰੇ ਵਡੇ ਵੇਲੇ ਹੋਲਾਂ ਲੈ ਕੇ ਉਹ ਘਰ ਨੂੰ ਆਇਆ ਆਇ ਕਰ ਦਰਵਾਜ਼ੇ ਵਿਚ ਵੜਿਆ ਤਾਂ ਉਨ੍ਹਾਂ ਦਰਬਾਨਾਂ ਉਸਨੂੰ ਵਜ਼ੀਰ ਦੇ ਪਾਸ ਲੈ ਆਂਦਾ ਤਾਂ ਵਜ਼ੀਰ ਉਸ ਬਾਲਕ ਨੂੰ ਆਖਿਆ ਲੜਕਿਆ ਕੌਣ ਹੁੰਦਾ ਹੈਂ ਤਾਂ ਉਸ ਕਿਹਾ ਜੀ ਮੈਂ ਗਵਾਰ ਦਾ ਪੁਤ ਹਾਂ ਤਾਂ ਵਜ਼ੀਰਾਂ ਕਿਹਾ ਭਾਈ ਜਿਸਨੂੰ ਪ੍ਰਮੇਸ਼ਰ ਦੇਵੇ ਉਸ ਨਾਲ ਕਿਆ ਉਜ਼ਰ ਹੈ ਤਾਂ ਵਜ਼ੀਰਾਂ ਉਸ ਲੜਕੇ ਨੂੰ ਰਾਜ ਤਿਲਕ ਦੇ ਕਰ ਤਖਤ ਉੱਪਰ ਬੈਠਾਇ ਦਿਤਾ ਸਾਰਾ ਸ਼ਹਿਰ ਉਸਦੀ ਸਲਾਮੀ ਆਹਾ ਤੇ ਲਗਾ ਰਾਜ ਕਰਨ ਪਰ ਗੁਰੂ ਜੀ ਕੇ ਬਚਨ ਕਰਕੇ ਕੋਈ ਸਮਾਂ ਰਾਜ ਕਰਕੇ ਉਹ ਕਾਲ ਵਸ ਹੋਇਆ ਤਾਂ ਫੇਰ ਉਹ ਲੜਕਾ

ਸੁਲਤਾਨ ਆਇ ਬਣਿਆਂ। ਭਾਈ ਜੋ ਕੋਈ ਸ੍ਰੀ ਗੁਰੂ ਜੀ ਕੇ ਬਚਨ ਪਰ ਪ੍ਰਤੀਤਿ ਰਖੇਗਾ ਉਸਦੇ ਸੰਪੂਰਨ ਕਾਰਜ ਸਿੱਧ ਹੋਣਗੇ ਤੇ ਘਾਲ ਉਸਦੀ ਕਬੂਲ ਪੈਸੀ॥ ਬੋਲੋ ਭਾਈ ਜੀ ਵਾਹਿਗੁਰੂ॥ ੭੧॥

## ਅਗੇ ਸ੍ਰੀ ਗੁਰੂ ਜੀ ਇਕ ਵਣਜਾਰੇ ਨੂੰ ਮਿਲੇ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਅਗੇ ਗਏ ਤਾਂ ਇਕ ਵਪਾਰੀ ਮਿਲਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਵਪਾਰੀ ਨੂੰ ਪੁਛਿਆ ਭਾਈ ਤੇਰੇ ਪਾਸ ਕੀ ਚੀਜ਼ ਹੈ ਤਾਂ ਉਸ ਵਪਾਰੀ ਨੇ ਆਖਿਆ ਭਾਈ ਮੇਰੇ ਪਾਸ ਲੂਣ ਤੇ ਵੜੇਵੇਂ ਹੈਨ ਤਾਂ ਗੁਰੂ ਜੀ ਕਹਿਆ ਭਾਈ ਤੂੰ ਬੁਚਕਾ ਖੋਹਲਕੇ ਵਖਾਇ ਤਾਂ ਉਸ ਵਪਾਰੀ ਨੇ ਬੁਚਕਾ ਖੋਲ੍ਹਿਆ ਤਾਂ ਗੁਰੂ ਜੀ ਕਿਹਾ ਭਾਈ ਇਹ ਕਿਆ ਚੀਜ਼ ਹੈ ਉਸ ਵਪਾਰੀ ਨੇ ਕਿਹਾ ਇਹ ਵਟੇ ਹੈਨ ਲੂਣ ਤੋਲਣ ਵਾਲੇ ਇਕ ਪੰਜ ਸੇਰੀ ਦੂਸਰੀ ਦੁਸੇਰੀ ਸੇਰ ਚਉਥਾ ਅੱਧ ਸੇਰ ਪੰਜਵਾਂ ਪਾਉ ਤਾਂ ਗੁਰੂ ਜੀ ਉਸ ਪਾਉ ਨੂੰ ਮੱਥਾ ਟੇਕਿਆ ਕਿ ਧੰਨ ਤੂੰ ਪਾਉ ਹੈਂ ਜਿਨ ਪਾਉ ਕਹਾਇਆ ਹੈ ਤਾਂ ਗੁਰੂ ਜੀ ਕਿਹਾ ਭਾਈ ਇਹ ਕਿਆ ਹੈ ਉਸਨੇ ਕਿਹਾ ਜੀ ਇਹ ਅੱਧ ਪਾਉ ਹੈ ਅਤੇ ਇਹ ਸਰਸਾਹੀ ਹੈ ਤਾਂ ਗੁਰੂ ਜੀ ਕਿਹਾ ਹੇ ਸਰਸਾਹੀਏ ਤੂੰ ਧੰਨ ਹੈਂ ਜਿਸਨੇ ਛੋਟੀ ਕਹਾਇਆ ਸ੍ਰੀ ਗੁਰੂ ਜੀ ਕਿਹਾ ਭਾਈ ਤਾਣ ਹੁੰਦਿਆਂ ਹੋਇ ਨਿਤਾਣਾ॥ ਮਾਣ ਹੁੰਦਿਆਂ ਹੋਇ ਨਿਮਾਣਾ॥ ਛੋਟੀ ਜੋ ਵਸਤੂ ਹੁੰਦੀ ਹੈ ਉਸਨੂੰ ਛੋਟੀ ਆਖਣਾ ਵਾਜਬ ਹੈ ਪਰ ਜੋ ਕੋਈ ਕੁਵਤ ਵਾਲਾ ਹੋਇ ਕੇ ਆਪ ਨੂੰ ਤੁਛ ਕਹਾਉਂਦਾ ਹੈ ਸੋ ਧੰਨ ਹੈ ਨਿਰ ਅਭਿਮਾਨ ਹੋਇ ਕਰ ਰਹਿਣਾ ਬਹੁਤ ਅੱਛਾ ਹੈ। ਇਹ ਬਚਨ ਗੁਰੂ ਜੀ ਕੇ ਸੁਣ ਕਰ ਬਹੁਤ ਪ੍ਰਸੰਨ ਹੋਇਆ ਉਸ ਵਪਾਰੀ ਨੇ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਸ੍ਰੀ ਗੁਰੂ ਨਾਨਕ ਜੀ ਕੇ ਚਰਨਾਂ ਕੇ ਪ੍ਰਸ਼ਾਦਿ ਉਸਦੇ ਕਪਾਟ ਖੁਲ੍ਹ ਗਏ ਗੁਰੂ ਜੀ ਬਚਨ ਕੀਤਾ ਧਰਮ ਦੀ ਕਿਰਤ ਕਰ ਖਾਣੀ ਸਚ ਬੋਲਣਾ ਪ੍ਰਮੇਸ਼ਰ ਦਾ ਨਾਮ ਜਪਣਾ ਤੇਰੀ ਮੁਕਤ ਹੋਵੇਗੀ ਤਾਂ ਵਪਾਰੀ ਭਗਤ ਗੁਰੂ ਕਾ ਬਚਨ ਮੰਨਕੇ ਇਸੀ ਤਰ੍ਹਾਂ ਕਰਦਾ ਰਹਿਆ ਅੰਤ ਕੋ ਸਦਗਤਿ ਕੋ ਪ੍ਰਾਪਤਿ ਹੂਆ ਸਤਿਗੁਰਾਂ ਦੇ ਧਾਮ ਕੋ ਗਿਆ॥ ਬੋਲੋ ਭਾਈ ਜੀ ਵਾਹਿਗੁਰੂ॥ ੭੨॥

## ਅਗੇ ਸਾਖੀ ਇਕ ਸਿਖ ਨਾਲ ਨਾਮ ਦੇ ਪ੍ਰਥਾਇ

ਜਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਨਗਰ ਵਿਚ ਜਾਇ ਪਹੁੰਚੇ ਉਥੇ ਰਾਤ ਰਹਿਣੇ ਨੂੰ

ਕੋਈ ਜਗਾਹ ਨਾ ਦੇਵੇ ਓਸ ਬਸਤੀ ਦੇ ਲੋਕ ਸਭ ਨਿਗੁਰੇ ਹੈਸਨ ਗੁਰੂ ਪੀਰ ਨੂੰ ਨਹੀਂ ਜਾਣਦੇ ਸਨ ਤੇ ਉਸੇ ਗਿਰਾਉਂ ਵਿਚ ਇਕ ਖੱਤ੍ਰੀ ਰਹਿੰਦਾ ਸੀ ਤੇ ਬੜਾ ਧਨੀ ਆਹਾ ਤੇ ਅਠੋ ਪਹਿਰ ਵਿਹਾਰ ਵਿਚ ਗਲਤਾਨ ਰਹਿੰਦਾ ਸੀ ਪ੍ਰਮੇਸ਼ਰ ਦੀ ਉਸ ਪਰ ਕ੍ਰਿਪਾ ਹੋਈ ਉਸਨੂੰ ਸ੍ਰੀ ਗੁਰੂ ਜੀ ਮਹਾਰਾਜ ਕਾ ਦਰਸ਼ਨ ਕਰਦਿਆਂ ਨਾਲ ਸਭ ਸੰਸਾਰ ਜ਼ਹਿਰ ਨਜ਼ਰ ਆਵਣ ਲਗਾ ਅਤੇ ਪ੍ਰਲੋਕ ਦਾ ਭੈ ਉਸਦੇ ਮਨ ਵਿਚ ਉਪਜਿਆ ਉਸ ਰਾਤ ਨੂੰ ਉਸਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਜਦ ਸਵੇਰਾ ਹੋਇਆ ਤਾਂ ਗੁਰੂ ਜੀ ਨੇ ਪੁਛਿਆ ਕਿਉਂ ਭਾਈ ਸਿਖਾ ਤਾਂ ਉਸ ਸਿਖ ਨੇ ਕਿਹਾ ਗੁਰੂ ਜੀ ਹੁਣ ਮੈਨੂੰ ਸਭ ਸੰਸਾਰ ਝੂਠਾ ਨਜ਼ਰੀ ਆਂਵਦਾ ਹੈ ਤੇ ਪ੍ਰਲੋਕ ਦਾ ਮੈਨੂੰ ਬਹੁਤ ਭੈ ਹੋਵੇਗਾ ਹੇ ਠਾਕੁਰ ਜੀ ਜੇਕਰ ਮੈਨੂੰ ਹੁਕਮ ਹੋਵੇ ਤਾਂ ਜਿਤਨੀ ਮਾਇਆ ਹੈ ਸੋ ਪ੍ਰਮੇਸ਼ਰ ਦੇ ਨਾਮ ਪੁੰਨ ਕਰ ਦੇਵਾਂ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਸਿਖਾ ਇਹ ਮਾਇਆ ਸ੍ਰੀ ਕਰਤਾਰ ਜੀ ਕੇ ਨਾਮ ਪੈ ਲੁਟਾਇ ਦੇਹ ਇਹ ਤੇਰੀ ਮਾਇਆ ਦੇ ਅਸੀਂ ਜ਼ਾਮਨ ਰਹੇ ਸਭ ਥਾਂ ਤੇਰੀ ਸਹਾਇਤਾ ਕਰਾਂਗੇ ਉਸ ਖੱਤਰੀ ਨੇ ਮਾਇਆ ਪੁੰਨ ਕਰ ਦਿਤੀ ਅਤੇ ਸਾਰੇ ਕੁਟੰਬ ਤੇ ਨਿਰਾਲਾ ਹੋਇ ਬੈਠਾ ਸਭ ਨੂੰ ਜਵਾਬ ਦੇ ਦਿਤਾ ਕਹਿਣੇ ਲਗਾ ਨਾ ਤੁਸੀਂ ਮੇਰੇ ਨਾ ਮੈਂ ਤੁਹਾਡਾ। ਇਹ ਸੁਣਕੇ ਉਸਦੇ ਸੰਬੰਧੀ ਨਿਰਾਸ ਹੋਇ ਬੈਠੇ ਤਾਂ ਗੁਰੂ ਜੀ ਕਿਹਾ ਭਈ ਸਿੱਖਾ ਜੋ ਕਿਰਤ ਕਰਕੇ ਲਿਆਵੇਂ ਸੋ ਵੰਡਕੇ ਖਾਇਆ ਕਰੀਂ ਤਾਂ ਉਸ ਸਿਖ ਨੇ ਗੁਰੂ ਕਾ ਬਚਨ ਮੰਨਿਆਂ ਤਾਂ ਗੁਰੂ ਜੀ ਉਸ ਖੱਤਰੀ ਕੋ ਸਿਖ ਕਰਕੇ ਵਿਦਿਆ ਹੋ ਗਏ ਜਦ ਕਿਤਨੇ ਕੁ ਮਹੀਨੇ ਗੁਜਰੇ ਤਾਂ ਸਿਖ ਦੇ ਸਭ ਸਬੰਧੀ ਚਲੇ ਗਏ ਤਾਂ ਉਹ ਸਿਖ ਇਕੱਲਾ ਰਹਿ ਗਿਆ ਸਭ ਬੰਧਨ ਉਹਦੇ ਕਰਤਾਰ ਨੇ ਦੂਰ ਕੀਤੇ ਫੇਰ ਉਹ ਸਿਖ ਨਿਰਸੰਕਲਪ ਹੋ ਕਰ ਮਜਦੂਰੀ ਕਰ ਆਏ ਤੇ ਜਿਸਦੀ ਕਿਰਤ ਮਜ਼ਦੂਰੀ ਕਰੇ ਉਸ ਨਾਲ ਪਹਿਲਾਂ ਇਹ ਬਾਤ ਕਰ ਲਏ ਜੋ ਭਾਈ ਮੈਂ ਚਾਰ ਟਕੇ ਲਵਾਂਗਾ ਭਾਵੇਂ ਚਾਰ ਘੜੀਆਂ ਮਜ਼ਦੂਰੀ ਕਰਵਾ ਲੈ ਤੇ ਭਾਵੇਂ ਚਾਰ ਪਹਿਰ ਕਰਵਾ ਲੈ ਤੇ ਦੂਸਰਾ ਹੋਰ ਇਕ ਇਹ ਇਕਰਾਰ ਕਰ ਕਿ ਜੋ ਭਾਈ ਇਕ ਘੜੀ ਮੇਰੇ ਪਾਸ ਬੈਠ ਕਰ ਸ੍ਰੀ ਪ੍ਰਮੇਸ਼ਰ ਜੀ ਕੀ ਕਥਾ ਜਾਂ ਈਸ਼ਵਰ ਕਾ ਨਾਮ ਸੁਣਾਇਆ ਕਰ ਅਤੇ ਜੇ ਤੈਨੂੰ ਨਹੀਂ ਆਉਂਦਾ ਤਾਂ ਮੇਰੇ ਪਾਸੋਂ ਸੁਣਿਆਂ ਕਰ। ਉਹ ਸਿਖ ਇਹ ਕੰਮ ਕਰੇ ਜਿਸ ਵਿਚ ਅਗਲੇ ਦਾ ਭਲਾ ਹੋਵੇ ਤੇ ਨਾਲੇ ਆਪਣਾ ਭੀ ਭਲਾ ਹੋਵੇ ਤਾਂ ਉਹ ਸਿਖ ਮਜ਼ਦੂਰੀ ਚਾਰ ਟਕੇ ਲੈ ਆਵੇ ਤਾਂ ਉਹ ਵੰਡਕੇ ਖਾਇਆ ਕਰੇ ਅਤੇ ਅਗਲੇ ਦਿਨ ਵਾਸਤੇ ਕੁਛ ਨਾ ਰਖੇ ਇਸ ਤਰ੍ਹਾਂ ਉਹਦਾ ਵਿਹਾਰ ਚਲਿਆ ਜਾਵੇ ਅਤੇ ਜਿਸ ਗਰਾਓਂ ਵਿਚ ਉਹ ਸਿਖ ਰਹਿੰਦਾ

ਸੀ ਓਸ ਨਗਰ ਵਿਚ ਇਕ ਸ਼ਾਹੂਕਾਰ ਹੈਸੀ ਓਸ ਪਿੰਡ ਦਾ ਦਾਨਾ ਸਭ ਆਪ ਲੈ ਲੈਣਾ ਤੇ ਮਾਮਲਾ ਪਾਤਸ਼ਾਹੀ ਵੀ ਭਰਦੇਣਾ ਇਸ ਤਰ੍ਹਾਂ ਕਰਦਿਆਂ ਨੂੰ ਬਹੁਤ ਚਿਰ ਗੁਜ਼ਰਿਆ ਸੀ ਤਾਂ ਇਕ ਬਰਸ ਆਇਆ ਤੇ ਉਹ ਸ਼ਾਹੂਕਾਰ ਫਸਲ ਇਕੱਠਾ ਕਰਨ ਆਇਆ ਸੀ ਜਾਂ ਪੰਜ ਸਤ ਦਿਨ ਗੁਜ਼ਰੇ ਤਾਂ ਓਸ ਸ਼ਾਹੂਕਾਰ ਦੇ ਘਰੋਂ ਚਿਠੀ ਆਈ ਉਸ ਚਿਠੀ ਦੇ ਵਿਚ ਇਹ ਲਿਖਿਆ ਹੋਇਆ ਸੀ ਕਿ ਸ਼ਾਹ ਜੀ ਇਹ ਕਾਗਦ ਦੇਖਦਿਆਂ ਘਰ ਚਲੇ ਆਉਣਾ ਜੇ ਪਾਣੀ ਦਾ ਘੁਟ ਪੀਵੋ ਤਾਂ ਤੁਰਕੇ ਪਾਣੀ ਪੀਵੋ ਜੇਕਰ ਕੋਈ ਕੰਮ ਜ਼ਰੂਰਤ ਦਾ ਹੋਵੇ ਤਾਂ ਉਹ ਕੰਮ ਫੇਰ ਕਰ ਲੈਣਾ ਪਰ ਘਰ ਨੂੰ ਤੁਰ ਆਉਣਾ ਦੇਰ ਨਹੀਂ ਕਰਨੀ ਉਸ ਸ਼ਾਹੂਕਾਰ ਨੇ ਚਿੱਠੀ ਪੜ੍ਹ ਕਰ ਓਸ ਪਿੰਡ ਦੇ ਚੌਧਰੀ ਨੂੰ ਸਦਵਾਇਕੇ ਆਖਿਆ ਪੰਚ ਜੀ ਮੇਰੇ ਘਰੋਂ ਸੁਨੇਹਾ ਆਇਆ ਹੈ ਤੇ ਮੈਂ ਘਰ ਨੂੰ ਜਾਣਾ ਹੈ ਮੇਰੇ ਨਾਲ ਇਕ ਆਦਮੀ ਦੇਵੋ ਜੋ ਮੈਨੂੰ ਘਰ ਛੱਡ ਆਵੇ ਤੇ ਬਾਕੀ ਹਿਸਾਬ ਮੈਂ ਆਣਕੇ ਕਰਾਂਗਾ ਤਾਂ ਅਗੋਂ ਚੌਧਰੀ ਬੋਲਿਆ ਸੁਣਹੁ ਸ਼ਾਹ ਜੀ ਤੁਹਾਡਾ ਘਰ ਇਥੋਂ ਚੌਦਾਂ ਕੋਹਾਂ ਉੱਪਰ ਹੈ ਅਤੇ ਰਸਤੇ ਵਿਚ ਦਰਿਆ ਹੈ ਤੇ ਬਹੁਤ ਕੁਵੇਲਾ ਹੈ ਤਿਸਨੂੰ ਆਪਣੀ ਜਾਨ ਨਹੀਂ ਲੋੜੀਂਦੀ ਤੁਸੀਂ ਇਸ ਵਕਤ ਤੁਰਦੇ ਹੋ ਪਰ ਤੁਸਾਂ ਸਵੇਰੇ ਜਾਵਣਾ ਤਾਂ ਮੈਂ ਕੋਈ ਆਦਮੀ ਦੇਵਾਂਗਾ ਪਰ ਉਸ ਸ਼ਾਹੂਕਾਰ ਨੇ ਕਿਹਾ ਪੈਂਚ ਜੀ ਮੇਰੇ ਘਰੋਂ ਚਿੱਠੀ ਬੜੀ ਤ਼ਾਗੀਦ ਦੀ ਆਈ ਹੈ ਤੇ ਮੈਂ ਹੁਣ ਜਾਣਾ ਹੈ ਤਾਂ ਚੌਧਰੀ ਨੇ ਦੇਖਿਆ ਕਿ ਸ਼ਾਹੂਕਾਰ ਨਹੀਂ ਰਹਿੰਦਾ ਤਾਂ ਪੈਂਚ ਨੇ ਆਖਿਆ ਸ਼ਾਹ ਜੀ ਤੁਸੀਂ ਏਥੇ ਠਹਿਰੋ ਮੈਂ ਤੁਹਾਨੂੰ ਆਦਮੀ ਦੇਂਦਾ ਹਾਂ ਤਾਂ ਉਹ ਸ਼ਾਹੂਕਾਰ ਓਥੇ ਖੜੋ ਗਿਆ ਤੇ ਉਹ ਚੌਧਰੀ ਉਸ ਸਿਖ ਮਜੂਰ ਵਲ ਗਿਆ ਤੇ ਉਸ ਮਜੂਰ ਸਿਖ ਨੂੰ ਜਾਇਕੇ ਆਖਿਆ ਭਾਈ ਸਿਖਾ ਮਜੂਰੀ ਕਰਨੀ ਹਈ ਤਾਂ ਚਲ ਤੈਨੂੰ ਕਾਰ ਦਸੀਏ ਤਾਂ ਉਹ ਸਿਖ ਵਾਹਿਗੁਰੂ ਆਖਕੇ ਉੱਠ ਖੜੋਤਾ ਅਤੇ ਚੌਧਰੀ ਦੇ ਨਾਲ ਚਲਿਆ ਤੇ ਸ਼ਾਹ ਦੇ ਪਾਸ ਲੈ ਆਂਦਾ ਤੇ ਚੌਧਰੀ ਨੇ ਆਖਿਆ ਲਓ ਸ਼ਾਹ ਜੀ ਮਜੂਰ ਹੈ ਤੁਸਾਡੇ ਨਾਲ ਜਾਵੇਗਾ ਘਰ ਛਡ ਆਵੇਗਾ ਤਾਂ ਸ਼ਾਹੂਕਾਰ ਨੇ ਕਿਹਾ ਭਾਈ ਮੇਰਾ ਬੁਚਕਾ ਚੁਕ ਲੈ ਤਾਂ ਸਿਖ ਨੇ ਆਪਣੇ ਸੁਭਾਵ ਮੂਜਬ ਕਿਹਾ ਸ਼ਾਹ ਜੀ ਮੈਂ ਚਾਰ ਟਕੇ ਲਵਾਂਗਾ ਤਾਂ ਸ਼ਾਹੂਕਾਰ ਨੇ ਆਖਿਆ ਭਾਈ ਸਿਖਾ ਤੂੰ ਚਾਰ ਟਕੇ ਹੀ ਲੈ ਲਵੀਂ ਤਾਂ ਉਹ ਦੋਵੇਂ ਓਥੋਂ ਤੁਰ ਪਏ ਤਾਂ ਜਾਂਦੇ ਜਾਂਦੇ ਦੋ ਕੋਹਾਂ ਉੱਪਰ ਗਏ ਤਾਂ ਉਸ ਸਿਖ ਨੂੰ ਗੱਲ ਯਾਦ ਆਈ ਤਾਂ ਆਪਣੇ ਮਨ ਵਿਚ ਕਹਿਓਸੁ ਧ੍ਰਿਗ ਮੇਰੀ ਕਮਾਈ ਨੂੰ ਜਿਸ ਪੇਟ ਦੇ ਵਾਸਤੇ ਸ੍ਰੀ ਪ੍ਰਮੇਸ਼ਰ ਜੀ ਦਾ ਨਾਮ ਭੁਲਾ ਦਿਤਾ। ਇਹ ਵਿਚਾਰ ਕਰਕੇ ਉਸ ਸਿਖ ਨੇ ਸ਼ਾਹੂਕਾਰ ਨੂੰ ਆਖਿਆ ਭਾਈ

ਮੈਂ ਨਹੀਂ ਜਾਂਦਾ ਤੂੰ ਆਪਣਾ ਬੁਚਕਾ ਚੁਕ ਲੈ ਤਾਂ ਸ਼ਾਹੂਕਾਰ ਨੇ ਕਿਹਾ ਕਿਉਂ ਭਾਈ ਸਿਖਾ ਤੂੰ ਦਿਲਗੀਰ ਕਿਉਂ ਹੁੰਦਾ ਹੈਂ ਤੂੰ ਮੈਨੂੰ ਘਰ ਪਹੁੰਚਾਇ ਦੇਹ ਤਾਂ ਤੈਨੂੰ ਹੋਰ ਟਕਾ ਦੋ ਟਕੇ ਦੇਵਾਂਗਾ ਤੂੰ ਮੇਰੇ ਨਾਲ ਚਲ ਤਾਂ ਉਸ ਸਿਖ ਨੇ ਕਿਹਾ ਸ਼ਾਹ ਜੀ ਮੈਂ ਜਾਣੇ ਕਾ ਨਹੀਂ ਪਰ ਇਕ ਮੇਰਾ ਕੰਮ ਹੈ ਜੇ ਕਰੇਂ ਤਾਂ ਚਲਦਾ ਹਾਂ ਜੋ ਕੋਈ ਸ੍ਰੀ ਪ੍ਰਮੇਸ਼ਰ ਦੇ ਨਾਮ ਦੀ ਗੱਲ ਸੁਣਾਇ ਜੇਕਰ ਤੈਨੂੰ ਨਹੀਂ ਆਉਂਦੀ ਤਾਂ ਮੇਰੇ ਪਾਸੋਂ ਸੁਣ ਤਾਂ ਸ਼ਾਹੂਕਾਰ ਨੇ ਕਿਹਾ ਭਾਈ ਮੈਂ ਤੈਨੂੰ ਪਰਮੇਸ਼ਰ ਕੀ ਕਥਾ ਸੁਣਾਂਵਦਾ ਹਾਂ ਤਾਂ ਉਹ ਸ਼ਾਹੂਕਾਰ ਲਗਾ ਸੁਣਾਉਣ ਤੇ ਉਹ ਸਿੱਖ ਲਗਾ ਸੁਣਨ ਤਾਂ ਸ੍ਰੀ ਕਰਤਾਰ ਦੇ ਗੁਣਾਨਵਾਦ ਲਗੇ ਕਰਨ ਤਾਂ ਕਹਿੰਦੇ ਸੁਣਦੇ ਉਹ ਦੋਵੇਂ ਸ਼ਾਹੂਕਾਰ ਦੇ ਘਰ ਜਾਇ ਪਹੁੰਚੇ ਤਾਂ ਸ਼ਾਹੂਕਾਰ ਆਪਣੇ ਕੁਟੰਬ ਤਾਈਂ ਮਿਲਿਆ ਅਤੇ ਜਿਸ ਵਾਸਤੇ ਸੰਬੰਧੀਆਂ ਬੁਲਾਯਾ ਸੀ ਉਹ ਬਾਰਤਾ ਕੀਤੀ ਤਾਂ ਸਿਖ ਨੂੰ ਮੰਜਾ ਡਾਹ ਦਿਤਾ ਤੇ ਸ਼ਾਹੂਕਾਰ ਵੀ ਆਪਣੀ ਖੁਸ਼ੀ ਨਾਲ ਸੁਤਾ ਜਦ ਸਵੇਰ ਹੋਈ ਸੁਤੇ ਉਠੇ ਤਾਂ ਸਿਖ ਉਸ ਸ਼ਾਹੂਕਾਰ ਨੂੰ ਰਾਮ ਰਾਮ ਕਹਿ ਕਰ ਚੱਲਣ ਲਗਾ ਤਾਂ ਸ਼ਾਹੂਕਾਰ ਨੇ ਆਖਿਆ ਭਾਈ ਸਿਖਾ ਤੂੰ ਮੇਰੇ ਨਾਲ ਰਾਤ ਨੂੰ ਚੌਦਾਂ ਕੋਹ ਪੈਂਡਾ ਆਇਆ ਹੈਂ ਤੇ ਹੁਣ ਪ੍ਰਸਾਦਿ ਤਿਆਰ ਹੁੰਦਾ ਹੈ ਤਾਂ ਛਕ ਕੇ ਜਾਵੀਂ ਤਾਂ ਸਿਖ ਨੇ ਕਿਹਾ ਭਲਾ ਸ਼ਾਹ ਜੀ ਜਾਂ ਪ੍ਰਸਾਦਿ ਤਿਆਰ ਹੋਇਆ ਤਾਂ ਉਸ ਸਿਖ ਨੂੰ ਪ੍ਰਸਾਦਿ ਛਕਾ ਕੇ ਤੇ ਸ਼ਾਹੂਕਾਰ ਨੇ ਆਪਣੇ ਪੁਤ੍ਰ ਨੂੰ ਆਖਿਆ ਕਿ ਇਸ ਨੂੰ ਚਾਰ ਟਕੇ ਲਿਆਇ ਦੇਹੋ ਤਾਂ ਉਸ ਦੇ ਪੁਤਰ ਨੇ ਚਾਰ ਟਕੇ ਆਨ ਦਿਤੇ ਲੈਕਰ ਟਕੇ ਸਿਖ ਉਠ ਚਲਿਆ ਤਾਂ ਥੋੜ੍ਹੀ ਦੂਰ ਗਿਆ ਤਾਂ ਸਿਖ ਨੂੰ ਯਾਦ ਆਇਆ ਤੇ ਆਇਕੇ ਆਖਣ ਲੱਗਾ ਸ਼ਾਹ ਜੀ ਮੇਰੀ ਇਕ ਗੱਲ ਸੁਣ ਲਓ ਜ਼ਰਾ ਨਿਆਰਾ ਹੋਇ ਕੇ ਤਾਂ ਓਸ ਸ਼ਾਹੂਕਾਰ ਨਿਆਰਾ ਹੋਇ ਬੈਠਾ ਤਾਂ ਓਸ ਸਿਖ ਨੇ ਕਿਹਾ ਸ਼ਾਹ ਜੀ ਤੇਰੀ ਉਮਰ ਕਿਤਨੇ ਕੁ ਬਰਸਾਂ ਦੀ ਹੈ ਤਾਂ ਓਸ ਸ਼ਾਹੂਕਾਰ ਨੇ ਕਿਹਾ ਭਾਈ ਮੇਰੀ ਉਮਰ ਸੱਠਾਂ ਬਰਸਾਂ ਦੀ ਹਈ ਤਾਂ ਓਸ ਸਿਖ ਨੇ ਕਿਹਾ ਜੀ ਤੂੰ ਆਖਦਾ ਹੈਂ ਜੋ ਮੇਰੀ ਸੱਠ ਬਰਸਾਂ ਦੀ ਉਮਰ ਹੈ ਅਤੇ ਓਹ ਪ੍ਰਮੇਸ਼ਰ ਦੇ ਘਰ ਵਿਚ ਤਾਂ ਤੇਰੀ ਸਭ ਗੈਰ ਹਾਜਰੀ ਹੈ ਪਰ ਓਥੇ ਤਾਂ ਚਾਰ ਘੜੀਆਂ ਵੀ ਕਬੂਲ ਨਹੀਂ ਪਈਆਂ। ਪਰ ਸ਼ਾਹ ਜੀ ਗੱਲ ਮੇਰੀ ਹੋਰ ਸੁਣ ਸ਼ਾਹ ਜੀ ਤੇਰੀ ਉਮਰ ਸਭ ਹੋ ਚੁਕੀ ਹੈ ਅਜ ਤੋਂ ਸੱਤਾਂ ਦਿਨਾਂ ਨੂੰ ਕਾਲ ਵਸ ਹੋ ਜਾਣਾ ਹੈ ਪਰ ਇਕ ਕੰਮ ਕਰੀਂ ਜਦ ਤੈਨੂੰ ਧਰਮਰਾਜ ਦੇ ਪਾਸ ਲੈ ਜਾਣਗੇ ਤਾਂ ਧਰਮਰਾਜ ਕਹੇਗਾ ਏਹਨੂੰ ਚਿਤਰ ਗੁਪਤਾਂ ਪਾਸ ਲੈ ਜਾਓ ਤਾਂ ਫੇਰ ਚਿਤਰ ਗੁਪਤਾਂ ਪਾਸ ਲੈ ਜਾਣਗੇ ਤਾਂ ਓਹ ਦੇਖਕੇ ਆਖਣਗੇ ਇਸ ਪਾਪੀ ਦੀ ਕੀ ਅਰਜ਼ ਕਰੀਏ

ਇਸਨੇ ਸਾਰੀ ਉਮਰ ਐਵੇਂ ਹੀ ਗਵਾਇ ਛੱਡੀ ਹੈ ਪਰ ਇਸ ਨੇ ਇਸ ਸਿਖ ਦੇ ਨਾਲ ਚਾਰ ਘੜੀ ਪ੍ਰਮੇਸ਼ਰ ਦੀ ਉਸਤਤ ਕਰੀ ਹੈ ਉਸਦੀ ਇਵਜ਼ ਇਸਕੋ ਸਵਰਗ ਭੁਗਾ ਦਿਓ ਤਾਂ ਤੈਨੂੰ ਧਰਮਰਾਜ ਕਹੇਗਾ ਇਸਦਾ ਫਲ ਪਹਿਲਾਂ ਲੈਣਾ ਹੈ ਕਿ ਪਿਛੋਂ ਤਾਂ ਤੂੰ ਕਹੀਂ ਜੀ ਮੈਨੂੰ ਚਾਰ ਘੜੀਆਂ ਸਚਖੰਡ ਵਿਚ ਸੰਤਾਂ ਦਾ ਦਰਸ਼ਨ ਕਰਵਾ ਲਵੋ ਜਾਂ ਧਰਮਰਾਜ ਕਹੇਗਾ ਏਸ ਨੂੰ ਸਚਖੰਡ ਵਿਚ ਸੰਤਾਂ ਦਾ ਦਰਸ਼ਨ ਕਰਾ ਲਿਆਓ ਤਾਂ ਤੂੰ ਜਾਵੇਂਗਾ ਤੇ ਅੱਜ ਰਾਤ ਦੇ ਨਾਮ ਦਾ ਫਲ ਤੈਨੂੰ ਮਿਲੇਗਾ ਏਹ ਬਾਤ ਸਭ ਕਹਿ ਕਰ ਸਿਖ ਓਥੋਂ ਚਲਦਾ ਰਿਹਾ ਤੇ ਸ਼ਾਹੂਕਾਰ ਨੂੰ ਆਪਣੀ ਮ੍ਰਿਤੂ ਦਾ ਭਉ ਆਣ ਵਿਆਪਿਆ ਤਾਂ ਉਸ ਸ਼ਾਹੂਕਾਰ ਨੇ ਆਪਣੇ ਸਨਬੰਧੀਆਂ ਨੂੰ ਸਦ ਕੇ ਸਭ ਵਿਹਾਰ ਸੌਂਪ ਦਿਤਾ ਤੇ ਆਖਿਓਸੁ ਜੇ ਮੈਂ ਸੱਤਾਂ ਦਿਨਾਂ ਨੂੰ ਬਚ ਰਿਹਾ ਤਾਂ ਤੁਸੀਂ ਮੇਰੇ ਤੇ ਮੈਂ ਤੁਹਾਡਾ ਜੇਕਰ ਮੈਂ ਚਲਾ ਗਿਆ ਤਾਂ ਤੁਸੀਂ ਜਾਣੋ ਨਾ ਮੈਂ ਤੁਹਾਡਾ ਤੇ ਨਾ ਤੁਸੀਂ ਮੇਰੇ ਏਹ ਬਾਤ ਕਹਿ ਕਰ ਸ਼ਾਹੂਕਾਰ ਇਕੰਤ ਹੋ ਬੈਠਾ ਲੱਗਾ ਕੁਛ ਪਰਮੇਸ਼ਰ ਦਾ ਨਾਮ ਜਪਣੇ ਜਦ ਧਰਮ ਕਰਦੇ ਨੂੰ ਸੱਤਵਾਂ ਦਿਨ ਆਇ ਪਹੁੰਚਾ ਤਾਂ ਸੱਤਵੇਂ ਦਿਨ ਪਹਿਰ ਦਿਨ ਚੜ੍ਹੇ ਸ਼ਾਹੂਕਾਰ ਚਲਦਾ ਹੋਇਆ ਤੇ ਜਮਦੂਤ ਲੈਣ ਆਏ ਪਰ ਬੜਾ ਭਿਆਨਕ ਰੂਪ ਦਿਖਾਇ ਕਰ ਸ਼ਾਹੂਕਾਰ ਨੂੰ ਮਾਰਦੇ ਕੁਟਦੇ ਘਸੀਟਦੇ ਇਸ ਤ੍ਰਾਂ ਧਰਮਰਾਜ ਦੇ ਸਾਹਮਣੇ ਜਾਇ ਖੜਾ ਕੀਤਾ ਤੇ ਕਹਿਆ ਮਹਾਰਾਜਾ ਧਿਰਾਜ ਏਹ ਫਲਾਣਾ ਸ਼ਖਸ ਹਾਜ਼ਰ ਹੈ ਤਾਂ ਧਰਮਰਾਜ ਨੇ ਦੇਖ ਕਰ ਕਹਿਆ ਕਿ ਇਸ ਕੋ ਚਿਤਰ ਗੁਪਤਾਂ ਪਾਸ ਲੈ ਜਾਓ ਜਦ ਉਸ ਨੂੰ ਓਹ ਦੂਤ ਚਿਤਰ ਗੁਪਤਾਂ ਪਾਸ ਲੈ ਗਏ ਤਾਂ ਚਿਤਰ ਗੁਪਤਾਂ ਉਸਦਾ ਹਿਸਾਬ ਕਢਕੇ ਦੇਖਿਆ ਤੇ ਪੁੰਨ ਕੋਈ ਨਹੀਂ ਤੇ ਪਾਪ ਹੈਨ ਓਹਨਾਂ ਕਹਿਆ ਜੋ ਐਸੇ ਪਾਪੀ ਕਉ ਰਾਜਾ ਪਾਸ ਲੈ ਚਲੋ ਤਾਂ ਧਰਮਰਾਜ ਕੇ ਪਾਸ ਜਾਇ ਕਰ ਚਿੱਤਰ ਗੁਪਤਾਂ ਨੇ ਕਹਿਆ ਮਹਾਰਾਜ ਜੀ ਇਸ ਪਾਪੀ ਦਾ ਹਮ ਕਿਆ ਹਿਸਾਬ ਦਸੇਂ ਇਸ ਕੀ ਤੋ ਏਕ ਘੜੀ ਵਾ ਦੋ ਘੜੀਆਂ ਹਾਜ਼ਰੀ ਹੈ ਹੋਰ ਸਭ ਗੈਰ ਹਾਜਰੀ ਹੈ ਸੋ ਭੀ ਏਸ ਵਾਸਤੇ ਜੋ ਇਸਨੇ ਸ੍ਰੀ ਗੁਰੂ ਨਾਨਕ ਜੀ ਦੇ ਦਰਸ਼ਨ ਕੀਤੇ ਹੋਏ ਸਿਖ ਦਾ ਦਰਸ਼ਨ ਕੀਤਾ ਹੈ ਤੇ ਉਸਨੇ ਜ਼ੋਰ ਨਾਲ ਇਸ ਪਾਸੋਂ ਪ੍ਰਮੇਸ਼ਰ ਦਾ ਨਾਮ ਸੁਣਿਆ ਹੈ ਇਸ ਵਾਸਤੇ ਆਪ ਯੋਗ ਸਮਝ ਕੇ ਇਸਨੂੰ ਸੁਖ ਭੁਗਾਓ ਨਹੀਂ ਤਾਂ ਹੋਰ ਸਾਰੀ ਉਮਰ ਇਸਦੀ ਐਵੇਂ ਗਈ ਹੈ ਕੋਈ ਅੱਛਾ ਕੰਮ ਨਹੀਂ ਕੀਤਾ ਜੋ ਇਸ ਕਰਕੇ ਮਾਫੀ ਪਾਵੇ ਤਾਂ ਧਰਮਰਾਜ ਨੇ ਕਿਹਾ ਭਾਈ ਇਹ ਪ੍ਰਮੇਸ਼ਰ ਦੇ ਦਰਬਾਰ ਵਿਚ ਇਕ ਤਿਲ ਭਰ ਵੀ ਘਾਲ ਕੀਤੀ ਥਾਇ ਪਉਂਦੀ ਹੈ ਅਤੇ ਇਸਨੇ ਤਾਂ ਗੁਰੂ ਨਾਨਕ ਦੇ ਸਿਖ ਨਾਲ ਮਿਲ

ਕਰ ਚਰਚਾ ਕੀਤੀ ਹੈ। ਮੈਂ ਕਿਉਂ ਨਾ ਇਸਦਾ ਬਦਲਾ ਦੇਵਾਂ ਤਾਂ ਧਰਮਰਾਇ ਨੇ ਉਸਨੂੰ ਇਕ ਇਕ ਘੜੀ ਦੇ ਬਦਲੇ ਚਾਰ ਚਾਰ ਘੜੀਆਂ ਦਿਤੀਆਂ ਤਾਂ ਉਸ ਸ਼ਾਹ ਨੂੰ ਜਮਦੂਤਾਂ ਨੇ ਕਿਹਾ ਹੇ ਪਾਪੀ ! ਤੂੰ ਐਸਾ ਨਲਾਇਕ ਹੈਂ ਜੇ ਸਾਰੀ ਉਮਰ ਬਰਬਾਦੀ ਵਿਚ ਹੀ ਗਵਾਈ ਤੇ ਇਕ ਘੜੀ ਤੇਰੀ ਕਬੂਲ ਪਈ ਹੈ ਜੋ ਤੂੰ ਕਹੇਂ ਸੋ ਸੁਖ ਭੁਗਾਈਏ ਫੇਰ ਤਾਂ ਤੈਨੂੰ ਚੌਰਾਸੀ ਵਿਚ ਪਾਵਾਂਗੇ ਜਿਤਨਾ ਚਿਰ ਤੂੰ ਚੌਰਾਸੀ ਭੋਗੇਂਗਾ ਉਤਨਾ ਚਿਰ ਤੇਰੇ ਨਾਲ ਸਾਨੂੰ ਵੀ ਦੁਖ ਪਉਸੀ ਪਰ ਦਸ ਜੋ ਕਹੇਂ ਸੋ ਸੁਖ ਭੁਗਾਈਏ ਤਾਂ ਉਸ ਸ਼ਾਹ ਨੂੰ ਉਸ ਸਿਖ ਮਹਾਤਮਾ ਦੀ ਗੱਲ ਯਾਦ ਆ ਗਈ ਤਾਂ ਦਿਲ ਵਿਚ ਲੱਗਾ ਕਹਿਣ ਜੋ ਮੈਂ ਜਾਣਦਾ ਕਿ ਨਾਮ ਦਾ ਏਹ ਪ੍ਰਤਾਪ ਹੈ ਤਾਂ ਸਾਰੀ ਉਮਰ ਮੈਂ ਨਾਮ ਹੀ ਜਪਦਾ ਤੇ ਵੰਡ ਖਾਂਦਾ ਪਰ ਕੁਝ ਮੇਰੀ ਪੇਸ਼ ਨਹੀਂ ਜਾਂਦੀ ਤੇ ਜੈਸੀ ਉਸ ਸਿਖ ਨੇ ਬਾਤ ਕੀਤੀ ਸੀ ਤੈਸੀ ਮੇਰੇ ਨਾਲ ਗੁਜਰੀ ਪਰ ਜੋ ਉਸਨੇ ਕਹਿਆ ਸੀ ਜੋ ਮਾਂਗੇਗਾ ਸਤਸੰਗ ਮੰਗੀਂ ਹੁਣ ਮੈਂ ਸਚਖੰਡ ਵਿਚ ਸਾਧ-ਦਰਸ਼ਨ ਮੰਗਾਂ ਤਾਂ ਉਸ ਨੇ ਕਹਿਆ ਰਾਜਾ ਜੀ ਮੈਨੂੰ ਮੇਹਰਬਾਨੀ ਕਰਕੇ ਸਚਖੰਡ ਵਿਚ ਸੰਤਾਂ ਦਾ ਦਰਸ਼ਨ ਕਰਨ ਦਾ ਹੁਕਮ ਦੇਹੋ ਤਾਂ ਉਹ ਜਮਦੂਤ ਸ਼ਾਹੂਕਾਰ ਕੋ ਲੈ ਗਏ ਤੇ ਕਹਿਓ ਨੇ ਚਾਰ ਘੜੀਆਂ ਕੱਟਕੇ ਆਪੇ ਆ ਜਾਵੀਂ ਤਬ ਸ਼ਾਹੂਕਾਰ ਓਥੇ ਪਹੁੰਚਾ ਤੋ ਕਿਆ ਦੇਖੇ ਜੋ ਰਸਤੇ ਵਿਚ ਕੋਸ ਭਰ ਸਚਖੰਡ ਦੇ ਉਰੇ ਓਹ ਬੈਠ ਗਏ ਤੇ ਉਸਨੂੰ ਕਹਿੰਦੇ ਹੈਨ ਕਿ ਭਾਈ ਸਾਨੂੰ ਅਗੇ ਜਾਣ ਦਾ ਹੁਕਮ ਨਹੀਂ ਅਸੀਂ ਨਰਕਾਂ ਵਿਚ ਜੀਵ ਨੂੰ ਪਾ ਦੇਂਦੇ ਹਾਂ ਅਤੇ ਸਾਧਾਂ ਦੇ ਆਸ਼੍ਰਮ ਵਿਖੇ ਹਮ ਕੋ ਜਾਣੇ ਕਾ ਹੁਕਮ ਨਹੀਂ ਸੋ ਤੂੰ ਚਾਰ ਘੜੀ ਦਰਸ਼ਨ ਕਰਕੇ ਆਪੇ ਆ ਜਾਵੀਂ ਕਿਉਂ ਦੇਖ ਰਾਜਾ ਜੀ ਤੇਰੇ ਤਾਈਂ ਏਕ ਘੜੀ ਕੇ ਬਦਲੇ ਚਾਰ ਘੜੀਆਂ ਸੰਤਾਂ ਦਾ ਦਰਸ਼ਨ ਦਿਤਾ ਹੈ ਜੇ ਨਾ ਆਵੇਂਗਾ ਤਾਂ ਤੈਨੂੰ ਮਾਰਾਂਗੇ ਤੇ ਧਰਮਰਾਜ ਦੇ ਪਾਸ਼ ਲੈ ਚਲਾਂਗੇ ਜੋ ਹੁਕਮ ਰਾਜਾ ਜੀ ਦੇਵੇਂਗੇ ਸੋ ਉਸ ਨਰਕ ਵਿਖੇ ਤੇਰੇ ਤਾਈਂ ਪਾਵਾਂਗੇ ਇਹ ਬਾਤ ਕਹਿਕੇ ਉਸ ਸ਼ਾਹੂਕਾਰ ਦੇ ਸਭ ਬੰਧਨ ਉਨ੍ਹਾਂ ਲਾਹ ਕਰ ਕਿਹਾ ਜਾਹ। ਜਦ ਉਹ ਤੁਰਿਆ ਤੇ ਰਸਤੇ ਵਿਚ ਉਸ ਨੂੰ ਸੀਤਲ ਪੌਣ ਲਗਦੀ ਹੈ ਤੇ ਬਿਰਛ ਬੜੇ ਮੇਵਿਆਂ ਦੇ ਫਲੇ ਹੋਏ ਹੈਨ ਔਰ ਰਸਤਾ ਬੜਾ ਮੁਲੈਮ ਹੈ ਤਾਂ ਉਹ ਸ਼ਾਹੂਕਾਰ ਇਸ ਤਰ੍ਹਾਂ ਚਲਦਾ ਚਲਦਾ ਸਚਖੰਡ ਦੇ ਦਰਵਾਜੇ ਵਿਚ ਜਾਇ ਪਹੁੰਚਾ ਜਦ ਅੰਦਰ ਜਾਇਕੇ ਦੇਖੇ ਤਾਂ ਕਈ ਹਜ਼ਾਰ ਸੰਤ ਬੈਠੇ ਹੈਂ ਤੇ ਕੀਰਤਨ ਹੋ ਰਿਹਾ ਹੈ ਉਸ ਸ਼ਾਹੂਕਾਰ ਨੇ ਜਾਇ ਕਰ ਮੱਥਾ ਟੇਕਿਆ ਤਾਂ ਸੰਤਾਂ ਨੇ ਉਸਨੂੰ ਅੰਦਰ ਸੱਦ ਲਿਆ ਅੰਦਰ ਜਾਇ ਕਰ ਦੇਖੇ ਤਾਂ ਇਕ ਸਿੰਘਾਸਨ ਬੜਾ ਸੁੰਦਰ ਬਣਿਆ ਹੋਇਆ ਹੈ ਜਾਂ

ਅਗੇ ਦੇਖਿਆ ਓਹ ਸਿਖ ਭੀ ਬੈਠਾ ਹੈ ਉਸਨੇ ਦੇਖਿਆ ਜੋ ਸ਼ਾਹੂਕਾਰ ਆਇਆ ਹੈ ਤਾਂ ਸਿਖ ਨੇ ਕਹਿਆ ਸ਼ਾਹ ਜੀ ਆਏ ਹੋ ਅਗੋਂ ਸ਼ਾਹ ਨੇ ਕਹਿਆ ਮਹਾਰਾਜ ਜੀ ਆਪ ਦੀ ਕ੍ਰਿਪਾ ਸੇ ਮੈਂ ਏਥੇ ਆਇਆ ਹਾਂ ਨਹੀਂ ਤਾਂ ਮੈਨੂੰ ਏਥੇ ਕਿਸ ਆਉਣ ਦੇਣਾ ਸੀ ਮੈਂ ਪਾਪੀਆਂ ਦਾ ਪਾਪੀ ਆਪ ਦੇ ਦਰਸ਼ਨ ਦੇ ਪ੍ਰਤਾਪ ਕਰਕੇ ਸਾਧੂਆਂ ਦੇ ਦਰਸ਼ਨ ਤੇ ਪ੍ਰਮੇਸ਼ਰ ਦਾ ਨਾਮ ਪ੍ਰਾਪਤ ਹੋਇਆ ਹੈ ਤਾਂ ਉਸ ਗੁਰੂ ਕੇ ਸਿੱਖ ਆਖਿਆ ਸ਼ਾਹ ਜੀ ਹੁਣ ਤੂੰ ਇਥੇ ਬੈਠ ਜਾ ਤਾਂ ਸ਼ਾਹ ਬੈਠ ਗਿਆ ਜਾਂ ਚਾਰ ਘੜੀ ਗੁਜ਼ਰ ਗਈ ਜਾਂ ਸ਼ਾਹ ਨੂੰ ਮਾਰ ਦਾ ਭਉ ਬਿਆਪਿਆ ਤਾਂ ਜੀਅ ਵਿਚ ਵਿਚਾਰਿਆ ਜੋ ਮੈਂ ਆਪੇ ਹੀ ਚਲਾਂ ਨਹੀਂ ਤਾਂ ਮਾਰਨਗੇ ਤੇ ਲੈ ਜਾਣਗੇ ਇਹ ਗਿਣਤੀਆਂ ਕਰਦਾ ਕਰਦਾ ਉਠ ਕੇ ਤੁਰ ਪਿਆ ਤਾਂ ਉਸ ਗੁਰੂ ਦੇ ਸਿੱਖ ਨੇ ਪੁਛਿਆ ਸ਼ਾਹ ਜੀ ਹੁਣ ਤੂੰ ਕਿਥੇ ਜਾਂਦਾ ਹੈਂ ਤਾਂ ਉਸ ਸ਼ਾਹ ਨੇ ਆਖਿਆ ਹੇ ਸੰਤ ਜੀ! ਜਿਉਂ ਜਿਉਂ ਤੁਸਾਂ ਬਾਰਤਾ ਕਹੀ ਸੀ ਸੋ ਉਸੇ ਤਰ੍ਹਾਂ ਹੋਈ ਤੇ ਦੇਖੀ ਹੈ ਪਰ ਜੇ ਮੈਂ ਜਾਣਦਾ ਜੋ ਪ੍ਰਮੇਸ਼ਰ ਦੇ ਨਾਮ ਦਾ ਇਹ ਮਹਾਤਮ ਹੈ ਤਾਂ ਮੈਂ ਸਾਰੀ ਉਮਰ ਨਾਮ ਜਪਦਾ ਤੇ ਦਾਨ ਕਰਦਾ ਪਰ ਹੇ ਸੰਤ ਜੀ ! ਹੁਣ ਮੇਰਾ ਉਨ੍ਹਾਂ ਜਮਦੂਤਾਂ ਨਾਲ ਚਾਰ ਘੜੀਆਂ ਦਾ ਕਰਾਰ ਸੀ ਸੋ ਬੀਤ ਗਈਆਂ ਹੈਂ ਤੇ ਹੁਣ ਮੈਂ ਆਪ ਹੀ ਉਨ੍ਹਾਂ ਤਾਈਂ ਜਾਇ ਮਿਲਾਂ ਨਹੀਂ ਮਤ ਚਿਰ ਲਗ ਜਾਵੇ ਕਿਉਂ ਜੋ ਅਗੇ ਜਮ ਮੈਨੂੰ ਜਮਪੁਰੀ ਲੈ ਗਏ ਸਨ ਤਾਂ ਬੜੀ ਮਾਰ ਕੀਤੀ ਸਾਨੇ ਮੈਨੂੰ ਉਨ੍ਹਾਂ ਥੀਂ ਬੜਾ ਭਉ ਆਉਂਦਾ ਹੈ ਏਸ ਵਾਸਤੇ ਮੈਂ ਚੱਲਿਆ ਹਾਂ ਤਾਂ ਉਸ ਸਿਖ ਨੇ ਕਿਹਾ ਸ਼ਾਹ ਜੀ ਅਜੇ ਤੈਨੂੰ ਪ੍ਰਤੀਤ ਨਹੀਂ ਆਉਂਦੀ ਜੇ ਦੇਖੋ ਉਨ੍ਹਾਂ ਜਮਦੂਤਾਂ ਤੈਨੂੰ ਓਥੇ ਹੀ ਛਡ ਦਿਤਾ ਹੈ ਤੇ ਬੰਧਨ ਤੇਰੇ ਲਾਹਿ ਦਿਤੇ ਹੈਂ ਤੇ ਏਥੋਂ ਤੈਨੂੰ ਕੋਈ ਨਹੀਂ ਲੈ ਜਾਂਦਾ ਜਮਦੂਤ ਛਡਕੇ ਇਥੋਂ ਤੇਰੇ ਤਾਈਂ ਧਰਮ ਰਾਜ ਵੀ ਨਹੀਂ ਮੰਗਵਾ ਸਕਦਾ ਤੇ ਨਾ ਇਥੋਂ ਤੀਕਰ ਕਿਸੇ ਨੂੰ ਹੁਕਮ ਹੈ ਜੋ ਆਵੇ ਅਤੇ ਸ਼ਾਹ ਜੀ ਹੁਣ ਇਥੇ ਤੈਨੂੰ ਆਏ ਬਹੁਤ ਦੇਰ ਹੋ ਗਈ ਹੈ ਓਹ ਜਮਦੂਤ ਓਥੋਂ ਚਲੇ ਗਏ ਅਤੇ ਉਨ੍ਹਾਂ ਦੀ ਸ਼ਕਤੀ ਨਹੀਂ ਕਿ ਇਥੇ ਆਇ ਸਕਣ ਅਬ ਤੇਰਾ ਜਨਮ ਕਟਿਆ ਗਿਆ ਹੈ ਹੁਣ ਤੂੰ ਬੈਠ ਕਰ ਸ੍ਰੀ ਵਾਹਿਗੁਰੂ ਮੰਤਰ ਜਾਪ ਕਰ ਤੂੰ ਡਰ ਮਤ ਸੰਤਾਂ ਦੀ ਸੇਵਾ ਕਰ ਸ੍ਰੀ ਗੁਰੂ ਜੀ ਕਾ ਬਚਨ ਹੈ ਜੋ ਕੋਈ ਇਕ ਮਨ ਹੋਇਕੇ ਪਰਮੇਸ਼ਰ ਦਾ ਜਾਪ ਕਰੇਗਾ ਯਾ ਸੁਣੇ ਯਾ ਸੁਣਾਵੇਗਾ ਉਸ ਪਰ ਜਮਦੂਤਾਂ ਔਰ ਧਰਮਰਾਜ ਕਾ ਬਲ ਨਾ ਪਵੇਗਾ ਤੇ ਪਾਪ ਪੁੰਨ ਸਭ ਤਿਸ ਦੇ ਕਭੀ ਨਹੀਂ ਲਗੇਗਾ। ਇਸ ਪਰ ਗੁਰੂ ਜੀ ਇਕ ਸਲੋਕ ਕਿਹਾ ਹੈ॥ ਜਹ ਸਾਧੂ ਗੋਬਿੰਦ ਭਜਨੁ ਕੀਰਤਨੁ ਨਾਨਕ ਨੀਤ॥ ਣਾ ਹਉ ਣਾ ਤੂੰ ਣਹ ਛੁਟਹਿ

ਨਿਕਟਿ ਨ ਜਾਈਅਹੁ ਦੂਤ ॥੧॥ ਹੇ ਸ਼ਾਹ ਜੀ ਧਰਮ ਰਾਜ ਕੋ ਹੁਕਮ ਹੈ ਹੇ ਧਰਮਰਾਜ ਜਿਥੇ ਸਤ ਸੰਗਤਿ ਹੋਇ ਅਰ ਗੋਬਿੰਦ ਕਾ ਭਜਨ ਹੋਵੇ ਅਥਵਾ ਕੀਰਤਨ ਹੁੰਦਾ ਹੋਵੇ ਉਸ ਅਸਥਾਨ ਪਰ ਤੂੰ ਜਮਦੂਤਾਂ ਕੋ ਨਹੀਂ ਭੇਜਨਾ ਜੇ ਕੋਈ ਜਾਵੇਗਾ ਤੇ ਤੂੰ ਭੀ ਤੇ ਮੈਂ ਭੀ ਨਾਲੇ ਆਵਾਂਗੇ ਹੋਰ ਬਚਨ ਹੈ ਜੇ ਕੋਈ ਜੀਵ ਕਹੇ ਜੋ ਪਰਮੇਸ਼ਰ ਦੇ ਪਿਆਰਿਆਂ ਨੂੰ ਜੀ ਆਇਆਂ ਕਹੇ ਆਈਏ ਜੀ ਬੈਠੀਏ ਜੀ ਅਥਵਾ ਜੀ ਆਉਂਦਿਆਂ ਨੂੰ ਇਤਨਾ ਮਾਤਰ ਵੀ ਆਵਨ ਦਾ ਇਹ ਮਹਾਤਮ ਹੈ ਕਿ ਭਾਵੇਂ ਉਹ ਕੈਸਾ ਹੀ ਪਾਪੀ ਹੋਵੇ ਉਸਦੇ ਸੰਪੂਰਨ ਅਪਰਾਧ ਪਰਮੇਸ਼ਰ ਮਾਫ ਕਰ ਦੇਂਦਾ ਹੈ ਅਰ ਜਮ ਉਸਨੂੰ ਦਰਸ਼ਨ ਨਾ ਦੇਵੇਗਾ ਨਾਮ ਜਪਨੇ ਦਾ ਇਹ ਮਹਾਤਮ ਹੈ ਉਸਕੇ ਜਨਮ ਮਰਨ ਕੇ ਸੰਕਟ ਸਭ ਕਟੇ ਜਾਂਦੇ ਹੈਨ ਪਰਮੇਸ਼ਰ ਕੇ ਪਰਮ ਧਾਮ ਕੋ ਪ੍ਰਾਪਤ ਹੋਵੇਗਾ ॥ ੭੩ ॥

## ਅਗੇ ਸਾਖੀ ਇਕ ਚੋਰ ਦੇ ਪ੍ਰਥਾਇ ਹੋਈ

ਇਕ ਚੋਰ ਸੀ ਉਸ ਚੋਰ ਦਾ ਇਹ ਕੰਮ ਸੀ ਜੋ ਚੋਰੀ ਕਰਕੇ ਗੁਜ਼ਾਰਾ ਕਰਦਾ ਸੀ ਜਾਂ ਕਿਤਨੀ ਕੁ ਮੁਦਤ ਗੁਜ਼ਰੀ ਤਾਂ ਉਹ ਹੁਕਮ ਸਤ ਹੋਇ ਗਿਆ ਤਾਂ ਪਿਛੋਂ ਉਸ ਦਾ ਪੁੱਤਰ ਰਹਿ ਗਿਆ ਜੋ ਸੱਤ ਬਰਸਾਂ ਦਾ ਸੀ ਇਕ ਦਿਨ ਉਸ ਲੜਕੇ ਨੇ ਆਪਣੀ ਮਾਤਾ ਨੂੰ ਪੁਛਿਆ ਕਿ ਮਾਤਾ ਜੀ ਮੇਰਾ ਪਿਤਾ ਕੀ ਰੁਜ਼ਗਾਰ ਕਰਦਾ ਸੀ ਸੋ ਕਹੁ ਤਾਂ ਉਸਦੀ ਮਾਤਾ ਸਿਆਣੀ ਸੀ ਉਸਨੇ ਦੇਖਿਆ ਕਿ ਅਜੇ ਇਹ ਇੰਞਾਣਾ ਹੈ ਤੇ ਚੋਰੀ ਦਾ ਮਾਮਲਾ ਬੜਾ ਸਖਤ ਹੈ ਜੇ ਕਿਤੇ ਪਕੜਿਆ ਗਿਆ ਤੇ ਮਾਰ ਪਈ ਤਾਂ ਦਸ ਦੇਵੇਗਾ ਤੇ ਨਾਲ ਮੈਂ ਭੀ ਖਰਾਬ ਹੋਵਾਂਗੀ ਅਤੇ ਇਹ ਵਡਾ ਹੋ ਲਵੇ ਇਹ ਵਿਚਾਰਕੇ ਕਹਿਣ ਲਗੀ ਪੁੱਤ ਅਜੇ ਤੇਰੇ ਪਿਤਾ ਦਾ ਖਟਿਆ ਹੋਇਆ ਬਹੁਤ ਹੈ ਖਾਉ ਪੀਉ ਜਦ ਤੂੰ ਸਿਆਣਾ ਹੋਵੇਂਗਾ ਤਾਂ ਤੈਨੂੰ ਦਸਾਂਗੀ ਫੇਰ ਤੂੰ ਉਹ ਰੁਜ਼ਗਾਰ ਕਰੀਂ ਤਾਂ ਉਹ ਲੜਕਾ ਚੁਪ ਕਰ ਰਿਹਾ ਅਰ ਲੜਕਾ ਲਗਾ ਖੇਡਣ ਜਦ ਕੋਈ ਮੁਦਤ ਗੁਜ਼ਰ ਗਈ ਇਤਨੇ ਚਿਰ ਵਿਚ ਉਹ ਲੜਕਾ ਹੁਸ਼ਿਆਰ ਹੋਇ ਗਿਆ ਤੇ ਇਕ ਦਿਨ ਮਾਤਾ ਨੂੰ ਕਹਿਣ ਲਗਾ ਕਿ ਮਾਤਾ ਜੀ ਜੋ ਮਰਦ ਭਗਵਾਨ ਨੇ ਪੈਦਾ ਕੀਆ ਹੈ ਸੋ ਰੁਜ਼ਗਾਰ ਵਾਸਤੇ ਪੈਦਾ ਕੀਤਾ ਹੈ ਬਿਨਾਂ ਰੁਜ਼ਗਾਰ ਇਨਸਾਨ ਨਹੀਂ ਚਾਹੀਦਾ ਸੋ ਤੂੰ ਮੈਨੂੰ ਦਸ ਜੋ ਮੇਰਾ ਪਿਤਾ ਕੀ ਰੁਜ਼ਗਾਰ ਕਰਦਾ ਸੀ ਸੋ ਕਹੋ ਤਾਂ ਮਾਤਾ ਨੇ ਦਿਲ ਵਿਚ ਸਮਝਿਆ ਕਿ ਹੁਣ ਇਹ ਉਮਰ ਕਰਕੇ ਭੀ ਬੜਾ ਹੈ ਅਤੇ ਗੱਲਾਂ ਭੀ ਸਿਆਣਪ ਦੀਆਂ ਕਰਦਾ ਹੈ ਤੇ ਹੁਣ ਮੈਂ ਇਸਨੂੰ ਦਸ ਦੇਵਾਂ ਤਾਂ

ਉਸਦੀ ਮਾਂ ਨੇ ਕਿਹਾ ਹੇ ਪੁੱਤ੍ਰ ਇਕ ਤਾਂ ਬਚਨ ਇਹ ਹੈ ਜੋ ਤੂੰ ਕਿਸੇ ਨੂੰ ਆਪਣਾ ਰੁਜ਼ਗਾਰ ਨਹੀਂ ਦਸਣਾ ਭਾਵੇਂ ਤੈਨੂੰ ਕੋਈ ਮਾਰ ਸੁਟੇ ਅਤੇ ਦੂਜਾ ਇਹ ਹੈ ਭਾਵੇਂ ਕੋਈ ਤੇਰੇ ਨਾਲ ਕੈਸਾ ਮਿਤ੍ਰਾਨਾ ਕਰੇ ਧਰਮਸਾਲਾ ਨਹੀਂ ਜਾਣਾ ਤੇ ਨਾ ਹੀ ਕੋਈ ਓਥੋਂ ਦਾ ਸ਼ਬਦ ਹੀ ਕੰਨੀ ਸੁਨਣਾ ਜੋ ਸਾਡੇ ਪਛਵਾੜੇ ਹੈ ਓਥੋਂ ਦੀ ਕਦੀ ਲੰਘਣਾ ਵੀ ਨਹੀਂ ਤਾਂ ਉਸ ਲੜਕੇ ਮੰਨ ਲਿਆ ਤੇ ਬਚਨ ਦੇ ਦਿਤਾ ਤਾਂ ਮਾਤਾ ਨੇ ਕਿਹਾ ਹੇ ਪੁੱਤ੍ਰ ਪਿਤਾ ਤੇਰਾ ਚੋਰੀ ਕਰਦਾ ਸੀ ਅਰ ਤੂੰ ਭੀ ਚੋਰੀ ਕਰਨੀ ਹੋਵੇਗੀ ਪਰ ਇਹ ਕੰਮ ਕਰੀਂ ਜੇ ਪੁਤ ਤੂੰ ਪਕੜਿਆ ਜਾਵੇਂ ਤਾਂ ਤੈਨੂੰ ਕੁਛ ਕਹਿਣ ਪਰ ਤੂੰ ਭੀ ਰੁਜ਼ਗਾਰ ਚੋਰੀ ਦਾ ਨਹੀਂ ਦਸਣਾ ਭਾਵੇਂ ਸਿਰੋਂ ਵੀ ਤੈਨੂੰ ਮਾਰ ਦੇਣ ਪਰ ਦੱਸੀਂ ਨਾ ਉਸਨੇ ਕਿਹਾ ਭਲਾ ਮਾਤਾ ਜੀ ਤਾਂ ਫੇਰ ਉਹ ਬਾਲਕ ਲੱਗਾ ਚੋਰੀ ਕਰਨ ਇਕ ਦਿਨ ਦੀ ਬਾਤ ਹੈ ਉਸਨੂੰ ਸ੍ਰੀ ਗੁਰੂ ਜੀ ਕਾ ਦਰਸ਼ਨ ਹੋਇਆ ਉਸਦਾ ਭਲਾ ਜੋ ਹੋਣਾ ਸੀ ਇਕ ਦਿਨ ਉਹ ਚੋਰ ਜੋ ਨਿਕਲਿਆ ਤਾਂ ਰਾਜੇ ਦੇ ਭੰਡਾਰ ਨੂੰ ਜਾ ਭੰਨਿਆ ਸੂ ਜਾਂ ਸਵੇਰ ਹੋਈ ਤਾਂ ਖਬਰ ਹੋਈ ਕੁਛ ਪਤਾ ਨ ਲੱਗੇ ਤਾਂ ਰਾਜੇ ਨੇ ਇਕ ਫਫੇਕੁਟਣੀ ਨੂੰ ਕਿਹਾ ਕਿ ਚੋਰੀ ਸਹੀ ਕਰ ਤਾਂ ਓਸਨੇ ਕਿਹਾ ਜੀ ਬਹੁਤ ਹਛਾ ਕੁਟਣੀ ਲਗੀ ਸ਼ਹਿਰ ਦੀ ਗਲੀ ਗਲੀ ਫਿਰਨ ਉਧਰ ਚੋਰ ਦੀ ਮਾਂ ਨੇ ਕਿਹਾ ਪੁੱਤਰ ਕੁਛ ਅੰਨ ਚਾਹੀਦਾ ਹੈ ਉਸਨੇ ਕਿਹਾ ਮਾਤਾ ਜੀ ਭਲੀ ਬਾਤ ਤਾਂ ਉਹ ਚੋਰ ਕਣਕ ਦੀ ਪੰਡ ਸਿਰ ਉੱਪਰ ਚੁਕਕੇ ਲਈ ਆਉਂਦਾ ਸੀ ਤੇ ਘਰ ਦੇ ਨਜੀਕ ਆਇ ਗਿਆ ਤਾਂ ਅਗੇ ਸੰਤਰੀ ਆਇਆ ਤਾਂ ਚੋਰ ਨੇ ਦੇਖਿਆ ਕਿ ਸੰਤਰੀ ਆਉਂਦਾ ਹੈ ਪਰ ਲਾਚਾਰੀ ਉਹ ਪਿਛੇ ਹਟਿਆ ਤਾਂ ਓਥੇ ਧਰਮਸਾਲਾ ਹੈਗੀ ਸੀ ਤੇ ਉਸ ਚੋਰ ਨੇ ਕੰਨਾਂ ਵਿਚ ਉਂਗਲੀਆਂ ਦੇ ਲਈਆਂ ਜੋ ਦਿਲ ਵਿਚ ਵਿਚਾਰ ਕੀਤਾ ਏਥੋਂ ਦੀ ਕੋਈ ਗਲ ਮੇਰੇ ਕੰਨ ਵਿਚ ਨਾ ਪੈ ਜਾਵੇ ਇਹ ਸੋਚ ਕੇ ਅੰਦਰ ਆਇ ਵੜਿਆ ਅਤੇ ਕੰਡਾ ਪੈਰ ਵਿਚ ਲਗਾ ਤੇ ਸਜੇ ਹੱਥ ਨਾਲ ਚੋਰ ਪੁਟਣ ਲੱਗਾ ਤੇ ਧਰਮਸਾਲਾ ਵਿਚ ਸਿਖਾਂ ਨੂੰ ਸ਼ਬਦ ਵਿਚਾਰ ਕਰਕੇ ਸੁਣਾ ਰਹੇ ਸਨ ਜੋ ਸ੍ਰੀ ਪ੍ਰਮੇਸ਼ਰ ਦੇ ਭਜਨ ਵਾਲੇ ਸੋ ਦੇਵਤੇ ਹੈਨ ਤੇ ਦੇਵਤਿਆਂ ਦਾ ਪ੍ਰਛਾਵਾਂ ਨਹੀਂ ਹੁੰਦਾ ਤੇ ਦੇਵਤਿਆਂ ਦੀਆਂ ਪਲਕਾਂ ਲਗਦੀਆਂ ਨਹੀਂ ਅਤੇ ਤਿਨ ਕਾ ਪਰਛਾਵਾਂ ਭੀ ਨਹੀਂ ਹੁੰਦਾ ਇਹ ਅਵਾਜ਼ ਚੋਰ ਦੇ ਕੰਨੀ ਪੈ ਗਈ ਤਾਂ ਚੋਰ ਨੇ ਕਿਹਾ ਭਈ ਇਹ ਅਵਾਜ਼ ਮੈਂ ਜਾਣਕੇ ਨਹੀਂ ਸੁਣੀ ਇਤਨੇ ਚਿਰ ਨੂੰ ਚੌਂਕੀਦਾਰ ਨੇੜੇ ਆਇ ਗਿਆ ਤਾਂ ਚੋਰ ਆਪਣੇ ਘਰ ਨੂੰ ਨੱਸ ਕੇ ਜਾਇ ਵੜਿਆ ਤੇ ਅਨਾਜ ਮਾਂ ਨੂੰ ਜਾਇ ਦਿਤਾ ਇਸ ਤਰ੍ਹਾਂ ਸਭ ਪਦਾਰਥ ਚੋਰ ਆਪਣੀ ਮਾਂ ਨੂੰ ਲਿਆ ਦਿਆ ਕਰੇ ਤੇ ਆਪਣੇ ਘਰ ਵਿਚ

ਐਸ਼ ਬਹਾਰ ਕਰਨ ਜਾਂ ਕਿਤਨੇ ਕੁ ਦਿਨ ਬੀਤੇ ਕੁਟਣੀ ਦੇਖਿਆ ਮੈਂ ਸਾਰਾ ਸ਼ਹਿਰ ਫਿਰ ਕਰ ਦੇਖਿਆ ਹੈ ਸਭ ਆਪੋ ਆਪਣਾ ਰੁਜ਼ਗਾਰ ਕਰਦੇ ਹੈਨ ਪਰ ਓਹ ਦੋਵੇਂ ਮਾਂ ਪੁਤਰ ਬੈਠੇ ਹੀ ਖਾਂਦੇ ਹਨ ਤਾਂ ਉਸ ਕੁਟਣੀ ਮਨ ਵਿਚ ਵਿਚਾਰ ਕੀਤੀ ਕਿ ਤ੍ਰੀਮਤ ਹੋਇ ਕਰ ਕੱਤੇ ਨਹੀਂ ਤੇ ਮਰਦ ਹੋ ਕਰ ਰੁਜ਼ਗਾਰ ਨਾ ਕਰੇ ਤਾਂ ਉਨ੍ਹਾਂ ਦਾ ਗੁਜ਼ਾਰਾ ਕਿਸ ਤਰ੍ਹਾਂ ਚਲਦਾ ਹੈ ? ਹੇ ਪਰਮੇਸ਼ਰ ਚੋਰ ਤਾਂ ਇਹੋ ਹੀ ਹੋਸੀ ਪਰ ਕੁਟਣੀ ਨੇ ਪੱਕਾ ਆਪਣਾ ਮਨ ਜਮਾ ਲਿਆ ਕਿ ਬਗੈਰ ਏਸ ਦੇ ਚੋਰ ਹੋਰ ਕੋਈ ਨਹੀਂ ਤੇ ਨਾ ਕਦੀ ਉਸ ਨੂੰ ਸੌਦਾ ਲੈਂਦਾ ਦੇਖੇ ਫੇਰ ਕੁਟਣੀ ਨੇ ਕਿਤਨੇ ਦਿਨ ਉਸ ਮਹਲੇ ਵਿਚ ਭਿਖਿਆ ਮੰਗਣੀ ਸ਼ੁਰੂ ਕੀਤੀ ਪਰ ਜਦ ਕੁਛ ਭਿਛਿਆ ਪਵੇ ਤਾਂ ਉਸਦੇ ਘਰੋਂ ਫਫੇਕੁਟਣੀ ਮਨ ਵਿਚ ਵਿਚਾਰਿਆ ਕਿ ਹੁਣ ਮੈਂ ਇਸ ਨੂੰ ਕੁਛ ਆਖਿਆ ਤਾਂ ਚੋਰ ਕਿਤੇ ਨਸ ਜਾਏ ਫੇਰ ਕੀ ਕਰਾਂਗੀ ਉਸ ਕੁਟਣੀ ਨੇ ਰਾਜੇ ਨੂੰ ਜਾਇ ਕਰ ਖਬਰ ਦਿਤੀ ਕਿ ਹੇ ਰਾਜਾ ਮੈਂ ਤੇਰਾ ਚੋਰ ਦੇਖਿਆ ਹੈ ਪਰ ਮੈਨੂੰ ਆਪਣੇ ਸਿਪਾਹੀ ਦੇਹ ਮੈਂ ਚੋਰ ਪਕੜਾ ਦੇਨੀ ਹਾਂ ਤਾਂ ਉਸ ਰਾਜਾ ਨੇ ਉਸ ਕੁਟਣੀ ਨਾਲ ਆਪਣੇ ਪਿਆਦੇ ਦੇ ਦਿਤੇ ਕਿਹਾ ਭਾਈ ਜਿਸ ਨੂੰ ਇਹ ਕੁਟਣੀ ਕਹੇ ਉਸਨੂੰ ਮੇਰੇ ਪਾਸ ਲੈ ਆਵਣਾ ਤਾਂ ਪਿਆਦੇ ਉਸ ਦੇ ਨਾਲ ਗਏ ਤਾਂ ਕੁਟਣੀ ਉਸ ਚੋਰ ਨੂੰ ਜਾਇ ਕਰ ਪਕੜਾਇ ਲਿਆਈ ਅਤੇ ਰਾਜੇ ਦੇ ਸਾਹਮਣੇ ਹਾਜ਼ਰ ਕੀਤਾ ਅਤੇ ਰਾਜੇ ਪੁਛਿਆ ਕਿ ਤੂੰ ਚੋਰੀ ਕੀਤੀ ਹੈ ਪਰ ਉਸਨੇ ਆਪਣੇ ਮਨ ਮੇਂ ਕਿਹਾ ਕਿ ਭਾਵੇਂ ਮੈਨੂੰ ਕੁਝ ਕਰਨ ਮੈਂ ਤਾਂ ਨਹੀਂ ਜ਼ਬਾਨੋਂ ਕਹਿਣਾ ਕਿ ਮੈਂ ਚੋਰੀ ਕੀਤੀ ਹੈ ਤਾਂ ਰਾਜੇ ਨੇ ਹੁਕਮ ਦਿਤਾ ਇਸਨੂੰ ਮਾਰੋ ਤਾਂ ਉਸ ਨੂੰ ਲਗੇ ਮਾਰਨ ਕਿਤਨੇ ਕੁ ਦਿਨ ਉਸਨੂੰ ਮਾਰ ਪਈ ਪਰ ਉਸਨੇ ਨਾ ਕਿਹਾ ਕਿ ਮੈਂ ਚੋਰੀ ਕੀਤੀ ਹੈ ਰਾਜੇ ਦੇ ਮਨ ਵਿਚ ਵਿਚਾਰ ਆਇਆ ਭਾਈ ਮੈਂ ਇਸਨੂੰ ਐਵੇਂ ਹੀ ਮਾਰ ਕਰਾਉਂਦਾ ਰਿਹਾ ਹਾਂ ਤੇ ਜੇ ਇਸਨੇ ਚੋਰੀ ਕੀਤੀ ਹੁੰਦੀ ਤਾਂ ਇਹ ਆਖ ਦੇਂਦਾ ਤੇ ਨਾਲੇ ਇਹ ਅਜੇ ਬਾਲਕ ਹੈ ਇਸਨੂੰ ਅਜਿਹੀ ਮਾਰ ਪਈ ਜੋ ਦੇਖਣ ਵਾਲਿਆਂ ਦਾ ਦਿਲ ਕੰਬ ਗਿਆ ਹੈ ਇਸ ਬਾਲਕ ਨਹੀਂ ਕਿਹਾ ਜੋ ਮੈਂ ਕੁਛ ਚੁਕਿਆ ਹੈ ਇਸ ਬਾਤ ਨੂੰ ਰਾਜੇ ਵਿਚਾਰਿਆ ਕਿ ਮੈਂ ਜੋ ਹਾਂ ਤਾਂ ਰਾਜਾ ਹਾਂ ਇਹ ਬਾਲਕ ਸਚਾ ਹੋਵੇ ਤੇ ਚੋਰ ਨਾ ਹੋਵੇ ਜਿਤਨਾ ਮੈਂ ਇਸ ਨੂੰ ਮਾਰਿਆ ਹੈ ਉਸਦਾ ਜਵਾਬ ਮੈਂ ਪ੍ਰਮੇਸ਼ਰ ਅਗੇ ਕੀ ਦੇਵਾਂਗਾ ਤਾਂ ਰਾਜੇ ਫਫੇ ਕੁਟਣੀ ਨੂੰ ਸਦਵਾਇਕੇ ਆਖਿਆ ਕੁਟਣੀ ਇਹ ਚੋਰ ਨਹੀਂ ਮੈਂ ਜਾਣਦਾ ਹਾਂ ਤਾਂ ਕੁਟਣੀ ਆਖਿਆ ਸੁਣੋ ਰਾਜਾ ਜੀ ਜੇਕਰ ਇਹ ਚੋਰ ਆਪਣੇ ਮੂੰਹੋਂ ਆਖੇ ਤਾਂ ਸਚ ਮੰਨੋਗੇ ਤਾਂ ਰਾਜੇ ਕਹਿਆ ਜੇ ਚੋਰ ਆਪਣੇ ਮੂੰਹੋਂ ਕਹੇ ਤਾਂ ਅਸੀਂ ਜਾਣਾਂਗੇ ਤਾਂ

ਫਫੇਕੁਟਣੀ ਕਿਹਾ ਸੁਣੋ ਰਾਜਾ ਜੀ ਕਲ੍ਹ ਤੁਸੀਂ ਜਿਸ ਵਕਤ ਉਸਨੂੰ ਮਾਰਨ ਵਾਸਤੇ ਕਢੋਗੇ ਤਾਂ ਹੁਕਮ ਇਹ ਦੇ ਦੇਣਾ ਜੋ ਰੋਜ਼ ਮਾਰਨ ਨਾਲੋਂ ਇਸਨੂੰ ਫਾਂਸੀ ਦੇ ਦਿਓ ਪਰ ਇਹ ਸੁਣਨ ਤੋਂ ਚੋਰ ਨੂੰ ਮਲੂੰਮ ਹੋ ਜਾਵੇ ਕਿ ਮੈਨੂੰ ਹੁਣ ਮਾਰ ਦੇਣਗੇ ਫੇਰ ਜਦ ਉਸਨੂੰ ਬੰਦੀਖਾਨੇ ਵਿਚ ਪਾਉਣ ਦਰਬਾਨਾਂ ਨੂੰ ਇਹ ਹੁਕਮ ਦੇਣਾ ਕਿ ਨਾ ਜਿੰਦਰਾ ਨਾ ਕੁੰਡੀ ਮਾਰਨ ਬੂਹਾ ਭੀੜ ਦੇਣਾ ਤੇ ਜਦੋਂ ਮੈਂ ਆਵਾਂ ਕੋਈ ਬੋਲੇ ਨਾ ਤੇ ਜੋ ਮੈਂ ਉਸ ਨਾਲ ਗੱਲਾਂ ਕਰਾਂ ਅਥਵਾ ਉਹ ਕਰੇ ਲਿਖੀ ਜਾਣਾ ਏਹ ਬਾਤਾਂ ਰਾਜਾ ਨਾਲ ਕੁਟਣੀ ਕਰਕੇ ਏਥੋਂ ਚਲੀ ਗਈ ਜੋ ਸਵੇਰ ਹੋਈ ਤੇ ਕਚਹਿਰੀ ਵਿਚ ਇਹ ਚੋਰ ਸਦਾਕੇ ਰਾਜੇ ਕਹਿਆ ਭਾਈ ਏਸ ਨੂੰ ਰੋਜ਼ ਮਾਰਦੇ ਹੋ ਤੇ ਇਹ ਦਸਦਾ ਨਹੀਂ ਏਸ ਨੂੰ ਕਲ੍ਹ ਫਾਂਸੀ ਦੇ ਦੇਵੋ ਸਭ ਨੇ ਸੁਣਿਆਂ ਨਾਲੇ ਇਸ ਚੋਰ ਨੇ ਵੀ ਸੁਣਿਆਂ ਕਿ ਭਲਕੇ ਮੈਨੂੰ ਫਾਂਸੀ ਦਾ ਹੁਕਮ ਹੂਆ ਹੈ ਜਦ ਰਾਤ ਪਈ ਤੇ ਚੋਰ ਨੂੰ ਬੰਦੀਖਾਨੇ ਵਿਚ ਪਾ ਦਿਤਾ ਪੈਰੀਂ ਕਾਠ ਮਾਰਕੇ ਬੈਠਾ ਦਿਤਾ ਤੇ ਬੂਹਾ ਭੀੜ ਛਡਿਆ ਕੁੰਡਾ ਨਾ ਮਾਰਿਆ ਤੇ ਨਾ ਜੰਦਰਾ ਹੀ ਮਾਰਿਆ ਜਦ ਅਧੀ ਰਾਤ ਗਈ ਤਾਂ ਫਫੇਕੁਟਣੀ ਨੇ ਆਪਣੀ ਸੂਰਤ ਦੇਵੀ ਦੀ ਬਣਾਈ ਤੇ ਚਾਰ ਬਾਹਵਾਂ ਬਣਾਈਆਂ ਦੋ ਲਕੜੀ ਦੀਆਂ ਤੇ ਨਾਲ ਸ਼ੇਰ ਲਕੜੀ ਦਾ ਬਣਾਇਆ ਜ਼ੇਵਰ ਤੇ ਬਸਤਰ ਸੂਹੇ ਪਹਿਨੇ ਸੀਸ ਪਰ ਮੁਕਟ ਧਰਿਆ ਤੇ ਚਵਾਂ ਭੁਜਾਂ ਵਿਚ ਚਾਰ ਮਸਾਲਾਂ ਪਕੜੀਆਂ ਤੇ ਆਸਤੇ ਆਸਤੇ ਉਸੇ ਅੰਦਰ ਆਇ ਵੜੀ ਜਾਂ ਉਸ ਚੋਰ ਨੇ ਦੇਖਿਆ ਕਿ ਮਸ਼ਾਲਾਂ ਦਾ ਚਾਨਣ ਹੈ ਤਦ ਉਠਕੇ ਦੇਖੇ ਤਾਂ ਸਾਖਿਆਤ ਦੁਰਗਾ ਖੜੀ ਹੈ ਤਾਂ ਉਸ ਚੋਰ ਨੇ ਹੱਥ ਜੋੜ ਕੇ ਨਮਸ਼ਕਾਰ ਕੀਤੀ ਅਤੇ ਅਸਚਰਜ ਹੋਇਆ ਕਿ ਧੰਨ ਪਰਮੇਸ਼ਰ ਹੈ ਉਸ ਫਫੇਕੁਟਣੀ ਚੋਰ ਨੂੰ ਆਖਿਆ ਬੇਟਾ ਤੂੰ ਮੇਰਾ ਪਿਆਰਾ ਭਗਤ ਹੈਂ ਤੇ ਤੈਨੂੰ ਇਸ ਰਾਜੇ ਨੇ ਬੜੀ ਭਾਰੀ ਸਜ਼ਾ ਦਿਤੀ ਹੈ ਇਸ ਵਾਸਤੇ ਮੈਂ ਤੇਰੇ ਪਾਸ ਆਈ ਹਾਂ ਜੇਕਰ ਕਹੇਂ ਤਾਂ ਇਸ ਰਾਜਾ ਨੂੰ ਮਾਰ ਦੇਵਾਂ ਜੇ ਕਹੇਂ ਤਾਂ ਇਸ ਦਾ ਨਗਰ ਗਰਕ ਕਰ ਦੇਵਾਂ ਪਰ ਤੂੰ ਮੈਨੂੰ ਸੱਚ ਸੱਚ ਆਖ ਦੇਹ ਰਾਜੇ ਦੀ ਚੋਰੀ ਕੀਤੀ ਹੈ ਕਿ ਨਹੀਂ ਕੀਤੀ ? ਦੇਖ ਬੱਚਾ ਮੇਰੇ ਪਾਸ ਲੁਕਾ ਨਾ ਕਰੀਂ ਤਾਂ ਚੋਰ ਨੇ ਜਾਣਿਆਂ ਕਿ ਇਹ ਸਚੀ ਭਵਾਨੀ ਹੈ ਤੇ ਮੈਂ ਇਸ ਦੇ ਅਗੇ ਸਭ ਦੱਸ ਦੇਵਾਂ ਜਾਂ ਚੋਰ ਨੇ ਮਨ ਵਿਚ ਦਸਣ ਦੀ ਤਿਆਰੀ ਕੀਤੀ ਤਾਂ ਉਸ ਦੇਵੀ ਦੇ ਨੇਤ੍ਰਾਂ ਵਲ ਨਜ਼ਰ ਕੀਤੀ ਤੇ ਨੇਤਰਾਂ ਦੀਆਂ ਪਲਕਾਂ ਝਮਕੀਆਂ ਹੈਨ ਤਾਂ ਚੋਰ ਨੂੰ ਧਰਮਸਾਲਾ ਵਾਲਾ ਸ਼ਬਦ ਯਾਦ ਆ ਗਿਆ ਕਿ ਦੇਵਤਾ ਦੇ ਨੇਤਰਾਂ ਦੀ ਪਲਕ ਨਹੀਂ ਲਗਦੀ ਅਤੇ ਨਾ ਦੇਵਤਾ ਦੇ ਸਰੀਰ ਦਾ ਪਰਛਾਵਾਂ ਹੁੰਦਾ ਹੈ ਇਹ ਬਾਤ ਉਸ ਨੂੰ ਯਾਦ ਹੋਈ ਤਾਂ ਉਸ ਨੇ ਮਨ

ਮੈਂ ਕਹਿਆ ਕਿ ਧਰਮਸਾਲਾ ਵਾਲੇ ਸਿਖ ਆਖਦੇ ਸਨ ਕਿ ਜੋ ਭਗਤ ਭਜਨ ਕਰਨ ਵਾਲੇ ਭਜਨੀਕ ਦੇਵਤੇ ਹੋ ਜਾਂਦੇ ਹੈਨ ਤੇ ਉਹਨਾਂ ਦੀਆਂ ਪਲਕਾਂ ਨਹੀਂ ਲਗਦੀਆਂ ਤੇ ਇਸ ਦੀਆਂ ਤਾਂ ਪਲਕਾਂ ਝਮਕੀਆਂ ਹੈਨ ਤੇ ਇਹ ਭਵਾਨੀ ਕਾਹੇ ਦੀ ਹੈ ਇਹ ਤੇ ਕੋਈ ਛਲ ਹੈ ਇਹ ਬਾਤ ਚੋਰ ਆਪਣੇ ਮਨ ਵਿਚ ਸਮਝਕੇ ਆਪਣਾ ਸੱਚ ਆਖਣੋਂ ਰਹਿ ਗਿਆ ਤਾਂ ਚੋਰ ਨੇ ਹੱਥ ਜੋੜ ਕਰ ਕਹਿਆ ਹੇ ਮਾਤਾ ਜੀ ! ਜੇ ਮੈਂ ਚੋਰੀ ਕੀਤੀ ਤਾਂ ਤੂੰ ਕਿਆ ਨਹੀਂ ਜਾਣਦੀ ਮੈਂ ਨੇ ਤਾਂ ਚੋਰੀ ਨਹੀਂ ਕੀਤੀ ਰਾਜਾ ਤਾਂ ਮੈਨੂੰ ਐਵੇਂ ਹੀ ਮਰਵਾਂਦਾ ਹੈ ਜਾਂ ਏਹ ਬਾਰਤਾ ਹੋਈ ਤਾਂ ਉਹ ਚਾਰ ਮਸਾਲਾਂ ਬੁਝ ਗਈਆਂ ਤੇ ਕਾਠ ਦਾ ਸ਼ੇਰ ਫਟ ਗਿਆ ਤੇ ਕਾਠ ਦੀਆਂ ਬਾਹਵਾਂ ਵੀ ਡਿਗ ਪਈਆਂ ਜਾਂ ਦਰਬਾਨਾਂ ਨੇ ਇਹ ਗੱਲ ਸੁਣੀ ਤਾਂ ਉਸੇ ਵਕਤ ਫਫੇਕੁਟਣੀ ਨੂੰ ਪਕੜ ਲਿਆ ਜਾਂ ਸਵੇਰ ਹੋਈ ਤੇ ਰਾਜੇ ਦੇ ਪਾਸ ਲੈ ਗਏ ਤੇ ਜਾਇ ਕਰ ਆਖਿਓ ਨੇ ਮਹਾਰਾਜ ਜੀ ਰਾਤ ਕਉ ਏਹ ਬਾਤ ਹੋਈ ਤਾਂ ਰਾਜੇ ਨੇ ਸਭ ਹਕੀਕਤ ਸੁਣੀ ਤੇ ਸਮਝਕੇ ਫਫੇਕੁਟਣੀ ਕੋ ਰਾਜੇ ਨੇ ਫਾਂਸੀ ਦੇ ਦਿਤੀ ਅਤੇ ਚੋਰ ਕਉ ਰਾਜੇ ਨੇ ਛੋੜ ਦਿਤਾ ਤੇ ਰਾਜੇ ਆਪਣੇ ਮਨ ਮੇਂ ਪਸਚਾਤਾਪ ਕੀਤਾ ਮੈਂ ਕੀ ਕੀਤਾ ਨਾਲੇ ਚੋਰੀ ਨਾ ਲੱਭੀ ਤੇ ਪਤਾ ਭੀ ਨਾ ਲਗਾ ਸੋ ਸ੍ਰੀ ਗੁਰੂ ਅੰਗਦ ਜੀ ਦੇ ਹਜ਼ੂਰ ਭਾਈ ਬਾਲਾ ਕਹਿਤਾ ਹੈ ਗੁਰੂ ਜੀ ਐਸੇ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਸ਼ਬਦ ਹੈਂ ਪਾਰਜਾਤ ਕੀ ਨਿਆਈਂ ਦੇਖੋ ਇਕ ਤੁਕ ਸੁਣਨ ਦੇ ਪਿਛੇ ਉਸ ਚੋਰ ਦੀ ਖਲਾਸੀ ਹੋ ਗਈ ਤੇ ਜੋ ਕੋਈ ਸਿਖ ਸ੍ਰੀ ਗੁਰੂ ਜੀ ਦੇ ਬਚਨਾਂ ਤੇ ਪ੍ਰੀਤ ਕਰੇਗਾ ਸੋ ਉਸ ਸਿਖ ਦਾ ਲੋਕ ਪ੍ਰਲੋਕ ਸਵਰ ਜਾਵੇਗਾ ਅਤੇ ਅੰਤ ਕਾਲ ਨੂੰ ਸ੍ਰੀ ਗੁਰੂ ਜੀ ਉਸ ਦਾ ਸੰਕਟ ਕਟਣਗੇ। ਸਤਸੰਗਤ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਸਭ ਸੰਗਤ ਪਰ ਖੁਸ਼ੀ ਹੋਸੀ॥ ੭੪ ॥

## ਅਗੇ ਸਾਖੀ ਇਕ ਸਿਖ ਨਾਲ ਹੋਈ

ਇਕ ਸਿਖ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਨ ਆਂਵਦਾ ਸੀ ਤੇ ਸਤਿਗੁਰ ਦੀ ਸੇਵਾ ਕਰ ਜਾਂਦਾ ਸੀ ਤਾਂ ਉਸ ਸਿਖ ਦਾ ਇਕ ਪੜੋਸੀ ਸਿਖ ਸੀ ਪਰ ਓਹ ਸਾਕਤ ਸੀ ਜਦ ਉਹ ਸਿਖ ਜਾਣ ਲਗਾ ਤਾਂ ਉਸ ਸਾਕਤ ਨੇ ਆਖਿਆ ਭਾਈ ਤੂੰ ਮੈਨੂੰ ਵੀ ਗੁਰੂ ਜੀ ਕੇ ਦਰਸ਼ਨ ਕੋ ਲੈ ਚਲ ਤਾਂ ਉਹ ਸਾਕਤ ਸਿਖ ਤੇ ਨੇਮੀ ਸਿਖ ਸ੍ਰੀ ਗੁਰੂ ਜੀ ਕੇ ਦਰਸ਼ਨ ਕਉ ਚਲੇ ਜਦ ਓਸ ਸਿਖ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਕਹਿਆ ਗੁਰੂ ਜੀ ਮੈਨੂੰ ਆਪਣਾ ਸਿਖ ਕਰੋ ਜਾਂ ਇਹ ਬਾਤ ਹੋਈ ਤਾਂ ਗੁਰੂ ਨਾਨਕ ਦੇਵ ਜੀ ਘਟ ਘਟ

ਕੀ ਜਾਨਣ ਵਾਲੇ ਓਸਦੇ ਰਿਦੇ ਦੀ ਸਮਝਕੇ ਚੁਪ ਕਰ ਰਹੇ ਤੇ ਸਿੱਖ ਬਾਹਰਲੇ ਦਿਲੋਂ ਕਹਿੰਦਾ ਸੀ ਪਰ ਕੁਛ ਦਿਨ ਗੁਜ਼ਰੇ ਤਾਂ ਫੇਰ ਓਸ ਸਿੱਖ ਨੇ ਕਹਿਆ ਜੀ ਮੈਨੂੰ ਸਿੱਖ ਕਰੋ ਸੋ ਉਸ ਸਿਖ ਨੂੰ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਸਿਖਾ ਇਹ ਤੇਰੇ ਪਾਸੋਂ ਸਿੱਖੀ ਹੋਣੀ ਬੜੀ ਕਠਿਨ ਹੈ ਅਤੇ ਤੂੰ ਸਿਖੀ ਕਿਆ ਕਰਨੀ ਹੈ ਪਰ ਓਹ ਸਿਖ ਘੜੀ ਘੜੀ ਗੁਰੂ ਜੀ ਦੀ ਚਰਨੀਂ ਹੱਥ ਰਖੇ ਤੇ ਕਹੇ ਗਰੀਬ ਨਿਵਾਜ ਜੀ ਮੇਰੇ ਊੱਪਰ ਕ੍ਰਿਪਾ ਦ੍ਰਿਸ਼ਟੀ ਕਰਹੁ ਜੀ ਇਹ ਬਚਨ ਬਹੁਤ ਵਾਰੀ ਓਸ ਸਿਖ ਨੇ ਕਹੇ ਤਾਂ ਇਕ ਦਿਨ ਸ੍ਰੀ ਗੁਰੂ ਸਾਹਿਬ ਨੇ ਕਹਿਆ ਸੁਣ ਭਾਈ ਸਿਖਾ ਜੇ ਤੂੰ ਸਿਖ ਬਣਨਾ ਹੈ ਤਾਂ ਅਮਕੀ ਉਜਾੜ ਵਿਚ ਇਕ ਚਿਖਾ ਬਲਦੀ ਹੈ ਉਸ ਚਿਖਾ ਵਿਚ ਪੈ ਕਰ ਆਵੇਂਗਾ ਤਾਂ ਤੈਨੂੰ ਸਿਖੀ ਦਾ ਮਾਰਗ ਦਸਾਂਗੇ ਇਹ ਸੁਣਕੇ ਸਿਖ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕੇ ਅਗੇ ਮੱਥਾ ਟੇਕ ਕਰ ਉਸ ਉਜਾੜ ਵਿਚ ਗਿਆ ਜਾਇ ਕਰ ਕਿਆ ਦੇਖੇ ਜੋ ਚਿਖਾ ਬਲ ਰਹੀ ਹੈ ਤਾਂ ਉਸ ਸਾਕਤ ਨੇ ਕਿਆ ਕੀਆ ਜੋ ਉਦਾਲੇ ਉਦਾਲੇ ਪਿਆ ਫਿਰੇ ਪਰ ਉਸ ਪਾਸੋਂ ਵਿਚ ਨਾ ਪਿਆ ਜਾਵੇ ਇਤਨੇ ਚਿਰ ਪਿਛੋਂ ਇਕ ਚੋਰ ਆਇਆ ਉਸ ਦੇ ਪਾਸ ਦੋ ਥੈਲੀਆਂ ਮੋਹਰਾਂ ਦੀਆਂ ਹੈਸਨ ਉਸ ਚੋਰ ਨੇ ਦੇਖਿਆ ਤਾਂ ਉਸ ਨੂੰ ਪੁਛਿਆ ਭਾਈ ਤੂੰ ਇਸ ਚਿਖਾ ਦੇ ਉਦਾਲੇ ਉਦਾਲੇ ਕਿਉਂ ਫਿਰਦਾ ਹੈਂ ਤਾਂ ਉਸ ਸਿਖ ਨੇ ਕਹਿਆ ਭਾਈ ਮੈਨੂੰ ਮੇਰੇ ਗੁਰਾਂ ਦਾ ਹੁਕਮ ਹੈ ਜੋ ਇਸ ਚਿਖਾ ਵਿਚ ਪੈ ਨਿਕਲੇਂਗਾ ਤਾਂ ਤੈਨੂੰ ਸਿਖੀ ਦੇਵਾਂਗੇ ਜਦ ਉਸ ਚੋਰ ਨੇ ਇਹ ਗੱਲ ਸੁਣੀ ਤਾਂ ਉਸ ਨੇ ਸਿਖ ਨੂੰ ਕਹਿਆ ਭਾਈ ਤੂੰ ਮੈਨੂੰ ਗੁਰੂ ਕਾ ਬਚਨ ਦੇ ਤੇ ਥੈਲੀਆਂ ਮੋਹਰਾਂ ਦੀਆਂ ਲੈ ਲੈ ਪਰ ਉਸਦੇ ਭਾਗ ਉਦੇ ਹੋਏ ਤੇ ਸਿਖ ਦੀ ਪ੍ਰਾਰਬਧ ਭੈੜੀ ਚੋਰ ਪਾਸੋਂ ਮਾਇਆ ਲੈ ਕੇ ਗੁਰੂ ਕਾ ਬਚਨ ਵੇਚ ਦਿਤਾ ਤਾਂ ਉਸ ਚੋਰ ਨੇ ਵਾਹਿਗੁਰੂ ਕਿਹਾ ਤੇ ਚਿਖਾ ਵਿਚ ਛਾਲ ਮਾਰੀ ਉਸੇ ਵਕਤ ਉਸ ਨੂੰ ਰਾਮ ਗਣ ਬੈਕੁੰਠ ਕਉ ਬਿਬਾਨ ਵਿਚ ਬੈਠਾਕੇ ਲੈ ਗਏ ਇਹ ਕਉਤਕ ਉਸ ਸਾਕਤ ਸਿੱਖ ਨੇ ਸਭ ਦੇਖਿਆ ਅਜੇ ਉਹ ਖੜੋਤਾ ਹੀ ਸੀ ਜਾਂ ਉਸ ਦੇ ਢੂੰਡਾਊ ਪਿਛੋਂ ਆਇ ਗਏ ਕਿਆ ਦੇਖਣ ਜੋ ਇਕ ਚਿਖਾ ਬਲ ਰਹੀ ਹੈ ਚੋਰ ਪਾਸ ਖਲੋਤਾ ਹੈ ਉਨ੍ਹਾਂ ਪੁਛਿਆ ਭਾਈ ਮੋਹਰਾਂ ਕਿਥੇ ਹੈਨ ਤਾਂ ਉਸ ਡਰਦੇ ਪਾਸੋਂ ਕੋਈ ਬਾਤ ਨ ਹੋਈ ਸਮੇਤ ਥੈਲੀਆਂ ਮੋਹਰਾਂ ਦੇ ਦਿਤੀਆਂ ਉਨ੍ਹਾਂ ਨੇ ਸਿਖ ਦੀਆਂ ਮੁਸ਼ਕਾਂ ਬੰਨ੍ਹ ਲਈਆਂ ਤੇ ਰਾਜੇ ਪਾਸ ਹਾਜ਼ਰ ਜਾਇ ਕੀਤਾ ਤਾਂ ਰਾਜੇ ਕਹਿਆ ਜੋ ਇਸ ਨੂੰ ਜਾਇ ਕਰ ਫਾਂਸੀ ਦੇ ਦਿਓ ਉਸ ਸਾਕਤ ਸਿਖ ਨੂੰ ਫਾਂਸੀ ਵਾਸਤੇ ਲੈ ਚਲੇ ਪੁਛਿਆ ਭਾਈ ਹੁਣ ਤੈਨੂੰ ਅਸੀਂ ਫਾਂਸੀ ਵਾਸਤੇ ਲੈ ਜਾਂਦੇ ਆਹੇ ਜੋ ਕੁਛ ਕਹਿਣਾ ਹਈ ਸੋ ਕਹਿ

ਸੁਣ ਲੈ ਤਾਂ ਉਸਨੇ ਆਖਿਆ ਮੈਨੂੰ ਰਾਜੇ ਪਾਸ ਲੈ ਚਲੋ ਤਾਂ ਉਹ ਪਿਆਦੇ ਰਾਜੇ ਪਾਸ ਉਸ ਨੂੰ ਲੈ ਗਏ ਤਾਂ ਓਸ ਨੇ ਕਹਿਆ ਰਾਜਾ ਜੀ ਮੇਰੀ ਇਕ ਗੱਲ ਸੁਣ ਲਓ ਤਾਂ ਰਾਜੇ ਆਖਿਆ ਸਚੋ ਸੱਚ ਆਖੀਂ ਤਾਂ ਉਸ ਸਿਖ ਨੇ ਆਪਣਾ ਜਿਸ ਤਰ੍ਹਾਂ ਗੁਜਾਰਾ ਹੈਸੀ ਸਭ ਹਕੀਕਤ ਰਾਜੇ ਦੇ ਪਾਸ ਸੁਨਾਇ ਦਿਤੀ ਤਾਂ ਰਾਜੇ ਆਖਿਆ ਇਹ ਤਾਂ ਕੋਈ ਸਿਖ ਹੈ ਤੇ ਨਾਲੇ ਸ੍ਰੀ ਗੁਰੂ ਸਚੇ ਕਾ ਦਰਸ਼ਨ ਕੀਤਾ ਹੈਸੁ ਏਹ ਕਹਿਕੇ ਰਾਜੇ ਨੇ ਉਸ ਨੂੰ ਛੱਡ ਦਿਤਾ ਉਹ ਸਿਖ ਓਥੋਂ ਆਪਣਾ ਛੁਟਕਾਰਾ ਕਰਵਾ ਕੇ ਆਇਆ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਢਹਿ ਪਿਆ ਅਤੇ ਹੱਥ ਜੋੜ ਕੇ ਆਖਿਓਸੁ ਗੁਰੂ ਜੀ ਸਿਖੀ ਤਾਂ ਪਰੇ ਹੈ ਜੀ ਸਵਾਮੀ ਜੀ ਆਪ ਕਾ ਵਾਕ ਜੋ ਹੈ ਸੋ ਸਚ ਹੈ ਜੀ ਪਰ ਸਚੇ ਪਾਤਸ਼ਾਹ ਜੀ ਤੇਰੀਆਂ ਤੂੰ ਹੀ ਜਾਨੇਂ ਜੀ ਹੇ ਗਰੀਬ ਨਿਵਾਜ ਜੀ ਮੇਰੀ ਭੁਲ ਬਖਸ਼ੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਸਿਖਾ ਤੂੰ ਆਪਣੇ ਘਰ ਜਾਇਕੇ ਆਏ ਗਏ ਸਿਖ ਸਾਧ ਦੀ ਟਹਿਲ ਸੇਵਾ ਪ੍ਰੀਤ ਨਾਲ ਤਨ ਮਨ ਧਨ ਕਰਕੇ ਕਰਿਆ ਕਰ ਤਾਂ ਭਾਈ ਸਿਖਾ ਤੈਨੂੰ ਸਿਖੀ ਪਰਾਪਤ ਹੋਵੇਗੀ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਸਿਖ ਨੂੰ ਸਦਗਤੀ ਹੋਵਣ ਦਾ ਮਾਰਗ ਦਸਿਆ ਹੈ ਤਾਂ ਓਹ ਸਾਕਤ ਸਿਖ ਨੂੰ ਵੀ ਮਹਾਰਾਜ ਜੀ ਨੇ ਸਤਨਾਮ ਦੇ ਕਰ ਸਿਖੀ ਦਾ ਹਿਤਕਾਰੀ ਕੀਤਾ ॥ ੭੫ ॥

## ਸਾਖੀ ਗੋਬਿੰਦ ਲੋਕਾਂ ਨਾਲ ਹੋਈ

ਇਕ ਦਿਨ ਗੋਬਿੰਦ ਲੋਕ ਸ੍ਰੀ ਗੁਰੂ ਨਾਨਕ ਜੀ ਕੇ ਦਰਸ਼ਨ ਕੋ ਆਏ ਅਰ ਆਇ ਕਰ ਕਹਿਆ ਹੇ ਬਾਬਾ ਜੀ ਰਾਮ ਰਾਮ ਸੱਤ ਰਾਮ ਤਾਂ ਅਗੋਂ ਸ੍ਰੀ ਗੁਰੂ ਨਾਨਕ ਜੀ ਆਖਿਆ ਆਓ ਭਾਈ ਬੈਠੀਏ ਜੀ ਸੱਤ ਰਾਮ ਤਾਂ ਇਕ ਘੜੀ ਠਹਿਰ ਕਰ ਓਹਨਾਂ ਗੋਬਿੰਦ ਲੋਕਾਂ ਕਹਿਆ ਹੇ ਗੁਰੂ ਜੀ ਸਾਡੀ ਇਕ ਬੇਨਤੀ ਹੈ ਜੇ ਹੁਕਮ ਕਰੋ ਤਾਂ ਪੁਛੀਏ ਤਾਂ ਗੁਰੂ ਜੀ ਕਹਿਆ ਹੇ ਭਾਈ ਜੋ ਕੁਛ ਤੁਹਾਡੀ ਖੁਸ਼ੀ ਹੋਵੇ ਸੋ ਪੁਛੋ ਜੀ ਤਾਂ ਗੋਬਿੰਦ ਲੋਕਾਂ ਕਹਿਆ ਜੀ ਸ੍ਰੀ ਪਰਮੇਸ਼ਰ ਦੇ ਅਰਥ ਕਰਕੇ ਕੋਈ ਸ੍ਰੀ ਮਹਾਰਾਜ ਅਕਾਲ ਪੁਰਖ ਦੀ ਉਸਤਤ ਕਰਕੇ ਸੁਣਾਓ ਜੀ ਏਸ ਬਾਤ ਕੋ ਗੁਰੂ ਜੀ ਸੁਣਿਆਂ ਤੇ ਕਹਿਆ ਮੈਂ ਬਲਿਹਾਰ ਜਾਵਾਂ ਜੀ ਉਨ ਕੇ ਉੱਪਰੋਂ ਭੀ ਬਲਿਹਾਰਨੇ ਜਾਵਾਂ ਜੋ ਮੇਰੇ ਪਰਮੇਸ਼ਰ ਦਾ ਜੱਸ ਸੁਣੇ ਭਾਈ ਤੁਸਾਂ ਵਿਟਹੁ ਕੁਰਬਾਨ ਜਾਵਾਂ ਪਰ ਜੀ ਤੁਸੀਂ ਜੋ ਸੰਸਾ ਪੁਛੋ ਸੋ ਓਹ ਵਾਹਿਗੁਰੂ ਜੀ ਦੀ ਕ੍ਰਿਪਾ ਸੇ ਦਸਾਂਗੇ ਤਾਂ ਓਹਨਾਂ ਗੋਬਿੰਦ ਲੋਕਾਂ ਕਹਿਆ ਜੀ ਗਰੀਬ ਨਿਵਾਜ ਜੀ ਉਸ ਪਰਮੇਸ਼ਰ

ਦਾ ਰੰਗ ਕੀ ਹੈ ਅਰ ਉਸ ਕਰਤੇ ਕਾ ਆਦ ਅੰਤ ਕਿਸ ਤੇ ਹੂਆ ਹੈ ਇਹ ਸੱਚ ਸੁਣਾਈਏ ਜੀ ਜੋ ਪਰਮੇਸ਼ਰ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਕਹਿਆ ਹੇ ਸੰਤ ਜਨੋਂ ਸ੍ਰੀ ਪਰਮੇਸ਼ਰ ਜੀ ਕੀ ਮਾਇਆ ਬਹੁਤ ਬੇਅੰਤ ਹੈ ਜਿਸਦਾ ਕੋਈ ਅੰਤ ਨਹੀਂ ਕਹਿਆ ਜਾਂਦਾ ਜੋ ਸ਼ੁਕਲ ਪੱਖ ਤੇ ਕ੍ਰਿਸ਼ਨ ਪੱਖ ਹੈ ਸੋ ਪਿਤ੍ਰੋਂ ਕਾ ਦਿਨ ਰਾਤ ਹੈ ਅਤੇ ਬਾਰਾਂ ਮਹੀਨੇ ਜੋ ਹੈਂ ਉਤ੍ਰਾਇਣ ਤੇ ਦਖਣਾਇਣ ਏਕ ਬਰਸ ਸੋ ਦੇਵਤਿਆਂ ਕਾ ਦਿਨ ਰਾਤ ਹੈ ਐਸੇ ਹੀ ਹਿਸਾਬ ਸੇ ਦੋ ਹਜ਼ਾਰ ਜੁਗ ਹੋਵੇ ਤਾਂ ਬ੍ਰਹਮਾਂ ਕਾ ਇਕ ਦਿਨ ਤੇ ਰਾਤ ਹੈ ਐਸੇ ਦਿਨ ਰਾਤ ਕੇ ਸੌ ਬਰਸ ਗੁਜ਼ਰੇ ਤਾਂ ਬ੍ਰਹਮਾਂ ਜੀ ਕੀ ਉਮਰਾ ਹੋ ਨਿਬੜਦੀ ਹੈ ਵਿਸ਼ਨ ਜੀ ਕਾ ਇਕ ਦਿਨ ਤੇ ਰਾਤ ਹੋਤੀ ਹੈ ਐਸੇ ਹੀ ਹਜ਼ਾਰ ਬਰਸ ਹੋਵੇ ਤਾਂ ਵਿਸ਼ਨ ਜੀ ਦੀ ਉਮਰਾ ਹੋਤੀ ਹੈ ਵਿਸ਼ਨ ਜੀ ਦੀ ਸਾਰੀ ਉਮਰਾ ਤੇ ਸ਼ਿਵ ਜੀ ਕਾ ਇਕ ਦਿਨ ਤੇ ਇਕ ਰਾਤ ਹੋਤੀ ਹੈ। ਐਸੇ ਹੀ ਸੌ ਬਰਸ ਗੁਜ਼ਰ ਜਾਣ ਤੇ ਸ਼ਿਵ ਜੀ ਕਾ ਇਕ ਦਿਨ ਤੇ ਰਾਤ ਗੁਜ਼ਰ ਜਾਂਦਾ ਹੈ ਤੇ ਇਸ ਹਿਸਾਬ ਉੱਪਰ ਸੌ ਬਰਸ ਹੋਏ ਤਾਂ ਸ਼ਿਵਾਂ ਦੀ ਉਮਰ ਹੁੰਦੀ ਹੈ ਸੋ ਸੰਤ ਜੀ ਜੇਹੜੀ ਪਰਮੇਸ਼ਰ ਦੀ ਮਾਯਾ ਹੈ ਓਹ ਇਕ ਨਿਮਖ ਪ੍ਰਮਾਣ ਬੀਤਦੀ ਹੈ ਅਤੇ ਨਿਮਖ ਅੱਖ ਦੇ ਮੀਟਨ ਅਤੇ ਖੋਲ੍ਹਨ ਨੂੰ ਆਖਦੇ ਹਨ ਪਰ ਹੇ ਸੰਤ ਜੀ ਮਾਇਆ ਦਾ ਅੰਤ ਨਹੀਂ ਪਾਇਆ ਜਾਂਦਾ ਤਉ ਇਸ ਮਾਇਆ ਦੇ ਸਵਾਮੀ ਦਾ ਅੰਤ ਕੈਸੇ ਆਵੇ ਜਿਸ ਭਗਵੰਤ ਦੀ ਬਿਅੰਤਤਾ ਨੂੰ ਵਰਣਨ ਕਰਕੇ ਮਹਾਰਾਜ ਸ੍ਰੀ ਗੁਰੂ ਨਾਨਕ ਜੀ ਇਕ ਰਾਗ ਗੂਜਰੀ ਵਿਚ ਸ਼ਬਦ ਆਖਿਆ–

ਰਾਗੁ ਗੂਜਰੀ ਮਹਲਾ ੧ ॥

*ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥ ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥ ੧ ॥ ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥ ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥ ੧ ॥ ਰਹਾਉ ॥ ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥ ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥ ੨ ॥ ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥ ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥ ੩ ॥ ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥*

ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ॥ ੪॥ ੨॥

ਇਸ ਕਾ ਪ੍ਰਮਾਰਥ-ਗੁਰੂ ਜੀ ਕਹਿੰਦੇ ਹਨ ਸੁਣੋ ਭਾਈ ਗੋਬਿੰਦ ਲੋਕੋ ਸ੍ਰੀ ਪ੍ਰਮੇਸ਼ਰ ਜੀ ਕੀ ਆਦਿ ਬ੍ਰਹਮੇ ਨੇ ਇਉਂ ਖੋਹਲੀ ਥੀ ਸੋ ਪ੍ਰਥਮੇ ਸੁਤੇ ਪ੍ਰਕਾਸ਼ ਜੋ ਪਰਮੇਸ਼ਰ ਆਪਣੇ ਆਪ ਹੀ ਸ੍ਰੀ ਠਾਕੁਰ ਜੀ ਨਿਰੰਕਾਰ ਤੇ ਆਕਾਰ ਸਰਗੁਣ ਰੂਪ ਹੋਏ ਸੋ ਤਿਸ ਪ੍ਰਮੇਸ਼ਰ ਜੀ ਦੀ ਮੁਖ ਦੀ ਜੋਤ ਤੇ ਮਹਾਂਦੇਵ ਜੀ ਉਪਜਿਆ ਅਰ ਨਾਭ ਕਵਲ ਤੇ ਬ੍ਰਹਮਾ ਜੀ ਉਤਪਤ ਹੋਏ ਤਾਂ ਬ੍ਰਹਮਾ ਨੇ ਕਹਿਆ ਜੀ ਮੈਂ ਕੁਛ ਗਿਆਨ ਕਰਾਂ ਜੋ ਸ੍ਰੀ ਪ੍ਰਮੇਸ਼ਰ ਜੀ ਕੈਸਾ ਹੈ ਸੋ ਜੈਸੀ ਜੈਸੀ ਕਿਸੇ ਗਿਆਨੀ ਕੀ ਪ੍ਰੀਤ ਉਪਜੀ ਹੈ ਸੋ ਤੈਸੀ ਉਸਤਤਿ ਕਰਦਾ ਹੈ ਅਤੇ ਜੋ ਪ੍ਰਿਥਮ ਉਸਤਤਿ ਬ੍ਰਹਮਾ ਜੀ ਨੇ ਕਰੀ ਪਰ ਬ੍ਰਹਮਾ ਕੇ ਰਿਦੇ ਕਉ ਸ਼ਾਂਤ ਨਾ ਆਈ ਤਬ ਸ੍ਰੀ ਠਾਕੁਰ ਜੀ ਨੇ ਬ੍ਰਹਮਾ ਕੇ ਚਤੁਰ ਸਲੋਕ ਕਾ ਭਾਗਵਤ ਮੇਂ ਉਪਦੇਸ਼ ਕੀਤਾ ਤਬ ਸ੍ਰੀ ਬ੍ਰਹਮਾ ਜੀ ਕੋ ਸ਼ਾਂਤ ਆਇ ਗਈ॥ ਸਲੋਕ॥ ਗਿਆਨੰ ਪਰਮ ਗੁਹਯੰ ਮੇਯਦ ਵਿਗਜਾਨ ਸਮਨ੍ਰਿਤੰ ਸਾਰ ਰਸਯੰ ਤਦੰ ਗ੍ਰਿਹਿਹਿ ਗ੍ਰਹਣ ਗਦਤੰ ਮਾਯਾ॥ ਯਾਵਾ ਨਿਹੰਯਥਾ ਭਾਵੇ ਸਦਰੂਪ ਗੁਣ ਕਰਨਕਃ॥ ਤਥੈਵ ਤਤ ਵਿੱਗਜਾਨੰ ਨਸਤਤੇ ਮਦਨੁ ਗ੍ਰਹਤ॥ ਅਹੰਮੇਵਾ ਸਮੇਵਾਗ੍ਰੇ ਨਾਨਿਗਿਤ ਯਤਸਤ ਸਤ ਪਹੰ॥ ਪਸ਼ਰਾ ਦਿਹਯੰ ਤਦਯੋ ਵਿਸਿੱਖਯੋਤ ਸੋ ਸਮਯਹੰ॥ ਰਿਤੇਰਹੰ ਯਤਪਤੀ ਯੇਤਨਾਤ੍ਰੀ ਤਯੇਤਚਾ ਤਚਾਤਿ ਮਨਿ॥ ਤਦ ਵਿੱਦਯਾਦਾਤਾ ਮਨੋ ਮਾਯਾ ਯਥਾ ਭਾਸੋ ਯਥਾਤਮ॥ ਯਥਾ ਮਹਾਂਤ ਭੂਤਾਨਿਭੂਤੇ ਭੂਚਾਵਾਚੇ ਖੁਚਖ ਪ੍ਰਵਿਸਾਨ ਪ੍ਰਵਿਸਾਨ ਤਥਾ ਤੇ ਖੂਨ ਤੇ ਤੈਖੂਯਹੰ॥ ਏਤਾਵ ਜਿਗਯਾਸੰ ਤਤੂ ਜਿਗਯਾਸੁ ਤਾਂਤ ਮਨਾ॥ ਅਨ੍ਰੈ ਵਿਰਤਰੇਕਾ ਭਯਾਯ ਤਸਿਆਤ ਸਰਬਤ੍ਰ ਸਰਬਦਾ ਜੇਤਤ ਨਮਤੰ ਮਯਾ ਤਿਸ ਪਰਮੇਣ ਸਮਾਧਾਨ॥ ਭਵਾਨ ਕਲਪ ਵਿਕਲਪੇ ਪੁਨਾ ਵਿਮੁਹਿਯਕਤਿ ਕਰ ਰਚਿਤਾ॥ ਜਬ ਏਹ ਚਤੁਰ ਸਲੋਕ ਉਪਦੇਸ਼ ਕੇ ਕਹੇ ਤਾਂ ਬ੍ਰਹਮਾ ਨੇ ਕਿਹਾ ਭਗਵਾਨ ਕ੍ਰਿਪਾ ਨਿਧਾਨ ਜੀ ਇਸ ਕਾ ਅਰਥ ਮੇਰੇ ਤਾਈਂ ਬੁਝਾਇ ਦੇਵੋ ਤਾਂ ਭਗਵਾਨ ਕਹੇ ਹੈਂ ਹੇ ਬ੍ਰਹਮਾ ਮੇਰੇ ਚਿਤ ਤੋ ਯੇਹ ਹੈ ਮੇਰੇ ਨਾਮ ਕੀ ਸ਼ਰਨ ਬਿਨਾਂ ਉਧਾਰ ਕਿਸੀ ਕਾ ਨਹੀਂ ਹੋਤਾ ਪ੍ਰਿਥਮੇ ਤੋ ਦੋਇ ਸਲੋਕ ਮੇਂ ਉਪਦੇਸ਼ ਕੀਆ ਹੈ ਜੋ ਗਿਆਨ ਮੈਨੇ ਪਰਮ ਗੁਹਜ ਰਖਿਆ ਹੈ ਵਿਗਿਆਨ ਕੇ ਸਮੇਤ ਅਰ ਰਸ ਕੇ ਸਮੇਤ ਅਰ ਨਾਮ ਦਾਨ ਇਹ ਅੰਗੋਂ ਕੇ ਸਮੇਤ ਸੋ ਤੂੰ ਲੇ ਹੇ ਬ੍ਰਹਮਾ ! ਮੈਂ ਤੇਰੇ ਤਾਈਂ ਦੇਤਾ ਹੂੰ॥ ੧॥ ਹੇ ਬ੍ਰਹਮਾ ਜੈਸਾ ਮੈਂ ਹੋਂ ਜੈਸਾ ਮੇਰਾ ਸੁਭਾਉ ਹੈ ਜੈਸਾ ਮੇਰਾ ਰੂਪ ਹੈ ਜੈਸਾ ਮੇਰਾ ਗੁਣ ਹੈ ਜੈਸੇ ਮੇਰੇ ਕਰਮ ਹੈਨ ਤੈਸੇ ਤੂੰ ਇਨ ਸਲੋਕੋਂ ਕਰਕੇ ਮੇਰੀ ਉਸਤਤਿ ਕਰੋ ਮੇਰੀ ਕ੍ਰਿਪਾ ਤੇ॥ ੨॥ ਮੈਂ

ਹੀ ਜਗਤ ਕਾ ਆਦਿ ਹੋਂ ਸਤ ਸੂਖਮ ਅਸਥੂਲ ਕਾ ਮੇਰੇ ਬਿਨਾ ਨਿਰਗੁਣ ਸਰਗੁਣ ਕੁਛ ਨਹੀਂ ਤੇ ਅਬ ਭੀ ਮੈਂ ਹੀ ਹਉ ਬਹੁੜ ਜਗਤ ਮੇਰੇ ਵਿਖੇ ਲੀਨ ਹੋ ਜਾਵੇਗਾ ਅਤੇ ਤੀਜੇ ਮੈਂ ਹੀ ਰਹਿ ਜਾਵੇਂਗਾ॥ ੩ ॥ ਹੇ ਬ੍ਰਹਮਾ ਜੀ ਜੇਹੜੀ ਮਾਇਆ ਅਸੱਤ ਹੈ ਸੋ ਪੜੀ ਪ੍ਰਕਾਸ਼ਤੀ ਹੈ ਮੈਂ ਸੱਤ ਹੋਂ ਮੇਰੇ ਕੋ ਕੋਈ ਨਹੀਂ ਜਾਣ ਸਕਤਾ ਇਹ ਮੇਰੀ ਮਾਇਆ ਹੈ ਜੈਸੇ ਏਕ ਚੰਦ੍ਰਮਾ ਦੇਖ ਦ੍ਰਿਸ਼ਟੀ ਕੋ ਨਦਰ ਆਵਤਾ ਹੈ ਅਰ ਪ੍ਰਕਾਸ਼ ਮੇਂ ਇਸਥਿਤ ਭਈ ਹੈ ਚੰਦ੍ਰਮਾਂ ਸੂਰਜ ਕੇ ਸੰਗਮ ਬਿਨਾਂ ਦ੍ਰਿਸ਼ਟੀ ਨਹੀਂ ਆਵਤਾ ਤੈਸੀ ਮੇਰੀ ਮਾਇਆ ਹੈ ਅਦ੍ਰਿਸ਼ਟ ਹੈ ਦ੍ਰਿਸ਼ਟ ਨਹੀਂ ਆਵਤੀ ਅਰ ਮੈਂ ਸਤ ਤੇ ਸੰਤਾਂ ਦੇ ਸੰਗ ਬਿਨਾਂ ਨਹੀਂ ਦ੍ਰਿਸ਼ਟੀ ਆਂਵਦਾ ਜੈਸੇ ਪੰਜੇ ਭੂਤ ਤੇਜ ਵਾਇ ਪ੍ਰਿਥਵੀ ਆਕਾਸ਼ ਜਲ ਅਪਨੇ ਕਾਰਜਾਂ ਮੇਂ ਭੀ ਹੈਂ ਅਰ ਨਿਆਰੇ ਵੀ ਹੈਂ ਤੈਸੇ ਮੈਂ ਸਭ ਕੋ ਸਤਾ ਭੀ ਦੇ ਰਹਿਆ ਤੇ ਨਿਆਰਾ ਭੀ ਹੋਂ ਤੈਸੇ ਤੂੰ ਮੈਨੂੰ ਅਨਵਿਤ੍ਰੇਕ ਕਰ ਦੇਖ ਅਰ ਵਿਤ੍ਰੇਕ ਕਰ ਸਭ ਬਿਸਥਾਰ ਮੁਝ ਤੇ ਹੀ ਹੂਆ ਹੈ ਅਰ ਵਿਤ੍ਰੇਕ ਕਰ ਮੁਝ ਸੇ ਬਿਨਾਂ ਰਹਿਤਾ ਕੁਛ ਨਹੀਂ ਇਹ ਸੰਬੋਧਨ ਕਰ ਬ੍ਰਹਮਾ ਕੋ ਕਿਹਾ ਹੇ ਬ੍ਰਹਮਾ ! ਇਹ ਮੇਰਾ ਗਿਆਨ ਜਬ ਤੂੰ ਆਪਣੇ ਚਿਤ ਵਿਖੇ ਰਖੇਂਗਾ ਤੋ ਜਗਤ ਕੀ ਉਤਪਤੀ ਕੇ ਸਮੇਂ ਵਿਖੇ ਅਰ ਪ੍ਰਲੈ ਕੇ ਸਮੇਂ ਵਿਖੇ ਤੁਝ ਕੋ ਮੋਹ ਨਹੀਂ ਬਿਆਪੇਗਾ ਸਦਾ ਸ਼ਾਂਤਿ ਰਹੇਗੀ ਤਾਂ ਬ੍ਰਹਮਾ ਜੀ ਨੇ ਬਹੁਤ ਉਸਤਤਿ ਕਰੀ ਸਲੋਕ ਬੰਧੇ ਅਰ ਰਾਗ ਪਾਇ ਕਰ ਧੁਨੀ ਸਾਥ ਗਾਤਾ ਭਯਾ ਅਰ ਗਾਵ ਕਰ ਰੀਝਿਆ ਅਰ ਵਡਾ ਖੁਸ਼ੀ ਹੂਆ ਲਿਖ ਕਰਕੇ ਵਡੇ ਭਾਰੇ ਪੁਸਤਕ ਕਰਕੇ ਮਰਯਾਦਾ ਬੰਧੀਆਂ ਹੇ ਗੋਬਿੰਦ ਲੋਕੋ ਇਸ ਤਰ੍ਹਾਂ ਬ੍ਰਹਮਾ ਜੀ ਨੇ ਚਾਰ ਬੇਦ ਬਣਾਏ ਹੈਨ ਤੇ ਸ੍ਰੀ ਬ੍ਰਹਮਾ ਜੀ ਚਾਰ ਮੁਖ ਕਰਕੇ ਬੇਦਾਂ ਦਾ ਪਾਠ ਕੀਤਾ ਹੈ ਤਾਂ ਬ੍ਰਹਮਾ ਜੀ ਕੋ ਭਗਤ ਕੀ ਮਾਇਆ ਕੇ ਪ੍ਰਤਾਪ ਤੇ ਜੀਅ ਵਿਚ ਆਈ ਕਿ ਮੈਂ ਕਿਥੋਂ ਪੈਦਾ ਹੋਇਆ ਹਾਂ ਜਬ ਬ੍ਰਹਮਾ ਨੇ ਦੇਖਿਆ ਕਿ ਤਮਾਮ ਚਾਰੋਂ ਤਰਫ ਪਾਣੀ ਹੀ ਪਾਣੀ ਨਦਰੀ ਆਵੇ ਹੋਰ ਕੁਛ ਨਹੀਂ ਅਰ ਕਹਿਣੇ ਲਗਾ ਇਹ ਪਾਣੀ ਕਿਆ ਹੈ ਤਾਂ ਬ੍ਰਹਮਾ ਆਤਮੇ ਕਾ ਵਿਚਾਰ ਕੀਤਾ ਇਹ ਪਾਣੀ ਜੋ ਹੈ ਸੋ ਬ੍ਰਹਮਾ ਅਤੇ ਬ੍ਰਹਮਾ ਤੇ ਪਾਣੀ ਇਕੋ ਰੂਪ ਹੈ ਤਾਂ ਬ੍ਰਹਮਾ ਨੂੰ ਗਿਆਨ ਹੋਇਆ ਕਿ ਮੈਂ ਹੀ ਪਾਣੀ ਹਾਂ ਤਾਂ ਬ੍ਰਹਮਾ ਪਤਾਲ ਕਉ ਗਿਆ ਤੇ ਕਿਆ ਦੇਖੇ ਜੋ ਓਥੇ ਕਈ ਬ੍ਰਹਮੇ ਹੈਨ ਪਰ ਪਾਣੀ ਹੀ ਪਾਣੀ ਹੈ ਹੋਰ ਕੁਛ ਨਹੀਂ ਫੇਰ ਬ੍ਰਹਮਾ ਜੀ ਮਧ ਲੋਕ ਮੇਂ ਗਿਆ ਤੇ ਉਥੇ ਪਾਣੀ ਹੈ ਪਰ ਬ੍ਰਹਮੇ ਕਈ ਤੇ ਫੇਰ ਬ੍ਰਹਮਾ ਜੀ ਅਕਾਸ਼ ਕੋ ਗਏ ਤਾਂ ਉਥੇ ਵੀ ਬਹੁਤ ਬ੍ਰਹਮੇ ਦੇਖੇ ਨਾਲ ਪਾਣੀ ਹੈ ਜਿਤਨੇ ਦੀਪ ਲੋਅ ਹਨ ਸਾਰੇ ਬ੍ਰਹਮੇ ਹੀ ਹਨ ਅਤੇ ਜਹਾਂ ਦੇਖੇ ਤਹਾਂ ਹੀ ਆਪਣਾ

ਆਪ ਹੀਂ ਦੇਖੇ ਤਾਂ ਫੇਰ ਬ੍ਰਹਮਾ ਜੀ ਆਪਣੇ ਅਸਥਾਨ ਆਇਆ ਤੇ ਕਹਿਣ ਲਗਾ ਕਿ ਜਲੇ ਬ੍ਰਹਮਾ ਥਲੇ ਬ੍ਰਹਮਾ ਹੈ ਭੀ ਬ੍ਰਹਮਾ ਹੋਸੀ ਭੀ ਬ੍ਰਹਮਾ ਥਾਨ ਥਨੰਤਰ ਵਿਖੇ ਬ੍ਰਹਮਾ ਆਦਿ ਜੁਗਾਦਿ ਭੀ ਬ੍ਰਹਮਾ ਜਦ ਬ੍ਰਹਮਾ ਨੇ ਇਹ ਬਾਤ ਕਹੀ ਤਾਂ ਅਕਾਸ਼ ਬਾਣੀ ਹੋਈ ਬ੍ਰਹਮਾ ਤੂੰ ਦੇਖ ਤੋ ਸਹੀ ਕੁਛ ਹੋਰ ਵੀ ਹੈ ਕਿ ਨਹੀਂ ਤਾਂ ਬ੍ਰਹਮਾ ਦੇਖੇ ਤਾਂ ਕਿਆ ਦੇਖੇ ਜੋ ਇਕ ਕਵਲ ਹੈ ਤਾਂ ਫੇਰ ਅਕਾਸ਼ ਬਾਣੀ ਹੋਈ ਜੋ ਬ੍ਰਹਮਾ ਕਵਲ ਨੂੰ ਤੋ ਦੇਖ ਜੋ ਕਵਲ ਕੌਣ ਹੈ ਤਾਂ ਬ੍ਰਹਮੇ ਨੇ ਕਿਹਾ ਮੈਂ ਨਹੀਂ ਜਾਣਦਾ ਅਕਾਸ਼ ਬਾਣੀ ਨੇ ਕਹਿਆ ਹੇ ਬ੍ਰਹਮਾ ਤੂੰ ਇਸ ਕਮਲ ਤੋਂ ਹੀ ਪੈਦਾ ਹੋਇਆ ਹੈਂ ਤਾਂ ਬ੍ਰਹਮੇ ਨੇ ਕਹਿਆ ਮੈਂ ਬੜਾ ਸਾਰਾ ਹਾਂ ਕਵਲ ਤਾਂ ਨਿਕਾ ਜਿਹਾ ਹੈ ਤਾਂ ਅਕਾਸ਼ ਬਾਣੀ ਹੋਈ ਹੇ ਬ੍ਰਹਮਾ ਛੋਟੇ ਤੇ ਹੀ ਬੜਾ ਹੋ ਜਾਤਾ ਹੈ ਤਾਂ ਬ੍ਰਹਮੇ ਕਿਹਾ ਮਹਾਰਾਜ ਜੀ ਕਿਸ ਤਰ੍ਹਾਂ ਛੋਟਾ ਬੜਾ ਹੋ ਜਾਤਾ ਹੈ ਤਾਂ ਫੇਰ ਆਵਾਜ਼ ਹੋਈ ਹੇ ਬ੍ਰਹਮਾ ਜੀ ਖੋਜਿਆਂ ਹੀ ਮਲੂਮ ਹੋਵੇਗਾ ਕੌਣ ਬੜਾ ਹੈ ਅਰ ਕੌਣ ਛੋਟਾ ਹੈ ਤਾਂ ਬ੍ਰਹਮਾ ਨੇ ਕਹਿਆ ਭਾਈ ਮੈਂ ਖੋਜਤਾ ਤੂੰ ਪਰ ਇਹ ਕਵਲ ਨਿੱਕਾ ਜਿਹਾ ਨਦਰੀ ਆਂਵਦਾ ਹੈ ਪਰ ਜੇ ਮੈਂ ਇਸ ਕਵਲ ਵਿਚ ਪਿਆ ਸਾਂ ਅਤੇ ਫੇਰ ਮੈਂ ਨਿਕਲਿਆ ਕੀਕਰ ਸਾਂ ਤਾਂ ਬ੍ਰਹਮਾ ਨੇ ਕਿਹਾ ਮੈਂ ਇਸ ਨੂੰ ਲਤ ਮਾਰਦਾ ਹਾਂ ਜੇਕਰ ਮੇਰੀ ਲਤ ਸਹਾਰ ਗਿਆ ਤਾਂ ਮੈਂ ਜਾਣਾਂਗਾ ਕੁਛ ਨਹੀਂ ਇਹ ਵਿਚਾਰ ਕਰ ਬ੍ਰਹਮਾ ਨੇ ਉਸ ਕਵਲ ਕੋ ਲਤ ਮਾਰੀ ਤਾਂ ਉਹ ਕਵਲ ਅਚਲ ਰਿਹਾ ਨਾ ਹਿਲਿਆ ਨਾ ਜੁਲਿਆ ਤਾਂ ਬ੍ਰਹਮਾ ਜੀ ਉਸ ਕਵਲ ਦੇ ਵਿਚ ਉਤਰ ਗਿਆ ਜਦ ਬ੍ਰਹਮਾ ਜੀ ਕਵਲ ਦੇ ਵਿਚ ਗਿਆ ਤੇ ਕਿਤੇ ਬ੍ਰਹਮਾ ਜੀ ਦੇ ਪੈਰ ਨਾ ਲਗਣ ਜਿਸ ਤਰ੍ਹਾਂ ਖੂਹ ਵਿਚ ਰੋੜ ਸੁਟੀਏ ਤਾਂ ਉਹ ਕਿਤੇ ਨਹੀਂ ਲਗਦਾ ਉਸੇ ਤਰ੍ਹਾਂ ਬ੍ਰਹਮਾ ਉਸੇ ਕਵਲ ਦੀ ਡੰਡੀ ਵਿਚ ਉਤਰ ਗਿਆ ਪਰ ਕਿਤੇ ਪੈਰ ਨਾ ਲਗਣ ਤੇ ਅੰਧਕਾਰ ਹੀ ਨਜ਼ਰ ਆਵੇ ਕੁੰਭੀ ਨਰਕ ਕੇ ਸਮਾਨ ਐਸੇ ਅੰਧਕਾਰ ਨੂੰ ਦੇਖ ਕਰ ਬ੍ਰਹਮਾ ਬੜਾ ਹੀ ਲਾਚਾਰ ਹੋਇਆ ਅਤੇ ਬਹੁਤ ਹੀ ਆਜਜ਼ ਹੋਇਆ ਤੇ ਉਸ ਓਅੰਕਾਰ ਦੀ ਉਸਤਤ ਕਰਨ ਲਗਾ ਹੇ ਭਗਵਾਨ ਤੂੰ ਸਰਬ ਦਾ ਆਦਿ ਹੈਂ ਸਰਬ ਦਾ ਅੰਤ ਹੈਂ ਸਰਬ ਦਾ ਮਧ ਹੈਂ ਸਰਬ ਦਾ ਆਸਰਾ ਹੈਂ ਹੇ ਪ੍ਰਮੇਸ਼ਰ ਜੀ ਤੂੰ ਬੇਅੰਤ ਹੈਂ ਅਤੇ ਤ੍ਰਈਲੋਕੀ ਦੇ ਨਾਥ ਜੀ ਤੂੰਹੀਂ ਤੂੰਹੀਂ ਹੈਂ ਹੇ ਨਿਰੰਕਾਰ ਤੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਮੈਂ ਭੁਲਾ ਹਾਂ ਅਤੇ ਤੂੰ ਹੀ ਜਲ ਵਿਖੇ ਅਰ ਤੂੰ ਹੀ ਥਲ ਵਿਖੇ ਹੈਂ, ਹੈ ਭੀ ਤੂੰ ਹੋਸੀ ਭੀ ਤੂੰ ਹੀ ਕਰਨ ਕਾਰਨ ਔਰ ਅਧਾਰ ਧਾਰ ਧਰਨ ਤੂੰ ਹੀ ਹੈਂ ਹੇ ਦੀਨ ਦਇਆਲ ਮੇਰੇ ਅਨਾਥ ਉੱਪਰ ਦਇਆ ਕਰੋ ਜੀ ਇਸ ਅੰਧਕਾਰ ਨਰਕ ਸੇ ਮੈਨੂੰ ਬਾਹਰ ਕਢੋ ਜੀ ਜਿਸ ਜਗ੍ਹਾ ਤੇ ਮੈਂ

ਆਇਆ ਹੋਂ ਉਸੀ ਜਗ੍ਹਾ ਮੇਂ ਮੈਨੂੰ ਪਹੁੰਚਾਵੋ ਜੀ ਜਦ ਉਸ ਕਮਲ ਮੇਂ ਬ੍ਰਹਮਾ ਨੇ ਸੁਧ ਮਨ ਸਚਦਾਨੰਦ ਦੀ ਨਿਰਮਾਨ ਹੋਇ ਕਰ ਉਸਤਤਿ ਕਰੀ ਤੋ ਇਸ ਦੀਨਾ ਨਾਥ ਨੇ ਬ੍ਰਹਮਾ ਦੀ ਆਜਜ਼ੀ ਅਤੇ ਬੇਨਤੀ ਸਰਵਨ ਕਰੀ ਤੇ ਪ੍ਰਸੰਨ ਹੋਇ ਕਰ ਨਿਰੰਕਾਰ ਨੇ ਬ੍ਰਹਮਾ ਜੀ ਨੂੰ ਉਸ ਕਮਲ ਦੀ ਡੋਡੀ ਸੇ ਬਾਹਰ ਨਿਕਾਲਿਆ ਜਹਾਂ ਸੇ ਬ੍ਰਹਮਾ ਜੀ ਗਏ ਫੇਰ ਉਸੀ ਠੌਰ ਬ੍ਰਹਮਾ ਜੀ ਕੋ ਆਣ ਖੜਾ ਕੀਆ ਤੇ ਬ੍ਰਹਮਾ ਜੀ ਦੇ ਕਿਵਾੜ ਖੁਲ੍ਹ ਗਏ ਤਾਂ ਬ੍ਰਹਮਾ ਲਗਾ ਠਾਕਰ ਜੀ ਦੀ ਉਸਤਤਿ ਕਰਨ ਤੇ ਨਾਰਾਇਣ ਜੀ ਤੇਰਾ ਰੂਪ ਰੰਗ ਕੁਛ ਨਹੀਂ ਪਾਇਆ ਜਾਤਾ ਤੂੰ ਬੇਅੰਤ ਹੈਂ ਅਦ੍ਰਿਸ਼ਟ ਅਗੋਚਰ ਹੈਂ ਨਿਰਾਲੰਭ ਹੈਂ ਤੈਨੂੰ ਕਿਸੇ ਦਾ ਆਸਰਾ ਨਹੀਂ ਸਰਬ ਜੀਅ ਚਰਾਚਰ ਦਾ ਅਲੰਭ ਹੈਂ ਹੇ ਸੰਤ ਜੀ ਹੇ ਗੋਬਿੰਦ ਲੋਕੋ ਐਸੇ ਬ੍ਰਹਮਾ ਜੀ ਮਨ ਮੇਂ ਬਿਚਾਰ ਕਰਕੇ ਫੇਰ ਸਹੰਸਰ ਨਾਮਾ ਉਚਾਰਨ ਕਰਕੇ ਉਸਤਤਿ ਕਰੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਕਰਤਾਰ ਦੇ ਭਗਤੋ ਪਿਆਰਿਓ ਜਦ ਬ੍ਰਹਮਾ ਸਰੀਖਿਆਂ ਓਸ ਦਾ ਅੰਤ ਨਾ ਪਾਇਆ ਤਉ ਮੈਂ ਕੀ ਵਸਤੂ ਹਾਂ ਜੋ ਤਿਸ ਬੇਅੰਤ ਦੇ ਅੰਤ ਨੂੰ ਕੈਸੇ ਕਰਕੇ ਆਖ ਸੁਣਾਵਾਂ ਹੇ ਸੰਤ ਜੀ ਓਹ ਬੇਅੰਤ ਪੁਰਖ ਕਹੀਦਾ ਹੈ ਸੋ ਉਸ ਬੇਅੰਤ ਪੁਰਖ ਕੇ ਸਾਥ ਮੇਰੀ ਪਰੀਤ ਲਗ ਰਹੀ ਹੈ ਅਰ ਮੈਂ ਉਸ ਬਿਨਾਂ ਜੀਉ ਨਹੀਂ ਸਕਦਾ ਜੀ ਮੇਰੇ ਪ੍ਰਾਣ ਕਾ ਅਧਾਰ ਸ੍ਰੀ ਪਰਮੇਸ਼ਰ ਜੀ ਕਾ ਨਾਮ ਹੈ ਅਤੇ ਜਿਸ ਪਰਮੇਸ਼ਰ ਕੀ ਉਸਤਤਿ ਸ਼ਿਵ ਅਰ ਸਨਕਾਦਿਕ ਕਰਤੇ ਹੈਂ ਜੋ ਪੂਰਨ ਗਿਆਨੀ ਹੈ ਜਿਨ੍ਹਾਂ ਨੂੰ ਸਭ ਕੋਈ ਅਰਾਧਤਾ ਹੈ ਉਸੀ ਪਰਮੇਸ਼ਰ ਕੋ ਮੈਂ ਭੀ ਅਰਾਧਤਾ ਹੋਂ ਉਹਨਾਂ ਗੋਬਿੰਦ ਲੋਕਾਂ ਨੇ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਅਤੇ ਆਖਿਆ ਨੇ ਵਾਹ ਵਾਹ ਗੁਰੂ ਨਾਨਕ ਜੀ ਧੰਨ। ਪਰੰਤੂ ਗੁਰੂ ਜੀ ਇਕ ਅਸਾਡੇ ਮਨ ਮੇਂ ਹੋਰ ਅਚਰਜ ਹੈ ਕਿ ਨੇਤਰਾਂ ਦੇ ਵਿਖੇ ਜੋ ਜੋਤਿ ਹੈ ਸੋ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਕਿਹਾ ਹੇ ਗੋਬਿੰਦ ਲੋਕੋ ਇਹ ਸੂਰਜ ਅਰ ਚੰਦਰਮਾ ਵਿਖੇ ਜੋਤਿ ਹੈ ਸਭ ਪਰਮੇਸ਼ਰ ਕੀ ਜੋਤਿ ਕੋ ਜਾਣਦੇ ਹੈਨ ਘਟ ਘਟ ਵਿਖੇ ਜੋਤਿ ਹੈ ਤਿਸ ਕੇ ਜਾਨਣੇ ਸੇ ਸਰਬ ਦ੍ਰਿਸ਼ਟੀ ਮੇਂ ਨਿਰੰਕਾਰ ਕੋ ਵਿਆਪਕ ਜਾਣ ਕੇ ਪੂਰਨ ਕਰਦੇ ਹੈਨ ਅਤੇ ਜੋ ਪੁਰਸ਼ ਗੁਰਮੁਖਾਂ ਦੀ ਸੰਗਤ ਨਹੀਂ ਕਰਦੇ ਤਿਨਕੇ ਰਿਦੇ ਤੇ ਅੰਧਕਾਰ ਨਹੀਂ ਦੂਰ ਹੋਤਾ ਸੋ ਪਰਾਣੀ ਅਗਿਆਨ ਕੇ ਮਾਰਗ ਮੇਂ ਔਰ ਅੰਧਕਾਰ ਮੇਂ ਪੜੇ ਹੈਨ ਅਤੇ ਅੰਧੇ ਹੋਇ ਰਹੇ ਹੈਨ ਉਨ ਕੋ ਕੁਛ ਨਜ਼ਰ ਨਹੀਂ ਆਂਵਦਾ ਉਹ ਭਲੇ ਮਾਰਗ ਮੇਂ ਨਹੀਂ ਜਾ ਸਕਤੇ ਹੇ ਭਾਈ ਰਾਮ ਜਨੋਂ ਇਉਂ ਕਰਕੇ ਸੰਤਾਂ ਵਿਖੇ ਗਿਆਨ ਕਾ ਉਜਾਲਾ ਹੋਤਾ ਹੈ ਤਾਂ ਫੇਰ ਉਹਨਾਂ ਗੋਬਿੰਦ ਲੋਕਾਂ ਨੇ ਆਖਿਆ ਹੇ ਗਰੀਬ ਨਿਵਾਜ

ਜੀ ਜੋ ਮੇਰੇ ਵਿਖੇ ਜੋਤਿ ਹੈ ਤਿਸਕੀ ਜੋਤਿ ਕਰਕੇ ਸਭ ਜੋਤਿ ਰੂਪ ਨਜ਼ਰ ਆਉਂਦੇ ਹੈਨ ਸੋ ਕਿਆ ਵਸਤ ਹੈ ਤਾਂ ਸ੍ਰੀ ਨਾਨਕ ਦੇਵ ਜੀ ਕਿਹਾ ਸੁਣੋ ਭਾਈ ਗੋਬਿੰਦ ਲੋਕੋ ਜੀ ਇਸ ਬਾਤ ਦਾ ਝਗੜਾ ਪਿਛਲੇ ਜੁਗਾਂ ਵਿਚ ਹੁੰਦਾ ਆਇਆ ਹੈ ਬੜੇ ਸਿਧ ਸਾਧ ਗਿਆਨੀ ਧਿਆਨੀ ਝਗੜਾ ਕਰਦੇ ਰਹੇ ਹਨ ਪਰ ਇਸ ਬਾਤ ਕੀ ਖਬਰ ਪੂਰੇ ਸਤਿਗੁਰ ਬਗੈਰ ਕੋਈ ਨਹੀਂ ਜਾਣਦਾ ਜੋ ਇਹ ਕਿਆ ਵਸਤ ਹੈ ਸੁਣੋ ਭਾਈ ਇਹ ਨੇਤਰ ਜੋ ਹੈਨ ਸੋ ਚੰਮ ਤੇ ਪਾਣੀ ਹੈ ਪਰ ਇਨ੍ਹਾਂ ਪ੍ਰਾਣੀਆਂ ਕੋ ਜਿਸ ਜੋਤਿ ਕਰਕੇ ਦਿਸਦਾ ਹੈ ਸੋ ਉਹ ਜੋਤਿ ਤਾਂ ਸ਼ਬਦ ਦੀ ਧੁਨ ਕਰਕੇ ਜਾਗਤੀ ਹੈ ਤਾਂ ਇਹ ਪ੍ਰਾਣੀਆਂ ਕੋ ਸੂਝਤਾ ਨਹੀਂ ਤਾਂ ਫੇਰ ਉਹਨਾਂ ਗੋਬਿੰਦ ਲੋਕਾਂ ਨੇ ਕਿਹਾ ਹੇ ਗੁਰੂ ਬਾਬਾ ਜੀ ਜੋਤਿ ਜੋ ਹੈ ਤਾਂ ਅਪਾਰ ਪੁਰਖ ਕੋ ਵਰਣਨ ਕੀਆ ਹੈ ਅਰ ਸ਼ਬਦ ਭੀ ਏਹੀ ਕਹਿੰਦਾ ਹੈ ਤੇ ਸੰਤ ਮਹੰਤ ਏਹੀ ਆਖਦੇ ਹੈਨ ਅਰ ਵੇਦ ਸ਼ਾਸਤ੍ਰ ਭੀ ਏਹੀ ਕਹਿੰਦੇ ਹੈਨ ਤਬ ਉਹ ਅਪਾਰ ਪੁਰਖ ਕਿਸਕੋ ਮਿਲਿਆ ਹੈ ਜੀ ਏਹ ਬਾਤ ਜਿਉਂ ਕੀ ਤਿਉਂ ਹੀ ਸਮਝਾਈਏ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਗੋਬਿੰਦ ਲੋਕੋ ਜੀ ਸ੍ਰੀ ਪਰਮੇਸ਼ਰ ਜੀ ਜੋ ਆਖੀਦਾ ਹੈ ਸੋ ਉਹ ਅਜੂਨੀ ਸੈਭੰ ਕਹੀਦਾ ਹੈ ਅਤੇ ਉਸ ਦਾ ਅੰਤ ਭੀ ਨਹੀਂ ਜਾਣਿਆਂ ਜਾਂਦਾ ਉਹ ਬਿਅੰਤ ਹੈ ਔਰ ਸੂਰਜ ਚੰਦ੍ਰਮਾ ਔਰ ਸਰਬ ਦੇਵਤਿਆਂ ਕਾ ਕਾਰਨ ਕਰਨ ਹੈ ਅਤੇ ਉਸਦਾ ਮਹਲ ਵੀ ਅਪਾਰ ਹੈ ਸੁਣੋ ਰਾਮ ਕੇ ਪਿਆਰਿਓ ਆਪਣੀ ਉਕਤ ਸਿਆਣਪ ਕਰਕੇ ਤਾਂ ਪ੍ਰਮੇਸ਼ਰ ਨਹੀਂ ਮਿਲਤਾ ਅਰ ਜਿਸ ਨੂੰ ਵਾਹਿਗੁਰੂ ਦੀ ਕ੍ਰਿਪਾ ਹੁੰਦੀ ਹੈ ਤਾਂ ਉਸ ਨੂੰ ਉਹ ਪ੍ਰਮੇਸ਼ਰ ਮਿਲਤਾ ਹੈ ਇਹ ਵਾਰਤਾ ਸੁਣ ਕਰ ਓਹ ਗੋਬਿੰਦ ਲੋਕ ਸ੍ਰੀ ਗੁਰੂ ਜੀ ਕੀ ਪੈਰੀਂ ਆਇ ਪਏ ਅਰ ਆਖਿਓ ਨੇ ਹੇ ਸ੍ਰੀ ਬਾਬਾ ਜੀ ਤੁਮ ਧੰਨ ਹੋ ਅਰ ਤੁਮਾਰੀ ਸ਼ਰਨ ਪੜੇ ਹਾਂ ਜੀ ਜਿਉਂ ਜਾਣੋ ਬਾਬਾ ਜੀ ਹਮ ਕੋ ਚਰਨੀ ਲਾਵੋ ਤਾਂ ਸ੍ਰੀ ਗੁਰੂ ਜੀ ਕਿਹਾ ਜੋ ਹੇ ਪਰਮੇਸ਼ਰ ਦੇ ਲੋਕੋ ਤੁਮ ਸ੍ਰੀ ਪਰਮੇਸ਼ਰ ਜੀ ਕਾ ਨਾਮ ਜਪਹੁ ਜੀ ਤਾਂ ਵਾਹਿਗੁਰੂ ਤੁਸਾਂ ਦਾ ਭਲਾ ਕਰੇਗਾ ਜੀ ਉਹ ਗੋਬਿੰਦ ਲੋਕ ਸ੍ਰੀ ਗੁਰੂ ਨਾਨਕ ਜੀ ਦੇ ਸਿਖ ਹੋਏ ਲਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਉਹਨਾਂ ਲੋਕਾਂ ਨੂੰ ਵਿਦਿਆ ਕੀਤਾ ਅਤੇ ਆਪ ਭੀ ਉਹ ਕਰਤਾਰ ਨਾਲ ਅਸਥਿਰ ਹੋਏ ਅਰ ਹੋਰ ਭੀ ਕਈ ਸਿਖ ਆਣ ਗੁਰੂ ਨਾਨਕ ਜੀ ਦੇ ਸਿਖ ਹੋਏ ਲੋਕ ਪ੍ਰਲੋਕ ਸਭਨਾਂ ਸਿਖਾਂ ਦਾ ਸਵਾਰਿਆ ਓਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ਇਕ ਸਿਖ ਸ੍ਰੀ ਗੁਰੂ ਜੀ ਕੋ ਦੇਖਦਾ ਰਿਹਾ ਕਿ ਰੋਜ ਹੀ ਚਰਚਾ ਕਰਦੇ ਹੈਨ ਤੇ ਪ੍ਰਸ਼ਾਦ ਤਾਂ ਕਿਸੇ ਨਹੀਂ ਆਂਦਾ ਉਸ ਸਿਖ ਨੇ ਸ੍ਰੀ ਗੁਰੂ ਜੀ ਦੇ ਅਗੇ ਆਣ ਕਰ ਮੱਥਾ ਟੇਕਿਆ ਤੇ ਬੇਨਤੀ ਕੀਤੀ ਹੇ

ਗਰੀਬ ਨਿਵਾਜ ਜੀ ਜੇ ਕੁਛ ਅਚਵੋ ਤਾਂ ਮੈਂ ਫਲ ਆਣ ਦੇਵਾਂ ਤਾਂ ਸ੍ਰੀ ਗੁਰੂ ਜੀ ਉਸ ਸਿਖ ਪੁਰ ਬਹੁਤ ਪ੍ਰਸੰਨ ਹੋਏ ਤਾਂ ਗੁਰੂ ਜੀ ਕਿਹਾ ਭਾਈ ਸਿਖਾ ਜੋ ਕਰਤਾਰ ਭੇਜੇਗਾ ਸੋ ਅਚਵੀਂਗੇ ਪਰ ਜੇ ਕੋਈ ਫਲ ਨੇੜੇ ਹਈ ਤਾਂ ਮਰਦਾਨੇ ਨੂੰ ਲਿਆਇ ਦੇਹ ਤਾਂ ਓਸ ਸਿਖ ਨੇ ਸ੍ਰੀ ਗੁਰੂ ਜੀ ਦੀ ਆਗਿਆ ਲੈ ਕੇ ਜਾ ਕੇ ਸੁੰਦਰ ਮਧੁਰ ਫਲ ਲਿਆਇਕੇ ਸ੍ਰੀ ਗੁਰੂ ਜੀ ਦੇ ਅਗੇ ਰਖੇ ਤਾਂ ਸ੍ਰੀ ਗੁਰੂ ਜੀ ਫਲ ਦੇਖ ਕਰ ਕਿਹਾ ਭਾਈ ਬਾਲਾ ਇਸ ਸਿਖ ਦਾ ਪਰੇਮ ਹੈ ਇਹਨਾਂ ਫਲਾਂ ਨੂੰ ਚਾਰ ਹਿਸੇ ਕਰ ਦੇਹ ਤਾਂ ਸ੍ਰੀ ਗੁਰੂ ਜੀ ਮੈਂ ਚਾਰ ਬਾਂਟੇ ਕਰ ਦਿਤੇ ਤਾਂ ਸ੍ਰੀ ਗੁਰੂ ਨਾਨਕ ਜੀ ਦਾ ਹੁਕਮ ਪਾਇ ਕਰ ਇਕ ਬਾਂਟਾ ਮਰਦਾਨੇ ਨੂੰ ਦਿਤਾ ਤੇ ਇਕ ਬਾਂਟਾ ਉਸ ਸਿਖ ਨੂੰ ਦਿਤਾ ਇਕ ਸ੍ਰੀ ਮਹਾਰਾਜ ਮੇਰੇ ਤਾਈਂ ਕਹਿਆ ਅਰ ਚੌਥਾ ਬ੍ਾਂਟ੍ਾ ਮਹਾਰਾਜ ਜੀ ਨੇ ਆਪਣੀ ਰਸਨੀ ਲਾਇਆ ਤੇ ਉਸ ਸਿਖ ਉੱਪਰ ਬਹੁਤ ਖੁਸ਼ੀ ਹੋਏ ਤੇ ਸਤਿਨਾਮ ਦਾ ਉਪਦੇਸ਼ ਕੀਤਾ ਅਤੇ ਕਿਹਾ ਭਾਈ ਸਿਖਾ ਸਾਧ ਆਏ ਦੀ ਸੇਵਾ ਕਰਨੀ ਧਰਮ ਦੀ ਕਿਰਤ ਕਰਨੀ ਆਪਣੀ ਕਮਾਈ ਵਿਚੋਂ ਛਕਣਾ ਤੇਰਾ ਜਨਮ ਮਰਨ ਕਟਿਆ ਜਾਏਗਾ ਇਹ ਕਹਿ ਕਰ ਸ੍ਰੀ ਗੁਰੂ ਜੀ ਉਥੋਂ ਚਲਦੇ ਰਹੇ॥ ੭੬॥

## ਸਾਖੀ ਦੂਜੀ ਉਦਾਸੀ ਕੀ ਚਲੀ

ਸ੍ਰੀ ਮਹਾਰਾਜ ਜੀ ਪੂਰਬ ਨੂੰ ਚਲੇ॥ ੨॥ ਸੰਮਤ ੧੫੬੬ ਜਦ ਗੁਰੂ ਨਾਨਕ ਜੀ ਇਸ ਉਦਾਸੀ ਕਉ ਚਲੇ ਤਾਂ ਆਰਬਲਾ ਗੁਰੂ ਮਹਾਰਾਜ ਦੀ ਵਰ੍ਹਿਆਂ ਚਾਲੀਆਂ ਦੀ ਮਹੀਨੇ ਘੱਟ ਆਹੀ ਅਤੇ ਮਹਾਰਾਜ ਦਾ ਦਾੜ੍ਹਾ ਸਜਾਹ ਸੀ ਇਹ ਉਦਾਸੀ ਵਰ੍ਹਿਆਂ ਨਵਾਂ ਦੀ ਹੋਈ ਜੇਹੜੀ ਸਚਖੰਡ ਨੂੰ ਗਏ ਸਨ ਫੇਰ ਸ੍ਰੀ ਗੁਰੂ ਜੀ ਚਲਣੇ ਲਗੇ ਤਾਂ ਮਰਦਾਨੇ ਆਖਿਆ ਜੀ ਵਤ ਕਿਧਰ ਜਾਂਦੇ ਹੋ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਇਸ ਗਿਰਦ ਨਿਵਾਹੀ ਦੇ ਜੋ ਤੀਰਥ ਹੈਨ ਸੋ ਦੇਖ ਕਰ ਵਤ ਘਰ ਨੂੰ ਜਾਵਾਂਗੇ ਤਾਂ ਸ੍ਰੀ ਗੁਰੂ ਜੀ ਏਕ ਉਦਾਸੀ ਦਾ ਭੇਖ ਕੀਆ ਪਵਣ ਦਾ ਅਹਾਰ ਕੀਆ ਪਹਿਰਾਵਾ ਏਕ ਬਸਤਰ ਅੰਬੂਆ ਏਕ ਬਸਤਰ ਚਿਟਾ ਏਕ ਪੈਰ ਜੁਤੀ ਏਕ ਪੈਰ ਕਉਂਸ ਗਲ ਵਿਖੇ ਕਫਨੀ ਅਤੇ ਸੀਸ ਉਤੇ ਟੋਪੀ ਧਾਰਨ ਕਰੀ ਔਰ ਕਲੰਦਰੀ ਮਾਲਾ ਮਥੇ ਤਿਲਕ ਕੇਸਰ ਕਾ ਲੰਬਾ ਨਿਰੰਕਾਰ ਭੇਖ ਉਦਾਸੀ ਕਾ ਕੀਆ ਔਰ ਰਾਸਤੇ ਵਿਖੇ ਸ਼ੇਖ ਵਜੀਦਾ ਮਿਲਿਆ ਪਰ ਜ਼ਾਤ ਕਾ ਸੱਯਦ ਥਾ ਸੁਖਪਾਲ ਪਰ ਚੜ੍ਹਾ ਜਾਂਦਾ ਆਹਾ ਜਾਇ ਉਤਰਿਆ ਇਕ ਦਰੱਖਤ ਤਲੇ ਪਰ ਵਸਾਖ ਅਰ ਜੇਠ ਦੇ ਦਿਨ ਆਹੇ ਜਦ ਉਹ ਜਾਇ ਕਰ ਬੈਠੇ ਤੇ ਲਗੇ ਚਾਪਣੇ

ਅਰ ਪੱਖਾ ਝਲਣੇ ਇਹ ਦੇਖ ਕਰ ਮਰਦਾਨੇ ਸ੍ਰੀ ਗੁਰੂ ਜੀ ਅਗੇ ਪ੍ਰਸ਼ਨ ਕੀਆ ਹੇ ਦੀਨ ਦਇਆਲ ਜੀ ਖੁਦਾਇ ਇਕ ਹੈ ਕਿ ਦੋਇ ਹੈਨ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨਾ ਖੁਦਾ ਇਕ ਹੈ ਤਾਂ ਮਰਦਾਨੇ ਆਖਿਆ ਜੀ ਇਹ ਕਿਸ ਦੀ ਪੈਦਾਇਸ਼ ਹੈਨ ਜੋ ਉਹ ਸੁਖਪਾਲ ਵਿਚ ਚੜਕੇ ਆਇਆ ਹੈ ਤੇ ਉਹ ਪੈਰਾਂ ਤੋਂ ਤੁਰਦੇ ਆਏ ਹੈਨ ਅਤੇ ਪੈਰਾਂ ਤੇ ਕੰਧੇ ਪਰ ਭਾਰ ਉਠਾਈ ਆਏ ਹੈਨ ਤਾਂ ਓਹ ਚਾਪਦੇ ਹੈਨ ਤੇ ਉਹ ਥਕ ਗਿਆ ਹੈ ਸ੍ਰੀ ਬਾਬਾ ਜੀ ਸਲੋਕ ਉਚਾਰਨ ਕੀਆ॥ ਸਲੋਕ॥ ਪੂਰਬ ਜਨਮ ਕੇ ਤਪ ਕੀਏ ਪਾਲੇ ਸਹੇ ਅਡੰਗ॥ ਤਬ ਤੇ ਥਾਕੇ ਨਾਨਕਾ ਅਬ ਹੀ ਮੁੰਡਾਏ ਅੰਗ॥ ਤਬ ਤਿਸਕਾ ਪਰਮਾਰਥ ਕਹਾ-

ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਤਪੋਂ ਰਾਜ ਤੇ ਰਾਜੋਂ ਨਰਕ ਹੁੰਦਾ ਹੈ ਅਤੇ ਜੋ ਕੋਈ ਆਇਆ ਹੈ ਸੋ ਦੁਖ ਸੁਖ ਪਿਛਲਾ ਹੀ ਲਿਖਾਇ ਕਰ ਲਿਆਂਵਦਾ ਹੈ ਆਪੋ ਆਪਣਾ ਲੇਖ ਭੋਗਦੇ ਹੈਨ ਤਾਂ ਮਰਦਾਨਾ ਗੁਰੂ ਜੀ ਦੀ ਪੈਰੀਂ ਆ ਪਿਆ ਤਾਂ ਸ੍ਰੀ ਗੁਰੂ ਜੀ ਓਥੋਂ ਚਲਦੇ ਚਲਦੇ ਬਨਾਰਸ ਜਾਇ ਵੜੇ ਇਕ ਚਉਂਕ ਵਿਚ ਸ੍ਰੀ ਗੁਰੂ ਜੀ ਜਾਇ ਬੈਠੇ ਤਾਂ ਬਾਬਾ ਜੀ ਆਸਣ ਲਾਇਆ ਸੀ ਜਾਂ ਸ੍ਰੀ ਗੰਗਾ ਜੀ ਇਸ਼ਨਾਨ ਕਰਨ ਵਾਸਤੇ ਪੰਡਿਤ ਚਤਰਦਾਸ ਜੀ ਚਲਿਆ ਤਾਂ ਮਹਾਰਾਜ ਜੀ ਦਾ ਭੇਖ ਦੇਖ ਕਰ ਓਥੇ ਠਹਿਰ ਗਿਆ ਤੇ ਸ੍ਰੀ ਗੁਰੂ ਜੀ ਤਾਈਂ ਨਮਸ਼ਕਾਰ ਕਰਕੇ ਬੈਠ ਗਿਆ ਅਤੇ ਆਖਿਓਸੁ ਹੇ ਭਗਤ ਜੀ ! ਤੇਰੇ ਪਾਸ ਸਾਲਗਰਾਮ ਨਹੀਂ ਤੁਲਸੀ ਕੀ ਮਾਲਾ ਨਹੀਂ ਸਿਮਰਨੀ ਨਹੀਂ ਗੋਪੀ ਚੰਦਨ ਦਾ ਟਿਕਾ ਨਹੀਂ ਅਤੇ ਭਗਤ ਕਹਾਉਂਦਾ ਹੈਂ ਅਰ ਭੇਖ ਸੰਤਾਂ ਕਾ ਹੈ ਸੋ ਤੂੰ ਕਿਆ ਝਗੜ ਪਾਈ ਹੈ। ਤਾਂ ਸ੍ਰੀ ਬਾਬੇ ਜੀ ਕਿਹਾ ਮਰਦਾਨਿਆਂ ਰਬਾਬ ਵਜਾਇ॥

ਰਾਗੁ ਬਸੰਤ ਮਹਲਾ ੧॥

*ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥ ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥ ੧॥ ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥ ੧॥ ਰਹਾਉ॥ ਤਾਂ ਪੰਡਿਤ ਕਹਿਆ ਇਹ ਵਸਤ ਤਉ ਕਲਰ ਕਉ ਸਿੰਚਨਾ ਹੋਯਾ ਅਤੇ ਓਹ ਵਸਤ ਕਉਣ ਹੈ ਜਿਸ ਨਾਲ ਧਰਤੀ ਸਿੰਚੀਐ ਅਤੇ ਪਰਮੇਸ਼ਰ ਮਿਲੇ ਤਾਂ ਬਾਬੇ ਨਾਨਕ ਜੀ ਪਉੜੀ ਆਖੀ॥ ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥ ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ*

ਮੇਟਿਆ ਜਾਈ॥ ਤਾਂ ਫੇਰ ਪੰਡਿਤ ਪੁਛਿਆ ਹੇ ਭਗਤ ਧਰਤੀ ਸਿੰਚੇ ਬਿਨਾਂ ਹੀ ਕਿਉਂ ਕਰ ਹੋਵੇ ਅਤੇ ਮਾਲੀ ਕਿਤ ਬਿਧ ਆਪਨਾ ਕਰ ਜਾਣੇ॥ ਤਾਂ ਸ੍ਰੀ ਬਾਬੇ ਜੀ ਤੀਸਰੀ ਪਉੜੀ ਕਹੀ॥ ਕਰ ਹਰਿ ਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥ ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥ ੩॥ ਚਤਰਦਾਸ ਪੰਡਤ ਕਹਿਆ ਜੀ ਤੁਸੀਂ ਪਰਮ ਹੰਸ ਹੋ ਅਤੇ ਜੀ ਅਸਾਡੀ ਮਤ ਇੰਦ੍ਰੀਆਂ ਕੀ ਜੀਤੀ ਮਲਨ ਹੈ ਬਗੁਲੇ ਕੀ ਨਿਆਈਂ॥ ਤਾਂ ਬਾਬੇ ਜੀ ਚਉਥੀ ਪਉੜੀ ਆਖੀ॥ ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥ ੪॥ ਤਾਂ ਫੇਰ ਪੰਡਤ ਬੋਲਿਆ ਤੁਸੀਂ ਪਰਮੇਸ਼ਰ ਕੇ ਭਗਤ ਹੋ ਅਰ ਇਸ ਨਗਰੀ ਕੋ ਪਵਿਤ੍ਰ ਕਰਹੁ ਪਰ ਕੁਛ ਇਸ ਦਾ ਭੀ ਗੁਣ ਲੇਵਹੁ ਤਾਂ ਗੁਰੂ ਨਾਨਕ ਜੀ ਪੁਛਿਆ ਇਸਦਾ ਗੁਣ ਕੈਸਾ ਹੈ ਤਾਂ ਪੰਡਿਤ ਕਹਿਆ ਜੀ ਇਸ ਦਾ ਭੀ ਗੁਣ ਵਿਦਜਾ ਹੈ ਜਿਸ ਪੜ੍ਹੇ ਤੇ ਰਿੱਧ ਆਂਵਦੀ ਹੈ ਅਤੇ ਜਹਾਂ ਬੈਠੇ ਤਹਾਂ ਸੰਸਾਰ ਮਨੌਤ ਕਰਦਾ ਹੈ ਅਤੇ ਵਿਦਿਆ ਪੜ੍ਹਨ ਤੇ ਵਿਦਵਾਨ ਹੋਈਦਾ ਹੈ। ਤਾਂ ਗੁਰੂ ਨਾਨਕ ਜੀ ਸ਼ਬਦ ਕਹਿਆ ਤੇ ਗੁਰੂ ਜੀ ਆਖਿਆ ਮਰਦਾਨਿਆ ਰਬਾਬ ਵਜਾਇ॥

ਬਸੰਤੁ ਹਿੰਡੋਲ ਮਹਲਾ ੧॥

ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥ ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ॥ ੧॥ ਸੁਆਮੀ ਪੰਡਿਤਾ ਤੁਮ੍ਹ ਦੇਹੁ ਮਤੀ॥ ਕਿਨ ਬਿਧਿ ਪਾਵਉ ਪ੍ਰਾਨਪਤੀ॥ ੧॥ ਰਹਾਉ॥ ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ॥ ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥ ੨॥ ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ॥ ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ॥ ੩॥ ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਹਾ ਹੀ ਸੇਤੀ ਵਾਸਾ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ॥ ੪॥

ਫੇਰ ਚਤਰਦਾਸ ਪੰਡਿਤ ਨੇ ਬੇਨਤੀ ਕਰੀ ਹੇ ਦੀਨਾ ਨਾਥ! ਇਹ ਜੋ ਅਸੀਂ ਸੰਸਾਰ ਕੇ ਤਾਈਂ ਪੜ੍ਹਾਵਤੇ ਹਾਂ ਜੀ ਉਸ ਪੜ੍ਹਾਵਨੇ ਕਰਕੇ ਕੁਛ ਪਰਮੇਸ਼ਰ ਕਾ ਨਾਮ ਪ੍ਰਾਪਤ

ਹੋਵੇਗਾ ਕਿ ਨਹੀਂ ਤਾਂ ਗੁਰੂ ਜੀ ਪੁਛਿਆ ਹੇ ਸੁਆਮੀ ਪੰਡਤਾ ਤੁਮ ਕਿਆ ਵਸਤ ਪੜ੍ਹੇ ਹੋ ਅਰ ਕਿਆ ਸੰਸਾਰ ਕੋ ਪੜ੍ਹਾਵਤੇ ਹੋ ਅਰ ਚਾਟੜਿਆਂ ਜੋਗ ਕਿਆ ਪੜ੍ਹਾਵਤੇ ਹੋ ਤਾਂ ਪੰਡਤ ਨੇ ਕਿਹਾ ਜੀ ਵਾਚਾ ਪਾਰਬ੍ਰਹਮ ਕੈ ਸਿਉਂ ਪਹਿਲੋਂ ਪੱਟੀ ਪੜ੍ਹਾਵੇਂ ਸੰਸਾਰ ਜੋਗ ਏਹੀ ਚਾਟੜਿਆਂ ਕੋ ਪੜ੍ਹਾਵਤੇ ਹਾਂ ਜੀ ਤਾਂ ਸ੍ਰੀ ਗੁਰੂ ਜੀ ਉਸ ਪੰਡਤ ਪ੍ਰਤਿ ਰਾਗ ਰਾਮਕਲੀ ਮਹਲਾ ੧ ਦਖਣੀ ਓਅੰਕਾਰੁ ਸੁਣਾਇਆ-

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥ ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥ ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥ ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥ ੧॥ ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥ ੧॥ ਰਹਾਉ॥ ਤਬ ਸ੍ਰੀ ਗੁਰੂ ਜੀ ਓਅੰਕਾਰ ਦੀਆਂ ਉਣੰਜਾ ਪਉੜੀਆਂ ਆਖੀਆਂ ਚਤਰਦਾਸ ਪੰਡਤ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਢਹਿ ਪਇਆ, ਨਾਉ ਧਰੀਕ ਸਿਖ ਹੂਆ ਲੱਗਾ ਗੁਰੂ ਗੁਰੂ ਜਪਣ ਤਾਂ ਸ੍ਰੀ ਬਾਬਾ ਜੀ ਉਥੋਂ ਰਮਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੭੭॥*

# ਸਾਖੀ ਨਾਨਕ ਮਤੇ ਕੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਉਥੋਂ ਨਾਨਕ ਮਤੇ ਕੋ ਚਲੇ ਤਾਂ ਉਥੇ ਜਾਇ ਪਹੁੰਚੇ ਸ੍ਰੀ ਬਾਬਾ ਜੀ ਇਕ ਬੋਹੜ ਤਲੇ ਜਾਇ ਬੈਠੇ ਪਰ ਉਹ ਬੋਹੜ ਕਈ ਬਰਸਾਂ ਦਾ ਸੁਕ ਗਿਆ ਥਾ ਉਹਾਂ ਜਾਇ ਧੂਆਂ ਪਾਇਆ ਤਾਂ ਉਹ ਬੋਹੜ ਹਰਿਆ ਹੋ ਗਿਆ ਤਾਂ ਸਿਧਾਂ ਦੇਖਿਆ ਕਿ ਭਾਈ ਇਹ ਕੋਈ ਸਾਧ ਆਇ ਬੈਠਾ ਹੈ ਅਰ ਸਿਧਾਂ ਪੁਛਿਆ ਹੇ ਬਾਬਾ ਤੂੰ ਕਿਸਦਾ ਸਿੱਖ ਹੈਂ ਅਤੇ ਦੀਖਿਆ ਕਿਸ ਤੇ ਲਈ ਹੈ ਤਾਂ ਗੁਰੂ ਬਾਬੇ ਜੀ ਸ਼ਬਦ ਉਚਾਰਿਆ॥ ਸੂਹੀ ਮਹਲਾ ੧॥ ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥ ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥ ੧॥ ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥ ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥ ੧॥ ਰਹਾਉ॥ ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥ ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥ ੨॥ ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥ ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥ ੩॥ ਅੰਧੁਲਾ ਨੀਚ ਜਾਤਿ

ਪਰਦੇਸੀ ਖਿਨੁ ਆਵੈ ਤਿਲੁ ਜਾਵੈ॥ ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ॥੪॥ ਤਾਂ ਸਿਧਾਂ ਆਖਿਆ ਬਾਲੇ ਤੁਮ ਜੋਗੀ ਹੋਵਹੁ ਭੇਖ ਲੇਵਹੁ ਤਾਂ ਸ੍ਰੀ ਗੁਰੂ ਜੀ ਸ਼ਬਦ ਕਹਿਆ॥

ਸੂਹੀ ਮਹਲਾ ੧ਘੁਰ ੭ ੧ੳ ਸਤਿਗੁਰ ਪ੍ਰਸਾਦਿ॥ ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥ ਗਲੀ ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ ਰਹਾਉ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੨॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥ ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥ ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥ ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥੪॥ ਤਬ ਸਿਧ ਆਦੇਸ ਆਦੇਸ ਕਹਿ ਕਰ ਆਖਣ ਲਗੇ ਭਾਈ ਇਹ ਕੋਈ ਮਹਾਂ ਪੁਰਖ ਹੈ ਜੋ ਇਸ ਦੇ ਬੈਠਿਆਂ ਬੋਹੜ ਹਰਿਆ ਹੋਇ ਗਿਆ ਹੈ ਤਾਂ ਸਿਧਾਂ ਨੇ ਡੰਡਉਤ ਕਰੀ ਤਾਂ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ॥੭੮॥

# ਅਗੇ ਸਾਖੀ ਵਣਜਾਰੇ ਨਾਲ ਹੋਈ

ਤਾਂ ਓਥੋਂ ਸ੍ਰੀ ਗੁਰੂ ਮਹਾਰਾਜ ਜੀ ਇਕ ਵਣਜਾਰਿਆਂ ਦੇ ਜਾਇ ਪਹੁੰਚੇ ਜਾਂ ਨ੍ਹਾਇ ਕਰ ਬਾਹਰ ਜਾਇ ਬੈਠੇ ਤਾਂ ਇਕ ਵਣਜਾਰੇ ਦੇ ਘਰ ਪੁੱਤਰ ਜਨਮਿਆ ਸੀ ਤਾਂ ਕੋਈ ਆਵੇ ਉਸ ਨੂੰ ਵਧਾਈ ਦੇਵੇ ਕੋਈ ਮੁਬਾਰਕ ਦੇਵੇ ਕੋਈ ਅਲਤਾ ਪਾ ਜਾਵੇ ਕੋਈ ਕੇਸਰ ਪਾ ਜਾਵੇ ਔਰ ਸੀਧਾ ਮੰਗਣ ਵਾਲਿਆਂ ਕੋ ਦੇਵੇ ਬੜੀ ਖੁਸ਼ੀ ਦੇ ਵਿਚ ਵੰਡਦਾ ਰਿਹਾ ਜਦ ਥੋੜ੍ਹਾ ਦਿਨ ਰਹਿਆ ਤਾਂ ਓਹ ਵਣਜਾਰਾ ਘਰ ਕੋ ਉਠ ਗਿਆ ਮਰਦਾਨਾ ਦੇਖਦਾ ਰਿਹਾ ਉਸਨੇ ਨਾ ਗੁਰੂ ਜੀ ਨਾ ਮਰਦਾਨੇ ਦੀ ਖ਼ਬਰ ਲੀਤੀ ਤਾਂ ਮਰਦਾਨੇ ਨੂੰ ਭੁਖ ਲਗੀ ਤਾਂ ਮਰਦਾਨੇ ਸ੍ਰੀ ਬਾਬੇ ਜੀ ਨੂੰ ਆਖਿਆ ਜੀ ਇਸਨੇ ਸਾਡੀ ਖਬਰ ਨਹੀਂ ਲੀਤੀ ਤੇ ਏਸਦੇ ਘਰ ਪੁੱਤਰ ਜਨਮਿਆਂ ਹੈ ਤੇ ਇਸਨੇ ਲੋਕਾਂ ਨੂੰ ਬਹੁਤ ਅੰਨ੍ਹ ਦਿਤਾ ਹੈ ਤੇ ਅਸਾਡੀ ਵਾਤ

ਨਹੀਂ ਪੁਛੀ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਏਸਦੇ ਘਰ ਜਾਵਾਂ ਤੇ ਕੁਛ ਮੰਗ ਲਿਆਵਾਂ ਤਾਂ ਸ੍ਰੀ ਗੁਰੂ ਜੀ ਹੱਸਕੇ ਆਖਿਆ ਮਰਦਾਨਾ ਏਸਦੇ ਘਰ ਪੁੱਤਰ ਨਹੀਂ ਜਨਮਿਆਂ ਇਸਦੇ ਘਰ ਕਰਜ਼ਾਈ ਪੈਦਾ ਹੋਇਆ ਹੈ ਪਰ ਚਾਰ ਪਹਿਰ ਰਾਤ ਰਹੇਗੀ ਅਤੇ ਭਲਕੇ ਉਠ ਜਾਵੇਗਾ ਪਰ ਜੇ ਤੇਰੇ ਮਨ ਆਈ ਹੈ ਤਾਂ ਤੂੰ ਜਾਣ ਪਰ ਕੁਛ ਅਸੀਸ ਨ ਦੇਵੀਂ ਚੁਪਾਤਾ ਜਾਇ ਖੜਾ ਹੋਈਂ ਤਾਂ ਮਰਦਾਨੇ ਆਖਿਆ ਭਲਾ ਹੋਵੇ ਜੀ ਤਾਂ ਮਰਦਾਨਾ ਜਾਇ ਖੜਾ ਹੋਇਆ ਪਰ ਚੁਪਾਤਾ ਹੀ ਪਰ ਕਿਸੇ ਖਬਰ ਨਾ ਲੀਤੀ ਤਾਂ ਮਰਦਾਨਾ ਉਥੇ ਖੜੋਇ ਕਰ ਉਠ ਆਇਆ ਤੇ ਆਇ ਕਰ ਆਖਿਓਸੁ ਮੇਰੀ ਤਾਂ ਖਬਰ ਕਿਸੇ ਨਹੀਂ ਲੀਤੀ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨਿਆਂ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ – ੧ਓ ਸਤਿਗੁਰ ਪ੍ਰਸਾਦਿ॥

*ਸਿਰੀਰਾਗੁ ਮਹਲਾ ੧ ਪਹਰੇ ਘਰੁ ੧॥ ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥ ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥ ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥ ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ॥ ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ॥ ੧॥ ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥ ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ॥ ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ॥ ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ॥ ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ॥ ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ॥ ੨॥ ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥ ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥ ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥ ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥ ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥ ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥*

੩ ॥ ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ
ਭੇਤੁ ॥ ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥
ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥ ਸਾਈ
ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥ ਕਹੁ ਨਾਨਕ
ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥ ੪ ॥ ੧ ॥

ਜਦ ਅਗਲਾ ਦਿਨ ਹੋਇਆ ਤਦ ਉਹ ਲੜਕਾ ਚਲ ਗਿਆ ਤਾਂ ਰੋਂਦੇ ਪਿਟਦੇ ਨਿਕਲੇ ਤਾਂ ਮਰਦਾਨੇ ਅਰਜ਼ ਕੀਤੀ ਜੀ ਇਸ ਦੇ ਬਾਅਦ ਕਿਆ ਵਰਤੀ ਜੀ ਕਲ ਤਾਂ ਅਲਤਾ ਪਾਂਵਦੇ ਆਹੇ ਤਾਂ ਹਸਦੇ ਖੇਡਦੇ ਹੈਸਨ ਵਤ ਕਿਆ ਬਣੀ ਤਾਂ ਗੁਰੂ ਬਾਬੇ ਜੀ ਇਕ ਸਲੋਕ ਆਖਿਆ ॥ ਜਿਸ ਮੁਖਿ ਮਿਲੇ ਮੁਬਾਰਕਾਂ ਲਖ ਲਖ ਮਿਲੇ ਅਸੀਸ ॥ ਸੋ ਮੁਹਿ ਫੇਰ ਪਛਾੜੀਅਨਿ ਤਨ ਮਨ ਸਹੈ ਕਸੀਸ ॥ ਇਕ ਮੁਏ ਇਕ ਦਬੀਅਨ ਇਕ ਵਿੱਚਨ ਨਦੀ ਵਹਾਇ ॥ ਗਈ ਮੁਬਾਰਕ ਨਾਨਕਾ ਹੈ ਹੈ ਪਹੁਤੀ ਆਇ ॥ ਤਾਂ ਗੁਰੂ ਨਾਨਕ ਜੀ ਓਥੋਂ ਰਮਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥ ੭੯ ॥

## ਅਗੇ ਸਾਖੀ ਦੋ ਸਿੱਖਾਂ ਦੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਜਗ੍ਹਾ ਜਾਇ ਬੈਠੇ ਤਾਂ ਮਰਦਾਨੇ ਆਖਿਆ ਗੁਰੂ ਜੀ ਚਉਮਾਸਾ ਏਥੇ ਹੀ ਰਹੀਏ ਤਾਂ ਗੁਰੂ ਜੀ ਆਖਿਆ ਮਰਦਾਨਾ ਕੋਈ ਪਿੰਡ ਜਾਂ ਸ਼ਹਿਰ ਆਵਸੀ ਤਾਂ ਬੈਠਕੇ ਚਉਮਾਸਾ ਕਟ ਲਵਾਂਗੇ ਇਹ ਬਾਤਾਂ ਕਰਦੇ ਕਰਦੇ ਇਕ ਨਗਰ ਆਇਆ ਤਾਂ ਓਸ ਨਗਰ ਦੇ ਬਾਹਰ ਏਕ ਕੋਸ ਪਰ ਜਾਇ ਬੈਠੇ ਅਤੇ ਓਸ ਸ਼ਹਿਰ ਵਿਚ ਇਕ ਖੱਤਰੀ ਦਾ ਬਾਗੁ ਸ਼ੀ ਪਰ ਇਕ ਦਿਨ ਉਹ ਖੱਤਰੀ ਬਾਹਰ ਜੋ ਆਇਆ ਤੇ ਕਿਆ ਦੇਖੇ ਜੋ ਸਾਧ ਬੈਠੇ ਹੈਨ ਓਸ ਖੱਤ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤੇ ਬੈਠ ਗਿਆ ਘੜੀ ਕੁ ਬੈਠ ਕਰ ਆਪਣੇ ਘਰ ਕੋ ਚਲਾ ਗਿਆ ਇਸੀ ਤਰ੍ਹਾਂ ਉਸਦਾ ਨੇਮ ਹੋ ਰਿਹਾ ਕਿ ਰੋਜ਼ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਨ ਜਾਵੇ ਤਾਂ ਉਸਦਾ ਇਕ ਹਮਸਾਇਆ ਸੀ ਉਸਨੇ ਕਿਹਾ ਭਾਈ ਤੂੰ ਕਿਥੇ ਜਾਂਦਾ ਹੈਂ ਉਸਨੇ ਆਖਿਆ ਭਾਈ ਇਕ ਸੰਤ ਹੈਨ ਉਹਨਾਂ ਦਾ ਦਰਸ਼ਨ ਕਰਨ ਜਾਂਦਾ ਹਾਂ। ਉਸਨੇ ਕਿਹਾ ਭਾਈ ਮੈਨੂੰ ਭੀ ਲੈ ਚਲ। ਅਗੋਂ ਉਸ ਨੇ ਕਿਹਾ ਭਾਈ ਜੇਕਰ ਤੇਰੀ ਸ਼ਰਧਾ ਹੈ ਤਾਂ ਤੂੰ ਭੀ ਚਲਿਆ ਚਲ ਤਾਂ

ਉਹ ਖੱਤ੍ਰੀ ਵੀ ਉਸ ਦੇ ਨਾਲ ਤੁਰ ਪਿਆ ਉਹ ਤਾਂ ਰੋਜ਼ ਦਾ ਨੇਮੀ ਗੁਰੂ ਜੀ ਦੇ ਦਰਸ਼ਨ ਕੋ ਆਇਆ ਅਤੇ ਉਹ ਇਕ ਰੰਡੀ ਦੇ ਘਰ ਜਾਇ ਵੜਿਆ ਓਹਦੇ ਨਾਲ ਮੁਲਾਕਾਤ ਹੋ ਗਈ ਅਤੇ ਜੋ ਉਹ ਸਿਖ ਸੀ ਓਸਨੇ ਇਹ ਨੇਮ ਕੀਤਾ ਹੋਇਆ ਸੀ ਕਿ ਬਗੈਰ ਦਰਸ਼ਨ ਤੋਂ ਹੋਰ ਕੁਛ ਨਹੀਂ ਮੰਗਣਾ ਤੇ ਹਟੀ ਥੀ ਰੋਜ਼ ਇਕੱਠੇ ਤੁਰਨ ਤਾਂ ਉਹ ਗੁਰੂ ਜੀ ਪਾਸ ਜਾਏ ਤੇ ਉਹ ਓਸ ਗੋਲੀ ਦੇ ਗ੍ਰਿਹ ਮੈਂ ਜਾਵੇ ਤਾਂ ਕਿਤਨੇ ਹੀ ਦਿਨ ਹੋ ਗਏ ਇਹ ਹੀ ਕਰਦਿਆਂ ਤਾਂ ਉਸ ਨੇ ਆਪਣੇ ਚਿਤ ਵਿਚ ਵਿਚਾਰ ਕੀਤੀ ਭਾਈ ਮੈਂ ਤਾਂ ਕੁਕਰਮ ਕਰਨ ਜਾਂਦਾ ਹਾਂ ਤੇ ਇਹ ਆਪਣੇ ਗੁਰੂ ਦਾ ਦਰਸ਼ਨ ਕਰਨ ਜਾਂਦਾ ਹੈ ਪਰ ਇਸ ਦੇ ਨਾਲ ਕੋਈ ਬਾਤ ਕਰੀਏ ਤਾਂ ਓਸਨੇ ਓਸ ਗੁਰੂ ਕੇ ਦਰਸ਼ਨ ਕਰਨ ਵਾਲੇ ਸਿਖ ਨੂੰ ਆਖਿਆ ਭਾਈ ਤੂੰ ਗੁਰੂ ਕੇ ਦਰਸ਼ਨ ਨੂੰ ਜਾਂਦਾ ਹੈਂ ਤੇ ਮੈਂ ਕੁਕਰਮ ਕਰਨ ਜਾਂਦਾ ਹਾਂ ਪਰ ਅਜ ਤੇਰੀ ਮੇਰੀ ਇਹ ਸ਼ਰਤ ਹੋਈ ਕਿ ਜੇ ਮੈਂ ਅਗੇਂ ਆਵਾਂ ਤਾਂ ਏਸ ਜਗਾ ਬੈਠਣਾ ਜੇ ਤੂੰ ਅਗੋਂ ਆਵੇਂ ਤਾਂ ਤੂੰ ਏਥੇ ਆ ਬੈਠਣਾ ਇਹ ਕਰਾਰ ਕਰਕੇ ਉਹ ਦੋਵੇਂ ਆਪਣੇ ਆਪਣੇ ਨੇਮ ਨੂੰ ਗਏ ਉਹ ਜਦੋਂ ਗਿਆ ਤਾਂ ਉਹ ਗੋਲੀ ਘਰ ਨਹੀਂ ਸੀ ਤਾਂ ਉਹ ਵਿਚਾਰਾ ਦਿਲਗੀਰ ਹੋਇ ਕਰ ਆਪਣੇ ਟਿਕਾਣੇ ਪਰ ਆਇ ਬੈਠਾ ਪਰ ਵਡਾ ਫਿਕਰ ਨਾਲ ਬੈਠ ਕਰ ਲਗਾ ਧਰਤੀ ਖੋਦਨੇ ਤਾਂ ਖੋਦਦਿਆਂ ਖੋਦਦਿਆਂ ਇਕ ਚਟੂਰਾ ਨਿਕਲ ਆਇਆ ਉਸ ਖੋਲਕੇ ਦੇਖਿਆ ਤਾਂ ਇਕ ਮੋਹਰ ਹੈ ਤੇ ਹੋਰ ਸਭ ਕੋਲੇ ਭਰੇ ਹੋਏ ਹੈਨ ਅਤੇ ਉਹ ਵਿਚਾਰਾ ਜਦ ਸ੍ਰੀ ਗੁਰੂ ਜੀ ਦੇ ਪਾਸੋਂ ਮਥਾ ਟੇਕ ਕੇ ਚਲਿਆ ਤੇ ਰਸਤੇ ਵਿਚ ਉਸ ਨੂੰ ਇਕ ਕੰਡਾ ਲਗਾ ਪਰ ਉਹ ਵਿਚਾਰਾ ਆਪਣਾ ਕਪੜਾ ਫਾੜਕੇ ਤੇ ਪੈਰ ਨੂੰ ਬੰਨ੍ਹਕੇ ਆਸਤੇ ਆਸਤੇ ਓਥੇ ਆਇਆ ਇਕ ਜੁਤੀ ਚੜ੍ਹੀ ਅਰ ਇਕ ਜੁਤੀ ਬੰਨ੍ਹੀ ਹੋਈ ਤਾਂ ਉਸ ਨੇ ਦੇਖ ਕਰ ਆਖਿਆ ਭਾਈ ਦੂਜੀ ਜੁਤੀ ਕਿਉਂ ਨਹੀਂ ਚਾੜ੍ਹਦਾ ਤਾਂ ਉਸ ਨੇ ਆਖਿਆ ਭਾਈ ਜੀ ਮੇਰੇ ਪੈਰ ਵਿਚ ਕੰਡਾ ਚੁਭਿਆ ਹੈ ਉਸ ਨੇ ਅਗੋਂ ਮਸਕਰੀ ਕੀਤੀ ਦੇਖ ਭਾਈ ਮੈਨੂੰ ਤਾਂ ਮੋਹਰ ਲਭੀ ਹੈ ਤੈਨੂੰ ਕੰਡਾ ਚੁਭਿਆ ਹੈ ਮੈਂ ਜਾਂਦਾ ਹਾਂ ਪਾਪ ਕਰਨ ਤੇ ਤੂੰ ਜਾਂਦਾ ਹੈਂ ਸਾਧੂ ਕਾ ਦਰਸ਼ਨ ਕਰਨ ਅਤੇ ਇਹ ਕਿਆ ਹੂਆ ਹੈ ਤਾਂ ਫੇਰ ਉਹਨਾਂ ਦੋਹਾਂ ਇੱਕਠੇ ਹੋਇ ਕਰ ਸ੍ਰੀ ਗੁਰੂ ਜੀ ਦੇ ਪਾਸ ਜਾਇ ਕਰ ਆਪਣੀ ਹਕੀਕਤ ਕਹੀ ਤੇ ਸ੍ਰੀ ਗੁਰੂ ਜੀ ਉਹਨਾਂ ਦੀ ਵਾਰਤਾ ਸੁਣ ਕਰ ਬਿਲਕੁਲ ਚੁਪ ਕਰ ਰਹੇ ਤਾਂ ਉਹਨਾਂ ਨੇ ਫੇਰ ਹਥ ਜੋੜ ਕਰ ਆਖਿਆ ਹੇ ਦੀਨਾ ਨਾਥ ਜੀ ਅਸਾਡਾ ਭਰਮ ਦੂਰ ਕਰੋ ਜੀ ਤਾਂ ਸ੍ਰੀ ਬਾਬੇ ਜੀ ਬਚਨ ਕੀਤਾ ਭਾਈ ਤੂੰ ਪਿਛਲੇ ਜਨਮ ਇਕ ਸਾਧ ਨੂੰ ਇਕ ਮੋਹਰ ਦਿਤੀ ਸੀ ਤਾਂ ਉਹ ਮੋਹਰ ਦੇਣ ਬਦਲੇ

ਓਹ ਸਭ ਚਟੂਰਾ ਮੋਹਰਾਂ ਦਾ ਹੋਇ ਗਿਆ ਪਰ ਭਾਈ ਹੁਣ ਜੋ ਤੂੰ ਬਿਕਾਰ ਕਰਦਾ ਰਿਹਾ ਹੈਂ ਇਸ ਕਰਕੇ ਸਭ ਮੋਹਰਾਂ ਦੇ ਕੋਇਲੇ ਹੋਇ ਗਏ ਅਤੇ ਇਹ ਜੋ ਸਾਡਾ ਦਰਸ਼ਨ ਕਰ ਜਾਂਦਾ ਰਿਹਾ ਹੈ ਇਸ ਦੇ ਭਾਗਾਂ ਵਿਚ ਸੂਲੀ ਲਿਖੀ ਹੋਈ ਸੀ ਪਰ ਜਿਉਂ ਜਿਉਂ ਸੇਵਾ ਨੂੰ ਆਉਂਦਾ ਰਿਹਾ ਹੈ ਤਿਉਂ ਤਿਉਂ ਸੂਲੀ ਦਾ ਕੰਡਾ ਹੋਇ ਗਿਆ ਜਦ ਇਹ ਬਚਨ ਸ੍ਰੀ ਬਾਬੇ ਜੀ ਦਾ ਸੁਣਿਆਂ ਤਾਂ ਓਹ ਦੋਨੋਂ ਸਿਖ ਪੈਰਾਂ ਤੇ ਢਹਿ ਪਏ ਤਾਂ ਗੁਰੂ ਜੀ ਉਹਨਾਂ ਸਿੱਖਾਂ ਪਰ ਕ੍ਰਿਪਾ ਦ੍ਰਿਸ਼ਟ ਕਰੀ ਅਤੇ ਨਾਮ ਦਾ ਉਪਦੇਸ਼ ਕੀਤਾ ਤੇ ਸਿਖ ਹੋਏ ਲਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਬਾਬੇ ਜੀ ਸ਼ਬਦ ਕਹਿਆ।

*ਮਾਰੂ ਮਹਲਾ ੧ ਘਰੁ ੧॥ ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥ ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥ ੧॥ ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥ ੨॥ ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥ ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥ ੩॥ ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥ ੪॥ ਤਾਂ ਉਥੋਂ ਸ੍ਰੀ ਗੁਰੂ ਜੀ ਉਨ ਕਉ ਸਿੱਖ ਕਰਕੇ ਤੇ ਚਉਮਾਸਾ ਕਟਕੇ ਰਮਦੇ ਰਹੇ॥ ੮੦॥*

# ਸਾਖੀ ਸ੍ਰੀ ਗੰਗਾ ਜੀ ਕੀ ਚਲੀ

ਇਕ ਦਿਨ ਸ੍ਰੀ ਗੁਰੂ ਜੀ ਚਲਦੇ ਚਲਦੇ ਹਰਿਦੁਆਰ ਉੱਪਰ ਜਾਇ ਖੜੇ ਹੋਏ ਤਾਂ ਪੂਰਬ ਦਿਸ਼ਾ ਉੱਪਰ ਜਾਇ ਬੈਠੇ ਜਾਂ ਦੇਖਣ ਤਾਂ ਕਈ ਲਖ ਮਨੁਖ ਨਹਾਂਵਦੇ ਹੈਨ ਕਈ ਸਹੰਸਰ ਪੂਜਾ ਕਰ ਰਹੇ ਹਨ ਪਰ ਪਾਣੀ ਜੋ ਦੇਂਦੇ ਹਨ ਸੋ ਸੂਰਜ ਦੀ ਖੰਡ ਦੇਂਦੇ ਹਨ ਪਰ ਸ੍ਰੀ ਬਾਬੇ ਜੀ ਨੂੰ ਦਿਬ ਦ੍ਰਿਸ਼ਟ ਸੀ ਅਤੇ ਲੋਕਾਂ ਦੀ ਚੰਮਦ੍ਰਿਸ਼ਟ ਸੀ ਤਾਂ ਸ੍ਰੀ ਬਾਬੇ ਜੀ ਆਪਣੀ ਦ੍ਰਿਸ਼ਟੀ ਨਾਲ ਦੇਖਿਆ ਤਾਂ ਸ੍ਰੀ ਗੰਗਾ ਜੀ ਮੇਂ ਸੰਸਾਰ ਨ੍ਹਾਂਵਦਾ ਹੈ ਸ੍ਰੀ ਬਾਬੇ ਜੀ ਦੀ ਦ੍ਰਿਸ਼ਟੀ ਤਲੇ ਕੋਈ ਨਹੀਂ ਨ੍ਹਾਂਵਦਾ ਤਾਂ ਸ੍ਰੀ ਗੁਰੂ ਜੀ ਗੰਗਾ ਵਿਚ ਨਹਾਵਣ ਵੜੇ

ਜਿਥੇ ਲੋਕ ਉਗਵਣ ਦੀ ਤਰਫ ਪਾਣੀ ਦੇਵਣ ਤਾਂ ਬਾਬਾ ਜੀ ਆਥਨ ਦੀ ਤਰਫ ਪਾਣੀ ਦੇਵਣ ਲਗੇ ਤਾਂ ਲੋਕਾਂ ਆਖਿਆ ਭਾਈ ਪਰਮੇਸ਼ਰ ਕਿਆ ਤੂੰ ਇਸ ਤਰਫ ਪਾਣੀ ਕਿਉਂ ਦੇਂਦਾ ਹੈਂ ਤੇ ਬਾਬੇ ਨੇ ਆਖਿਆ ਤੁਸੀਂ ਪਾਣੀ ਕਿਸਨੂੰ ਦੇਂਦੇ ਹੋ ਤਾਂ ਓਹਨਾਂ ਲੋਕਾਂ ਆਖਿਆ ਕਿ ਅਸੀਂ ਪਿਤਰਾਂ ਨੂੰ ਪਾਣੀ ਦੇਂਦੇ ਹਾਂ ਤੇ ਤੂੰ ਕਿਸਨੂੰ ਦਿੰਦਾ ਹੈਂ ਤਾਂ ਸ੍ਰੀ ਬਾਬੇ ਜੀ ਨੇ ਕਹਿਆ ਤੁਸਾਡੇ ਪਿਤਰ ਕਿਥੇ ਹਨ ਤਾਂ ਉਹਨਾਂ ਆਖਿਆ ਜੀ ਸਾਡੇ ਪਿਤਰ ਦੇਵ ਲੋਕਾਂ ਮੇਂ ਹਨ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਦੇਵ ਲੋਕ ਮਿਰਤ ਲੋਕ ਸੇ ਕਿਤਨਾ ਹੈ ਤਾਂ ਉਹਨਾਂ ਲੋਕਾਂ ਆਖਿਆ ਜੀ ਸਾਢੇ ਉਣੰਜਾ ਕ੍ਰੋੜ ਕੋਸ ਹੈ ਜੀ ਅਸੀਂ ਉਸ ਥਾਂਵ ਤੇ ਪਾਣੀ ਦੇਂਦੇ ਹਾਂ ਤਾਂ ਬਾਬੇ ਜੀ ਆਖਿਆ ਭਾਈ ਉਥੇ ਅਪੜੇਗਾ ਤਾਂ ਉਹਨਾਂ ਕਹਿਆ ਜੀ ਸ਼ਾਸਤ੍ਰ ਆਖਦਾ ਹੈ ਜੋ ਅਪੜੇਗਾ ਤਾਂ ਸ੍ਰੀ ਬਾਬੇ ਜੀ ਨੇ ਏਹ ਬਾਤ ਸੁਣੀ ਤਾਂ ਅਗੇ ਥੋੜ੍ਹਾ ਪਾਣੀ ਦੇਂਦੇ ਸਨ ਫੇਰ ਸਗੋਂ ਵਧੇਰੇ ਪਾਣੀ ਦੇਣ ਲਗੇ ਤਾਂ ਫੇਰ ਉਨ੍ਹਾਂ ਲੋਕਾਂ ਆਖਿਆ ਜੋ ਭਾਈ ਤੂੰ ਏਹ ਪਾਣੀ ਕਿਸ ਨੂੰ ਦੇਂਦਾ ਹੈਂ ਤਾਂ ਸ੍ਰੀ ਗੁਰੂ ਜੀ ਆਖਿਆ ਭਾਈ ਮੇਰਾ ਇਕ ਖੇਤ ਉਹ ਸੁਕਦਾ ਹੈ ਓਥੇ ਵਡੇ ਮੀਂਹ ਪਊਂਦੇ ਹਨ ਓਥੇ ਇਕ ਬੂੰਦ ਪਾਣੀ ਦੀ ਨਹੀਂ ਠਹਿਰਦੀ ਇਸ ਵਾਸਤੇ ਮੈਂ ਉਸਨੂੰ ਪਾਣੀ ਦਿੰਦਾ ਹਾਂ ਤਾਂ ਉਹਨਾਂ ਲੋਕਾਂ ਆਖਿਆ ਭਾਈ ਓਥੇ ਕਿਉਂ ਕਰ ਅਪੜੇਗਾ ? ਤਾਂ ਸ੍ਰੀ ਗੁਰੂ ਜੀ ਆਖਿਆ ਭਾਈ ਤੁਸਾਡੇ ਪਿੱਤਰ ਤਾਂ ਦੂਰ ਹਨ ਮੇਰਾ ਖੇਤ ਤਾਂ ਨੇੜੇ ਹੈ ਓਥੇ ਕਿਉਂ ਨਾ ਅਪੜੇਗਾ ਕਿਉਂ ਜੋ ਪਿੱਤਰ ਲੋਕ ਨਾਲੇ ਦੂਰ ਹੈ ਨਾਲੇ ਉੱਚਾ ਹੈ ਉਥੇ ਪਾਣੀ ਅਪੜਸੀ ਤੇ ਮੇਰਾ ਖੇਤ ਤਾਂ ਢਾਈ ਸੌ ਕੋਸ ਹੈ ਉਥੇ ਕਿਉਂ ਨ ਜਾਸੀ। ਜਦ ਇਹ ਬਾਤ ਉਨ੍ਹਾਂ ਲੋਕਾਂ ਨੇ ਸੁਣੀ ਤਾਂ ਮਨ ਵਿਚ ਲਗੇ ਕਹਿਣ ਭਾਈ ਇਹ ਕੋਈ ਕਮਲਾ ਨਹੀਂ ਇਹ ਤਾਂ ਆਪ ਕੋਈ ਮਹਾਂ ਪੁਰਖ ਹੈ ਤਾਂ ਸਭ ਲੋਕ ਆਏ ਪੈਰੀਂ ਪਏ ਅਤੇ ਬਾਹਿਰ ਨਹਾਇ ਕਰ ਨਿਕਲੇ ਤਾਂ ਲਗੇ ਗਾਇਤ੍ਰੀ ਪਾਠ ਕਰਨ ਤਾਂ ਸ੍ਰੀ ਬਾਬੇ ਜੀ ਆਖਿਆ ਹਾਇ ਹਾਇ ਲੋਕਾ ਇਹ ਹਿੰਦੂ ਲੋਕ ਨਰਕ ਨੂੰ ਜਾਂਦੇ ਨੇ ਤਾਂ ਉਹਨਾਂ ਲੋਕਾਂ ਆਖਿਆ ਜੀ ਪਰਮੇਸ਼ਰ ਦਾ ਨਾਮ ਲਿਆਂ ਨਰਕ ਨੂੰ ਜਾਈਦਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਨਾਮ ਕਿਉਂ ਕਰ ਲਈਦਾ ਹੈ ਇਕ ਨੂੰ ਆਖਿਆ ਤੂੰ ਮਾਲਾ ਏਥੇ ਫੇਰਦਾ ਹੈਂ ਤੇਰਾ ਧਿਆਨ ਘਰ ਜੋਰੂ ਨਾਲ ਗਲਾਂ ਕਰਦਾ ਹੈ ਤੇ ਇਕ ਨੂੰ ਆਖਿਆ ਤੂੰ ਮਾਲਾ ਏਥੇ ਫੇਰਦਾ ਹੈਂ ਤੇਰਾ ਮਨ ਅਮਕੇ ਅਸਥਾਨ ਫਿਰਦਾ ਹੈ ਜਿਥੇ ਜਿਥੇ ਦਾ ਮਨ ਹੈਗਾ ਸੀ ਉਥੇ ਉਥੇ ਗੁਰਾਂ ਨੇ ਦਸ ਦਿਤਾ ਤਾਂ ਉਹਨਾਂ ਲੋਕਾਂ ਆਖਿਆ ਭਾਈ ਇਹ ਪਰਮੇਸ਼ਰ ਹੈ ਜਿਸ ਨੇ ਸਾਡੇ ਮਨ ਦੀਆਂ ਦਸ ਦਿਤੀਆਂ ਹੈਨ

ਅਸੀਂ ਤਾਂ ਐਵੇਂ ਹੀ ਭੁਲੇ ਹਾਂ ਇਹ ਤਾਂ ਅਸਾਡਾ ਗੁਰੂ ਹੈ ਤਾਂ ਸਭ ਲੋਕ ਪੈਰੀਂ ਆਏ ਪਏ ਤੂੰ ਸਚਾ ਗੁਰੂ ਹੈਂ ਸਾਨੂੰ ਆਪਣੇ ਸਿਖ ਕਰੋ ਜੀ ਅਤੇ ਆਪਣੀ ਦੀਖਿਆ ਦੇਵੋ ਜੀ ਗੁਰੂ ਮੰਤਰ ਦੀਜੇ ਤਾਂ ਗੁਰੂ ਮਹਾਰਾਜ ਆਖਿਆ ਭਾਈ ਤੁਸੀਂ ਅਗੇ ਜਿਸਦੇ ਹੋ ਸੋ ਉਸੇ ਨੂੰ ਜਾਇ ਕਰ ਮੰਨੋ ਜੀ ਤਾਂ ਉਹਨਾਂ ਲੋਕਾਂ ਕਹਿਆ ਜੀ ਅਸੀਂ ਤਾਂ ਹੁਣ ਆਪ ਨੂੰ ਛਡਦੇ ਨਹੀਂ ਜੀ ਸਭ ਪੈਰੀਂ ਆਇ ਪਏ ਤਾਂ ਸ੍ਰੀ ਗੁਰੂ ਜੀ ਨੇ ਉਹਨਾਂ ਨੂੰ ਉਪਦੇਸ਼ ਦਿਤਾ ਅਤੇ ਇਤਨੇ ਮੈਂ ਪ੍ਰਸ਼ਾਦਿ ਤਿਆਰ ਹੋਇਆ ਤਾਂ ਉਹਨਾਂ ਲੋਕਾਂ ਨੇ ਕਹਿਆ ਜੀ ਪ੍ਰਸ਼ਾਦਿ ਤਿਆਰ ਹੈ ਚਲੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਅਸੀਂ ਨਹੀਂ ਜਾਂਵਦੇ ਤਾਂ ਉਹਨਾਂ ਆਖਿਆ ਜੀ ਪ੍ਰਮੇਸ਼ਰ ਕੇ ਅਰਥ ਆਈਐ ਜਦ ਉਹਨਾਂ ਪ੍ਰਮੇਸ਼ਰ ਦਾ ਅਰਥ ਪਾਇਆ ਤਾਂ ਸ੍ਰੀ ਬਾਬਾ ਜੀ ਜੇਵਨ ਆਏ ਤਾਂ ਉਹਨਾਂ ਲੋਕਾਂ ਚੌਂਕੇ ਵਿਚ ਕਾਰ ਕਢ ਲਈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਚੌਂਕੇ ਭਿਟਿਆ ਹੈ ਤੁਸੀਂ ਕਾਰਾਂ ਕਿਉਂ ਕਰ ਕੱਢਦੇ ਹੋ? ਉਹਨਾਂ ਆਖਿਆ ਜੀ ਅਸਾਂ ਆਪਣੀ ਨਦਰ ਦੇ ਹੇਠ ਅੰਨ੍ਹ ਤਿਆਰ ਕਰਵਾਇਆ ਹੈ ਜੀ ਅਸਾਂ ਚੌਂਕਾ ਭਿਟਣ ਨਹੀਂ ਦਿਤਾ ਤੇ ਕਾਰਾਂ ਇਸ ਵਾਸਤੇ ਕੱਢੀਆਂ ਹੈਨ ਜੀ ਕਿ ਮਤ ਕੋਈ ਚੌਂਕੇ ਉਤੇ ਅਗੇ ਆਵੇ ਤਾਂ ਸ੍ਰੀ ਗੁਰੂ ਬਾਬੇ ਜੀ ਆਖਿਆ ਭਾਈ ਜਿਚਰ ਤੁਸੀਂ ਨਹੀਂ ਸਾਓ ਚੜੇ ਉਤਨਾ ਚਿਰ ਚੌਂਕਾ ਸੁਚਾ ਸੀ ਜਾਂ ਤੁਸੀਂ ਚੌਂਕੇ ਉੱਪਰ ਚੜੇ ਤਾਂ ਭਿੱਟ ਗਿਆ ਕਿਉਂ ਤੁਸਾਂ ਨਾਲ ਚਾਰ ਮਲੇਛ ਹੋਰ ਚੜੇ ਹੈਨ ਤਾਂ ਉਨ੍ਹਾਂ ਕਿਹਾ ਗੁਰੂ ਜੀ ਉਹ ਤਾਂ ਅਸਾਨੂੰ ਨਜ਼ਰ ਨਹੀਂ ਆਂਵਦੇ ਤਾਂ ਗੁਰੂ ਜੀ ਬੋਲੇ ਸਲੋਕ ਮ: ੧॥ ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥ ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥ ਸ੍ਰੀ ਬਾਬੇ ਜੀ ਆਖਿਆ ਇਨ੍ਹਾਂ ਦੇ ਚੜ੍ਹਿਆਂ ਚੌਂਕਾ ਭਿੱਟੀਦਾ ਹੈ ਆਖਿਆ ਜੀ ਪਵਿਤ੍ਰ ਕਿਉਂ ਕਰ ਹੋਂਦਾ ਹੈ ਤਾਂ ਬਾਬੇ ਆਖਿਆ-

*ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਈ॥ ੧॥*

ਤਿਸਕਾ ਪ੍ਰਮਾਰਥ - ਇਨੀ ਸੰਜਮੀਂ ਚੌਂਕਾ ਸੁਚਾ ਹੋਇ ਤਾਂ ਉਹ ਸੁਣ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਏ ਓਹਨਾਂ ਸਭ ਕਿਛ ਲੁਟਾਇ ਦਿਤਾ ਘੋੜੇ ਮਾਲ ਬਹਿਲਾਂ ਕਪੜੇ ਲੁਟਾਇ ਦਿਤੇ ਅਤੇ ਕਿਹਾ ਭਾਈ ਜੀ ਜੋ ਕਿਸੇ ਨੂੰ ਲੋੜ ਹੈ ਸੋ ਲੈ ਜਾਓ ਤਾਂ ਸ੍ਰੀ ਬਾਬੇ ਜੀ ਪਹਿਲਾਂ ਉਹਨਾਂ ਤਾਈਂ ਲੰਗੋਟ ਬੰਧ ਉਦਾਸੀ ਕੀਤਾ ਨਿਰਬਾਣ ਪੰਥ ਬਣਾਇਆ ਤੇ ਪਹਿਲਾ ਪੰਥ ਗੁਰੂ ਜੀ ਗੰਗਾ ਦੇ ਕਿਨਾਰੇ ਬਣਾਇਆ ਤੇ ਗੁਰੂ ਜੀ ਓਥੋਂ ਰਮਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ॥ ੮੧॥

# ਗੁਰੂ ਜੀ ਤੀਰਥ ਯਾਤਰਾ ਕੋ ਗਏ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਅਸਥਾਨ ਵਿਚ ਜਾਇ ਬੈਠੇ ਤਾਂ ਓਥੇ ਮੇਲਾ ਹੋ ਰਿਹਾ ਸੀ ਪਰ ਬਹੁਤ ਲੋਕ ਇਕੱਠੇ ਹੋਏ ਅਤੇ ਸੰਤ ਮਹੰਤ ਵੀ ਬਹੁਤ ਆਏ ਪਰ ਸ੍ਰੀ ਗੁਰੂ ਜੀ ਕੀ ਨਜ਼ਰ ਮੇਂ ਕੋਈ ਓਥੇ ਪਰਮੇਸ਼ਰ ਦਾ ਪਿਆਰਾ ਨਹੀਂ ਆਇਆ ਤਾਂ ਸ੍ਰੀ ਗੁਰੂ ਜੀ ਕੁਰਛੇਤਰ ਮੇਂ ਜਾਇ ਪਹੁੰਚੇ ਤਾਂ ਖਟ ਦਰਸ਼ਨ ਮੇਲੇ ਮੇਂ ਇਕੱਠੇ ਹੋਏ ਸਨ ਬਹੁਤ ਮੇਲਾ ਅਨਗਿਣਤੀ ਸੀ ਕੁਛ ਗਿਣਤੀ ਨਹੀਂ ਪਰ ਪਟਨੇ ਕੇ ਰਾਜੇ ਕਾ ਪੁੱਤਰ ਦੁਸ਼ਮਣਾਂ ਦਾ ਭਜਾਇਆ ਹੋਇਆ ਉਸ ਸਮੇਂ ਕੁਰਛੇਤਰ ਮੇਂ ਆਇਆ ਤਾਂ ਉਹ ਰਸਤੇ ਵਿਚੋਂ ਸ਼ਿਕਾਰ ਖੇਲਕੇ ਮ੍ਰਿਗ ਮਾਰ ਲਿਆਇਆ ਅਤੇ ਉਸਦੇ ਪਾਸ ਉਸ ਵਕਤ ਸੰਪਦਾ ਕੁਝ ਨਹੀਂ ਸੀ ਅਤੇ ਉਹ ਮ੍ਰਿਗ ਸ੍ਰੀ ਗੁਰੂ ਜੀ ਦੇ ਅਗੇ ਭੇਟਾ ਕੀਤਾ ਗੁਰੂ ਜੀ ਸਰਬ ਸ਼ਕਤੀ ਸਮਰਥ ਸੋ ਬਾਲੇ ਕਉ ਕਹਿਤੇ ਭਏ ਭਾਈ ਬਾਲਾ ਅਸੀਂ ਗ੍ਰਹਿਣ ਪੂਜਣ ਤਾਂ ਨਹੀਂ ਆਏ ਤੁਸੀਂ ਇਹ ਸਾਲਨਾ ਇਕ ਦੇਗ ਲੈ ਕੇ ਧਰ ਦੇਵੋ ਤਾਂ ਭਾਈ ਬਾਲੇ ਕਹਾ ਜੀ ਸਤ ਬਚਨ ਜੀ ਚੁਲ੍ਹਾ ਬਣਾ ਕਰ ਦੇਗ ਲਿਆਇ ਕਰ ਉਸਦੇ ਵਿਚ ਉਹ ਸਾਲਨਾ ਪਾਇਕੇ ਚੁਲ੍ਹੇ ਤੇ ਧਰ ਦਿਤਾ ਤਬ ਲੋਕਾਂ ਧੂੰਆਂ ਦੇਖ ਕਰ ਸੋਟੇ ਲਕੜੀਆਂ ਹਥਿਆਰ ਪਕੜੇ ਦੌੜੇ ਆਇ ਕਰ ਆਖਣ ਲਗੇ ਤੁਮ ਕੌਣ ਹੋ ਜੀ ਆਜ ਕੇ ਦਿਨ ਤੁਰਕ ਭੀ ਤ੍ਰਾਸ ਕਰਦੇ ਹੈ ਤੁਮ ਤਾਂ ਸਾਨੂੰ ਹਿੰਦੂ ਨਜ਼ਰ ਔਉਂਦੇ ਹੋ ਜੀ ਸਚ ਆਖੋ ਜੀ ਐਸ ਹਾਂਡੀ ਮੇਂ ਕਿਆ ਧਰਿਆ ਹੈ ਤਾਂ ਗੁਰੂ ਜੀ ਕਿਹਾ ਭਾਈ ਅਸਾਂ ਭੁਖ ਲਗੀ ਹੈਸੀ ਤਾਂ ਹਾਂਡੀ ਧਰੀ ਹੈ ਤੇ ਸੰਨਿਆਸੀਆਂ ਕਿਹਾ ਭਾਈ ਇਸ ਹਾਂਡੀ ਮੇਂ ਕਿਆ ਧਰਿਆ ਹੈ ਤਾਂ ਗੁਰੂ ਜੀ ਕਿਹਾ ਭਾਈ ਮਾਸ ਹੈ ਤਾਂ ਸੰਨਿਆਸੀਆਂ ਕਿਹਾ ਭਾਈ ਉਧਰ ਸੂਰਜ ਗ੍ਰਹਿਣ ਲਗਾ ਹੈ ਇਧਰ ਤੂੰ ਮਾਸ ਰਿੰਨ੍ਹ ਕਰ ਖਾਂਦਾ ਹੈ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਗਿਆਨ ਮੇਂ ਬਾਤ ਕਰੋ ਤਾਂ ਗੁਰੂ ਜੀ ਮੈਂ ਬਾਲੇ ਕਿਹਾ ਭਾਈ ਜੀ ਤੁਸੀਂ ਬੈਠਕੇ ਬਾਤ ਕਰੋ ਤਾਂ ਇਕ ਸੰਨਿਆਸੀ ਨੇ ਹੋਰਨਾਂ ਲੋਕਾਂ ਨੂੰ ਹਟਾਇ ਕਰ ਕਿਹਾ ਸੰਤ ਜੀ ਗਿਆਨ ਕੀ ਬਾਤ ਕਰੋ ਜੀ ਤਾਂ ਸ੍ਰੀ ਗੁਰੂ ਜੀ ਇਹ ਸਲੋਕ ਉਚਾਰਨ ਕੀਤਾ।
ਵਾਰ ਮਲਾਰ ਕੀ ਸਲੋਕ ਮ: ੧॥

*ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥ ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥ ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥ ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ॥ ਵਡਾ ਹੋਆ*

ਵੀਆਹਿਆ ਘਰਿ ਲੈ ਆਇਆ ਮਾਸੁ॥ ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ॥ ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ॥ ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ॥ ੧ ॥ ਮ: ੧ ॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥ ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥ ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ॥ ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ॥ ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ॥ ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ॥ ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ॥ ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥ ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ॥ ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ॥ ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥ ਮਾਸੁ ਪੁਰਾਣੀ ਮਾਸੁ ਕਤੇਂਬੀ ਚਹੁ ਜੁਗਿ ਮਾਸੁ ਕਮਾਣਾ॥ ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ॥ ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥ ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ॥ ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥ ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥ ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ॥ ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥ ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ॥ ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥ ੨ ॥

ਇਹ ਸ਼ਬਦ ਸੁਣ ਕਰ ਖਟ ਦਰਸ਼ਨ ਕੀ ਨਿਸ਼ਾ ਹੋਈ ਸਭ ਲੋਕ ਸ੍ਰੀ ਗੁਰੂ ਜੀ ਦੇ ਚਰਨੀ ਲਗੇ ਤੇ ਜੋ ਪਟਣੇ ਦਾ ਰਾਜਾ ਸੀ ਉਸਦੀ ਮਾਂ ਬੜੀ ਨਿੰਮ੍ਰਿਤ ਹੋਇ ਕਰ ਸਰਨੀ ਆਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਨਾਮ ਜਪੋ ਤੁਹਾਡਾ ਭਲਾ ਹੋਵੇਗਾ ਤੇ ਰਾਜ

ਭੀ ਤੁਹਾਨੂੰ ਮਿਲੇਗਾ ਇਤਨੇ ਚਿਰ ਨੂੰ ਗ੍ਰਹਿਣ ਹਟ ਗਿਆ ਤਾਂ ਸਭ ਖਟ ਦਰਸ਼ਨ ਪੰਗਤ ਲਗਾਇਕੇ ਉਸੀ ਦੇਗ ਤੋਂ ਤਸਮਈ ਨਿਕਾਲ ਉਸ ਰਾਜਕੁਮਾਰ ਕੇ ਹਥੀਂ ਛਕਾਈ ਤੇ ਵਿਦਾ ਕੀਤਾ ਉਹ ਦੋਵੇਂ ਗੁਰੂ ਜੀ ਦੇ ਸਿਖ ਹੋਏ॥ ੯੨॥

# ਅਗੇ ਸਾਖੀ ਮਥਰਾ ਕੀ ਚਲੀ

ਤਾਂ ਸ੍ਰੀ ਗੁਰੂ ਜੀ ਕਿਹਾ ਚਲੋ ਭਾਈ ਬਾਲਾ ਤੁਸਾਨੂੰ ਮਥਰਾ ਗੋਕਲ ਬਿੰਦ੍ਰਾਬਨ ਵਿਖਾਲ ਲਿਆਈਏ ਜਹਾਂ ਸ੍ਰੀ ਕ੍ਰਿਸ਼ਨ ਦੇਵ ਅਵਤਾਰ ਲੀਆ ਹੈ ਅਤੇ ਜਮਨਾ ਨਦੀ ਦੇ ਕਿਨਾਰੇ ਗਵਰਧਨ ਪਰਬਤ ਪਰ ਗਊਆਂ ਚਾਰੀਆਂ ਹੈਨ ਇਹ ਬਿਲਾਸ ਕਰਤੇ ਕਰਤੇ ਮਥਰਾ ਮੇਂ ਜਾਇ ਪਹੁੰਚੇ ਤਾਂ ਬਾਲੇ ਕਹਿਆ ਸ੍ਰੀ ਅੰਗਦ ਦੇਵ ਜੀ ਮੈਂ ਸ੍ਰੀ ਬਾਬੇ ਜੀ ਅਗੇ ਬੇਨਤੀ ਕੀਤੀ ਹੇ ਦੀਨ ਦਇਆਲ ਜੀ ਇਹ ਪਰਬਤ ਇਥੇ ਕਿਸ ਤਰ੍ਹਾਂ ਆਇਆ ਹੈ ਤਾਂ ਸ੍ਰੀ ਗੁਰੂ ਆਖਿਆ ਭਾਈ ਬਾਲਾ ਤਰੇਤੇ ਜੁਗ ਮੇਂ ਰਾਮਚੰਦ੍ਰ ਜੀ ਨੇ ਸਮੁੰਦਰ ਪਰ ਪੁਲ ਬਾਂਧਨੇ ਕਾ ਆਰੰਭ ਕੀਤਾ ਥਾ ਤਾਂ ਸਰਬ ਕਪਾਂ ਕੋ ਆਗਿਆ ਕਰੀ ਕਿ ਜਹਾਂ ਪਰਬਤ ਹੋਵੇ ਤਹਾਂ ਤੇ ਲਿਆਓ ਤਾਂ ਹਨੂੰਮਾਨ ਜੀ ਏਸ ਪਰਬਤ ਕੋ ਆਇ ਚੁਕਨੇ ਲਗੇ ਤਾਂ ਏਸ ਗਵਰਧਨ ਪਰਬਤ ਨੇ ਕਿਹਾ ਭਾਈ ਮੇਰੇ ਤਾਈਂ ਕਿਥੇ ਲੇ ਚਲਿਆ ਹੈਂ ਤਾਂ ਹਨੂੰਮਾਨ ਜੀ ਨੇ ਕਹਿਆ ਭਾਈ ਤੈਨੂੰ ਸ੍ਰੀ ਰਾਮ ਚੰਦ੍ਰ ਜੀ ਕੇ ਚਰਨੋਂ ਮੇਂ ਲੈ ਚਲਤਾ ਹੋਂ ਔਰ ਦਰਸ਼ਨ ਕਰਾਊਂਗਾ ਇਹ ਇਕ ਸਾਰ ਕਰਕੇ ਹਨੂੰਮਾਨ ਗਵਰਧਨ ਪ੍ਰਬਤ ਕੋ ਉਠਾਇ ਕਰ ਲੈ ਚਲਾ ਜਦ ਇਸ ਜਗਾ ਪਰ ਆਇਆ ਤਾਂ ਹੁਕਮ ਹੂਆ ਕਿ ਜਹਾਂ ਪਰਬਤ ਸੂਰਮੇਂ ਲਈ ਆਉਂਦੇ ਹੈਨ ਵਹਾਂ ਹੀ ਛੋਡ ਕਰ ਚਲੇ ਆਓ ਪੁਲ ਤਿਆਰ ਹੋਇ ਗਿਆ ਹੈ ਜਦ ਇਹ ਬਾਤ ਹਨੂੰਮਾਨ ਜੀ ਨੇ ਸੁਣੀ ਤਾਂ ਗਵਰਧਨ ਕਉ ਰਖ ਕਰ ਪਾਸ ਬੈਠ ਗਿਆ ਤੇ ਆਪਣਾ ਇਕਰਾਰ ਸ੍ਰੀ ਰਾਮ ਜੀ ਪਾਸ ਕਹਿ ਭੇਜਿਆ ਹੇ ਮਹਾਰਾਜ ਜੀ ਮੈਂ ਇਸ ਸਾਥ ਕੌਲ ਕੀਆ ਹੈ ਮੇਰੇ ਪ੍ਰਤਿ ਕਿਆ ਹੁਕਮ ਹੈ ਤਉ ਸ੍ਰੀ ਰਾਮ ਜੀ ਨੇ ਕਹਿਆ ਹੇ ਹਨੂੰਮਾਨ ਤੂੰ ਇਸ ਪਰਬਤ ਕਉ ਜਮਨਾਂ ਕੇ ਤਟ ਪਰ ਛੋੜ ਆਓ ਹਮ ਦੁਆਪਰ ਜੁਗ ਵਿਖੇ ਬੰਧਤੇ ਚਰਿਤ੍ਰ ਇਸ ਪਰਬਤ ਪਰ ਕਰਾਂਗੇ ਤੇਰਾ ਪ੍ਰਣ ਪੂਰਨ ਕਰਾਂਗੇ ਅਰ ਸ੍ਰੀ ਕ੍ਰਿਸ਼ਨ ਅਵਤਾਰ ਧਾਰ ਕੇ ਰਾਸ ਮੰਡਲ ਭੀ ਕਰਾਂਗੇ ਜਾਂ ਸ੍ਰੀ ਗੁਰੂ ਜੀ ਘਾਟ ਪਰ ਇਸ਼ਨਾਨ ਕੀਤਾ ਤਾਂ ਸਭ ਅਸਥਾਨ ਦੇਖੇ ਤਾਂ ਬ੍ਰਾਹਮਣ ਤੇ ਬ੍ਰਹਮਚਾਰੀ ਵਹਾਂ ਕੇ ਲੋਕ ਹੰਕਾਰੀ ਲੋਭੀ ਲੰਪਟ ਦੇਖੇ ਅਤੇ ਪਰਮੇਸ਼ਰ ਦੀ ਪਰੀਤ ਵਾਲਾ ਕੋਈ ਨਾ ਮਿਲਿਆ ਵੈਸ਼ਨੋ ਵੈਰਾਗੀ ਕਰਮਾਂ ਕੇ ਬੰਧਨਾਂ

ਮੇਂ ਬੰਧੇ ਹੋਏ ਦੁਰਬੁਧੀ ਹੈਨ ਔਰ ਕੁਕਰਮ ਕਰਦੇ ਸੁੰਦਰ ਔਰਤਾਂ ਨਾਲ ਭੋਗ ਕਰਦੇ ਹਨ ਅਤੇ ਅੰਧ ਧੁੰਧ ਵਰਤਿਆ ਹੈ ਕਤਕ ਦੀ ਪੁਰਬੀ ਦਾ ਮੇਲਾ ਜਾਇ ਕਰ ਦੇਖਿਆ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਕਹਿਆ॥

ਰਾਮਕਲੀ ਮਹਲਾ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ॥

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥ ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥ ਜੀਵਨ ਤਲਬ ਨਿਵਾਰਿ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥ ੧॥ ਰਹਾਉ॥ ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥ ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥ ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥ ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥ ੩॥ ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥ ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥੪॥ ਆਖੁ ਗੁਣਾ ਕਲਿ ਆਈਐ॥ ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ॥ ੧॥ ਰਹਾਉ॥ ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥ ਬਾਣੀ ਬ੍ਰਹਮਾ ਬੇਦ ਅਥਰਬਣੁ ਕਰਣੀ ਕੀਰਤਿ ਲਹਿਆ॥੫॥ ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥ ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ॥੬॥ ਕਲਿ ਪਰਵਾਣੁ ਕਤੇਬ ਕੁਰਾਣੁ॥ ਪੋਥੀ ਪੰਡਿਤ ਰਹੇ ਪੁਰਾਣ॥ ਨਾਨਕ ਨਾਉ ਭਇਆ ਰਹਮਾਣੁ॥ ਕਰਿ ਕਰਤਾ ਤੂ ਏਕੋ ਜਾਣੁ॥੭॥ ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥ ਜੇ ਘਰਿ ਹੋਂਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ॥ ੮॥੧॥ ਜਾਂ ਸ੍ਰੀ ਗੁਰੂ ਜੀ ਇਹ ਸ਼ਬਦ ਕਹਿਆ ਤਾਂ ਸਭ ਲੋਕ ਗੁਰੂ ਜੀ ਦੀ ਚਰਨੀ ਲਗੇ ਤਾਂ ਸ੍ਰੀ ਗੁਰੂ ਕਹਿਆ ਭਾਈ ਪ੍ਰਮੇਸ਼ਰ ਦੇ ਨਾਮ ਕਰਕੇ ਛੁਟਕਾਰਾ ਹੈ ਔਰ ਨਾਮ ਜਪਨ ਕਰ ਸੁਖ ਤੇ ਵਡਿਆਈ ਮਿਲਦੀ ਹੈ ਨਾਮ ਜਪਨ ਦੇ ਤੁਲ ਹੋਰ ਕੋਈ ਉਗਰ ਕਰਮ ਨਹੀਂ ਪ੍ਰਮੇਸ਼ਰ ਸੰਤਾਂ ਕੇ ਰਿਦੇ ਮੇਂ ਵਸਦਾ ਹੈ ਸੋ ਸਤਸੰਗ ਕਰੋ ਤੇ ਨਾਮ ਜਪੋ ਤੇ ਵੰਡ ਖਾਓ ਅਤੇ ਆਏ ਸੰਤ ਦੀ ਸੇਵਾ ਕਰੋ ਤਾਂ ਤੁਸਾਡਾ ਭੀ ਭਲਾ ਹੋਵੇ॥ ਗੁਰੂ ਜੀ ਮਥਰਾ ਬਿੰਦਰਾਬਨ ਗੋਕਲ ਮੇਂ ਸ਼ਬਦ ਕਹਿਆ॥ ਗਉੜੀ ਮਹਲਾ ੧ ਦਖਣੀ ॥ ਸੁਣਿ ਸੁਣਿ ਬੂਝੈ ਮਾਨੈ ਨਾਉ॥ ਤਾ ਕੈ ਸਦ ਬਲਿਹਾਰੈ ਜਾਉ॥ ਆਪਿ ਭੁਲਾਏ ਠਉਰ ਨ ਠਾਉ॥ ਤੂੰ ਸਮਝਾਵਹਿ ਮੇਲਿ ਮਿਲਾਉ॥੧॥ ਨਾਮੁ ਮਿਲੈ ਚਲੈ ਮੈ ਨਾਲਿ॥ ਬਿਨੁ ਨਾਵੈ ਬਾਧੀ ਸਭ ਕਾਲਿ॥ ੧॥ ਰਹਾਉ॥ ਖੇਤੀ ਵਣਜੁ ਨਾਵੈ ਕੀ ਓਟ॥ ਪਾਪੁ ਪੁੰਨੁ ਬੀਜ ਕੀ ਪੋਟ॥

ਕਾਮੁ ਕ੍ਰੋਧੁ ਜੀਅ ਮਹਿ ਚੋਟ ॥ ਨਾਮੁ ਵਿਸਾਰਿ ਚਲੇ ਮਨਿ ਖੋਟ ॥ ੨ ॥ ਸਾਚੇ ਗੁਰ ਕੀ ਸਾਚੀ ਸੀਖ ॥ ਤਨੁ ਮਨੁ ਸੀਤਲੁ ਸਾਚੁ ਪਰੀਖ ॥ ਜਲ ਪੁਰਾਇਨਿ ਰਸ ਕਮਲ ਪਰੀਖ ॥ ਸਬਦਿ ਰਤੇ ਮੀਠੇ ਰਸ ਈਖ ॥ ੩ ॥ ਹੁਕਮਿ ਸੰਜੋਗੀ ਗੜਿ ਦਸ ਦੁਆਰ ॥ ਪੰਚ ਵਸਹਿ ਮਿਲਿ ਜੋਤਿ ਅਪਾਰ ॥ ਆਪਿ ਤੁਲੈ ਆਪੇ ਵਣਜਾਰ ॥ ਨਾਨਕ ਨਾਮਿ ਸਵਾਰਣਹਾਰ ॥ ੪ ॥ ੫ ॥ ਜੋ ਪਰਮੇਸ਼ਰ ਦੇ ਨਾਮ ਨਾਲ ਪਰੀਤ ਕਰਦੇ ਹੈਨ ਨਾਮ ਜਪਦੇ ਹੈਨ ਤੇ ਨਾਮ ਦੀ ਓਟ ਲੈਂਦੇ ਹਨ ਤਿਨ੍ਹਾਂ ਮਹਾਂ ਪੁਰਖਾਂ ਦੇ ਸੰਪੂਰਣ ਕੰਮ ਸਵਰਦੇ ਹੈਨ ਜਦ ਸ੍ਰੀ ਗੁਰੂ ਜੀ ਓਥੋਂ ਤੁਰੇ ਤਾਂ ਇਕ ਪੰਡਿਤ ਨਾਲ ਚਰਚਾ ਹੋਈ ਅਰ ਓਹ ਪੰਡਿਤ ਕਾਂਸ਼ੀ ਦਾ ਸੀ ਤਾਂ ਓਸ ਪੰਡਿਤ ਨੇ ਕਿਹਾ ਹੇ ਸੰਤ ਜੀ ਇਹ ਕਾਂਸ਼ੀ ਪੁਰੀ ਦਾ ਮਹਾਤਮ ਵੇਦ ਮੇਂ ਲਿਖਿਆ ਹੈ ਜੋ ਕੋਈ ਕੈਸਾ ਪਾਪੀ ਪੁੰਨੀ ਜੀਵ ਇਸ ਨਗਰੀ ਮੇਂ ਸਰੀਰ ਤਿਆਗਤਾ ਹੈ ਸੋ ਸ਼ਿਵ ਪੁਰੀ ਕੋ ਪ੍ਰਾਪਤ ਹੋਤਾ ਹੈ ਕਿਉਂਕਿ ਅੰਤ ਦੇ ਵਕਤ ਮਹਾਂਦੇਵ ਤਾਰਕ ਮੰਤ੍ਰ ਰਾਮ ਨਾਮ ਉਸ ਜੀਵ ਕੇ ਕਾਨ ਮੇਂ ਸੁਨਾਇ ਦੇਤੇ ਹੈਨ ਗੁਰੂ ਮਹਾਰਾਜ ਕਹਿੰਦੇ ਹਨ ਸੁਣੋ ਪੰਡਿਤ ਜੀ ਪ੍ਰਮੇਸ਼ਰ ਕਾ ਨਾਮ ਐਸਾ ਹੈ ਜਿਸ ਕਉ ਸ੍ਰੀ ਨਿਰੰਕਾਰ ਜੀ ਆਪ ਵਰਨਣ ਕੀਆ ਹੈ ਜੋ ਕੋਈ ਸੁਣੇ ਅਥਵਾ ਸੁਣਾਵੇ ਸੋ ਤੁਰਤ ਹੀ ਮੁਕਤ ਕਰਦਾ ਹੈ ਸ੍ਰੀ ਗੁਰੂ ਜੀ ਕਹੈਂ ਸੁਆਮੀ ਜੀ ਕਬੀਰ ਭਗਤ ਕਾਂਸ਼ੀ ਕੋ ਤਿਆਗ ਕਰ ਮਗਹਰ ਦੇਸ ਮੇਂ ਜਾਇ ਵਸੇ ਤੋ ਊਹਾਂ ਸਤਸੰਗ ਕਰਕੇ ਜੀਵਨ ਮੁਕਤ ਹੂਏ ਸੋ ਸੁਣੋ ਪੰਡਤ ਜੀ ਪ੍ਰਮੇਸ਼ਰ ਕਾ ਨਾਮ ਜੋ ਹੈ ਸੋ ਤਾਰਕ ਹੈ ਜਿਸਕੇ ਆਸ਼੍ਰਤ ਮਹਾਂ ਪਤਿਤ ਜੀਵ ਮੁਕਤ ਹੂਏ ਹੈਂ ਕੁਛ ਕਾਂਸ਼ੀ ਨਹੀਂ ਮੁਕਤ ਕਰਤੀ ਇਹ ਜੋ ਸ਼ਕਤੀ ਹੈ ਸੋ ਹਰੀ ਦੇ ਨਾਮ ਵਿਚ ਹੈ ਤਾਂ ਫੇਰ ਪੰਡਤ ਨੇ ਕਿਹਾ ਦੀਨਾ ਨਾਥ ਜੀ ਹਰੀ ਕੇ ਨਾਮ ਅਨੇਕ ਹੀ ਹੈਨ ਪਰ ਮੁਕਤ ਕੇਹੜਾ ਨਾਮ ਕਰਤਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਪੰਡਿਤ ਤੂੰ ਦੇਖ ਜੈਸੇ ਨਦੀ ਦੇ ਪ੍ਰਵਾਹ ਵਿਖੇ ਅਨੇਕ ਬੇੜੇ ਹੋਤੇ ਹੈਨ ਸੋ ਜਿਸ ਬੇੜੇ ਉੱਪਰ ਮੁਸਾਫਰ ਸਵਾਰ ਹੋ ਜਾਵੇ ਓਹ ਬੇੜੀ ਨਦੀ ਤੋਂ ਪਾਰ ਕਰ ਦੇਤੀ ਹੈ ਸੁਆਮੀ ਜੀ ਈਸ਼ਵਰ ਕੇ ਨਾਮ ਸਭੀ ਮੁਕਤ ਦੇਵਨਹਾਰੇ ਹੈਨ ਪਰ ਜੇਹੜਾ ਨਾਮ ਗੁਰਾਂ ਥੀਂ ਪ੍ਰਾਪਤ ਹੋਵੇ ਸੋਈ ਮੁਕਤ ਦਾ ਕਾਰਨ ਹੈ ਜੋ ਗੁਰਮੁਖ ਦੁਆਰਾ ਉਪਦੇਸ਼ ਸੁਣੇ ਸੋਈ ਜੀਵ ਕੀ ਕਲਿਆਣ ਕਰਤਾ ਹੈ ਇਹ ਬਾਤ ਸੁਣਕੇ ਪੰਡਿਤ ਦੀ ਨਿਸ਼ਾ ਹੋਈ ਅਤੇ ਸਭ ਪੰਡਤਾਂ ਕੋ ਗੁਰੂ ਜੀ ਸਤਿਨਾਮ ਦਾ ਉਪਦੇਸ਼ ਦੀਆ ਲਗੇ ਗੁਰੂ ਗੁਰੂ ਜਪਣ ਨਾਮ ਧਰੀਕ ਸਿਖ ਹੋਏ ॥ ਬੋਲੋ ਭਾਈ ਜੀ ਵਾਹਿਗੁਰੂ ॥ ੯੩ ॥

# ਸਾਖੀ ਗੁਰੂ ਜੀ ਗਇਆ ਪਰ ਗਏ

ਜਦ ਸ੍ਰੀ ਗੁਰੂ ਜੀ ਗਇਆ ਪਰ ਗਏ ਇਕ ਅਸਥਾਨ ਉੱਪਰ ਜਾਇ ਬੈਠੇ ਤਾਂ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਪੁਛਿਆ ਹੇ ਦੀਨ ਦਇਆਲ ਜੀ ਇਹ ਗਇਆ ਕਿਸ ਤਰ੍ਹਾਂ ਪ੍ਰਗਟ ਹੋਈ ਹੈ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਸੁਣ ਭਾਈ ਬਾਲਾ ਇਕ ਗਇਆਸਰ ਨਾਮ ਦਈਤ ਹੂਆ ਹੈ ਉਸਨੇ ਬਹੁਤ ਕਾਲ ਸ੍ਰੀ ਪ੍ਰਮੇਸ਼ਰ ਜੀ ਕਾ ਤਪ ਕੀਆ ਬੜੀ ਉਗਰ ਭਗਤੀ ਕਰੀ ਐਸਾ ਧਿਆਨ ਮੇ ਇਸਥਿਤ ਹੂਆ ਕਿ ਤਦ ਰੂਪ ਹੋ ਗਿਆ ਤਾਂ ਓਸ ਪਰ ਸ੍ਰੀ ਵਿਸ਼ਨੂੰ ਜੀ ਬੜੇ ਪ੍ਰਸੰਨ ਹੋਏ ਤੇ ਕਿਹਾ ਹੇ ਗਇਆਸਰ ਤੇਰੇ ਪਰ ਮੈਂ ਬਹੁਤ ਖੁਸ਼ੀ ਹੋਂ ਕੁਛ ਮੰਗ ਤਾਂ ਗਇਆਸਰ ਨੇ ਕਿਹਾ ਸ੍ਰੀ ਭਗਵਾਨ ਜੀ ਆਪ ਕੀ ਕ੍ਰਿਪਾ ਦ੍ਰਿਸ਼ਟੀ ਭਈ ਹੈ ਤਾਂ ਇਹ ਬਾਤ ਕਰੋ ਜੀ ਅਜ ਤੋਂ ਲੈਕਰ ਸੰਸਾਰੀ ਜੀਵ ਨਰਕ ਨੂੰ ਕੋਈ ਨ ਜਾਵੇ ਤਾਂ ਹਰੀ ਨੇ ਕਹਿਆ ਸੁਣ ਭਗਤਾ ਜੇ ਇਹ ਬਾਤ ਹੋ ਜਾਵੇਗੀ ਤਾਂ ਸੰਸਾਰ ਕੀ ਮਰਯਾਦਾ ਭੰਗ ਹੋ ਜਾਵੇਗੀ ਜੇ ਕਿਸੇ ਨੂੰ ਪਾਪ ਪੁੰਨ ਦਾ ਫਲ ਨਾ ਮਿਲਿਆ ਤਾਂ ਈਸ਼ਵਰ ਦਾ ਨੇਮ ਸਭ ਦੂਰ ਹੋ ਜਾਵੇਗਾ ਤਾਂ ਗਇਆਸਰ ਨੇ ਕਿਹਾ ਜੀ ਸੰਪੂਰਨ ਜੀਵਾਂ ਦੇ ਪਾਪ ਕਾ ਫਲ ਸਭ ਮੈਨੂੰ ਭੁਗਾਵੋ ਜੀ ਤਾਂ ਸ੍ਰੀ ਲਛਮੀ ਦੇ ਪਤੀ ਕਹਿਤੇ ਭਏ ਗਇਆਸਰ ਤੂੰ ਇਸੀ ਪ੍ਰਿਥਵੀ ਉੱਪਰ ਸੈਨ ਕਰ ਜਾ ਸੈਨ ਕਰਕੇ ਜੋ ਏਥੇ ਸਰੀਰ ਤਿਆਗੇਗਾ ਸੋ ਮੇਰੇ ਲੋਕ ਨੂੰ ਪ੍ਰਾਪਤ ਹੋਵੇਗਾ ਅਤੇ ਜੋ ਪ੍ਰਾਣੀ ਇਸ ਅਸਥਾਨ ਵਿਖੇ ਆਇ ਕਰ ਪਿੱਤਰ ਸਰਾਧ ਪਿੰਡ ਪੱਤਲ ਸ਼ਾਸਤ੍ਰ ਅਨੁਸਾਰ ਕਰਾਵੇਗਾ ਉਸਕੇ ਸੰਪੂਰਨ ਪਿਤਰੋਂ ਕਾ ਉਧਾਰ ਹੋਵੇਗਾ ਔਰ ਤਿਸਕੋ ਭੀ ਖੂਬ ਫਲ ਪਰਾਪਤ ਹੋਵੇਗਾ ਜਦ ਇਹ ਇਤਿਹਾਸ ਸ੍ਰੀ ਗੁਰੂ ਬਾਬੇ ਜੀ ਮੇਰੇ ਪ੍ਰਤੀ ਸੁਣਾਇਆ ਤਾਂ ਮੈਂ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤਾਂ ਫੇਰ ਓਥੋਂ ਦੇ ਪੰਡਿਆਂ ਨੇ ਗੁਰੂ ਜੀ ਨੂੰ ਕਿਹਾ ਜੋ ਮਹਾਰਾਜ ਤੁਸੀਂ ਵੀ ਆਪਣੇ ਪਿਤਰੋਂ ਕਾ ਗਇਆ ਕਰਾਓ ਜੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਅਸਾਂ ਆਪਣੇ ਪਿਤਰਾਂ ਦਾ ਉਧਾਰ ਕਰ ਛਡਿਆ ਹੈ ਔਰ ਆਪਣੇ ਸਿਖਾਂ ਦਾ ਤੇ ਉਹਨਾਂ ਦੇ ਪਿਤਰਾਂ ਦਾ ਭੀ ਸੰਪੂਰਨ ਉਧਾਰ ਕਰ ਛਡਿਆ ਹੈ ਐਸੀ ਕ੍ਰਿਆ ਕਰਮ ਦੀਵਾ ਪਿੰਡ ਪੱਤਲ ਕੀਤੀ ਹੈ ਜੋ ਅਗਿਆਨ ਰੂਪੀ ਅੰਧੇਰਾ ਦੂਰ ਕਰ ਛਡਿਆ ਹੈ ਸੁਰਗ ਨਰਕ ਦੋਨੋਂ ਆਗਿਆ ਮੇਂ ਹੈਨ ਜਿਨ੍ਹਾਂ ਨੇ ਗਿਆਨ ਰੂਪੀ ਦੀਵਾ ਬਾਲਿਆ ਹੈ ਤਿਨਾਂ ਦਾ ਉਧਾਰ ਹੂਆ ਹੈ ਤਾਂ ਸ੍ਰੀ ਗੁਰੂ ਬਾਬੇ ਜੀ ਰਾਗੁ ਆਸਾ ਵਿਚ ਸ਼ਬਦ ਬੋਲਿਆ॥ ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥ ਉਨਿ

ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥ ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ ਰਹਾਉ ॥ ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥ ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥ ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥ ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥

ਤਾਂ ਗਇਆ ਦੇ ਪੰਡੇ ਤੇ ਲੋਕ ਸ੍ਰੀ ਗੁਰੂ ਨਾਨਕ ਜੀ ਦੇ ਚਰਨੀਂ ਆਇ ਪਏ ਤਾਂ ਬਾਬੇ ਜੀ ਆਖਿਆ ਸਤਿਨਾਮ ਸ੍ਰੀ ਵਾਹਿਗੁਰੂ ਕਾ ਜਾਪ ਕਰੋ ਤਾਂ ਤੁਹਾਡੀ ਕਲਿਆਣ ਹੋਵੇਗੀ ਮਨੋਂ ਵਾਸ਼ਨਾ ਖੈ ਤਤ ਗਿਆਨ ਕਾ ਅਭਿਆਸ ਕਰ ਪ੍ਰਾਣਾਯਾਮ ਕਰਨੇ ਤੇ ਭੈ ਨਾਸ ਹੋਤਾ ਹੈ ਜਗ ਕੋ ਅਨਿਤ ਜਾਨੇ ਤੇ ਵਾਸ਼ਨਾ ਦੂਰ ਹੁੰਦੀਆਂ ਹੈਨ ਵੇਦਾਂ ਸ਼ਾਸਤਰਾਂ ਕੇ ਜਾਨਣੇ ਔਰ ਅਭਿਆਸ ਤੇ ਤੱਤ ਗਿਆਨ ਹੋਤਾ ਹੈ ਨਾਮ ਜਪੋ ਤਾਂ ਤੁਸਾਡਾ ਉਧਾਰ ਹੋਵੇਗਾ ਇਹ ਬਚਨ ਸੁਣ ਕੇ ਸਭ ਗੁਰੂ ਜੀ ਕੇ ਸਿਖ ਹੂਏ ਤਾਂ ਗੁਰੂ ਜੀ ਓਥੋਂ ਅਗੇ ਗਏ। ਬੋਲੋ ਭਾਈ ਜੀ ਵਾਹਿਗੁਰੂ ॥ ੮੪ ॥

## ਸਾਖੀ ਜਗਨ ਨਾਥ ਯਾਤਰਾ

ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਜਗਨ ਨਾਥ ਜੀ ਦੇਖੀਏ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਵੇਂ ਤੁਸਾਡੀ ਰਜਾਇ ਤਾਂ ਗੁਰੂ ਨਾਨਕ ਜੀ ਓਥੋਂ ਜਾਂਦੇ ਜਗਨ ਨਾਥ ਜੀ ਜਾਇ ਪ੍ਰਾਪਤ ਹੋਏ ਪਰ ਓਥੇ ਪੁਜਾਰੀ ਜੋ ਆਹੇ ਤਾਂ ਬ੍ਰਾਹਮਣ ਹੀ ਆਹੇ ਸੋ ਗੁਰੂ ਜੀ ਨੂੰ ਅਗੇ ਜਾਵਣ ਨਾ ਦੇਣ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਚਲੋ ਭਾਈ ਮਰਦਾਨਾ ਅਸੀਂ ਬਾਹਰ ਚਲ ਬੈਠੀਏ ਜਾਂ ਅਸਾਂ ਨੂੰ ਜਗਨ ਨਾਥ ਆਪ ਬੁਲਾਏਗਾ ਤਾਂ ਆਵੀਏਂਗੇ ਤਾਂ ਓਥੇ ਗੁਰੂ ਜੀ ਬਾਹਰ ਇਕ ਥੜੇ ਉੱਪਰ ਜਾਇ ਬੈਠੇ ਜਗਨ ਨਾਥ ਦੇ ਭੋਗ ਲਗਾਣ ਦਾ ਵਕਤ ਹੋਇਆ ਤਾਂ ਪੰਡਿਆਂ ਜਬ ਥਾਲ ਰਖਿਆ ਤਾਂ ਸ੍ਰੀ ਠਾਕੁਰ ਜੀ ਕਉ ਭੋਗ ਲਗੇ ਨਹੀਂ ਤਾਂ ਪੰਡਿਆਂ ਨੇ ਬਹੁਤ ਆਜਜ਼ੀ ਕੀਤੀ ਅਤੇ ਗਲੀਂ ਪਲੂ ਪਾਇ ਖੜੋਤੇ ਸਭ ਅਧੀਨ ਹੋਏ ਕਹੈਂ ਹੇ ਠਾਕੁਰ ਜੀ ਸਾਡੀ ਜੋ ਅਵਗਿਆ ਹੈ ਸੋ ਜਾਹਿਰ ਕਰੀਐ ਜੀ ਬਹੁਤ ਬੇਨਤੀ ਕੀਤੀ ਹੇ ਸੁਆਮੀ ਜੀ ਅਸਾਂ ਉੱਪਰ ਕ੍ਰਿਪਾ ਦ੍ਰਿਸ਼ਟ ਕਰੋ ਜੀ ਜਦ ਬਹੁਤ ਲਚਾਰ ਹੋਏ ਤਾਂ ਸ੍ਰੀ ਠਾਕਰ ਜੀ ਕੀ ਆਗਿਆ ਹੋਈ ਤੁਸਾਂ ਮੇਰੇ ਪਰਮ ਭਗਤ ਨਾਨਕ ਨਿਰੰਕਾਰੀ ਕੋ

ਅਗੇ ਨਹੀਂ ਆਉਣ ਦਿਤਾ ਇਹ ਤੁਸਾਂ ਬੜੀ ਅਵੱਗਿਆ ਕੀਤੀ ਆਹੀ ਸੋ ਓਸ ਮੇਰੇ ਪਰਮ ਪਿਆਰੇ ਕੋ ਲਿਆਓ ਤਾਂ ਭੋਗ ਲਗੇਗਾ ਜੀ ਇਹ ਜਗਨ ਨਾਥ ਜੀ ਦਾ ਹੁਕਮ ਹੋਇਆ ਤਾਂ ਸਭ ਪਾਂਡੇ ਹੱਥ ਬੰਨ੍ਹ ਕੇ ਸ੍ਰੀ ਗੁਰੂ ਜੀ ਕੀ ਪੈਰੀਂ ਜਾਇ ਪਏ ਤੇ ਬੇਨਤੀ ਕੀਤੀ ਭਗਤ ਜੀ ਸ੍ਰੀ ਬੋਧਾ ਅਵਤਾਰ ਜੀ ਕੀ ਆਗਿਆ ਹੈ ਤੁਸੀਂ ਅੰਦਰ ਚਲੋ ਤੁਸੀਂ ਚਲੋਗੇ ਤਾਂ ਸ੍ਰੀ ਠਾਕੁਰ ਜੀ ਪ੍ਰਸ਼ਾਦ ਖਾਣਗੇ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਤੁਸਾਂ ਸਾਨੂੰ ਠਾਕੁਰ ਜੀ ਦੇ ਮੰਦਰ ਅੰਦਰ ਨਹੀਂ ਜਾਣ ਦਿਤਾ ਤਾਂ ਅਸੀਂ ਆਪਣੇ ਮੰਦਰ ਮੇਂ ਠਾਕੁਰ ਜੀ ਦਾ ਦਰਸ਼ਨ ਕੀਤਾ ਹੈ ਅਬ ਤੁਮ ਜਾਓ ਜਾ ਕਰਕੇ ਸ੍ਰੀ ਨਿਰੰਕਾਰ ਜੀ ਕੋ ਭੋਗ ਲਗਾਓ ਤਾਂ ਉਹਨਾਂ ਪੰਡਿਆਂ ਨੇ ਗਲ ਵਿਚ ਪੱਲੇ ਪਾਏ ਤੇ ਖੜੇ ਹੋਇਕੇ ਆਖਿਓ ਨੇ ਹੇ ਸੁਆਮੀ ਜੀ ਇਹ ਗੁਨਾਹ ਸਾਨੂੰ ਬਖਸ਼ੋ ਜੀ ਆਪ ਸੰਤ ਹੋ ਖਿਮਾ ਕਰੀਏ ਜੀ ਤਾਂ ਗੁਰੂ ਜੀ ਉਥੋਂ ਉਠਕੇ ਅੰਦਰ ਗਏ ਅਤੇ ਠਾਕੁਰ ਜੀ ਦਾ ਦਰਸ਼ਨ ਕੀਤਾ ਅਤੇ ਸ੍ਰੀ ਠਾਕੁਰ ਜੀ ਦੇ ਹੁਕਮ ਨਾਲ ਗੁਰੂ ਬਾਬੇ ਜੀ ਕਉ ਪ੍ਰਸ਼ਾਦਿ ਹਥ ਲਗਾ ਅਤੇ ਆਗਿਆ ਹੋਈ ਕਿ ਜੋ ਮੇਰੇ ਭਗਤ ਨਾਨਕ ਜੀ ਕਾ ਸਿਖ ਇਥੇ ਆਵੇ ਉਸ ਨੂੰ ਮੇਰੇ ਦਰਸ਼ਨ ਦਾ ਅਟਕਾ ਨਹੀਂ ਕਰਨਾ ਤਾਂ ਫੇਰ ਪੰਡੇ ਆਰਤੀ ਕਰਨ ਲਗੇ ਜਾਂ ਆਰਤੀ ਕਰ ਚੁਕੇ ਤਾਂ ਬਾਬਾ ਜੀ ਬੈਠੇ ਰਹੇ ਤਾਂ ਉਹਨਾਂ ਪੰਡਿਆਂ ਕਿਹਾ ਨਾਨਕ ਭਗਤ ਜੀ ਮਹਾਰਾਜ ਦੀ ਆਰਤੀ ਦੇ ਵਕਤ ਤੁਸੀਂ ਉਠਕੇ ਨਹੀਂ ਖੜੋਤੇ ? ਸ੍ਰੀ ਗੁਰੂ ਜੀ ਕਿਹਾ ਹੇ ਸੁਆਮੀ ਜੀ ਏਕ ਆਰਤੀ ਈਸ਼੍ਵਰ ਕੀ ਹੈ ਏਕ ਆਰਤੀ ਜੀਵ ਕੀ ਹੈ ਤੁਮ ਕਹੋ ਹਮ ਕੈਸੀ ਆਰਤੀ ਕਰੀਏ ਤਾਂ ਪੰਡਿਆਂ ਕਿਹਾ ਜੀ ਜੋ ਆਪ ਨੂੰ ਹਛੀ ਹੈ ਸੋਈ ਕਰੀਏ ਜੀ ਆਪ ਕੇ ਉੱਪਰ ਸ੍ਰੀ ਨਾਰਾਇਣ ਬੋਧਾ ਅਵਤਾਰ ਜੀ ਕੀ ਬੜੀ ਕ੍ਰਿਪਾ ਹੈ ਜੀ ਜਿਵੇਂ ਕਹੋਗੇ ਸੋ ਭਲਾ ਹੀ ਕਹੋਗੇ ਜੀ ਤਾਂ ਗੁਰੂ ਜੀ ਰਾਗ ਧਨਾਸਰੀ ਵਿਚ ਸ਼ਬਦ ਉਚਾਰਿਆ–

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*
*ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ ੧ ॥*
*ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥ ਅਨਹਤਾ ਸਬਦ ਵਾਜੰਤ ਭੇਰੀ॥ ੧ ॥ ਰਹਾਉ॥ ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥ ੨ ॥ ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥ ਗੁਰ ਸਾਖੀ ਜੋਤਿ ਪਰਗਟੁ*

*ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩॥ ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ॥ ੪॥ ੧॥੭॥ ੯॥*

ਇਹ ਆਰਤੀ ਸੁਣ ਕੇ ਸਭ ਗੁਰੂ ਜੀ ਦੇ ਚਰਨੀਂ ਆਇ ਲਗੇ ਤਾਂ ਗੁਰੂ ਜੀ ਓਥੋਂ ਸਭ ਖੁਸ਼ੀ ਕਰਕੇ ਫੇਰ ਬਾਹਰ ਜਾਇ ਕਰ ਇਕ ਬਾਵਲੀ ਬਣਵਾਈ (ਹੁਣ ਤਕ ਉਹ ਕਾਇਮ ਹੈ) ਤਿਸ ਬਾਵਲੀ ਦਾ ਬੜਾ ਸੁੰਦਰ ਤੇ ਮਿੱਠਾ ਜਲ ਹੈ ਅਤੇ ਸ੍ਰੀ ਬਾਬੇ ਜੀ ਕਿਹਾ ਜੋ ਕੋਈ ਸਿਖ ਸਾਧ ਆਵੇ ਉਸਦੀ ਸੇਵਾ ਕਰਨੀ ਤੇ ਆਏ ਨੂੰ ਪ੍ਰਸ਼ਾਦਿ ਮਿਲੇ ਇਹ ਬਚਨ ਕਰਕੇ ਫਿਰ ਗੁਰੂ ਜੀ ਨੇ ਓਥੇ ਰਾਗੁ ਬਸੰਤੁ ਵਿਚ ਇਕ ਸ਼ਬਦ ਉਚਾਰਿਆ:-

*ਰੁਤਿ ਆਈਲੇ ਸਰਸ ਬਸੰਤ ਮਾਹਿ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ॥ ਕਿਸੁ ਪੂਜ ਚੜਾਵਉ ਲਗਉ ਪਾਇ॥ ੧॥ ਤੇਰਾ ਦਾਸਨਿ ਦਾਸਾ ਕਹਉ ਰਾਇ॥ ਜਗਜੀਵਨ ਜੁਗਤਿ ਨ ਮਿਲੈ ਕਾਇ॥ ੧॥ ਰਹਾਉ॥ ਤੇਰੀ ਮੂਰਤਿ ਏਕਾ ਬਹੁਤੁ ਰੂਪ॥ ਕਿਸੁ ਪੂਜ ਚੜਾਵਉ ਦੇਉ ਧੂਪ॥ ਤੇਰਾ ਅੰਤੁ ਨ ਪਾਇਆ ਕਹਾ ਪਾਇ॥ ਤੇਰਾ ਦਾਸਨਿ ਦਾਸਾ ਕਹਉ ਰਾਇ॥ ੨॥ ਤੇਰੇ ਸਠਿ ਸੰਬਤ ਸਭਿ ਤੀਰਥਾ॥ ਤੇਰਾ ਸਚੁ ਨਾਮੁ ਪਰਮੇਸਰਾ॥ ਤੇਰੀ ਗਤਿ ਅਵਿਗਤਿ ਨਹੀ ਜਾਣੀਐ॥ ਅਣਜਾਣਤ ਨਾਮੁ ਵਖਾਣੀਐ॥ ੩॥ ਨਾਨਕੁ ਵੇਚਾਰਾ ਕਿਆ ਕਹੈ॥ ਸਭੁ ਲੋਕੁ ਸਲਾਹੇ ਏਕਸੈ॥ ਸਿਰੁ ਨਾਨਕ ਲੋਕਾ ਪਾਵ ਹੈ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥ ੪॥ ੨॥*

ਤਾਂ ਉਥੋਂ ਦੇ ਲੋਕ ਔਰ ਰਾਜਾ ਸਭ ਗੁਰੂ ਜੀ ਕੇ ਸਿਖ ਹੋ ਗਏ ਤਾਂ ਗੁਰੂ ਜੀ ਸਭ ਉੱਪਰ ਖੁਸ਼ੀ ਕੀਤੀ ਸਭ ਲੋਕ ਪ੍ਰਸੰਨ ਹੋਏ ਤਾਂ ਸ੍ਰੀ ਗੁਰੂ ਨਾਨਕ ਜੀ ਜਗਨ ਨਾਥ ਜੀ ਦਾ ਦਰਸ਼ਨ ਕਰਕੇ ਉਥੋਂ ਚਲਦੇ ਰਹੇ॥ ੮੫॥

## ਗੁਰੂ ਜੀ ਅਯੁਧਿਆ ਕੋ ਗਏ

ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਭਾਈ ਬਾਲਾ ਇਹ ਭੀ ਨਗਰੀ ਸ੍ਰੀ ਰਾਮ ਚੰਦ੍ਰ ਜੀ ਕੀ ਹੈ ਏਥੇ ਸ੍ਰੀ ਰਾਮ ਚੰਦ੍ਰ ਜੀ ਨੇ ਅਵਤਾਰ ਧਾਰਕੇ ਚਰਿਤ੍ਰ ਕੀਤੇ ਹਨ ਸੋ ਦੇਖਕੇ ਹੀ ਚਲੀਏ ਤਾਂ ਸ੍ਰੀ ਗੁਰੂ ਜੀ ਸਰਜੂ ਨਦੀ ਦੇ ਕਿਨਾਰੇ ਪਰ ਜਾਇ ਬੈਠੇ ਤਾਂ ਉਥੋਂ ਦੇ ਲੋਕ ਚਰਨੀ ਆਇ ਲਗੇ ਭਾਈ ਬਾਲੇ ਕਿਹਾ ਸ੍ਰੀ ਰਾਮ ਚੰਦ੍ਰ ਜੀ ਤਾਂ ਨਗਰੀ ਕੋ ਸਾਥ ਲੈ ਗਏ

ਸਨ ਇਹ ਕਹਾਂ ਸੇ ਆਈ ਤਾਂ ਓਥੋਂ ਦੇ ਪੰਡਿਆਂ ਆਖਿਆ ਬਾਬਾ ਜੀ ਜੇਹੜੇ ਘਰ ਸਨ ਤਾਂ ਨਾਲ ਨਹੀਂ ਸੇ ਲੇ ਗਏ ਅਤੇ ਜੋ ਰਾਮ ਚੰਦ੍ਰ ਜੀ ਕਾ ਦਰਸ਼ਨ ਕਰਤੇ ਅਰ ਜੋ ਉਨ ਕਾ ਨਾਮ ਜਪਤੇ ਥੇ ਸੋ ਬੈਕੁੰਠ ਕੋ ਜਾਇ ਪ੍ਰਾਪਤ ਭਏ ਹੈਨ ਤਾਂ ਗੁਰੂ ਜੀ ਕਿਹਾ ਭਾਈ ਤੁਸੀਂ ਵੀ ਸ੍ਰੀ ਗੁਰੂ ਜੀ ਨੂੰ ਮਿਲ ਕਰ ਪ੍ਰਮੇਸ਼ਰ ਜੀ ਕਾ ਨਾਮ ਜਪੋ ਪੂਰਨ ਗੁਰੂ ਕਾ ਧਿਆਨ ਧਰੋ ਤੁਸੀਂ ਭੀ ਬੈਕੁੰਠ ਕੋ ਪ੍ਰਾਪਤ ਹੋਵੋਂਗੇ ਤਾਂ ਉਨ੍ਹਾਂ ਪੰਡਿਆਂ ਕਿਹਾ ਮਹਾਰਾਜ ਜੀ ਗੁਰੂ ਕਿਤਨੇ ਤਰ੍ਹਾਂ ਦੇ ਹੈਨ ਤਾਂ ਗੁਰੂ ਜੀ ਕਿਹਾ ਗੁਰੂ ਤੀਨ ਤਰ੍ਹਾਂ ਦੇ ਹੁੰਦੇ ਹਨ ਪ੍ਰਿਥਮੇ ਤਉ ਗੁਰੂ ਪੰਡਿਤ ਹੋਤਾ ਹੈ ਪਰ ਪੰਡਿਤ ਗੁਰੂ ਔਰ ਲੋਕਾਂ ਕੋ ਉਪਦੇਸ਼ ਕਰਤੇ ਹੈਂ ਪਰ ਆਪ ਨਹੀਂ ਕਮਾਵਤੇ ਤਿਸ ਕਉ ਮਿਲਨੇ ਕਾ ਪੁੰਨ ਹੋਤਾ ਹੈ ਗਤਿ ਨਹੀਂ ਹੁੰਦੀ ਜੋ ਅਵਧੂਤ ਗੁਰੂ ਹੈਂ ਸੋ ਉਨ੍ਹਾਂ ਦੇ ਵਿਦਿਆ ਰੂਪੀ ਹਾਥ ਪਾਉਂ ਨਹੀਂ ਹੋਤੇ ਕਿਉਂਕਿ ਕਿਸੇ ਸੰਤ ਨੂੰ ਮਿਲਕੇ ਗਿਆਨ ਪ੍ਰਾਪਤ ਹੋਇਆ ਹੈ ਸੋ ਆਪਣਾ ਉਧਾਰ ਕਰ ਲੈਂਦੇ ਹੈਨ ਪਰ ਦੂਸਰੇ ਕਉ ਨਹੀਂ ਪਾਰ ਕਰ ਸਕਤੇ ਔਰ ਜੋ ਮਹਾਂ ਪੁਰਖ ਗੁਰੂ ਹੈਨ ਸੋ ਆਪ ਤੇ ਮੁਕਤ ਰੂਪ ਹਨ ਅਰ ਜੋ ਉਨ ਕੋ ਮਿਲਤਾ ਹੈ ਸੋ ਉਸ ਕਉ ਸਤਿਨਾਮ ਦੇਕਰ ਤੁਰਤ ਹੀ ਉਧਾਰ ਕਰ ਦੇਤੇ ਹੈਨ ਇਹ ਬਚਨ ਗੁਰੂ ਜੀ ਕੇ ਸੁਣ ਕਰ ਅਯੁਧਿਆ ਵਾਸੀ ਸਭ ਸ੍ਰੀ ਗੁਰੂ ਜੀ ਕੇ ਚਰਨਾਂ ਉੱਪਰ ਢਹਿ ਪਏ ਅਤੇ ਅਰਜ਼ ਕਰਨ ਲਗੇ ਹੇ ਨਿਰੰਕਾਰ ਜੀ ! ਸਾਨੂੰ ਸੰਸਾਰ ਦੇ ਦੁਖਾਂ ਪਾਸੋਂ ਬਚਾਓ ਜੀ ਅਤੇ ਸਾਡੀ ਕਲਿਆਣ ਕਰੋ ਜੀ ਆਪ ਮਹਾਂਪੁਰਖ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਤੁਸੀਂ ਜਗਤ ਅਨਿਤ ਜਾਣੋ ਤੇ ਆਏ ਸਾਧ ਦੀ ਸੇਵਾ ਕਰੋ ਤਨ ਮਨ ਲਾ ਕੇ ਪਰਮੇਸ਼ਰ ਦਾ ਜਾਪ ਕਰੋ ਵੰਡ ਖਾਵੋ ਧਰਮ ਦੀ ਕਿਰਤ ਕਰਨੀ ਇਹ ਉਪਦੇਸ਼ ਦੇ ਕੇ ਉਥੋਂ ਰਮਦੇ ਰਹੇ ॥ ੯੬ ॥

## ਸਾਖੀ ਪ੍ਰਾਗਰਾਜ ਕੋ ਗੁਰੂ ਜੀ ਗਏ

ਜਦ ਸ੍ਰੀ ਗੁਰੂ ਪ੍ਰਾਗਰਾਜ ਪਹੁੰਚੇ ਤੇ ਓਥੋਂ ਦੇ ਲੋਕ ਮਿਲ ਕਰ ਵਡੇ ਪੰਡਿਤ ਇਕੱਠੇ ਹੋਇ ਕੇ ਗੁਰੂ ਜੀ ਨਾਲ ਆਇ ਚਰਚਾ ਕਰਨ ਲਗੇ ਤਾਂ ਸ੍ਰੀ ਬਾਬਾ ਜੀ ਕਰਤਾਰ ਜੀ ਦੇ ਅਗੇ ਪ੍ਰਾਰਥਨਾ ਕੀਤੀ ਸ੍ਰੀ ਗੁਰੂ ਜੀ ਆਖਿਆ ਕੋਈ ਸੰਸਕ੍ਰਿਤ ਪੜ੍ਹਿਆ ਹੈ ਕੋਈ ਪੁਰਾਣ ਵਾਚਦੇ ਹਨ ਕੋਈ ਗੋਮੁਖੀ ਪਾਇ ਕਰ ਮਾਲਾ ਸੇ ਜਾਪ ਕਰਦੇ ਹੈਨ ਕੋਈ ਤ੍ਰਿਕੁਟੀ ਦਾ ਧਿਆਨ ਕਰਦੇ ਹੈਨ ਮਹਾਰਾਜ ਕਹਿੰਦੇ ਹੈਨ ਹੇ ਨਿਰੰਕਾਰ ਜੀ ਮੈਂ ਤੇਰੇ ਨਾਮ ਤੋਂ ਬਿਨਾਂ ਕੁਛ ਨਹੀਂ ਜਾਣਦਾ ਅੱਗੇ ਭੀ ਤੇਰਾ ਨਾਮ ਹੀ ਜਾਣਦਾ ਹਾਂ ਤੇ ਹੁਣ ਭੀ ਤੇਰੇ ਨਾਮ ਦਾ

ਆਸਰਾ ਹੈ ਇਹ ਨਹੀਂ ਜਾਣਦਾ ਕਿਆ ਮੇਰੀ ਗਤਿ ਹੋਵੇਗੀ ਮੈਂ ਮੂਰਖ ਹਾਂ ਅਗਿਆਨੀ ਹਾਂ ਪਰ ਤੇਰੀ ਸ਼ਰਨ ਹਾਂ ਤੇਰੀ ਕਿਰਪਾ ਨਾਲ ਮੇਰੀ ਲਾਜ ਪਤ ਰਹਿ ਆਵੇਗੀ ਮੇਰਾ ਮਨ ਸੰਕਲਪਾਂ ਵਿਕਲਪਾਂ ਕਰਕੇ ਬੰਧਾ ਹੂਆ ਅਕਾਸ਼ ਪਤਾਲ ਦੇ ਸੁਖ ਦੁਖ ਪਿਆ ਭੋਗਦਾ ਹੈ ਘਟ ਜੰਤਰ ਕੀ ਨਿਆਈਂ ਕਰਮਾਂ ਦਾ ਬੰਧਿਆ ਪਿਆ ਫਿਰਦਾ ਹੈ ਚਾਰੋਂ ਕੂੰਟਾਂ ਭਾਲਦਾ ਹੈ ਏਕੰਤ ਹੋਕਰ ਨਾਮ ਨਹੀਂ ਜਪਦਾ। ਜਿਸ ਦਿਨ ਇਹ ਜੀਵ ਮਾਤਾ ਦੇ ਗਰਭ ਵਿਖੇ ਆਇਆ ਹੈ ਉਸੇ ਦਿਨ ਦਾ ਮਰਨ ਦਾ ਲੇਖ ਇਸਦੇ ਮਸਤਕ ਪਰ ਲਿਖਿਆ ਗਿਆ ਹੈ ਅਤੇ ਇਹ ਜੀਵਨ ਦੇ ਸਾਜ਼ ਬਣਾਉਂਦਾ ਫਿਰਦਾ ਹੈ ਅੱਖੀਂ ਨਾਲ ਹੋਰਨਾਂ ਨੂੰ ਮਰਦਾ ਦੇਖਦਾ ਹੈ ਅਤੇ ਆਪਣੀ ਉਮਰ ਬੀਤਦੀ ਦੇਖਦਾ ਹੈ ਔਰ ਬਬਾਨ ਬਣਦੇ ਦੇਖਦਾ ਹੈ ਚਿਖਾ ਦੀ ਅਗਨੀ ਬਲਦੀ ਦੇਖਦਾ ਹੈ ਅਤੇ ਫੇਰ ਭੀ ਨਾਮ ਨਹੀਂ ਜਪਦਾ ਤੇ ਆਪ ਗੁਮਾਨ ਕਰਦਾ ਹੈ ਇਹ ਪੁੱਤਰ ਭਾਈ ਬਾਪ ਤੇ ਮਾਈ ਤੇ ਚੇਲੇ ਇਹ ਮੇਰੀ ਸਹਾਇਤਾ ਕਰਨਗੇ ਸੋ ਇਹ ਸਭ ਝੂਠ ਹੈ ਜਿਨ੍ਹਾਂ ਉੱਪਰ ਕਰਤਾਰ ਦੀ ਕਿਰਪਾ ਹੁੰਦੀ ਹੈ ਜਿਨ੍ਹਾਂ ਨੂੰ ਸਤਿਗੁਰੂ ਦੇ ਦੁਆਰਿਓਂ ਨਾਮ ਮਿਲਦਾ ਹੈ ਉਹਨਾਂ ਦੀ ਸਹਾਇਤਾ ਹੁੰਦੀ ਹੈ ਪਰ ਜੇ ਪ੍ਰੀਤਿ ਸੁਯੰਕਤ ਨਾਮ ਨੂੰ ਜਪਣ ਤਾਂ ਉਨਕੇ ਸਰਬ ਕਾਰਜ ਸਿਧ ਹੋਤੇ ਹੈਨ ਇਹ ਸ੍ਰੀ ਗੁਰੂ ਜੀ ਦਾ ਨਿੰਮ੍ਰਤਾ ਦਾ ਉਪਦੇਸ਼ ਸੁਣ ਕਰ ਪ੍ਰਾਗਰਾਜ ਦੇ ਰਹਿਣ ਵਾਲੇ ਸਿਧ ਸਾਧ ਪੰਡਿਤ ਹੋਰ ਲੋਕ ਭੀ ਗੁਰੂ ਜੀ ਦੀ ਚਰਨੀ ਆਇ ਲਗੇ ਹੇ ਗੁਰੂ ਜੀ ਸਾਡੀ ਕਲਿਆਣ ਕਰੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਇਕ ਮਨ ਹੋਇਕੇ ਪ੍ਰਮੇਸ਼ਰ ਜੀ ਕਾ ਸਿਮਰਨ ਕਰੋ ਅਤੇ ਨਾਮ ਜਪੋ ਨਿਰਅਭਿਮਾਨ ਹੋਵੋ ਆਏ ਸੰਤ ਦੀ ਸੇਵਾ ਕਰੋ ਤੁਹਾਡਾ ਭਲਾ ਹੋਵੇਗਾ ਇਹ ਉਪਦੇਸ਼ ਉਹਨਾਂ ਨੂੰ ਦੇ ਕਰਕੇ ਗੁਰੂ ਜੀ ਓਥੋਂ ਚਲਦੇ ਰਹੇ ਸੰਪੂਰਨ ਤੀਰਥ ਜੋ ਹੈਂ ਸਾਰਾ ਸੈਰ ਗੁਰੂ ਜੀ ਕੀਆ ਫੇਰ ਗੁਰੂ ਜੀ ਗੁਦਾਵਰੀ ਗਏ ਓਥੋਂ ਜਾਇ ਦਰਸ਼ਨ ਕੀਆ ਤਹਾਂ ਪੰਚ ਬਟੀ ਅਗਸਤ ਜੀ ਕਾ ਆਸਣ ਵੇਖਿਆ ਹੋਰ ਜੋ ਜੋ ਅਸਥਾਨ ਹੈਂ ਔਰ ਮਹਾਤਮਾ ਸੰਤਾਂ ਦਾ ਦਰਸ਼ਨ ਕੀਆ ਹਰਿ ਚਰਚਾ ਕੀਤੀ ਪਰਮੇਸ਼ਰ ਜੀ ਕੀ ਉਸਤਤ ਕੀਤੀ ਸਭ ਤੀਰਥਾਂ ਕੀ ਯਾਤਰਾ ਕੀਤੀ ਤਾਂ ਸ੍ਰੀ ਗੁਰੂ ਜੀ ਮਹਾਰਾਜ ਮੇਰੇ ਪ੍ਰਤੀ ਆਖਣ ਲਗੇ ਜੋ ਭਾਈ ਬਾਲਾ ਜੀ ਚਲ ਤੈਨੂੰ ਕਾਰੂ ਦੇਸ਼ ਦਾ ਦਰਸ਼ਨ ਕਰਾਇ ਲਿਆਈਐ ਤਾਂ ਗੁਰੂ ਜੀ ਮੈਂ ਆਖਿਆ ਜੀ ਜੋ ਤੁਸਾਡੀ ਰਜਾਇ ਤਾਂ ਓਥੋਂ ਰਮਦੇ ਰਹੇ॥ ੮੭॥

# ਅਗੇ ਗੁਰੂ ਜੀ ਤ੍ਰਿਆ ਰਾਜ ਕੋ ਗਏ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਕਾਰੂ ਦੇਸ ਨੂੰ ਪ੍ਰਾਪਤ ਹੋਏ ਇਕ ਦਿਨ ਮਰਦਾਨੇ ਨੂੰ ਭੁਖ ਲਗੀ ਤੇ ਉਥੇ ਇਕ ਦੋ ਦਿਨ ਕੁਝ ਨਹੀਂ ਪਹੁੰਚਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀਂ ਤਾਂ ਪਉਣ ਅਹਾਰੀ ਹੋਇ ਰਹਿੰਦੇ ਹੋ ਤੇ ਗੁਰੂ ਜੀ ਮੈਨੂੰ ਭੁਖ ਨੇ ਬੜਾ ਸਤਾਇਆ ਹੈ ਕੁਛ ਮੇਰਾ ਇਲਾਜ ਕਰੋ ਜੀ ਤਾਂ ਗੁਰੂ ਜੀ ਕਹਿਆ ਭਾਈ ਬਾਲਾ ਸਾਡਾ ਇਸ ਨਾਲ ਬਹੁਤ ਕੰਮ ਹੈ ਤਾਂ ਗੁਰੂ ਜੀ ਕਿਹਾ ਮਰਦਾਨਾ ਆਤਮੇ ਦੀ ਕੀ ਖਬਰ ਹੈ ਤਾਂ ਮਰਦਾਨੇ ਕਹਿਆ ਭੁਖਾ ਹਾਂ ਜੀ ਮੈਨੂੰ ਭੁਖ ਖਾਇ ਗਈ ਹੈ ਜੀ ਫਿਰ ਮਰਦਾਨੇ ਆਖਿਆ ਜੀ ਇਹ ਸ਼ਹਿਰ ਬੜਾ ਸੁੰਦਰ ਹੈ ਜੇ ਆਪ ਆਗਿਆ ਕਰੋ ਤਾਂ ਜਾਇ ਕਰ ਕੁਛ ਮੁਖ ਪਾਇ ਆਵਾਂ ਤਾਂ ਗੁਰੂ ਜੀ ਕਹਿਆ ਮਰਦਾਨਾ ਇਹ ਸ਼ਹਿਰ ਵੜਨ ਦਾ ਨਹੀਂ ਤਾਂ ਮਰਦਾਨੇ ਕਿਹਾ ਜੀ ਜਿਥੇ ਕੋਈ ਵਸਤੀ ਆਂਵਦੀ ਹੈ ਓਥੇ ਆਖਦੇ ਹੋ ਜਾਣਾ ਨਹੀਂ ਅਤੇ ਉਜਾੜਾਂ ਵਿਚ ਲਈ ਫਿਰਦੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਤੂੰ ਜਾਣ ਤਾਂ ਮਰਦਾਨਾ ਵਸਤੀ ਵਿਚ ਜਾਇ ਵੜਿਆ ਇਕ ਗਲੀ ਵਿਚ ਜਾਇ ਖਲੋਤਾ ਤਾਂ ਅਗੇ ਚਾਰ ਔਰਤਾਂ ਆਪਣੀ ਬੋਲੀ ਵਿਚ ਹਸਦੀਆਂ ਆਈਆਂ ਜਾਂ ਮਰਦਾਨੇ ਨੂੰ ਡਿਠੋ ਨੇ ਤਾਂ ਲੱਗੀਆਂ ਆਪਸ ਵਿਚ ਵੰਡੀਆਂ ਪਾਉਣ ਓਹ ਆਖੇ ਮੈਂ ਲੈ ਜਾਨੀ ਹਾਂ ਓਹ ਆਖੇ ਮੈਂ ਲੈ ਜਾਨੀ ਹਾਂ ਹਰ ਇਕ ਰੰਨ ਨੇ ਮਰਦਾਨੇ ਨੂੰ ਅਵਾਜ਼ ਮਾਰੀ ਤਾਂ ਮਰਦਾਨੇ ਆਖਿਆ ਮੈਨੂੰ ਕੁਛ ਦੇਵਣ ਲਗੀ ਹੈ ਜਦ ਮਰਦਾਨਾ ਉਸ ਦੇ ਅੰਦਰ ਜਾਇਕੇ ਵੜਣ ਲਗਾ ਉਸ ਔਰਤ ਨੇ ਉਠਕੇ ਮਰਦਾਨੇ ਦੇ ਗਲ ਧਾਗਾ ਬੰਨ੍ਹ ਦਿਤਾ ਜਾਂ ਧਾਗਾ ਗਲ ਪਾਇਆ ਤਾਂ ਮਰਦਾਨੇ ਨੂੰ ਛੱਤਰਾ ਕਰਕੇ ਜਾਇ ਅੰਦਰ ਬਹਾਇਆ ਤੇ ਆਪ ਪਾਣੀ ਭਰਨ ਚਲੀ ਗਈ ਤੇ ਮਰਦਾਨਾ ਅੰਦਰ ਹੀ ਬੈਠਾ ਰਹਿਆ ਤੇ ਪਿਆ ਦਲੀਲਾਂ ਕਰਦਾ ਹੈ ਕਿ ਗੁਰੂ ਜੀ ਮੈਂ ਕਿਥੇ ਆਇ ਪਿਆ ਹਾਂ ਤਾਂ ਓਥੇ ਗੁਰੂ ਜੀ ਮੈਂ ਸਤਿਗੁਰਾਂ ਨੂੰ ਕਿਹਾ ਗੁਰੂ ਜੀ ਮਰਦਾਨੇ ਨੂੰ ਗਿਆਂ ਤਾਂ ਇਕ ਪਹਿਰ ਹੋ ਗਿਆ ਹੈ ਆਇਆ ਨਹੀਂ ਹੈ ਗੁਰੂ ਜੀ ਇਹ ਮੈਂ ਆਖਿਆ ਤਾਂ ਗੁਰੂ ਜੀ ਬੋਲੇ ਸੁਣ ਭਾਈ ਬਾਲਾ ਸਾਨੂੰ ਮਰਦਾਨਾ ਤਾਰ ਸੁਣਾਂਵਦਾ ਸੀ ਪਰ ਇਹ ਨਗਰੀ ਬੜੀ ਨਿਗੁਰੀ ਹੈ ਸੋ ਕਿਆ ਜਾਣੀਏ ਮਰਦਾਨੇ ਨੂੰ ਕਿਸੇ ਛੱਤਰਾ ਕਰ ਬਹਾਇਆ ਹੈ ਇਤਨਾ ਕਹਿ ਕਰ ਸ੍ਰੀ ਗੁਰੂ ਜੀ ਉਠ ਖੜੇ ਹੋਏ ਤੇ ਕਿਹਾ ਚਲ ਭਾਈ ਬਾਲਾ ਮਰਦਾਨੇ ਨੂੰ ਲੈ ਆਵੀਏ ਤਾਂ ਮੈਂ ਕਿਹਾ ਗੁਰੂ ਜੀ ਮਰਦਾਨਾ ਕਿਥੇ ਹੋਵੇਗਾ ਗੁਰੂ ਜੀ ਕਿਹਾ ਬਾਲਾ

ਮਰਦਾਨੇ ਨੂੰ ਛੱਤਰਾ ਕਰਕੇ ਬੰਨ੍ਹ ਬਿਠਾਇਆ ਹੈਨੇ ਤਾਂ ਮੈਂ ਆਖਿਆ ਗੁਰੂ ਜੀ ਕਿਉਂ ਨਾ ਛੱਤਰਾ ਹੋਵੇ ਜੋ ਤੁਸੀਂ ਮਨੇਂ ਕਰੋ ਤੇ ਉਹ ਰਹੇ ਨਹੀਂ ਤੁਸੀਂ ਕਿਆ ਕਰੋ ਜੀ ਤਾਂ ਗੁਰੂ ਜੀ ! ਮੈਂ ਤੇ ਨਾਲ ਸ੍ਰੀ ਗੁਰੂ ਨਾਨਕ ਜੀ ਮਰਦਾਨੇ ਨੂੰ ਲੈਣ ਵਾਸਤੇ ਚਲੇ ਜਾਇ ਵਸਤੀ ਵਿਚ ਵੜੇ ਤੇ ਪੁਛਿਓ ਨੇ ਏਥੇ ਸਾਡਾ ਆਦਮੀ ਆਇਆ ਹੈ ਉਹ ਔਰਤਾਂ ਸਾਨੂੰ ਦੇਖਕੇ ਚਾਮਲ ਆਈਆਂ ਤੇ ਆਖਿਓ ਨੇ ਏਥੇ ਸਾਡੇ ਤਾਂ ਕੋਈ ਨਹੀਂ ਆਇਆ ਤਾਂ ਇਕ ਰੰਨ ਬਾਲੇ ਦੇ ਗਲ ਵਿਚ ਧਾਗਾ ਲੱਗੀ ਬੰਨ੍ਹਣ ਤਾਂ ਉਹ ਕੁਤੀ ਹੋਇ ਗਈ ਤੇ ਇਕ ਗੁਰੂ ਬਾਬੇ ਵਲ ਦੌੜੀ ਸੋ ਗਧੀ ਹੋ ਗਈ ਤਾਂ ਸ੍ਰੀ ਗੁਰੂ ਜੀ ਸਲੋਕ ਕਿਹਾ॥ ਕੱਲਰ ਕੀਆਂ ਵਣਜਾਰੀਆਂ ਝੂਠੇ ਮੁਸਕ ਮੰਗੇਨ॥ਅਮਲਾਂ ਬਾਝਹੁ ਨਾਨਕਾ ਕਿਉਂ ਕਰ ਕੰਤ ਮਿਲੇਨ॥ ੧॥ ਇਸ ਬਚਨ ਦੇ ਕਹਿਣੇ ਨਾਲ ਜਿਸਨੇ ਮਰਦਾਨੇ ਨੂੰ ਛੱਤਰਾ ਬਣਾਇਆ ਸੀ ਉਸ ਦੇ ਸਿਰ ਉੱਪਰ ਪਾਣੀ ਵਾਲਾ ਘੜਾ ਜੁੜ ਗਿਆ ਤਾਂ ਉਸ ਦੀ ਸਹੇਲੀ ਗੁਰੂ ਜੀ ਦੇ ਗਲੇ ਧਾਗਾ ਪਾਉਣ ਆਈ ਤਾਂ ਉਹ ਛੱਤਰੀ ਹੋ ਗਈ ਤਾਂ ਫੇਰ ਸ੍ਰੀ ਬਾਬੇ ਜੀ ਮੇਰੇ ਪ੍ਰਤੀ ਆਖਿਆ ਬਾਲੇ ਡਿਠੋਈ ਤਾਂ ਮੈਂ ਆਖਿਆ ਗੁਰੂ ਜੀ ਜੋ ਆਪ ਨੇ ਦਿਖਾਇਆ ਹੈ ਸੋ ਦੇਖਿਆ ਹੈ ਜੋ ਦਿਖਾਉਗੇ ਸੋ ਦੇਖੀਏਂਗੇ ਜੀ ਤਾਂ ਫੇਰ ਗੁਰੂ ਜੀ ਮੈਨੂੰ ਹੁਕਮ ਕੀਤਾ ਬਾਲਾ ਅੰਦਰ ਜਾਇਕੇ ਮਰਦਾਨੇ ਦੇ ਗਲੋਂ ਧਾਗਾ ਤੋੜ ਸੁਟ ਤਾਂ ਫੇਰ ਗੁਰੂ ਜੀ ਮੈਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਕਾ ਬਚਨ ਪਾਇ ਕਰ ਅੰਦਰ ਜਾਇਕੇ ਮਰਦਾਨੇ ਦੇ ਗਲੋਂ ਧਾਗਾ ਤੋੜ ਸੁਟਿਆ ਤਾਂ ਛੱਤਰੇ ਥੀਂ ਆਦਮੀ ਹੋਇਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਿਆਂ ਕੀ ਖਬਰ ਹਈ ਤਾਂ ਮਰਦਾਨੇ ਆਖਿਆ ਬੱਸ ਜੀ ਬੱਸ ਅਸਾਨੂੰ ਭਲੀਆਂ ਬਲਾਈਆਂ ਵਿਚ ਲਈ ਫਿਰਦਾ ਹੈਂ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਤੂੰ ਆਪੇ ਹੀ ਆਇ ਫਾਥੋਂ ਅਸਾਂ ਤਾਂ ਤੈਨੂੰ ਮਨ੍ਹਾਂ ਕੀਤਾ ਸੀ ਜੋ ਤੂੰ ਜਾਹ ਨਹੀਂ ਤਿਚਰਾਂ ਨੂੰ ਉਹਨਾ ਔਰਤਾਂ ਦੇ ਖਸਮ ਘਰੀਂ ਆਏ ਦੇਖਣ ਤਾਂ ਰੰਨਾਂ ਛੱਤ੍ਰੀਆਂ ਤੇ ਕੁਤੀਆਂ ਹੋਇ ਬੈਠੀਆਂ ਹਨ ਅਤੇ ਇਕ ਰੰਨ ਦੇ ਸਿਰ ਤੇ ਘੜਾ ਪਾਣੀ ਦਾ ਭਰਿਆ ਹੋਇਆ ਲਗਾ ਹੋਇਆ ਹੈ ਬਹੁਤੇਰਾ ਯਤਨ ਕਰ ਰਹੇ ਉਤਰੇ ਨਾਹੀਂ ਪਰ ਝੂਠ ਦਾ ਸਦਕਾ ਓਹ ਘਰ ਸਾਰੇ ਹੀ ਲਈ ਫਿਰੇ ਅਰ ਉਥੋਂ ਦੀ ਸਰਦਾਰ ਨੂਰ ਸ਼ਾਹ ਨਾਮ ਔਰਤ ਹੈਸੀ ਸਭ ਜਾਦੂਗਰਾਂ ਦੇ ਸਿਰ ਜਾਦੂਗਰਨੀ ਸੀ ਉਸਨੂੰ ਖਬਰ ਹੋਈ ਜੋ ਇਕ ਔਰਤ ਦੇ ਸਿਰ ਉੱਪਰ ਪਾਣੀ ਦਾ ਘੜਾ ਭਰਿਆ ਹੋਇਆ ਲਗ ਰਹਿਆ ਹੈ ਉਤਰਦਾ ਨਹੀਂ ਤਾਂ ਨੂਰ ਸ਼ਾਹ ਨੇ ਹੁਕਮ ਕੀਤਾ ਕਿ ਜਹਾਂ ਤਕ ਜਾਦੂਗਰ ਹੋ ਸਭ ਜਾਵੋ ਅਰ ਉਸਦੇ ਸਿਰ ਤੋਂ ਘੜਾ ਲਾਹ ਆਵੋ ਤੇ

ਆਪਣੀ ਵਿਦਿਆ ਦਿਖਾਓ ਤਾਂ ਜੋ ਜਾਦੂਗਰਨੀਆਂ ਉਸ ਸ਼ਹਿਰ ਦੇ ਵਿਚ ਹੈਸਨ ਸਭ ਆਈਆਂ ਕੋਈ ਮ੍ਰਿਗਛਾਲਾ ਉੱਪਰ ਅਸਵਾਰ ਹੋਇਕੇ ਆਈ ਕੋਈ ਢੋਲ ਵਜਾਂਵਦੀ ਆਈ ਪਰ ਸਭ ਮੰਤ੍ਰ ਜੰਤ੍ਰ ਕਰ ਰਹੀਆਂ ਉਸਦੇ ਸਿਰੋਂ ਘੜਾ ਨਾ ਉਤਰਿਆ ਤੇ ਉਹ ਕੁਤੀਆਂ ਤੇ ਛੱਤਰੀਆਂ ਹੀ ਰਹੀਆਂ ਤਾਂ ਗੁਰੂ ਨਾਨਕ ਹਸ ਕਰ ਆਖਿਆ ਮਰਦਾਨਿਆਂ ਤੂੰ ਵਾਹਿਗੁਰੂ ਕਹਿ ਰਬਾਬ ਵਜਾਇ ਤਾਂ ਮਰਦਾਨੇ ਨੇ ਜਾਇ ਕਰ ਰਬਾਬ ਨੂੰ ਲੈ ਕੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਸਾਹਮਣੇ ਬੈਠ ਰਬਾਬ ਲਗਾ ਵਜਾਵਨੇ ਤਾਂ ਗੁਰੂ ਜੀ ਵਡਹੰਸੁ ਰਾਗੁ ਵਿਚ ਸ਼ਬਦ ਉਚਾਰਿਆ। ਵਡਹੰਸੁ ਮਹਲਾ ੧ ॥ ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥ ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ॥ ੧ ॥ ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥ ੧ ॥ ਰਹਾਉ ॥ ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ॥ ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥ ੨ ॥ ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥ ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ ॥ ੩ ॥ ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ॥ ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥ ੪ ॥ ੨ ॥ ਜਾਂ ਸ੍ਰੀ ਗੁਰੂ ਨਾਨਕ ਜੀ ਨੇ ਇਹ ਸ਼ਬਦ ਕਹਿਆ ਤਾਂ ਉਹਨਾਂ ਔਰਤਾਂ ਦਾ ਮੰਤ੍ਰ ਕੁਝ ਨ ਚਲੇ ਤਾਂ ਫੇਰ ਨੂਰ ਸ਼ਾਹ ਨੂੰ ਖਬਰ ਹੋਈ ਕਿ ਮੰਤ੍ਰ ਜੰਤ੍ਰ ਕਿਸੇ ਦਾ ਨਹੀਂ ਚਲਦਾ ਤਾਂ ਨੂਰ ਸ਼ਾਹ ਆਪ ਆਈ ਤੇ ਲੱਖ ਅਡੰਬਰ ਨਾਲ ਲਿਆਈ ਪਰ ਉਸ ਵੀ ਆਪਣਾ ਸਾਰਾ ਜ਼ੋਰ ਲਾਇਆ ਕੁਝ ਨਾ ਬਣਿਆਂ ਤਾਂ ਫੇਰ ਸ੍ਰੀ ਗੁਰੂ ਜੀ ਨੇ ਸ਼ਬਦ ਆਖਿਆ–

*ਰਾਗੁ ਸੂਹੀ ਮਹਲਾ ੧ ॥ ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥ ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥ ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥ ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥ ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥ ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥ ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥ ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥ ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥ ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥ ਅੰਬਰਿ ਕੂੰਜਾ*

ਕੁਰਲੀਆ ਬਗ ਬਹਿਠੇ ਆਇ ਜੀਉ॥ ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ॥ ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ॥ ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ॥ ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ॥ ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ॥ ੧॥

ਤਾਂ ਨੂਰ ਸ਼ਾਹ ਭੀ ਆਪ ਮੰਤ੍ਰ ਜੰਤ੍ਰ ਕਰ ਥਕੀ, ਪਰ ਕੋਈ ਮੰਤ੍ਰ ਪੇਸ਼ ਨਾ ਜਾਵੇ ਅਤੇ ਨਾ ਓਸ ਔਰਤ ਦੇ ਸਿਰ ਤੋਂ ਘੜਾ ਹੀ ਉਤਰੇ ਫੇਰ ਨੂਰ ਸ਼ਾਹ ਦੂਰੋਂ ਦੂਰੋਂ ਕਾਮਲ ਇਲਮ ਵਾਲੀਆਂ ਸਦਵਾਈਆਂ ਸਭ ਇਕੱਠੀਆਂ ਹੋਇ ਕਰ ਲਗੀਆਂ ਢੋਲਕੀ ਵਜਾਉਣ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਹੋਰ ਕਹਿਆ-

ਆਸਾ ਮਹਲਾ ੧॥ ਤਾਲ ਮਦੀਰੇ ਘਟ ਕੇ ਘਾਟ॥ ਦੋਲਕ ਦੁਨੀਆ ਵਾਜਹਿ ਵਾਜ॥ ਨਾਰਦੁ ਨਾਚੈ ਕਲਿ ਕਾ ਭਾਉ॥ ਜਤੀ ਸਤੀ ਕਹ ਰਾਖਹਿ ਪਾਉ॥ ੧॥ ਨਾਨਕ ਨਾਮ ਵਿਟਹੁ ਕੁਰਬਾਣੁ॥ ਅੰਧੀ ਦੁਨੀਆ ਸਾਹਿਬੁ ਜਾਣੁ॥ ੧॥ ਰਹਾਉ॥ ਗੁਰੂ ਪਾਸਹੁ ਫਿਰਿ ਚੇਲਾ ਖਾਇ॥ ਤਾਮਿ ਪਰੀਤਿ ਵਸੈ ਘਰਿ ਆਇ॥ ਜੇ ਸਉ ਵਰ੍ਹਿਆ ਜੀਵਣ ਖਾਣੁ॥ ਖਸਮ ਪਛਾਣੈ ਸੋ ਦਿਨੁ ਪਰਵਾਣੁ॥ ੨॥ ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥ ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥ ੩॥ ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥ ਗੁਰ ਪਰਸਾਦਿ ਜਾਣੈ ਮਿਹਮਾਨੁ॥ ਤਾ ਕਿਛੁ ਦਰਗਹ ਪਾਵੈ ਮਾਨੁ॥ ੪॥ ੪॥ ਤਾਂ ਇਕ ਸਲੋਕ ਗੁਰੂ ਜੀ ਨੇ ਹੋਰ ਉਚਾਰਨ ਕੀਤਾ-ਗੱਲੀ ਅਸੀ ਚੰਗੀਆ ਆਚਾਰੀ ਬੁਰੀਆਹ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥ ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥ ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥ ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥ ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥ ੨॥

ਜਦ ਇਹ ਸਲੋਕ ਗੁਰੂ ਜੀ ਨੇ ਕਹਿਆ ਤਾਂ ਨੂਰ ਸ਼ਾਹ ਨੇ ਵਿਚਾਰ ਕੀਤੀ ਕਿ ਇਸਨੂੰ ਮਾਇਆ ਦਾ ਜਾਲ ਪਾਈਏ ਜੇ ਮਾਇਆ ਦਾ ਮੋਹ ਇਸਨੂੰ ਪਾਇਆ ਤਾਂ ਇਹ ਅਧੀਨ ਸਾਡੇ ਹੋ ਜਾਵੇਗਾ ਇਹ ਬਾਤ ਨੂਰ ਸ਼ਾਹ ਦੀ ਸੁਣ ਕਰ ਜਾਕੇ ਅਨੇਕ ਪ੍ਰਕਾਰ ਦੇ ਜਵਾਹਰਾਤ ਅਰ ਪਦਾਰਥ ਲੈ ਆਈਆਂ ਤੇ ਆਣ ਕਰ ਗੁਰੂ ਜੀ ਅਗੇ ਭੇਟ ਰਖੀਆਂ। ਤਾਂ ਗੁਰੂ ਜੀ ਸ਼ਬਦ ਕਿਹਾ-

ਰਾਗੁ ਤਿਲੰਗ ਮ: ੧ ॥ ਇਆਨੜੀਏ ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥ ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥ ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥ ੧ ॥ ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥ ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥ ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥ ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥ ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥ ੨ ॥ ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥ ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥ ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥ ੩ ॥ ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥ ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥ ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥ ੪ ॥

ਜਦ ਇਹ ਸ਼ਬਦ ਸ੍ਰੀ ਗੁਰੂ ਜੀ ਨੇ ਕਹਿਆ ਤਾਂ ਉਨ੍ਹਾਂ ਕੁੱਤੀਆਂ ਤੇ ਛੱਤਰੀਆਂ ਦੇ ਖਾਵੰਦ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਲਗੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਇਸ ਪਦਾਰਥ ਦੀ ਧਰਮਸਾਲ ਬਣਾਓ ਆਈ ਸਾਧ ਸੰਗਤ ਦੀ ਸੇਵਾ ਕਰਿਆ ਕਰੋ ਨਿਰਅਭਿਮਾਨ ਹੋਵੋ ਮਨ ਨੀਵਾਂ ਕਰੋ ਸਤਿਨਾਮ ਦਾ ਜਾਪ ਕਰਿਆ ਕਰੋ ਤਾਂ ਤੁਸਾਡਾ ਭਲਾ ਹੋਵੇਗਾ ਜਾਂ ਸ੍ਰੀ ਬਾਬੇ ਜੀ ਇਹ ਬਚਨ ਕੀਤਾ ਤਾਂ ਉਹਨਾਂ ਔਰਤਾਂ ਦੇ ਭਰਤੇ ਭਾਈ ਬਾਲੇ ਜੀ ਦੇ ਚਰਨੀਂ ਆਇ ਲਗੇ ਕਹਿਓ ਨੇ ਸੰਤ ਜੀ ਤੁਸੀਂ ਦਿਆਲੂ ਹੋ ਜੀ ਧਰਮ ਮੂਰਤੀ ਹੋ ਜੀ ਸਾਨੂੰ ਬਖਸ਼ਾਵੋ ਜੀ ਤਾਂ ਭਾਈ ਬਾਲੇ ਨੇ ਕਿਹਾ ਜੀ ਸੰਤ ਨਰਮ ਚਿਤ ਹਨ ਤੁਸੀਂ ਉਹਨਾਂ ਅੱਗੇ ਪ੍ਰਾਰਥਨਾ ਕਰੋ ਜੀ ਕਿ ਤੁਸਾਡਾ ਭਲਾ ਹੋਵੇਗਾ ਤਾਂ ਉਹ ਸਭ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਲਗੇ ਤਾਂ ਗੁਰੂ ਜੀ ਕਿਹਾ ਭਾਈ ਸਿਖ ਹੋਵਹੁ ਉਹਨਾਂ ਮਨਜ਼ੂਰ

ਕੀਤਾ ਤਾਂ ਗੁਰੂ ਨਾਨਕ ਜੀ ਕਹਿਆ ਉਠੋ ਭਾਈ ਬਾਲਾ ਵਾਹਿਗੁਰੂ ਕਹਿ ਕੇ ਇਸਦੇ ਉੱਪਰੋਂ ਘੜਾ ਲਾਹਿ ਲੈ ਅਰ ਵਾਹਿਗੁਰੂ ਆਖਕੇ ਪਾਣੀ ਦੇ ਛਿਟੇ ਮਾਰਹੁ ਉਹ ਹੱਛੀਆਂ ਹੋ ਜਾਣਗੀਆਂ ਤਾਂ ਸ੍ਰੀ ਗੁਰੂ ਜੀ ਮੈਂ ਮਹਾਰਾਜ ਜੀ ਦਾ ਹੁਕਮ ਪਾਇਕੇ ਵਾਹਿਗੁਰੂ ਆਖਕੇ ਘੜਾ ਭੀ ਲਾਹ ਲਿਆ ਤੇ ਉਨ੍ਹਾਂ ਉੱਪਰ ਜਲ ਛਿਣਕਿਆ ਉਹ ਮਨੁੱਖ ਦੇਹ ਹੋ ਗਈਆਂ ਅਤੇ ਸਭਨਾਂ ਨੂੰ ਸਿੱਖ ਕੀਤਾ ਨਾਮ ਦਾ ਉਪਦੇਸ਼ ਦਿਤਾ ਲਗੇ ਸਭ ਗੁਰੂ ਗੁਰੂ ਜਪਣ ਧਰਮਸਾਲ ਬਣਵਾਈ ਗੁਰੂ ਜੀ ਕੇ ਸਿੱਖ ਹੋਏ ਤਾਂ ਨੂਰ ਸ਼ਾਹ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਕਹਿਆ ਜੀ ਕਿਰਪਾ ਦ੍ਰਿਸ਼ਟੀ ਕਰੋ ਜੀ ਤਾਂ ਗੁਰੂ ਜੀ ਉਸਨੂੰ ਨਾਮ ਦੇ ਕੇ ਸਿੱਖਣੀ ਬਣਾਇਆ ਅਤੇ ਨੂਰ ਸ਼ਾਹ ਨੂੰ ਬਚਨ ਕਹਿਆ ਕਿ ਜੋ ਸਾਡਾ ਸਿੱਖ ਏਥੇ ਆਵੇ ਅਤੇ ਸਾਡਾ ਨਾਮ ਲਵੇ ਉਹਨੂੰ ਕਿਸੇ ਤਰ੍ਹਾਂ ਦਾ ਦੁਖ ਨਾ ਦੇਣਾ ਤਾਂ ਫੇਰ ਨੂਰ ਸ਼ਾਹ ਨੇ ਕਹਿਆ ਜੀ ਆਪ ਦਾ ਸਿੱਖ ਛੋਡ ਕਰ ਜੇ ਆਪ ਦਾ ਕੂਕਰ ਆਵੇ ਤਾਂ ਉਸਦੀ ਭੀ ਪੂਜਾ ਹੋਵੇਗੀ ਸ੍ਰੀ ਗੁਰੂ ਜੀ ਉਨ੍ਹਾਂ ਲੋਕਾਂ ਨੂੰ ਸਿਖ ਕਰਕੇ ਓਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ ਸਾਖੀ ਹੋਰ ਚਲੀ॥ ੮੮॥

## ਅਗੇ ਸਾਖੀ ਇਕ ਜ਼ਿਮੀਂਦਾਰ ਭੂਮੀਏਂ ਨਾਲ ਹੋਈ

ਇਕ ਜ਼ਿਮੀਂਦਾਰ ਭੂਮੀਆ ਸੀ ਢਾਕੇ ਮੇਂ ਰਹਿੰਦਾ ਸੀ ਪਰ ਉਸ ਦਾ ਇਹ ਕੰਮ ਸੀ ਕਿ ਦਿਨੇ ਰਸਤੇ ਵਿਚ ਧਾੜਾ ਪਾਵਨਾ ਤੇ ਰਾਤ ਨੂੰ ਲੋਕਾਂ ਦੇ ਘਰ ਚੋਰੀ ਕਰਾਵਣੀ ਇਹ ਰੁਜ਼ਗਾਰ ਕਰਨਾ ਅਤੇ ਉਸ ਨਗਰੀ ਵਿਚ ਉਸ ਭੂਮੀਏਂ ਨੇ ਲੋਕਾਂ ਨੂੰ ਇਹ ਗੱਲ ਆਖੀ ਕਿ ਭਾਈ ਇਸ ਨਗਰੀ ਵਿਚ ਜੇ ਕੋਈ ਸਾਧ ਫਕੀਰ ਆਵੇ ਤਾਂ ਰਾਤ ਨਹੀਂ ਰਹਿਣ ਦੇਣਾ ਜੇ ਕੋਈ ਰਾਤ ਰਹਿਣ ਦੇਵੇਗਾ ਤਾਂ ਉਸਦਾ ਘਰ ਬਾਹਰ ਮੈਂ ਸਭ ਲੁਟ ਲਵਾਂਗਾ ਫੇਰ ਉਹਨਾਂ ਨਗਰ ਵਾਸੀਆਂ ਆਖਿਆ ਭਾਈ ਜੇ ਕੋਈ ਬਸਤੀ ਦੇਖਕੇ ਆਇ ਵੜੇ ਤਾਂ ਉਹਨੂੰ ਕੀ ਆਖੀਏ ਤਾਂ ਉਸ ਭੂਮੀਏ ਕਹਿਆ ਭਾਈ ਜੋ ਕੋਈ ਏਥੇ ਰਾਤ ਰਹਿਣ ਵਾਸਤੇ ਆਵੇ ਤਾਂ ਉਸਨੂੰ ਤੁਸੀਂ ਮੇਰੇ ਘਰ ਭੇਜ ਦੇਣਾ ਇਹ ਜ਼ਿਮੀਂਦਾਰ ਨੇ ਓਹਨਾਂ ਲੋਕਾਂ ਨੂੰ ਕਹਿਕੇ ਆਪਣੇ ਘਰ ਮੇਂ ਇਕ ਧਰਮਸਾਲ ਬਣਵਾਈ ਅਤੇ ਅਠੇ ਪਹਿਰ ਲੰਗਰ ਪੱਕਦਾ ਰਹਿਆ ਕਰੇ ਤੇ ਜੋ ਕੋਈ ਉਸਦੇ ਘਰ ਆਵੇ ਸੋ ਪਰਸ਼ਾਦ ਖਵਾਏ ਬਗੈਰ ਨਾ ਜਾਣ ਦੇਵੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਜੀਵਾਂ ਦਾ ਉਧਾਰ ਕਰਦੇ ਕਰਦੇ ਇਕ ਦਿਨ ਓਸੇ ਗਿਰਾਂ ਵਿਚ ਜਾਇ ਪਹੁੰਚੇ ਤਾਂ ਇਕ ਭਲੇ ਆਦਮੀ ਦੇ ਅਸਥਾਨ ਉੱਪਰ ਜਾਇ ਬੈਠੇ ਤਾਂ ਉਨ੍ਹਾਂ

ਨੇ ਇਕੱਠੇ ਹੋਇ ਕਰ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਕਹਿਓ ਨੇ ਹੇ ਨਾਥ ਜੀ ਏਥੇ ਆਪ ਨਾ ਬੈਠੋ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਜੀ ਬਸਤੀ ਦੇਖ ਕਰ ਹਰ ਇਕ ਨੇ ਆਉਣਾ ਹੈ ਕਿਉਂ ਜੋ ਉਜਾੜ ਵਿਚ ਤਾਂ ਕੋਈ ਨਹੀਂ ਬੈਠ ਸਕਦਾ ਤਾਂ ਉਨ੍ਹਾਂ ਆਖਿਆ ਹੇ ਸਾਧ ਜੀ ਏਸ ਜਗ੍ਹਾ ਦਾ ਜੋ ਸਰਦਾਰ ਹੈ ਉਸਦਾ ਇਹ ਹੁਕਮ ਹੈ ਜੀ ਜੋ ਸਾਧ ਫਕੀਰ ਏਥੇ ਆਵੇ ਸੋ ਉਸਨੂੰ ਮੇਰੇ ਘਰ ਭੇਜ ਦੇਣਾ ਤੇ ਤੁਸਾਂ ਕਿਸੇ ਨੂੰ ਪਾਸ ਬੈਠਣ ਨਹੀਂ ਦੇਣਾ ਤਾਂ ਸ੍ਰੀ ਗੁਰੂ ਜੀ ਕਹਿਆ ਚਲੋ ਭਾਈ ਬਾਲਾ ਤੇ ਮਰਦਾਨਾ ਅਸੀਂ ਉਸਦੇ ਘਰ ਚਲ ਬੈਠਾਂਗੇ ਤਾਂ ਗੁਰੂ ਜੀ ਮੈਂ ਭੀ ਤੇ ਮਰਦਾਨਾ ਭੀ ਹੱਥ ਜੋੜਕੇ ਆਖਿਆ ਚਲੋ ਗੁਰੂ ਜੀ ਤਾਂ ਫੇਰ ਗੁਰੂ ਨਾਨਕ ਜੀ ਉਥੋਂ ਉੱਠ ਕਰ ਉਸ ਭੂਮੀਏਂ ਦੇ ਘਰ ਜਾਇ ਬੈਠੇ ਤਾਂ ਉਸ ਜ਼ਿਮੀਂਦਾਰ ਭੂਮੀਏ ਨੂੰ ਖਬਰ ਹੋਈ ਜੋ ਤਿੰਨ ਸਾਧ ਪ੍ਰਮੇਸ੍ਰਰ ਦੇ ਪਿਆਰੇ ਏਥੇ ਆਏ ਹੈਨ ਤਾਂ ਉਹ ਭੂਮੀਆਂ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਪਿਆ ਤਾਂ ਗੁਰੂ ਜੀ ਕਿਹਾ ਆਓ ਭਾਈ ਸਿੱਖਾ ਪ੍ਰਮੇਸ਼ਰ ਤੇਰਾ ਭਲਾ ਕਰੇ ਤਾਂ ਉਸ ਭੂਮੀਏਂ ਹੱਥ ਜੋੜ ਕਰ ਬੇਨਤੀ ਕਰੀ ਗਰੀਬ ਨਿਵਾਜ ਜੀ ਪ੍ਰਸ਼ਾਦਿ ਤਿਆਰ ਹੈ ਅਰ ਚਲਕੇ ਛਕੀਏ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਪ੍ਰਸ਼ਾਦਿ ਭੀ ਕਰ ਲਵਾਂਗੇ ਤੇ ਸ੍ਰੀ ਗੁਰੂ ਜੀ ਘਟ ਘਟ ਦੀ ਜਾਨਣਹਾਰੇ ਪਰ ਬਾਹਰਲੇ ਦਿਲੋਂ ਉਸ ਪਾਸੋਂ ਕਹਾਇਆ ਤੇ ਫੇਰ ਗੁਰੂ ਜੀ ਨੇ ਉਸਨੂੰ ਪੁਛਿਆ ਸੁਣਾ ਭਾਈ ਸਿੱਖਾ ਇਹ ਜੋ ਲੰਗਰ ਅੱਠੇ ਪਹਿਰ ਤੇਰੇ ਘਰ ਲਗਾ ਰਹਿੰਦਾ ਹੈ ਸੋ ਭਾਈ ਸਿੱਖਾ ਤੂੰ ਕਿਰਤ ਕੀ ਕਰਦਾ ਹੈਂ ? ਤਾਂ ਉਸ ਭੂਮੀਏਂ ਨੇ ਸ੍ਰੀ ਗੁਰੂ ਜੀ ਕਾ ਦਰਸ਼ਨ ਕੀਤਾ ਦਰਸ਼ਨ ਦੇ ਫਲ ਕਰਕੇ ਉਸਦੀ ਬੁਧਿ ਨਿਰਮਲ ਹੋਇ ਆਈ ਤਾਂ ਉਸਨੇ ਆਪਣੀ ਕਿਰਤ ਸੱਚ ਸੱਚ ਗੁਰੂ ਜੀ ਦੇ ਅਗੇ ਦੱਸ ਦਿਤੀ ਹੇ ਦੀਨ ਦਇਆਲ ਜੀ ਮੇਰੀ ਕਿਰਤ ਹੈ ਜੀ ਦਿਨ ਨੂੰ ਮੈਂ ਰਾਹ ਮਾਰਦਾ ਹਾਂ ਤੇ ਰਾਤ ਨੂੰ ਮੈਂ ਚੋਰ ਲਾਂਵਦਾ ਹਾਂ ਜਦ ਉਸਨੇ ਇਹ ਗੱਲ ਆਖੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੇਰਾ ਪ੍ਰਸ਼ਾਦਿ ਅਸੀਂ ਨਹੀਂ ਖਾਂਦੇ ਤਾਂ ਓਸ ਭੂਮੀਏਂ ਨੇ ਅਰਜ਼ ਕੀਤੀ ਹੇ ਮੇਹਰਬਾਨ ਜੀ ਜੇ ਆਪ ਕੁਛ ਮੂੰਹ ਨਾ ਪਾਓਗੇ ਤਾਂ ਮੇਰਾ ਭਲਾ ਕਿਉਂ ਕਰ ਹੋਸੀ ਤਾਂ ਗੁਰੂ ਜੀ ਕਿਹਾ ਜੇ ਤੂੰ ਇਹ ਕਿਰਤ ਛਡੇਂਗਾ ਤੇ ਕੋਈ ਧਰਮ ਦੀ ਕਿਰਤ ਕਰੇਂਗਾ ਤਾਂ ਅਸੀਂ ਪ੍ਰਸ਼ਾਦ ਖਾਵਾਂਗੇ ਅਤੇ ਭੂਮੀਆਂ ਦੇਵਣ ਵਾਲਾ ਤਾਂ ਸਭ ਨੂੰ ਪ੍ਰਮੇਸ਼ਰ ਹੈ ਤਾਂ ਫੇਰ ਭੂਮੀਏਂ ਕਿਹਾ ਜੀ ਹੋਰ ਜੋ ਕੁਛ ਕਹੋਗੇ ਸੋਈ ਮੈਂ ਮੰਨਾਂਗਾ ਜੀ ਪਰ ਕਿਰਤ ਮੇਰੇ ਪਾਸੋਂ ਛੁਟਣੀ ਨਹੀਂ ਜੀ ਅਰ ਪਿਛੇ ਭੀ ਏਹੋ ਕਿਰਤ ਮੇਰੇ ਪਿਉ ਦਾਦਾ ਥੀਂ ਹੁੰਦੀ ਆਈ ਹੈ ਤਾਂ ਗੁਰੂ ਜੀ ਕਿਹਾ ਭਾਈ ਏਸ ਨੇ ਸਚੋ ਸੱਚ ਹੀ ਆਖ ਦਿਤਾ ਹੈ ਤਾਂ

ਸ੍ਰੀ ਗੁਰੂ ਬਾਬੇ ਨਾਨਕ ਜੀ ਇਹ ਤੁਕ ਆਖੀ- ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ॥ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਸਿਖਾ ਜੋ ਤੂੰ ਅਸਾਡੇ ਤਿੰਨ ਬਚਨ ਮੰਨੇ ਤਾਂ ਅਸੀਂ ਤੇਰਾ ਪ੍ਰਸ਼ਾਦ ਕਰੀਏਂਗੇ ਤਾਂ ਉਸ ਨੇ ਕਿਹਾ ਗਰੀਬ ਨਿਵਾਜ਼ ਜੀ ਹੋਰ ਜੋ ਤੁਸੀਂ ਕਹੋਗੇ ਸੋ ਮੰਨਾਂਗਾ ਜੀ ਤਾਂ ਗੁਰੂ ਜੀ ਕਿਹਾ ਸੁਣ ਭਾਈ ਸਿੱਖਾ ਇਕ ਤਾਂ ਤੂੰ ਸੱਚ ਬੋਲਿਆ ਕਰ, ਦੂਜਾ ਜਿਸਦਾ ਲੂਣ ਖਾਵੇਂ ਉਸ ਦਾ ਬੁਰਾ ਨਹੀਂ ਕਰਨਾ, ਅਰ ਤੀਜੇ ਗਰੀਬ ਮਾਰ ਨਹੀਂ ਕਰਨੀ ਤਾਂ ਉਸ ਭੂਮੀਏਂ ਇਹ ਗੱਲ ਸੁਣ ਕਰ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਆਖਿਆ ਜੀ ਇਹ ਤਿੰਨ ਬਚਨ ਮੈਂ ਮਨਜ਼ੂਰ ਕੀਤੇ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸੱਚ ਦੇ ਪ੍ਰਥਾਇ ਇਕ ਪਉੜੀ ਆਖੀ-ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ॥ ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ॥ ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ॥ ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ॥ ਵਿਚਿ ਦੁਨੀਆ ਕਾਹੇ ਆਇਆ॥੮॥ ਤਾਂ ਗੁਰੂ ਨਾਨਕ ਜੀ ਕਿਹਾ ਹੇ ਭੂਮੀਆਂ ਇਹ ਸੱਚ ਬੋਲਣਾ ਤਾਂ ਪ੍ਰਵਾਨ ਹੁੰਦਾ ਹੈ ਜੇ ਇਹ ਰਹਿਤਾਂ ਧਾਰੇ ਤਾਂ ਭੂਮੀਏਂ ਕਿਹਾ ਜੀ ਕੇਹੜੀਆ ਰਹਿਤਾਂ ਹੈਨ ਸੋ ਕਹੋ ਜੀ। ਮ: ੧॥

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥ ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥ ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥ ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥ ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥ ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥ ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥ ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥ ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥ ੨॥ ਇਹ ਸਲੋਕ ਸ੍ਰੀ ਗੁਰੂ ਨਾਨਕ ਜੀ ਦੀ ਰਸਨਾ ਤੇ ਸਰਵਣ ਕਰਕੇ ਭੂਮੀਏਂ ਨੇ ਕਿਹਾ ਹੇ ਸੰਤ ਜੀ ! ਜੋ ਆਪ ਕੇ ਬਚਨ ਹੈਂ ਮੈਂ ਮੰਨ ਲਏ ਤਾਂ ਗੁਰੂ ਜੀ ਬਹੁਤ ਤਗੀਦ ਕੀਤੀ ਭੂਮੀਏਂ ਬਚਨ ਦਿਤਾ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਸਿਖਾ ਜੋ ਤੈਂ ਪਿਛੇ ਕਰਮ ਕੀਤੇ ਹਨ ਸੋ ਭੀ ਤੇਰੇ ਬਖਸ਼ੇ ਹਨ ਤੇ ਜੋ ਹੁਣ ਕਰਦਾ ਹੈਂ ਸੋ ਭੀ ਬਖਸ਼ੇ ਹੈਨ ਅਤੇ ਪ੍ਰਮੇਸ਼ਰ ਦੀ ਦਰਗਾਹ ਵਿਚ ਅਸੀਂ ਤੇਰਿਆਂ ਅਮਲਾਂ ਦੇ ਜਾਮਨ ਹੋਵਾਂਗੇ ਤੂੰ ਤਿੰਨ ਬਚਨ ਜ਼ਰੂਰ ਮੰਨਣੇ ਤਾਂ ਉਸ ਸਿਖ ਨੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਸ ਦੇ ਘਰ ਪ੍ਰਸ਼ਾਦ

ਪਾਇਆ ਤਾਂ ਗੁਰੂ ਜੀ ਉਸਦੇ ਡੇਰੇ ਪੰਜ ਦਿਨ ਰਹੇ ਉਸ ਸਿਖ ਭੂਮੀਏਂ ਬਹੁਤ ਸੇਵਾ ਕੀਤੀ ਤਾਂ ਗੁਰੂ ਨਾਨਕ ਜੀ ਉਸਨੂੰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ਤਾਂ ਪਿਛੋਂ ਉਸ ਨੇ ਵਿਚਾਰਿਆ ਭਾਈ ਮੈਂ ਹੁਣ ਕਿਸ ਜੀਵਨ ਤੇ ਪਾਪ ਕਰਦਾ ਹਾਂ ਇਕ ਤਾਂ ਮੈਨੂੰ ਸਾਧ ਸੰਗ ਭਯਾ ਹੈ ਦੂਸਰਾ ਸਤਿਗੁਰੂ ਦਾ ਡਰ ਹੋਇਆ ਹੈ ਇਹ ਚਿੰਤਾ ਕਰੇ ਤੇ ਇਕ ਦਿਨ ਉਸ ਭੂਮੀਏਂ ਮਨ ਵਿਚ ਵਿਚਾਰ ਕੀਤੀ ਭਾਈ ਹੁਣ ਮੈਂ ਰਾਜੇ ਦਾ ਭੰਡਾਰ ਭੰਨਕੇ ਪਦਾਰਥ ਲਿਆਵਾਂ ਨਾਲੇ ਆਪ ਖਾਵਾਂ ਨਾਲੇ ਫਕੀਰ ਨੂੰ ਖੁਵਾਵਾਂਗਾ ਉਸਨੇ ਇਹ ਵਿਚਾਰ ਕਰਕੇ ਇਸ਼ਨਾਨ ਕਰਕੇ ਬਹੁਤ ਹਛੇ ਕਪੜੇ ਤੇ ਪੁਸ਼ਾਕ ਪੈਹਰਨ ਕਰੀ ਔਰ ਕੜਾ ਕੰਠ ਕੁੰਡਲ ਮੋਤੀ ਜਵਾਹਰਾਤ ਪਹਿਨ ਕਰ ਸੀਸ ਤੇ ਦਸਤਾਰ ਸਜਾਈ ਜਦ ਚਾਰ ਘੜੀਆਂ ਰਾਤ ਗਈ ਤਾਂ ਓਹ ਸਿਖ ਰਾਜੇ ਦੇ ਦਰਵਾਜ਼ੇ ਉੱਪਰ ਜਾਇ ਖੜਾ ਹੂਆ ਓਹ ਅੰਦਰ ਨੂੰ ਚਲਿਆ ਤਾਂ ਚੌਕੀਂਦਾਰ ਨੇ ਕਿਹਾ ਭਾਈ ਤੂੰ ਕੌਣ ਹੈਂ ਜੋ ਇਸ ਵਕਤ ਤੂੰ ਰਾਜਾ ਦੇ ਅੰਦਰ ਜਾਂਦਾ ਹੈਂ ਤਾਂ ਭੂਮੀਏਂ ਮਨ ਵਿਚ ਵਿਚਾਰ ਕੀਤੀ ਜੋ ਭਾਈ ਮੈਨੂੰ ਗੁਰੂ ਜੀ ਕਾ ਹੁਕਮ ਹੈ ਕਿ ਸੱਚ ਬੋਲਣਾ ਤੇ ਹੁਣ ਤਾਂ ਭਾਵੇਂ ਮੈਂ ਮਾਰਿਆ ਹੀ ਜਾਵਾਂ ਤੇ ਭਾਵੇਂ ਬਚ ਰਹਾਂ ਪਰ ਮੈਂ ਤਾਂ ਝੂਠ ਨਹੀਂ ਕਹਿਣਾ ਤਾਂ ਭੂਮੀਏਂ ਕਹਾ ਭਾਈ ਮੈਂ ਚੋਰ ਹਾਂ ਤਾਂ ਓਹਨਾਂ ਦਰਵਾਨਾ ਕਿਹਾ ਭਾਈ ਤੂੰ ਕੋਈ ਆਪਣਾ ਹੀ ਹੈਂ ਤੇ ਅਸਾਨੂੰ ਹਸਦਾ ਹੈਂ ਤਾਂ ਦਰਵਾਨਾ ਕਿਹਾ ਜਾਹ ਭਾਈ ਜੇ ਇਹ ਚੋਰ ਹੁੰਦਾ ਤਾਂ ਆਪਣੇ ਮੂੰਹੋਂ ਕਿਉਂ ਕਹਿੰਦਾ ਜੋ ਮੈਂ ਚੋਰ ਹਾਂ ਇਹ ਵਿਚਾਰ ਕੇ ਦਰਵਾਨਾਂ ਕਿਹਾ ਜਾਹ ਭਾਈ ਜੀ ਤੂੰ ਰਾਜਾ ਦਾ ਸਨਬੰਧੀ ਹੈਂ ਤਾਂ ਉਹ ਸਿਖ ਰਾਜੇ ਦੇ ਅੰਦਰ ਜਾਇ ਵੜਿਆ ਤਾਂ ਦੇਖਦਾ ਹੈ ਜੋ ਖਾਸ ਤੋਸ਼ਾਖਾਨਾ ਸੀ ਉਸਦੇ ਅੰਦਰ ਜਾਇ ਬੈਠਾ ਉਸ ਸਿਖ ਨੇ ਹੀਰੇ ਮੋਤੀ ਜਵਾਹਰ ਤੇ ਮੋਹਰਾਂ ਇਹ ਚੀਜਾਂ ਇਕਤ੍ਰ ਕਰਕੇ ਪੰਡ ਬੱਧੀ ਤਾਂ ਫੇਰ ਉਸ ਸਿਖ ਦੀ ਨਜ਼ਰ ਪਈ ਇਕ ਸਵਰਨ ਦੀ ਰਕੇਬੀ ਆਲੇ ਦੇ ਵਿਚ ਪਈ ਹੋਈ ਸੀ ਜਾਂ ਉਸਨੂੰ ਹੱਥ ਪਾਇਆ ਤੇ ਉਸਦੇ ਵਿਚ ਦੇਖਿਆ ਕੁਛ ਬਰੀਕ ਕੁਟੀ ਹੋਈ ਚੀਜ਼ ਹੈ ਉਸ ਦੀਆਂ ਉਂਗਲੀਆਂ ਨਾਲ ਉਹ ਚੀਜ਼ ਲਗੀ ਤੇ ਉਸ ਨੇ ਜ਼ਬਾਨ ਨੂੰ ਲਾਇਆ ਤੇ ਨਿਮਕ ਦਾ ਸੁਆਦ ਆਇਆ ਉਸਨੇ ਮਨ ਮੇਂ ਕਹਾ ਭਾਈ ਮੈਨੂੰ ਸੰਤਾਂ ਦੀ ਆਗਿਆ ਹੈ ਲੂਣ ਖਾਕੇ ਬੁਰਾ ਨਹੀਂ ਮੰਗਣਾ ਤੇ ਉਸ ਰਾਜਾ ਦਾ ਚੂਰਨ ਸੀ ਜੇਹੜਾ ਉਸਦੇ ਮੂੰਹ ਵਿਚ ਪਿਆ ਸੀ ਤਾਂ ਉਹ ਸਿੱਖ ਖਾਲੀ ਆਪਣੇ ਘਰ ਨੂੰ ਉਠ ਆਇਆ ਜਾਂ ਸਵੇਰ ਹੋਈ ਤਾਂ ਰੌਲਾ ਹੋਇ ਰਹਿਆ ਕਿ ਰਾਜੇ ਦਾ ਭੰਡਾਰਾ ਭੱਜਾ ਜਦ ਰਾਜੇ ਜਾਇ ਕਰ ਦੇਖਿਆ ਤਾਂ ਪਦਾਰਥ ਸਭ ਹੈਨ ਪੰਡ ਬੱਧੀ ਹੋਈ ਹੈ ਤੇ ਗਈ ਇਕ ਕੌਡੀ ਵੀ ਨਹੀਂ

ਜਾਂ ਸਭ ਚੀਜ਼ ਦੀ ਤਲਾਸ਼ੀ ਕੀਤੀ ਤਾਂ ਦੇਖਣ ਤਾਂ ਕੁਛ ਵੀ ਨਹੀਂ ਗਿਆ ਤਾਂ ਰਾਜੇ ਨੂੰ ਬੜੀ ਚਿੰਤਾ ਹੋਈ ਕਿ ਹੇ ਪ੍ਰਮੇਸ਼ਰ ਇਹ ਕਿਆ ਹੋਇਆ ਹੈ ਕਿ ਮੇਰੇ ਭੰਡਾਰ ਵਿਚੋਂ ਚੋਰ ਖਾਲੀ ਗਿਆ ਤਾਂ ਰਾਜੇ ਨੇ ਦਰਵਾਨਾਂ ਨੂੰ ਪੁਛਿਆ ਭਾਈ ਸੱਚ ਦਸੋ ਜੋ ਰਾਤ ਏਥੇ ਕੌਣ ਆਇਆ ਹੈ ਤਾਂ ਉਹਨਾਂ ਦਰਵਾਨਾਂ ਨੇ ਅਰਜ਼ ਕੀਤੀ ਹੇ ਰਾਜਾ ਧਿਰਾਜ ਇਕ ਆਦਮੀ ਬੜਾ ਭਲਾ ਮਾਨਸ ਚੰਗੇ ਵਸਤ੍ਰ ਪੈਹਰੇ ਹੋਏ ਔਰ ਜ਼ੇਵਰ ਪਿਆ ਹੋਇਆ ਚਾਰ ਘੜੀਆਂ ਰਾਤ ਗਈ ਉਹ ਆਪ ਕੇ ਦਰਵਾਜ਼ੇ ਅੰਦਰ ਜਾਣ ਲਗਾ ਸੀ ਤਾਂ ਅਸਾਂ ਉਸ ਨੂੰ ਪੁਛਿਆ ਭਾਈ ਤੂੰ ਕੌਣ ਹੈਂ ਇਸ ਵਕਤ ਅੰਦਰ ਜਾਂਦਾ ਹੈਂ ਉਸਨੇ ਕਿਹਾ ਭਾਈ ਮੈਂ ਚੋਰ ਹਾਂ ਅਸਾਂ ਕਿਹਾ ਭਾਈ ਤੂੰ ਕੋਈ ਆਪਣਾ ਹੈਂ ਤੇ ਸਾਨੂੰ ਹਸਦਾ ਹੈਂ ਸੋ ਹੇ ਗਰੀਬ ਨਿਵਾਜ਼ ਜੀ ਅਸਾਂ ਕਿਹਾ ਜਾਹ ਸੋ ਉਹ ਅੰਦਰ ਲੰਘਿਆ ਹੈ ਜੀ ਅਤੇ ਰਾਜਾ ਜੀ ਹੋਰ ਤਾਂ ਕੋਈ ਨਹੀਂ ਆਇਆ ਤਾਂ ਰਾਜੇ ਹੁਕਮ ਦਿਤਾ ਭਾਈ ਉਸ ਆਦਮੀ ਦੀ ਤਲਾਸ਼ ਕਰੋ ਤਾਂ ਦਰਵਾਨ ਉਸਦੀ ਤਲਾਸ਼ ਲਗੇ ਕਰਨ ਉਹ ਕਿਤੇ ਨਾ ਮਿਲਿਆ। ਫੇਰ ਰਾਜੇ ਹੁਕਮ ਦਿਤਾ ਭਾਈ ਢੰਡੋਰਾ ਫੇਰੋ ਕਿ ਜੋ ਚੋਰ ਹੈ ਸੋ ਮੈਨੂੰ ਆਇ ਮਿਲੇ ਤਾਂ ਖੜੋਤੀ ਪਾਤਸ਼ਾਹੀ ਉਸ ਨੂੰ ਦੇਵਾਂਗਾ। ਇਹ ਰਾਜੇ ਦਾ ਹੁਕਮ ਲੈ ਕੇ ਦਰਵਾਨਾਂ ਤਿੰਨ ਦਿਨ ਢੰਡੋਰਾ ਫੇਰਿਆ ਪਰ ਚੋਰ ਰਾਜਾ ਨੂੰ ਮਿਲਿਆ ਨਹੀਂ ਤਾਂ ਰਾਜੇ ਖਫਾ ਹੋ ਕੇ ਕਿਹਾ ਜੋ ਬਦਮਾਸ਼ ਔਰ ਨਕੰਮਾਂ ਹੋਵੇ ਉਸਨੂੰ ਪਕੜੋ ਮਾਰੋ ਜਾਂ ਰਾਜੇ ਦੀ ਆਗਿਆ ਹੋਈ ਤਾਂ ਲਗੇ ਗਰੀਬਾਂ ਨੂੰ ਮਾਰਨ ਇਹ ਗਲ ਸਾਰੇ ਫੈਲ ਗਈ ਤਾਂ ਉਸ ਸਿਖ ਨੇ ਕਿਹਾ ਭਾਈ ਮੈਨੂੰ ਗੁਰੂ ਕਾ ਹੁਕਮ ਹੈ ਜੋ ਗਰੀਬ ਮਾਰ ਨਹੀਂ ਕਰਨੀ ਤੇ ਹੁਣ ਤਾਂ ਇਹ ਮੇਰੇ ਪਿਛੇ ਗਰੀਬ ਮਾਰੀਦੇ ਹੈਂ ਸੋ ਹੁਣ ਮੈਂ ਰਾਜਾ ਨੂੰ ਜਾਇ ਮਿਲਦਾ ਹਾਂ ਭਾਵੇਂ ਮੈਨੂੰ ਮਾਰੇ ਤੇ ਭਾਵੇਂ ਛਡੇ ਤਾਂ ਉਸ ਚੋਰ ਨੇ ਰਾਜਾ ਨੂੰ ਜਾਇ ਕਰ ਕਹਾ ਹੇ ਰਾਜਾ ਜੀ ਇਨ੍ਹਾਂ ਗਰੀਬਾਂ ਨੂੰ ਤੂੰ ਛੱਡ ਦੇਹ ਕਿਉਂ ਜੋ ਤੇਰਾ ਚੋਰ ਮੈਂ ਹਾਂ ਜੋ ਤੂੰ ਪੁਛਣਾ ਹੈ ਮੈਨੂੰ ਪੁਛ ਲੈ ਮੈਂ ਉੱਤਰ ਦੇਵਾਂਗਾ ਜਦ ਰਾਜੇ ਨੇ ਇਹ ਸੁਣਿਆ ਤਾਂ ਸਭ ਲੋਕ ਛਡ ਦਿਤੇ ਤਾਂ ਉਸ ਨੂੰ ਪੁਛਿਆ ਭਾਈ ਸਿਖਾ ਤੂੰ ਮੈਨੂੰ ਇਹ ਦੱਸ ਜੋ ਮੇਰੇ ਤੋਸ਼ੇਖਾਨੇ ਵਿਚੋਂ ਤੂੰ ਖਾਲੀ ਕਿਉਂ ਗਿਆ ਹੈਂ ਉਸ ਸਮੇਂ ਤੇਰੇ ਮਨ ਵਿਚ ਕਿਆ ਆਈ ਸੀ ਤਾਂ ਉਸ ਭੂਮੀਏਂ ਸਿਖ ਨੇ ਆਖਿਆ ਸੁਣ ਰਾਜਾ ਜੀ ਮੈਨੂੰ ਪੂਰਾ ਗੁਰੂ ਮਿਲਿਆ ਹੈ ਤਾਂ ਉਸ ਰਾਜਾ ਨੇ ਕਿਹਾ ਭਾਈ ਸਿਖਾ ਓਸ ਗੁਰੂ ਦੀ ਕਿਆ ਨਿਸ਼ਾਨੀ ਹੈ ਤਾਂ ਉਸ ਭੂਮੀਏਂ ਸਿਖ ਨੇ ਆਪਣੀ ਸਭ ਹਕੀਕਤ ਸ੍ਰੀ ਗੁਰੂ ਨਾਨਕ ਜੀ ਦੇ ਮਿਲਣ ਦੀ ਤਿੰਨ ਬਚਨ ਮੰਨਣ ਦੀ ਸੰਪੂਰਨ ਕਥਾ ਸੁਣਾਈ ਜਦ ਉਸ ਰਾਜੇ ਨੇ ਗੁਰੂ ਜੀ ਦੀ ਸਭ ਹਕੀਕਤ ਸੁਣੀ ਤਾਂ

ਬੜਾ ਪ੍ਰਸੰਨ ਹੋਇਆ ਬਹੁਤ ਬਿਗਸਿਆ ਅਤੇ ਕਿਹਾ ਸਿੱਖਾ ਤੂੰ ਧੰਨ ਹੈਂ ਤੇਰਾ ਗੁਰੂ ਵੀ ਧੰਨ ਹੈ ਜਿਸਨੇ ਤੈਨੂੰ ਇਹ ਉਪਦੇਸ਼ ਦੀਆ ਹੈ ਤੋ ਧੰਨ ਤੇਰੀ ਪ੍ਰਤੀਤ ਹੈ ਜੋ ਤੂੰ ਸਾਧ ਕੇ ਬਚਨਾਂ ਉੱਪਰ ਨਿਸਚਾ ਕੀਤਾ ਹੈ ਤੂੰ ਮੇਰੇ ਸਿਰ ਵਜ਼ੀਰਾਂ ਦਾ ਵਜ਼ੀਰ ਹੋਇਓਂ ਤਾਂ ਰਾਜੇ ਨੇ ਉਸ ਸਿਖ ਨੂੰ ਸਿਰੋਪਾਓ ਦੇਕਰ ਆਪਣਾ ਵਜ਼ੀਰ ਬਣਾਇਆ ਜਦ ਫੇਰ ਕਿਤਨੇ ਕੁ ਦਿਨ ਹੋਏ ਤਾਂ ਰਾਜੇ ਉਸ ਸਿੱਖ ਨੂੰ ਆਖਿਆ ਭਾਈ ਸਿਖਾ ਤੂੰ ਮੈਨੂੰ ਆਪਣਾ ਸਿਖ ਕਰ ਤਾਂ ਓਸ ਸਿਖ ਨੇ ਕਿਹਾ ਰਾਜਾ ਅਜੇ ਤਾਂ ਮੈਂ ਹੀ ਸਿਖ ਹੋਵਣ ਨੂੰ ਫਿਰਦਾ ਹਾਂ ਸੋ ਮੈਂ ਤੁਹਾਨੂੰ ਕਿਸ ਤਰ੍ਹਾਂ ਕਰਾਂ ਹੇ ਰਾਜਾ ਜੀ ! ਜੇ ਤੂੰ ਸਿਖ ਹੋਣਾ ਹੈ ਤਾਂ ਤੂੰ ਸ੍ਰੀ ਗੁਰੂ ਨਾਨਕ ਜੀ ਦੀ ਧਰਮਸਾਲਾ ਬਣਵਾਉ ਅਰ ਭਾਉਣੀ ਸਹਿਤ ਆਏ ਸਿਖ ਸੰਤ ਦੀ ਸੇਵਾ ਕਰ ਇਸ ਕਰਨੀ ਤੇ ਤੇਰਾ ਭਲਾ ਹੋਵੇਗਾ ਅਤੇ ਗੁਰੂ ਨਾਨਕ ਜੀ ਭੀ ਤੈਨੂੰ ਆਪ ਦਰਸ਼ਨ ਦੇਣਗੇ ਕਿਉਂ ਜੋ ਉਹ ਘਟ ਘਟ ਦੀ ਜਾਨਣ ਵਾਲੇ ਹੈਨ ਜਹਾਂ ਕੋਈ ਉਨ੍ਹਾਂ ਨੂੰ ਸਿਮਰਦਾ ਹੈ ਓਸਦੀ ਮਨੋਂ ਕਾਮਨਾ ਪੂਰੀ ਕਰਨ ਵਾਲੇ ਹੈਂ ਸੋ ਹੇ ਰਾਜਾ ! ਤੂੰ ਹਾਜ਼ਰ ਨਾਜ਼ਰ ਜਾਣ ਗੁਰੂ ਨਾਨਕ ਧਰਮ ਅਵਤਾਰ ਹੈਨ ਇਹ ਬਾਤ ਸੁਣ ਕਰ ਰਾਜਾ ਨੇ ਧਰਮਸਾਲਾ ਬਣਵਾਈ ਅਠੇ ਪਹਿਰ ਲੰਗਰ ਲਗਾ ਰਹੇ ਬਿਰਥਾ ਕੋਈ ਨਾ ਜਾਵੇ। ਨਿਤ ਹੀ ਕੀਰਤਨ ਹੋਵੇ ਰਾਜਾ ਰਾਣੀ ਨੇਮ ਨਾਲ ਆਪ ਬੈਠਕੇ ਕੀਰਤਨ ਸੁਣਨ ਜਦ ਕੀਰਤਨ ਦਾ ਭੋਗ ਪਵੇ ਤਾਂ ਸੰਤ ਆਪੋ ਆਪਣੇ ਅਸਥਾਨਾਂ ਕੋ ਜਾਂਦੇ ਹੈਨ ਇਕ ਦਿਨ ਰਾਜੇ ਰਾਣੀ ਨੇ ਸੰਗਤ ਅਗੇ ਹਥ ਜੋੜ ਕੇ ਅਰਜ਼ ਕੀਤੀ ਹੇ ਗੁਰੂ ਜੀ ਕੇ ਪਿਆਰਿਓ ਗੁਰੂ ਵਿਚ ਤੇ ਸੰਗਤ ਵਿਚ ਭੇਦ ਕੋਈ ਨਹੀਂ। ਮਹਾਰਾਜ ਜੀ ਸਾਡੇ ਘਰ ਸੰਤਾਨ ਨਹੀਂ ਹੁੰਦੀ ਜੀ ਜੇਕਰ ਆਪ ਸਭ ਸ੍ਰੀ ਗੁਰੂ ਜੀ ਅਗੇ ਹਥ ਜੋੜਕੇ ਅਰਦਾਸ ਕਰੋ ਜੀ ਜੋ ਗੁਰੂ ਅਸਾਡੇ ਘਰ ਵਿਚ ਫਲ ਦੇਵੇ ਤਾਂ ਸਿਖਾਂ ਆਖਿਆ ਰਾਜਾ ਸਵੇਰੇ ਸਭ ਸਾਧ ਸਿਖ ਇਕੱਠੇ ਕਰਕੇ ਸ੍ਰੀ ਗੁਰੂ ਜੀ ਕਾ ਕੜਾਹ ਪ੍ਰਸ਼ਾਦਿ ਕਰਕੇ ਅਰਦਾਸ ਕਰਾਈਂ ਤਾਂ ਰਾਜੇ ਸਾਰੇ ਸੱਦਾ ਦੇ ਕੇ ਸਭ ਸਿਖ ਸਾਧ ਇਕੱਠੇ ਕਰਕੇ ਪੰਚਾਂਮ੍ਰਿਤ ਕਰਵਾਕੇ ਰਾਜੇ ਤੇ ਰਾਣੀ ਨੇ ਹੱਥ ਜੋੜ ਕਰ ਸੰਗਤ ਅਗੇ ਬੇਨਤੀ ਕੀਤੀ ਹੇ ਗਰੀਬ ਨਿਵਾਜ ਜੀ ! ਤੁਸੀਂ ਗੁਰੂ ਜੀ ਕਾ ਦੀਵਾਨ ਹੋ ਅਤੇ ਇਹ ਸ੍ਰੀ ਗੁਰੂ ਜੀ ਕਾ ਵਾਕ ਹੈ ਜੋ ਬੀਸ ਬਿਸਵੇ ਗੁਰੂ ਤੇ ਇਕੀ ਬਿਸਵੇ ਸੰਗਤ ਹੈ ਸੋ ਮਹਾਰਾਜ ਜੀ ਗੁਰੂ ਅਗੇ ਅਰਦਾਸ ਕਰੋ ਅਤੇ ਸੰਗਤ ਦੇ ਬਚਨਾਂ ਕਰਕੇ ਖੰਡ ਬ੍ਰਹਮੰਡ ਬਖਸ਼ੇ ਜਾਂਦੇ ਹਨ ਸੋ ਤੁਸੀਂ ਗੁਰੂ ਜੀ ਅਗੇ ਅਰਦਾਸ ਕਰਕੇ ਇਕ ਫਲ ਲੈ ਦਿਓ ਜੀ ਕਿਉਂਕਿ ਸ੍ਰੀ ਮੁਖਵਾਕ ਮਹਲਾ ੧ ॥ ਪੁਤੀਂ ਗੰਢ ਪਵੈ ਸੰਸਾਰਿ ॥ ਪੁੱਤਰ ਹੋਣ ਤਾਂ ਸੰਸਾਰ ਨਾਲ ਸਾਂਝ ਹੁੰਦੀ ਹੈ ਸ੍ਰੀ ਗੁਰੂ ਜੀ

ਦੀ ਸੰਗਤ ਦਾ ਵਾਧਾ ਹੈ ਪਰਮੇਸ਼ਰ ਦੀ ਸ੍ਰਿਸ਼ਟੀ ਭੀ ਵਧਦੀ ਹੈ ਤਾਂ ਸੰਗਤ ਵਿਚੋਂ ਆਵਾਜ਼ ਆਈ ਸਰਬਤ ਨੇ ਗੁਰੂ ਜੀ ਅਗੇ ਅਰਦਾਸ ਕਰ ਕੇ ਕਿਹਾ ਹੇ ਗੁਰੂ ਜੀ ! ਤੁਸੀਂ ਹਾਜ਼ਰਾ ਹਜ਼ੂਰ ਹੋ ਅਰ ਜੋ ਵਸਤੂ ਆਪ ਦੇ ਹਜ਼ੂਰੋਂ ਮੰਗੀ ਦੀ ਹੈ ਸੋ ਆਇ ਮਿਲਦੀ ਹੈ ਸੋ ਹੇ ਦੀਨ ਦਇਆਲ ਜੀ! ਇਹ ਰਾਜਾ ਤੇ ਰਾਣੀ ਆਪ ਦੇ ਸਿਖ ਹੈਨ ਸੰਗਤ ਆਪਣੀ ਵਿਚ ਆਇ ਕਰ ਸੰਤਾਂ ਦੀ ਸੇਵਾ ਕਰਦੇ ਹਨ ਤੇ ਸੰਤ ਸਿਖ ਆਪ ਨੂੰ ਪਿਆਰੇ ਹੈਨ ਸਰਬਤ ਨੇ ਹੱਥ ਜੋੜ ਕੇ ਅਰਦਾਸ ਕੀਤੀ ਹੇ ਗੁਰੂ ਜੀ ਇਸ ਰਾਜੇ ਦੇ ਘਰ ਲੜਕਾ ਹੋਵੇ ਤਾਂ ਸੰਗਤ ਨੇ ਰਾਜੇ ਤੇ ਰਾਣੀ ਨੂੰ ਕਿਹਾ ਤੁਹਾਡੇ ਘਰ ਗੁਰੂ ਬੇਟਾ ਦੇਵੇਗਾ ਹੇ ਰਾਜਾ ! ਫਲ ਜ਼ਰੂਰ ਤੇਰੇ ਘਰ ਹੋਵੇਗਾ ਪਰ ਪ੍ਰੀਤ ਔਰ ਪ੍ਰਤੀਤ ਰਖਣੀ ਤਾਂ ਰਾਜੇ ਰਾਣੀ ਮੱਥਾ ਟੇਕਿਆ ਤੇ ਪ੍ਰਸਾਦਿ ਲੈ ਕੇ ਆਪਣੇ ਅਸਥਾਨ ਪਰ ਜਾਇ ਬੈਠੇ ਜਦ ਦਸ ਮਹੀਨੇ ਗੁਜ਼ਰੇ ਤਾਂ ਰਾਜੇ ਦੇ ਘਰ ਕੰਨਿਆਂ ਜਨਮੀ ਤਾਂ ਰਾਜੇ ਨੂੰ ਖਬਰ ਆਈ ਕੰਨਿਆਂ ਹੋਈ ਤਾਂ ਰਾਜੇ ਮਨ ਵਿਚ ਵਿਚਾਰ ਕੀਤੀ ਕਿ ਮੈਨੂੰ ਗੁਰੂ ਜੀ ਦੀ ਸੰਗਤ ਵਿਚੋਂ ਆਵਾਜ਼ ਆਈ ਸੀ ਜੋ ਲੜਕਾ ਹੋਵੇਗਾ ਇਹ ਵਿਚਾਰ ਕਰਕੇ ਸਭ ਵਧਾਈ ਪੁੱਤਰ ਦੀ ਵੰਡੀ ਤੇ ਪੁੱਤਰ ਦੀ ਤਰ੍ਹਾਂ ਪੜ੍ਹਾਇਆ ਕਪੜਾ ਗਹਿਣਾ ਪਹਿਰਾਵਾ ਪੁੱਤਰਾਂ ਵਾਲਾ ਕੀਤਾ ਜਦ ਉਹ ਸਿਆਣੀ ਹੋਈ ਤਾਂ ਰਾਣੀ ਨੇ ਕਹਿਆ ਰਾਜਾ ਜੀ ਕੰਨਿਆਂ ਵਰ ਪ੍ਰਾਪਤ ਹੋਈ ਹੈ ਇਸ ਵਾਸਤੇ ਵਰ ਢੂੰਡਣਾ ਚਾਹੀਏ ਤਾਂ ਰਾਜਾ ਨੇ ਕਿਹਾ ਰਾਣੀ ਅਮਕੇ ਰਾਜਾ ਦੇ ਘਰ ਲੜਕੀ ਹੈ ਮੈਂ ਇਸ ਪੁੱਤਰ ਨੂੰ ਓਥੇ ਵਿਆਹਵਾਂਗਾ ਰਾਣੀ ਨੇ ਕਿਹਾ ਰਾਜਾ ਜੀ ਤੁਸੀਂ ਏਡਾ ਅਪਰਾਧ ਕਿਉਂ ਕਰਦੇ ਹੋ ਅਗੇ ਅਜ ਤੀਕਰ ਕਿਸੇ ਨੇ ਨਹੀਂ ਕੀਤਾ ਕੰਨਿਆਂ ਨਾਲ ਕੰਨਿਆਂ ਨਹੀਂ ਵਿਆਹੀ ਤਾਂ ਰਾਜੇ ਨੇ ਕਿਹਾ ਰਾਣੀ ਤੈਨੂੰ ਇਹ ਕੰਨਿਆਂ ਨਜ਼ਰ ਆਉਂਦੀ ਹੈ ਤੇ ਮੈਨੂੰ ਇਹ ਪੁੱਤਰ ਨਜ਼ਰ ਆਉਂਦਾ ਹੈ ਤਾਂ ਰਾਣੀ ਚੁਪ ਕਰ ਰਹੀ ਤਾਂ ਇਕ ਦਿਨ ਰਾਜੇ ਨੇ ਆਪਣੇ ਪਰੋਹਤ ਨੂੰ ਸਦਵਾਇ ਕਰ ਕਿਹਾ ਸੋ ਪੰਡਿਤ ਜੀ ਫਲਾਣੇ ਰਾਜੇ ਦੇ ਘਰ ਮੇਰੇ ਲੜਕੇ ਦੀ ਸ਼ਾਦੀ ਦਾ ਉਪਾਵ ਕਰੋ ਤਾਂ ਉਸ ਪੰਡਿਤ ਨੇ ਕਿਹਾ ਹੇ ਰਾਜਾ ਜੀ ਮੇਰੇ ਪਾਸੋਂ ਇਹ ਅਪਰਾਧ ਨਹੀਂ ਹੋਤਾ ਕਿਉਂ ਅਗੇ ਕਿਸੇ ਕੰਨਿਆਂ ਨਾਲ ਕੰਨਿਆਂ ਨਹੀਂ ਵਿਆਹੀ ਇਕ ਤੇ ਆਪਣੀ ਪੁੱਤਰੀ ਕੋ ਗਾਲਦਾ ਹੈਂ ਤੇ ਦੂਸਰਾ ਅਗਲੇ ਦੀ ਪੁੱਤਰੀ ਕੋ ਗਾਲਦਾ ਹੈਂ ਤਾਂ ਰਾਜਾ ਪੰਡਿਤ ਨੂੰ ਕਹੇ ਭਾਈ ਤੁਹਾਨੂੰ ਇਹ ਪੁੱਤਰੀ ਨਜ਼ਰ ਆਉਂਦੀ ਹੈ ਤੇ ਮੈਨੂੰ ਇਹ ਪੁੱਤਰ ਨਜ਼ਰ ਆਉਂਦਾ ਹੈ ਤਾਂ ਪਰੋਹਤ ਰਾਜਾ ਦੀ ਬਾਤ ਸੁਣੀ ਤਾਂ ਮਨ ਮੇਂ ਕਹਿਣ ਲਗਾ ਕਿ ਬਦਨਾਮੀ ਹੋਵੇਗੀ ਤਾਂ ਇਸ ਦੀ ਹੋਵੇਗੀ ਮੈਂ ਕਾਹਨੂੰ ਬੁਰਾ ਹੋਵਾਂ ਇਹ ਕਹਿ ਕਰ

ਚਿੱਠੀ ਲੈ ਕੇ ਉਸ ਰਾਜੇ ਨੂੰ ਜਾਇ ਦਿਤੀ ਤਾਂ ਉਸ ਰਾਜੇ ਖਤ ਸਿਰ ਉੱਪਰ ਰਖਿਆ ਅਤੇ ਬੜਾ ਪ੍ਰਸੰਨ ਹੋਇਆ ਘਰ ਵਿਚ ਰਾਣੀ ਨਾਲ ਸਲਾਹ ਕੀਤੀ ਤੇ ਕਿਹਾ ਧੰਨ ਸਾਡੇ ਭਾਗ ਹਨ ਜੋ ਐਸਾ ਰਾਜਾ ਸਾਕ ਬਣੇ ਓਸ ਵਕਤ ਆਪਣੇ ਪਰੋਹਤ ਨੂੰ ਬੁਲਵਾਇਆ ਤੇ ਸਾਹ ਸੁਧਾਇ ਕਰ ਓਸ ਵਕਤ ਸਾਹੇ ਚਿੱਠੀ ਭੇਜ ਦਿਤੀ ਤਾਂ ਬ੍ਰਾਹਮਣ ਨੇ ਆਣ ਕਰ ਵਧਾਈ ਦਿਤੀ ਤਾਂ ਰਾਜਾ ਓਸੇ ਵਕਤ ਵਿਆਹ ਦਾ ਸਮਿਆਨ ਲਗਾ ਕਰਨ ਹੁਕਮ ਦੇ ਦਿਤਾ ਕਿ ਲੜਕੇ ਨੂੰ ਨ੍ਹਵਾਇ ਕਰ ਸੂਹਾ ਚੋਲਾ ਪਹਿਨਾਇ ਕਰ ਤਿਆਰ ਕਰੋ ਤੇ ਕਿਹਾ ਜਨੇਤ ਚਲੇ ਤਾਂ ਲੋਕਾਂ ਕਿਹਾ ਅਸੀਂ ਨਹੀਂ ਜਾਂਦੇ ਕਿਉਂ ਜੋ ਸਾਡੀ ਪਤ ਜਾਂਦੀ ਹੈ ਅਸੀਂ ਨਹੀਂ ਜਾਂਦੇ ਕਦੀ ਕੰਨਿਆਂ ਨਾਲ ਕੰਨਿਆਂ ਨਹੀਂ ਵਿਆਹੀ ਤਾਂ ਰਾਜੇ ਨੇ ਕਿਹਾ ਭਾਈ ਤੁਹਾਨੂੰ ਕੰਨਿਆਂ ਦਿਸਦੀ ਹੈ ਤੇ ਮੈਨੂੰ ਪੁੱਤਰ ਦਿਸਦਾ ਹੈ ਤਬ ਰਾਜੇ ਨੇ ਕਿਹਾ ਭਾਈ ਤੁਸੀਂ ਨਾ ਜਾਓ ਮੈਂ ਆਪੇ ਲੜਕਾ ਵਿਆਹ ਲਿਆਵਾਂਗਾ ਤਾਂ ਲੋਕਾਂ ਆਖਿਆ ਚਲੋ ਭਾਈ ਅਸੀਂ ਭੀ ਤਮਾਸ਼ਾ ਦੇਖਾਂਗੇ ਓਥੇ ਕਿਆ ਹੁੰਦਾ ਹੈ ਜਦ ਜੰਞ ਚਲਣ ਨੂੰ ਤਿਆਰ ਹੋਈ ਰਸਤੇ ਵਿਚ ਗਈ ਤਾਂ ਇਕ ਹਰਨ ਨਿਕਲਿਆ ਤਾਂ ਉਸ ਕਿਹਾ ਪਿਤਾ ਜੀ ਮੈਨੂੰ ਹੁਕਮ ਹੋਵੇ ਤਾਂ ਮੈਂ ਇਸ ਹਰਨ ਨੂੰ ਮਾਰ ਲਿਆਵਾਂ ਤਾਂ ਜਿਤਨੇ ਲੋਕ ਹੈਸਨ ਸੋ ਪਿਛੇ ਹਟ ਗਏ ਤਾਂ ਉਸ ਕੰਨਿਆਂ ਨੇ ਘੋੜਾ ਉਸ ਮਿਰਗ ਦੇ ਪਿਛੇ ਲਾਇਆ ਜਾਂਦੀ ਜਾਂਦੀ ਉਹ ਕੰਨਿਆਂ ਬੜੀ ਉਜਾੜ ਵਿਚ ਜਾਇ ਵੜੀ ਤਾਂ ਅਗੇ ਜਾਂਦਾ ਜਾਂਦਾ ਹਰਨ ਛਿਪ ਗਿਆ ਜਾਂ ਉਸ ਕੰਨਿਆਂ ਨੇ ਦੇਖਿਆ ਤਾਂ ਇਕ ਪੱਕੀ ਚਾਰ ਦੀਵਾਰੀ ਹੈ ਉਸ ਵਿਚ ਉਹ ਹਰਨ ਜਾਇ ਵੜਿਆ ਤਾਂ ਮਗਰੇ ਹੀ ਉਹ ਕੰਨਿਆਂ ਜਾਇ ਵੜੀ ਤਾਂ ਕਿਆ ਦੇਖੇ ਜੋ ਉਸਦੇ ਅੰਦਰ ਚਾਰ ਚੁਫੇਰੇ ਸੰਗਤ ਬੈਠੀ ਹੈ ਤੇ ਕੀਰਤਨ ਹੋ ਰਹਿਆ ਹੈ ਅਤੇ ਕੜਾਹ ਪ੍ਰਸ਼ਾਦ ਵੰਡ ਰਹੇ ਹਨ ਤਾਂ ਉਸ ਕੰਨਿਆਂ ਨੇ ਅੰਦਰ ਜਾਇਕੇ ਉਸ ਬੰਗਲੇ ਅਗੇ ਮੱਥਾ ਟੇਕਿਆ ਜਾਂ ਸਿਰ ਚੁਕ ਕਰ ਦੇਖੇ ਤਾਂ ਇਕ ਸੰਤ ਬੈਠਾ ਹੈ ਤਾਂ ਸੰਗਤ ਵਿਚੋਂ ਅਵਾਜ਼ ਆਈ ਆਓ ਭਾਈ ਸਿਖਾ ਗੁਰੂ ਤੇਰਾ ਭਲਾ ਕਰੇ ਜਦ ਏਹ ਅਵਾਜ਼ ਹੋਈ ਤਾਂ ਉਸ ਕੰਨਿਆਂ ਦੇ ਚਿਹਨ ਚੱਕਰ ਮਰਦ ਕੇ ਹੋਇ ਗਏ ਤਾਂ ਉਸ ਕੰਨਿਆਂ ਗੌਰ ਕਰਕੇ ਦੇਖਿਆ ਤਾਂ ਗੁਰੂ ਨਾਨਕ ਜੀ ਬੈਠੇ ਹੈਨ ਇਤਨੇ ਚਿਰ ਵਿਚ ਪਿਛੋਂ ਰਾਜਾ ਆਇਆ ਦੇਖੇ ਤਾਂ ਕੰਨਿਆਂ ਦਾ ਘੋੜਾ ਚਾਰ ਦੁਆਰੀ ਦੇ ਬਾਹਰ ਖੜਾ ਹੈ ਤਾਂ ਰਾਜਾ ਵੀ ਅੰਦਰ ਜਾਇ ਵੜਿਆ ਦੇਖੇ ਤਾਂ ਕੰਨਿਆਂ ਬੰਗਲੇ ਦੇ ਅਗੇ ਖੜੀ ਹੈ ਤੇ ਸੰਗਤ ਬੈਠੀ ਹੈ ਕੀਰਤਨ ਹੋ ਰਿਹਾ ਹੈ ਅਤੇ ਜੋ ਕੰਨਿਆਂ ਤੋਂ ਬਾਲਕ ਹੋਇਆ ਸੀ ਉਹ ਬੋਲਿਆ ਪਿਤਾ ਜੀ ਦੇਖੋ ਸ੍ਰੀ ਗੁਰੂ ਨਾਨਕ ਜੀ ਬੈਠੇ ਹੈਨ

ਤੁਮ ਭੀ ਦਰਸ਼ਨ ਕਰ ਲਵੋ ਜੀ ਤਾਂ ਰਾਜਾ ਨੇ ਜਾਇ ਕਰ ਗੁਰੂ ਨਾਨਕ ਜੀ ਅਗੇ ਮੱਥਾ ਟੇਕਿਆ ਤਾਂ ਸੰਗਤ ਵਿਚੋਂ ਅਵਾਜ਼ ਆਈ ਆਓ ਰਾਜਾ ਤੇਰਾ ਭਲਾ ਹੋਵੇ ਤਾਂ ਰਾਜੇ ਨੇ ਸਿਰ ਉਠਾਇਆ ਤੇ ਦੇਖੇ ਤਾਂ ਗੁਰੂ ਨਾਨਕ ਜੀ ਦਾ ਦਰਸ਼ਨ ਹੂਆ ਤਾਂ ਰਾਜੇ ਦੇ ਦੇਖਦਿਆਂ ਹੀ ਨਾ ਚਾਰ ਦੁਆਰੀ ਨਾ ਸੰਗਤ ਨਾ ਗੁਰੂ ਜੀ ਰਾਜਾ ਇਹ ਚਰਿਤ੍ਰ ਦੇਖ ਕਰ ਹੈਰਾਨ ਹੋਇਆ ਤੇ ਕਹਿਆ ਹੇ ਪ੍ਰਮੇਸ਼ਰ ਜੀ ! ਤੇਰੀ ਕੁਦਰਤ ਜੋ ਸੁਪਨੇ ਦੇ ਸਮਾਨ ਆਪ ਨੇ ਸਾਡਾ ਮਨੋਰਥ ਪੂਰਾ ਕੀਤਾ ਹੈ ਜੀ ਇਹ ਬਾਤਾਂ ਦੋਵੇਂ ਰਾਜਾ ਤੇ ਲੜਕਾ ਕਰ ਰਹੇ ਸਨ ਤਾਂ ਪਿਛੋਂ ਜੰਞ ਆਇ ਗਈ ਪਰ ਰਾਜਾ ਚਿਤ ਵਿਚ ਗੁਰੂ ਨਾਨਕ ਜੀ ਕਾ ਧਿਆਨ ਦੇ ਕਰ ਧੰਨਵਾਦ ਕਰ ਰਿਹਾ ਹੈ ਕਿ ਹੇ ਦੀਨ ਦਇਆਲ! ਮੇਰੇ ਤਾਈਂ ਇਕ ਪਲਕ ਵਿਚ ਨਿਹਾਲ ਕੀਤਾ ਹੈ ਹੇ ਸਤਿਗੁਰੂ ! ਹੇ ਘਟ ਘਟ ਕੇ ਅੰਤਰਜਾਮੀ ! ਹੇ ਸਚਦਾਨੰਦ ! ਤੂੰ ਬਿਅੰਤ ਹੈਂ ਉਹ ਜੰਞ ਸਭ ਆਇ ਮਿਲੀ ਪਰ ਰਾਜੇ ਨੇ ਇਹ ਭੇਤ ਕਿਸੇ ਅਗੇ ਨਾ ਖੋਲ੍ਹਿਆ ਜਾਂਦੇ ਜਾਂਦੇ ਉਸ ਸ਼ਹਿਰ ਜਾਇ ਪਹੁੰਚੇ ਤਾਂ ਉਸ ਰਾਜੇ ਨੇ ਸੁਣਿਆ ਕਿ ਜਨੇਤ ਆਈ ਹੈ ਪਰ ਇਹ ਖਬਰ ਰਾਜੇ ਨੇ ਸੁਣ ਲਈ ਕਿ ਰਾਜਾ ਕੰਨਿਆਂ ਨਾਲ ਕੰਨਿਆਂ ਵਿਆਹੁਣ ਆਇਆ ਹੈ ਤਾਂ ਉਸ ਦੀ ਰਾਣੀ ਨੇ ਕਿਹਾ ਰਾਜਾ ਜੀ ਅਸਾਂ ਕੰਨਿਆਂ ਨਾਲ ਕੰਨਿਆਂ ਤਾਂ ਨਹੀਂ ਵਿਆਹੁਣੀ ਤਾਂ ਰਾਜੇ ਕਿਹਾ ਰਾਣੀ ਕਦੀ ਆਦਿ ਅੰਤ ਇਹ ਗਲ ਨਹੀਂ ਹੋਈ ਅਸੀਂ ਕਿਸ ਤਰ੍ਹਾਂ ਨਾਲ ਕਰਾਂਗੇ ਤੁਸੀਂ ਪ੍ਰਤੱਗਜਾ ਲੈ ਲਵੋ ਇਹ ਹੁਕਮ ਰਾਜਾ ਦਾ ਰਾਣੀ ਨੇ ਪਾਇਕੇ ਇਕ ਨਾਇਣ ਨੂੰ ਸਿਖਲਾਇਕੇ ਭੇਜਿਆ ਕਿ ਤੂੰ ਜਾਇ ਕੇ ਪੱਕੀ ਖਬਰ ਲਿਆਓ ਜੋ ਲੜਕਾ ਹੈ ਕਿ ਲੜਕੀ ਹੈ ਜੇਕਰ ਪੱਕੀ ਸਚੋ ਸੱਚ ਖਬਰ ਲਿਆਵੇਂਗੀ ਤਾਂ ਮੈਂ ਤੈਨੂੰ ਬਹੁਤ ਪਦਾਰਥ ਦੇਵਾਂਗੀ ਜੇਕਰ ਝੂਠ ਬੋਲੇਂਗੀ ਤੈਨੂੰ ਫਾਂਸੀ ਦਵਾ ਦੇਵਾਂਗੀ ਇਹ ਬਾਤ ਮੰਨਕੇ ਨਾਇਣ ਜਨੇਤ ਵਿਚ ਆਈ ਤੇ ਆਇ ਕਰ ਰਾਜਾ ਨੂੰ ਕਿਹਾ ਰਾਜਾ ਜੀ ! ਸਾਡੀ ਰੀਤ ਹੈ ਕਿ ਪਹਿਲਾਂ ਲੜਕੇ ਨੂੰ ਮੈਂ ਆਪਣੇ ਘਰ ਲੈ ਜਾਵਾਂਗੀ ਤੇ ਰੀਤ ਕਰਕੇ ਪਿਛੋਂ ਵਿਆਹ ਹੋਵੇਗਾ ਤਾਂ ਰਾਜਾ ਨੇ ਕਿਹਾ ਕਿ ਤੇਰੀ ਮਰਜ਼ੀ ਹੈ ਸੋ ਕਰ ਲੈ ਜਾਂ ਇਹ ਗੱਲ ਰਾਜਾ ਨੇ ਆਖੀ ਤਾਂ ਸਾਰੀ ਜਨੇਤ ਦੇ ਲੋਕ ਓਥੋਂ ਉੱਠ ਗਏ ਤੇ ਆਪਸ ਵਿਚ ਲਗੇ ਕਹਿਣ ਭਾਈ ਹੁਣ ਸਾਡਾ ਪੋਲ ਸਭ ਕੁਛ ਜਾਹਿਰ ਹੋ ਜਾਵੇਗਾ ਸ਼ਰਮਿੰਦੇ ਹੋਵਾਂਗੇ ਤੇ ਉਹ ਨਾਇਣ ਆਪਨੇ ਘਰ ਲੈ ਗਈ ਤੇ ਮਹੀਨ ਜਾਮਾ ਉਸਨੂੰ ਪਵਾਇ ਦਿਤਾ ਉੱਪਰ ਤੇ ਪਾਣੀ ਵਾਰਿਆ ਤੇ ਉਸ ਰਾਣੀ ਕੋ ਚੁਪਾਤੇ ਹੀ ਕਹਿ ਭੇਜਿਆ ਹੇ ਰਾਣੀ ! ਬਾਰਾਂ ਬਰਸਾਂ ਕਾ ਗੰਧਰਬ ਇਹ ਕੰਵਰ ਹੈ ਅਤੇ ਸਭ ਅੰਗ ਨਾਇਣ

ਨੇ ਉਸਦੇ ਦੇਖ ਲੀਤੇ ਔਰ ਰਾਣੀ ਨੂੰ ਜਾਇ ਕਰ ਕਿਹਾ ਹੇ ਰਾਣੀ ਤੇਰੇ ਧੰਨ ਭਾਗ ਹੈਨ ਤੇ ਧੰਨ ਤੂੰ ਹੈਂ ਜਿਸਦਾ ਇਹ ਮਹਿਮਾਨ ਹੈ ਅਰ ਧੰਨ ਓਹ ਕੰਨਿਆਂ ਹੈ ਜਿਸਦਾ ਇਹ ਭਰਤਾ ਹੈ ਰਾਣੀ ਸੁਣ ਕਰ ਬਹੁਤ ਪ੍ਰਸੰਨ ਹੋਈ ਬਖਸ਼ੀਸ਼ ਕਰੀ ਬੜਾ ਸੁੰਦਰ ਵਿਆਹ ਹੂਆ ਜਤ ਪਤ ਰਹਿ ਆਈ ਸ੍ਰੀ ਗੁਰੂ ਨਾਨਕ ਜੀ ਕਾ ਜਸ ਕਰਤਾ ਹੂਆ ਰਾਜਾ ਪੁੱਤਰ ਕੋ ਵਿਆਹ ਕਰਕੇ ਲੈ ਗਿਆ ਪਰ ਰਾਜਾ ਕੀ ਪ੍ਰਤੀਤ ਕਰਕੇ ਕੰਨਿਆਂ ਤੋਂ ਪੁੱਤਰ ਹੋਇ ਗਿਆ ਸੋ ਐਸੇ ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਦੇਵ ਜੀ ਜੋ ਸਿੱਖ ਸ੍ਰੀ ਗੁਰੂ ਨਾਨਕ ਜੀ ਦੇ ਬਚਨਾਂ ਉੱਪਰ ਪ੍ਰਤੀਤ ਰਖੇਗਾ ਉਸਕੇ ਸੰਪੂਰਨ ਕਾਰਜ ਪੂਰਨ ਹੋ ਜਾਵੇਂਗੇ ਤੇ ਸਿੱਖ ਨੂੰ ਇਹ ਚਾਹੀਏ ਕਿ ਸ੍ਰੀ ਗੁਰੂ ਜੀ ਦੀ ਸਾਧ ਸੰਗਤ ਵਿਚ ਜਾਇ ਕਰ ਆਪਣੀ ਅਭਿਲਾਖਾ ਪ੍ਰਗਟ ਕਰੇ ਤੇ ਸੰਗਤ ਮੇਂ ਭੇਦ ਨ ਜਾਣੇ ਅਤੇ ਹਥ ਜੋੜ ਕਰ ਨਿੰਮਰ ਹੋਇ ਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨੋਂ ਵਿਖੇ ਪ੍ਰਤੀਤ ਕਰਕੇ ਭਾਵਨਾ ਸਹਿਤ ਅਰਾਧੇਗਾ ਤੋਂ ਸ੍ਰੀ ਗੁਰੂ ਜੀ ਐਸੀ ਹੀ ਆਸ ਪੂਰੀ ਕਰੇਂਗੇ ਦੇਖੋ ਪਹਿਲੇ ਉਸ ਜ਼ਿਮੀਂਦਾਰ ਭੂਮੀਏਂ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਪ੍ਰਤੀਤ ਰਖੀ ਤਾਂ ਉਸ ਦਾ ਇਹ ਮਰਾਤਬਾ ਹੂਆ ਕਿ ਰਾਜਾ ਦਾ ਮੰਤ੍ਰੀ ਹੂਆ ਫੇਰ ਰਾਜਾ ਨੇ ਪ੍ਰਤੀਤ ਰਖੀ ਤਾਂ ਉਸਦਾ ਕੰਨਿਆਂ ਤੇ ਸੁੰਦਰ ਕੰਵਰ ਹੋਇ ਗਿਆ ਅੰਤ ਕੋ ਸਦਗਤੀ ਹੋਈ ਦੇਹ ਤਿਆਗ ਕਰ ਸ੍ਰੀ ਗੁਰੂ ਜੀ ਕੀ ਪੁਰੀ ਕੋ ਪ੍ਰਾਪਤ ਹੂਏ ਇਹ ਕਥਾ ਭਾਈ ਬਾਲੇ ਤੋਂ ਸੁਣ ਕਰ ਸਭ ਸੰਗਤ ਨੇ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਗੁਰੂ ਜੀ ਸੰਗਤ ਕੋ ਖੁਸ਼ੀ ਕਰਕੇ ਸ੍ਰੀ ਗੁਰੂ ਨਾਨਕ ਜੀ ਦੇ ਧਿਆਨ ਮੇਂ ਅਸਥਿਤ ਭਏ ਅੱਠ ਪਹਿਰ ਮਹਾਰਾਜ ਬਿਦੇਹ ਰਹੇ ਤਾਂ ਫੇਰ ਗੁਰੂ ਅੰਗਦ ਜੀ ਭਾਈ ਬਾਲੇ ਕੋ ਕਿਹਾ ਭਾਈ ਬਾਲਾ ਅਗੇ ਸ੍ਰੀ ਗੁਰੂ ਜੀ ਕਿਆ ਕੀਆ। ਬੋਲੋ ਭਾਈ ਜੀ ਵਾਹਿਗੁਰੂ ॥੮੯॥

## ਅਗੇ ਸਾਖੀ ਕਲਜੁਗ ਨਾਲ ਹੋਈ

ਤਾਂ ਫੇਰ ਭਾਈ ਬਾਲਾ ਜੀ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਜਾਂਦੇ ਜਾਂਦੇ ਸੇਤਬੰਧ ਰਾਮੇਸ਼ਰ ਦੀ ਧਰਤੀ ਮੇਂ ਸੁੰਦਰ ਛਾਯਾ ਦੇਖਦੇ ਦੇਖਦੇ ਏਕ ਕੂੰਟ ਮੇਂ ਜਾਇ ਨਿਕਲੇ ਅਗੇ ਦੇਖਣ ਤਾਂ ਸ੍ਰੀ ਪ੍ਰਮੇਸ਼ਰ ਦੀ ਆਗਿਆ ਨਾਲ ਬੜੀ ਅੰਧੇਰੀ ਕਾਲੀ ਪੀਲੀ ਉਡੀ ਵਡਾ ਤੂਫਾਨ ਆਇਆ ਲਗੇ ਦਰੱਖਤ ਉਡਣ ਤਾਂ ਮਰਦਾਨਾ ਡਰਦਾ ਮਾਰਿਆ ਮੂੰਹ ਢੱਕਕੇ ਲੰਮਾ ਪੈ ਰਿਹਾ ਬਹੁਤ ਭੈਮਾਨ ਹੋਇ ਕਰ ਲੱਗਾ ਕਹਿਣ ਗੁਰੂ ਜੀ ਅਸੀਂ ਵਡੀ ਉਜਾੜ ਵਿਚ ਆਇ ਪਏ ਹਾਂ ਜੀ ਤਾਂ ਗੁਰੂ ਜੀ ਕਿਹਾ ਮਰਦਾਨਿਆਂ

ਤੂੰ ਕਾਹਲਾ ਨਾ ਹੋ ਤਾਂ ਮਰਦਾਨੇ ਕਿਹਾ ਗੁਰੂ ਜੀ ਅੱਜ ਜੇਡਾ ਪਾਲਾ ਕਦੇ ਪਿਆ ਨਹੀਂ ਅਤੇ ਇਹ ਅੰਧੇਰੀ ਜੋ ਆਈ ਸੋ ਸਾਡੇ ਜੀਵ ਨੂੰ ਲੈਣ ਵਾਸਤੇ ਆਈ ਹੈ ਤਾਂ ਗੁਰੂ ਜੀ ਕਿਹਾ ਮਰਦਾਨਾ ਵਾਹਿਗੁਰੂ ਵਾਹਿਗੁਰੂ ਕਹੁ ਅਤੇ ਡਰ ਨਾਹੀਂ ਫੇਰ ਕਲਜੁਗ ਨੇ ਦਿਓ ਕਾ ਸਰੂਪ ਧਾਰ ਲਿਆ ਜੈਸੇ ਕੋਈ ਬੜਾ ਸਾਰਾ ਪਹਾੜ ਹੁੰਦਾ ਹੈ ਅਕਾਸ਼ ਚੋਟੀ ਪਤਾਲ ਪੈਰ ਵਡੇ ਦੰਦ ਤੇ ਜ਼ਬਾਨ ਭੈ ਦੇਵਣਹਾਰੇ ਤਾਂ ਮਰਦਾਨੇ ਦੇਖ ਕਰ ਕਹਿਆ ਗੁਰੂ ਜੀ ਅੰਧੇਰੀ ਪਾਸੋਂ ਤਾਂ ਬਚੇ ਸੀ ਪਰ ਇਸ ਬੁਲਾਇ ਥੀਂ ਅਸੀਂ ਨਹੀਂ ਬਚਦੇ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆ ਇਹ ਵੀ ਕੁਛ ਨਹੀਂ ਤੂੰ ਵਾਹਿਗੁਰੂ ਦਾ ਜਾਪ ਕਰ ਤੇਰੇ ਨੇੜੇ ਕੁਛ ਨਹੀਂ ਆਉਂਦਾ ਤਾਂ ਫੇਰ ਕਲਜੁਗ ਨੇ ਕਿਆ ਕੀਤਾ ਕਿ ਅਗਨ ਦਾ ਰੂਪ ਹੋਇ ਗਿਆ ਤੇ ਦਿਖਾਈ ਦਿਤੀ ਚਾਰੇ ਕੂੰਟਾਂ ਤੇ ਧੂੰਆਂ ਉਠਿਆ ਫੇਰ ਮਰਦਾਨਾ ਡਰਿਆ ਤੇ ਮੂੰਹ ਢਕਕੇ ਲੰਮਾ ਪੈ ਰਿਹਾ ਤੇ ਬਹੁਤ ਓਦਰਦਾ ਜਾਵੇ ਤੇ ਮੂੰਹੋਂ ਕਹਿਓਸੁ ਗੁਰੂ ਜੀ ਹੁਣ ਨਹੀਂ ਬਚਦੇ ਸਾਡਾ ਜੀਵਨ ਰਹਿ ਚੁਕਾ ਤਾਂ ਬਚਨ ਹੋਇਆ ਮਰਦਾਨਿਆਂ ਇਹ ਵੀ ਕੁਝ ਨਹੀਂ ਤਾਂ ਫੇਰ ਕਲਜੁਗ ਨੇ ਚਾਰੋਂ ਤਰਫ ਕਾਲੀਆਂ ਘਟਾਂ ਕਰਕੇ ਗੋਲਾ ਮੀਂਹ ਵਸਾਇਆ ਨਾਲ ਕੰਕਰ ਵਸੇ ਬਿਜਲੀ ਚਮਕੇ ਬੜਾ ਸ਼ੋਰ ਹੋਵੇ ਪਰ ਕੰਕਰ ਗੁਰੂ ਜੀ ਤੋਂ ਦੂਰ ਦੂਰ ਪਵੇ ਤਾਂ ਮਰਦਾਨੇ ਆਖਿਆ ਗੁਰੂ ਜੀ ਕਿਥੇ ਲਿਆਇ ਮਾਰਿਆ ਹਈ ਏਥੇ ਤਾਂ ਗੋਰ ਕਫਨ ਵੀ ਨਹੀਂ ਮਿਲਸੀ ਐਵੇਂ ਅਜਾਈਂ ਮਰ ਵੈਸਾਂ ਤਾਂ ਗੁਰੂ ਜੀ ਨੇ ਕਿਹਾ ਮਰਦਾਨਿਆਂ ਏਹ ਭੀ ਦੂਰ ਹੋ ਵੈਸੀ ਪਰ ਤੂੰ ਸ਼ਬਦ ਪੜ੍ਹ ਤੇ ਰਬਾਬ ਵਜਾਇ ਤਾਂ ਗੁਰੂ ਜੀ ਸ਼ਬਦ ਉਚਾਰਿਆ। ਗਉੜੀ ਮਹਲਾ ੧ ॥ ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥ ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥ ੧ ॥ ਡਰੀਐ ਜੇ ਡਰੁ ਹੋਵੈ ਹੋਰੁ ॥ ਡਰਿ ਡਰਿ ਡਰਣਾ ਮਨ ਕਾ ਸੋਰੁ ॥ ੧ ॥ ਰਹਾਉ ॥ ਨਾ ਜੀਉ ਮਰੈ ਨ ਡੂਬੈ ਤਰੈ ॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥ ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥ ੨ ॥ ਹੰਸੁ ਹੇਤੁ ਆਸਾ ਅਸਮਾਨੁ ॥ ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥ ਭਉ ਖਾਣਾ ਪੀਣਾ ਆਧਾਰੁ ॥ ਵਿਣੁ ਖਾਧੇ ਮਰਿ ਹੋਹਿ ਗਵਾਰ ॥ ੩ ॥ ਜਿਸ ਕਾ ਕੋਇ ਕੋਈ ਕੋਇ ਕੋਇ ॥ ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥ ਜਾ ਕੇ ਜੀਅ ਜੰਤ ਧਨੁ ਮਾਲੁ ॥ ਨਾਨਕ ਆਖਣੁ ਬਿਖਮੁ ਬੀਚਾਰੁ ॥ ੪ ॥ ੨ ॥

ਤਿਸਕਾ ਪ੍ਰਮਾਰਥ-ਗੁਰੂ ਜੀ ਕਹਿੰਦੇ ਹੈਨ ਗੁਰਮੁਖਾਂ ਦਾ ਡਰ ਘਰ ਵਿਚ ਹੈ ਤੇ ਜੇਹੜੇ ਮਨਮੁਖ ਪਰਮੇਸ਼ਰ ਥੀਂ ਨਹੀਂ ਡਰਦੇ ਅਤੇ ਜੀਆਂ ਨੂੰ ਦੁਖ ਦੇਂਦੇ ਹੈਨ ਉਨ੍ਹਾਂ ਨੂੰ ਜਮ

ਦਾ ਡਰ ਹੁੰਦਾ ਹੈ ਤੇ ਗੁਰਮੁਖਿ ਇਹ ਆਖਦੇ ਹੈਨ ਜੋ ਵਾਹਿਗੁਰੂ ਦੀ ਰਜਾਇ ਥੋਂ ਬਿਨਾਂ ਜੀਵਾਵਣੇ ਵਾਲਾ ਤੇ ਮਾਰਨੇ ਵਾਲਾ ਹੋਰ ਕੋਈ ਨਾਹੀਂ ਉਸਦੇ ਹੁਕਮ ਵਿਚ ਹੀ ਆਂਵਦਾ ਹੈ ਤੇ ਹੁਕਮ ਵਿਚ ਹੀ ਜਾਂਵਦਾ ਹੈ ਅਤੇ ਜੇਹੜੇ ਜੀਆਂ ਨੂੰ ਮਾਰ ਕੇ ਖਾਂਵਦੇ ਹੈਨ ਤਿਨ੍ਹਾਂ ਦੀ ਭੁਖ ਸਗੋਂ ਵਧ ਜਾਂਦੀ ਹੈ ਜੈਸੇ ਅਗਨਿ ਵਿਚ ਈਂਧਨ ਪਾਇਆਂ ਅਗਨ ਵਧ ਜਾਂਦੀ ਹੈ ਜੇਹੜੇ ਵਾਹਿਗੁਰੂ ਦਾ ਭਉ ਕਰਦੇ ਹੈਨ ਸੋਈ ਤ੍ਰਿਪਤ ਹੋਂਦੇ ਹੈਨ ਕੋਈ ਕਿਸੇ ਦਾ ਆਸਰਾ ਕਰਦਾ ਹੈ ਕੋਈ ਕਿਸੇ ਦਾ ਭਰੋਸਾ ਕਰਦਾ ਹੈ ਸੰਤਾਂ ਨੂੰ ਓਸ ਇਕ ਪਰਮੇਸ਼ਰ ਦਾ ਆਸਰਾ ਹੈ ਜਿਸਨੇ ਸਭ ਜੀਅ ਜੰਤ ਚਾਰ ਪਰਕਾਰ ਦੀ ਸ੍ਰਿਸ਼ਟੀ ਬਣਾਈ ਹੈ ਸੋਈ ਸੰਤਾਂ ਦਾ ਰਾਖਾ ਹੈ ਤੇ ਗੁਰੂ ਨਾਨਕ ਜੀ ਕਹਿੰਦੇ ਹੈਨ ਜੇ ਤੂੰ ਪਰਮੇਸ਼ਰ ਕਾ ਭਉ ਰਖੇਂਗਾ ਤੇ ਮਨੁੱਖਾਂ ਨੂੰ ਦੁਖ ਨਾ ਦੇਵੇਂਗਾ ਅਤੇ ਨਾਮ ਜਪੇਂਗਾ ਤਦ ਤੇਰਾ ਉਧਾਰ ਹੋਵੇਗਾ। ਸੁਣ ਮਰਦਾਨਿਆਂ ਤੂੰ ਵਾਹਿਗੁਰੂ ਵਾਹਿਗੁਰੂ ਆਖਦਾ ਰਹੁ ਵਾਹਿਗੁਰੂ ਨਾਮ ਅਬਿਨਾਸ਼ੀ ਪੁਰਖ ਦਾ ਉਸਨੂੰ ਕਾਲ ਭੀ ਪੋਹ ਨਹੀਂ ਸਕਦਾ। ਇਹ ਵਾਰਤਾ ਕਲਜੁਗ ਨੇ ਸੁਣਕੇ ਮਨੁੱਖ ਦਾ ਰੂਪ ਧਾਰਿਆ ਅਤੇ ਗੁਰੂ ਜੀ ਨੂੰ ਆਇ ਮਿਲਿਆ ਪਰ ਹੱਥ ਵਿਚ ਅੱਗ ਤੇ ਮੂੰਹ ਵਿਚ ਮਾਸ ਹੈ ਅਤੇ ਸਾਰੀ ਦੇਹ ਕੱਚ ਦੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਉਠ ਅਤੇ ਮੂੰਹ ਉਘਾੜ ਅਤੇ ਰਬਾਬ ਵਜਾਉ ਤਾਂ ਮਰਦਾਨਾ ਉਠ ਬੈਠਾ ਅਤੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਨੇ ਰਾਗੁ ਮਾਰੂ ਵਿਚ ਸ਼ਬਦ ਉਚਾਰਿਆ—

ਮਾਰੂ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ॥

*ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ॥ ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ॥ ੧॥ ਏਕਾ ਨਿਰਭਉ ਬਾਤ ਸੁਨੀ॥ ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ॥ ੧॥ ਰਹਾਉ॥ ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ॥ ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ॥ ੨॥ ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ॥ ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ॥ ੩॥ ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥ ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥ ੪ ॥ ੧ ॥*

ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਪੁਛਿਆ ਹੇ ਪਰਮੇਸ਼ਰ ਜੀ ਦੇ ਪਿਆਰੇ ਤੂੰ ਕੌਣ ਹੈਂ

ਤਾਂ ਫੇਰ ਕਲਜੁਗ ਨੇ ਇਕ ਹੱਥ ਵਿਚ ਜਿਹਬਾ ਤੇ ਇਕ ਹੱਥ ਵਿਚ ਲਿੰਗ (ਇੰਦਰੀ) ਪਕੜੀ ਹੋਈ ਹੈ ਤੇ ਸਰੀਰ ਨਗਨ ਹੈ ਐਸਾ ਰੂਪ ਧਾਰ ਕਰ ਸ੍ਰੀ ਗੁਰੂ ਜੀ ਕੋ ਮੱਥਾ ਟੇਕਿਆ ਤੇ ਕਹਿਣ ਲਗਾ ਹੇ ਗੁਰੂ ਜੀ ਮੈਂ ਆਪ ਦੀ ਮਹਿਮਾ ਨਹੀਂ ਸਾਂ ਜਾਣਦਾ ਜੀ ਅਤੇ ਆਪ ਦਾ ਦਰਸ਼ਨ ਕਰਨ ਵਾਸਤੇ ਆਇਆ ਹਾਂ ਜੀ ਅਤੇ ਗੁਰੂ ਜੀ ਮੇਰੀ ਬੇਅਦਬੀ ਮਾਫ ਕਰਨੀ ਜੀ ਇਸ ਵਕਤ ਸ੍ਰੀ ਪਰਮੇਸ਼ਰ ਜੀ ਦੀ ਦਰਗਾਹ ਦੇ ਵਿਚੋਂ ਮੈਨੂੰ ਸਿਕਦਾਰੀ ਮਿਲੀ ਹੈ ਜੀ ਹੋਰ ਮਹਾਰਾਜ ਜੀ ਆਪ ਭੀ ਮੇਰੇ ਉੱਪਰ ਕਿਰਪਾ ਰੱਖਣੀ ਜੀ ਹੋਰ ਦੀਨਾ ਨਾਥ ਜੀ ਇਸ ਸਮੇਂ ਵਿਚ ਮਨੁੱਖਾਂ ਦੇ ਇਹ ਲਛਨ ਵਰਤਣਗੇ ਜੀ ਇਹ ਵੇਸ ਹੋਵੇਗਾ ਸੋ ਮੈਂ ਆਪ ਨੂੰ ਦਿਖਲਾਇਆ ਹੈ ਜੋ ਗੁਰੂ ਜੀ ਦੈਵੀ ਸੰਪਦਾ ਦੇ ਗੁਣ ਸਭ ਤਿਆਗ ਦੇਣਗੇ ਜੋ ਮੈਂ ਇਹ ਦੋ ਇੰਦ੍ਰੀਆਂ ਆਪ ਨੂੰ ਵਿਖਾਈਆਂ ਹੈਨ ਸੰਪੂਰਨ ਜਗਤ ਇਹਨਾਂ ਦੇ ਸੁਆਦਾਂ ਵਿਚ ਲੱਗਣਗੇ ਯਾ ਖਾਵਨਾ ਯਾ ਮੈਥਨ ਕਰਨ ਦੇ ਸੁਆਦਾਂ ਵਿਚ ਗਲਤਾਨ ਰਹਿਣਗੇ ਔਰ ਮਾਤਾ ਪਿਤਾ ਗੁਰੂ ਗੁਸਾਈਂ ਇਨ੍ਹਾਂ ਦੀ ਲੱਜਾ ਸਭ ਤਿਆਗ ਦੇਣਗੇ ਸਤਿਗੁਰੂ ਜੀ ਮੈਂ ਆਪ ਨਾਲ ਇਹ ਛਲ ਕੀਤੇ ਹੈਨ ਸੋ ਮੇਹਰਬਾਨੀ ਕਰਕੇ ਬਖਸ਼ੋ ਜੀ ਆਪ ਸੰਤ ਅਵਤਾਰ ਹੋ ਖਿਮਾਂ ਕਰਨੀ ਜੀ ਇਹ ਆਪ ਦਾ ਬਿਰਦ ਹੈ ਜੀ ਆਪ ਮਹਾਂਪੁਰਖ ਹੋ ਬੜੇ ਉਦਾਰ ਹੋ ਅਤੇ ਅਗੇ ਕਹਾਂ ਜਾਵੋਗੇ ਜੀ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਹੇ ਕਲਜੁਗ ਮੈਂ ਤਾਂ ਸ੍ਰੀ ਪ੍ਰਮੇਸ਼ਰ ਦੇਖਦਾ ਫਿਰਦਾ ਹਾਂ ਤਾਂ ਕਲਜੁਗ ਨੇ ਕਹਿਆ ਹੇ ਪਰਮ ਪੁਰਖ ਤੇਰੇ ਬਿਨਾਂ ਹੋਰ ਵੀ ਪਰਮੇਸ਼ਰ ਹੈ ਤਾਂ ਗੁਰੂ ਜੀ ਕਹਿਆ ਹੇ ਕਲਜੁਗ ਤੇਰਾ ਤੋ ਅਮਲ ਸੰਸਾਰ ਮੇਂ ਇਹ ਵਰਤ ਰਿਹਾ ਹੈ ਅਰ ਈਹਾਂ ਤੂੰ ਕਿਸ ਕਾਰਜ ਵਾਸਤੇ ਆਇਆ ਹੈਂ ਕਿਸ ਕਪਟ ਕਰਕੇ ਇਉਂ ਛਲ ਕਰਦਾ ਹੈਂ ਤਾਂ ਕਲਜੁਗ ਨੇ ਕਹਿਆ ਹੇ ਸਤਿਗੁਰ ਜੀ ਮੇਰਾ ਨਾਮ ਕਲਜੁਗ ਹੈ ਇਸ ਕਰਕੇ ਆਪ ਦਾ ਦਰਸ਼ਨ ਕਰਨ ਆਇਆ ਹਾਂ ਮੇਰੀ ਨਮਸ਼ਕਾਰ ਹੈ ਜੀ ਔਰ ਆਪ ਕੀ ਪ੍ਰੀਖਿਆ ਵਾਸਤੇ ਇਹ ਛਲ ਕੀਤੇ ਹੈਨ ਤਾਂ ਮਹਾਰਾਜ ਨੇ ਹੁਕਮ ਦੀਆ ਹੇ ਕਲਜੁਗ ਆਪਣੇ ਲੱਛਣ ਕਹੁ ਔਰ ਅਪਨੀ ਸੈਨਾ ਦਸ ਜੇਹੜੀ ਨਾਲ ਸਹਾਇਕ ਹੈ ਤੇ ਕਿਸ ਤਰ੍ਹਾਂ ਦੀ ਤੂੰ ਸਿਕਦਾਰੀ ਕਰਦਾ ਹੈਂ ਤਾਂ ਕਲਜੁਗ ਕਹਿਆ ਜੀ ਨਿਰੰਕਾਰ ਜੀ ਵਡਾ ਮੇਰਾ ਸੂਰਬੀਰ ਝੂਠ ਹੈ ਜੀ ਜੋ ਸਭ ਦੇ ਮਗਰ ਚਲਦਾ ਹੈ ਜੀ ਅਤੇ ਰਾਜਾ ਜੋ ਹੈ ਸੋ ਮੋਹ ਹੈ ਅਤੇ ਸੈਨਾਪਤੀ ਜੋ ਹੈ ਸੋ ਹਿੰਸਾ ਹੈ ਅਤੇ ਕਾਮ ਕਰੋਧ ਲੋਭ ਮੋਹ ਹੰਕਾਰ ਇਹ ਜੋਧੇ ਹੈਨ ਬੜੇ ਹਸਤੀਆਂ ਦੇ ਅਸਵਾਰ ਅਤੇ ਮਤਸਰ ਨਿੰਦਾ ਇਹ ਬਾਟ ਮਾਰ ਤ੍ਰਿਸਨਾ ਇਹ ਰਥਾਂ ਦੇ ਅਸਵਾਰ ਹੈਨ ਅਤੇ ਆਲਸ ਜੂਆ ਮਦਪਾਨ ਦੁਰਾਚਾਰ

ਇਹ ਘੋੜਿਆਂ ਕੇ ਅਸਵਾਰ ਹੈਨ ਜੇਹੜੀ ਵਿਸ਼ਿਆਂ ਵਿਚ ਮਮਤਾ ਕਰਨੀ ਅਤੇ ਆਸਾ ਜੋ ਵਿਸ਼ਿਆਂ ਕੀ ਅਤੇ ਚੋਰੀ ਇਹ ਪੈਦਲ ਸੈਨਾ ਹੋਰ ਕਿਥੋਂ ਤੋੜੀ ਗਿਣਾਂ ਜੇਹੜੀ ਚਤਰੰਗਨੀ ਸੈਨਾ ਹੈ ਜਿਸ ਪਾਸ ਇਹ ਚੜ੍ਹਾਈ ਕਰਦੇ ਹੈਨ ਓਹ ਪਾਸਾ ਮਾਰ ਲੈਂਦੇ ਹੈਨ ਇਹਨਾਂ ਦੇ ਅਗੇ ਕੋਈ ਨਹੀਂ ਅਟਕਦਾ ਤੇ ਨਾ ਕਿਸੇ ਦਾ ਧੀਰਜ ਰਹਿੰਦਾ ਹੈ ਇਹਨਾਂ ਵਡੇ ਵਡੇ ਕੋਟ ਚੜ੍ਹ ਕਰ ਮਾਰ ਲੀਤੇ ਹੈਨ ਅਤੇ ਦੰਭ ਜੋ ਮੇਰਾ ਜੋਧਾ ਹੈ ਉਸ ਨੇ ਦਿਗ ਬਿਜੈ ਕੀਤੀ ਹੈ ਇਹ ਮੇਰੀ ਸਿਕਦਾਰੀ ਹੈ ਅਤੇ ਜੋ ਏਸ ਸਮੇਂ ਦੇ ਸਤਿਪੁਰਖ ਹੈਨ ਸੋ ਪਾਪ ਕਰਮ ਕਰਨਗੇ ਅਤੇ ਗੁਰੂ ਜੇਹੜੇ ਹੋਵਨਗੇ ਲੋਕਾਂ ਦੇ ਘਰ ਸਿਖਿਆ ਦੇਣ ਜਾਣਗੇ ਤੇ ਸ਼ਾਸਤ੍ਰ ਬੇਦ ਨੂੰ ਕੋਈ ਨਾ ਮੰਨੇਗਾ ਆਪਣੀ ਆਪਣੀ ਪੂਜਾ ਕਰਾਉਣਗੇ ਜੋ ਕਾਜ਼ੀ ਹੋਵਣਗੇ ਤੋ ਤਸਬੀਆਂ ਫੇਰਨਗੇ ਖੁਦਾਇ ਖੁਦਾਇ ਕਹਿਣਗੇ ਅਤੇ ਵੱਢੀਆਂ ਲੈ ਕੇ ਹੱਕ ਪਰਾਇਆ ਗਵਾਇ ਦੇਵਨਗੇ ਜੇ ਕੋਈ ਪੁਛੇਗਾ ਤਾਂ ਝੂਠਾ ਮਸਲਾ ਪੜ੍ਹ ਸੁਣਾਵਣਗੇ ਗਲੀਂ ਘਰ ਪੂਰਾ ਕਰ ਦੇਵਣਗੇ ਔਰ ਲੋਕ ਤੁਰਕਾਂ ਦੇ ਮੰਤਰ ਸੁਨਣਗੇ ਹੋਰ ਲੋਕਾਂ ਦੇ ਮੋਹਣ ਵਾਲੀਆਂ ਤੇ ਖੋਹਣ ਵਾਲੀਆਂ ਗੱਲਾਂ ਕਰਨਗੇ ਔਰ ਹਿੰਦੂ ਜੋ ਹੋਵਣਗੇ ਸੋ ਚੌਂਕੇ ਬੜੇ ਪਾਉਣਗੇ ਸੁਚੇ ਹੋਵਨਗੇ ਸ਼ਕਲ ਜੋਗੀਆਂ ਦੀ ਕੰਨੀਂ ਮੁੰਦਰਾਂ ਸਿਰ ਤੇ ਜੜਾਵਾਂ ਸਰੀਰ ਤੇ ਬਿਭੂਤ ਹੋਵੇਗੀ ਬਸਤਰ ਗੇਰੀ ਦੇ ਰੰਗੇ ਹੋਏ ਹੋਵਣਗੇ ਪਰ ਅਗੇ ਪਿਛੇ ਲੜਕੇ ਲੜਕੀਆਂ ਰੋਂਦੇ ਫਿਰਨਗੇ ਤੇ ਜੋਗੀ ਹੋਏ ਪਰ ਜੋਗ ਦੀ ਜੁਗਤ ਨਹੀਂ ਜਾਣੀ ਵਿਅਰਥ ਹੀ ਸਿਰ ਤੇ ਛਾਈ ਪਾਈ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਸੁਣਕੇ ਕਹਿਆ ਹੇ ਕਲਜੁਗ ਇਸ ਸਿਕਦਾਰੀ ਦੀ ਕਮਾਈ ਦਾ ਲੇਖਾ ਦੇਵਣਾ ਪਵੇਗਾ॥ ਸ੍ਰੀ ਮੁਖਵਾਕ॥ ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥ ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥੪॥ ਤੂੰ ਜਗਤ ਵਿਚ ਸਿਕਦਾਰ ਹੈਂ ਅਸੀਂ ਚਾਕਰ ਹਾਂ ਕਰਤਾਰ ਨੂੰ ਜਿਸ ਵੇਲੇ ਲੇਖਾ ਦੇਵਣਾ ਤੈਨੂੰ ਪਵੇਗਾ॥ ਸਾਡੇ ਹੀ ਹਵਾਲੇ ਹੋਵੇਂਗਾ ਉਸ ਵੇਲੇ ਹਿਸਾਬ ਅਸਾਂ ਹੀ ਤੇਰੇ ਪਾਸੋਂ ਲੈਣਾ ਹੈ ਇਹ ਗਲ ਸੁਣ ਕਰ ਕਲਜੁਗ ਡਰ ਗਿਆ ਤੇ ਹੱਥ ਜੋੜ ਕਰ ਸ੍ਰੀ ਗੁਰੂ ਜੀ ਦੀ ਚਰਨੀ ਆਇ ਪਿਆ ਤੇ ਕਹਿਣ ਲਗਾ ਗੁਰੂ ਜੀ ਇਕ ਮੇਰੀ ਅਰਦਾਸ ਹੈ ਤਾਂ ਗੁਰੂ ਜੀ ਕਹਿਆ ਕਹੁ ਭਾਈ ਤੂੰ ਕਿਆ ਕਹਿੰਦਾ ਹੈਂ ਤਾਂ ਕਲਜੁਗ ਨੇ ਕਹਿਆ ਹੇ ਮਹਾਂ ਪੁਰਖ ਜੀ ਆਪ ਦੀ ਸ਼ਰਨ ਤਦ ਆਇਆ ਹਾਂ ਜੀ ਜੋ ਆਪ ਕਰਤੇ ਪੁਰਖ ਦੇ ਖਾਸ ਵਜ਼ੀਰ ਹੋ ਤੇ ਮੈਂ ਭੀ ਆਪ ਦੇ ਵਸ ਪਉਣਾ ਹੈ ਜੀ ਸੋ ਤੁਸਾਂ ਓਸ ਵਕਤ ਮੇਰਾ ਖਸਮਾਨਾ ਕਰਨਾ ਜੀ ਤਾਂ ਗੁਰੂ ਜੀ ਕਹਿਆ ਸੁਣ ਭਾਈ ਤੂੰ ਖਾਤਰ ਜਮਾਂ ਰਖ ਮੈਂ

ਉਸ ਵਕਤ ਤੇਰਾ ਖਸਮਾਨਾ ਕਰਾਂਗਾ ਕਲਜੁਗ ਨੇ ਕਿਹਾ ਹੇ ਗਰੀਬ ਨਿਵਾਜ ਜੀ ਤੇਰੇ ਵਿਚ ਤੇ ਕਰਤਾਰ ਵਿਚ ਕੋਈ ਭੇਦ ਨਹੀਂ ਪਰ ਮੈਨੂੰ ਪ੍ਰਤੀਤ ਕਿਸ ਤਰ੍ਹਾਂ ਆਵੇ ਜੀ ਜੇਕਰ ਮੇਰੀ ਕੁਛ ਭੇਟਾ ਲਵੋ ਤਾਂ ਮੈਂ ਜਾਣਾ ਜੋ ਮੇਰਾ ਖਸਮਾਨਾ ਕਰੋਗੇ ਜੀ ਤਾਂ ਗੁਰੂ ਜੀ ਕਿਹਾ ਭਾਈ ਅਸਾਂ ਸੁਖ ਛੱਡ ਦਿਤਾ ਹੈ ਅਸੀਂ ਕੁਛ ਪਦਾਰਥ ਲੈਣ ਵਾਸਤੇ ਨਹੀਂ ਆਏ ਅਸਾਂ ਤੇਰੀ ਭੇਟਾ ਲੈ ਕੇ ਕਿਆ ਕਰਨੀ ਹੈ ਤਾਂ ਕਲਜੁਗ ਕਿਹਾ ਹੇ ਦੇਵਤਿਆਂ ਕੇ ਦੇਵ ਮੇਰੀ ਨਿਸ਼ਾ ਕੀਕਰ ਹੋਵੇਗੀ ਤਾਂ ਗੁਰੂ ਜੀ ਕਿਹਾ ਭਾਈ ਤੇਰੇ ਪਾਸ ਕਿਆ ਵਸਤ ਹੈ ਤਾਂ ਕਲਜੁਗ ਕਿਹਾ ਮੇਰੇ ਪਾਸ ਮੋਤੀ ਹੀਰੇ ਲਾਲ ਜਵਾਹਰ ਸੁਇਨਾ ਰੁਪਾ ਔਰ ਮੰਦਰ ਬੜੇ ਅਛੇ ਬਣੇ ਹੋਏ ਅਰ ਉਗਵਣ ਆਥਵਣ ਤਾਈਂ ਪਾਤਸ਼ਾਹੀ ਅਰ ਭਲੀਆਂ ਭਲੀਆਂ ਇਸਤ੍ਰੀਆਂ ਨਉ ਨਿਧਾਂ ਤੇ ਅਠਾਰਾਂ ਸਿਧਾਂ ਇਹ ਸਭ ਮੇਰੇ ਹਵਾਲੇ ਹਨ ਜੋ ਆਪ ਆਗਿਆ ਦੇਵੋ ਤਾਂ ਮੈਂ ਸਭ ਕੁਛ ਆਪ ਅਗੇ ਲਿਆਇ ਰਖਾਂ ਇਨ੍ਹਾਂ ਵਿਚੋਂ ਜੋ ਆਪ ਚਾਹੋ ਸੋ ਲੈ ਲਵੋ ਜੀ ਤਾਂ ਮੈਨੂੰ ਸੰਤੋਖ ਆਵੇ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਭਾਈ ! ਅਸਾਨੂੰ ਕੁਛ ਨਹੀਂ ਚਾਹੀਦਾ ਤਾਂ ਸ੍ਰੀ ਗੁਰੂ ਜੀ ਸਿਰੀ ਰਾਗ ਵਿਚ ਸ਼ਬਦ ਉਚਾਰਿਆ-

ੴ ਸਤਿਗੁਰ ਪ੍ਰਸਾਦਿ॥

ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥ ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੧॥ ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥ ੧॥ ਰਹਾਉ॥ ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥ ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੨॥ ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥ ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੩॥ ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥ ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੪॥ ੧॥*

ਇਸਦਾ ਪ੍ਰਮਾਰਥ ਗੁਰੂ ਜੀ ਕਹਿੰਦੇ ਹਨ-ਕਲਜੁਗ ਨੇ ਆਖਿਆ ਹੇ ਸ੍ਰੀ ਗੁਰੂ ਮਹਾਰਾਜ ਜੀ ਮੈਂ ਤਾਂ ਸਿਖ ਹੋਵਣ ਆਇਆ ਹਾਂ ਤਾਂ ਲਗਾ ਕਹਿਣ ਗੁਰੂ ਜੀ ਜੇ ਹੁਕਮ ਕਰੋ ਤਾਂ ਆਪ ਦੇ ਰਹਿਣ ਵਾਸਤੇ ਮੋਤੀਆਂ ਦਾ ਮੰਦਰ ਬਣਵਾਇ ਦੇਵਾਂ ਤੇ ਰਤਨਾਂ ਨਾਲ ਜੜਾਊ ਕਰ ਦੇਵਾਂ ਕਸਤੂਰੀ ਅਗਨ ਚੰਦਨ ਦਾ ਲੇਪ ਕਰਾਇ ਦੇਵਾਂ ਤੇ ਜੇ ਇਥੇ ਟਿਕਣਾ ਹੋਵੇ ਤਾਂ ਰਤਨਾਂ ਨਾਲ ਜੜਾਇ ਦੇਵਾਂ ਅਤੇ ਪਲੰਘ ਉੱਪਰ ਬੈਠਣਾ ਹੋਵੇ ਤਾਂ ਲਾਲਾਂ ਕਰਕੇ ਪਲੰਘ ਜੜਾਇ ਦੇਵਾਂ ਜੇ ਕਹੋ ਤਾਂ ਮੋਹਣੀ ਲਿਆਇ ਦੇਵਾਂ ਜਿਨ੍ਹਾਂ ਦਾ ਮੁਖ ਮਣੀਆਂ ਦੀ ਨਿਆਈ ਚਮਕਦਾ ਹੋਵੇ ਵੇਖਣੇ ਹੀ ਤੇ ਜੀਵ ਕੋ ਮੋਹਲੇਵਨ ਜੇ ਬਚਨ ਕਰੋ ਤਾਂ ਰਿਧਾਂ ਸਿਧਾਂ ਆਣ ਦੇਵਾਂ ਸ੍ਰੀ ਗੁਰੂ ਜੀ ਕਿਹਾ ਭਾਈ ਰਿਧਾਂ ਦੇਖ ਕਰ ਭੁਲ ਜਾਵਾਂ ਸਿਧ ਬਣ ਬੈਠਾਂ ਲੋਕਾਂ ਨੂੰ ਸਿਧੀਆਂ ਦਿਖਾਵਾਂ ਲੋਕ ਮੇਰਾ ਭਾਉ ਰਖਣ ਹੁਕਮ ਹਾਸਲ ਜਗਤ ਦਾ ਕਰਾਂ ਇਹ ਸਭ ਪਵਣ ਕੀ ਨਿਆਈਂ ਅਨਿਤ ਹੈ ਇਨ੍ਹਾਂ ਨੂੰ ਦੇਖ ਕਰ ਪਰਮੇਸ਼ਰ ਭੁਲ ਜਾਂਦਾ ਹੈ ਅਤੇ ਜੇਕਰ ਕਹੋ ਤਾਂ ਨੌ ਖੰਡ ਪ੍ਰਿਥਵੀ ਦਾ ਰਾਜ ਲੈ ਦੇਵਾਂ ਸਭ ਹੁਕਮ ਹਾਸਲ ਬੈਠੇ ਹੀ ਕਰੋ ਤਾਂ ਸ੍ਰੀ ਬਾਬੇ ਜੀ ਕਿਹਾ ਰਾਜ ਦੇ ਮਦ ਕਰ ਮੈਨੂੰ ਮਹਾਰਾਜ ਦਾ ਨਾਮ ਭੁਲ ਜਾਵੇਗਾ ਇਹ ਵਸਤਾਂ ਮੈਨੂੰ ਨਹੀਂ ਚਾਹੀਦੀਆਂ ਤਾਂ ਕਲਜੁਗ ਨੇ ਕਿਹਾ ਗਰੀਬ ਨਿਵਾਜ ਜੀ ਗੁਰਾਂ ਦੇ ਅਗੇ ਭੇਟਾ ਰਖੀਦੀ ਹੈ ਸੋ ਫੇਰ ਨਹੀਂ ਲਈਦੀ ਬਚਨ ਹੋਇਆ ਜੇ ਅਸਾਡਾ ਹੁਕਮ ਮੰਨੇ ਤਾਂ ਦਸਵਾਂ ਜਾਮਾਂ ਪਹਿਰ ਕੇ ਤੇਰੀਆਂ ਸਭ ਭੇਟਾ ਲਵਾਂਗੇ ਤੇ ਸਿੱਖਾਂ ਨੂੰ ਰਿਧਾਂ ਸਿਧਾਂ ਸਭ ਪਦਾਰਥ ਦੇਵਾਂਗੇ ਹੇ ਨਾਥ ਜੀ ਮੇਰੇ ਮਿਲਣ ਦਾ ਆਪ ਦਾ ਆਵਣ ਦਾ ਮੇਰੇ ਰਾਜ ਵਿਚ ਕੀ ਫਲ ਹੋਇਆ ਤੁਸੀਂ ਮੇਰਾ ਅੰਗੀਕਾਰ ਕੁਛ ਨਹੀਂ ਕਰਦੇ ਤੇ ਮੇਰੇ ਉਤੇ ਬੜਾ ਗਜਬ ਹੋਵੇਗਾ ਅਤੇ ਅਗੇ ਹੀ ਮੈਂ ਮਹਾਂ ਪਾਪੀ ਸਦੀਂਦਾ ਹਾਂ ਹੁਣ ਤੁਸੀਂ ਕੁਛ ਭੇਟਾ ਨਾ ਲਵੋ ਤਾਂ ਮੈਨੂੰ ਕਿਤੇ ਥਾਉਂ ਨਹੀਂ ਤਾਂ ਫੇਰ ਗੁਰੂ ਜੀ ਕਿਹਾ ਹੇ ਕਲਜੁਗ ! ਅਸਾਂ ਨੂੰ ਕੁਛ ਨਹੀਂ ਚਾਹੀਦਾ ਤਾਂ ਫੇਰ ਕਲਜੁਗ ਨੇ ਬੇਨਤੀ ਕੀਤੀ ਜੀ ਮੇਰੇ ਉੱਪਰ ਕੁਛ ਹੋਰ ਹੀ ਆਗਿਆ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਇਹ ਜੋ ਵਸਤਾਂ ਤੂੰ ਸਾਨੂੰ ਦੇਂਦਾ ਹੈਂ ਸੋ ਇਨ੍ਹਾਂ ਵਿਚੋਂ ਤਾਂ ਸਾਨੂੰ ਕੁਛ ਲੋੜ ਨਹੀਂ ਪਰ ਹੋਰ ਤੇਰੇ ਪਾਸ ਕੀ ਕੀ ਵਸਤ ਹੈ ਤਾਂ ਕਲਜੁਗ ਨੇ ਕਿਹਾ ਮਹਾਰਾਜ ਜੀ ਮੇਰੇ ਰਾਜ ਵਿਚ ਇਕ ਹੋਰ ਲਛਣ ਵੀ ਹੈਨ ਭੁਖ ਨੀਂਦ ਪਿਆਸ ਨਿੰਦ੍ਰਾ ਤ੍ਰਿਸ਼ਨਾ ਤਾਪਸ ਮਸਤੀ ਫਾਹੀ ਗਲੇ ਦੁਸ਼ਟਤਾ ਦੁਰਾਚਾਰੀ ਪਾਪ ਚੋਰੀ ਯਾਰੀ ਬਖੀਲੀ ਇਨ੍ਹਾਂ ਬਾਤਾਂ ਤੇ ਕੋਈ ਵਿਰਲਾ ਹੀ ਬਚੇਗਾ ਗੁਣੀਆਂ ਦਾ ਨਿਰਾਦਰ ਹੋਵੇਗਾ ਸੱਚ ਬੋਲਣ ਵਾਲਾ ਮੂਰਖ ਹੋਵੇਗਾ ਬਹੁਤ ਬੋਲਣ

ਵਾਲਾ ਮੂਰਖ ਵੀ ਹੋਵੇ ਸੋ ਗੁਣੀ ਕਹਾਏਗਾ ਸੋ ਰਾਜਿਆਂ ਦੇ ਨਿਕਟ ਬੈਠਣਗੇ ਪਾਪੀਆਂ ਦੇ ਘਰ ਮਨੁੱਖ ਬਹੁਤ ਹੋਵਣਗੇ ਤੇ ਕ੍ਰਿਪਨ ਕੋਲ ਮਾਇਆ ਬਹੁਤ ਹੋਵੇਗੀ ਔਰ ਧਰਮ ਤੋਂ ਬਿਪਰੀਤ ਹੋਵੇਂਗੇ ਅੰਤ ਕੋ ਦੁਖ ਪਾਵਣਗੇ ਔਰ ਬ੍ਰਾਹਮਣ ਵਿਹਾਰੀ ਹੋਵਣਗੇ ਔਰ ਕਿਰਸਾਨੀ ਕਰਨਗੇ ਜੋ ਸ਼ੂਦਰ ਹੋਵਣਗੇ ਤਿਨ੍ਹਾਂ ਦਾ ਆਦਰ ਹੋਵੇਗਾ ਤੇ ਵੇਦ ਪਾਠੀ ਤਤ ਗਿਆਨੀ ਬ੍ਰਹਮਣਾਂ ਨੂੰ ਖ਼ੁਆਰੀ ਹੋਵੇਗੀ ਰਾਜੇ ਲੋਕ ਸਦਾ ਤੋਟ ਵਿਚ ਰਹਿਣਗੇ ਪਰਜਾ ਨੂੰ ਕੋਸਣਗੇ ਹਰ ਤਰ੍ਹਾਂ ਲੁਟਣ ਦੀ ਡੌਲ ਬਨਾਵਣਗੇ ਸੰਨਿਆਸੀ ਬਹੁਤ ਧਨ ਸੰਚਨਗੇ ਤੇ ਗ੍ਰਿਹਸਤੀ ਲੋਕ ਭੋਜਨ ਬਸਤਰ ਵਲੋਂ ਤੰਗ ਹੋਵਣਗੇ ਜਹਾਂ ਜਹਾਂ ਸਤ ਧਰਮ ਬ੍ਰਤ ਤਪ ਉਪਾਸ਼ਨਾ ਹੋਵੇਗੀ ਇਕ ਵਾਰਗੀ ਤਿਸਦਾ ਬਿਨਾਸ਼ ਹੋ ਜਾਵੇਗਾ ਹੇ ਮਹਾਰਾਜ ਜੀ ! ਇਹ ਕਰਤਾਰ ਦਾ ਹੁਕਮ ਹੈ ਜੋ ਮੇਰੇ ਰਾਜ ਮੇਂ ਇਹ ਅਮਲ ਹੋਵਣਗੇ ਤੇ ਮਹਾਰਾਜ ਜੀ ਅਗੇ ਜੋ ਹੁਕਮ ਕਰੋ ਸੋਈ ਮੈਂ ਮੰਨਾਂਗਾ ਪਰ ਹੇ ਗੁਰੂ ਜੀ ਕੁਛ ਭੇਟਾ ਵੀ ਲਵੋ ਚਾਂਦੀ ਹੀਰੇ ਮੋਤੀ ਜਵਾਹਰ ਕੁਛ ਤਾਂ ਅੰਗੀਕਾਰ ਕਰੋ ਮੈਂ ਆਪ ਦਾ ਦਾਸ ਹਾਂ ਜੀ ਕੁਛ ਆਗਿਆ ਕਰੋ ਤਾਂ ਮੈਂ ਆਨੰਦ ਹੋਵਾਂਗਾ ਜੀ ਇਹ ਬੇਨਤੀ ਕਲਜੁਗ ਦੀ ਸੁਣ ਕਰ ਗੁਰੂ ਜੀ ਬੜੇ ਪ੍ਰਸੰਨ ਹੋਏ ਕਹਿਣ ਲਗੇ ਸਰਬ ਜੁਗਾਂ ਨਾਲੋਂ ਤੇਰਾ ਤੇਜ ਬੜਾ ਹੋਵੇਗਾ ਇਹ ਅਸਾਡਾ ਵਰ ਹੋਇਆ ਜੋ ਕਰਤਾਰ ਦੀ ਕੀਰਤੀ ਕਰੇਗਾ ਤੇਰੇ ਰਾਜ ਮੇਂ ਤਿਨ ਕੀ ਮਹਿਮਾ ਬੜੀ ਹੋਵੇਗੀ ਲਖ ਵਰ੍ਹੇ ਸਤਜੁਗ ਮੇਂ ਅਤੇ ਦਸ ਹਜ਼ਾਰ ਤ੍ਰੇਤੇ ਮੇਂ ਦੁਆਪਰ ਮੇਂ ਹਜ਼ਾਰ ਵਰਖ ਯਤਨ ਕਰਦਾ ਸੀ ਤਾਂ ਕਰਤਾਰ ਫਲ ਦੇਂਦਾ ਸੀ ਤੇ ਤੇਰੇ ਰਾਜ ਵਿਚ ਜੋ ਥੋੜ੍ਹੀ ਹੀ ਨਿਰੰਕਾਰ ਦੀ ਭਗਤੀ ਕਰੇਗਾ ਤੇ ਉਸਨੂੰ ਬਹੁਤ ਫਲ ਪ੍ਰਾਪਤ ਹੋਵੇਗਾ ਤੇ ਹੁਣ ਤੂੰ ਅਸਾਨੂੰ ਭੇਟ ਦਿੰਦਾ ਹੈਂ ਸੋ ਅਸੀਂ ਚੌਥਾ ਅਵਤਾਰ ਧਾਰਨ ਕਰ ਤੇਰੀ ਭੇਟਾ ਲਵਾਂਗੇ ਮਾਇਆ ਪਦਾਰਥਾਂ ਕੇ ਸਮੇਤ ਲੈ ਲਵਾਂਗੇ ਇਹ ਬਾਤ ਸੁਣ ਕਰ ਕਲਜੁਗ ਬਹੁਤ ਪ੍ਰਸੰਨ ਹੋਇਆ ਤੇ ਹਥ ਜੋੜ ਕਰ ਨਮਸ਼ਕਾਰ ਕੀਤੀ ਅਤੇ ਕਿਹਾ ਹੇ ਗੁਰੂ ਜੀ ਤੁਸਾਡੀ ਸੰਗਤ ਦੇ ਨਿਕਟ ਨਹੀਂ ਜਾਵਾਂਗਾ ਤੇ ਹੋਰ ਜੀ ਜੋ ਦੰਭੀ ਕਪਟੀ ਫਰੇਬੀ ਹੋਵਣਗੇ ਤਿਨ੍ਹਾਂ ਉੱਪਰ ਮੇਰਾ ਜੋਰ ਪਵੇਗਾ ਜੇਹੜੇ ਜੀਵ ਤੁਸਾਡਾ ਬਚਨ ਮੰਨਣਗੇ ਉਨ੍ਹਾਂ ਉੱਪਰ ਮੇਰਾ ਜੋਰ ਨਹੀਂ ਪਵੇਗਾ ਨਹੀਂ ਤਾਂ ਹੋਰ ਮੇਰੀ ਨੱਥ ਵਿਚ ਰਹਿਣਗੇ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਕਲਜੁਗ ਅਸੀਂ ਤੇਰੀ ਇਹ ਭੇਟਾ ਚਾਹੁੰਦੇ ਹਾਂ ਕਿ ਤੂੰ ਮੇਰੇ ਸਿੱਖਾਂ ਉੱਪਰ ਜੋਰ ਨਹੀਂ ਕਰਨਾ ਅਤੇ ਸੇਵਕਾਂ ਤੇ ਸੰਗਤ ਕੋ ਦੁਖ ਨਹੀਂ ਦੇਵਣਾ ਤਾਂ ਕਲਜੁਗ ਨੇ ਹੱਥ ਜੋੜ ਕਰ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਮੇਰਾ ਹੋਰਨਾਂ ਜੁਗਾਂ ਤੋਂ ਰਾਜ ਅਧਿਕ ਕੀਤਾ ਹੈ ਹੇ ਗਰੀਬ

ਨਿਵਾਜ ਜੀ ਮੈਨੂੰ ਅਕਾਲ ਪੁਰਖ ਦੀ ਇਹ ਆਗਿਆ ਹੈ ਕੋਈ ਸਾਧ ਸੰਤ ਬਲੀ ਹੋਵੇ ਭਾਵੇਂ ਕੈਸਾ ਮਹਾਂਬਲੀ ਹੋਵੇ ਮੇਰੀ ਆਂਚ ਤੇ ਕੋਈ ਨਹੀਂ ਬਚੇਗਾ ਹੇ ਦੀਨਾ ਨਾਥ ਮਹਾਰਾਜ ਜੀ ਮੈਨੂੰ ਹੁਕਮ ਦੇਵੋ ਸੋ ਕਰਾਂ ਜੀ ਤਾਂ ਗੁਰੂ ਜੀ ਕਿਹਾ ਭਾਈ ਸਾਨੂੰ ਇਹ ਭੇਟਾ ਦੇਹ ਜੋ ਜਿਥੇ ਸ਼ਬਦ ਕੀਰਤਨ ਹੋਵੇ ਅਥਵਾ ਸੰਗਤ ਹੋਵੇ ਸੋ ਓਥੇ ਤੂੰ ਨਹੀਂ ਜਾਣਾ ਤੇ ਬਾਹਰ ਹੀ ਬੈਠਾ ਰਹੀਂ ਤਾਂ ਕਲਜੁਗ ਨੇ ਇਹ ਬੇਨਤੀ ਕੀਤੀ ਹੇ ਦੀਨ ਦਇਆਲ ਮੇਰੀ ਗਤਿ ਕੈਸੇ ਹੋਵੇਗੀ ਜਿਸ ਵੇਲੇ ਕੜਾਹ ਪ੍ਰਸ਼ਾਦਿ ਵਰਤੇ ਤੇ ਆਪਣਾ ਪ੍ਰਸ਼ਾਦ ਲੈਣ ਵਾਸਤੇ ਜਾਊਂਗਾ ਨਹੀਂ ਤਾਂ ਉਤਨਾ ਚਿਰ ਮੈਂ ਤੁਹਾਡੀ ਸੰਗਤ ਜੋੜਿਆਂ ਵਿਚ ਬੈਠਾ ਰਹੂੰਗਾ ਜਦ ਪ੍ਰਸ਼ਾਦ ਵਰਤੇ ਤੇ ਸ਼ਬਦ ਦਾ ਭੋਗ ਪਵੇ ਤਾਂ ਜਾਵਾਂਗਾ ਤਾਂ ਗੁਰੂ ਨਾਨਕ ਜੀ ਕਲਜੁਗ ਨੂੰ ਸਿੱਖ ਕੀਤਾ ਤਾਂ ਕਲਜੁਗ ਹੱਥ ਜੋੜ ਕਰ ਖੜਾ ਹੋਇਆ ਆਖਿਓਸੁ ਹੇ ਗੁਰੂ ਜੀ ਤਨ ਮਨ ਕਰਕੇ ਆਪ ਦਾ ਦਾਸ ਹਾਂ ਜੀ ਔਰ ਮੇਰਾ ਜੀਓ ਪ੍ਰਾਣ ਸਭ ਆਪ ਹੀ ਹੋ ਜਿਵੇਂ ਆਗਿਆ ਹੋਵੇ ਤਿਵੇਂ ਹੀ ਮੈਂ ਕਰਾਂਗਾ ਤਾਂ ਕਲਜੁਗ ਨੇ ਬਚਨ ਦਿਤਾ ਤੇ ਕਿਹਾ ਜੀ ਮੈਂ ਤੇਰੀ ਸੰਗਤ ਦੇ ਜੋੜਿਆਂ ਵਿਚ ਰਹਾਂਗਾ ਮਾਨੀ ਦੰਭੀ ਝੂਠੇ ਕੋ ਛੋਡਾਂਗਾ ਨਹੀਂ ਇਹ ਬਚਨ ਕਹਿ ਕਰ ਭੇਟਾ ਦੇਵਣ ਦਾ ਬਚਨ ਦੇਕੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਕੇ ਚਲਣੇ ਲੱਗਾ ਤਾਂ ਗੁਰੂ ਜੀ ਨੇ ਖੁਸ਼ੀ ਕੀਤੀ ਤੇ ਕਿਹਾ ਹੇ ਕਲਜੁਗ ਪਿਛਲੇ ਜੁਗਾਂ ਵਿਚ ਬਹੁਤ ਜਪ ਤਪ ਕਰਦੇ ਸਨ ਤਾਂ ਕੁਛ ਫਲ ਹੁੰਦਾ ਸੀ ਤੇ ਹੁਣ ਤੇਰੇ ਰਾਜ ਵਿਚ ਥੋਹੜਾ ਹੀ ਕੀਤੇ ਸਭ ਕਾਰਜ ਸਿਧ ਹੋਵਣਗੇ ਔਰ ਇਕ ਘੜੀ ਸਿਮਰੇ ਤੋਂ ਮੁਕਤ ਪਾਵੇਗਾ ਤਾਂ ਬਚਨ ਸੁਣਕੇ ਕਲਜੁਗ ਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਬਹੁਤ ਬੇਨਤੀ ਕੀਤੀ ਤਾਂ ਫੇਰ ਕਲਜੁਗ ਤੇ ਖੁਸ਼ੀ ਕਰਕੇ ਓਥੋਂ ਚਲਦੇ ਰਹੇ ਤੇ ਕਲਜੁਗ ਵੀ ਸੰਸਾਰ ਮੇਂ ਰਮਤਾ ਰਿਹਾ। ਬੋਲੋ ਭਾਈ ਜੀ ਵਾਹਿਗੁਰੂ॥ ੯੦॥

## ਅਗੇ ਸਾਖੀ ਤਿਲੰਗ ਦੇਸ ਨੂੰ ਚਲੇ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਤਿਲੰਗ ਦੇਸ਼ ਵਿਚ ਜਾਇ ਵੜੇ ਤੇ ਇਕ ਨਗਰ ਦੇ ਦੁਆਲੇ ਬਾਗ ਸੀ ਸ੍ਰੀ ਗੁਰੂ ਜੀ ਉਸ ਵਿਚ ਬੈਠੇ ਉਥੇ ਇਕ ਖੱਤ੍ਰੀ ਜ਼ਾਤ ਖੋਸਲਾ ਰਹਿੰਦਾ ਸੀ ਪਰ ਉਸ ਦਾ ਸਦਾ ਵਰਤ ਲੱਗਾ ਰਹਿੰਦਾ ਤਾਂ ਓਸਨੇ ਸੁਣਿਆਂ ਕਿ ਬਾਗ ਵਿਚ ਤਿੰਨ ਅਤੀਤ ਆਏ ਹੈਨ ਪਰ ਕੰਮ ਸੁਆਲੀ ਹੈਨ ਤਾਂ ਉਹ ਖੱਤ੍ਰੀ ਸ੍ਰੀ ਗੁਰੂ ਜੀ ਦੇ ਦਰਸ਼ਨ ਕੋ ਆਇਆ ਤੇ ਆਇ ਕਰ ਮੱਥਾ ਟੇਕਿਆ ਅਰਦਾਸ ਕੀਤੀ ਹੇ ਦੀਨ

ਦਇਆਲ ਜੀ ਆਪ ਬਚਨ ਕਰੋ ਤਾਂ ਸੀਧਾ ਪਹੁੰਚਾਈਏ ਤਾਂ ਸ੍ਰੀ ਗੁਰੂ ਜੀ ਕਿਹਾ ਜੋ ਕੁਛ ਨਿਰੰਕਾਰ ਜੀ ਭੇਜੇਗਾ ਸੋ ਲਈਏਂਗੇ ਤਾਂ ਉਸਨੇ ਆਪਣੇ ਆਦਮੀਆਂ ਕੋ ਆਖਿਆ ਭਾਈ ਛੱਤੀ ਪ੍ਰਕਾਰ ਦੇ ਭੋਜਨ ਤਿਆਰ ਕਰਕੇ ਲੈ ਆਵੋ ਮੈਂ ਅੱਗੇ ਬਹੁਤ ਦੇਖੇ ਹੈਨ ਸਭ ਮਾਇਆ ਮੇਂ ਬਾਂਧੇ ਹੂਏ ਦੇਖੇ ਹੈਨ ਪਰ ਇਹ ਅਤੀਤ ਨਿਰੰਕਾਰ ਕੇ ਸੁਆਲੀ ਹੈਨ ਅਤੇ ਮੈਨੂੰ ਇਹ ਨਿਰੰਕਾਰ ਨਜ਼ਰ ਆਉਂਦੇ ਹੈਨ ਤਾਂ ਉਸਦੇ ਗੁਮਾਸ਼ਤੇ ਜਾਇ ਕਰ ਪ੍ਰਸ਼ਾਦਿ ਤਿਆਰ ਕਰਵਾਇ ਕਰ ਭਲੀ ਪ੍ਰਕਾਰ ਔਰ ਜੁਗਤ ਨਾਲ ਸ੍ਰੀ ਬਾਬੇ ਜੀ ਦੇ ਪਾਸ ਲੈ ਆਏ ਅਤੇ ਹੱਥ ਜੋੜ ਕਰ ਅਰਦਾਸ ਕੀਤੀ ਸਚੇ ਪਾਤਸ਼ਾਹ ਜੀ ਇਹ ਪ੍ਰਸ਼ਾਦਿ ਨਿਰੰਕਾਰ ਜੀ ਭੇਜਿਆ ਹੈ ਆਪ ਅਚਵਹੁ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਇਹ ਕੌਣ ਹੈਨ ਤਾਂ ਉਸ ਖੱਤ੍ਰੀ ਨੇ ਹੱਥ ਜੋੜ ਕਰ ਕਿਹਾ ਜੀ ਇਹ ਸਭ ਮੇਰੇ ਸਨਬੰਧੀ ਹਨ ਭਾਈ ਮਾਤਾ ਪਿਤਾ ਪੁਤ ਸੁਸਰਾ ਸਾਲਾ ਔਰ ਸਭ ਕੁਟੰਬ ਹੈ ਜੀ ਤਾਂ ਗੁਰੂ ਜੀ ਰਾਗ ਗਉੜੀ ਵਿਚ ਸ਼ਬਦ ਉਚਾਰਿਆ॥ ਗਉੜੀ ਮਹਲਾ ੧॥ ਮਾਤਾ ਮਤਿ ਪਿਤਾ ਸੰਤੋਖੁ॥ ਸਤੁ ਭਾਈ ਕਰਿ ਏਹੁ ਵਿਸੇਖੁ॥੧॥ਕਹਣਾ ਹੈ ਕਿਛੁ ਕਹਣੁ ਨ ਜਾਇ॥ਤਉ ਕੁਦਰਤਿ ਕੀਮਤਿ ਨਹੀ ਪਾਇ॥ ੧॥ ਰਹਾਉ॥ਸਰਮ ਸੁਰਤਿ ਦੁਇ ਸਸੁਰ ਭਏ॥ ਕਰਣੀ ਕਾਮਣਿ ਕਰਿ ਮਨ ਲਏ॥੨॥ ਸਾਹਾ ਸੰਜੋਗੁ ਵੀਆਹੁ ਵਿਜੋਗੁ॥ ਸਚੁ ਸੰਤਤਿ ਕਹੁ ਨਾਨਕ ਜੋਗੁ॥੩॥ ਜਾਂ ਬਾਬੇ ਜੀ ਇਹ ਸ਼ਬਦ ਕਿਹਾ ਤਾਂ ਉਹ ਆਇਕੇ ਚਰਨਾਂ ਪਰ ਢਹਿ ਪਿਆ ਹੇ ਗਰੀਬ ਨਿਵਾਜ ਮੇਰੇ ਜੀਓ ਕਾ ਉਧਾਰ ਕਰੋ ਜੀ ਤੇ ਪ੍ਰਸਾਦਿ ਮੁਹਿ ਪਾਵੋ ਤਾਂ ਸ੍ਰੀ ਗੁਰੂ ਜੀ ਪ੍ਰਸ਼ਾਦਿ ਵਰਤਾਇਆ ਆਪ ਵੀ ਥੋੜ੍ਹਾ ਮੁਹਿ ਪਾਇਆ ਅਤੇ ਬਾਕੀ ਉਸ ਖੱਤ੍ਰੀ ਨੂੰ ਖੁਲਾਇਆ ਜਦ ਉਸਨੇ ਪ੍ਰਸ਼ਾਦਿ ਖਾਧਾ ਤਾਂ ਉਸ ਦੀ ਮਤ ਉਜਲ ਹੋਰ ਦੀ ਹੋਰ ਹੋ ਗਈ ਤਾਂ ਮਰਦਾਨੇ ਕਿਹਾ ਜੀ ਤੁਸਾਂ ਏਸ ਉਤੇ ਵੱਡੀ ਮੇਹਰਬਾਨੀ ਕੀਤੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਮਾਇਆ ਵੱਡੀ ਚੰਗੀ ਹੈ ਇਹ ਭਲਾ ਕਰਮ ਨਹੀਂ ਕਰਨ ਦੇਂਦੀ ਜਿਸ ਤੇ ਪ੍ਰਮੇਸ਼ਰ ਦਿਆਲ ਹੋਂਦਾ ਹੈ ਸੋ ਇਹ ਮਾਇਆ ਕਉ ਵੰਡ ਖਾਂਦਾ ਹੈ ਅਤੇ ਮਨ ਨੀਵਾਂ ਰਖਦਾ ਹੈ ਇਕ ਦੇਵਣਾ ਇਕ ਆਜਜ਼ੀ ਕਰਨੀ ਇਹ ਵੱਡੀ ਕ੍ਰਿਪਾ ਹੈ ਅਤੇ ਚਾਰ ਪਹਿਰ ਇਸ ਦੀ ਤੇ ਅਸਾਡੀ ਗੋਸ਼ਟ ਹੋਵੇਗੀ ਇਸ ਵਾਸਤੇ ਆਏ ਹਾਂ ਤਾਂ ਉਥੇ ਗੁਰੂ ਨਾਨਕ ਜੀ ਬੈਠ ਰਹੇ ਜਾਂ ਤ੍ਰੈ ਪਹਿਰ ਬੀਤੇ ਤਾਂ ਉਸਦਾ ਜੀਉ ਕਾਹਲਾ ਹੋਇਆ ਤਾਂ ਗੁਰੂ ਨਾਨਕ ਜੀ ਉਸਦੇ ਕੁਟੰਬੀਆਂ ਨੂੰ ਕਹਿਆ ਭਾਈ ਇਸ ਦੀ ਤਿਆਰੀ ਕਰੋ ਇਸ ਦਾ ਚਲਣਾ ਹੋਵੇਗਾ ਜਦ ਗੁਰੂ ਜੀ ਬਚਨ ਕੀਤਾ ਤਾਂ ਉਸਦੇ ਭਾਈ ਮਾਤਾ ਸਸੁਰੇ ਜਵਾਈ ਸਭ ਰੋਵਣ

ਲਗ ਪਏ ਉਹ ਆਪਣਾ ਸਰੀਰ ਛੋਡ ਗਿਆ ਤਾਂ ਉਸਦੇ ਕੁਟੰਬੀ ਉਸ ਦਾ ਬਿਬਾਣ ਬਣਾ ਕਰ ਮਸਾਣ ਭੂਮਿਕਾ ਕੋ ਲੈ ਗਏ ਉਸਦਾ ਸਸਕਾਰ ਕੀਆ ਅਤੇ ਉਹ ਇਕੱਤ੍ਰ ਹੋਇ ਆਖਣ ਲਗੇ ਹੇ ਦੀਨ ਦਿਆਲ ਜੀ ! ਇਹ ਆਪ ਦਾ ਦਰਸ਼ਨ ਕਰਨ ਵਾਸਤੇ ਆਇਆ ਸੀ ਸੋ ਤੁਸੀਂ ਹੱਥ ਜੋੜੋ ਜੋ ਇਸ ਦੀ ਮੁਕਤੀ ਹੋਵੇ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਰਬਾਬ ਵਜਾਇ॥ ਜਾਂ ਮਰਦਾਨੇ ਰਬਾਬ ਵਜਾਇਆ ਤਾਂ ਗੁਰੂ ਨਾਨਕ ਜੀ ਸ਼ਬਦ ਉਚਾਰਿਆ–

ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ

ੴ ਸਤਿਗੁਰ ਪ੍ਰਸਾਦਿ॥

ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥
ਮੁਹਲਤਿ ਪੁਨੀ ਪਈ ਭਰੀ ਜਾਨੀਅੜਾ ਘਤਿ ਚਲਾਇਆ॥
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ॥
ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥ ੧॥
ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥
ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥
ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥
ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ॥
ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥ ੨॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸਚੜਾ ਸਿਰਜਣਹਾਰੋ॥
ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ॥
ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ॥
ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ॥

ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥ ੩॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ॥
ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥ ੪॥ ੧॥

ਇਹ ਅਲਾਹਣੀਆਂ ਉਸ ਦੇ ਪ੍ਰਥਾਇ ਹੋਈਆਂ ਸਭ ਆਇ ਪੈਰੀਂ ਪਏ ਗੁਰੂ ਜੀ ਇਹ ਬਚਨ ਕੀਤਾ ਭਾਈ ਜਿਥੇ ਇਹ ਸ਼ਬਦ ਪੜੀਐਗਾ ਜਿਸ ਪ੍ਰਾਣੀ ਉਤੇ ਸੋ ਬਾਰਾਂ ਕੋਹਾਂ ਤਕ ਪ੍ਰਾਣੀ ਮੁਕਤ ਹੋਵੇਂਗੇ ਇਹ ਬਚਨ ਸੁਣ ਕੇ ਸਭ ਉਸ ਕੇ ਭਰਾਇ ਭਾਈ ਆਇ ਚਰਨੀਂ ਲਗੇ ਹੇ ਗੁਰੂ ਜੀ ਸਾਡਾ ਭੀ ਉਧਾਰ ਕਰੋ ਤਾਂ ਸ੍ਰੀ ਗੁਰੂ ਜੀ ਉਹਨਾਂ ਲੋਕਾਂ ਨੂੰ ਸਿੱਖ ਕੀਤਾ ਤੇ ਨਾਮ ਦਾਨ ਦਿਤਾ ਤੇ ਕਹਿਆ ਧਰਮ ਦੀ ਕਿਰਤ ਕਰਨੀ ਸਚ ਬੋਲਣਾ ਆਏ ਦੀ ਸੇਵਾ ਕਰਨੀ ਇਹ ਕੰਮ ਕਰਕੇ ਗੁਰੂ ਜੀ ਓਥੋਂ ਚਲਦੇ ਰਹੇ॥ ੯੧॥

## ਸਾਖੀ ਔਰ ਦੇਸ਼ ਕੀ ਚਲੀ

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਔਰ ਦੇਸ ਜਾਇ ਪਰਾਪਤ ਹੋਏ ਅਤੇ ਸ੍ਰੀ ਬਾਬਾ ਜੀ ਜਿਧਰ ਧਿਆਨ ਕਰਨ ਉਥੇ ਹੀ ਜਾਇ ਪਰਾਪਤ ਹੋਵੇਂ ਪਰ ਜੋ ਗੱਲ ਹੈ ਸੋ ਮਰਦਾਨੇ ਡੂੰਮ ਨਾਲ ਹੀ ਹੈ ਜਿਥੇ ਤਿਥੈ ਕੋਈ ਅਵਰ ਫਕੀਰ ਡੂੰਮ ਮੰਗਤ ਆਵੇ ਸੋ ਬਾਬੇ ਜੀ ਨੂੰ ਦੇਖਕੇ ਮੰਗਣ ਆਇ ਖਲੋਵੇ ਤਾਂ ਬਾਬਾ ਜੀ ਬਚਨ ਕਰਨ ਭਾਈ ਜਾਹੋ ਫਲਾਣੇ ਬ੍ਰਿਛ ਦੇ ਹੇਠ ਕੁਛ ਰਖਿਆ ਹੈ ਸੋ ਜਾਇ ਕਰ ਲੈ ਲਵੋ ਤਾਂ ਉਹ ਜਾਇਕੇ ਦੇਖਣ ਤਾਂ ਅੱਗੇ ਪਦਾਰਥ ਪਿਆ ਹੋਵੇ ਸੋ ਲੈ ਲੈਣ। ਜੋ ਆਵੇ ਸੋ ਖਾਲੀ ਨਾ ਜਾਵੇ ਅਤੇ ਲੋਕ ਕਹਿਣ ਕਿ ਬਾਬਾ ਜੀ ਪ੍ਰਮੇਸ਼ਰ ਦੀ ਦਰਗਾਹ ਦਾ ਮਾਲਕ ਹੈ ਤੇ ਨਾਲੇ ਕਹਿਣ ਭਈ ਨੌਂ ਨਿਧਾਂ ਰਿਧਾਂ ਸਿਧਾਂ ਇਸ ਦੇ ਅੱਗੇ ਪਿੱਛੇ ਲੱਗੀਆਂ ਫਿਰਦੀਆਂ ਹਨ ਵਾਹ ਵਾਹ ਤੇਰੀ ਕਮਾਈ ਜੋ ਤੂੰ ਧੰਨ ਹੈਂ ਭਾਈ ਇਹ ਵੱਡਾ ਭਗਤ ਹੈ ਕੋਈ ਕਹੈ ਵਡਾ ਫ਼ਕੀਰ ਹੈ ਜੇਹੀ ਵਸਤ ਬਾਬੇ ਜੀ ਨੂੰ ਦੇਵਣ ਓਹੀ ਜੇਹੀ ਬਣ ਆਵੇ ਪਰਮੇਸ਼ਰ ਦੀ ਦਰਗਹ ਮੇਂ ਕਬੂਲ ਪਵੇ ਤੇ ਭਾਈ ਕਲਜੁਗ ਮੇਂ ਐਸਾ ਵਲੀ ਲੋਕ ਕੋਈ ਨਹੀਂ ਪੈਦਾ ਹੂਆ ਤੇ ਬਾਬਾ ਜੀ ਮੂੰਹੋਂ

ਕਹਿਣ ਸੋਇ ਹੋਇ ਜਾਵੇ ਜੋ ਕੋਈ ਆਇ ਸਵਾਲ ਕਰੇ ਉਸਦੀ ਮਨਸ਼ਾ ਪੂਰੀ ਹੋ ਜਾਵੇ ਉਸ ਸ਼ਹਿਰ ਵਿਚ ਵੱਡਾ ਗਾਉਗਾ ਹੋਇ ਗਇਆ ਜੋ ਭਾਈ ਨਾਨਕ ਜੀ ਬੇਦੀ ਖੱਤਰੀ ਹੈ ਪਰਮੇਸ਼ਰ ਦਾ ਪਿਆਰਾ ਹੈ ਬਹੁਤ ਲੋਕੀ ਜੁੜ ਗਏ ਤੇ ਸੇਵਾ ਵੀ ਸ੍ਰੀ ਗੁਰੂ ਜੀ ਦੀ ਬਹੁਤ ਹੋਵਣ ਲੱਗੀ ਤਾਂ ਸ੍ਰੀ ਬਾਬੇ ਜੀ ਉਥੇ ਦੇ ਲੋਕਾਂ ਕੋ ਸਿੱਖੀ ਦਾਨ ਦੇ ਕਰ ਸ੍ਰੀ ਬਾਬਾ ਜੀ ਉਥੋਂ ਅੰਤਰ ਧਿਆਨ ਹੋਇ ਕਰ ਕਿਸੇ ਹੋਰ ਵਲਾਇਤ ਜਾਇ ਨਿਕਲੇ ਪਰ ਸ੍ਰੀ ਗੁਰੂ ਜੀ ਇਕ ਵਲਾਇਤ ਜੋ ਗਏ ਉਥੇ ਪਰਮੇਸ਼ਰ ਦਾ ਨਾਮ ਕੋਈ ਨਾ ਲੇਵੇ ਪਰਮੇਸ਼ਰ ਕੌਣ ਹੁੰਦਾ ਹੈ ਉਸ ਦੇਸ਼ ਦਾ ਨਾਮ ਮੁਨਾਫਕ ਕਹਿੰਦੇ ਸਨ ਅਤੇ ਖੇਤੀ ਮੀਂਹ ਤੋਂ ਹੁੰਦੀ ਸੀ ਪਰ ਜਦ ਮੀਂਹ ਦੀ ਲੋੜ ਹੋਵੇ ਤਾਂ ਸਭ ਰਯਤ ਰਾਜਾ ਦੇ ਪਾਸ ਜਾਇ ਅਰਜ਼ ਕਰੇ ਜੋ ਰਾਜਾ ਸਾਨੂੰ ਮੀਂਹ ਦੀ ਲੋੜ ਹੈ ਜੀ ਤਾਂ ਰਾਜਾ ਜੀ ਕਹਿੰਦਾ ਹੱਛਾ ਜਾਉ ਭਾਈ ਮੀਂਹ ਵਰਸੇਗਾ ਤਾਂ ਉਹਨਾਂ ਨੇ ਜਾਣਾ ਤੇ ਮੀਂਹ ਵਰਸਣ ਲੱਗ ਜਾਣਾ ਏਸ ਜੁਗਤ ਮੁਲਕ ਵਸਦਾ ਹੈ ਜਾਂ ਇਹ ਬਾਤ ਉਹਨਾਂ ਪਾਸੋਂ ਸੁਣੀ ਤਾਂ ਸ੍ਰੀ ਬਾਬੇ ਜੀ ਸਰਬ ਘਟਾਂ ਕੇ ਜਾਨਣ ਵਾਲੇ ਕਹਿਤੇ ਭਏ ਕਿ ਭਾਈ ਏਥੇ ਕੋਈ ਪਰਮੇਸ਼ਰ ਨੂੰ ਨਹੀਂ ਜਾਣਦੇ ਪਰ ਗੁਰੂ ਜੀ ਉਥੇ ਜਾਇ ਡੇਰਾ ਲਾਇਆ ਇਕ ਜ਼ਿਮੀਂਦਾਰ ਦੇ ਖੇਤ ਵਿਚ ਸ੍ਰੀ ਗੁਰੂ ਨਾਨਕ ਜੀ ਬੈਠੇ ਰਹੇ ਅਤੇ ਸ੍ਰੀ ਬਾਬੇ ਜੀ ਦੇ ਨਾਲ ਦਸ ਬਾਰਾਂ ਲੰਗੋਟ ਬੰਧ ਫਕੀਰ ਰਹਿਣ ਤੇ ਸ੍ਰੀ ਗੁਰੂ ਨਾਨਕ ਜੀ ਉਜਾੜ ਵਿਚ ਬੈਠੇ ਰਹਿਣ ਪਰ ਜਦ ਗੁਰੂ ਜੀ ਉਸ ਮੁਲਕ ਵਿਚ ਆਏ ਉਸ ਦਿਨ ਦਾ ਮੀਂਹ ਵਰਸਣਾਂ ਬੰਦ ਹੋ ਗਿਆ ਤੇ ਸਭ ਲੋਕ ਇਕੱਠੇ ਹੋਇ ਕਰ ਰਾਜਾ ਦੇ ਪਾਸ ਗਏ ਜਾਇ ਕਰ ਕਹਿਣ ਲੱਗੇ ਹੇ ਰਾਜਾ ਜੀ ਸਾਨੂੰ ਮੀਂਹ ਦੀ ਲੋੜ ਹੈਸੀ ਮੀਂਹ ਦੇਵੋ ਜੀ ਰਾਜਾ ਨੇ ਆਖਿਆ ਜਾਉ ਭਾਈ ਮੀਂਹ ਬਰਸੇਗਾ ਜਦ ਪੰਜ ਸਤ ਦਿਨ ਗੁਜ਼ਰੇ ਤੇ ਮੀਂਹ ਨਾ ਵੁਠਾ ਤਾਂ ਰਯਤ ਫੇਰ ਰਾਜਾ ਦੇ ਪਾਸ ਗਈ ਰਾਜਾ ਜੀ ਮੀਂਹ ਦੀ ਲੋੜ ਹੈ ਰਾਜੇ ਨੇ ਕਿਹਾ ਜਾਵੋ ਵਰਸੇਗਾ ਫੇਰ ਦਸ ਬਾਰਾਂ ਦਿਨ ਗੁਜ਼ਰੇ ਪਰ ਮੀਂਹ ਨਾ ਬਰਸਿਆ ਤਾਂ ਰਯਤ ਰਾਜੇ ਪਾਸ ਗਈ ਰਾਜਾ ਜੀ ਮੀਂਹ ਨਹੀਂ ਵੁਠਾ ਤਾਂ ਰਾਜੇ ਉਹਨਾਂ ਨੂੰ ਕਿਹਾ ਕਿ ਮੈਂ ਕਿਆ ਕਰਾਂ ਤਾਂ ਰਯਤ ਬੇਉਮੈਦ ਹੋਇ ਬੈਠੀ ਤਾਂ ਕੋਈ ਹਲ ਨਾ ਵਾਹੇ ਨਾ ਕੋਈ ਬੀਜੇ ਚੁੱਪ ਕਰਕੇ ਲੋਕ ਬਹਿ ਰਹੇ ਤਾਂ ਇਕ ਜ਼ਿਮੀਂਦਾਰ ਸ੍ਰੀ ਗੁਰੂ ਬਾਬੇ ਜੀ ਦੇ ਪਾਸ ਆਇ ਝੁੱਕਿਆ ਜਿਸਦੇ ਖੇਤ ਵਿਚ ਗੁਰੂ ਨਾਨਕ ਜੀ ਧੂੰਆਂ ਪਾਈ ਬੈਠੇ ਹੋਏ ਸਨ ਉਹ ਨਿਤ ਹੀ ਗੁਰੂ ਜੀ ਪਾਸ ਆਇ ਬਹਿੰਦਾ ਸੀ ਸ੍ਰੀ ਗੁਰੂ ਨਾਨਕ ਜੀ ਉਸ ਨਾਲ ਖੁਸ਼ ਹੋਇ ਕਰ ਬਾਤਾਂ ਕਰਦੇ ਸਨ ਉਸ ਦਿਨ ਜ਼ਿਮੀਂਦਾਰ ਸ੍ਰੀ ਬਾਬੇ ਜੀ ਦੇ ਪਾਸ ਆਇਆ ਤਾਂ ਗੁਰੂ

ਜੀ ਪੁੱਛਿਆ ਕਿਉਂ ਭਾਈ ਕੀ ਗੁਜ਼ਰਦੀ ਹੈ ਪਰ ਗੁਰੂ ਜੀ ਸਭ ਦੀ ਬਾਤ ਜਾਨਣ ਵਾਲੇ ਸਨ ਪਰ ਉਸਨੇ ਕਿਹਾ ਗੁਰੂ ਜੀ ਵੱਡਾ ਕਹਿਰ ਹੋਇਆ ਤਾਂ ਗੁਰੂ ਜੀ ਕਿਹਾ ਕਿਆ ਹੋਇਆ ਤਾਂ ਉਸ ਨੇ ਕਿਹਾ ਜੀ ਨਗਰੀ ਉਜਾੜ ਹੋ ਜਾਏਗੀ ਮੀਂਹ ਨਹੀਂ ਵਸਤਾ ਤਾਂ ਬਾਬੇ ਕਹਿਆ ਭਾਈ ਅੱਗੇ ਮੀਂਹ ਕੌਣ ਵਰਸਾਉਂਦਾ ਹੈ। ਉਸ ਨੇ ਕਹਿਆ ਜੀ ਰਾਜਾ ਇਸ ਨਗਰੀ ਦਾ ਮੀਂਹ ਵਸਾਇੰਦਾ ਹੈ। ਤਾਂ ਗੁਰੂ ਜੀ ਕਿਹਾ ਭਾਈ ਕਹੋ ਖਾਂ ਜੇ ਇਸ ਦੇਸ਼ ਦਾ ਰਾਜਾ ਮੀਂਹ ਵਸਾਇੰਦਾ ਹੈ ਤੇ ਹੋਰਥੇ ਕਉਣ ਵਸਾਇੰਦਾ ਹੈ ਤਾਂ ਉਸ ਨੇ ਕਹਿਆ ਜੀ ਸਭਨੀਂ ਥਾਈਂ ਇਹੋ ਹੀ ਵਰਸਾਇੰਦਾ ਹੈ ਫੇਰ ਗੁਰੂ ਜੀ ਆਖਿਆ ਹੁਣ ਭੀ ਰਾਜੇ ਨੂੰ ਆਖਹੁ ਮੀਂਹ ਵਸਾਵੇ ਤਾਂ ਉਸ ਆਖਿਆ ਜੀ ਹੁਣ ਤਾਂ ਬਥੇਰਾ ਜਾਇ ਰਹੇ ਹਾਂ ਕੁਛ ਨਹੀਂ ਹੁੰਦਾ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਪਰਮੇਸ਼ਰ ਦੀ ਸਭ ਸ੍ਰਿਸ਼ਟੀ ਹੈ ਤੇ ਰਹਿੰਦਾ ਸਭਨੀਂ ਥਾਈਂ ਘਟ ਘਟ ਦਾ ਜਾਣੀ ਹੈ। ਸਭਨਾਂ ਪੁਰੀਆਂ ਲੋਆਂ ਵਿਚ ਉਹੀ ਕਰਤਾਰ ਹੈ ਜਿਥੇ ਉਸ ਨੂੰ ਅਰਾਧੀਏ ਉਥੇ ਹੀ ਉਹ ਹਾਜ਼ਰ ਹਜ਼ੂਰ ਹੈ ਤਾਂ ਉਸ ਨੇ ਕਿਹਾ ਜੀ ਪਰਮੇਸ਼ਰ ਕਉਣ ਹੈ ਅਸਾਂ ਤੁਹਾਡੇ ਮੁਖ ਤੋਂ ਸੁਣਿਆਂ ਹੈ ਜੋ ਪਰਮੇਸ਼ਰ ਕੋਈ ਹੈ ਤਾਂ ਗੁਰੂ ਜੀ ਆਖਿਆ ਭਾਈ ਹੁਣ ਤੁਸੀਂ ਪਰਮੇਸ਼ਰ ਨੂੰ ਸਿਮਰੋ ਤੇ ਪਰਮੇਸ਼ਰ ਪਾਸੋਂ ਤੁਸੀਂ ਮੰਗਹੁ ਹੇ ਦੀਨ ਦਇਆਲ ਮੀਂਹ ਪਾਓ ਜੇ ਪਰਮੇਸ਼ਰ ਨੂੰ ਨਾ ਮੰਨੋਗੇ ਤਾਂ ਮੀਂਹ ਕਦੀ ਨਹੀਂ ਪਵੇਗਾ ਤਾਂ ਉਸ ਜ਼ਿਮੀਂਦਾਰ ਨੇ ਕਿਹਾ ਜੀ ਬਿਨਾਂ ਦੇਖਿਆਂ ਕਿਉਂ ਕਰ ਪ੍ਰਤੀਤ ਆਵੇ ਤਾਂ ਸ੍ਰੀ ਬਾਬੇ ਜੀ ਕਿਹਾ ਕੁਦਰਤ ਤੇ ਜਾਣੀਦਾ ਹੈ ਤਾਂ ਉਸ ਆਖਿਆ ਜੀ ਕੁਦਰਤ ਕਿਆ ਹੋਤੀ ਹੈ ਤਾਂ ਗੁਰੂ ਜੀ ਆਖਿਆ ਕੁਦਰਤ ਇਸ ਨੂੰ ਆਖਦੇ ਹਨ ਜੋ ਤੇਰਾ ਖੇਤ ਹੈ ਇਸ ਨੂੰ ਹੱਲ ਵਾਹ ਕਰ ਬੀਜ ਦੇਵੇਂ ਜੇਕਰ ਬੀਜ ਉਗ ਪਿਆ ਜਾਣੀ ਕੋਈ ਪਰਮੇਸ਼ਰ ਹੈ ਜੇਕਰ ਨਾ ਉਗਿਆ ਤਾਂ ਜਾਣੀ ਪਰਮੇਸ਼ਰ ਹੈ ਨਹੀਂ ਤਾਂ ਉਸ ਆਖਿਆ ਬਿਨਾਂ ਜ਼ਮੀਨ ਭਿੰਨੀ ਹਲ ਕੀਕਰ ਵਗੇ ਤਾਂ ਸ੍ਰੀ ਗੁਰੂ ਬਾਬੇ ਜੀ ਆਖਿਆ ਭਾਈ ਤੂੰ ਹਲ ਲੈ ਆ ਤੇਰਾ ਹਲ ਵਗੇਗਾ। ਤਾਂ ਉਹ ਪੈਰੀਂ ਪਉਂਦਾ ਆਪਣੇ ਘਰ ਉੱਠ ਗਿਆ ਘਰ ਆਇ ਕਰ ਵਸਤੀ ਵਿਚ ਲੱਗਾ ਕਹਿਣ ਭਾਈ ਇਕ ਪਰਮੇਸ਼ਰ ਦਾ ਪਿਆਰਾ ਆਖਦਾ ਹੈ ਤੁਸੀਂ ਪਰਮੇਸ਼ਰ ਦਾ ਨਾਮ ਲੈ ਕੇ ਹੱਲ ਵਾਹੋ ਬੀਜ ਬੋਵਹੁ ਖੇਤੀ ਜੰਮੇਂਗੀ ਜਦ ਉਸਨੇ ਇਹ ਬਾਤ ਕਹੀ ਤਾਂ ਵਸਤੀ ਦੇ ਲੋਕਾਂ ਸੁਣਿਆ ਤਾਂ ਉਹ ਹਾਂਛ ਹਾਂਛ ਕਰਕੇ ਪਏ ਕਹਿਣ ਲੱਗੇ ਬਾਵਰੇ ਕਬੀ ਮੀਂਹ ਬਗੈਰ ਵੀ ਖੇਤੀ ਉਗਦੀ ਹੈ ਤਾਂ ਉਹ ਫੇਰ ਬਾਬਾ ਜੀ ਪਾਸ ਗਿਆ ਅਤੇ ਕਹਿਓਸੁ ਹੈ ਗੁਰੂ ਜੀ ਸਾਰੀ ਵਸਤੀ ਦੇ ਲੋਕ ਮੈਨੂੰ ਆਖਦੇ ਹਨ ਤੂੰ ਕਮਲਾ

ਹੈਂ ਬਾਬਾ ਜੀ ਕਿਹਾ ਜਾਹ ਤੂੰ ਘਰੋਂ ਹਲ ਲੈ ਆ ਤੇਰੀ ਖੇਤੀ ਦੇ ਅਸੀਂ ਜਾਮਨ ਰਹੇ ਤੂੰ ਦੌੜਕੇ ਲੈ ਆ ਤਾਂ ਉਹ ਜਾਕੇ ਹਲ ਲੈ ਆਇਆ ਤਾਂ ਬਾਬੇ ਕਿਹਾ ਬੱਚਾ ਇਕ ਜਣਾ ਹਲ ਵਾਹੇ ਤੇ ਇਕ ਜਣਾ ਬੀਜ ਪਾਉਂਦਾ ਜਾਵੇ ਜਾਂ ਸਾਰੀ ਖੇਤੀ ਬੀਜ ਦਿੱਤੀ ਤਾਂ ਉਸ ਦੀ ਰੀਸ ਨਾਲ ਹੋਰ ਲੋਕ ਪੈਰੀਂ ਆਇ ਪਏ ਤਾਂ ਬਚਨ ਹੋਇਆ ਤੁਸੀਂ ਭੀ ਬੀਜੋ ਇਸ ਤਰ੍ਹਾਂ ਸਾਰੇ ਪਿੰਡ ਨੇ ਬੀਜ ਪਾਇ ਦਿੱਤਾ ਅਤੇ ਲੱਗੇ ਗੁਰੂ ਜੀ ਦੀ ਟਹਿਲ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਪਰਮੇਸ਼ਰ ਦੀ ਬੰਦਗੀ ਕਰੋ ਤੇ ਹੋਰ ਸੱਚ ਬੋਲੋ ਤਾਂ ਉਹ ਲੱਗੇ ਗੁਰੂ ਗੁਰੂ ਜਪਣ ਤਾਂ ਉਹ ਖੇਤੀ ਉਗਵੀ ਜਾਂ ਰਾਜੇ ਸੁਣਿਆ ਤਾਂ ਰਾਜਾ ਭੀ ਪੈਰੀਂ ਆਇ ਪਇਆ ਅਤੇ ਜਬ ਖੇਤੀਆਂ ਪੱਕ ਕੇ ਤਿਆਰ ਹੋਈਆਂ ਤਾਂ ਖੇਤੀਆਂ ਨੂੰ ਦੇਖ ਕਰ ਸਭ ਲੋਕ ਹੈਰਾਨ ਹੋਏ ਤਾਂ ਬਾਬੇ ਜੀ ਕਹਿਆ ਭਾਈ ਖੇਤੀਆਂ ਵਢਹੁ ਪਰ ਇਕ ਬੂਟਾ ਪੁੱਟਕੇ ਦੇਖਹੁ ਬੂਟੇ ਹੇਠ ਕਿਆ ਹੈ ਜਾਂ ਬੂਟੇ ਨੂੰ ਪੱਟ ਕੇ ਦੇਖਿਆ ਤਾਂ ਹੇਠੋਂ ਜਿਮੀ ਮਧਿਓ ਅੰਗਿਆਰ ਨਿਕਲੇ ਤਾਂ ਸਭ ਲੋਕ ਹੈਰਾਨ ਹੋਏ ਤਾਂ ਇਸ ਬਾਤ ਨੂੰ ਵੇਖਕੇ ਰਾਜਾ ਭੀ ਸਿੱਖ ਹੋਇਆ ਤੇ ਸਭ ਨਗਰੀ ਦੇ ਲੋਕ ਸਿੱਖ ਹੋਏ ਤੇ ਗੁਰੂ ਨਾਨਕ ਉਸ ਦੇਸ਼ ਦਾ ਨਾਉਂ ਸੁਆਲਿਓ ਦੇਸ਼ ਰੱਖਿਆ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਅਤੇ ਕਿਹਾ ਜੋ ਸਿੱਖ ਆਵੇ ਉਸਦੀ ਟਹਿਲ ਕਰਨੀ ਧਰਮ ਦੀ ਕਿਰਤ ਕਰਨੀ ਗੁਰੂ ਜੀ ਉਥੋਂ ਆਗੇ ਚਲੇ॥ ਬੋਲੋ ਭਾਈ ਜੀ ਵਾਹਿਗੁਰੂ॥ ੯੨॥

## ਸਾਖੀ ਕੀੜੀ ਦੇ ਰਾਜ ਦੀ

ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਇਕ ਸਮੇਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਕੀੜੀ ਦੇ ਰਾਜ ਵਿਚ ਜਾਇ ਪ੍ਰਾਪਤ ਹੋਏ ਮਰਦਾਨੇ ਦੇਖਿਆ ਜੋ ਸਭ ਰੁਖ ਦਰੱਖਤ ਸਿਆਮ ਹੀ ਸਿਆਮ ਨਜ਼ਰ ਆਉਂਦੇ ਹੈਨ ਤੇ ਮਰਦਾਨਾ ਦੇਖ ਕਰ ਡਰਿਆ ਤੇ ਲੱਗਾ ਕਹਿਣ ਗੁਰੂ ਜੀ ਏਥੋਂ ਚਲੋ ਜੀ ਅਸਾਂ ਏਡੀ ਕਾਲੀ ਧਰਤੀ ਕਦੀ ਨਹੀਂ ਦੇਖੀ ਜੀ ਇਸ ਕਾਲ ਤੋਂ ਨਿਕਲ ਚਲੀਏ ਜੀ ਤਾਂ ਗੁਰੂ ਬਾਬੇ ਜੀ ਕਿਹਾ ਮਰਦਾਨਿਆਂ ਇਹ ਦੇਸ ਕੀੜੀ ਦਾ ਹੈ ਤੇ ਕੀੜੀ ਦੀ ਪਾਤਸ਼ਾਹੀ ਹੈ ਅਤੇ ਜੋ ਕੋਈ ਪੰਛੀ ਦਾ ਬੱਚਾ ਵੀ ਆਵੇ ਤਾਂ ਖਾਇ ਜਾਂਦੀਆਂ ਹੈਨ ਮਰਦਾਨੇ ਤੇਰੇ ਨੇੜੇ ਕੋਈ ਨਹੀਂ ਆਉਂਦਾ ਤਾਂ ਮਰਦਾਨੇ ਕਿਹਾ ਜੀ ਸੱਚੇ ਪਾਤਸ਼ਾਹ ਜੀ ਅੱਗੇ ਵੀ ਇਸ ਦੇਸ਼ ਵਿਚ ਕੋਈ ਆਇਆ ਹੈ ਕਿ ਨਹੀਂ ਆਇਆ ਹੈ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਇਕ ਸਮੇਂ ਇਕ ਰਾਜਾ ਏਥੇ ਆਇਆ ਸੀ ਪਰ

ਓਸ ਰਾਜੇ ਦੀ ਫੌਜ ਬਾਨਵੇਂ ਖੂਹਣੀਆਂ ਲਸ਼ਕਰ ਸੀ ਅਤੇ ਇਕਸ ਰਾਜਾ ਉੱਪਰ ਉਸਨੇ ਚੜ੍ਹਾਈ ਕੀਤੀ ਸੋ ਚਲਦਾ ਚਲਦਾ ਏਸ ਦੇਸ਼ ਵਿਚ ਆਇ ਗਿਆ ਤਾਂ ਓਸ ਰਾਜਾ ਨੂੰ ਅੱਗੋਂ ਕੀੜੀ ਆਇ ਮਿਲੀ ਤੇ ਆਖਣ ਲੱਗੀ ਕਿ ਹੇ ਰਾਜਾ ਅੱਵਲ ਤਾਂ ਏਸ ਨਗਰ ਵਿਚੋਂ ਤੂੰ ਚਲਿਆ ਜਾਹ ਜੇਕਰ ਤੂੰ ਇਸ ਦੇਸ ਵਿਚੋਂ ਨਹੀਂ ਜਾਣਾ ਚਾਹੁੰਦਾ ਹੈਂ ਤਾਂ ਮੇਰੀ ਆਗਿਆ ਮੰਨ ਕਰ ਜਾਹ ਤਾਂ ਰਾਜੇ ਆਖਿਆ ਕੀੜੀ ਤੂੰ ਕਹੁ ਤਾਂ ਕੀੜੀ ਆਖਿਆ ਰਾਜਾ ਤੂੰ ਮੇਰੀ ਰੋਟੀ ਖਾ ਕਰ ਜਾਹੁ ਤਾਂ ਰਾਜੇ ਆਖਿਆ ਮੈਂ ਬਾਨਵੇਂ ਖੂਹਣੀਆਂ ਦਾ ਰਾਜਾ ਹਾਂ ਅਰ ਮੈਂ ਰੋਟੀ ਕਿਸ ਤਰ੍ਹਾਂ ਖਾਵਾਂ ਕੀੜੀ ਕਿਹਾ ਹੇ ਰਾਜਾ ਨਹੀਂ ਯੁਧ ਕਰਕੇ ਜਾ ਤਾਂ ਰਾਜੇ ਆਖਿਆ ਭਲਾ ਹੋਵੇ ਕੀੜੀ ਤੂੰ ਕਿਆ ਯੁਧ ਕਰੇਂਗੀ ਤਾਂ ਰਾਜੇ ਨੇ ਹੁਕਮ ਕੀਤਾ ਭਾਈ ਤਕੜੇ ਹੋ ਜਾਓ ਬਾਨਵੇਂ ਖੂਹਣੀ ਨੂੰ ਹੁਕਮ ਕੀਤਾ ਕੀੜੀਆਂ ਕੋ ਲਤਾੜਹੁ ਤਾਂ ਲਗਾ ਰਾਜੇ ਕਾ ਲਸ਼ਕਰ ਕੀੜੀਆਂ ਕੋ ਲਤਾੜਨੇ ਤੇ ਮਾਰਨ ਤਾਂ ਉਸ ਵਕਤ ਕੀੜੀਆਂ ਪਤਾਲ ਵਿਚ ਜਾਇ ਕਰ ਬਿਖ ਲੈ ਆਈਆਂ ਤੇ ਉਹ ਬਿਖ ਜਿਸਦੇ ਪਲੇ ਨੂੰ ਯਾ ਬਦਨ ਨੂੰ ਲਾਉਣ ਓਹੋ ਮਰ ਜਾਵੇ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਬਾਨਵੇਂ ਖੂਹਣੀਆਂ ਸੈਨਾ ਸਭੇ ਹੀ ਮਰ ਗਈ ਪ੍ਰਮੇਸ਼ਰ ਦੀ ਆਗਿਆ ਨਾਲ ਇਕੋ ਰਾਜਾ ਹੀ ਰਹਿ ਗਿਆ ਤਾਂ ਉਸ ਕੀੜੀ ਨੇ ਕਿਹਾ ਕਿਉਂ ਰਾਜਾ ਕਿਆ ਖਬਰ ਹੈ ਅਬ ਮੇਰੀ ਰੋਟੀ ਮੰਨਹੁ ਤਬ ਰਾਜਾ ਹੱਥ ਜੋੜ ਕਰ ਖੜਾ ਹੋਇਆ ਰਾਜੇ ਕਿਹਾ ਭਲਾ ਹੋਵੇ ਜੀ ਤਬ ਕੀੜੀ ਨੇ ਹੁਕਮ ਕੀਤਾ ਤੁਸੀਂ ਪਤਾਲ ਜਾਇਕੇ ਅੰਮ੍ਰਿਤ ਲਿਆਓ ਤਾਂ ਸਭ ਕੀੜੀਆਂ ਪਤਾਲ ਵਿਚ ਜਾ ਕੇ ਅੰਮ੍ਰਿਤ ਲੈ ਆਈਆਂ ਜਿਸਦੇ ਨਾਲ ਛੁਹੇਣ ਉਹ ਉੱਠ ਕਰ ਖੜੋਇ ਜਾਵੇ ਇਸ ਤਰ੍ਹਾਂ ਸਭ ਲਸ਼ਕਰ ਉੱਠ ਖਲੋਤਾ ਤੇ ਰਾਜਾ ਦੇਖ ਕਰ ਬੜਾ ਹੈਰਾਨ ਹੋਇਆ ਤੇ ਪ੍ਰਮੇਸ਼ਰ ਦੀ ਆਗਿਆ ਨਾਲ ਰਾਜਾ ਉਸ ਕੀੜੀ ਦੀ ਰੋਟੀ ਖਾਣ ਚਲਿਆ ਸਭ ਲਸ਼ਕਰ ਨੂੰ ਨਾਲ ਲੈ ਗਿਆ ਤਬ ਰਾਜਾ ਤੇ ਬਾਨਵੇਂ ਖੂਹਣੀਆਂ ਸੈਨਾਂ ਸਭ ਰੋਟੀ ਖਾ ਕੇ ਰਜ ਗਏ ਪਰ ਰਾਜਾ ਨੂੰ ਰੋਟੀ ਜੋ ਮਿਲੀ ਸੋ ਠੰਢੀ ਤੇ ਚਿਰਕੀ ਮਠਿਆਈ ਮਿਲੀ ਹੋਰ ਜੋ ਘੋੜਿਆਂ ਨੂੰ ਘਾਹ ਮਿਲਿਆ ਸੋ ਭੀ ਭਿੰਨਾ ਹੂਆ ਮਿਲਿਆ ਤੇ ਚਿਥਿਆ ਹੋਇਆ ਤਾਂ ਰਾਜੇ ਨੇ ਕੀੜੀ ਨੂੰ ਕਿਹਾ ਹੇ ਕੀੜੀ ਇਕ ਬਾਤ ਸੁਣ ਸਾਨੂੰ ਜੋ ਖਾਣ ਨੂੰ ਮਿਲਿਆ ਹੈ ਸੋ ਠੰਢਾ ਤੇ ਚਿਰਕਾ ਮਿਲਿਆ ਹੈ ਤੇ ਘੋੜਿਆਂ ਨੂੰ ਜੋ ਦਾਨਾ ਘਾਸ ਮਿਲਿਆ ਹੈ ਸੋ ਭੀ ਭਿੰਨਾ ਔਰ ਚੱਬਿਆ ਹੋਇਆ ਹੈ ਇਹ ਕਿਆ ਹੈ ਤਾਂ ਉਸ ਕੀੜੀ ਨੇ ਕਿਹਾ ਹੇ ਰਾਜਾ ਸੁਣ ਏਸ ਰਸਤੇ ਵਿਚ ਇਕ ਅੱਗੇ ਵੀ ਰਾਜਾ ਆਇਆ ਸੀ ਤਾਂ ਉਸਦੀ ਰੋਟੀ ਕੀਤੀ ਸੀ ਹੇ ਰਾਜਾ ਜੋ ਉਸ ਤੋਂ

ਬਚ ਰਿਹਾ ਸੋ ਮੈਂ ਤੇਰੇ ਲਸ਼ਕਰ ਨੂੰ ਪਰੋਸਿਆ ਹੈ ਜੋ ਉਸ ਦੇ ਘੋੜਿਆਂ ਤੋਂ ਦਾਨਾ ਘਾਸ ਵੱਧ ਰਿਹਾ ਸੀ ਸੋ ਤੇਰਿਆਂ ਘੋੜਿਆਂ ਨੂੰ ਪਾਇਆ ਹੈ ਤਾਂ ਰਾਜਾ ਉਠਕੇ ਦੇਖਣ ਗਿਆ ਤਾਂ ਰਾਜਾ ਦੇਖੇ ਤਾਂ ਕਈ ਕੋਠੇ ਭਰੇ ਪਏ ਹਨ ਰਾਜੇ ਦਾ ਅਭਿਮਾਨ ਦੂਰ ਹੋਇ ਗਿਆ ਤੇ ਕਿਹਾ ਜੋ ਹੇ ਪ੍ਰਮੇਸ਼ਰ ਜੀ ਐਸੇ ਐਸੇ ਵੀ ਰਾਜੇ ਹੋਇ ਚੁਕੇ ਹਨ ਤਾਂ ਮੈਂ ਕੀ ਚੀਜ਼ ਹਾਂ ਇਹ ਕਹਿ ਕਰ ਰਾਜਾ ਆਪਣੇ ਘਰ ਕੋ ਉਠ ਆਇਆ ਜਦ ਏਹ ਪ੍ਰਸੰਗ ਸ੍ਰੀ ਗੁਰੂ ਜੀ ਕਿਹਾ ਤਾਂ ਮਰਦਾਨੇ ਆਖਿਆ ਗੁਰੂ ਜੀ ਏਡੇ ਲਸ਼ਕਰ ਵਾਲੇ ਰਾਜਾ ਹੋਇ ਵਰਤੇ ਹੈਨ ਅਤੇ ਮਹਾਰਾਜ ਜੀ ਉਹ ਸਭ ਲਸ਼ਕਰ ਮਿੱਟੀ ਹੋਇ ਗਏ ਹੈਂ ਜੋ ਇਨ੍ਹਾਂ ਦੀ ਤਾਬਿਆ ਲੱਖ ਲੱਖ ਖੂਹਣੀਆਂ ਸੈਨਾਂ ਹੋਇ ਚੁਕੀ ਜੇ ਉਹ ਭੀ ਕਾਲ ਦੇ ਵਸ ਹੋਇ ਗਏ ਹੈਨ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਇਹ ਸਲੋਕ ਉਚਾਰਿਆ॥ ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ॥ ਇਕਨ੍ਹੀ ਲਦਿਆ ਇਕਿ ਲਦਿ ਚਲੇ ਇਕਨ੍ਹੀ ਬਧੇ ਭਾਰ॥ ਇਕਨ੍ਹਾ ਹੋਈ ਸਾਖਤੀ ਇਕਨ੍ਹਾ ਹੋਈ ਸਾਰ॥ ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ॥ ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ॥ ੧ ॥ ਮ: ੧ ॥ ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ॥ ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ॥ ੨ ॥ ਤਾਂ ਸ੍ਰੀ ਗੁਰੂ ਜੀ ਆਖਿਆ ਮਰਦਾਨਿਆਂ ਇਹ ਜੋ ਲਸ਼ਕਰ ਕਟਕ ਵਾਜੇ ਪਾਲਕੀਆਂ ਘੋੜੇ ਹਾਥੀ ਹੈਨ ਸਭ ਮਿਟੀ ਹੋ ਜਾਂਦੇ ਹਨ ਕੂੜੀਆਂ ਹਵਾਈਆਂ ਨੂੰ ਲੈ ਲੈ ਅੰਧਾ ਹੋ ਜਾਂਦਾ ਹੈ ਅੰਤ ਨੂੰ ਮਿੱਟੀ ਦੀ ਢੇਰੀ ਹੋ ਜਾਵੇਗੀ ਤਾਂ ਮਰਦਾਨੇ ਆਖਿਆ ਜੀ ਤੇਰੀਆਂ ਤੂੰਹੇਂ ਜਾਣ ਤਾਂ ਬਾਬਾ ਜੀ ਇਕ ਸਲੋਕ ਆਖਿਆ-ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥ ੧ ॥ ਤਾਂ ਮਰਦਾਨਾ ਆਇ ਪੈਰੀਂ ਪਿਆ॥ ੯੩ ॥

## ਅਗੇ ਸਾਖੀ ਦੋਹਾਂ ਗਿਰਾਵਾਂ ਦੀ

ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕਸ ਗਿਰਾਂਇ ਦੇ ਵਿਚ ਜਾਇ ਵੜੇ ਪਰ ਓਥੋਂ ਦੇ ਲੋਕ ਬੈਠਣ ਨਾ ਦੇਵਣ ਸਗੋਂ ਮਸ਼ਕਰੀਆਂ ਕਰਨ ਸੋ ਉਥੇ ਕਾਈ ਘੜੀ ਨਾ ਰਹੇ ਓਥੋਂ ਅਗੇ ਨੂੰ ਚਲੇ ਗਏ ਪਰ ਸ੍ਰੀ ਮਹਾਰਾਜ ਜੀ ਇਹ ਮੂੰਹੋਂ ਆਖਿਆ ਮਰਦਾਨਿਆਂ ਇਹ

ਸ਼ਹਿਰ ਵਸਦਾ ਹੀ ਰਹੇ। ਇਹ ਆਖ ਕਰ ਸ੍ਰੀ ਗੁਰੂ ਨਾਨਕ ਜੀ ਇਕ ਹੋਰਸ ਗਿਰਾਂਇ ਜਾ ਵੜੇ ਪਰ ਓਥੋਂ ਦੇ ਲੋਕਾਂ ਬਹੁਤ ਸੇਵਾ ਕੀਤੀ ਅਤੇ ਗੁਰੂ ਜੀ ਉਥੇ ਰਾਤ ਰਹੇ ਬਹੁਤ ਲੋਕ ਸ੍ਰੀ ਬਾਬੇ ਜੀ ਪਾਸ ਰਹੇ ਸ਼ਰਧਾ ਕਰਕੇ ਪ੍ਰਸ਼ਾਦ ਵੀ ਆਣ ਰਖਿਆ ਸੋ ਮਹਾਰਾਜ ਜੀ ਮਰਦਾਨੇ ਨੂੰ ਦਿਤਾ ਅਰ ਸਭ ਓਥੋਂ ਦੇ ਲੋਕਾਂ ਨੂੰ ਵਰਤਾਇ ਢਿਤਾ ਹੇ ਗੁਰੂ ਜੀ ਮੇਰੇ ਕੋ ਆਗਿਆ ਕਰੀ ਬਾਲਾ ਜੀ ਕੈਸਾ ਥਾਇ ਡਿਠੋ ਤਾਂ ਮੈਂ ਆਖਿਆ ਗੁਰੂ ਜੀ ਤੇਰੀਆਂ ਤੂੰਹੇਂ ਜਾਣੇ ਤਾਂ ਅਗਲੇ ਭਲਕ ਓਥੋਂ ਗੁਰੂ ਜੀ ਅਗੇ ਕੋ ਚਲੇ ਪਰ ਮੁਖ ਥੀਂ ਕਿਹਾ ਹੇ ਭਾਈ ਇਹ ਮੁਲਖ ਏਥੋਂ ਉਜੜ ਜਾਵੇਗਾ ਇਹ ਬਚਨ ਗੁਰ ਜੀ ਕੀਤਾ ਤਾਂ ਮਰਦਾਨੇ ਆਖਿਆ ਗੁਰੂ ਜੀ ਤੇਰੇ ਦਰਬਾਰ ਬੜਾ ਅਨਿਆਉਂ ਦੇਖਿਆ ਹੈ ਜਿਥੇ ਬੈਠਣਾ ਭੀ ਨਾ ਮਿਲੇ ਉਹਨਾਂ ਤਾਈਂ ਵਾਕ ਹੋਇਆ ਵਸਤੇ ਰਹੋ ਅਤੇ ਜਿਨ੍ਹਾਂ ਤਨ ਮਨ ਕਰਕੇ ਸੇਵਾ ਕੀਤੀ ਉਹਨਾਂ ਤਾਈਂ ਆਪ ਨੇ ਕਿਹਾ ਹੈ ਉਜੜ ਜਾਵੇ ਇਹ ਕਿਆ ਅਚਰਜ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਇਸ ਸ਼ਹਿਰ ਦਾ ਆਦਮੀ ਜਿਸ ਗਰਾਉਂ ਵਿਚ ਜਾਵੇਗਾ ਸੋ ਉਹਨਾਂ ਦੀ ਵੀ ਗਤਿ ਕਰੇਗਾ ਅਤੇ ਸੁਮੱਤ ਦੇਵੇਗਾ ਅਤੇ ਜੇਕਰ ਉਸ ਸ਼ਹਿਰ ਦਾ ਆਦਮੀ ਜਿਥੇ ਜਾਵੇਗਾ ਹਥੋਂ ਉਹਨਾਂ ਨੂੰ ਖਰਾਬ ਕਰੇਗਾ ਤਾਂ ਮਰਦਾਨੇ ਆਖਿਆ ਜੀ ਜਿਸ ਦੀ ਆਪ ਚਾਹੋ ਤਿਸਦੀ ਗਤੀ ਕਰਦੇ ਹੋ ਤਾਂ ਗੁਰੂ ਨਾਨਕ ਜੀ ਸ਼ਬਦ ਉਚਾਰਿਆ ॥ ਰਾਗੁ ਮਲਾਰ ਮਹਲਾ ੧ ॥

*ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥ ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥ ੧ ॥ ਪ੍ਰਾਣੀ ਏਕੋ ਨਾਮੁ ਧਿਆਵਹੁ ॥ ਅਪਨੀ ਪਤਿ ਸੇਤੀ ਘਰਿ ਜਾਵਹੁ ॥ ੧ ॥ ਰਹਾਉ ॥ ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥ ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ ॥ ੨ ॥ ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥ ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥ ੩ ॥ ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥ ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥ ੪ ॥*

ਜਾਂ ਇਹ ਸ਼ਬਦ ਹੋਇਆ ਤਾਂ ਮਰਦਾਨੇ ਆਖਿਆ ਵਾਹ ਵਾਹ ਤੇਰੀ ਕੁਦਰਤ ਇਹ ਕਹਿਕੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਉਥੋਂ ਦੇ ਲੋਕਾਂ ਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥ ੯੪ ॥

# ਸਾਖੀ ਆਸਾ ਦੇਸ਼ ਕੀ ਚਲੀ

ਤਾਂ ਫੇਰ ਗੁਰੂ ਜੀ ਆਸਾ ਦੇਸ਼ ਮੇਂ ਆਇ ਵੜੇ ਅਗੇ ਸ਼ੇਖ਼ ਫਰੀਦ ਜੰਗਲ ਵਿਚ ਬੈਠਾ ਥਾ ਉਥੇ ਗੁਰੂ ਬਾਬਾ ਨਾਨਕ ਜੀ ਆਇਆ ਤਾਂ ਸ਼ੇਖ਼ ਫਰੀਦ ਬੋਲਿਆ-ਅਲਹ ਅਲਹ ਦਰਵੇਸ਼॥ ਅਗੋਂ ਸ੍ਰੀ ਬਾਬਾ ਜੀ ਜਵਾਬ ਦਿਤਾ ਅਵਾਜ਼ ਅਲਾਹ ਫਕੀਰ ਜ਼ੁਹਦ ਹਮੇਸ਼॥ ਸੁਆਉ ਸ਼ੇਖ ਫਰੀਦ ਜੁਹਦੀ ਆਇਆ ਤਾਂ ਦਸਤ ਪੰਜਾ ਲੈ ਕਰ ਬਹਿ ਗਿਆ ਤਾਂ ਸ਼ੇਖ਼ ਫਰੀਦ ਸ੍ਰੀ ਗੁਰੂ ਬਾਬੇ ਜੀ ਕਾ ਰੂਪ ਦੇਖ ਕਰ ਬੋਲਿਆ ਗੋਸ਼ਟ ਕੀਤੀ ਸ਼ੇਖ ਫਰੀਦ ਗੁਰੂ ਬਾਬੇ ਜੀ ਨੂੰ ਪੁਛਿਆ-ਅਕੇ ਤਾਂ ਲੋੜ ਮੁਕਦਮੀ ਅਕੇ ਤਾਂ ਅਲਾਹ ਲੋੜ॥ ਦੂਹ ਬੇੜੀ ਨਾ ਲੱਤ ਧਰ ਮਤ ਵੰਞੇ ਵਖਰ ਗੋੜ੍ਹ॥ ਤਬ ਗੁਰੂ ਬਾਬੇ ਜੀ ਜਵਾਬ ਦਿਤਾ॥ ਸਲੋਕ॥ ਦੋਹੀਂ ਬੇੜੀਂ ਲਤ ਧਰ ਦੋਹੀਂ ਵਖਰ ਝਾਖ॥ ਕੋਈ ਬੇੜੀ ਡੁਬਸੀ ਕੋਈ ਲਗੇ ਪਾਰ॥੧॥ ਨਾ ਪਾਣੀ ਨਾ ਬੇੜੀਆਂ ਨਾ ਡੁਬੇ ਨਾ ਜਾਇ॥ ਨਾਨਕ ਵਖਰ ਸਚ ਧਨ ਸਹਿਜੇ ਰਹਿਆ ਸਮਾਇ॥੨॥ ਤਾਂ ਸ਼ੇਖ ਫਰੀਦ ਬੋਲਿਆ॥ ਸਲੋਕ॥ ਫਰੀਦ ਤਨ ਰਹਿਆ ਮਨ ਫਟਿਆ ਤਾਂਕਹਿ ਰਹੀ ਨ ਕਾਇ॥ ਉਠ ਪ੍ਰੀਤਿ ਤਬੀਬ ਕੀ ਓਹ ਕਾਰੀ ਦਾਰੂ ਲਾਇ॥੪॥ ਤਬ ਗੁਰੂ ਬਾਬੇ ਜੀ ਜਵਾਬ ਦਿਤਾ॥ ਸਲੋਕ॥ ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ॥ ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ॥੩॥ ਤਦ ਸ਼ੇਖ ਫਰੀਦ ਸ਼ਬਦ ਰਾਗੁ ਸੂਹੀ ਵਿਚ ਬੋਲਿਆ-ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥ ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥੧॥ ਰਹਾਉ॥ ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ॥ ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥ ੨॥ ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥ ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥੩॥੨॥ ਤਾਂ ਗੁਰੂ ਬਾਬੇ ਜੀ ਜਵਾਬ ਦਿਤਾ ਸ਼ਬਦ ਕੀਤਾ ਸੂਹੀ ਮਹਲਾ ੧॥ ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥ ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥੧॥ ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥੧॥ ਰਹਾਉ॥ ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥ ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥੨॥ ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥ ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥੩॥ ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥ ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥੪॥ ਨਾਨਕੁ ਕਹੈ ਸਹੇਲੀਹੋ ਸਹੁ ਖਰਾ

ਪਿਆਰਾ ॥ ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥ ੫ ॥ ਤਬ ਸ਼ੇਖ ਫਰੀਦ ਬੋਲਿਆ ਰਾਗ ਆਸਾ ਵਿਚ ਸ਼ਬਦ ਕੀਤਾ ॥ ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧ ॥ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥ ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥ ੧ ॥ ਰਹਾਉ ॥ ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥ ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥ ੨ ॥ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥ ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ ੪ ॥ ਤਾਂ ਬਾਬੇ ਸ਼ਬਦ ਬੋਲਿਆ-ਰਾਗੁ ਸੂਹੀ ਮਹਲਾ ੧ ਸੁਚਜੀ ॥ ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥ ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥ ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥ ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥ ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ॥ ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥ ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥ ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ ॥ ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥ ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥ ੨ ॥ ਤਾਂ ਬਾਬਾ ਨਾਨਕ ਜੀ ਤੇ ਸ਼ੇਖ ਫਰੀਦ ਜੀ ਸਾਰੀ ਰਾਤ ਬਾਹਰ ਹੀ ਇਕਠੇ ਜੰਗਲ ਵਿਚ ਰਹੇ ਤਾਂ ਇਕ ਬੰਦਾ ਖੁਦਾਇ ਦਾ ਆਇ ਨਿਕਲਿਆ ਅਤੇ ਦੋਹਾਂ ਨੂੰ ਅਕਠਿਆਂ ਦੇਖ ਕਰ ਆਪਣੇ ਘਰ ਕੋ ਉੱਠ ਗਿਆ ਜਾਇ ਕਰ ਇਕ ਤਬਲ ਬਾਜ ਦੂਧ ਦਾ ਭਰ ਕਰ ਲੈ ਆਇਆ ਪਰ ਉਸ ਤਬਲ ਬਾਜ ਦੇ ਵਿਚ ਚਾਰ ਮੋਹਰਾਂ ਵੀ ਪਾਇ ਲਿਆਇਆ ਪਿਛਲੀ ਰਾਤ ਤਾਂ ਸ਼ੇਖ ਫਰੀਦ ਹੋਰਾਂ ਆਪਣਾ ਹਿੱਸਾ ਖਾਇ ਲਿਆ ਤੇ ਗੁਰੂ ਨਾਨਕ ਜੀ ਦਾ ਵਖਰਾ ਰਖ ਛਡਿਆ ਸੁ ਤਾਂ ਸ਼ੇਖ ਫਰੀਦ ਬੋਲਿਆ ॥ ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥ ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥ ਤਬ ਸ੍ਰੀ ਬਾਬੇ ਜੀ ਜਵਾਬ ਦਿੱਤਾ ॥ ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ ॥ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸ਼ੇਖ ਫਰੀਦ ਤੂੰ ਇਸ ਦੂਧ ਵਿਚ ਹੱਥ ਪਾਇ ਕਰ ਦੇਖ ਜੋ ਇਹ ਬਰਤਨ ਵਿਚ ਕਿਆ ਹੈ ਤਾਂ ਸ਼ੇਖ ਫਰੀਦ ਨੇ ਦੇਖਿਆ ਤਾਂ ਉਸ ਵਿਚ ਚਾਰ ਮੋਹਰਾਂ ਹੈਨ ਅਤੇ ਉਹ ਬੰਦਾ ਤਬਲ ਬਾਜ ਛਡ ਕਰ ਚਲਦਾ ਰਿਹਾ ਤਾਂ ਗੁਰੂ ਨਾਨਕ ਜੀ ਇਕ ਸ਼ਬਦ

ਕਿਹਾ ਰਾਗ ਤੁਖਾਰੀ ਵਿਚ ਮ: ੧ ॥ ਪਹਿਲੇ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥ ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ॥ ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ ॥ ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ ॥ ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ ॥ ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥ ੧ ॥ ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ ॥ ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ ॥ ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ ॥ ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ ॥ ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ ॥ ਨਾਨਕ ਮੂਰਖੁ ਅਜਹੁ ਨ ਚੇਤੈ ਕਿਵ ਦੂਜੈ ਸੁਖੁ ਪਾਵਏ ॥ ੨ ॥ ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ ॥ ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ ॥ ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ ॥ ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ ॥ ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ॥ ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥ ੩ ॥ ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ ॥ ਤਿਨ ਘਰੁ ਰਾਖਿਅੜਾ ਜੁੋ ਅਨਦਿਨੁ ਜਾਗੈ ਰਾਮ ॥ ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ ॥ ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ ॥ ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ ॥ ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ ॥ ੪ ॥ ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥ ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ॥ ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ॥ ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ॥ ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ ॥ ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ ॥ ੫ ॥ ੨ ॥

ਤਾਂ ਬਾਬਾ ਜੀ ਤੇ ਸ਼ੇਖ ਫਰੀਦ ਓਥੋਂ ਚਲਦੇ ਰਹੇ। ਜਦ ਉਹ ਬੰਦਾ ਖੁਦਾਇ ਦਾ ਆਇਆ ਤਾਂ ਕਿਆ ਦੇਖੇ ਤਾਂ ਤਬਲ ਬਾਜ ਓਥੇ ਪਇਆ ਹੈ ਪਰ ਉਹ ਤਬਲ ਬਾਜ ਦੇਖੇ ਤਾਂ ਸੁਇਨੇ ਦਾ ਹੈ ਅਤੇ ਸਭ ਮੋਹਰਾਂ ਦਾ ਭਰਿਆ ਹੋਇਆ ਹੈ ਤਦ ਉਹ ਲੱਗਾ ਪਛੋਤਾਵਣ ਤੇ ਆਖਿਓਸੁ ਭਾਈ ਉਹ ਤਾਂ ਦੁਨੀਆਂ ਤੇ ਬਿਦਾਰ ਫਕੀਰ ਹੈਸਨ ਜੋ ਦਿਲ ਕਰਕੇ ਆਉਂਦਾ ਤਾਂ ਦੀਨ ਪਾਂਵਦਾ ਜੋ ਦੁਨੀਆਂ ਲੈ ਆਇਆ ਤਾਂ ਦੁਨੀਆਂ ਪਾਈ ਅਤੇ ਉਹ ਤਬਲ ਬਾਜ ਆਪਣੇ ਘਰ ਲੈ ਆਇਆ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਸ਼ੇਖ ਫਰੀਦ

ਦੋਵੇਂ ਰਲ ਕਰ ਆਸਾ ਦੇਸ ਕਉ ਗਏ ਅਤੇ ਆਸਾ ਦੇਸ ਦਾ ਰਾਜਾ ਸੁੰਦਰ ਥਾ ਤਦ ਉਸਦਾ ਕਾਲ ਹੂਆ ਥਾ ਤੇ ਉਸਕੀ ਖੋਪਰੀ ਜਲੀ ਨਹੀਂ ਅਨੇਕ ਯਤਨ ਕਰ ਰਹੇ ਤਾਂ ਫੇਰ ਜੋਤਸ਼ੀਆਂ ਨੂੰ ਪੁਛਿਆ ਜੋ ਇਹ ਕਿਆ ਕਾਰਣ ਹੈ ਤਬ ਜੋਤਸ਼ੀਆਂ ਆਪਣੀ ਕਿਤਾਬ ਦੇਖੀ ਤੇ ਦਸਿਆ ਇਸਨੇ ਇਕ ਵਾਰ ਮਿਥਿਆ ਬੋਲਿਆ ਹੈ ਤਾਂ ਇਸਦਾ ਜੀਉ ਕਸ਼ਟ ਵਿਚ ਪਇਆ ਹੈ ਉਸ ਸਮੇਂ ਵਿਚ ਆਸਾ ਦੇਸ ਦੇ ਲੋਕ ਸਤਵਾਦੀ ਥੇ ਦਿਨ ਕਉ ਬੀਜਦੇ ਸਨ ਤੇ ਰਾਤ ਕਉ ਲਹੁੜੈ ਦਿਨ ਲੁਟਦੇ ਸਨ ਤਬ ਆਸਾ ਦੇਸ ਦੇ ਲੋਕ ਲਗੇ ਹਾਇ ਹਾਇ ਕਰਨ ਤਬ ਜੋਤਸ਼ੀਆਂ ਕਿਹਾ ਇਸ ਦੇਸ ਦੀ ਮੁਕਤ ਤਬ ਹੋਵੇਗੀ ਜਾਂ ਕਿਸੇ ਸੰਤ ਦਾ ਚਰਨ ਲਗੇਗਾ ਤਦ ਆਸਾ ਦੇਸ਼ ਦੇ ਵਜ਼ੀਰਾਂ ਸਭ ਰਸਤੇ ਬੰਦ ਕਰਕੇ ਇਕ ਤਰਫ ਦਾ ਦਰਵਾਜ਼ਾ ਖੁਲ੍ਹਾ ਰਖਿਆ ਤੇ ਰਾਜਾ ਦੀ ਖੋਪਰੀ ਰਖ ਛਡੀ ਤਿਚਰਾਂ ਨੂੰ ਗੁਰੂ ਜੀ ਤੇ ਸ਼ੇਖ ਫਰੀਦ ਜਾਇ ਨਿਕਲੇ ਜਬ ਨੇੜੇ ਗਏ ਤਾਂ ਗੁਰੂ ਜੀ ਬਚਨ ਕੀਤਾ ਸ਼ੇਖ ਫਰੀਦ ਜੀ ਅਗੇ ਤੁਮ ਪੈਰ ਪਾਵੋ ਤਾਂ ਸ਼ੇਖ ਫਰੀਦ ਨੇ ਆਖਿਆ ਜੀ ਮੇਰੀ ਕਿਆ ਮਜਾਲ ਹੈ ਜੋ ਮੈਂ ਅਗੇ ਪੈਰ ਧਰਾਂ ਤਬ ਸ੍ਰੀ ਬਾਬਾ ਜੀ ਪੈਰ ਧਰਿਆ ਜਾਂ ਪੈਰ ਧਰਿਆ ਹੀ ਤਾਂ ਰਾਜਾ ਦੀ ਖੋਪਰੀ ਫਟ ਗਈ। ਇਹ ਦੇਖ ਕਰ ਆਸਾ ਦੇਸ਼ ਦੇ ਸਭ ਲੋਕ ਸ੍ਰੀ ਗੁਰੂ ਜੀ ਦੀ ਚਰਨੀ ਆਇ ਲਗੇ ਤਬ ਗੁਰੂ ਜੀ ਸ਼ਬਦ ਉਚਾਰਨ ਕੀਤਾ ਰਾਗੁ ਮਾਰੂ ਵਿਚ-

*ਮਿਲਿ ਮਾਤ ਪਿਤਾ ਪਿੰਡੁ ਕਮਾਇਆ॥ ਤਿਨਿ ਕਰਤੈ ਲੇਖੁ ਲਿਖਾਇਆ॥*
*ਲਿਖੁ ਦਾਤਿ ਜੋਤਿ ਵਡਿਆਈ॥ ਮਿਲਿ ਮਾਇਆ ਸੁਰਤਿ ਗਵਾਈ॥ ੧॥*
*ਮੂਰਖ ਮਨ ਕਾਹੇ ਕਰਸਹਿ ਮਾਣਾ॥ ਉਠਿ ਚਲਣਾ ਖਸਮੈ ਭਾਣਾ॥ ੧॥*
*ਰਹਾਉ॥ ਤਜਿ ਸਾਦ ਸਹਜ ਸੁਖੁ ਹੋਈ॥ ਘਰ ਛਡਣੇ ਰਹੈ ਨ ਕੋਈ॥*
*ਕਿਛੁ ਖਾਜੈ ਕਿਛੁ ਧਰਿ ਜਾਈਐ॥ ਜੇ ਬਾਹੁੜਿ ਦੁਨੀਆ ਆਈਐ॥ ੨॥*
*ਸਜੁ ਕਾਇਆ ਪਟੁ ਹਢਾਏ॥ ਫੁਰਮਾਇਸਿ ਬਹੁਤ ਚਲਾਏ॥*
*ਕਰਿ ਸੇਜ ਸੁਖਾਲੀ ਸੋਵੈ॥ ਹਥੀ ਪਉਦੀ ਕਾਹੇ ਰੋਵੈ॥ ੩॥*
*ਘਰ ਘੁੰਮਣਵਾਣੀ ਭਾਈ॥ ਪਾਪ ਪਥਰ ਤਰਣੁ ਨ ਜਾਈ॥ ਭਉ ਬੇੜਾ ਜੀਉ*
*ਚੜਾਉ॥ ਕਹੁ ਨਾਨਕ ਦੇਵੈ ਕਾਹੂ॥ ੪॥ ੨॥*

ਤਾਂ ਲੋਕ ਇਕੱਠੇ ਹੋਇ ਕਰ ਜੋ ਪ੍ਰਸਾਦਿ ਰੋਟੀ ਲਈ ਆਵਣ ਸੋ ਸ਼ੇਖ ਫਰੀਦ ਨੂੰ ਦੇਵਣ ਜੋ ਲੈ ਆਵੇ ਤਿਸ ਕਉ ਆਖੇ ਜੋ ਮੈ ਖਾਧੀ ਹੈ ਅਤੇ ਪਲੇ ਭੀ ਬੱਧੀ ਹੈ ਤਬ ਆਸਾ ਦੇਸ਼ ਦੇ ਲੋਕਾਂ ਆਖਿਆ ਹੈ ਬੰਦੇ ਖੁਦਾਇ ਦੇ ਤੂੰ ਕਿਸੇ ਕੂੜਿਆਰ ਮੁਲਖ ਦੇ ਰਹਿਣ

ਵਾਲਾ ਹੈਂ ਤੇ ਕੂੜੀ ਬੋਲਦਾ ਹੈਂ ਐਸੇ ਦੇਸ਼ ਦਾ ਹੈਂ ਜਿਥੇ ਸ਼ੇਖ ਫਰੀਦ ਰਹਿੰਦਾ ਹੈ ਤੇ ਰੋਟੀ ਕਾਠ ਦੀ ਬੱਧੀ ਸੂ ਤੇ ਜੇ ਕੋਈ ਰੋਟੀ ਦੇਂਦੇ ਹੈ ਤਾਂ ਕਹਿੰਦਾ ਹੈ ਭਾਈ ਮੈਂ ਖਾਧੀ ਹੈ ਤੇ ਮੇਰੇ ਪਾਸ ਹੈਗੀ ਵੀ ਹੈ। ਜਾਂ ਇਹ ਬਾਤ ਸ਼ੇਖ ਫਰੀਦ ਨੇ ਸੁਣੀ ਤਾਂ ਓਸ ਕਾਠ ਦੀ ਰੋਟੀ ਪਲਿਓਂ ਸੁਟ ਦਿਤੀ ਤੇ ਆਖਿਆ ਕਿ ਇਕ ਵਾਰ ਰਾਜੇ ਕੂੜ ਬੋਲਿਆ ਅਤੇ ਇਸ ਹਾਲਤ ਨੂੰ ਪਹੁੰਚਿਆ ਹੈ ਤੇ ਮੈਂ ਕਈ ਵਾਰ ਝੂਠ ਬੋਲਿਆ ਹੈ ਤੇ ਮੇਰਾ ਕੀ ਹਾਲ ਹੋਵੇਗਾ ਤਾਂ ਸ੍ਰੀ ਬਾਬੇ ਜੀ ਆਖਿਆ ਸ਼ੇਖ ਫਰੀਦ ਜੀ ਤੁਸਾਂ ਵਿਚ ਖੁਦਾਇ ਸਹੀ ਹੈ ਸ਼ੇਖ ਫਰੀਦ ਨੇ ਵਿਦਿਆ ਮੰਗੀ ਤਾਂ ਗੁਰੂ ਜੀ ਕਿਹਾ ਹੇ ਸ਼ੇਖ ਫਰੀਦ ਤੂੰ ਕੋਈ ਪ੍ਰਣ ਕਰ ਤਾਂ ਸ਼ੇਖ ਫਰੀਦ ਕਹਾ ਭਲਾ ਹੋਵੇ ਜੀ ਤਾਂ ਸ਼ੇਖ ਫਰੀਦ ਚਲਦੇ ਵਕਤ ਗਲ ਵਿਚ ਬਾਹਾਂ ਪਾਇ ਕਰ ਮਿਲੇ ਤਬ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਿਆ-ਸਿਰੀਰਾਗੁ ਮਹਲਾ ੧ ॥ ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥ ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥ ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥ ੧ ॥ ਕਰਤਾ ਸਭੁ ਕੋ ਤੇਰੈ ਜੋਰਿ ॥ ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥ ੧ ॥ ਰਹਾਉ ॥ ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥ ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥ ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥ ੨ ॥ ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ ॥ ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥ ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥ ੩ ॥ ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥ ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥ ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥ ੪ ॥ ੧੦ ॥ ਇਹ ਸੁਣ ਕਰ ਸ਼ੇਖ ਫਰੀਦ ਹੋਰੀਂ ਓਥੋਂ ਚਲਦੇ ਰਹੇ ਅਤੇ ਗੁਰੂ ਜੀ ਨੇ ਓਸ ਦੇਸ ਵਿਚ ਆਪਣੀ ਸਿਖੀ ਪ੍ਰਗਟਾਈ। ਸਭ ਲੋਕ ਸ੍ਰੀ ਬਾਬਾ ਜੀ ਦੀ ਪੈਰੀਂ ਆਇ ਲਗੇ ਤਾਂ ਗੁਰੂ ਜੀ ਉਹਨਾਂ ਨੂੰ ਸਿੱਖ ਕੀਤਾ ਤੇ ਕਿਹਾ ਧਰਮ ਦੀ ਕਿਰਤ ਕਰਨੀ ਆਏ ਸਾਧ ਸੰਤ ਦੀ ਸੇਵਾ ਕਰਨੀ ਅਤੇ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥ ੯੫ ॥

## ਅਗੇ ਸਾਖੀ ਬਾਢੀ ਭਗਤ ਦੀ

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਇਕ ਬਾਢੀ ਦੇ ਘਰ ਰਾਤ ਜਾਇ ਰਹੇ ਤਦ ਉਸ ਬਾਢੀ ਨੇ ਸ੍ਰੀ ਗੁਰੂ ਨਾਨਕ ਜੀ ਕੀ ਸੇਵਾ ਬਹੁਤ ਕੀਤੀ ਅਤੇ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਬਾਢੀ

ਦੀ ਝੁਗੀ ਢਾਹ ਗਏ ਅਤੇ ਮੰਜੀ ਵੀ ਭੰਨ ਗਏ ਭਾਂਡੇ ਉਸਦੇ ਤੋੜ ਗਏ ਪਰ ਉਹ ਬਾਢੀ ਕਿਧਰੇ ਗਿਆ ਹੋਇਆ ਸੀ ਜਦ ਗੁਰੂ ਜੀ ਉਸ ਗਿਰਾਉਂ ਦੇ ਬਾਹਰ ਗਏ ਤੇ ਮਰਦਾਨੇ ਅਤੇ ਮੈਂ ਆਖਿਆ ਜੀ ਏਸ ਨੇ ਤਾਂ ਅਸਾਂ ਦੀ ਟਹਿਲ ਬਹੁਤ ਕੀਤੀ ਸੀ ਤੇ ਸਾਨੂੰ ਚੰਗੀ ਜਗ੍ਹਾ ਦਿਤੀ ਨਾਲੇ ਮੰਜੀ ਦਿਤੀ ਸੀ ਸੁਖ ਦੀ ਰਾਤ ਕਟੀ ਤੇ ਚਲਦੇ ਚਲਦੇ ਉਸ ਦੀ ਝੁਗੀ ਢਾਹਿ ਤੇ ਮੰਜੀ ਭੰਨ ਭਾਂਡੇ ਤੋੜ ਚਲੇ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਇਸਦੀ ਟਹਿਲ ਸੇਵਾ ਥਾਇ ਪਈ ਹੈ ਇਸ ਨੇ ਬਹੁਤ ਪ੍ਰੀਤ ਨਾਲ ਸਾਡੀ ਟਹਿਲ ਕੀਤੀ ਹੈ ਸੋ ਜਿਸ ਤਰਹ ਦੁਆਪਰ ਜੁਗ ਕੇ ਵਿਖੇ ਸ੍ਰੀ ਕ੍ਰਿਸ਼ਨ ਭਗਵਾਨ ਸੁਦਾਮੇ ਦੀ ਸੇਵਾ ਦੇ ਬਦਲੇ ਉਸਦੇ ਮੰਦਰ ਰਤਨਾ ਕਰਕੇ ਜੜੇ ਹੋਏ ਰਚ ਦਿਤੇ ਸਨ ਤੇ ਭਾਈ ਏਸੇ ਤਰ੍ਹਾਂ ਏਸ ਭਗਤ ਦੇ ਮੰਦਰ ਭੀ ਅਦਭੁਤ ਸਵਾਰਨੇ ਹੈਨ ਏਹ ਕਹਿ ਕਰ ਸ੍ਰੀ ਗੁਰੂ ਨਾਨਕ ਜੀ ਓਥੋਂ ਆਗੇ ਕਉ ਚਲਦੇ ਰਹੇ ਜਦ ਬਾਢੀ ਆਪਣੇ ਘਰ ਆਇਆ ਤੇ ਕਿਆ ਦੇਖੇ ਜੋ ਘਰ ਔਰ ਕੇ ਔਰ ਹੀ ਬਣ ਗਏ ਹਨ ਜਿਥੇ ੳਸਦੀ ਝੁਗੀ ਸੀ ਅਚਰਜ ਮੰਦਰ ਰਚੇ ਗਏ ਹੈਨ ਅਤੇ ਸਭ ਸਮਿੱਗ੍ਰੀ ਅਧਿਕ ਤੇ ਅਧਿਕ ਸਜ ਰਹੀ ਹੈ ਪਰ ਦੇਖ ਕਰ ਭੁਲ ਗਿਆ ਪਹਿਚਾਨ ਨ ਸਕੇ ਕਹੇ ਪਰਮੇਸ਼ਰ ਦੀ ਕੁਦਰਤ ਅਪਰ ਅਪਾਰ ਹੈ। ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰ ਨ ਜਾਨੈ ਹੋਰੁ ॥ ਤਿਸ ਭਗਵੰਤ ਕੇ ਚਰਿਤ੍ਰ ਹੈਂ ਅਰ ਸੰਤ ਭਗਤ ਭੀ ਅਪਾਰ ਮਹਿਮਾ ਵਾਲੇ ਹੈਨ ਇਹ ਕਹਿ ਕਰ ਉਹ ਬਾਢੀ ਉਸ ਘਰ ਅੰਦਰ ਗਿਆ ਜਹਾਂ ਉਸ ਕਾ ਮੰਜਾ ਪਲੰਘ ਪਿਆ ਥਾ ਉਸ ਜਗ੍ਹਾ ਸੁੰਦਰ ਪਲੰਘ ਹੈ ਅਤੇ ਉਸਦੇ ਚਵ੍ਹਾਂ ਪਾਵਿਆਂ ਦੇ ਪਾਸ ਬਹੁਤ ਅਣਗਿਣਤ ਹੀ ਪਦਾਰਥ ਪਿਆ ਹੈ ਹੋਰ ਸਮਿਗ੍ਰੀ ਭੀ ਅਣਗਿਣਤ ਧਰੀ ਹੈ ਏਹ ਕੁਦਰਤ ਦੇਖ ਕਰ ਉਹ ਬਾਢੀ ਹੈਰਾਨ ਹੋ ਗਿਆ ਅਤੇ ਬਾਲਾ ਕਹੇ ਹੇ ਗੁਰੂ ਅੰਗਦ ਜੀ ਜੋ ਪ੍ਰਾਣੀ ਸ੍ਰੀ ਗੁਰੂ ਜੀ ਕੇ ਵਾਕਾਂ ਕੋ ਚਿਤ ਵਿਖੇ ਧਾਰਨ ਕਰੇਗਾ ਔਰ ਪ੍ਰਮੇਸ਼ਰ ਦੇ ਭਗਤਾਂ ਦੀ ਮਨ ਤਨ ਕਰਕੇ ਪ੍ਰੀਤਿ ਸੰਯੁਕਤ ਆਏ ਗਏ ਅਭਿਆਗਤ ਕੀ ਟਹਿਲ ਸੇਵਾ ਕਰੇਗਾ ਉਸ ਪ੍ਰਾਣੀ ਦੇ ਸੰਪੂਰਨ ਕਾਰਜ ਸਵਰੇਂਗੇ ਉਸਕੀ ਲੋਕ ਪਰਲੋਕ ਮੇਂ ਸਹਾਇਤਾ ਹੋਗੀ ਪਰ ਏਸ ਅਸਚਰਜ ਕੋ ਦੇਖ ਕਰ ਉਸ ਵਸਤੀ ਦੇ ਲੋਕ ਜਾਇ ਸ੍ਰੀ ਗੁਰੂ ਜੀ ਕੀ ਚਰਨੀਂ ਲਗੇ ਬੜਾ ਪ੍ਰੇਮ ਕਰਨ ਸ੍ਰੀ ਗੁਰੂ ਜੀ ਦੇ ਦਰਸ਼ਨ ਸਦਕਾ ਉਨ੍ਹਾਂ ਲੋਕਾਂ ਦੀ ਮਤ ਨਿਰਮਲ ਹੋ ਗਈ ਅਤੇ ਸਭ ਲੋਕਾਂ ਦੇ ਆਤਮੇ ਏਹੋ ਆਈ ਜੋ ਕਿਵੇਂ ਸ੍ਰੀ ਗੁਰੂ ਬਾਬਾ ਜੀ ਸਾਡੀ ਵਸਤੀ ਵਿਚ ਕੋਈ ਕਾਲ ਰਹਿਣ ਤਾਂ ਉਨ੍ਹਾਂ ਲੋਕਾਂ ਨੇ ਅਰਦਾਸ ਕੀਤੀ ਹੇ ਗਰੀਬ ਨਿਵਾਜ਼ ਸਾਡੇ ਉੱਪਰ ਮੇਹਰਬਾਨੀ ਕਰੋ ਕੋਈ ਕੁ ਦਿਨ ਸਾਡੇ ਪਾਸ

ਰਹੋ ਅਰ ਆਪਣੇ ਚਰਨਾਂ ਦਾ ਸਦਕਾ ਸਾਡੀ ਕਲਿਆਣ ਕਰੋ ਜੀ ਹੇ ਬਾਬਾ ਜੀ ਅਸਾਂ ਅਨਾਥਾਂ ਉੱਪਰ ਮੇਹਰ ਦੀ ਦ੍ਰਿਸ਼ਟੀ ਕਰੋ ਅਤੇ ਸੇਵਕ ਜਾਨ ਕਰ ਉਧਾਰ ਕਰੀਏ ਜੀ ਉਹਨਾਂ ਦਾ ਪ੍ਰੇਮ ਦੇਖ ਕਰ ਸ੍ਰੀ ਗੁਰੂ ਜੀ ਓਥੇ ਟਿਕੇ ਤੇ ਉਨ੍ਹਾਂ ਲੋਕਾਂ ਨੂੰ ਸਿੱਖ ਬਣਾਇਆ ਤੇ ਕਿਹਾ ਭਾਈ ਇਕ ਧਰਮਸਾਲਾ ਬਣਾਓ ਤੀਸਰੇ ਪਹਿਰ ਕੀਰਤਨ ਕਰਿਆ ਕਰੋ ਸੋ ਉਨ੍ਹਾਂ ਲੋਕਾਂ ਨੇ ਇਵੇਂ ਹੀ ਕੀਤਾ ਗੁਰੂ ਜੀ ਕੀ ਸੇਵਾ ਬਹੁਤ ਕਰਨ ਇਕ ਲੜਕਾ ਸੱਤਾਂ ਬਰਸਾਂ ਦਾ ਘਰ ਤੋਂ ਸੁੱਤਾ ਉਠਕੇ ਕੀਰਤਨ ਸੁਣਨ ਨਿਤ ਹੀ ਆਇਆ ਕਰੇ ਪਰ ਉਹ ਲੜਕਾ ਸ਼ਰਮ ਦਾ ਮਾਰਿਆ ਸ੍ਰੀ ਗੁਰੂ ਜੀ ਦੇ ਪਿਛਲੇ ਪਾਸੇ ਆਇ ਖੜਾ ਹੋਇਆ ਕਰੇ ਜਦ ਸ਼ਬਦ ਕੀਰਤਨ ਦਾ ਭੋਗ ਪਵੇ ਤਾਂ ਉਹ ਲੜਕਾ ਆਪਣੇ ਘਰ ਚਲਿਆ ਜਾਵੇ ਅਤੇ ਸੰਗਤ ਭੀ ਆਪੋ ਆਪਣੇ ਘਰਾਂ ਨੂੰ ਜਾਵੇ ਇਕ ਦਿਨ ਸ੍ਰੀ ਗੁਰੂ ਜੀ ਨੇ ਕਹਿਆ ਭਾਈ ਜਦ ਇਹ ਬਾਲਕ ਆਵੇ ਤਾਂ ਇਸਨੂੰ ਪਕੜ ਰਖਣਾ ਅਗਲੇ ਭਲਕ ਜਾਂ ਕੀਰਤਨ ਦਾ ਭੋਗ ਪਿਆ ਤਾਂ ਸਿੱਖਾਂ ਨੇ ਉਸ ਲੜਕੇ ਨੂੰ ਪਕੜ ਲਿਆ ਤੇ ਸ੍ਰੀ ਗੁਰੂ ਜੀ ਦੇ ਹਜ਼ੂਰ ਲੈ ਗਏ ਤਾਂ ਸ੍ਰੀ ਗੁਰੂ ਜੀ ਨੇ ਉਸ ਬਾਲਕ ਨੂੰ ਪੁਛਿਆ ਹੇ ਲੜਕੇ ਤੂੰ ਇਸ ਵਕਤ ਸੁੱਤਾ ਉੱਠਕੇ ਕੀਰਤਨ ਸੁਣਨ ਆਉਂਦਾ ਹੈਂ ਅਜੇ ਤੇਰਾ ਹਸਣੇ ਖੇਡਣੇ ਦਾ ਵਕਤ ਹੈ ਔਰ ਖਾਣ ਪੀਣ ਸੌਣੇ ਦਾ ਵਕਤ ਹੈ ਤਾਂ ਉਸ ਬਾਲਕੇ ਆਖਿਆ ਜੀ ਆਪ ਦੇ ਦਰਸ਼ਨ ਦਾ ਸਦਕਾ ਤੇ ਆਪ ਦੇ ਸ਼ਬਦ ਦੇ ਪ੍ਰਤਾਪ ਕਰਕੇ ਮੈਨੂੰ ਸ੍ਰੀ ਪਰਮੇਸ਼ਰ ਦੇ ਭਗਤ ਤੇ ਆਪ ਦੇ ਚਰਨਾਂ ਦਾ ਸਤਸੰਗ ਹੀ ਹੱਛਾ ਲੱਗਦਾ ਹੈ ਤਾਂ ਫੇਰ ਗੁਰੂ ਜੀ ਕਹਿਆ ਹੇ ਲੜਕਿਆ! ਇਹ ਤੈਨੂੰ ਕਿਸ ਤਰ੍ਹਾਂ ਸਤਸੰਗ ਹੱਛਾ ਲੱਗਦਾ ਹੈ ਤਾਂ ਫੇਰ ਉਸ ਬਾਲਕ ਨੇ ਕਿਹਾ ਹੇ ਗੁਰੂ ਜੀ ਇਕ ਦਿਨ ਮੈਨੂੰ ਮੇਰੀ ਮਾਤਾ ਨੇ ਆਖਿਆ ਹੇ ਲੜਕੇ ਤੂੰ ਅੱਗ ਬਾਲ ਸੋ ਮੈਂ ਲੱਗਾ ਅੱਗ ਬਾਲਣ ਤੇ ਮੇਰੀ ਮਾਤਾ ਲੱਗੀ ਆਟਾ ਗੁੰਨ੍ਹਣ ਜਦ ਮੈਂ ਚੁਲ੍ਹੇ ਵਿਚ ਲਕੜੀਆਂ ਜੋੜੀਆਂ ਤਾਂ ਪਹਿਲਾਂ ਨਿੱਕੀਆਂ ਲਕੜੀਆਂ ਬਲ ਗਈਆਂ ਤਾਂ ਮੇਰੇ ਮਨ ਵਿਚ ਵਿਚਾਰ ਆਈ ਹੈ ਜੀ ਕੀ ਖਬਰ ਹੈ ਜੀ ਕਿ ਮੈਂ ਛੋਟਾ ਹੀ ਕਾਲ ਦੇ ਵਸ ਹੋ ਜਾਣਾ ਹੈ ਕਿਆ ਜਾਪੇ ਵਡਾ ਹੋਵਣ ਦੇਵੇ ਕਿ ਨਾ ਹੋਵਣ ਦੇਵੇ ਸੋ ਸਚੇ ਪਾਤਸ਼ਾਹ ਜੀ ਮੈਂ ਹੁਣੇ ਹੀ ਸਤਸੰਗ ਕਰਨ ਲੱਗਾ ਹਾਂ ਜੀ ਇਹ ਬਾਤ ਉਸ ਬਾਲਕ ਦੀ ਸੁਣ ਕਰ ਸਾਰੀ ਸੰਗਤ ਹੈਰਾਨ ਹੋਈ ਅਤੇ ਸ੍ਰੀ ਗੁਰੂ ਜੀ ਨੇ ਉਸ ਬਾਲਕ ਦੇ ਪ੍ਰਥਾਇ ਇਕ ਸ਼ਬਦ ਆਖਿਆ- ਸਿਰੀਰਾਗੁ ਮਹਲਾ ੫ ॥

*ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ ॥ ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥ ਉਠਿ ਚਲਿਆ ਪਛੁਤਾਇਆ ਪਰਿਆ*

*ਵਸਿ ਜੰਦਾਰ॥ ੧॥ ਅੰਧੇ ਤੂੰ ਬੈਠਾ ਕੰਧੀ ਪਾਹਿ॥ ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ॥ ੧॥ ਰਹਾਉ॥ ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥ ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥ ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ॥ ੨॥ ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ॥ ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ॥ ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ॥ ੩॥ ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ॥ ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ॥ ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ॥ ੪॥ ੪॥ ੭੪॥*

ਜਦ ਇਹ ਸ਼ਬਦ ਗੁਰੂ ਜੀ ਆਖਿਆ ਤਾਂ ਉਸ ਲੜਕੇ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਸ੍ਰੀ ਗੁਰੂ ਜੀ ਨੇ ਉਸ ਬਾਲਕ ਉੱਪਰ ਖੁਸ਼ੀ ਕੀਤੀ ਤੇ ਨਾਲੇ ਸੰਗਤ ਉੱਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਅਤੇ ਉਪਦੇਸ਼ ਕੀਤਾ ਭਾਈ ਸਿੱਖੋ ਕਰਤਾਰ ਨੂੰ ਹਾਜ਼ਰਾ ਹਜ਼ੂਰ ਜਾਣੋ ਅਤੇ ਪ੍ਰਮੇਸ਼ਰ ਦੀ ਭਗਤੀ ਕਰੋ ਇਹ ਜੀਵ ਸਦਾ ਨਹੀਂ ਰਹਿਣਾ ਕਰਤਾਰ ਦੀ ਆਗਿਆ ਨਾਲ ਜਮ ਜੀਵ ਨੂੰ ਪਕੜ ਕਰ ਲੈ ਜਾਂਦਾ ਹੈ। ਇਹ ਸਤ ਕਾ ਉਪਦੇਸ਼ ਕਰਕੇ ਗੁਰੂ ਜੀ ਓਥੋਂ ਚਲਦੇ ਰਹੇ॥ ੯੬॥

# ਸਾਖੀ ਬਿਸੀਅਰ ਦੇਸ਼ ਦੀ

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਬਿਸੀਅਰ ਦੇਸ਼ ਕਉ ਜਾਇ ਪ੍ਰਾਪਤ ਹੋਏ ਪਰ ਉਥੇ ਗੁਰੂ ਜੀ ਨੂੰ ਕੋਈ ਬੈਠਣ ਨਾ ਦੇਵੇ ਤਾਂ ਓਥੋਂ ਸ੍ਰੀ ਗੁਰੂ ਨਾਨਕ ਜੀ ਉਠ ਕਰ ਬਾਹਰ ਜਾਇ ਬੈਠੇ ਤੇ ਝੰਡੇ ਬਾਢੀ ਦੇਖਿਆ ਕਿ ਤਿੰਨ ਅਤੀਤ ਆਏ ਬੈਠੇ ਹੈਨ ਤਾਂ ਝੰਡੇ ਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਫੇਰ ਝੰਡੇ ਨੇ ਆਪਣੀ ਘਰ ਦੀ ਨੂੰ ਆਖਿਆ ਸੰਤ ਆਏ ਹੈਨ ਉਹਨਾਂ ਵਾਸਤੇ ਕੁਛ ਅੰਨ੍ਹ ਹੋਵੇ ਤਾਂ ਲੈ ਜਾਈਏ ਤਾਂ ਘਰ ਦੀ ਨੇ ਆਖਿਆ ਜੀ ਜੋ ਹੈ ਸੋ ਆਪ ਨੂੰ ਮਲੂਮ ਹੈ ਪਰ ਝੰਡੇ ਦੇਖਿਆ ਤਾਂ ਘਰ ਵਿਚ ਕੁਝ ਨਹੀਂ ਅਤੇ ਝੰਡੇ ਦਾ ਇਹ ਨੇਮ ਸੀ ਕਿ ਆਏ ਗਏ ਸਾਧ ਸੰਤ ਦੀ ਸੇਵਾ ਕਰਨੀ ਜੇ ਆਪਣੇ ਘਰ ਨਾ ਵੀ ਹੋਵੇ ਤਾਂ ਗਰਾਮ ਵਿਚੋਂ ਮੰਗ ਕਰਕੇ ਵੀ ਸਾਧਾਂ ਦੀ ਸੇਵਾ ਕਰਨੀ ਪਰ ਉਸ ਦਿਨ ਝੰਡਾ ਸਾਰੀ ਵਸਤੀ ਵਿਚ ਫਿਰ ਰਿਹਾ ਪਰ ਉਸਨੂੰ ਕਿਤੋਂ ਹੱਥ ਕੁਝ ਨ ਆਇਆ ਲੋਕ ਕਹਿਣ ਅਗੇ ਭਾਈ ਇਹ

ਫਕੀਰਾਂ ਦਾ ਨਾਮ ਲੈ ਕੇ ਆਪਣੇ ਘਰ ਲੈ ਜਾਂਦਾ ਹੈ ਪਰ ਬਹੁਤ ਹੀ ਫਿਰ ਰਹਿਆ ਕਿਤੇ ਹੱਥ ਨਾ ਪਿਆ ਤੇ ਉਸ ਦਿਨ ਰਾਜੇ ਦੀ ਛਿੰਝ ਸੀ ਉਸ ਰਾਜੇ ਨੇ ਇਕ ਭਲਵਾਨ ਰਖਿਆ ਹੋਇਆ ਸੀ ਪਰ ਉਸ ਦੀ ਪਿੱਠ ਕਦੇ ਨਹੀਂ ਸੀ ਲਗੀ ਤੇ ਹੁਕਮ ਰਾਜੇ ਦਾ ਇਹ ਹੈ ਸੀ ਜੋ ਕੋਈ ਢਾਹ ਲਏਗਾ ਉਸਨੂੰ ਸੌ ਟਕਾ ਦੇਵਾਂਗਾ ਤੇ ਜਿਹੜਾ ਢਹਿ ਪਵੇਗਾ ਉਸਨੂੰ ਪੰਜਾਹ ਟਕੇ ਦੇਵਣੇ ਇਹ ਢੰਡੋਰਾ ਰਾਜਾ ਨੇ ਫੇਰਿਆ ਸੀ ਤਾਂ ਝੰਡੇ ਨੇ ਮਨ ਵਿਚ ਵਿਚਾਰਿਆ ਕਿ ਭਾਈ ਜੇ ਮੈਂ ਡਿਗ ਪਵਾਂਗਾ ਤਾਂ ਪੰਜਾਹ ਟਕੇ ਲੈ ਆਵਾਂਗਾ ਇਨ੍ਹਾਂ ਦਾ ਪ੍ਰਸਾਦਿ ਹੋ ਜਾਵੇਗਾ ਇਹੋ ਵਿਚਾਰ ਕੇ ਝੰਡੇ ਜਾਇ ਕਰ ਰਾਜਾ ਦੇ ਭਲਵਾਨ ਨਾਲ ਦਸਤ ਪੰਜਾ ਲਿਆ ਤਾਂ ਓਸ ਭਲਵਾਨ ਨੇ ਵਿਚਾਰਿਆ ਕਿ ਇਹ ਤਾਂ ਕਦੀ ਨਹੀਂ ਘੁਲਿਆ ਉਹਨੇ ਆਖਿਆ ਭਾਈ ਤੂੰ ਕਿਉਂ ਆਇਆ ਹੈਂ ਤਾਂ ਉਸਨੇ ਕਿਹਾ ਭਾਈ ਮੇਰੇ ਘਰ ਸਾਧ ਆਏ ਹੈਨ ਉਹਨਾਂ ਦੇ ਵਾਸਤੇ ਆਇਆ ਹਾਂ ਕਿ ਜੋ ਮਿਲੇਗਾ ਉਨਕੀ ਸੇਵਾ ਕਰੂੰਗਾ ਜਾਂ ਇਹ ਉਸਨੇ ਸੁਣਿਆਂ ਤਾਂ ਦਿਲ ਵਿਚ ਉਸਨੇ ਕਿਹਾ ਭਾਈ ਇਹ ਪਰਮੇਸ਼ਰ ਦਾ ਭਗਤ ਹੈ ਜਿਹੜਾ ਪਰਾਏ ਕਾਰਜ ਲਈ ਆਪਣਾ ਸਰੀਰ ਭੀ ਤੁੜਵਾਉਂਦਾ ਹੈ ਸੋ ਭਲਵਾਨ ਦੇ ਮਨ ਪਰਮੇਸ਼ਰ ਦਾ ਭਉ ਉਪਜਿਆ ਤੇ ਉਸਦਾ ਪਿਛਲਾ ਅੰਕੁਰ ਜਾਗਿਆ ਭਲਾ ਹੋਵਣਾ ਸੀ ਤਾਂ ਉਹ ਭਲਵਾਨ ਨਿਕਲਕੇ ਆਖਣ ਲੱਗਾ ਆਓ ਭਾਈ ਝੰਡਿਆ ਤੂੰ ਮੇਰੇ ਨਾਲ ਘੁਲ ਤਾਂ ਝੰਡਾ ਵੀ ਤਿਆਰ ਖੜਾ ਸੀ ਸੋ ਦੋਵੇਂ ਜਣੇ ਘੁਲਦੇ ਰਹੇ ਉਹ ਭਲਵਾਨ ਝੰਡੇ ਪਾਸੋਂ ਢਹਿ ਪਿਆ ਤਾਂ ਰਾਜੇ ਨੇ ਝੰਡੇ ਨੂੰ ਸਿਰੋਪਾਓ ਦਿਤਾ ਤੇ ਨਾਲੇ ਉਹ ਟਕੇ ਅਤੇ ਲੋਕ ਵੀ ਸ਼ਹਿਰ ਦੇ ਇਹ ਕਹਿਣ ਕਿ ਭਾਈ ਇਹ ਕਦੀ ਨਹੀਂ ਕਿਸੇ ਪਾਸੋਂ ਡਿਗਾ ਤੇ ਹੁਣ ਝੰਡੇ ਪਾਸੋਂ ਢਹਿ ਪਿਆ ਹੈ ਪਰ ਝੰਡੇ ਗੁਰੂ ਜੀ ਦੀ ਸੇਵਾ ਕੀਤੀ ਤੇ ਸ੍ਰੀ ਗੁਰੂ ਉਸ ਭਲਵਾਨ ਨੂੰ ਤਾਰਿਆ ਤੇ ਇਹ ਹੁਕਮ ਕੀਤਾ ਕਿ ਜਦ ਏਸ ਭਲਵਾਨ ਦਾ ਅੰਤ ਹੋਵੇ ਤਾਂ ਸਚਖੰਡ ਨੂੰ ਪ੍ਰਾਪਤ ਹੋਵੇਗਾ ਔਰ ਭੀ ਉਸ ਦੀ ਕੁਲ ਦਾ ਉਧਾਰ ਕੀਤਾ ਔਰ ਝੰਡੇ ਉੱਪਰ ਖੁਸ਼ੀ ਕੀਤੀ ਨਾਮ ਦਾਨ ਦੀਆ ਤਾਂ ਝੰਡਾ ਵੀ ਲਗਾ ਗੁਰੂ ਗੁਰੂ ਜਪਣ ਸ੍ਰੀ ਵਾਹਿਗੁਰੂ ਦੇ ਨਾਮ ਦੀ ਖੁਮਾਰੀ ਝੰਡੇ ਨੂੰ ਜੋ ਚੜ੍ਹੀ ਸੋ ਉਦਾਸੀਨ ਫਿਰਨ ਲੱਗਾ ਤਾਂ ਸ੍ਰੀ ਗੁਰੂ ਜੀ ਝੰਡੇ ਦੀਆਂ ਸਰਬ ਕੁਲਾਂ ਦਾ ਉਧਾਰ ਕੀਤਾ ਤੇ ਸਦਗਤੀ ਕੀਤੀ ਅੰਤ ਕੋ ਝੰਡਾ ਸ੍ਰੀ ਗੁਰੂ ਜੀ ਕੇ ਲੋਕ ਕੋ ਪ੍ਰਾਪਤ ਹੂਆ ਸ੍ਰੀ ਗੁਰੂ ਜੀ ਇਕ ਸਲੋਕ ਆਖਿਆ ਉਸ ਭਲਵਾਨ ਦੇ ਪ੍ਰਥਾਇ ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥ ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥੧॥ ਝੰਡੇ ਨੇ ਗੁਰੂ ਜੀ ਕੋ ਮੱਥਾ ਟੇਕਿਆ॥੯੭॥

# ਸਾਖੀ ਮੀਏਂ ਮਿਠੇ ਨਾਲ ਹੋਈ

ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਮੀਏਂ ਮਿਠੇ ਦੇ ਕੁਠਿਆਲੇ ਜਾਇ ਨਿਕਲੇ ਤਾਂ ਓਥੇ ਮੀਏਂ ਮਿਠੇ ਦੇ ਬਾਗ ਵਿਚ ਗੁਰੂ ਜੀ ਬੈਠੇ ਤੇ ਮਿਠਾ ਜੋ ਸੀ ਸੋ ਸ਼ਾਹ ਅਬਦੂਲ ਰਹਿਮਾਨ ਦਾ ਮੁਰੀਦ ਹੈ ਸੀ ਪਰ ਪਹਿਲਾਂ ਗੋਸ਼ਟ ਗੁਰੂ ਨਾਨਕ ਜੀ ਦੀ ਸ਼ਾਹ ਅਬਦੂਲ ਰਹਿਮਾਨ ਨਾਲ ਹੋਈ ਸ਼ਾਹ ਅਬਦੁਲ ਰਹਿਮਾਨ ਉਸ ਬਾਗ ਵਿਚ ਆਇ ਬੈਠਾ ਤਾਂ ਅਗੇ ਮਰਦਾਨਾ ਬੈਠਾ ਕੀਰਤਨ ਕਰਦਾ ਸੀ ਤਾਂ ਅਬਦੂਲ ਰਹਿਮਾਨ ਨੇ ਆਖਿਆ ਹੇ ਨਾਨਕ ਜੀ! ਅੱਜ ਤੁਸਾਂ ਅਸਾਨੂੰ ਬਹੁਤ ਰਾਜ਼ੀ ਕੀਤਾ ਹੈ ਜੋ ਆਪ ਨੇ ਮੇਹਰਬਾਨੀ ਕਰਕੇ ਦੀਦਾਰ ਦਿਤਾ ਹੈ ਅਤੇ ਨਾਨਕ ਜੀ ਤੁਸਾਡੇ ਦੀਦਾਰ ਕਰਨ ਤੇ ਮੇਰੀ ਸਹਾਇਤਾ ਹੋਈ ਹੈ ਫੇਰ ਸ਼ਾਹ ਅਬਦੁਲ ਰਹਿਮਾਨ ਗੁਰੂ ਜੀ ਕੀ ਖੁਸ਼ੀ ਲੈ ਕੇ ਆਪਣੇ ਘਰ ਕੋ ਚਲਿਆ ਗਿਆ ਪਰ ਸ਼ਾਹ ਅਬਦੂਲ ਰਹਿਮਾਨ ਦਾ ਮੀਆਂ ਮਿਠਾ ਜੋ ਮੁਰੀਦ ਸੀ ਅਗੋਂ ਰਾਹ ਵਿਚ ਮਿਲਿਆ ਤੇ ਆਖਿਓਸੁ ਮੀਆਂ ਜੀ ਅਜ ਤੁਸੀਂ ਬਹੁਤ ਰੰਗੀਨ ਲਾਲ ਹੋਇ ਆਏ ਹੋ ਤਾਂ ਅਗੋਂ ਸ਼ਾਹ ਅਬਦੁਲ ਰਹਿਮਾਨ ਆਖਿਆ ਹੇ ਸ਼ਾਹ ਜੀ ਅਜ ਅਸਾਨੂੰ ਖ਼ੁਦਾਇ ਦਾ ਪਿਆਰਾ ਮਿਲ ਗਿਆ ਹੈ ਉਸ ਦੇ ਦੀਦਾਰ ਕਰਕੇ ਅਸੀਂ ਲਾਲ ਰੰਗੀਨ ਹੋਇ ਆਏ ਹਾਂ ਤਾਂ ਮੀਏਂ ਮਿਠੇ ਕਹਾ ਜੀ ਉਸ ਕਾ ਨਾਉਂ ਕਿਆ ਹੈ ਤੇ ਉਹ ਹੁੰਦਾ ਕੌਣ ਹੈ ਹਿੰਦੂ ਕਿ ਮੁਸਲਮਾਨ ਹੈ ਤਾਂ ਸ਼ਾਹ ਅਬਦੁਲ ਰਹਿਮਾਨ ਨੇ ਕਿਹਾ ਉਸ ਦਾ ਨਾਮ ਨਾਨਕ ਹੈ ਅਤੇ ਹਿੰਦੂ ਹੁੰਦਾ ਹੈ ਤੇ ਤੂੰ ਭੀ ਦੀਦਾਰ ਜਾਇ ਕਰ ਜੋ ਕੁਛ ਤੈਨੂੰ ਭੀ ਫੈਜ਼ ਹੋਵੇਗਾ ਤਾਂ ਮੀਆਂ ਮਿਠਾ ਵੀ ਬਾਗ ਦੇ ਵਿਚ ਗਿਆ ਤਾਂ ਅਗੇ ਮਰਦਾਨਾ ਬੈਠਾ ਸ਼ਬਦ ਗਾਉਂਦਾ ਹੈ ਅਰ ਏਹ ਤੁਕ ਮਰਦਾਨੇ ਦੇ ਮੂੰਹ ਵਿਚ ਸੀ॥ ਸ੍ਰੀ ਮੁਖਵਾਕ॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ਇਹ ਤੁਕ ਸੁਣਦਾ ਈ ਮੀਆਂ ਮਿਠਾ ਪੂੰਜੀ ਵਿਚ ਭੰਗ ਪਾਇ ਗਿਆ ਜਦੋਂ ਬਾਗੋਂ ਮੀਆਂ ਮਿਠਾ ਆਇਆ ਤਾਂ ਅਬਦੁਲ ਰਹਿਮਾਨ ਕਿਹਾ ਮੀਆਂ ਜੀ ਦੀਦਾਰ ਕੀਤਾ ਆਹਾ ਤਾਂ ਮਿਠੇ ਕਹਿਆ ਪੀਰ ਜੀ ਕਿਆ ਦੀਦਾਰ ਪਾਇਆ ਹੈ ਉਥੇ ਤਾਂ ਕੁਫਰੋ ਹੀ ਕੁਫਰ ਬੋਲਦੇ ਹੈਂ ਅਤੇ ਜਦ ਮੈਂ ਗਿਆ ਸਾਂ ਉਹ ਇਹ ਆਖਦਾ ਸੀ॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥

ਜਦ ਮੀਏਂ ਮਿਠੇ ਇਹ ਆਖਿਆ ਕਿ ਉਹ ਕੁਫਰ ਬੋਲਦਾ ਹੈ ਤਾਂ ਸ਼ਾਹ ਅਬਦੁਲ ਰਹਿਮਾਨ ਨੇ ਆਖਿਆ ਚਲ ਮੀਆਂ ਜੀ ਤੁਹਾਨੂੰ ਬਖਸ਼ਾਇ ਲੈ ਆਵਾਂ ਮੀਏਂ ਮਿਠੇ ਕਿਹਾ ਪੀਰ ਜੀ ਅਸਾਡੇ ਹਿਸਾਬ ਵਿਚ ਚੌਦਾਂ ਤਬਕ ਹੈਨ ਸਤ ਹੇਠ ਅਤੇ ਸਤ ਉੱਪਰ ਅਤੇ ਉਹ ਸੈ ਹੀ ਆਖਕੇ ਫੇਰ ਕਹਿੰਦਾ ਹੈ ਅੰਤ ਨਹੀਂ ਏਹ ਕੁਫਰ ਆਖਦਾ ਹੈ ਤਾਂ ਅਬਦੁਲ ਰਹਿਮਾਨ ਕਿਹਾ ਮੀਆਂ ਉਸ ਨੂੰ ਸੈ ਅਸਮਾਨਾਂ ਦੀ ਹੀ ਖਬਰ ਹੈ॥ ਸ਼ਾਹ ਅਬਦੁਲ ਰਹਿਮਾਨ ਮੀਏਂ ਮਿਠੇ ਨੂੰ ਨਾਲ ਲੈ ਗਿਆ ਤੇ ਹੱਥ ਜੋੜਕੇ ਸ੍ਰੀ ਗੁਰੂ ਜੀ ਦੇ ਅੱਗੇ ਅਰਦਾਸ ਕੀਤੀ ਹੇ ਗਰੀਬ ਨਿਵਾਜ਼ ਜੀ ਇਸ ਦੀ ਖਤਾ ਮਾਫ ਕਰਹੁ ਤੁਹਾਨੂੰ ਦੁਹਾਈ ਹੈ ਤੁਹਾਡੇ ਖੁਦਾਇ ਦੀ ਤਾਂ ਗੁਰੂ ਨਾਨਕ ਜੀ ਕਿਹਾ ਆਓ ਸ਼ਾਹ ਜੀ ਅਸਾਂ ਇਸ ਨੂੰ ਦੇਖਿਆ ਭੀ ਨਹੀਂ ਤਾਂ ਅਬਦੁਲ ਰਹਿਮਾਨ ਨੇ ਅਰਜ਼ ਕੀਤੀ ਹੇ ਨਾਥ ਜੀ ਇਹ ਤਾਂ ਆਪਣੀ ਨੀਯਤ ਪਿਛੇ ਮਾਰਿਆ ਗਿਆ ਹੈ ਵਾਸਤੇ ਸਾਹਿਬ ਦੇ ਏਸ ਦੀ ਤਕਸੀਰ ਮਾਫ ਕਰਹੁ ਜੀ ਇਹ ਬਹੁਤ ਭਲਾ ਹੈ ਜੀ ਤਾਂ ਗੁਰੂ ਜੀ ਕਿਹਾ ਸ਼ਾਹ ਜੀ ਜੈਸੀ ਨੀਯਤ ਤੈਸੀ ਮੁਰਾਦ ਮਿਲਦੀ ਹੈ ਤਾਂ ਸ਼ਾਹ ਅਬਦੁਲ ਰਹਿਮਾਨ ਕਿਹਾ ਗੁਰੂ ਜੀ ਇਹ ਤਾਂ ਫੇਰ ਮਾਰਿਆ ਗਿਆ ਇਹ ਤਾਂ ਭੁੱਲਾ ਹੈ ਇਸ ਦਾ ਗੁਨਾਹ ਬਖਸ਼ੋ ਜੀ ਇਹ ਤਾਂ ਬੜਾ ਗੁਨਾਹਗਾਰ ਹੈ ਅਤੇ ਤੁਸੀਂ ਤਾਂ ਸ਼ਰਨ ਪਰੇ ਦੀ ਲਾਜ ਰਖੋ ਜੀ ਤਾਂ ਫੇਰ ਮੀਆਂ ਮਿਠਾ ਹਥ ਜੋੜ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਿਆ ਤਾਂ ਫੇਰ ਸ੍ਰੀ ਗੁਰੂ ਜੀ ਇਕ ਸ਼ਬਦ ਆਖਿਆ ਸਿਰੀਰਾਗੁ ਮਹਲਾ ੧॥

*ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੧॥ ਸਾਚਾ ਨਿਰੰਕਾਰੁ ਨਿਜ ਥਾਇ॥ ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ॥ ੧॥ ਰਹਾਉ॥ ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੨॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੩॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੪॥ ੨॥*

ਜਾਂ ਸ੍ਰੀ ਗੁਰੂ ਜੀ ਬਚਨ ਕਿਹਾ ਤਾਂ ਮੀਏਂ ਮਿਠੇ ਦੇ ਮਨ ਵਿਚੋਂ ਗੁਮਾਨ ਨਹੀਂ ਗਿਆ ਤਾਂ ਮੀਆਂ ਮਿਠਾ ਆਪਣੇ ਘਰ ਨੂੰ ਉਠ ਆਇਆ ਅਤੇ ਸ੍ਰੀ ਗੁਰੂ ਨਾਨਕ ਜੀ ਅੰਤਰਜਾਮੀ ਘਟ ਘਟ ਦੇ ਜਾਨਣਹਾਰੇ ਮੀਏਂ ਮਿਠੇ ਦੇ ਦਿਲ ਦੀ ਬੂਝ ਲੀਤੀ॥ ਇਕ ਦਿਨ ਮੀਏਂ ਮਿਠੇ ਦੇ ਦਿਲ ਵਿਚ ਅਗਾਹ ਹੋਈ ਕਿ ਨਾਨਕ ਭਲਾ ਫਕੀਰ ਹੈ ਪਰ ਸਾਨੂੰ ਮਿਲੇ ਤਾਂ ਇਉਂ ਨਿਚੋੜੀਏ ਜਿਉਂ ਨਿੰਬੂ ਨਿਚੋੜੀਦਾ ਹੈ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਮੀਆਂ ਮਿਠਾ ਕਿਆ ਆਖਦਾ ਹੈ ਤਾਂ ਮਰਦਾਨੇ ਆਖਿਆ ਜੀ ਤੇਰਾ ਜੰਤ ਹੈ ਜਿਸ ਤਰ੍ਹਾਂ ਤੂੰ ਵਜਾਵੇਂ ਓਵੇਂ ਹੀ ਵਜਦਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਜੇ ਸਾਨੂੰ ਮਿਠਾ ਮਿਲੇ ਤਾਂ ਅਸੀਂ ਇਉਂ ਕਰਾਂਗੇ ਜਿਸ ਤਰ੍ਹਾਂ ਗੰਨਾ ਪੀੜ ਸੁਟੀਦਾ ਹੈ ਉਸੇ ਤਰ੍ਹਾਂ ਪੀੜ ਸੁਟੀਏਂਗੇ ਤਾਂ ਇਕ ਦਿਨ ਮੀਏਂ ਨੂੰ ਮੁਰੀਦਾਂ ਨੇ ਕਹਿਆ ਪੀਰ ਜੀ ਚਲੋ ਨਾਨਕ ਫਕੀਰ ਦਾ ਦੀਦਾਰ ਕਰੀਏ ਅਤੇ ਪੀਰ ਜੀ ਇਕ ਦਿਨ ਤੁਸਾਂ ਕਿਹਾ ਸੀ ਜੇ ਨਾਨਕ ਮਿਲੇ ਤਾਂ ਨਿੰਬੂ ਦੀ ਤਰ੍ਹਾਂ ਨਿਚੋੜ ਲਵਾਂਗੇ ਤਾਂ ਮੀਏਂ ਮਿਠੇ ਨੇ ਕਿਹਾ ਭਾਈ ਸਾਨੂੰ ਅਗੋਂ ਜਵਾਬ ਆਇ ਗਿਆ ਹੈ ਅਸੀਂ ਮਿਠੇ ਨੂੰ ਇਉਂ ਨਿਚੋੜ ਸੁਟਾਂਗੇ ਜਿਸ ਤਰ੍ਹਾਂ ਗੰਨਾ ਪੀੜ ਲਈਦਾ ਹੈ ਤਾਂ ਮੁਰੀਦਾਂ ਨੇ ਕਿਹਾ ਮੀਆਂ ਜੀ ਨਾਨਕ ਫਕੀਰ ਤੁਸਾਂ ਤੋਂ ਜੋਰਾਵਰ ਹੈ ਚਲੋ ਖਾਂ ਫਕੀਰ ਦਾ ਦੀਦਾਰ ਕਰੀਏ ਕਿਉਂ ਜੋ ਦਰਸ਼ਨ ਕੀਤੇ ਸਵਾਬ ਹੈ ਤਾਂ ਮੀਆਂ ਮਿਠਾ ਮੁਰੀਦਾਂ ਨੂੰ ਨਾਲ ਲੈ ਕੇ ਗੁਰੂ ਨਾਨਕ ਜੀ ਦੇ ਪਾਸ ਆਇਆ ਆਪਸ ਵਿਚ ਗੋਸ਼ਟ ਹੋਈ ਤੇ ਪਹਿਲਾਂ ਗੁਰੂ ਨਾਨਕ ਜੀ ਸ਼ਬਦ ਆਖਿਆ॥

ਸਿਰੀਰਾਗੁ ਮਹਲਾ ੧॥ ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥ ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥ ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ॥੧॥ ਬਾਬਾ ਮਾਇਆ ਭਰਮਿ ਭੁਲਾਇ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ॥੧॥ ਰਹਾਉ॥ ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ॥ ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ॥ ੨॥ ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ॥ ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ॥ ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ॥ ੩॥ ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥ ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥ ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥ ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ॥ ਸਾ ਧਨ ਆਪੁ ਗਵਾਇਆ ਗੁਰ ਕੈ

ਸਬਦਿ ਸੀਗਾਰੁ ॥ ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥ ੫ ॥

ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਸੁਣਾਇਆ ਤਾਂ ਮੀਏਂ ਮਿਠੇ ਨੇ ਹੱਥ ਜੋੜ ਕਰ ਆਖਿਆ ਨਾਨਕ ਜੀ ਤੁਸੀਂ ਬੜੇ ਬਜ਼ੁਰਗ ਹੋ ਸਾਹਿਬ ਨੇ ਆਪ ਨੂੰ ਬਹੁਤ ਬਜ਼ੁਰਗੀ ਬਖਸ਼ੀ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਮੀਆਂ ਮਿਠਾ ਜੇਹੜੇ ਮਨਮੁਖ ਹੈਨ ਸੋ ਆਪਣੇ ਗੁਰਾਂ ਥੀਂ ਭੁਲੇ ਹੋਏ ਹੈਨ ਉਹਨਾਂ ਨੂੰ ਦੋਹਾਂ ਲੋਕਾਂ ਵਿਚ ਥਾਉਂ ਨਹੀਂ ਮਿਲਦੀ। ਬਾਝ ਗੁਰਾਂ ਥੋਂ ਉਹਨਾਂ ਨੂੰ ਕੋਈ ਨਹੀਂ ਛਡਾਂਵਦਾ ਗੁਰਾਂ ਥੀਂ ਬਿਨਾਂ ਅਗਿਆਨੀ ਅੰਧੇ ਆਂਵਦੇ ਜਾਂਦੇ ਹੈਨ ਜਿਹਨਾਂ ਨੇ ਆਪਣੇ ਗੁਰਾਂ ਦਾ ਨਾਮ ਅਤੇ ਗਿਆਨ ਖੋਇਆ ਹੈ ਸੋ ਠਗੇ ਅਤੇ ਮੁਠੇ ਜਾਂਦੇ ਹੈਨ ਸਾਰਾ ਜਗਤ ਮਾਇਆ ਦੇ ਭਰਮ ਭੁਲਾ ਹੋਇਆ ਹੈ ਜੋ ਭੁਲੀਆਂ ਹੈਨ ਸੋ ਦੁਹਾਗਣੀਆਂ ਹੈਨ ਅਤੇ ਸੋ ਆਪਣੇ ਪਿਰ ਦੇ ਅੰਗ ਵਿਚ ਨਹੀਂ ਸਮਾਉਂਦੀਆਂ ਤੇ ਜੋ ਭੁਲੀਆਂ ਹੋਈਆਂ ਗ੍ਰਿਹ ਨੂੰ ਤਿਆਗ ਕੇ ਬਨ ਨੂੰ ਖੋਜਣ ਜਾਂਦੀਆਂ ਹੈਨ ਸੋ ਭੁਲੀਆਂ ਹੋਈਆਂ ਪਰਬਤਾਂ ਥਣਾਂ ਵਿਚ ਫਿਰਦੀਆਂ ਹੈਨ ਸੋ ਗਰਭ ਕਰਕੇ ਪਿਰ ਸੇ ਵਿਛੁੰਨੀਆਂ ਹੈਨ ਸੋ ਤਿਨਾਂ ਕਾ ਮਿਲਨਾ ਦੂਰ ਹੈ ਜੇਹੜੀਆਂ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੀਆਂ ਹੈਨ ਸੋ ਜਨਮ ਮਰਨ ਕੀਆਂ ਵਿਛੜੀਆਂ ਫੇਰ ਮਿਲਦੀਆਂ ਹਨ ਸੱਚ ਸਹਿਜ ਤੇ ਨਾਮ ਪ੍ਰਾਪਤ ਹੋਤਾ ਹੈ ਉਸੇ ਕੀ ਸੋਭਾ ਹੋਤੀ ਹੈ ਭਰਤਾ ਸਰਬ ਕਾ ਪਰਮੇਸ਼ਰ ਹੈ ਅਤੇ ਜੋ ਮਨ ਕੀ ਹਉਮੈ ਦੂਰ ਹੁੰਦੀ ਹੈ ਤਾਂ ਤੀਰਥ ਦਾ ਨ੍ਹਾਵਨਾ ਤੇ ਭੇਖ ਦਾ ਧਾਰਣਾ ਸਭ ਸਫਲ ਹੋਤਾ ਹੈ ਅਤੇ ਸਤਿਗੁਰਾਂ ਦੇ ਸ਼ਬਦ ਤੋਂ ਬਗੈਰ ਇਸ ਮਨ ਨੂੰ ਸਮਝ ਨਹੀਂ ਆਉਂਦੀ ਤੇ ਗੁਰਾਂ ਦੇ ਸ਼ਬਦ ਕਰਕੇ ਪ੍ਰੇਮ ਕਾ ਪਦਾਰਥ ਪ੍ਰਾਪਤ ਹੋਤਾ ਅਰ ਤੱਤ ਕੇ ਵਿਚਾਰ ਕਰਕੇ ਦੇਹ ਅਭਿਮਾਨ ਮਿਟ ਜਾਂਦਾ ਹੈ ਤਾਂ ਸਭਸੇ ਵਿਚ ਪ੍ਰਮੇਸ਼ਰ ਜਾਣਤੇ ਹੈਂ ਏਹ ਸ਼ਬਦ ਸੁਣ ਕਰ ਮੀਆਂ ਮਿਠਾ ਸਮੇਤ ਮੁਰੀਦਾਂ ਦੇ ਗੁਰੂ ਜੀ ਕੇ ਚਰਨਾਂ ਉੱਪਰ ਢਹਿ ਪਿਆ ਅਤੇ ਕਹਿਓਸੁ ਹੇ ਗੁਰੂ ਜੀ ! ਮੈਨੂੰ ਸਿੱਖ ਕਰੋ ਜੀ ਤਾਂ ਗੁਰੂ ਜੀ ਆਖਿਆ ਸੁਣੋ ਮੀਆਂ ਜੀ ਜੋ ਖੁਦਾਇ ਦਾ ਪਿਆਰਾ ਮਿਲੇ ਤਾਂ ਮਨ ਸੁਧ ਕਰਕੇ ਉਸਦੀ ਸੇਵਾ ਕਰੋ ਅਭਿਮਾਨ ਛੋਡ ਕਰਕੇ ਜੋ ਕੋਈ ਪਰਮੇਸ਼ਰ ਦੀ ਬੰਦਗੀ ਵਾਲਾ ਮਿਲੇ ਉਸਦੇ ਨਾਲ ਬਰਾਬਰੀ ਨਹੀਂ ਕਰਨੀ ਹਥੋਂ ਉਸਦੇ ਅਗੇ ਸਿਰ ਝੁਕਾਉਣਾ ਦਿਲੋਂ ਦੂਜਾ ਭਾਉ ਦੂਰ ਕਰੋ। ਤਾਂ ਮੀਏਂ ਮਿਠੇ ਕਹਿਆ ਪਹਿਲਾਂ ਖੁਦਾਇ ਦਾ ਨਾਮ ਤੇ ਦੂਸਰਾ ਮੁਹੰਮਦ ਰਸੂਲ ਹੈ ਜੇ ਉਸਦਾ ਕਲਮਾ ਆਖੀਦਾ ਹੈ ਤਾਂ ਦਰਗਾਹ ਵਿਚ ਕਬੂਲ ਹੁੰਦਾ ਹੈ ॥ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋ ਮੀਆਂ ਜੀ ਉਸ ਪਰਮੇਸ਼ਰ ਦੇ ਦਰ ਉੱਪਰ ਦੂਜੇ ਦੀ ਜਗ੍ਹਾ ਨਹੀਂ ਤੇ ਜੇ ਕੋਈ ਓਥੇ

ਰਹਿੰਦਾ ਹੈ ਤਾਂ ਏਕਤਾ ਹੋਇ ਕਰ ਰਹਿੰਦਾ ਹੈ॥ ਤਾਂ ਮੀਏਂ ਮਿਠੇ ਨੇ ਹੋਰ ਸਾਵਲ ਕੀਤਾ॥ ਹੇ ਗੁਰੂ ਜੀ! ਕਿਵੇਂ ਤੇਲ ਬਿਨਾਂ ਦੀਵਾ ਬਲਦਾ ਹੈ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਨ ਕੀਤਾ॥ ਸਿਰੀਰਾਗੁ ਮਹਲਾ ੧ ਘਰੁ ੫॥ ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥ ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥ ਬਿਨੁ ਤੇਲ ਦੀਵਾ ਕਿਉ ਜਲੈ॥੧॥ ਰਹਾਉ॥ ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾਈਐ॥੨॥ ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ ਰਹਾਉ॥ ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥ ਸਭ ਦੁਨੀਆ ਆਵਣ ਜਾਣੀਆ॥ ੩॥ ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥੪॥੩੩॥

ਜਾਂ ਇਹ ਸ਼ਬਦ ਸ੍ਰੀ ਗੁਰੂ ਜੀ ਕਿਹਾ ਤਾਂ ਮੀਏਂ ਮਿਠੇ ਸਵਾਲ ਕੀਤਾ ਹੇ ਗਰੀਬ ਨਿਵਾਜ਼ ਜੀ ਪੜ੍ਹੇ ਹੋਏ ਕਬੂਲ ਕਿਉਂ ਨਹੀਂ ਪਾਉਂਦੇ ਅਤੇ ਉਹ ਦਰਵੇਸ਼ ਕਉਨ ਹੈ ਜੋ ਪਰਮੇਸ਼ਰ ਦੇ ਦਰ ਦੇ ਲਾਇਕ ਹੈਨ ਤੇ ਉਹ ਰੋਜਾ ਕਉਨ ਹੈ ਜਿਸਦੇ ਰਖਿਆਂ ਮਨ ਥਾਇੰ ਰਹਿੰਦਾ ਹੈ ਅਤੇ ਉਹ ਨਿਮਾਜ਼ਾਂ ਪੰਜ ਕਉਨ ਹੈਨ ਜਿਨ੍ਹਾਂ ਦੇ ਕੀਤਿਆਂ ਖੁਦਾਇ ਨਜ਼ਰ ਕਰੇ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਿਆ॥

*ਮਾਰੂ ਮਹਲਾ ੫॥ ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥ ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥ ੧॥ ਸਚੁ ਨਿਵਾਜ ਯਕੀਨ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥ ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥ ੨॥ ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥ ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥ ੩॥ ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ ਦਸ ਅਉਰਾਤ ਰਖਹੁ ਬਦ ਰਾਹੀ॥ ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥ ੪॥ ਮਕਾ ਮਿਹਰ ਰੋਜਾ ਪੈ ਖਾਕਾ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ॥ ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥ ੫॥ ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥ ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥ ੬॥ ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ*

ਯਾਦਿ ਦਿਲੈ ਮਹਿ ਮਉਲਾ॥ ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥ ੭॥ ਦਿਲ ਮਹਿ ਜਾਨਹੁ ਸਭ ਫਿਲਹਾਲਾ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ॥ ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ॥ ੮॥ ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥ ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥ ੯॥ ਸਗਲੀ ਜਾਨਿ ਕਰਹੁ ਮਉਦੀਫਾ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ॥ ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥ ੧੦॥ ਹਕੁ ਹਲਾਲੁ ਬਖੋਰਹੁ ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣਾ॥ ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ॥ ੧੧॥ ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥ ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥ ੧੨॥ ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥ ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥ ੧੩॥ ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥ ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ॥ ੧੪॥ ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥ ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥ ੧੫॥ ੩॥ ੧੨॥

ਇਹ ਸ਼ਬਦ ਸੁਣਕੇ ਮੀਏਂ ਮਿਠੇ ਨੇ ਕਿਹਾ ਗੁਰੂ ਜੀ ਤੁਸਾਂ ਏਕ ਪ੍ਰਮੇਸ਼ਰ ਜੀ ਕੇ ਨਾਮ ਕੀ ਸਿਫਤ ਕੀਤੀ ਹੈ ਸੋ ਨਾਮ ਕਹੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਮੀਆਂ ਜੀ ਏਕ ਨਾਮ ਸਿਫਤ ਮਹਿਮਾਂ ਕਿਸਨੋਂ ਆਈ ਹੈ ਜੀ ਫੇਰ ਮਿਠੇ ਕਿਹਾ ਜੀ ਮਿਹਰਬਾਨੀ ਕਰਕੇ ਤੁਸੀਂ ਹੀ ਦਸੀਏ ਜੀ ਤੁਸੀਂ ਖੁਦਾਇ ਦੇ ਵਲੀ ਹੋ ਤੁਸਾਡੇ ਵਿਚ ਅਤੇ ਖੁਦਾਇ ਵਿਚ ਭੇਦ ਕੋਈ ਨਹੀਂ ਜੀ ਤਾਂ ਸ੍ਰੀ ਗੁਰੂ ਜੀ ਮੀਏਂ ਮਿਠੇ ਨੂੰ ਬਾਂਹ ਤੇ ਪਕੜ ਕਰ ਗੋਸ਼ੇ ਵਿਚ ਲੈ ਗਏ ਅਤੇ ਗੁਰੂ ਨਾਨਕ ਜੀ ਨੇ ਮੁਖ ਥੀਂ ਕਿਹਾ ਵਾਹ ਸਾਹਿਬ ਇਤਨਾ ਹੀ ਕਹਿਣ ਨਾਲ ਦੂਜਾ ਭਾਵ ਮਿਠੇ ਦਾ ਖਤਮ ਹੋ ਗਿਆ ਤਾਂ ਮੀਆਂ ਦੇਖੇ ਤਾਂ ਇਕ ਮੁਠ ਭਸਮ ਕੀ ਪਈ ਹੋਈ ਹੈ ਫੇਰ ਗੁਰੂ ਜੀ ਕਹਿਆ ਵਾਹ ਸਾਹਿਬ ਵਾਹ ਸਾਹਿਬ ਇਤਨੇ ਕਹਿਣੇ ਨਾਲ ਮੀਏਂ ਮਿਠੇ ਖੜੇ ਹੋਇਕੇ ਸ੍ਰੀ ਗੁਰੂ ਜੀ ਦੇ ਚਰਨ ਚੁੰਮੇਂ ਤਾਂ ਸ੍ਰੀ ਗੁਰੂ ਜੀ ਨੇ ਇਕ

ਸ਼ਬਦ ਕਿਹਾ ਰਾਗ ਤਿਲੰਗ ਵਿਚ-

*ਹਾਜਰਾਂ ਕੋ ਮੇਹਰ ਹੈ ਬੇਹਾਜਰਾਂ ਕੋ ਬੇਮਿਹਰ ਹੈ॥ ਈਮਾਨ ਦੋਸਤ ਹੈ ਬੇਈਮਾਨ ਕਾਫਰ ਹੈ॥ ਕੁਫਰ ਕਹਿਰ ਹੈ ਗੁਸਾ ਹਰਾਮ ਹੈ ਨਫਸ ਸ਼ੈਤਾਨ ਹੈ॥ ਗੁਮਾਨ ਕੁਫਰ ਹੈ ਬੇਈਮਾਨ ਨਾਪਾਕ ਹੈ॥ ਇਲਮ ਹਲੀਮੀ ਹੈ ਬੇਹਿਰਸ ਔਲੀਆ ਹੈ॥ ਦਿਆਨਤਦਾਰ ਸੁਰਖਰੂ ਹੈ ਅਕਿਰਤਘਨ ਜਰਦ ਰੂ ਹੈ॥ ਸਚ ਭਿਸ਼ਤ ਹੈ ਦਰੋਗ ਦੋਜਕ ਹੈ॥ ਜ਼ੋਰ ਜ਼ੁਲਮ ਹੈ ਸਿਫਤ ਉਜੂ ਹੈ॥ ਬਾਂਗ ਬਲੇਲ ਹੈ ਚੋਰੀ ਲਾਲਚ ਹੈ॥ ਯਾਰੀ ਪਲੀਤ ਹੈ ਫਕੀਰੀ ਸਬੂਰੀ ਹੈ ਬੇਸਬੂਰੀ ਮਕਰੂਹੀ ਹੈ॥ ਰਾਹ ਪੀਰਾਂ ਹੈ ਬੇਰਾਹ ਬੇਪੀਰਾਂ ਹੈ॥ ਈਮਾਨ ਦੋਸਤ ਹੈ ਬੇਦਿਆਨਤੀ ਨਕਾਰ ਹੈ॥ ਤੇਗ ਮਰਦਾਂ ਹੈ॥ ਅਦਾਲਤ ਪਾਤਸ਼ਾਹਾਂ ਹੈ॥ ਏਤੇ ਟੋਲ ਜੋ ਜਾਨ ਜਨਾਵੈ॥ ਤਉ ਨਾਨਕ ਦਾਸ ਸਬਦ ਕਹਾਵੈ॥ ੧॥*

ਤਾਂ ਮੀਆਂ ਮਿਠਾ ਹਾਜਰ ਨਾਮਾ ਸੁਣ ਕਰ ਗੁਰੂ ਨਾਨਕ ਜੀ ਦੀ ਚਰਨੀਂ ਆਇ ਲੱਗਾ ਅਤੇ ਕਹਿਓਸੁ ਨਾਨਕ ਜੀ ਤੂੰ ਖੁਦਾਇ ਦਾ ਰੂਪ ਹੈਂ ਖੁਦਾਇ ਦਾ ਔਲੀਆ ਹੈਂ ਅਤੇ ਆਪ ਹੀ ਖੁਦਾਇ ਨੇ ਤੇਰੇ ਜਿਸਮ ਵਿਚ ਆਇ ਕਰ ਨਾਨਕ ਨਾਮ ਕਹਾਇਆ ਹੈ ਤਾਂ ਮੀਏਂ ਮਿਠੇ ਕਿਹਾ ਅਸੀਂ ਤਾਂ ਅੱਜ ਤੀਕਰ ਭੁਲੇ ਹੀ ਫਿਰਦੇ ਰਹੇ ਹਾਂ ਤਾਂ ਗੁਰੂ ਮੀਏਂ ਉੱਪਰ ਖੁਸ਼ੀ ਕੀਤੀ ਮੀਏਂ ਮਿਠੇ ਨੇ ਗੁਰੂ ਨਾਨਕ ਜੀ ਨੂੰ ਖੁਦਾਇ ਕਰ ਜਾਤਾ ਤੇ ਮੀਏਂ ਦਾ ਭਰਮ ਸਭ ਦੂਰ ਹੋਇਆ ਤੇ ਸ੍ਰੀ ਗੁਰੂ ਜੀ ਦਾ ਸਿੱਖ ਹੋਇਆ॥ ਬੋਲੋ ਭਾਈ ਜੀ ਵਾਹਿਗੁਰੂ॥ ੯੮॥

## ਅੱਗੇ ਸਾਖੀ ਸੈਦੋ ਘੇਉ ਨਾਲ ਹੋਈ

ਤਾਂ ਗੁਰੂ ਜੀ ਜਾਂਦੇ ਜਾਂਦੇ ਇਕ ਦੇਸ਼ ਵਿਚ ਜਾ ਵੜੇ ਤਾਂ ਸੈਦੋ ਘੇਉ ਗੁਰੂ ਜੀ ਦੀ ਸੇਵਾ ਕਰਿਆ ਕਰੇ ਅਤੇ ਸ੍ਰੀ ਗੁਰੂ ਜੀ ਨਿਤਨੇਮ ਪਿਛਲੀ ਰਾਤ ਦਰਿਆ ਉੱਪਰ ਜਾਇ ਇਸ਼ਨਾਨ ਕਰਨ ਤੇ ਬੈਠਕੇ ਇਕੰਤ ਨਿਰੰਕਾਰ ਦੀ ਬੰਦਗੀ ਕਰਨ ਪਰ ਸੈਦੋ ਘੇਉ ਨਿਤਾਪ੍ਰਤਿ ਗੁਰੂ ਜੀ ਕਾ ਦਰਸ਼ਨ ਕਰਦਾ ਹੁੰਦਾ ਸੀ ਤਾਂ ਸੈਦੋ ਦੇ ਮਨ ਵਿਚ ਆਇਆ ਕਿ ਸਾਡੇ ਗੁਰੂ ਨੇ ਖੁਆਜੇ ਦੀ ਸੇਵਾ ਕਰਕੇ ਇਹ ਪ੍ਰਤਾਪ ਲਿਆ ਹੈ ਹੋਵੇ ਤਾਂ ਮੈਂ ਖੁਆਜੇ ਉੱਪਰ ਬੈਠਕੇ ਖੁਦਾਇ ਦੀ ਬੰਦਗੀ ਕਰਾਂ ਜੋ ਮੇਰਾ ਪ੍ਰਤਾਪ ਵੀ ਹੋਇ ਜਾਵੇ ਤਾਂ ਮੈਂ ਭੀ ਖੁਆਜੇ ਦੀ ਸੇਵਾ ਕਰਾਂ। ਇਹ ਵਿਚਾਰ ਕਰਕੇ ਰੋਜ਼ ਦਰਿਆ ਉੱਪਰ ਜਾਣਾ ਸ਼ੁਰੂ ਕਰ

ਦਿਤਾ। ਇਕ ਦਿਨ ਦੀ ਗਲ ਹੈ ਜਦ ਸੈਦੋ ਘੇਊ ਪਿਛਲੀ ਰਾਤ ਦਰਿਆ ਉੱਪਰ ਚਲਿਆ ਤਾਂ ਅੱਗੋਂ ਇਕ ਆਦਮੀ ਮਿਲਿਆ ਪਰ ਹੱਥ ਉਸਦੇ ਵਿਚ ਇਕ ਮੱਛੀ ਪਕੜੀ ਹੋਈ ਸੀ ਤਾਂ ਉਸਨੇ ਪੁਛਿਆ ਭਾਈ ਤੇਰਾ ਨਾਮ ਕੀ ਹੈ ਤੇ ਤੂੰ ਕੌਣ ਹੈਂ ਤਾਂ ਸੈਦੋ ਨੇ ਆਖਿਆ ਜੀ ਮੇਰਾ ਨਾਮ ਸੈਦੋ ਘੇਊ ਹੈ ਅਤੇ ਰੋਜ਼ ਦਰਿਆ ਉੱਪਰ ਜਾਂਦਾ ਹਾਂ ਨਿਤ ਪਹਿਰ ਰਾਤ ਰਹਿੰਦੀ ਅਸੀਂ ਏਥੇ ਬੰਦਗੀ ਕਰਦੇ ਹਾਂ ਜੋ ਖੁਆਜਾ ਸਾਨੂੰ ਵਡਿਆਈ ਦੇਵੇ ਸਾਡੇ ਗੁਰੂ ਜੀ ਨੇ ਖੁਆਜੇ ਕੋਲੋਂ ਪਾਈ ਹੈ ਤਾਂ ਫੇਰ ਸੈਦੋ ਘੇਊ ਨੇ ਉਸ ਪਾਸੋਂ ਪੁਛਿਆ ਭਾਈ ਤੂੰ ਕੌਣ ਹੈਂ ਅਤੇ ਇਸ ਵਕਤ ਕਿਥੇ ਚਲਿਆ ਹੈਂ ਤਾਂ ਉਸ ਮਨੁੱਖ ਨੇ ਕਹਿਆ ਭਾਈ ਮੈਂ ਖੁਆਜਾ ਖਿਜਰ ਹਾਂ ਅਤੇ ਏਸ ਵਕਤ ਮੈਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਨੂੰ ਜਾਂਦਾ ਹਾਂ ਔਰ ਉਹਨਾਂ ਦੀ ਸੇਵਾ ਕਰਦਾ ਹਾਂ ਭਾਈ ਗੁਰੂ ਨਾਨਕ ਜੀ ਤਾਂ ਪਰਮੇਸ਼ਰ ਦਾ ਰੂਪ ਹੈ ਸੁਣ ਭਾਈ ਜਿਸ ਨੇ ਇਹ ਸੰਸਾਰ ਪੈਦਾ ਕੀਤਾ ਹੈ ਉਸ ਨਿਰੰਕਾਰ ਵਿਚ ਤੇ ਗੁਰੂ ਨਾਨਕ ਜੀ ਵਿਚ ਕੋਈ ਭੇਦ ਜਾਣੇਗਾ ਸੋ ਗੁਨਾਹਗਾਰ ਹੋਵੇਗਾ ਇਸ ਦੁਨੀਆਂ ਨੂੰ ਪਰਮੇਸ਼ਰ ਨੇ ਰਾਹ ਦਸਣ ਵਾਸਤੇ ਗੁਰੂ ਨਾਨਕ ਜੀ ਨੂੰ ਭੇਜਿਆ ਹੈ ਔਰ ਹੱਛਾ ਨਾਮ ਦਸਣ ਵਾਸਤੇ ਅਤੇ ਦੁਨੀਆਂ ਦਾ ਉਧਾਰ ਕਰਨ ਵਾਸਤੇ ਗੁਰੂ ਨਾਨਕ ਜੀ ਨੂੰ ਭੇਜਿਆ ਹੈ ਅਤੇ ਇਹ ਕਰਤਾਰ ਦਾ ਹੁਕਮ ਹੈ ਕਿ ਜੋ ਕੋਈ ਗੁਰੂ ਨਾਨਕ ਜੀ ਨੂੰ ਮਿਲੇਗਾ ਤੇ ਨਾਮ ਜਪੇਗਾ ਤੇ ਸਿੱਖ ਹੋਵੇਗਾ ਉਹ ਮੇਰੇ ਲੋਕ ਨੂੰ ਪ੍ਰਾਪਤ ਹੋਵੇਗਾ ਭਾਈ ਏਸ ਵਾਸਤੇ ਨਿਤਾਪ੍ਰਤਿ ਗੁਰੂ ਨਾਨਕ ਜੀ ਦੀ ਟਹਿਲ ਕਰਨ ਜਾਂਦਾ ਹਾਂ। ਇਹ ਬਾਤ ਕਹਿਕੇ ਖੁਆਜਾ ਉਥੋਂ ਚਲਦਾ ਰਿਹਾ ਅਤੇ ਸੈਦੋ ਘੇਊ ਅਚਰਜ ਹੋਇ ਗਿਆ ਤੇ ਸੈਦੋ ਨੇ ਆਖਿਆ ਭਾਈ ਅਸੀਂ ਤਾਂ ਆਖਦੇ ਹਾਂ ਸਾਡੇ ਗੁਰੂ ਨੇ ਖੁਆਜੇ ਪਾਸੋਂ ਮੁਰਾਤਬਾ ਪਾਇਆ ਹੈ ਇਹ ਸਗੋਂ ਖੁਆਜਾ ਨਿਤ ਗੁਰੂ ਜੀ ਦੀ ਸੇਵਾ ਕਰਨ ਜਾਂਦਾ ਹੈ ਤਾਂ ਇਕ ਦਿਨ ਸੈਦੋ ਘੇਊ ਨੂੰ ਫੇਰ ਖੁਆਜਾ ਮਿਲਿਆ ਤੇ ਕਹਿਓਸੁ ਹੇ ਸੈਦੋ ਤੂੰ ਦੇਖ ਮੈਂ ਖੁਆਜਾ ਜੋ ਹਾਂ ਸੋ ਪਾਣੀ ਰੂਪ ਹਾਂ ਅਤੇ ਬਾਬੇ ਨਾਨਕ ਜੀ ਜੋ ਹਨ ਸੋ ਪੌਣ ਰੂਪ ਹੈਨ ਅਤੇ ਮੈਂ ਕਈ ਵਾਰ ਉਹਨਾਂ ਥੀਂ ਉਪਜਿਆ ਹਾਂ ਤੇ ਕਈ ਵਾਰੀ ਮੈਂ ਉਹਨਾਂ ਦੇ ਭੀਤਰ ਸਮਾਇ ਗਿਆ ਹਾਂ ਜਦ ਇਹ ਬਾਤ ਸੈਦੋ ਘੇਊ ਨੇ ਸੁਣੀ ਤਾਂ ਸੈਦੋ ਘੇਊ ਗੁਰੂ ਨਾਨਕ ਜੀ ਦੀ ਪੈਰੀਂ ਆਇ ਪਿਆ ਪਰ ਸੈਦੋ ਘੇਊ ਨੂੰ ਗੁਰੂ ਜੀ ਕਹਿਆ ਇਸ ਵਕਤ ਪਹਿਰ ਰਾਤ ਰਹਿੰਦੀ ਕਿਥੋਂ ਆਏ ਹੋ ਅਗੇ ਤਾਂ ਤੁਸੀਂ ਦਿਨ ਚੜ੍ਹੇ ਆਉਂਦੇ ਸਾਓ ਅਤੇ ਅੱਜ ਕਿਆ ਹੈ ਜੋ ਇਸ ਵਕਤ ਆਏ ਹੋ ਤਾਂ ਸੈਦੋ ਘੇਊ ਨੇ ਸ੍ਰੀ ਗੁਰੂ ਨਾਨਕ ਜੀ ਦੇ ਅੱਗੇ ਖੁਆਜੇ ਦੇ ਮਿਲਣ ਦਾ ਸੰਪੂਰਨ ਪ੍ਰਸੰਗ

ਸੁਣਾ ਦਿੱਤਾ ਤਾਂ ਗੁਰੂ ਨਾਨਕ ਜੀ ਇਹ ਬਾਤ ਸੁਣ ਕਰ ਇਕ ਸ਼ਬਦ ਕਿਹਾ - ਗਉੜੀ ਬੈਰਾਗਣਿ ਮਹਲਾ ੧ ॥

ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥ ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥ ੧ ॥ ਨਾਮੁ ਨ ਜਾਨਿਆ ਰਾਮ ਕਾ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ॥ ੧ ॥ ਰਹਾਉ॥ ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ॥ ਅਨਤ ਕਉ ਚਾਹਨ ਜੋ ਗਏ ਸੋ ਆਏ ਅਨਤ ਗਵਾਇ॥ ੨ ॥ ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥ ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥ ੩ ॥ ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ॥ ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ॥ ੪॥ ੧॥ ੧੮॥

ਤਿਸਦਾ ਪ੍ਰਮਾਰਥ-ਗੁਰੂ ਨਾਨਕ ਜੀ ਕਹਿੰਦੇ ਹੈਨ ਹੇ ਸੈਦੋ ਘੇਉ ਇਹ ਜੋ ਜਗਤ ਹੈ ਸੋ ਸੰਪੂਰਨ ਰਾਤ ਨੂੰ ਸੌਂ ਰਹਿੰਦਾ ਹੈ ਤੇ ਦਿਨ ਖਾਇਕੇ ਗਵਾਇ ਦੇਂਦਾ ਹੈ ਏਕ ਏਕ ਸਵਾਸ ਜੋ ਹੀਰੇ ਦੇ ਸਮਾਨ ਹੈ ਔਰ ਮੋਤੀਆਂ ਜੈਸਾ ਹੈ ਸੋ ਵਿਸ਼ਿਆਂ ਵਿਚ ਗਵਾ ਦੇਂਦਾ ਹੈ ਅਤੇ ਜੋ ਸੁਖਾਲੀ ਸਾਸੀਂ ਵਾਹਿਗੁਰੂ ਨਹੀਂ ਧਿਆਉਂਦੇ ਸੋ ਅੰਤ ਦੇ ਸਮੇਂ ਪਸਚਾਤਾਪ ਕਰਦੇ ਹੈਨ ਅਤੇ ਜੋ ਅਨਿਤ ਧਨ ਹੈ ਸੋ ਧਰਤੀ ਵਿਚ ਦਬਦੇ ਹੈਨ ਤੇ ਪਾਪ ਕਰਕੇ ਇਕੱਠਾ ਕਰਦੇ ਹੈਨ ਅਮਿਟ ਜੋ ਪ੍ਰਮੇਸ਼ਰ ਦਾ ਨਾਮ ਹੈ ਸੋ ਕੋਈ ਨਹੀਂ ਸਾਂਭਦਾ ਅਤੇ ਅਨਿਤ ਧਨ ਨੂੰ ਸਭ ਚਾਹ ਰਹੇ ਹੈਨ ਤੇ ਮਨੁੱਖ ਜਨਮ ਐਵੇਂ ਹੀ ਗਵਾਂਵਦੇ ਹੈਂ ਅਰ ਚੰਗੇ ਪਦਾਰਥ ਕਰਮਾਂ ਦੇ ਲੇਖੇ ਤੋਂ ਬਿਨਾਂ ਨਹੀਂ ਹੱਥ ਆਉਂਦੇ। ਭਾਈ ਬਾਲਾ ਕਹਿੰਦਾ ਹੈ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਜਿਸ ਕਰਤਾਰ ਨੇ ਜਗਤ ਬਣਾਇਆ ਹੈ ਉਸ ਨਿਰੰਕਾਰ ਨੇ ਸੰਤ ਔਰ ਸਤ ਉਪਦੇਸ਼ਟਾ ਗੁਰੂ ਹੋਇ ਕਰ ਜਗਤ ਕੋ ਪਰਮੇਸ਼ਰ ਕਾ ਨਾਮ ਔਰ ਗਿਆਨ ਦੇ ਕੇ ਜੀਵਾਂ ਦਾ ਉਧਾਰ ਕਰਨਾ ਹੈ ਪਰ ਉਸ ਵਾਹਿਗੁਰੂ ਜੀ ਦਾ ਹੁਕਮ ਨਹੀਂ ਜਾਣਿਆ ਜਾਂਦਾ ਜੋ ਕਿਸ ਨੂੰ ਨਾਮ ਦੀ ਵਡਿਆਈ ਦੇਵੇ ਤਾਂ ਇਹ ਬਚਨ ਸੁਣ ਕਰ ਸੈਦੋ ਨੇ ਹੱਥ ਜੋੜ ਕਰ ਅਰਦਾਸ ਕੀਤੀ ਹੇ ਗਰੀਬ ਨਿਵਾਜ਼ ਜੀ ਏਸ ਮਨ ਦਾ ਕੁਛ ਵਸਾਹ ਨਹੀਂ ਕਿਉਂ ਜੋ ਬਚਨ ਸੁਣੇ ਔਰ ਇਕ ਦੋਇ ਬਚਨ ਯਾਦ ਰਖਦਾ ਹੈ ਤੇ ਇਕ ਦੋਇ ਭੁਲਾਇ ਦੇਂਦਾ ਹੈ ਜੇਕਰ ਆਪ ਦਾ ਸਦਾ ਹੀ ਦੀਦਾਰ ਹੋਵੇ ਤਾਂ ਅਸਾਡਾ ਭਲਾ ਹੋਵੇ ਤਾਂ ਬਚਨ ਹੋਇ ਭਾਈ ਸਾਡੇ ਦੋਇ ਸਰੂਪ ਹੈਂ ਇਕ ਸਰਗੁਣ ਹੈ ਸੋ ਸਰਗੁਣ ਰੂਪ ਸਰੀਰ ਹੈ ਤੇ ਨਿਰਗੁਣ ਰੂਪ ਸ਼ਬਦ ਹੈ ਸੋ ਸਰੀਰ ਦਾ

ਦਰਸ਼ਨ ਸਦਾ ਨਹੀਂ ਤੇ ਸ਼ਬਦ ਦਾ ਦਰਸ਼ਨ ਸਦਾ ਹੀ ਹੁੰਦਾ ਰਹੇਗਾ। ਇਹ ਬਚਨ ਸੁਣ ਕਰ ਸੈਦੋ ਘੇਉ ਨੇ ਸ੍ਰੀ ਗੁਰੂ ਜੀ ਦੇ ਅੱਗੇ ਨਮਸ਼ਕਾਰ ਕੀਤੀ ਤੇ ਆਖਿਓਸੁ ਹੇ ਸੁਆਮੀ ਜੀ ! ਮੈਂ ਤੁਛ ਬੁਧੀ ਵਾਲਾ ਹੂੰ ਅਰ ਮੈਂ ਜਾਣਿਆ ਹੈਸੀ ਕਿ ਗੁਰੂ ਜੀ ਖ਼ੁਆਜੇ ਦੀ ਸੇਵਾ ਕਰਨ ਜਾਂਦੇ ਹੈਨ ਤੇ ਇਹ ਮੁਰਾਤਬਾ ਗੁਰੂ ਜੀ ਨੇ ਖ਼ੁਆਜੇ ਪਾਸੋਂ ਲਿਆ ਹੈ ਮੈਂ ਇਹ ਨਹੀਂ ਸੀ ਜਾਣਦਾ ਕਿ ਤੁਸੀਂ ਆਪ ਨਿਰੰਕਾਰ ਦਾ ਰੂਪ ਹੋ ਤੇ ਆਪਦਾ ਹੀ ਏਹ ਪਸਾਰਾ ਹੈ ਔਰ ਗੁਰੂ ਜੀ ਆਪ ਜਿਸਨੂੰ ਤੁਸੀਂ ਜਗਾਓ ਸੋਈ ਜਾਗਦਾ ਹੈ ਤੇਰਾ ਹੀ ਕੀਤਾ ਸਭ ਕੁਛ ਹੁੰਦਾ ਹੈ ਤਾਂ ਸ੍ਰੀ ਗੁਰੂ ਜੀ ਇਕ ਸਲੋਕ ਕਿਹਾ॥ ਸਲੋਕ॥ ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ॥ ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ॥ ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ॥ ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥ ਤਿਨ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥ ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥ ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥ ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ॥ ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥ ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥ ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥ ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ॥੧॥ ਜਾਂ ਏਹ ਸਲੋਕ ਗੁਰੂ ਜੀ ਕਿਹਾ ਤਾਂ ਓਥੋਂ ਦੇ ਲੋਕ ਸ੍ਰੀ ਗੁਰੂ ਜੀ ਦੀ ਪੈਰੀ ਆਇ ਪਏ॥ ਸ੍ਰੀ ਗੁਰੂ ਨਾਨਕ ਜੀ ਨੇ ਉਹਨਾਂ ਲੋਕਾਂ ਪਰ ਖੁਸ਼ੀ ਕੀਤੀ ਤੇ ਨਾਮ ਦਾ ਉਪਦੇਸ਼ ਕੀਤਾ ਅਤੇ ਕਿਹਾ ਭਾਈ ਆਏ ਗਏ ਸਿੱਖ ਸੰਤ ਦੀ ਸੇਵਾ ਕਰਨੀ ਸਤ ਧਰਮ ਦੀ ਕਿਰਤ ਕਰਨੀ ਸਚ ਬੋਲਿਆ ਕਰੋ ਧਰਮਸਾਲ ਬਨਾਉਣੀ ਓਥੇ ਬੈਠਕੇ ਕਰਤਾਰ ਦਾ ਸਿਮਰਨ ਕਰਨਾ ਏਹ ਉਪਦੇਸ਼ ਕਰਕੇ ਓਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੯੯॥

## ਅਗੇ ਪੰਜਾਬ ਦੇਸ਼ ਨੂੰ ਪਰਤੇ

ਜਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਾਂਦੇ ਜਾਂਦੇ ਸਰਬ ਦੇਸ਼ ਮੇਂ ਸੈਲ ਕਰਦੇ ਕਰਦੇ ਵਤ ਪੰਜਾਬ ਕੋ ਪਰਤੇ ਇਕ ਵਡੀ ਉਜਾੜ ਆਈ ਉਸ ਵਿਚ ਕੋਈ ਗਾਉਂ ਨਹੀਂ ਆਇਆ ਤੇ ਨਾ ਕੋਈ ਮਨੁੱਖ ਹੀ ਮਿਲੇ ਦਸ ਦਿਨ ਤੇ ਦਸ ਰਾਤ ਉਜਾੜ ਵਿਚ ਰਹੇ ਤਾਂ ਮਰਦਾਨੇ ਨੂੰ ਡਾਢੀ ਭੁੱਖ ਲੱਗੀ ਤਾਂ ਮਰਦਾਨੇ ਆਖਿਆ ਜੀ ਸੁਬਹਾਨ ਤੇਰੀ ਭਗਤ ਅਸੀਂ ਡੂੰਮ ਸਾਂ ਪਿੰਡ ਦੇ ਵਿਚੋਂ ਟੁਕੜ ਮੰਗ ਖਾਂਦੇ ਸਾਂ ਅਤੇ ਓਥੋਂ ਭੀ ਰਹੇ ਹੁਣ ਤਾਂ ਇਸ

ਉਜਾੜ ਦੇ ਵਿਚ ਆਇ ਪਏ ਹਾਂ ਜੇ ਖੁਦਾਇ ਕਰੇਗਾ ਤਾਂ ਇਸ ਵਿਚੋਂ ਨਿਕਲਾਂਗੇ ਅਗੇ ਜੇ ਹੁਣੇ ਕੋਈ ਸ਼ੀਂਹ ਬਘਿਆੜ ਆਇ ਗਿਆ ਤਾਂ ਖਾਇ ਜਾਸੀ ਅਜਾਈਂ ਮਰ ਵੰਞਾਂਗੇ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਤੂੰ ਡਰ ਨਹੀਂ ਤੇਰੇ ਨੇੜੇ ਕੋਈ ਨਹੀਂ ਆਂਵਦਾ ਤੂੰ ਹੁਸ਼ਿਆਰ ਹੋ ਤਾਂ ਮਰਦਾਨੇ ਆਖਿਆ ਜੀ ਮੈਂ ਕਿਸ ਤਰ੍ਹਾਂ ਹੁਸ਼ਿਆਰ ਹੋਵਾਂ ਉਜਾੜ ਵਿਚ ਤਾਂ ਆਇ ਪਏ ਹਾਂ ਤਾਂ ਬਾਬੇ ਜੀ ਕਿਹਾ ਭਾਈ ਅਸੀਂ ਉਜਾੜ ਵਿਚ ਤਾਂ ਨਹੀਂ ਇਹ ਵਸਤੀ ਹੈ ਜਿਥੇ ਸ੍ਰੀ ਪਰਮੇਸ਼ਰ ਚਿੱਤ ਆਵੇ ਉਹ ਵਸੋਂ ਹੀ ਜਾਣੀਏ ਤੇ ਜਿਥੇ ਕਰਤੇ ਪੁਰਖ ਦਾ ਨਾਮ ਚਿੱਤ ਨਾ ਆਵੇ ਉਹ ਭਾਵੇਂ ਵਸਤੀ ਹੋਵੇ ਤਾਂ ਭੀ ਉਜਾੜ ਜਾਣੀਏ ਤਾਂ ਸ੍ਰੀ ਗੁਰੂ ਜੀ ਇਉਂ ਸ਼ਬਦ ਕਿਹਾ-

ਆਸਾ ਘਰੁ ੪ ਮਹਲਾ ੧ ੴ ਸਤਿਗੁਰ ਪ੍ਰਸਾਦਿ ॥ ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥ ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥ ੧ ॥ ਤਉ ਕਾਰਣਿ ਸਾਹਿਬਾ ਰੰਗਿ ਰਤੇ ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ ੧ ॥ ਰਹਾਉ ॥ ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥ ਪੀਰ ਪੈਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥ ੨ ॥ ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥ ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥ ੩ ॥ ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥ ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪ ॥ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਤੁਧੁ ਬਾਝਹੁ ਬਾਣੀ ਸੁਰ ਨਹੀਂ ਆਂਵਦੀ ਤੂੰ ਰਬਾਬ ਵਜਾ ਤੇ ਸ਼ਬਦਾਂ ਦਾ ਉਚਾਰ ਕਰ ਤਾਂ ਮਰਦਾਨੇ ਕਿਹਾ ਜੀ ਮੈਂ ਰਬਾਬ ਕਿਸ ਤਰ੍ਹਾਂ ਵਜਾਵਾਂ ਤੇ ਕੈਸੇ ਸੁਣਾਵਾਂ ਮੇਰਾ ਤਾਂ ਘਟ ਮਿਲ ਗਿਆ ਹੈਂ ਮੈਂ ਰਬਾਬ ਵਜਾਇ ਨਹੀਂ ਸਕਦਾ ਤੇ ਗੁਰੂ ਜੀ ਮੈਂ ਤਾਂ ਭੁੱਖ ਨਾਲ ਮਰਦਾ ਹਾਂ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਕਿਸੇ ਵਸਤੀ ਵਿਚ ਜਾਹ ਤਾਂ ਮਰਦਾਨੇ ਕਿਹਾ ਜੀ ਮੈਂ ਕਿਸੇ ਵਸਤੀ ਵਿਚ ਨਹੀਂ ਜਾਇ ਸਕਦਾ ਤੇ ਗੁਰੂ ਜੀ ਭੁੱਖ ਨੇ ਬਹੁਤ ਬੇਤਾਬ ਕੀਤਾ ਹੈ ਹੁਣ ਤਾਂ ਕੋਈ ਝਟ ਬਿੰਦ ਹਾਂ ਸ੍ਰੀ ਬਾਬੇ ਕਿਹਾ ਮਰਦਾਨਾ ਅਸੀਂ ਤੈਨੂੰ ਬਿਨਾਂ ਆਈ ਮਰਨ ਨਹੀਂ ਦੇਂਦੇ ਤੂੰ ਹੁਸ਼ਿਆਰ ਹੋ ਤਾਂ ਮਰਦਾਨੇ ਕਿਹਾ ਜੀ ਮੈਂ ਕੇ ਹੁਸ਼ਿਆਰ ਹੋਵਾਂ ਹੁਣ ਤਾਂ ਜੀਵਨ ਦੀ ਬਾਤ ਕੋਈ ਨਹੀਂ ਤਾਂ ਗੁਰੂ ਬਾਬੇ ਜੀ ਬਚਨ ਕੀਤਾ ਮਰਦਾਨਾ ਹੁਣ ਤੂੰ ਇਹਨਾਂ ਬਿਰਛਾਂ ਦੇ ਫਲ ਖਾਇ ਲੈ ਪਰ ਮਰਦਾਨਾ ਕੁਛ ਪਲੇ ਨਾ ਬੰਨ੍ਹੀਂ ਤਾਂ ਮਰਦਾਨਾ ਸ੍ਰੀ ਗੁਰੂ ਜੀ ਦਾ ਹੁਕਮ ਪਾਇ ਕਰ ਲਗਾ ਖਾਵਣੇ ਤਾਂ ਬੜੇ

ਸੁਆਦ ਲਗੇ ਸੁ ਤਾਂ ਮਨ ਵਿਚ ਕਹਿਓਸੁ ਖਬਰ ਹੈ ਐਸੇ ਫਲ ਫੇਰ ਹੱਥ ਆਵਣ ਕਿ ਨਾ ਆਵਣ ਏਹ ਬਾਤ ਵਿਚਾਰ ਕਰ ਕੁਛ ਪੱਲੇ ਚਾਇ ਬਧਿਓਸੁ ਜਾਂ ਅਗਲਾ ਸਵੇਰ ਹੋਇਆ ਤਾਂ ਮਰਦਾਨੇ ਉਹ ਫਲ ਮੁਹਿ ਪਾਏ ਤਾਂ ਮਰਦਾਨਾ ਢਹਿ ਪਿਆ ਤਾਂ ਸ੍ਰੀ ਬਾਬੇ ਜੀ ਆਖਿਆ ਮਰਦਾਨਾ ਵਤ ਕੇ ਹੋਇਆ ਤਾਂ ਮਰਦਾਨੇ ਕਿਹਾ ਗੁਰੂ ਜੀ ਜੋ ਤੁਸਾਂ ਕਹਿਆ ਸੀ ਫਲ ਰਖੀਂ ਨਾ ਸੋ ਮੈਂ ਮੂਰਖ ਨੇ ਆਪਦਾ ਕਹਿਆ ਨਾ ਮੰਨਿਆਂ ਉਹ ਫਲ ਮੈਂ ਪੱਲੇ ਬੰਨ੍ਹ ਲਏ ਅਤੇ ਹੁਣ ਮੈਨੂੰ ਭੁੱਖ ਲੱਗੀ ਤਾਂ ਮੈਂ ਕੱਢ ਕਰ ਮੂੰਹ ਪਾਇਆ ਹੈ ਗੁਰੂ ਜੀ ਉਸਦੇ ਮੂੰਹ ਪਾਵਨ ਨਾਲ ਮੇਰਾ ਹਾਲ ਹੋਇਆ ਹੈ। ਸ੍ਰੀ ਗੁਰੂ ਜੀ ਕਿਹਾ ਮਰਦਾਨਾ ਤੁਧ ਬੁਰਾ ਕੀਤਾ ਏਹ ਤੁਧ ਖਾਵਣੇ ਸਨ ਤਾਂ ਸਾਨੂੰ ਆਖ ਕੇ ਖਾਂਦੋਂ ਮਰਦਾਨਾ ਇਹ ਤਾਂ ਬਿਖ ਸੀ ਅਸਾਡੇ ਬਚਨ ਕਰਕੇ ਅੰਮ੍ਰਿਤ ਹੋ ਗਏ ਸਨ ਤਾਂ ਸ੍ਰੀ ਗੁਰੂ ਜੀ ਆਪਨਾ ਚਰਨ ਮਰਦਾਨੇ ਦੇ ਮੱਥੇ ਉੱਪਰ ਛੁਹਾਇਆ ਤਾਂ ਮਰਦਾਨਾ ਚੰਗਾ ਭਲਾ ਹੋਇ ਕਰ ਉੱਠ ਬੈਠਾ ਤੇ ਕਿਹੋ ਸੁ ਸੁਬਹਾਨ ਤੇਰੀ ਕੁਦਰਤਿ ਤੂੰ ਅਤੇ ਤੇਰੀ ਕਮਾਈ ਨੂੰ ਅਸੀਂ ਡੂੰਮ ਮੰਗ ਪਿੰਨ ਖਾਵਣ ਵਾਲੇ ਅਤੇ ਤੂੰ ਅਤੀਤ ਹੈਂ ਕਿ ਖੁਦਾਇ ਹੈਂ ਤੇਰੀ ਗਤਿ ਪਾਈ ਨਹੀਂ ਜਾਂਦੀ ਤੂੰ ਪੌਣਹਾਰੀ ਹੋਇਆ ਹੈਂ ਤੇ ਨਾ ਕੁਛ ਖਾਵੇਂ ਤੇ ਨਾ ਕੁਛ ਪੀਵੇਂ ਵਸਤੀ ਵੜੇ ਨਹੀਂ ਉਜਾੜਾਂ ਵਿਚ ਰਹਿੰਦਾ ਹੈਂ ਤਾਂ ਮੈਂ ਤੇਰੇ ਨਾਲ ਕਿਉਂ ਕਰ ਰਹਾ ਤਾਂ ਅਸਾਨੂੰ ਵਿਦਿਆ ਦੇਹ ਜਾਂ ਇਹ ਮਰਦਾਨੇ ਕਹਿਆ ਤਾਂ ਸ੍ਰੀ ਬਾਬੇ ਜੀ ਕਹਆ ਮਰਦਾਨਾ ਮੈਂ ਤੇਰੇ ਉੱਪਰ ਬਹੁਤ ਰਾਜੀ ਹਾਂ ਪਰ ਮਰਦਾਨਾ ਤੂੰ ਕਿਵੇਂ ਰਹੇਂ ਭੀ ਤਾਂ ਮਰਦਾਨੇ ਕਿਹਾ ਜੀ ਮੈਂ ਤਾਂ ਰਹਾਂਗਾ ਜੇਕਰ ਮੇਰੀ ਭੁੱਖ ਗਵਾਵੋ ਤਾਂ ਮੈਂ ਰਵ੍ਹਾਂ ਜੀ ਨਹੀਂ ਤਾਂ ਵਿਦਿਆ ਕਰੋ ਜੀ ਤੇ ਜਾਂ ਆਪਣੇ ਜਿਹਾ ਅਹਾਰ ਕਰੋ ਤਾਂ ਰਹਾਂ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਤੂੰ ਦੀਨ ਦੁਨੀਆਂ ਤੋਂ ਸੁਰਖਰੂ ਹੋਇਆ ਅਤੇ ਨਿਹਾਲ ਮਰਦਾਨਿਆਂ ਨਿਹਾਲੀ ਗੁਰੂ ਜੀ ਕਿਰਪਾ ਦ੍ਰਿਸ਼ਟੀ ਮਰਦਾਨੇ ਉੱਪਰ ਕੀਤੀ ਲੋਕ ਪ੍ਰਲੋਕ ਸਭ ਸੁਆਰ ਦਿੱਤੇ ਮਰਦਾਨੇ ਸ੍ਰੀ ਗੁਰੂ ਬਾਬੇ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਸ੍ਰੀ ਬਾਬੇ ਮਰਦਾਨੇ ਨੂੰ ਪਕੜਕੇ ਉਠਾਇਆ ਤਾਂ ਅਗਮ ਨਿਗਮ ਦੀ ਸੋਝੀ ਹੋਈ ਤਾਂ ਸ੍ਰੀ ਗੁਰੂ ਜੀ ਮਰਦਾਨੇ ਨੂੰ ਨਾਲ ਲੈ ਕਰ ਉਸ ਉਜਾੜ ਵਿਚੋਂ ਨਿਕਲ ਆਏ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਮਰਦਾਨਾ ਹੁਣ ਆਖ ਕਿਹੜੇ ਪਾਸੇ ਜਾਣਾ ਹਈ ਤਾਂ ਮਰਦਾਨੇ ਕਿਹਾ ਗੁਰੂ ਜੀ ਜੋ ਤੁਧ ਰਜਾਇ ਹੈ ਸੋ ਕਰੋ ਜੀ ਪਰ ਗੁਰੂ ਜੀ ਹੁਣ ਤਾਂ ਸਾਨੂੰ ਵਤ ਆਪਣੇ ਘਰ ਜਾਵਣੇ ਨੂੰ ਚਿੱਤ ਕਰਦਾ ਹੈ ਪਰ ਤੇਰੀ ਰਜਾਇ ਹੋਵੇ ਤਾਂ ਫੇਰ ਮੈਨੂੰ ਸ੍ਰੀ ਗੁਰੂ ਨਾਨਕ ਜੀ ਕਿਹਾ ਕਿਉਂ ਬਾਲਾ ਮਰਦਾਨਾ ਕਿਆ ਆਖਦਾ

ਹੈ ਤਾਂ ਮੈਂ ਸ੍ਰੀ ਗੁਰੂ ਜੀ ਅੱਗੇ ਹੱਥ ਜੋੜ ਕਰ ਅਰਦਾਸ ਕੀਤੀ ਸਚੇ ਪਾਤਸ਼ਾਹ ਜੀ ਮਰਦਾਨਾ ਸੱਚ ਆਖਦਾ ਹੈ ਜੀ ਕਿਉਂਕਿ ਬਾਲ ਬਚੇ ਨੂੰ ਮਿਲਣ ਨੂੰ ਮਰਦਾਨੇ ਦਾ ਚਿੱਤ ਕਰਦਾ ਹੈ ਜੀ ਤੇ ਕਿਤਨੀ ਮੁਦਤ ਗੁਜਰੀ ਹੈ ਘਰ ਗਏ ਨੂੰ ਇਸ ਵਾਸਤੇ ਦੀਨ ਦਇਆਲ ਜੀ ਨਾਲੇ ਅੰਮਾ ਬੀਬੀ ਯਾਦ ਕਰਦੀ ਹੋਵੇਗੀ ਜੀ ਨਾਲ ਮਹਿਤਾ ਕਾਲੂ ਵੀ ਹੁਣ ਬਿਰਧ ਹੋਇਆ ਹੈ ਜੀ ਅੱਗੇ ਗਰੀਬ ਨਿਵਾਜ਼ ਜੀ ਤੁਧ ਪਾਸੋਂ ਕੁਛ ਛਪਿਆ ਨਹੀਂ ਜੀ ਪਰ ਮਹਾਰਾਜ ਜੀ ਅਸੀਂ ਤਾਂ ਤੇਰੇ ਦਾਸ ਹਾਂ ਜੀ ਭਾਵੇਂ ਜਾਣ ਭਾਵੇਂ ਨਾ ਜਾਣ ਪਰ ਜੀ ਬੇਬੇ ਜੀ ਦੇ ਪਾਸ ਤਾਂ ਸ੍ਰੀ ਚੰਦ ਹੋਰਾਂ ਨੂੰ ਛੱਡ ਆਏ ਹੋ ਜੀ ਸੋ ਹੁਣ ਤਾਂ ਉਨ੍ਹਾਂ ਨੂੰ ਵੀ ਕਿਥਾਊਂ ਘਰ ਬਣਾਇ ਕਰ ਵਸਾਵੋ ਜੀ ਗੁਰਾਂ ਕਹਿਆ ਭਾਈ ਬਾਲਾ ਜਿਵੇਂ ਕਰਤਾਰ ਕਰਾਇਸੀ ਇਹ ਬਾਤ ਕਰਦੇ ਹੀ ਆਹੇ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਕੋਹ ਦੋ ਉੱਪਰ ਤਲਵੰਡੀ ਆਹੀ॥ ਬੋਲੋ ਭਾਈ ਜੀ ਵਾਹਿਗੁਰੂ॥੧੦੦॥ ਤਾਂ ਸ੍ਰੀ ਗੁਰੂ ਜੀ ਇਹ ਉਦਾਸੀ ਕਰਕੇ ਬਾਰ੍ਹੀਂ ਬਰਸੀਂ ਆਏ ਨੌਂ ਬਰਸਾਂ ਦੀ ਉਦਾਸੀ ਉਤਰ ਖੰਡ ਦੀ ਅਤੇ ਤਿੰਨ ਬਰਸਾਂ ਦੀ ਉਦਾਸੀ ਪੂਰਬ ਦੀ ਕੀਤੀ ਸੋ ਬਾਰ੍ਹੀਂ ਬਰਸੀਂ ਸ੍ਰੀ ਗੁਰੂ ਜੀ ਘਰ ਰਾਇ ਭੋਇ ਦੀ ਤਲਵੰਡੀ ਆਏ ਸੰਮਤ ੧੫੭੦ ਗੁਰੂ ਨਾਨਕ ਜੀ ਫੇਰ ਤਲਵੰਡੀ ਆ ਪ੍ਰਾਪਤ ਹੋਏ ਤਾਂ ਸ੍ਰੀ ਗੁਰੂ ਜੀ ਦੀ ਉਮਰਾ ਵਰਿਆਂ ਛਤਾਲੀਆਂ ਦੀ ਹੋਈ ਜਦ ਸ੍ਰੀ ਗੁਰੂ ਆਪਣੇ ਪਿੰਡ ਦੇ ਬਾਹਰ ਜਾਇ ਬੈਠੇ ਤਾਂ ਮਰਦਾਨਾ ਅਤੇ ਬਾਲਾ ਤੇ ਗੁਰੂ ਨਾਨਕ ਦੇਵ ਜੀ ਹੇ ਗੁਰੂ ਅੰਗਦ ਜੀ ਬਾਹਰ ਅਸੀਂ ਉਜਾੜ ਵਿਚ ਜਾਇ ਬੈਠੇ ਜਾਂ ਇਕ ਘੜੀ ਕੁ ਓਥੇ ਬੈਠਿਆਂ ਨੂੰ ਗੁਜਰੀ ਤਾਂ ਮਰਦਾਨੇ ਹੱਥ ਜੋੜਕੇ ਗੁਰੂ ਜੀ ਨੂੰ ਕਹਿਆ ਮੇਹਰਬਾਨ ਜੀ ਜੇਕਰ ਹੁਕਮ ਦੇਵੋ ਤਾਂ ਆਪਣੇ ਬਾਲ ਬੱਚੇ ਨੂੰ ਮਿਲ ਆਵਾਂ ਦੇਖਾਂ ਸਾਡੇ ਆਦਮੀ ਮੋਏ ਕਿ ਜੀਉਂਦੇ ਹੈਨ ਤਾਂ ਗੁਰੂ ਜੀ ਹੱਸ ਕੇ ਕਿਹਾ ਮਰਦਾਨਾ ਅਸੀਂ ਸਾਰੇ ਸੰਸਾਰ ਨੂੰ ਕਿਸ ਤਰ੍ਹਾਂ ਰਖਾਂਗੇ ਜੇ ਤੇਰੇ ਆਦਮੀ ਮਰ ਗਏ ਪਰ ਤੇਰੇ ਆਤਮੇ ਵਿਚ ਆਂਵਦਾ ਹੈ ਤਾਂ ਤੂੰ ਜਾ ਮਿਲ ਆਓ ਪਰ ਮਰਦਾਨਾ ਜੋ ਸਾਡੇ ਘਰ ਗਇਓਂ ਤਾਂ ਅਸਾਡਾ ਨਾਮ ਮਤ ਲਈਂ ਤਾਂ ਕਿਹਾ ਭਲਾ ਹੋਵੇ ਜੀ ਤਾਂ ਮਰਦਾਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਆਪਣੇ ਘਰ ਕੋ ਗਿਆ ਤਾਂ ਘਰ ਵੜਨ ਨਾਲ ਸਾਰੇ ਸਨਬੰਧੀ ਮਰਦਾਨੇ ਦੇ ਗਲ ਆਇ ਚੰਮੜੇ ਤਾਂ ਮਰਦਾਨੇ ਸੁਖ ਅਨੰਦ ਪੁਛੀ ਤਾਂ ਫੇਰ ਮਹਾਰਾਜ ਸ੍ਰੀ ਗੁਰੂ ਜੀ ਦੇ ਪ੍ਰਤਾਪ ਕਰਕੇ ਮਰਦਾਨੇ ਦੇ ਕੁਟੰਬੀ ਕਹਿੰਦੇ ਹੈਨ ਭਾਈ ਮਰਦਾਨਾ ਤੁਮ ਪਰ ਗੁਰੂ ਨਾਨਕ ਜੀ ਦਾ ਸਾਇਆ ਹੈ ਜੋ ਆਵੇ ਸੋ ਮਰਦਾਨੇ ਦੇ ਪੈਰੀਂ ਆਇ ਪਵੇ ਤੇ ਕਹਿਣ ਭਈ ਨਾਨਕ ਜੀ ਤਾਂ ਪਰਮ ਪੁਰਖ ਹੈ। ਤਾਂ ਫੇਰ

ਮਰਦਾਨਾ ਉਠਕੇ ਸ੍ਰੀ ਗੁਰੂ ਜੀ ਕੇ ਘਰ ਕੋ ਗਿਆ ਜਦ ਬਾਬਾ ਕਾਲੂ ਦੇ ਵਿਹੜੇ ਵਿਚ ਆਇ ਬੈਠਾ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਮਾਤਾ ਉੱਠ ਕਰ ਮਰਦਾਨੇ ਦੇ ਗਲ ਚੰਮੜੀ ਅਤੇ ਲਗੀ ਬੈਰਾਗ ਕਰਨ ਤੇ ਆਖਿਓਸੁ ਮਰਦਾਨਾ ਕਿਥਾਊਂ ਨਾਨਕ ਦੀ ਖਬਰ ਹੋਵੇ ਤਾਂ ਦਸੋ ਇਤਨੇ ਚਿਰ ਨੂੰ ਸਾਰੇ ਪੜੋਸੀ ਇਕੱਠੇ ਹੋ ਗਏ ਤੇ ਲਗੇ ਨਾਨਕ ਜੀ ਦੀਆਂ ਖਬਰਾਂ ਪੁਛਣ ਮਰਦਾਨਾ ਕਿਥਾਊਂ ਨਾਨਕ ਦੀ ਸਾਰ ਦੇਹ ਤਾਂ ਮਰਦਾਨੇ ਕਿਹਾ ਭਾਈ ਮੈਂ ਤਾਂ ਸੁਲਤਾਨਪੁਰ ਦੇਖਿਆ ਆਹਾ ਪਰ ਵਤ ਖਬਰ ਕਾਈ ਨਾਹੀਂ ਤਾਂ ਮਰਦਾਨਾ ਇਕ ਘੜੀ ਬੈਠ ਕਰ ਉੱਠ ਵਗਿਆ ਸ੍ਰੀ ਗੁਰੂ ਜੀ ਦੀ ਮਾਤਾ ਮਨ ਵਿਚ ਵਿਚਾਰ ਕੀਤੀ ਜੋ ਮਰਦਾਨਾ ਛੇਤੀ ਉੱਠ ਵਗਿਆ ਹੈ ਸੋ ਖਾਲੀ ਨਹੀਂ ਤਾਂ ਮਾਤਾ ਤ੍ਰਿਪਤਾ ਕੁਝ ਕਪੜੇ ਅਤੇ ਮਿਠਾਈ ਲੈ ਕੇ ਮਰਦਾਨੇ ਦੇ ਪਿਛੇ ਪਿਛੇ ਚਲੀ ਜਾਂ ਮਰਦਾਨੇ ਨੂੰ ਜਾਇ ਮਿਲੀ ਤਾਂ ਉਸਨੇ ਕਿਹਾ ਮਰਦਾਨਾ ਮੈਨੂੰ ਨਾਨਕ ਮਿਲਾਓ ਪਰ ਮਰਦਾਨਾ ਚੁਪ ਕਰ ਰਹਿਆ ਅਤੇ ਓਥੋਂ ਚਲਦੇ ਜਾਂ ਕੋਹਾਂ ਦੋਂਹ ਉੱਪਰ ਗਏ ਤਾਂ ਅਗੇ ਸ੍ਰੀ ਗੁਰੂ ਜੀ ਬੈਠੇ ਹੈਨ ਅਰ ਬਾਬੇ ਨਾਨਕ ਜੀ ਦੇਖਿਆ ਜੋ ਮਾਤਾ ਚਲੀ ਆਉਂਦੀ ਹੈ ਤਾਂ ਅਗੋਂ ਉਠਕੇ ਮਾਤਾ ਦੇ ਚਰਨੀਂ ਪਏ ਤਾਂ ਮਾਤਾ ਨੇ ਸ੍ਰੀ ਗੁਰੂ ਜੀ ਨੂੰ ਗਲ ਨਾਲ ਲਾਇਆ ਤੇ ਲਗੀ ਬੈਰਾਗ ਕਰਣ ਅਤੇ ਮੱਥਾ ਚੁੰਮਿਆਂ ਅਤੇ ਆਖਿਓਸੁ ਹਉ ਵਾਰੀ ਬੇਟਾ ਤੁਧ ਵਿਟਹੁ ਹਉਂ ਵਾਰੀ ਤੇਰੇ ਦਰਸ਼ਨ ਵਿਟਹੁ ਵਾਰੀ ਤੇਰੇ ਨਾਮ ਵਿਟਹੁ ਵਾਰੀ ਜਿਥੇ ਤੂੰ ਫਿਰਦਾ ਆਇਆ ਹੈਂ। ਓਸ ਥਾਉਂ ਤੋਂ ਹਉ ਵਾਰੀ ਬੇਟਾ ਤੁਧ ਮੈਨੂੰ ਨਿਹਾਲ ਕੀਤਾ ਹੈ ਜੋ ਆਪਣਾ ਮੁਖ ਮੇਰੇ ਤਾਈਂ ਦਿਖਲਾਇਆ ਹੈ ਤਬ ਸ੍ਰੀ ਬਾਬਾ ਜੀ ਮਾਤਾ ਦੇ ਹਿੱਤ ਕਰਕੇ ਗਦ ਗਦ ਹੋ ਗਏ ਤਾਂ ਸ੍ਰੀ ਗੁਰੂ ਜੀ ਲਗੇ ਬੈਰਾਗ ਕਰਨ ਬੈਰਾਗ ਕਰਕੇ ਸ੍ਰੀ ਗੁਰੂ ਜੀ ਹੱਸ ਪਏ ਤਾਂ ਮਰਦਾਨੇ ਨੂੰ ਆਖਿਆ ਰਬਾਬ ਵਜਾਇ ਤਾਂ ਮਰਦਾਨੇ ਨੇ ਰਬਾਬ ਵਜਾਇਆ ਸ੍ਰੀ ਗੁਰੂ ਜੀ ਨੇ ਸ਼ਬਦ ਉਚਾਰਿਆ-ਰਾਗੁ ਵਡਹੰਸੁ ਮਹਲਾ ੧ ਘਰੁ ੧ ॥ ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥ ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥ ਹਉ ਵਾਰੀ ਵੰਞਾ ਘੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥ ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥ ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥ ੨ ॥ ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥ ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥ ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥ ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥ ੪ ॥ ਤਾਂ ਮਾਤਾ ਨੇ ਕਪੜੇ ਤੇ ਮਠਿਆਈ ਅੱਗੇ ਰਖੀ ਅਤੇ ਮੂੰਹੋਂ ਆਖਿਓਸੁ

ਬੱਚਾ ਤੂ ਖਾਹ ਤਾਂ ਸ੍ਰੀ ਬਾਬੇ ਜੀ ਕਿਹਾ ਮਾਤਾ ਜੀ ਮੈਂ ਰੱਜਿਆ ਹਾਂ ਤਾਂ ਮਾਤਾ ਕਹਿਆ ਬੇਟਾ ਤੂੰ ਕਿਤ ਖਾਧੇ ਰੱਜਿਆ ਹੈ ਤਾਂ ਸ੍ਰੀ ਗੁਰੂ ਜੀ ਸ਼ਬਦ ਕਹਿਆ-ਸਿਰੀਰਾਗੁ ਮਹਲਾ ੧ ॥ ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥ ੧ ॥ ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ਤਾਂ ਫੇਰ ਮਾਤਾ ਕਿਹਾ ਇਹ ਨਿਖਤਾ ਗਲੋਂ ਉਤਾਰ ਕੇ ਨਵੇਂ ਕਪੜੇ ਪਹਿਨ ਤਾਂ ਬਾਬੇ ਜੀ ਦੂਜੀ ਪਉੜੀ ਆਖੀ ॥ ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥ ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥ ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥ ੨ ॥ ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ਜਾਂ ਮਹਿਤੇ ਕਾਲੂ ਨੂੰ ਖਬਰ ਹੋਈ ਭਈ ਨਾਨਕ ਜੀ ਆਏ ਹੈਨ ਤਾਂ ਕਾਲੂ ਆਪਣੇ ਘਰੋਂ ਜਲਿਆ ਘੋੜੇ ਉੱਪਰ ਚੜ੍ਹ ਕਰ ਗਿਆ ਤਾਂ ਸ੍ਰੀ ਗੁਰੂ ਨਾਨਕ ਉੱਠ ਕਰ ਪਿਤਾ ਦੇ ਚਰਨਾਂ ਉੱਪਰ ਮੱਥਾ ਟੇਕਿਆ ਤਾਂ ਕਾਲੂ ਨੇ ਗੁਰੂ ਨਾਨਕ ਜੀ ਨੂੰ ਗਲ ਵਿਚ ਲੈ ਕੇ ਚੁੰਮਿਆਂ ਬੈਰਾਗ ਕਰਨ ਲੱਗਾ ਤੇ ਆਖਿਓਸੁ ਨਾਨਕ ਤੂੰ ਘੋੜੇ ਉੱਪਰ ਚੜ੍ਹ ਕਰ ਘਰ ਕਉ ਚਲ ਤਾਂ ਸ੍ਰੀ ਗੁਰੂ ਜੀ ਕਹਿਆ ਪਿਤਾ ਜੀ ਇਹ ਘੋੜਾ ਮੇਰੇ ਕਿਸੇ ਕੰਮ ਨਹੀਂ ਤਦ ਸ੍ਰੀ ਗੁਰੂ ਜੀ ਤੀਜੀ ਪਉੜੀ ਆਖੀ ॥ ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥ ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥ ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥ ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ਤਾਂ ਫੇਰ ਕਾਲੂ ਨੇ ਕਹਿਆ ਚਲ ਨਾਨਕ ਮੈਂ ਨਵੇਂ ਘਰ ਬਣਾਏ ਹੈਨ ਉਸਦੇ ਵਿਚ ਬਹੁ ਅਤੇ ਸਭ ਪ੍ਰਵਾਰ ਹੈ ਓਹਨਾਂ ਨੂੰ ਮਿਲ ਕਰ ਖੁਸ਼ੀ ਕਰੋ ਕਿਉਂ ਜੋ ਤੂੰ ਚਿਰ ਪਿਛੋਂ ਆਇਆ ਹੈਂ ਜਦ ਤੇਰੀ ਖੁਸ਼ੀ ਆਵੇ ਤਾਂ ਫਿਰ ਚਲਿਆ ਜਾਵੀਂ ਤਾਂ ਫੇਰ ਸ੍ਰੀ ਗੁਰੂ ਜੀ ਚੌਥੀ ਪਉੜੀ ਆਖੀ ॥ ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥ ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥ ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥ ੪ ॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ਤਾਂ ਫੇਰ ਕਾਲੂ ਨੇ ਕਹਿਆ ਬੇਟਾ ਤੇਰਾ ਜੀਉ ਕਿਸ ਗੱਲ ਥੀਂ ਖੱਟਾ ਹੋਇਆ ਹੈ ਤੂੰ ਮੈਨੂੰ ਦਸ ਜੇ ਕਹੇਂ ਤਾਂ ਮੈਂ ਤੇਰਾ ਹੋਰ ਵਿਆਹ ਕਰਾਇ ਦੇਵਾਂ ਬਹੁਤ ਅੱਛੀ ਜੰਵ ਚੜ੍ਹਾਇ ਕਰ

ਅਡੰਬਰ ਨਾਲ ਵਿਆਹ ਕਰਵਾਵਾਂ ਤਾਂ ਸ੍ਰੀ ਗੁਰੂ ਜੀ ਸ਼ਬਦ ਆਖਿਆ-

ੴ ਸਤਿਗੁਰ ਪ੍ਰਸਾਦਿ॥ ਰਾਗੁ ਸੂਹੀ ਛੰਤ ਮਹਲਾ ੧ਘਰੁ ੪॥

*ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥ ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ॥ ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ॥ ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ॥ ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ॥ ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥ ੧॥ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ॥ ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ॥ ਲੀਆ ਤ ਦੀਆ ਮਾਨੁ ਜਿਨ੍ਹ ਸਿਉ ਸੇ ਸਜਨ ਕਿਉ ਵੀਸਰਹਿ॥ ਜਿਨ੍ਹ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ॥ ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ॥ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ॥ ੨॥*

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥ ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥ ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥ ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥ ੩॥ ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ॥ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ॥ ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ॥ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ॥ ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ॥ ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ॥ ੪॥ ੧॥ ੪ ਤਾਂ ਗੁਰੂ ਨਾਨਕ ਜੀ ਆਖਿਆ ਹੇ ਪਿਤਾ ਜੀ ਉਹ ਜੋ ਬਿਧਾਤਾ ਪੁਰਖ ਹੈ ਸੋ ਕਦਾਚਿਤ ਨਹੀਂ ਭੁਲਣ ਵਾਲਾ ਨਾ ਉਹ ਕਿਸੇ ਪਰ ਖਫਾ ਹੈ ਤੇ ਜੋ ਉਸ ਸੰਜੋਗ ਕੀਤਾ ਹੈ ਸੋ ਭਲਾ ਕੀਤਾ ਹੈ ਤਾਂ ਮਾਤਾ ਨੇ ਆਖਿਆ ਚਲ ਬੇਟਾ ਅਵਾਂਈਆਂ ਛਡ ਫੇਰ ਕਿਆ ਸੰਜੋਗ ਬਣੇ ਜਿਤ ਵਿਚ ਮਿਲੇਂਗਾ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਕਿਹਾ-

*ਰਾਗ ਮਾਰੂ ਮਹਲਾ ੧ ਘਰੁ ੧ ਚਉਪਦੇ॥ ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥ ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥ ਜਿਨੀ ਤੇਰਾ ਨਾਮੁ*

ਧਿਆਇਆ ਤਿਨ ਕਉ ਸਦਿ ਮਿਲੇ॥ ੧॥ ਬਾਬਾ ਮੈ ਕਰਮਹੀਣ ਕੂੜਿਆਰ॥ ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ॥ ੧॥ ਰਹਾਉ॥ ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ॥ ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ॥ ੨॥ ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ॥ ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ॥ ੩॥ ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ॥ ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ॥ ੪॥ ੧॥

ਤਾਂ ਬਾਬੇ ਜੀ ਆਖਿਆ– ਮਾਤਾ ਜੀ ਅਸੀਂ ਫੇਰ ਆਵਾਂਗੇ ਪਰ ਹੁਣ ਤੁਸੀਂ ਆਗਿਆ ਦੇਵੋ। ਮਾਤਾ ਜੀ ਹੁਣ ਸਾਡਾ ਮਨ ਉਦਾਸ ਹੈ ਅਸੀਂ ਫੇਰ ਹੁਣੇ ਹੀ ਥੋੜਿਆਂ ਦਿਨਾਂ ਨੂੰ ਆਇ ਮਿਲਾਂਗੇ ਤਾਂ ਮਾਤਾ ਜੀ ਕਿਹਾ ਪੁੱਤਰ ਹੁਣ ਤੂੰ ਵੱਡੀ ਉਦਾਸੀ ਕਰਕੇ ਆਇਆ ਹੈਂ ਹੁਣ ਤਾਂ ਤੂੰ ਇਕ ਵਾਰ ਘਰ ਚਲ ਜੇ ਤੂੰ ਘਰ ਨਾ ਜਾਵੇਂ ਤਾਂ ਬੇਟਾ ਮਨ ਨੂੰ ਸੰਤੋਖ ਕਿਸ ਤਰ੍ਹਾਂ ਆਵੇ ਅਤੇ ਪੁੱਤਰ ਮੈਂ ਤੇਰੀ ਸੂਰਤ ਦੇਖ ਕਰ ਨਿਹਾਲ ਹੋਈ ਅਤੇ ਪੁੱਤਰ ਜਾਂ ਤੂੰ ਜਾਣ ਦਾ ਨਾਮ ਲੈਂਦਾ ਹੈ ਤਾਂ ਮੇਰਾ ਸੰਤੋਖ ਜਿਤਨਾ ਹੈ ਸਭ ਹੀ ਉਡ ਜਾਂਦਾ ਹੈ ਅਤੇ ਜੇਕਰ ਬੇਟਾ ਤੂੰ ਸਾਡੇ ਨੇਤ੍ਰਾਂ ਅੱਗੇ ਰਹੇਂ ਤਾਂ ਅਸੀਂ ਸ੍ਰੀ ਚੰਦ ਹੋਰਾਂ ਨੂੰ ਇਥੇ ਹੀ ਮੰਗਾਇ ਲੈਂਦੇ ਆਹੇ ਤਾਂ ਉਹ ਭੀ ਇਥਾਈਂ ਰਹਿਣ ਅਤੇ ਪੁੱਤਰ ਤੂੰ ਭੀ ਸਾਡਾ ਕਿਹਾ ਮੰਨੇ ਤਾਂ ਮਨ ਸੰਤੋਖ ਆਂਵਦਾ ਹੈ ਅਤੇ ਪੁੱਤਰ ਜੇ ਤੁਧੁ ਆਖਿਆ ਹੈ ਕਿ ਮਨ ਨੂੰ ਸ਼ਾਂਤ ਕਰ ਅਤੇ ਮੈਂ ਆਵਾਂਗਾ ਸੋ ਪੁੱਤਰ ਜਿਸ ਦਿਨ ਤੂੰ ਮੇਰੇ ਘਰ ਜਨਮ ਲੀਤਾ ਹੈ ਸੀ ਤਾਂ ਹਰਿਦਾਸ ਪੰਡਿਤ ਨੇ ਕਿਹਾ ਸੀ ਹੇ ਤ੍ਰਿਪਤਾ ਜੋ ਪੀਰ ਪੈਗੰਬਰ ਔਰ ਜੋਗੀ ਜੰਗਮ ਸੰਨਿਆਸੀ ਜੋ ਜੋ ਵਲੀ ਹੈਂ ਸਭ ਨੂੰ ਇਹ ਨਿਵਾਏਗਾ ਐਸਾ ਇਸ ਦਾ ਪ੍ਰਤਾਪ ਹੋਵੇਗਾ ਸੋ ਸੰਪੂਰਨ ਦੇਵਤਾ ਇਸਨੂੰ ਨਮਸ਼ਕਾਰ ਕਰਨਗੇ ਸੋ ਪੁੱਤਰ ਮੇਰਾ ਤਾਂ ਆਤਮਾਂ ਭੀ ਅਜੇ ਠੰਢਾ ਨਹੀਂ ਹੋਇਆ ਤੇ ਨਾ ਮੇਰੀ ਰੱਜਕੇ ਕੋਈ ਮੁਰਾਦ ਹੀ ਪੂਰੀ ਹੋਈ ਸੋ ਤੇਰੇ ਪੁੱਤਰਾਂ ਕੋ ਅਪਨੇ ਪਾਸ ਰਖਿਆ ਹੈ ਪੁੱਤਰ ਅੱਗੇ ਤੂੰ ਜਾਣ ਜਿਵੇਂ ਤੇਰੀ ਰਜਾਇ ਜਾਂ ਇਹ ਬਾਤ ਕਰਦੇ ਹੀ ਆਹੇ ਤਾਂ ਸ੍ਰੀ ਗੁਰੂ ਜੀ ਕਾ ਸਭ ਕੁਟੰਬ ਆ ਗਿਆ ਤੇ ਚਾਚਾ ਲਾਲੂ ਭੀ ਆਇਆ ਤਾਂ ਗੁਰੂ ਜੀ ਉੱਠ ਕਰ ਚਾਚੇ ਲਾਲੂ ਦੇ ਚਰਨਾਂ ਪਰ ਨਮਸ਼ਕਾਰ ਕੀਤੀ ਤਾਂ ਲਾਲੂ ਬਹੁਤ ਸਿਆਣਾ ਸੀ ਅਤੇ ਉਸਨੂੰ ਸ੍ਰੀ ਗੁਰੂ ਨਾਨਕ ਜੀ ਉੱਪਰ ਬੜਾ ਭਰੋਸਾ ਸੀ ਉਸਨੇ ਬੈਠ ਕਰ ਕਿਹਾ ਹੇ ਨਾਨਕ ਜੀ ਬੜੀ ਮੇਹਰਬਾਨੀ ਕੀਤੀ ਹੈ ਜੋ ਅਸਾਂ ਜੇਹੇ ਪਾਪੀਆਂ ਨੂੰ

ਦਰਸ਼ਨ ਦਿੱਤਾ ਹੈ ਤੇ ਨਿਹਾਲ ਕੀਤਾ ਹਈ ਤਾਂ ਸ੍ਰੀ ਗੁਰੂ ਨਾਨਕ ਜੀ ਬਚਨ ਕੀਤਾ ਹੇ ਚਾਚਾ ਜੀ ਤੁਸਾਨੂੰ ਕਰਤਾਰ ਚਿੱਤ ਆਵੇ ਸਾਡੇ ਉੱਪਰ ਖੁਸ਼ੀ ਰਖਣੀ ਅਤੇ ਅਸਾਡਾ ਮਨ ਉਦਾਸ ਹੈ ਅਸੀਂ ਹੁਣ ਇਸ ਗਿਰਦ ਨਿਵਾਈ ਦੀ ਸੈਲ ਕਰਾਂਗੇ ਤਾਂ ਫੇਰ ਤੁਸਾਡੇ ਪਾਸ ਆਵਾਂਗੇ ਸਭ ਪ੍ਰਵਾਰ ਨੂੰ ਗੁਰੂ ਜੀ ਮਿਲੇ ਤੇ ਸਰਬੱਤ ਪਰ ਖੁਸ਼ੀ ਕੀਤੀ ਅਤੇ ਮਾਤਾ ਦੇ ਚਰਨਾਂ ਪਰ ਨਮਸ਼ਕਾਰ ਕੀਤੀ ਅਰ ਮਹਿਤੇ ਕਾਲੂ ਤਾਈਂ ਬਾਰੰਬਾਰ ਨਮਸ਼ਕਾਰ ਕੀਤੀ ਅਤੇ ਮੂੰਹੋਂ ਆਖਿਆ ਹੇ ਪਿਤਾ ਜੀ ਅਸੀਂ ਹੁਣ ਤੁਸਾਡੇ ਪਾਸ ਰਹਾਂਗੇ ਥੋੜ੍ਹੇ ਹੀ ਦਿਨਾਂ ਤੀਕ ਆਵਾਂਗੇ ਇਹ ਬਾਤ ਕਹਿ ਕਰ ਸ੍ਰੀ ਗੁਰੂ ਜੀ ਸਰਬੱਤ ਨੂੰ ਧੀਰਜ ਦੇਕਰ ਵਿਦਿਆ ਕੀਤਾ ਅਤੇ ਉਥੋਂ ਚਲਦੇ ਰਹੇ॥ ੧੦੧॥

## ਸਾਖੀ ਸ੍ਰੀ ਗੁਰੂ ਜੀ ਰਾਵੀ ਗਏ

ਤਾਂ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਗੁਰੂ ਜੀ ਜਿਧਰ ਜਾਵਣ ਉਥੇ ਹੀ ਜੀਵਾਂ ਦਾ ਉਧਾਰ ਕਰਨ ਅਤੇ ਜੇ ਕੋਈ ਸ੍ਰੀ ਗੁਰੂ ਜੀ ਦਾ ਦਰਸ਼ਨ ਵੀ ਕਰ ਜਾਵੇ ਤਾਂ ਅਨੇਕਾਂ ਜਨਮਾਂ ਦੇ ਪਾਪਾਂ ਦਾ ਨਸ਼ਟ ਹੋ ਜਾਵੇ ਤਾਂ ਸ੍ਰੀ ਗੁਰੂ ਨਾਨਕ ਜੀ ਕੀ ਸੁਗੰਧਤਾ ਬਾਵਨ ਚੰਦਨ ਦੀ ਨਿਆਈਂ ਹੈ ਸ੍ਰੀ ਗੁਰੂ ਜੀ ਬਾਵਨ ਚੰਦਨ ਹੈਂ ਜੋ ਕਿ ਜਿਸ ਦਰੱਖਤ ਕੋ ਵਾਯੂ ਸਪਰਸ਼ ਕਰਕੇ ਫੇਰ ਔਰ ਬਿਰਛਾਂ ਕੋ ਛੋਹਕੇ ਚੰਦਨ ਰੂਪ ਕਰ ਦੇਤੀ ਹੈ ਤੈਸੇ ਹੀ ਸ੍ਰੀ ਗੁਰੂ ਜੀ ਦਾ ਨਾਮ ਸੁਣਨ ਕਰਕੇ ਜਾਂ ਦਰਸ਼ਨ ਕਰਕੇ ਸੰਪੂਰਨ ਜੀਵਾਂ ਦੇ ਪਾਪ ਨਸ਼ਟ ਹੋ ਜਾਂਦੇ ਹੈਂ ਤੇ ਸ਼ਾਂਤਿ ਰੂਪ ਹੋ ਜਾਤੇ ਹੈਂ ਸੋ ਦੀਨ ਦਇਆਲ ਗੁਰੂ ਜੀ ਜਾਂਦੇ ਜਾਂਦੇ ਇਕ ਗਾਉਂ ਦੇ ਪਾਸ ਜਾਇ ਬੈਠੇ ਤਾਂ ਇਕ ਜ਼ਿਮੀਂਦਾਰ ਰੋਜ਼ ਰਾਵੀ ਦੇ ਵਿਚ ਨਹਾਵਣੇ ਕੋ ਜਾਂਦਾ ਹੁੰਦਾ ਸੀ ਉਸ ਦਿਨ ਜੋ ਉਹ ਜ਼ਿਮੀਂਦਾਰ ਨਹਾਵਣੇ ਜਾਤਾ ਸੀ ਤਾਂ ਅੱਗੇ ਗੁਰੂ ਜੀ ਬੈਠੇ ਹੈਨ ਔਰ ਮਰਦਾਨਾ ਸ਼ਬਦ ਪੜ੍ਹ ਰਿਹਾ ਸੀ ਤੇ ਉਹ ਸ਼ਬਦ ਸੁਣ ਕਰ ਪਾਸ ਆਇਆ ਤੇ ਆਇ ਕਰ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਇਕ ਘੜੀ ਕੁ ਬੈਠ ਕਰ ਓਹ ਜ਼ਿਮੀਂਦਾਰ ਰਾਵੀ ਮੇਂ ਨਹਾਇ ਕਰ ਆਪਣੇ ਘਰ ਕੋ ਆਇਆ ਤੇ ਆਪਣੀ ਘਰ ਵਾਲੀ ਕੋ ਕਹਾ ਹੇ ਪ੍ਰਮੇਸ਼ਰ ਦੀ ਪਿਆਰੀ ਤਿੰਨ ਸਾਧ ਬੈਠੇ ਹਨ ਉਹਨਾਂ ਦੇ ਵਾਸਤੇ ਕੁਝ ਪ੍ਰਸ਼ਾਦਿ ਤਿਆਰ ਕਰ ਦੇਵੇਂ ਤਾਂ ਉਨਕੋ ਦੇ ਆਵਾਂ ਤੇ ਮੈਂ ਆਪ ਰਸੋਈ ਖਾਵਾਂਗਾ ਤਾਂ ਉਨਕੋ ਖਵਾਇ ਕਰ ਖਾਵਾਂਗਾ ਉਸਦੀ ਇਸਤ੍ਰੀ ਨੇ ਬੜੇ ਪ੍ਰੇਮ ਨਾਲ ਪ੍ਰਸ਼ਾਦਿ ਤਿਆਰ ਕਰਕੇ ਆਪਣੇ ਪਤੀ ਕੋ ਕਹਿਆ ਹੇ ਪ੍ਰਮੇਸ਼ਰ ਦੇ ਪਿਆਰੇ ਪ੍ਰਸ਼ਾਦਿ

ਤਿਆਰ ਹੈ ਤਾਂ ਉਹ ਜ਼ਿਮੀਂਦਾਰ ਪ੍ਰਸ਼ਾਦਿ ਲੈ ਕੇ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਲੈ ਗਿਆ ਅੱਗੇ ਰਖ ਕਰ ਬੈਠ ਗਿਆ ਤੇ ਹੱਥ ਜੋੜ ਕਰ ਕਹਿਆ ਹੇ ਨਾਥ ਜੀ ਇਹ ਅਚਵੀਏ ਜੀ ਤਾਂ ਗੁਰੂ ਮਹਾਰਾਜ ਜੀ ਸਰਬ ਘਟਾਂ ਕੇ ਜਾਨਣਹਾਰੇ ਉਸਕਾ ਪ੍ਰੇਮ ਦੇਖ ਕਰ ਓਸ ਪ੍ਰਸ਼ਾਦਿ ਕੋ ਦੇਖ ਕਰ ਮੇਰੇ ਤਾਈਂ ਕਿਹਾ ਬਾਲਾ ਇਸ ਪ੍ਰਸ਼ਾਦਿ ਸੇ ਚੌਥਾ ਹਿੱਸਾ ਤੇ ਮਰਦਾਨੇ ਕੋ ਦੇਵੋ ਅਤੇ ਬਾਕੀ ਪ੍ਰਸ਼ਾਦਿ ਕੋ ਸਭ ਮੇਂ ਬਾਂਟ ਦਿਓ ਤਾਂ ਮੈਂ ਗੁਰੂ ਜੀ ਕਾ ਹੁਕਮ ਮੰਨ ਕਰ ਓਸ ਪ੍ਰਸ਼ਾਦਿ ਕੋ ਬਾਂਟ ਦੀਆ ਓਸ ਜ਼ਿਮੀਂਦਾਰ ਕੋ ਵੀ ਦੀਆ ਪਰ ਹੇ ਗੁਰੂ ਜੀ ! ਓਸ ਪ੍ਰਸ਼ਾਦਿ ਵੰਡਦਿਆਂ ਕੋ ਦੋਦੇ ਕੀ ਇਸਤਰੀ ਦੇਖ ਗਈ ਸੀ ਤਾਂ ਉਸਕੋ ਖੁਸ਼ੀ ਕਰਕੇ ਗੁਰੂ ਜੀ ਅੱਗੇ ਜਾਇ ਬੈਠੇ॥ ੧੦੨ ॥

## ਸਾਖੀ ਦੋਦੇ ਨਾਲ ਹੋਈ ਰਾਵੀ ਦੇ ਕਿਨਾਰੇ ਓਥੇ ਕਰੋੜੀਆ ਮਿਲਿਆ

ਤਾਂ ਇਕ ਦਿਨ ਦੀ ਬਾਤ ਹੈ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਮਰਦਾਨਾ ਚਲੋ ਤੁਹਾਨੂੰ ਰਾਵੀ ਦੀ ਸੈਲ ਕਰਵਾ ਲਿਆਵੀਏ ਤਾਂ ਮੈਂ ਅਰਦਾਸ ਕੀਤੀ ਸਚੇ ਪਾਤਿਸ਼ਾਹ ਜੀ ! ਜਿਧਰ ਆਪ ਦੀ ਰਜਾਇ ਹੈ ਉਧਰ ਚਲੀਏ ਜੀ ਤਾਂ ਸ੍ਰੀ ਨਾਨਕ ਜੀ ਰਾਵੀ ਦੇ ਕਿਨਾਰੇ ਜਾਇ ਬੈਠੇ ਤਾਂ ਮਰਦਾਨਾ ਲਗਾ ਸ਼ਬਦ ਪੜ੍ਹਨੇ ਤੇ ਫੇਰ ਮਰਦਾਨੇ ਆਖਿਆ ਜੀ ਹੁਣ ਹੋਰਥੇ ਚਲਦੇ ਹਾਂ ਤਾਂ ਗੁਰੂ ਜੀ ਕਿਹਾ ਭਾਈ ਤੁਸੀਂ ਉਤਾਵਲੇ ਨਾ ਹੋਵੋ ਇਕ ਏਥੇ ਦੋਦਾ ਜ਼ਿਮੀਂਦਾਰ ਰਹਿੰਦਾ ਹੈ ਪਰ ਉਸ ਦੀ ਇਸਤ੍ਰੀ ਅੱਗੇ ਗੁਰੂ ਜੀ ਕਾ ਦਰਸ਼ਨ ਕੀਤਾ ਹੋਇਆ ਸੀ ਅਤੇ ਫੇਰ ਉਹ ਆਈ ਤਾਂ ਗੁਰੂ ਜੀ ਬੈਠੇ ਹੈਨ ਦੇਖ ਕਰ ਬੜੀ ਪ੍ਰਸੰਨ ਹੋਈ ਪਰ ਘਰੋਂ ਬੜੇ ਨਿਰਧਨ ਸਨ ਅਤੇ ਕੋਈ ਪੁੱਤਰ ਭੀ ਨਹੀਂ ਉਸਨੇ ਆਪਣੇ ਘਰ ਜਾਕਰ ਆਪਣੇ ਪਤੀ ਨੂੰ ਕਿਹਾ ਹੇ ਠਾਕੁਰ ਜੀ ਇਕ ਸੰਤ ਰੂਪੀ ਸਾਧ ਰਾਵੀ ਦੇ ਕਿਨਾਰੇ ਉੱਪਰ ਆਏ ਬੈਠੇ ਹਨ ਤੁਸੀਂ ਚਲੋ ਤਾਂ ਦਰਸ਼ਨ ਕਰ ਆਵੀਏ ਤਾਂ ਉਸ ਜ਼ਿਮੀਂਦਾਰ ਨੇ ਕਿਹਾ ਚਲੋ ਪਰ ਉਹ ਦੋਵੇਂ ਜਣੇ ਤੁਰੇ ਤਾਂ ਗੁਰੂ ਜੀ ਵਾਸਤੇ ਦੁਧ ਲੈ ਚਲੇ ਸਨ ਅਤੇ ਆਇਕੇ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤਾਂ ਗੁਰੂ ਜੀ ਆਖਿਆ ਆਓ ਭਾਈ ਦੋਦਾ ਰਾਜ਼ੀ ਹੈਂ ਤਾਂ ਦੋਦੇ ਕਹਿਆ ਜੀ ਆਪ ਜੀ ਦੀ ਮੇਹਰਬਾਨੀ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਦੋਦਾ ਤੈਨੂੰ ਕਰਤਾਰ ਚਿੱਤ ਆਵੇ, ਪਰ ਉਹ ਇਸਤਰੀ ਗੁਰੂ ਜੀ ਦਾ ਦਰਸ਼ਨ ਕਰਨ ਰੋਜ਼ ਆਉਂਦੀ ਸੀ ਦਰਸ਼ਨ ਕਰਕੇ ਫੇਰ

ਘਰ ਦਾ ਕੰਮ ਜਾ ਸਵਾਰਦੀ ਸੀ ਅਰ ਦੋਦਾ ਕਦੀ ਕਦੀ ਆਉਂਦਾ ਹੈਸੀ ਤਾਂ ਇਕ ਦਿਨ ਦੀ ਬਾਤ ਹੈ ਉਹ ਇਸਤਰੀ ਗੁਰੂ ਜੀ ਦੇ ਦਰਸ਼ਨ ਨੂੰ ਚਲੀ ਤੇ ਦੁਧ ਚੋਇ ਕਰ ਲੈ ਗਈ ਤਾਂ ਪਿਛੋਂ ਦੋਦਾ ਆਇਆ ਤੇ ਆਇ ਕਰ ਦੇਖੇ ਤਾਂ ਘਰ ਇਸਤਰੀ ਨਹੀਂ ਤਾਂ ਦੋਦਾ ਜ਼ਿਮੀਂਦਾਰ ਸ੍ਰੀ ਗੁਰੂ ਨਾਨਕ ਜੀ ਪਾਸ ਆਇਆ ਤਾਂ ਗੁਰੂ ਜੀ ਅੱਗੇ ਬਹੁਤ ਅਨੰਦ ਬੈਠੇ ਸਨ ਅਰ ਦੋਦੇ ਨੂੰ ਦੇਖ ਕਰ ਸ੍ਰੀ ਬਾਬੇ ਜੀ ਆਖਿਆ ਆਓ ਦੋਦਾ ਕਿਆ ਚਾਹੁੰਦਾ ਹੈਂ ਸਾਡੇ ਪਰਮੇਸ਼ਰ ਜੀ ਘਰ ਸਭ ਕੁਛ ਹੈ ਅਤੇ ਜੋ ਓਹ ਕਰਤਾ ਪੁਰਖ ਹੈ ਸੋ ਦਾਤਾ ਹੈ ਸੰਪੂਰਨ ਜੀਵ ਉਸਦੇ ਮੰਗਤੇ ਹੈਂ ਉਹ ਜਹਾਂ ਕਹਾਂ ਭਰਪੂਰ ਹੈ ਤੇ ਉਹ ਭਗਵਤ ਬਿਰਾਜਮਾਨ ਹੈ ਉਸ ਪ੍ਰਮਾਤਮਾ ਦੇ ਰੂਪ ਦੇ ਪਾਸੋਂ ਜੋ ਤੂੰ ਆਖੇਂ ਅਸੀਂ ਤੈਨੂੰ ਦਿਵਾਈਏ ਅਤੇ ਦੁਧ ਪੀਣਾ ਚਾਹੇਂ ਤਾਂ ਇਹ ਵੀ ਨਦੀ ਦੁਧ ਦੀ ਵਗਦੀ ਹੈ ਜਿਤਨਾ ਪੀ ਸਕਦਾ ਹੈਂ ਤਿਤਨਾ ਹੀ ਪੀ ਲੈ ਦੋਦਾ ਲਗਾ ਪੀਵਣ ਅਤੇ ਕਿਆ ਦੇਖੇ ਜੋ ਅੰਮ੍ਰਿਤ ਦਾ ਸੁਆਦ ਹੈ ਦੋਦਾ ਦੁਧ ਪੀ ਕੇ ਬੜਾ ਪ੍ਰਸੰਨ ਹੋਇਆ ਆਖਣ ਲਗਾ ਕਿ ਗੁਰੂ ਜੀ ਤੋਂ ਜੋ ਮੈਂ ਮੰਗਾਂਗਾ ਸੋ ਮੈਨੂੰ ਦੇਵਣਗੇ ਤਾਂ ਦੋਦੇ ਨੇ ਆਪਣੇ ਗਲ ਵਿਚ ਪੱਲਾ ਪਾਇ ਕਰ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਦੋਦਿਆ ਕੁਛ ਮੰਗ ਲੈ ਤਾਂ ਦੋਦੇ ਕਹਿਆ ਜੀ ਮੈਂ ਇਹ ਮੰਗਦਾ ਹਾਂ ਜੋ ਦੁਧ ਪੁੱਤਰ ਕਰਕੇ ਭਰਪੂਰ ਹੋਵਾਂ ਤਾਂ ਗੁਰੂ ਜੀ ਕਹਿਆ ਦੋਦਿਆ ਕੁਛ ਹੋਰ ਭੀ ਮੰਗ ਲੈ ਤਾਂ ਦੋਦੇ ਆਖਿਆ ਗੁਰੂ ਜੀ ਮੈਂ ਇਹੋ ਮੰਗਦਾ ਹਾਂ ਜੋ ਦੁਧ ਪੁੱਤਰ ਮੇਰੇ ਬਹੁਤ ਹੋਵੇ ਤਾਂ ਤਿੰਨ ਵਾਰੀ ਗੁਰੂ ਨਾਨਕ ਸਾਹਿਬ ਜੀ ਕਹਿਆ ਕੁਛ ਹੋਰ ਮੰਗ ਦੋਦੇ ਇਹੋ ਆਖਿਆ ਜੀ ਸਚੇ ਸਾਹਿਬ ਜੀ ਮੈਂ ਦੁੱਧ ਪੁੱਤਰ ਕਰਕੇ ਭਰਪੂਰ ਹੋਵਾਂ ਇਹੋ ਮੰਗੇ ਤਾਂ ਸਤਿਗੁਰੂ ਜੀ ਕਹਿਆ ਦੁੱਧ ਪੁੱਤਰ ਨਾਲ ਤੂੰ ਭਰਪੂਰ ਹੋਵੇਂਗਾ ਪਰ ਸੱਚ ਕਮਾਈਂ ਤਾਂ ਦੋਦੇ ਮੱਥਾ ਟੇਕਿਆ ਸ੍ਰੀ ਗੁਰੂ ਜੀ ਸਦੀਵ ਹੀ ਨਦੀ ਦੇ ਕੰਢੇ ਰਹਿਣ ਲੱਗੇ ਓਥੇ ਭੀ ਬਹੁਤ ਗੁਰੂ ਨਾਨਕ ਜੀ ਦੇ ਦਰਸ਼ਨ ਕਉ ਆਵਨ ਅਤੇ ਪਾਤਸ਼ਾਹ ਦੀ ਵੱਲੋਂ ਉਥੇ ਇਕ ਠਾਣੇਦਾਰ ਕਰੋੜੀਆ ਰਹਿੰਦਾ ਸੀ ਤਾਂ ਉਸਨੇ ਖਬਰ ਸੁਣੀ ਜੋ ਇਥੇ ਇਕ ਫਕੀਰ ਆਇਆ ਹੈ ਅਰ ਸਭ ਲੋਕ ਉਹਦੇ ਮਿਲਣ ਵਾਸਤੇ ਜਾਂਦੇ ਹੈਨ ਤਾਂ ਉਸ ਕਰੋੜੀਏ ਨੇ ਕਿਹਾ ਇਹ ਤੇ ਫਕੀਰ ਕੋਈ ਜਾਦੂਗਰ ਹੈ ਉਸ ਕਰੋੜੀਏ ਆਪਣੇ ਮਨੁੱਖਾਂ ਨੂੰ ਕਿਹਾ ਮੇਰੀ ਘੋੜੀ ਸਜਾਇਕੇ ਲੈ ਆਵੋ ਅਸੀਂ ਉਸ ਨੂੰ ਜਾਇਕੇ ਉਠਾਇ ਆਵੀਐਂਗੇ ਨਹੀਂ ਤਾਂ ਬੰਨ੍ਹ ਕਰ ਲੈ ਆਵੀਐਂਗੇ ਜਾਂ ਉਹ ਕਰੋੜੀਆ ਇਹ ਬਾਤ ਮਨ ਮੇਂ ਠਾਣ ਕਰ ਘੋੜੀ ਤੇ ਚੜ੍ਹ ਕਰ ਨਿਕਲਿਆ ਤਾਂ ਡਿਗ ਪਿਆ ਅਰ ਲੱਤ ਭੱਜ ਗਈ ਤਾਂ ਕਿਤਨੇ ਕੁ

ਦਿਨ ਮੰਜੇ ਤੇ ਪਿਆ ਰਿਹਾ ਜਾਂ ਫੇਰ ਰਾਜ਼ੀ ਹੋਇਆ ਟੁਰਨ ਫਿਰਨ ਲੱਗਾ ਤਾਂ ਇਕ ਦਿਨ ਫੇਰ ਗੁਰੂ ਜੀ ਦੀ ਤਰਫ ਤੁਰਿਆ ਜੋ ਤਪੇ ਕੋ ਉਠਾਇ ਦੇਵੇਂਗੇ ਜਾਂ ਚਲ ਕਰ ਬਾਂਧ ਲਵਾਂਗੇ ਜਦ ਇਹ ਬਾਤ ਉਸਦੇ ਮਨ ਮੇਂ ਆਈ ਤਾਂ ਰਾਹ ਵਿਚ ਅੰਧਾ ਹੋਇ ਗਿਆ ਤਾਂ ਲੋਕਾਂ ਨੇ ਕਿਹਾ ਹੇ ਭਾਈ ਤੂੰ ਕੁਛ ਸੁਧ ਭਾਵਨੀ ਕਰਕੇ ਚਲੇਂ ਤਾਂ ਚੰਗਾ ਹੋਵੇਂਗਾ ਉਹ ਫਕੀਰ ਤੇ ਪੂਰਾ ਹੈ ਐਸਾ ਕੈਸਾ ਨਹੀਂ ਜਦ ਉਹ ਕਰੋੜੀਆ ਸ਼ੁਧ ਭਾਵਨਾ ਕਰਕੇ ਨੰਗੀਂ ਪੈਰੀਂ ਟੁਰਦਾ ਹੀ ਗਿਆ ਤਾਂ ਜਾਇਕੇ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਆਖਿਆ ਆਓ ਭਾਈ ਜੀ ਉਸ ਕਰੋੜੀਏ ਅਰਦਾਸ ਕੀਤੀ ਜੀ ਸੱਚੇ ਗੁਰੂ ਜੀ ਤੁਸੀਂ ਸੰਤ ਹੋ ਤੇ ਦਇਆ ਵਾਲੇ ਹੋ ਸੰਸਾਰ ਕੇ ਭਲੇ ਵਾਸਤੇ ਜਗ ਵਿਚ ਤੁਹਾਡਾ ਔਣਾ ਬਹੁਤਿਆਂ ਦੇ ਭਲੇ ਵਾਸਤੇ ਹੈ ਅਤੇ ਅਸਾਡਾ ਭਲਾ ਤਦੇ ਹੁੰਦਾ ਹੈ ਜਾਂ ਤੁਹਾਡਾ ਨਿਵਾਸ ਏਥੇ ਹੀ ਹੋਵੇ ਅਤੇ ਜੇ ਤੁਸੀਂ ਏਥੇ ਰਹੋ ਤਾਂ ਜਥਾ ਸ਼ਕਤ ਜ਼ਮੀਨ ਮੈਂ ਆਪ ਦੀ ਭੇਟਾ ਦੇਵਾਂਗਾ ਅਤੇ ਤੁਸੀਂ ਆਪਣੇ ਨਾਮ ਦਾ ਚੱਕ ਇਥੇ ਬਣਾਵੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਇਹ ਨੌਖੰਡ ਪ੍ਰਿਥਵੀ ਸਭ ਸਾਡੀ ਹੈ ਅਸਾਂ ਥੋੜ੍ਹੀ ਜੇਹੀ ਕਿਆ ਕਰਨੀ ਹੈ ਤਾਂ ਮਰਦਾਨੇ ਕੋਲੋਂ ਆਖਿਆ ਗੁਰੂ ਜੀ ਤੁਸੀਂ ਸਿਰੀ ਚੰਦ ਜੀ ਅਤੇ ਲਖਮੀ ਦਾਸ ਨੂੰ ਇਥੇ ਹੀ ਆਣ ਰਖੋ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲੇ ਤੁਸੀਂ ਸਿਰੀ ਚੰਦ ਲਖਮੀ ਦਾਸ ਨੂੰ ਇਥੇ ਹੀ ਲੈ ਆਓ ਤਾਂ ਦੋਵੇਂ ਜਣੇ ਵਿਦਿਆ ਕੀਤੇ ਤਾਂ ਦੋਹਾਂ ਨੇ ਮਾਤਾ ਤ੍ਰਿਪਤਾ ਅਤੇ ਕਾਲੂ ਅੱਗੇ ਆ ਮੱਥਾ ਟੇਕਿਆ ਤਾਂ ਉਹਨਾਂ ਪੁਛਿਆ ਭਾਈ ਬਾਲਾ ਨਾਨਕ ਜੀ ਕਿਥੇ ਹੈਈ ਤਾਂ ਬਾਲੇ ਆਖਿਆ ਮਹਿਤਾ ਜੀ ਉਹ ਰਾਵੀ ਨਦੀ ਦੇ ਕੰਢੇ ਉੱਪਰ ਬੈਠੇ ਹੈਨ ਅਤੇ ਤੁਹਾਨੂੰ ਯਾਦ ਕੀਤਾ ਹੈ ਸੋ ਤੁਸੀਂ ਕ੍ਰਿਪਾ ਕਰਕੇ ਆਪਣੇ ਸੰਬੰਧੀਆਂ ਸਮੇਤ ਓਥੇ ਚਲੋ ਦਰਸ਼ਨ ਦੇਵੋ ਤਾਂ ਮਹਿਤੇ ਕਾਲੂ ਨੇ ਆਖਿਆ ਅਜ ਸਾਡੇ ਵਡੇ ਭਾਗ ਹੋਏ ਜੋ ਗੁਰੂ ਨਾਨਕ ਜੀ ਨੇ ਅਸਾਂ ਨੂੰ ਯਾਦ ਕੀਤਾ ਹੈ ਕਾਲੂ ਨੇ ਗੱਡੀਆਂ ਭਾੜੇ ਕਰਕੇ ਤੁਰਨ ਦੀ ਤਿਆਰੀ ਕੀਤੀ ਤਾਂ ਰਾਇ ਬੁਲਾਰ ਨੇ ਸੁਣਿਆਂ ਤੇ ਕਾਲੂ ਬੇਦੀ ਦੇ ਘਰ ਆਇਆ ਤੇ ਕਹਿਣ ਲੱਗਾ ਮਹਿਤਾ ਜੀ ਤੁਸੀਂ ਏਥੇ ਬੈਠੇ ਸੀ ਤਾਂ ਬਾਬੇ ਜੀ ਦੇ ਮਿਲਣ ਦੀ ਉਮੈਦ ਆਹੀ ਸੋ ਤੁਸੀਂ ਕ੍ਰਿਪਾ ਕਰਕੇ ਇਥੇ ਹੀ ਰਹੋ ਤਾਂ ਕਾਲੂ ਨੇ ਆਖਿਆ ਰਾਇ ਜੀ ਅਸੀਂ ਉਸਦਾ ਬਚਨ ਫੇਰ ਨਹੀਂ ਸਕਦੇ ਅਸੀਂ ਤਾਂ ਉਸ ਨੂੰ ਪਰਮੇਸ਼ਰ ਕਰਕੇ ਹੀ ਜਾਣਦੇ ਹਾਂ ਤੁਸੀਂ ਰਾਇ ਜੀ ਸਾਨੂੰ ਵਿਦਿਆ ਦੇਵੋ ਸ੍ਰੀ ਗੁਰੂ ਨਾਨਕ ਜੀ ਨੇ ਸਾਨੂੰ ਯਾਦ ਕੀਤਾ ਹੈ ਸੋ ਅਸੀਂ ਉਸਦਾ ਦਰਸ਼ਨ ਪਾਈਏ ਤਾਂ ਰਾਇ ਨੇ ਕਾਲੂ ਨੂੰ ਵਿਦਿਆ ਦਿਤੀ ਕਹਿਓਸੁ

ਬਾਬੇ ਨਾਨਕ ਜੀ ਦੇ ਚਰਨਾਂ ਤੇ ਮੇਰਾ ਬਹੁਤ ਆਜਜ਼ੀ ਨਾਲ ਮੱਥਾ ਟੇਕਣਾ ਅਤੇ ਕਹਿਣਾ ਮੈਨੂੰ ਪਰਮੇਸ਼ਰ ਜੀ ਦੀ ਦਰਗਾਹ ਵਿਚ ਬਚਾਇ ਲੈਣਾ ਮੇਰੀ ਸਹਾਇਤਾ ਕਰਨੀ ਤਾਂ ਕਾਲੂ ਰਾਇ ਬੁਲਾਰ ਪਾਸੋਂ ਵਿਦਿਆ ਲੈਕਰ ਟੁਰਿਆ ਅਤੇ ਮਰਦਾਨਾ ਭੀ ਆਪਣੇ ਕੁਟੰਬੀਆਂ ਪਾਸ ਜਾਇ ਕਰ ਆਖਣ ਲੱਗਾ ਜੋ ਭਾਈ ਬਾਬੇ ਜੀ ਨੇ ਆਪਣੇ ਕੁਟੰਬ ਨੂੰ ਰਾਵੀ ਦੇ ਕੰਢੇ ਪਰ ਸੱਦ ਭੇਜਿਆ ਹੈ ਸੋ ਹੁਣ ਤੁਸੀਂ ਵੀ ਓਥੇ ਹੀ ਚੱਲ ਰਹੋ ਤਾਂ ਉਹਨਾਂ ਆਖਿਆ ਤੁਸੀਂ ਤਾਂ ਕਿਤੇ ਠਹਿਰਕੇ ਨਹੀਂ ਬੈਠਦੇ ਅਤੇ ਤੁਸੀਂ ਅਸਾਨੂੰ ਘਰੋਂ ਕੱਢਕੇ ਬਾਹਰ ਸੁੱਟ ਜਾਵੋਗੇ ਅਸੀਂ ਨਹੀਂ ਜਾਂਦੇ ਤਾਂ ਮਰਦਾਨਾ ਜਵਾਬ ਲੇਕਰ ਬਾਬੇ ਕਾਲੂ ਨੂੰ ਜਾਇ ਮਿਲਿਆ ਤਾਂ ਸਭੇ ਗੁਰੂ ਬਾਬੇ ਜੀ ਨੂੰ ਆਇ ਕਰ ਮਿਲੇ ਤਾਂ ਬਾਬੇ ਨੇ ਮਾਤਾ ਪਿਤਾ ਜੀ ਅੱਗੇ ਮੱਥਾ ਟੇਕਿਆ ਤਾਂ ਕਾਲੂ ਨੇ ਅਤੇ ਮਾਤਾ ਜੀ ਨੇ ਗੁਰੂ ਜੀ ਨੂੰ ਗਲ ਨਾਲ ਲਾਇਆ ਅਤੇ ਆਖਣ ਲੱਗੇ ਅਸਾਡੇ ਵੱਡੇ ਭਾਗ ਹੋਏ ਹੈਨ ਜੋ ਤੁਹਾਡਾ ਦਰਸ਼ਨ ਹੋਇਆ ਪਰ ਅਸੀਂ ਆਪਣੇ ਘਰ ਦੀ ਕ੍ਰਿਸਾਣੀ ਛੱਡਕੇ ਆਏ ਹਾਂ ਗੁਰੂ ਨਾਨਕ ਜੀ ਨੇ ਸਿਰੀਰਾਗੁ ਵਿਚ ਸ਼ਬਦ ਆਖਿਆ ਸੁਣੋ ਪਿਤਾ ਜੀ ਇਹ ਕ੍ਰਿਸਾਣੀ ਕਰੋਗੇ ਤਾਂ ਤੁਹਾਡਾ ਉਧਾਰ ਹੋਵੇਗਾ।

*ਸਿਰੀਰਾਗੁ ਮਹਲਾ ੧ ਘਰੁ ੩ ॥ ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ॥ ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ॥ ੧ ॥ ਕਾਹੇ ਗਰਬਸਿ ਮੂੜੇ ਮਾਇਆ॥ ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ॥ ਰਹਾਉ॥ ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ॥ ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ॥ ੨॥ ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ॥ ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ॥ ੩॥ ੨੬॥*

ਤਿਸਕਾ ਪ੍ਰਮਾਰਥ-ਗੁਰੂ ਨਾਨਕ ਜੀ ਕਹਿੰਦੇ ਹਨ ਹੇ ਪਿਤਾ ਜੀ ਇਸ ਤਨ ਨੂੰ ਧਰਤੀ ਕਰੋ ਅਰ ਸ਼ੁਭ ਕਰਮਾਂ ਦਾ ਬੀਜ ਪਾਵੋ ਅਤੇ ਜੋ ਮਹਾਰਾਜ ਦੇ ਨਾਮ ਦਾ ਜਾਪ ਕਰਨਾ ਹੈ ਸੋ ਜਲ ਦੇਵੋ ਅਤੇ ਮਨ ਨੂੰ ਕਿਰਸਾਨ ਕਰੋ ਤੇ ਜੋ ਮਹਾਰਾਜ ਦੇ ਚਰਨਾਂ ਦਾ ਧਿਆਨ ਕਰਨਾ ਹੈ ਸੋ ਆਪਣੇ ਰਿਦੇ ਵਿਚ ਜਮਾਵੋ ਇਸ ਪ੍ਰਕਾਰ ਮੁਕਤ ਹੋਵੇਗਾ ਅਤੇ ਮਾਇਆ ਨੂੰ ਝੂਠ ਜਾਣਕੇ ਤਿਸਦਾ ਤਿਆਗ ਕਰੋ ਸੁਣੋ ਪਿਤਾ ਜੀ ਜਿਤਨੇ ਕੁਟੰਬੀ ਹੈਨ ਸੋ ਕਿਸੇ ਵੀ ਨਾਲ ਨਹੀਂ ਜਾਣਾ ਇਹ ਵਿਖਿਆ ਦੇ ਭੋਗ ਹੈਨ ਅਰ ਕਾਮ ਕ੍ਰੋਧ ਦੁਸ਼ਟ

ਹੈਨ ਇਹਨਾਂ ਦਾ ਤਿਆਗ ਕਰੋ ਅਤੇ ਪਤ ਸੰਜਮ ਤੁਸੀਂ ਆਪਣੀ ਖੇਤੀ ਦੇ ਰਖਵਾਲੇ ਬਣਾਵੋ ਤਾਂ ਤੁਹਾਡਾ ਮਨ ਆਪਣੇ ਆਸ਼ਰਮ ਵਿਚ ਆ ਜਾਵੇਗਾ ਅਰ ਜੇ ਤੁਸੀਂ ਵਾਹਿਗੁਰੂ ਨੂੰ ਚੀਨੋਗੇ ਤਾਂ ਤੁਹਾਡਾ ਉਧਾਰ ਹੋਵੇਗਾ ਅਤੇ ਜੋ ਵਾਹਿਗੁਰੂ ਦਾ ਨਾਮ ਸੁਣੇ ਸੁਣਾਵੇਗਾ ਤਿਸਦਾ ਭੀ ਉਧਾਰ ਹੋਵੇਗਾ ਤਾਂ ਮਾਤਾ ਨੇ ਕਿਹਾ ਬੇਟਾ ਤੇਰੀ ਕਿਰਪਾ ਹੋਵੇਗੀ ਤਾਂ ਆਤਮੇ ਨੂੰ ਚੀਨੀਏਂਗੇ ਤਾਂ ਕਾਲੂ ਨੇ ਕਹਿਆ ਬੇਟਾ ਰਾਗ ਦਵੈਖ ਤੇ ਗਿਆਨ ਇਹ ਕਈ ਅਸੰਖ ਜਨਮਾਂ ਦਾ ਚਲਿਆ ਆਂਵਦਾ ਹੈ ਅਤੇ ਗਿਆਨ ਸੰਤਾਂ ਨੂੰ ਮਿਲ ਸੁਣਕੇ ਹੁੰਦਾ ਹੈ ਉਹ ਗਿਆਨ ਇਤਨੇ ਜਨਮਾਂ ਦੇ ਅਗਿਆਨੀ ਕਿਉਂ ਕਰ ਕਟੇਗਾ ਤਾਂ ਗੁਰੂ ਜੀ ਕਿਹਾ ਸੁਣੋ ਪਿਤਾ ਜੀ ਲੱਕੜੀਆਂ ਹਜ਼ਾਰਾਂ ਬਰਸਾਂ ਦੀਆਂ ਕੱਠੀਆਂ ਕੀਤੀਆਂ ਹੋਈਆਂ ਹੋਵਣ ਅਗਨੀ ਪੱਥਰ ਵਿਚੋਂ ਚਿੰਗਾਰੀ ਕੱਢਕੇ ਲਕੜੀਆਂ ਨੂੰ ਲਾਵੀਐ ਤਾਂ ਸਭੇ ਲਕੜੀਆਂ ਭਸਮ ਹੋ ਜਾਂਦੀਆਂ ਹੈਨ ਸੋ ਤੈਸੇ ਹੀ ਲਕੜੀਆਂ ਦੀ ਨਿਆਈਂ ਅਗਿਆਨੀ ਹੈ ਅਤੇ ਸਾਧ ਸੰਤ ਦੇ ਮਨ ਦੀ ਜੋ ਪ੍ਰੀਤੀ ਹੈ ਚਿੰਗਾਰੀ ਨਿਆਈਂ ਹੈ ਸੋ ਤੈਸੇ ਹੀ ਸਾਧ ਸੰਤ ਦੀ ਅਤੇ ਮਨ ਦੀ ਪ੍ਰੀਤੀ ਅਗਿਆਨ ਨੂੰ ਅਤੇ ਪਾਪ ਨੂੰ ਨਾਸ ਕਰਦੀ ਹੈ ਇਹ ਸਭੋ ਬਾਤਾਂ ਕਰੋੜੀਆ ਸੁਣ ਕਰ ਗੁਰੂ ਜੀ ਦੀ ਚਰਨੀਂ ਲਗਾ ਕਰੋੜੀਏ ਆਖਿਆ ਗੁਰੂ ਜੀ ਮੈਂ ਕਿਲ੍ਹਾ ਬਣਾਂਵਦਾ ਹਾਂ ਅਤੇ ਇਟ ਕਿਸ ਦੇ ਨਾਮ ਦੀ ਰਖਾਂ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਭਾਈ ਕਰਤਾਰ ਦੇ ਨਾਉਂ ਦਾ ਕਰਤਾਰਪੁਰ ਬਣਾਓ ਤਾਂ ਉਸਨੇ ਕੱਚਾ ਕੋਟ ਬਾਹਰਲਾ ਬਣਾਇਆ ਅਤੇ ਬਾਬਾ ਜੀ ਦੇ ਘਰ ਪਕੇ ਬਣਾਏ ਤਾਂ ਉਥੇ ਬਾਬਾ ਜੀ ਦਾ ਕੁਟੰਬ ਲਖਮੀ ਦਾਸ ਮਾਤਾ ਤ੍ਰਿਪਤਾ ਜੀ ਅਤੇ ਮਹਿਤਾ ਕਾਲੂ ਜੀ ਅਤੇ ਸਿਰੀ ਚੰਦ੍ਰ ਅਤੇ ਮਾਤਾ ਚੋਣੀ ਜੀ ਆਇ ਰਹੇ ਅਤੇ ਓਹ ਕਰੋੜੀਆ ਜ਼ਮੀਨ ਭੇਟ ਕਰਕੇ ਵਿਦਿਆ ਲਗਾ ਹੋਣ ਤਾਂ ਫੇਰ ਅਰਦਾਸ ਕੀਤੀ ਹੇ ਗਰੀਬ ਨਿਵਾਜ਼ ਜੋ ਕਿਛ ਇਸ ਜਗ੍ਹਾ ਜ਼ਮੀਨ ਦੀ ਪੈਦਾਇਸ਼ ਹੋਵੇਗੀ ਧਰਮਸਾਲਾ ਵਿਚ ਪਾਈਐ ਤਾਂ ਕਰੋੜੀਆ ਮੱਥਾ ਟੇਕਕੇ ਵਿਦਿਆ ਹੋਇਆ ਅਤੇ ਦੋਦੇ ਦੀਆਂ ਗਊਆਂ ਅਤੇ ਮਹੀਆਂ ਦੇ ਵਗ ਵਧਦੇ ਜਾਵਣ ਦਿਨੋ ਦਿਨ ਅਤੇ ਦਿਨ ਦਾ ਦੁਧ ਬਾਬੇ ਜੀ ਦੇ ਘਰ ਪਹੁੰਚਾਵੇ ਅਤੇ ਰਾਤ ਦਾ ਦੁਧ ਆਪਣੇ ਘਰ ਰਖੇ ਇਤਨੇ ਨੂੰ ਸਰਾਧਾਂ ਦੇ ਦਿਨ ਆਏ ਤਾਂ ਕਾਲੂ ਨੇ ਆਪਣੇ ਪਿਤਾ ਦਾ ਸਰਾਧ ਕੀਤਾ ਤਾਂ ਕਾਲੂ ਬ੍ਰਾਹਮਣਾਂ ਦੇ ਪੈਰ ਧੋਵਣ ਲੱਗਾ ਤਾਂ ਸ੍ਰੀ ਗੁਰੂ ਜੀ ਪੁੱਛਿਆ ਹੇ ਪਿਤਾ ਜੀ ਇਹ ਕਿਸ ਵਾਸਤੇ ਇਤਨਾ ਪ੍ਰਸ਼ਾਦਿ ਕੀਤਾ ਹੈ ? ਤਾਂ ਕਾਲੂ ਨੇ ਕਿਹਾ ਹੇ ਨਾਨਕ ! ਮੇਰੇ ਪਿਤਾ ਦਾ ਸਰਾਧ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਪਿਤਾ ਜੀ ! ਜਬ ਲਗ ਵਾਸ਼ਨਾਂ ਵਧੀਆਂ ਹੈਨ ਸੋ

ਤਬ ਲਗ ਪਿਤਰ ਨਰਕ ਸੁਰਗ ਭੋਗਤੇ ਹੈਨ ਜਬ ਇਹ ਪ੍ਰਾਣੀ ਵਾਸ਼ਨਾ ਤੇ ਨਿਰਵਾਸ ਹੋਤਾ ਹੈ ਤਬ ਪਿੱਤਰ ਭੀ ਮੁਕਤ ਹੋਤੇ ਹੈਂ ਜਿਸ਼ ਤਰ੍ਹਾਂ ਲੜਕੇ ਦੇ ਹੱਥ ਵਿਚ ਗੁਡੀ ਦੀ ਡੋਰ ਟੁੱਟ ਜਾਂਦੀ ਹੈ ਤਾਂ ਪਿਛੇ ਚੰਦਾ ਡੋਰ ਮੇਂ ਪਾਵਤਾ ਹੈ ਗੁਡੀ ਨੂੰ ਜਾਇ ਪਹੁੰਚਦਾ ਹੈ ਸੋ ਡੋਰ ਟੁਟ ਜਾਂਦੀ ਹੈ ਤਾਂ ਗੁਡੀ ਵੀ ਚਲੀ ਜਾਂਦੀ ਹੈ ਤੈਸੇ ਹੀ ਜੇਹੜੇ ਅਗਿਆਨੀ ਹੈਨ ਸੋ ਉਨਕੇ ਮੋਹ ਦੀ ਡੋਰ ਪਿਤਰਾਂ ਨੂੰ ਪਹੁੰਚਦੀ ਹੈ ਤਾਂ ਫੇਰ ਗੁਰੂ ਜੀ ਨੇ ਕਿਹਾ ਹੇ ਪਿਤਾ ਜੀ ਤੁਸੀਂ ਵਾਹਿਗੁਰੂ ਆਖਕੇ ਅੱਖੀਆਂ ਮੀਟੋ ਤਾਂ ਕਾਲੂ ਨੇ ਅੱਖੀਆਂ ਮੀਟੀਆਂ ਤਾਂ ਕਿਆ ਦੇਖੇ ਮੈਂ ਤਾਂ ਬੈਕੁੰਠ ਧਾਮ ਵਿਚ ਬੈਠਾ ਹਾਂ ਅੁਰ ਜਿਹੜੇ ਚਹੁੰ ਜੁਗਾਂ ਦੇ ਪਿੱਤਰ ਹੈਨ ਸੋ ਸਭ ਚਤਰਭੁਜ ਸਰੂਪ ਧਾਰੇ ਹੋਏ ਵਿਸ਼ਨੂੰ ਜੀ ਪਾਸ ਬੈਠੇ ਹਨ ਤਾਂ ਸਭ ਕਾਲੂ ਦੇ ਗਲ ਮਿਲੇ ਤਾਂ ਸਾਰਾ ਦਿਨ ਕਾਲੂ ਪਿੱਤਰਾਂ ਦੇ ਗਲ ਮਿਲਦਾ ਰਿਹਾ ਪਿੱਤਰਾਂ ਨੇ ਆਖਿਆ ਹੇ ਕਾਲੂ ਤੂੰ ਧੰਨ ਹੈਂ ਜੋ ਜਿਸਦੇ ਘਰ ਗੁਰੂ ਨਾਨਕ ਜੀ ਪੈਦਾ ਹੋਇਆ ਜੋ ਜਿਸਦੇ ਪਿਛੇ ਅਸਾਂ ਸਭਨਾਂ ਦਾ ਉਧਾਰ ਹੋਇਆ ਹੈ ਕਾਲੂ ਓਥੇ ਇਕ ਬਰਸ ਰਿਹਾ ਅਰ ਵਡੇ ਦਿਨ ਭੋਗ ਬੈਕੁੰਠ ਦੇ ਕਾਲੂ ਨੂੰ ਭੋਗਣ ਵਾਸਤੇ ਮਿਲੇ ਫੇਰ ਕਾਲੂ ਪਿੱਤਰਾਂ ਨੂੰ ਆਖਿਆ ਭਾਈ ਮੈਂ ਤਾਂ ਮਾਤ ਲੋਕ ਨੂੰ ਜਾਣਾ ਹੈ ਅਤੇ ਫੇਰ ਮੈਂ ਦੇਹ ਨੂੰ ਤਿਆਗ ਕਰਕੇ ਏਥੇ ਤੁਹਾਡੇ ਪਾਸ ਆਵਾਂਗਾ ਤਾਂ ਕਾਲੂ ਨੇ ਅੱਖੀਆਂ ਜਾਂ ਖੋਲ੍ਹੀਆਂ ਜਾਂ ਖੋਹਲ ਕਰ ਦੇਖੇ ਤਾਂ ਗੁਰੂ ਜੀ ਬੈਠੇ ਹੈਨ ਅਤੇ ਕਾਲੂ ਬ੍ਰਾਹਮਣਾਂ ਦੇ ਅਜੇ ਪੈਰ ਹੀ ਧੋਂਵਦਾ ਹੈ ਤਾਂ ਕਾਲੂ ਕਿਹਾ ਹੇ ਬੇਟਾ! ਤੇਰੀ ਕਿਰਪਾ ਕਰਕੇ ਮੈਂ ਇਕ ਕੌਤਕ ਡਿਠਾ ਹੈ ਜੇ ਤੂੰ ਕਹੇਂ ਤਾਂ ਸਰਾਧ ਕਰੀਏ ਨਹੀਂ ਤਾਂ ਨਾ ਕਰੀਏ। ਤਾਂ ਗੁਰੂ ਨਾਨਕ ਜੀ ਨੇ ਕਿਹਾ ਹੇ ਪਿਤਾ ਜੀ! ਜਿਵੇਂ ਤੁਹਾਡੀ ਮਰਜ਼ੀ ਜਿਵੇਂ ਆਪ ਪ੍ਰਸੰਨ ਹੋਵੋ। ਤਾਂ ਅਗੋਂ ਕਾਲੂ ਨੇ ਕਿਹਾ ਨਾਨਕ ਜੀ ਮੈਂ ਇਕ ਬਰਸ ਬੈਕੁੰਠ ਵਿਚ ਰਹਿ ਆਇਆ ਹਾਂ ਅਤੇ ਇਥੇ ਅਜੇ ਮੈਂ ਉਸ ਬ੍ਰਾਹਮਣ ਦੇ ਪੈਰ ਧੋਂਦਾ ਹਾਂ ਇਹ ਬਾਤ ਵਡੀ ਅਸਚਰਜ ਹੈ ਤਾਂ ਗੁਰੂ ਜੀ ਨੇ ਕਿਹਾ ਹੇ ਪਿਤਾ ਜੀ ਮਹਾਰਾਜ ਦੀ ਮਾਇਆ ਵਿਚ ਅਚਰਜ ਕੋਈ ਨਹੀਂ ਪਰ ਤੁਸੀਂ ਹੁਣ ਕਰਤਾਰ ਦਾ ਨਾਮ ਚਿੱਤ ਕਰੋ ਤਾਂ ਫੇਰ ਕਾਲੂ ਨੂੰ ਨਿਸਚਾ ਹੋ ਗਿਆ ਅਤੇ ਪਰਮੇਸ਼ਰ ਦਾ ਰੂਪ ਜਾਣਿਆਂ ਐਸੀ ਲੀਲ੍ਹਾ ਗੁਰੂ ਜੀ ਕਰਕੇ ਓਥੋਂ ਚਲਦੇ ਰਹੇ ਅਤੇ ਮਹਿਤਾ ਕਾਲੂ ਤੇ ਅੰਮਾਂ ਬੀਬੀ ਓਥੇ ਹੀ ਰਹੇ॥ ੧੦੩ ॥

## ਸਾਖੀ ਰਾਮ ਤੀਰਥ ਪਰ ਏਕ ਬ੍ਰਾਹਮਣ ਨਾਲ ਹੋਈ

ਤਾਂ ਸ੍ਰੀ ਗੁਰੂ ਜੀ ਆਉਂਦੇ ਰਾਮ ਤੀਰਥ ਪਰ ਆਇ ਬੈਠੇ ਅਤੇ ਪੂਰਨਮਾਸ਼ੀ ਦੇ

ਨ੍ਹਾਵਣ ਨੂੰ ਬਹੁਤ ਲੋਕ ਆਏ ਆਹੇ ਤਾਂ ਗੁਰੂ ਜੀ ਸੈਲ ਕਰਦੇ ਆਇਕੇ ਦੇਖਣ ਤਾਂ ਇਕ ਬ੍ਰਾਹਮਣ ਬੈਠਾ ਹੋਇਆ ਹੈਸੀ ਅਰ ਇਸ਼ਨਾਨ ਕਰਕੇ ਸਾਲਗਰਾਮ ਦੀ ਪ੍ਰਿਤਮਾ ਤਿਲਕ ਲਗਾਇਕੇ ਅੱਗੇ ਰੱਖੀ ਹੈ ਅਤੇ ਆਪ ਵੀ ਬਾਰਾਂ ਟਿਕੇ ਲਗਾਇ ਕਰ ਬੈਠਾ ਹੈ ਚੌਂਕੜੀ ਮਾਰ ਕਰ ਡੰਡੌਤ ਕਰਦਾ ਹੈ ਬਹੁਤ ਭਗਤੀ ਕਰਦਾ ਹੈ ਬਹੁਤ ਲੋਕਾਂ ਨੂੰ ਦਿਖਾਂਵਦਾ ਹੈ ਅਤੇ ਸਤਿਗੁਰੂ ਜੀ ਐਸੇ ਹੈਨ ਜੋ ਸਰਬ ਜੀਆਂ ਦੇ ਜਾਨਣਹਾਰੇ ਹੈਨ ਜਾਂ ਉਹ ਬ੍ਰਾਹਮਣ ਅੱਖੀਆਂ ਮੀਟ ਕਰ ਮਾਲਾ ਲੱਗਾ ਫੇਰਨ ਅਤੇ ਧਿਆਨ ਲੱਗਾ ਕਰਨ ਤਾਂ ਗੁਰੂ ਜੀ ਨੇ ਆਖਿਆ ਹੇ ਸੁਆਮੀ ਦਿਉਤਾ ਤੂੰ ਅੱਖਾਂ ਮੀਟ ਕਰ ਕਿਸਦਾ ਧਿਆਨ ਕਰਦਾ ਹੈਂ ਤਾਂ ਉਸ ਬ੍ਰਾਹਮਣ ਨੇ ਕਿਹਾ ਹੇ ਤਪਾ ਜੀ ਮੈਂ ਸਾਲਗਰਾਮ ਦੀ ਪੂਜਾ ਕਰਦਾ ਹਾਂ ਤਾਂ ਗੁਰੂ ਜੀ ਨੇ ਕਿਹਾ ਸੁਆਮੀ ਜੀ! ਜੋ ਮੂਰਤ ਹੈ ਸੋ ਤਾਂ ਤੇਰੇ ਅਗੇ ਧਰੀ ਹੈ ਅਤੇ ਤੂੰ ਅੱਖੀਂ ਮੀਟ ਕਰ ਧਿਆਨ ਕਰਦਾ ਹੈਂ ਤਾਂ ਬ੍ਰਾਹਮਣ ਨੇ ਆਖਿਆ ਤਪਾ ਜੀ ਮੈਨੂੰ ਧਿਆਨ ਕਰਨੇ ਕਰਕੇ ਤਿੰਨ ਲੋਕ ਨਜ਼ਰੀਂ ਆਂਵਦੇ ਹੈਨ ਤਾਂ ਗੁਰੂ ਜੀ ਨੇ ਆਖਿਆ ਹੇ ਮਿਸਰ ਜੀ ਤਿੰਨ ਲੋਕ ਵਿਚ ਜੋ ਵਰਤੀਦਾ ਹੈ ਸਭ ਤੈਨੂੰ ਨਜ਼ਰੀਂ ਆਂਵਦਾ ਹੈ ਤਾਂ ਬ੍ਰਾਹਮਣ ਨੇ ਕਿਹਾ ਤਪਾ ਜੀ ਮੈਨੂੰ ਸਭ ਕੁਝ ਨਜ਼ਰੀਂ ਆਂਵਦਾ ਹੈ ਇਹ ਬਾਤ ਕਹਿ ਕਰ ਬ੍ਰਾਹਮਣ ਨੇ ਅੱਖੀਆਂ ਮੀਟ ਛੱਡੀਆਂ ਤਾਂ ਸ੍ਰੀ ਗੁਰੂ ਜੀ ਨੇ ਇਕ ਗੁਪਤ ਸਿੱਖ ਕੋ ਹੁਕਮ ਕੀਤਾ ਜੋ ਤੂੰ ਇਸ ਬ੍ਰਾਹਮਣ ਦੇ ਅਗੋਂ ਸਾਲਗਰਾਮ ਦੀ ਪ੍ਰਿਤਮਾ ਉਠਾਇਕੇ ਲੈ ਜਾਹੁ ਤਾਂ ਬਾਬੇ ਜੀ ਦੇ ਹੁਕਮ ਕੋ ਪਾਇਕੇ ਗੁਪਤ ਸਿੱਖ ਉਸ ਬ੍ਰਾਹਮਣ ਦੇ ਅੱਗੋਂ ਸਭ ਕੁਛ ਪੂਜਾ ਦੇ ਸਮੇਤ ਠਾਕੁਰ ਉਠਾਇਕੇ ਲੈ ਗਿਆ ਜਾਂ ਬ੍ਰਾਹਮਣ ਨੇ ਅੱਖੀਂ ਖੋਲ੍ਹੀਆਂ ਤਾਂ ਕਿਆ ਦੇਖੇ ਜੋ ਠਾਕੁਰ ਦੀ ਪ੍ਰਿਤਮਾ ਅੱਗੇ ਨਹੀਂ ਤਾਂ ਬ੍ਰਾਹਮਣ ਲੱਗਾ ਵਿਰਲਾਪ ਕਰਨ ਤਾਂ ਦੇਖ ਕਰ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਹੇ ਸੁਆਮੀ ਦੇਵਤਾ ਤੁਸੀਂ ਕਿਉਂ ਰੋਂਦੇ ਹੋ ਤਾਂ ਬ੍ਰਾਹਮਣ ਨੇ ਕਿਹਾ ਜੋ ਤਪਾ ਜੀ ਠਾਕੁਰ ਦੀ ਪ੍ਰਿਤਮਾ ਸਨ ਸਭ ਕੁਝ ਮੇਰੇ ਅੱਗੋਂ ਤੇ ਕੋਈ ਲੈ ਗਿਆ ਹੈ ਤਾਂ ਗੁਰੂ ਜੀ ਆਖਿਆ ਹੇ ਸੁਆਮੀ ਦੇਵਤਾ ਤੈਨੂੰ ਧਿਆਨ ਕੀਤੇ ਤਿੰਨ ਲੋਕ ਨਜ਼ਰੀਂ ਆਉਂਦੇ ਹਨ ਸਭ ਕੁਝ ਤੈਨੂੰ ਦਿਸਦਾ ਹੈ ਅਤੇ ਜਿਥੇ ਕਿਥੇ ਹਨ ਤੂੰ ਦੇਖ ਲੈ ਤਾਂ ਉਸ ਬ੍ਰਾਹਮਣ ਆਪਣਾ ਸਚ ਮੰਨਿਆਂ ਤੇ ਆਖਣ ਲੱਗਾ ਤਪਾ ਜੀ ਮੈਂ ਆਪਣੇ ਪੇਟ ਵਾਸਤੇ ਝੂਠ ਬੋਲਦਾ ਸਾਂ ਅਤੇ ਇਸ ਝੂਠ ਬੋਲਣ ਕਰਕੇ ਮੈਂ ਟੁਕੜਾ ਖਾਂਵਦਾ ਸਾਂ ਅਰ ਇਸ ਮੂਰਤ ਪਰ ਮੇਰੀ ਗੁਜ਼ਰਾਨ ਹੁੰਦੀ ਸੀ ਪਰ ਜੀ ਹੁਣ ਸਰੀਰ ਗੋਬਿੰਦ ਜੀ ਕੇ ਅਰਥ ਜਿਨ ਕਿਨੇ ਮੂਰਤ ਲੀਤੀ ਹੈ ਸੋ ਤਿਸਦੇ ਪਾਸੋਂ ਮੈਨੂੰ ਦਿਵਾ ਦੇਵੋ ਜੀ ਤਾਂ ਬ੍ਰਾਹਮਣ ਆ ਨਿਮਾਣਾ ਹੋਇਆ ਲਗਾ

ਬੇਨਤੀ ਕਰਨ ਤਾਂ ਗੁਰੂ ਜੀ ਦਿਆਲ ਹੋਏ ਤਾਂ ਬਾਬੇ ਜੀ ਕਿਹਾ ਦੇਵਤਾ ਜੀ ਤੂੰ ਝੂਠ ਬੋਲਣਾ ਛੱਡ ਦੇਵੇਂ ਤਾਂ ਸ੍ਰੀ ਪਰਮੇਸ਼ਰ ਜੀ ਤੈਨੂੰ ਏਵੇਂ ਹੀ ਰੋਟੀ ਪਹੁੰਚਾਵੇਗਾ ਤੂੰ ਝੂਠ ਨਾ ਬੋਲਿਆ ਕਰ ਅਰ ਸ੍ਰੀ ਰਾਮ ਜੀ ਕੋ ਸੁਧ ਆਤਮੇ ਜਪਿਆ ਕਰ ਤਾਂ ਬ੍ਰਾਹਮਣ ਨੇ ਕਿਹਾ ਤਪਾ ਜੀ ਜੇ ਤੂੰ ਕ੍ਰਿਪਾਲ ਹੋਵੇਂਗਾ ਤਾਂ ਮੈਂ ਝੂਠ ਨਾ ਬੋਲਾਂਗਾ ਅਤੇ ਸੁਣੋ ਜੀ ਝੂਠ ਬਗੈਰ ਰੋਟੀ ਨਾਹੀਂ ਚਲਦੀ ਤਾਂ ਗੁਰੂ ਨਾਨਕ ਜੀ ਕਿਹਾ ਹੇ ਸੁਆਮੀ ਦੇਵਤਾ ਤੂੰ ਝੂਠ ਕਿਉਂ ਆਖਦਾ ਹੈਂ ਸੋ ਮੈਂ ਅਖੀਂ ਮੀਟਦਾ ਹਾਂ ਤੇ ਮੈਨੂੰ ਤਿੰਨ ਲੋਕ ਨਜ਼ਰੀਂ ਆਂਵਦੇ ਹੈਨ ਅਰ ਜਿਥੇ ਤੂੰ ਬੈਠਾ ਹੈਂ ਤੇਰੇ ਪਿਛੇ ਮਾਲ ਧਨ ਦਬਿਆ ਪਿਆ ਹੈ ਸੋ ਉਸ ਦੀ ਤੈਨੂੰ ਖਬਰ ਹੈ ਹੀ ਨਹੀਂ ਤਾਂ ਬ੍ਰਾਹਮਣ ਨੇ ਕਿਹਾ ਤਪਾ ਜੀ ਮੈਨੂੰ ਕਿਆ ਖਬਰ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਹੇ ਸੁਆਮੀ ਦੇਵਤਾ ਤੂੰ ਉੱਠ ਕਰ ਧਰਤੀ ਖੋਦ ਤਾਂ ਬ੍ਰਾਹਮਣ ਨੇ ਧਰਤੀ ਖੋਦੀ ਤੇ ਕਿਆ ਦੇਖੇ ਜੋ ਬਹੁਤ ਹੀ ਧਨ ਪਿਆ ਹੈ ਤਾਂ ਬ੍ਰਾਹਮਣ ਨੇ ਆਇਕੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤਾਂ ਗੁਰੂ ਜੀ ਇਕ ਸ਼ਬਦ ਕਿਹਾ-

ਧਨਾਸਰੀ ਮਹਲਾ ੧ ਘਰੁ ੩ ੧ਓ ਸਤਿਗੁਰ ਪ੍ਰਸਾਦਿ॥

*ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥ ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥ ੧॥ ਕਲ ਮਹਿ ਰਾਮ ਨਾਮੁ ਸਾਰੁ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ॥ ੧॥ ਰਹਾਉ॥ ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ॥ ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ॥ ੨॥ ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥ ੩॥ ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ॥ ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ॥ ੪॥ ੧॥ ੬॥ ੮॥*

ਤਿਸਦਾ ਪ੍ਰਮਾਰਥ-ਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਸੁਆਮੀ ਦੇਵਤਾ ਤੂੰ ਜੋ ਇਸ ਪੱਥਰ ਦੀ ਮੂਰਤ ਦਾ ਸੇਵਨ ਕਰਦਾ ਹੈਂ ਸੋ ਤਾਂ ਇਸ ਵਸ ਕਾਲ ਭੀ ਨਹੀਂ ਜੋ ਮਰਣ ਸੇ ਰੱਖ ਲੇਵੇ ਅਤੇ ਇਹ ਭੀ ਨਾਹੀਂ ਜੋ ਇਸਦੀ ਸੇਵਾ ਕੀਤੀ ਤਾਂ ਮਾਰੇ ਨਾ ਅਤੇ ਸੇਵਾ ਕੁਛ ਦੇਵੇ ਸੋ ਸੁਣੋ ਸੁਆਮੀ ਜੀ ਅਖੀਂ ਮੀਟਕੇ ਨੱਕ ਪਕੜ ਕੇ ਬੈਠਣਾ ਕਰੇ ਸੰਸਾਰ ਨੂੰ ਠੱਗਣ ਵਾਸਤੇ ਸੁਣ ਦੇਵਤਾ ਜੀ ਇਹ ਠੱਗੀ ਵੱਗੀ ਤੇਰੇ ਇਕ ਦਿਨ ਗਲ ਪਵੇਗੀ ਅਤੇ ਮੁਕਤਿ ਜੋ ਸ੍ਰੀ ਠਾਕੁਰ ਜੀ ਦੇ ਨਾਮ ਵਿਚ ਹੈ ਅਬ ਕਲੀ ਕਾਲ ਪਹਿਰੇ ਵਿਚ ਰਾਮ ਨਾਮ

ਹੀ ਸਾਰ ਵਸਤ ਹੈ ਸੋ ਤੂੰ ਨਾਮ ਸਿਮਰਿਆ ਕਰ ਅਤੇ ਸੁਣੋ ਸੁਆਮੀ ਜੀ ਜੋ ਕੋਈ ਸੁਧ ਆਤਮੇ ਸ੍ਰੀ ਸਤਿਨਾਮ ਸਿਮਰੇਗਾ ਸੋ ਮੁਕਤ ਹੋਵੇਗਾ ਅਰ ਰਾਮ ਨਾਮ ਸਿਮਰੇ ਬਿਨਾ ਹੋਰ ਸੇਵਾ ਪੂਜਾ ਸਭ ਬਾਦ ਹੈ ਦੇਵੀ ਦੇਵ ਤਟ ਤੀਰਥ ਦੇਵਾਲੇ ਕਾ ਪੂਜਨ ਭੀ ਕਿਸੇ ਕੰਮ ਨਹੀਂ ਆਂਵਦਾ ਹੇ ਦੇਵਤਾ ਕਪਟ ਕਉ ਛੱਡਕੇ ਪੂਜਨ ਕਰ ਤਾਂ ਸਭ ਪ੍ਰਕਾਰ ਕਰਕੇ ਤੈਨੂੰ ਸੁਖ ਹੋਵੇਗਾ ਸ੍ਰੀ ਰਾਮ ਨਾਮ ਸਿਮਰ ਤੇਰਾ ਭਲਾ ਹੋਵੇਗਾ ਤਾਂ ਉਸ ਬ੍ਰਾਹਮਣ ਨੇ ਆਖਿਆ ਤਪਾ ਇਹ ਧਨ ਤੁਸਾਂ ਮੈਨੂੰ ਦਸਿਆ ਹੈ ਮੈਨੇ ਲੀਆ ਹੈ ਸੋ ਅਸਾਡਾ ਹੈ ਕਿ ਕਿਸੇ ਹੋਰ ਦਾ ਧਰਿਆ ਹੋਇਆ ਹੈ ਆਪ ਕਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸੁਣੋ ਦੇਵਤਾ ਜੀ ਤੁਮ ਜੋ ਕਹਿੰਦੇ ਹੋ ਅੱਖੀਆਂ ਮੀਟਨ ਤੇ ਅਰ ਧਿਆਨ ਕਰਨੇ ਤੇ ਮੈਨੂੰ ਤਿੰਨੇ ਲੋਕ ਸੁਝਦੇ ਹੈਨ ਤਿੰਨ ਲੋਕ ਦਿਸਦੇ ਹਨ ਅਰ ਇਹ ਨਹੀਂ ਦਿਸਦਾ ਤੇਰੇ ਮਗਰ ਪਿਛੇ ਧਨ ਪਿਆ ਹੋਇਆ ਹੈ ਇਹਦੀ ਤੈਨੂੰ ਖਬਰ ਨਹੀਂ ਤਾਂ ਬ੍ਰਾਹਮਣ ਨੇ ਕਿਹਾ ਗੁਰੂ ਜੀ ਅਸੀਂ ਸਚੇ ਹੁੰਦੇ ਤਾਂ ਸਾਨੂੰ ਇਹ ਸੁਝੇ। ਹਮ ਝੂਠੇ ਹੈਂ ਹਮਾਰੀ ਕਰਤੂਤ ਭੀ ਝੂਠੀ ਹੈ ਤਾਂ ਗੁਰੂ ਜੀ ਨੇ ਬਚਨ ਕੀਤਾ ਹੇ ਸੁਆਮੀ ਜਿਤਨੀ ਮਾਇਆ ਇਸ ਦੁਨੀਆਂ ਵਿਚ ਹੈ ਸੋ ਸਭ ਇਸ ਧਰਤੀ ਵਿਚ ਦਬੀ ਹੈ ਅਰ ਖਾਧੀ ਕਿਸੇ ਨਹੀਂ ਨਾ ਕਿਸੇ ਹੰਢਾਈ ਹੈ ਚਾਰੇ ਜੁਗਾਂ ਵਿਚ ਮਾਇਆ ਇਕੱਠੀ ਕਰਕੇ ਦਬ ਗਏ ਹੈਨ ਅਤੇ ਖਾਇਆ ਅੰਨ ਅਤੇ ਪੀਤਾ ਪਾਨੀ ਹੰਢਾਇਆ ਕਪੜਾ ਨ ਕਿਸੇ ਸੋਨਾ ਹੀ ਖਾਧਾ ਹੈ ਨ ਕਿਸੇ ਰੁਪਾ ਹੀ ਖਾਧਾ ਨ ਕਿਸੇ ਤਾਂਬਾ ਹੀ ਖਾਧਾ ਹੈ ਸੋ ਇਹ ਚਲਨ ਜਗਤ ਵਿਚ ਮਾਇਆ ਦਾ ਕਰ ਦਿਤਾ ਹੈ ਸੋ ਇਉਂ ਕਰਕੇ ਬਿਹਾਰ ਚਲਦਾ ਹੈ ਅਰ ਸੁਆਮੀ ਦੇਵਤਾ ਜੋ ਪ੍ਰਮੇਸ਼ਰ ਕੇ ਭਗਤ ਹਨ ਸੋ ਪਰਉਪਕਾਰੀ ਹਨ ਤਿਨਕੀ ਦਿੱਬ ਦ੍ਰਿਸ਼ਟੀ ਹੈ ਉਨ੍ਹਾਂ ਦੀ ਚਰਮ ਦ੍ਰਿਸ਼ਟ ਨਾਹੀ ਅਤੇ ਸਚਿਆਰ ਸਾਧਾਂ ਕੋ ਸਭ ਕੁਛ ਸੁਝਦਾ ਹੈ ਜੋ ਏਥੇ ਇਹ ਹੈ ਤੇ ਏਥੇ ਇਹ ਕੁਛ ਹੈ ਉਹ ਸਰਬ ਜੀਵਾਂ ਦੇ ਰਿਦੇ ਕੀ ਜਾਣਤੇ ਹੈਂ ਪਰ ਕਹਿੰਦੇ ਕਿਸੇ ਨੂੰ ਕੁਛ ਨਹੀਂ ਉਨਕੋ ਆਪਣੇ ਰਿਦੇ ਵਿਖੇ ਪ੍ਰਗਾਸ ਹੈ ਜਿਸਕੋ ਪ੍ਰਮੇਸ਼ਰ ਦਿਆਲ ਹੋਇ ਕਰ ਸਮਾਈ ਬਖਸ਼ਤਾ ਹੈ ਸੋਈ ਇਸ ਬਾਤ ਕੋ ਜਾਣਤਾ ਹੈ ਔਰ ਕੋਈ ਨਹੀਂ ਜਾਣਤਾ ਉਸ ਬ੍ਰਾਹਮਣ ਨੇ ਬੇਨਤੀ ਕੀਤੀ ਹੈ ਬਾਬਾ ਜੀ ਜਿਤਨਾ ਸੰਸਾਰ ਹੈ ਸਭ ਮਾਇਆ ਹੀ ਕਉ ਚਾਹੁੰਦਾ ਹੈ ਪ੍ਰਮੇਸ਼ਰ ਕੋ ਤੋ ਕੋਈ ਨਹੀਂ ਸਿਮਰਤਾ ਤਿਨ ਕੀ ਕਿਆ ਗਤਿ ਹੋਵੇਗੀ ਤਾਂ ਸ੍ਰੀ ਗੁਰੂ ਜੀ ਆਖਿਆ ਹੇ ਸੁਆਮੀ ਜੀ ਕਲਜੁਗ ਵਿਚ ਖੱਤ੍ਰੀ ਬ੍ਰਾਹਮਣ ਸੰਸਾਰ ਵਿਚ ਸੁਖੀ ਹੈਸਨ ਸੋ ਤਿਨ੍ਹਾਂ ਨੇ ਤਾਂ ਆਪਣਾ ਧਰਮ ਛੱਡ ਦਿੱਤਾ ਹੈ ਅਰ ਪਾਪ ਬੁਧ ਪਕੜੀ ਹੈ ਸੋ ਕੌਣ ਪਾਪ ਕਰਦੇ ਹਨ ਇਕ ਬੇਟੀਆਂ

ਦਾ ਦਰਬ ਲੈਣਾ ਸੋ ਬੜਾ ਹੀ ਪਾਪਾਂ ਦਾ ਪਾਪ ਹੈ ਦੂਸਰਾ ਖੱਤ੍ਰੀ ਬ੍ਰਾਹਮਣ ਹੋਇਕੇ ਤੁਰਕਾਂ ਨਾਲ ਮਿਲਕੇ ਆਪਣੇ ਬਣਜ ਬਿਵਹਾਰ ਕਰਦੇ ਹੈਂ ਤੁਰਕਾਂ ਦੀ ਭਾਖਾ ਬੋਲਦੇ ਹੈਨ ਇਹ ਭੀ ਅਤਯੰਤ ਪਾਪ ਹੈ ਤੀਜਾ ਪਰਾਈ ਇਸਤ੍ਰੀ ਨਾਲ ਰਸ ਰੀਤ ਦੀਆਂ ਬਾਤਾਂ ਕਰਦੇ ਹੈਨ ਅਰ ਪਰਾਈ ਨਿੰਦਿਆ ਕਰਨੀ ਬੇਨਹੱਕ ਇਹ ਭੀ ਮਹਾਂ ਪਾਪਾਂ ਦੇ ਸਿਰ ਪਾਪ ਹੈ ਅਤੇ ਜਿਥੇ ਪਰਮੇਸ਼ਰ ਦਾ ਜਸ ਉਚਾਰਨ ਹੁੰਦਾ ਹੋਵੇ ਓਥੇ ਆਇ ਕਰ ਬਿਉਹਾਰ ਦੀ ਬਾਤ ਚਲਾਇ ਦੇਣੀ ਸੋ ਭੀ ਮਹਾਂ ਪਾਪ ਹੈ ਜੈਸੇ ਮਹਾਤਮਾਂ ਨੇ ਕਿਹਾ ਹੈ-

*ਪਾਪੀ ਭਗਤ ਨ ਭਾਵਈ ਹਰਿ ਪੂਜਾ ਨ ਸੁਹਾਇ॥ ਮਾਖੀ ਚੰਦਨ ਪਰਹਰੈ ਜਹ ਬਿਗੰਧ ਤਹ ਜਾਇ॥ ਧਰਮ ਕਰਮ ਨਹੀਂ ਸਾਕਤਾ ਸਾਧੂ ਮਿਲੈ ਨਿਸੰਗ॥ ਮੁਕਤ ਪਦਾਰਥ ਪਾਈਐ ਨਾਨਕ ਪਰੈ ਨ ਭੰਗ॥ ੨॥*

ਫੇਰ ਬ੍ਰਾਹਮਣ ਨੇ ਕਿਹਾ ਹੇ ਪਾਤਸ਼ਾਹ ਜੀ ਕਲਜੁਗ ਵਿਚ ਐਸਾ ਹੀ ਵਰਤਾਰਾ ਵਰਤਦਾ ਹੈ ਜੀ ਪਰ ਸ੍ਰੀ ਰਾਮ ਨਾਮ ਦੇ ਭਜਨ ਬਿਨਾਂ ਕੋਈ ਉਪਾਇ ਛੁਟਣੇ ਦਾ ਹੈ ਯਾ ਨਹੀਂ ਜੋ ਨਾਮ ਦੇ ਸਿਮਰਨ ਕਰਕੇ ਛੁਟੀਏਂਗੇ ਸੋ ਮੈਨੂੰ ਆਖੋ ਤਾਂ ਗੁਰੂ ਜੀ ਕਿਹਾ ਹੇ ਸੁਆਮੀ ! ਸ੍ਰੀ ਪ੍ਰਮੇਸ਼ਰ ਜੀ ਦੇ ਨਾਮ ਬਿਨਾਂ ਮੁਕਤ ਕਦੇ ਭੀ ਨਹੀਂ ਹੋਈਦਾ ਤਾਂ ਗੁਰੂ ਜੀ ਨੇ ਸਲੋਕ ਕਿਹਾ-

*ਕੀਰਤਨ ਮੇਂ ਚਿਤ ਲਾਵੈ ਨੀਤ ਉਪਜੈ ਮਨ ਪ੍ਰਤੀਤ ਪਿਆਰ॥ ਸਗਲ ਪਾਪ ਕਾ ਨਾਸ ਹੋਇ ਮੁਖ ਉਜਲ ਹਰਿਦੁਆਰ॥ ੧॥ ਹਰਿ ਸਿਮਰਨ ਜੋ ਜੀਵਨਾ ਬਿਰਥੇ ਸਾਸ ਪਰਾਲ॥ ਨਾਨਕ ਹਰਿ ਕਾ ਸਿਮਰਨ ਸਾਰ ਹੈ ਹੋਰ ਛਾਡ ਸਗਲ ਜੰਜਾਲ॥*

ਇਹ ਸਲੋਕ ਸੁਣਕੇ ਉਹ ਪੰਡਿਤ ਗੁਰੂ ਜੀ ਕਾ ਸਿੱਖ ਹੋਇਆ ਅਰ ਗੁਰੂ ਜੀ ਦੀ ਚਰਨੀ ਲੱਗਾ ਅਰ ਗੁਰੂ ਗੁਰੂ ਜਪਣ ਲੱਗਾ ਤਾਂ ਸ੍ਰੀ ਗੁਰੂ ਜੀ ਨੇ ਗੁਪਤ ਸਿੱਖ ਪਾਸੋਂ ਉਸਨੂੰ ਠਾਕੁਰ ਦੀ ਪ੍ਰਿਤਮਾ ਮੰਗਾਇ ਦਿਤੀ ਅਤੇ ਕਿਹਾ ਹੇ ਸੁਆਮੀ ਜੀ ਅਸਾਂ ਤੈਨੂੰ ਸ੍ਰੀ ਪਰਮੇਸ਼ਰ ਜੀ ਪਾਸੋਂ ਮਾਲ ਧਨ ਰੱਜਕੇ ਦਿਵਾ ਦਿੱਤਾ ਹੈ ਸੋ ਤੂੰ ਇਹ ਖਾਹ ਅਤੇ ਪਹਿਰ ਰਾਤ ਤੇ ਪਰਮੇਸ਼ਰ ਜੀ ਕਾ ਨਾਮ ਸ਼ੁਧ ਆਤਮੇ ਹੋਇ ਕਰ ਸਿਮਰ॥ ਸੁਣੋ ਦੇਵਤਾ ਜੀ ਜਿਨਕੇ ਆਤਮ ਅੰਦਰ ਸਤ ਹੈ ਤਿਨਾਂ ਕੋ ਸਚ ਮਿਲਿਆ ਜਬ ਸਚੇ ਸਿਉਂ ਮਿਲਿਆ ਤਬ ਦੁਨੀਆਂ ਕਚ ਨਿਕਚ ਤਾਂ ਉਸ ਬ੍ਰਾਹਮਣ ਨੇ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਉਸ ਬ੍ਰਾਹਮਣ ਨੂੰ ਸਿੱਖ ਕਰਕੇ ਓਥੋਂ ਵਿਦਿਆ ਹੋਇ ਕਰ ਕਰਤਾਰਪੁਰ ਆਏ॥

ਬੋਲੋ ਭਾਈ ਜੀ ਵਾਹਿਗੁਰੂ॥ ੧੦੪॥

# ਅੱਗੇ ਸਾਖੀ ਇਕ ਬ੍ਰਹਮਚਾਰੀ ਦੇ ਨਾਲ ਹੋਈ

ਤਾਂ ਇਕ ਦਿਨ ਸ੍ਰੀ ਗੁਰੂ ਜੀ ਕਰਤਾਰਪੁਰ ਬੈਠੇ ਸਨ ਅਤੇ ਇਕ ਅਜਾਚੀ ਬ੍ਰਾਹਮਣ ਖੁਧਿਆਰਥੀ ਨੇ ਆਨਕੇ ਸ੍ਰੀ ਗੁਰੂ ਜੀ ਨੂੰ ਅਸ਼ੀਰਵਾਦ ਆਇ ਕੀਤੀ ਅਤੇ ਸ੍ਰੀ ਗੁਰੂ ਜੀ ਰਸੋਈ ਵਿਚ ਬੈਠੇ ਸੇ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਆਓ ਸੁਆਮੀ ਦੇਵਤਾ ਪ੍ਰਸ਼ਾਦ ਤਿਆਰ ਹੈ ਤਾਂ ਉਸ ਬ੍ਰਾਹਮਣ ਕਿਹਾ ਹੇ ਮਹਾਰਾਜ ਜੀ ਮੈਂ ਇਸ ਧਰਤੀ ਦੀ ਕਰੀ ਹੋਈ ਰਸੋਈ ਨਹੀਂ ਖਾਂਦਾ ਅਤੇ ਮੈਂ ਹੱਥ ਭਰ ਧਰਤੀ ਖੋਦਾਂਗਾ ਅਤੇ ਚੌਂਕਾ ਦੇਵਾਂਗਾ ਅਤੇ ਲਕੜੀਆਂ ਧੋਇਕੇ ਚਉਂਕੇ ਵਿਚ ਲੇਵਾਂਗਾ ਅਤੇ ਆਪਣੀ ਰਸੋਈ ਕਰਕੇ ਖਾਵਾਂਗਾ ਤਾਂ ਸ੍ਰੀ ਗੁਰੂ ਜੀ ਨੇ ਉਸ ਮਿਸ਼ਰ ਨੂੰ ਅੰਨ੍ਹ ਕੋਰਾ ਹੀ ਦਿੱਤਾ ਤਾਂ ਓਹ ਪੰਡਤ ਅਨਾਜ ਕੋਰਾ ਹੀ ਲੇਕਰ ਬਾਹਰ ਗਿਆ ਤਾਂ ਜਾਇ ਕਰ ਧਰਤੀ ਖੋਦਣ ਲੱਗਾ ਤਾਂ ਜਿਥੇ ਧਰਤੀ ਖੋਦੇ ਤਾਂ ਉਥੋਂ ਹੱਡੀਆਂ ਨਿਕਲਨ ਤਾਂ ਸਾਰਾ ਦਿਨ ਧਰਤੀ ਖੋਦਦਾ ਹੀ ਫਿਰਿਆ ਜਾਂ ਫੇਰ ਭੁੱਖ ਨਾਲ ਆਤਰ ਹੋਇਆ ਤਾਂ ਗੁਰੂ ਬਾਬੇ ਜੀ ਦੀ ਪੈਰੀਂ ਆਣ ਪਿਆ ਅਰ ਕਹਿਣ ਲੱਗਾ ਗੁਰੂ ਜੀ ਮੈਂ ਭੁੱਖਾ ਹਾਂ ਮੈਨੂੰ ਆਪ ਦੀ ਰਸੋਈ ਦਾ ਪ੍ਰਸ਼ਾਦ ਮਿਲੇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਸੁਆਮੀ ਦੇਵਤਾ ਜੀ ਓਹ ਸਮਾਂ ਹੁਣ ਬੀਤ ਗਿਆ ਹੈ ਪਰੰਤੂ ਵਾਹਿਗੁਰੂ ਆਖਕੇ ਰਸੋਈ ਜਾ ਕਰ ਬਣਾਕੇ ਖਾਹ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਕਿਹਾ ਪੰਡਿਤ ਤੇ ਪ੍ਰਥਾਇ–

*ਬਸੰਤੁ ਮਹਲਾ ੧॥ ਸੁਇਨੇ ਕਾ ਚਉਕਾ ਕੰਚਨ ਕੁਆਰ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ॥ ਗੰਗਾ ਕਾ ਉਦਕੁ ਕਰੰਤੇ ਕੀ ਆਗਿ॥ ਗਰੁੜਾ ਖਾਣਾ ਦੁਧ ਸਿਉ ਗਾਡਿ॥ ੧॥ ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥ ੧॥ ਰਹਾਉ॥ ਦਸ ਅਠ ਲੀਖੇ ਹੋਵਹਿ ਪਾਸਿ॥ ਚਾਰੇ ਬੇਦ ਮੁਖਾਗਰ ਪਾਠਿ॥ ਪੁਰਬੀ ਨਾਵੈ ਵਰਨਾਂ ਕੀ ਦਾਤਿ॥ ਵਰਤ ਨੇਮ ਕਰੇ ਦਿਨ ਰਾਤਿ॥ ੨॥ ਕਾਜੀ ਮੁਲਾਂ ਹੋਵਹਿ ਸੇਖ॥ ਜੋਗੀ ਜੰਗਮ ਭਗਵੇ ਭੇਖ॥ ਕੋ ਗਿਰਹੀ ਕਰਮਾ ਕੀ ਸੰਧਿ॥ ਬਿਨੁ ਬੂਝੇ ਸਭ ਖੜੀਅਸਿ ਬੰਧਿ॥ ੩॥ ਜੇਤੇ ਜੀਅ ਲਿਖੀ ਸਿਰਿ ਕਾਰ॥ ਕਰਣੀ ਉਪਰਿ ਹੋਵਗਿ ਸਾਰ॥ ਹੁਕਮੁ ਕਰਹਿ ਮੂਰਖ ਗਾਵਾਰ॥ ਨਾਨਕ ਸਾਚੇ ਕੇ ਸਿਫਤਿ ਭੰਡਾਰ॥ ੪॥ ੩॥*

ਇਹ ਸ਼ਬਦ ਸੁਣ ਕਰ ਬ੍ਰਾਹਮਣ ਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਫੇਰ ਕਿਹਾ ਗੁਰੂ ਜੀ ਮੈਨੂੰ ਆਪਣਾ ਸਿੱਖ ਕਰੋ ਤਾਂ ਗੁਰੂ ਜੀ ਇਹ ਸਲੋਕ ਆਖਿਆ – ਸਲੋਕ ਮ: ੧ ॥

ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥ ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥੧॥ ਹੇ ਬ੍ਰਹਮਚਾਰੀ ਜੀ ਇਸ ਪ੍ਰਕਾਰ ਦਾ ਚਉਕਾ ਕਰੋ ਅਰ ਰਿਦੇ ਦੀ ਮਲਨਤਾ ਦੂਰ ਹੋਵੇ ਤਾਂ ਕਦੇ ਭੀ ਨਾ ਭਿਟੇ ਜਾਵੋਗੇ ਸੁਣਕੇ ਬ੍ਰਹਮਚਾਰੀ ਗੁਰੂ ਜੀ ਦਾ ਸਿੱਖ ਹੋਇਆ ਲਗਾ ਪਰਮੇਸ਼ਰ ਦਾ ਭਜਨ ਕਰਨ॥ ਬੋਲੋ ਭਾਈ ਜੀ ਵਾਹਿਗੁਰੂ॥੧੦੫॥

# ਅੱਗੇ ਸਾਖੀ ਦੂਨੀ ਚੰਦ ਖੱਤ੍ਰੀ ਨਾਲ ਹੋਈ

ਗੁਰੂ ਜੀ ਇਕਸ ਦਿਨ ਕਿਸੇ ਗਰਾਂਇ ਵਿਖੇ ਜਾਇ ਬੈਠੇ ਆਹੇ ਤਾਂ ਉਥੇ ਇਕ ਖੱਤਰੀ ਲਾਹੌਰ ਦੀ ਤਹਿਸੀਲ ਦਾ ਰਹਿੰਦਾ ਸੀ ਵਡਾ ਧਨਾਢ ਸੀ ਉਸਦੇ ਬੂਹੇ ਉੱਪਰ ਸਤ ਧੁਜਾਂ ਲੱਗੀਆਂ ਹੋਈਆਂ ਹੈਸਨ ਲੱਖ ਲੱਖ ਰੁਪਏ ਦੀਆਂ, ਉਸਨੇ ਸੁਣਿਆਂ ਜੋ ਇਥੇ ਗੁਰੂ ਬਾਬਾ ਨਾਨਕ ਜੀ ਆਇਆ ਹੈ ਤਾਂ ਦੂਨੀ ਚੰਦ ਸ੍ਰੀ ਗੁਰੂ ਜੀ ਦੇ ਪਾਸ ਆਇਆ ਵਡਾ ਆਦਰ ਭਾਉ ਕਰਕੇ ਸ੍ਰੀ ਗੁਰੂ ਜੀ ਨੂੰ ਘਰ ਲੈ ਗਿਆ ਤਾਂ ਉਸ ਦਿਨ ਉਹਦੇ ਘਰ ਮੇਂ ਸਰਾਧ ਸੀ ਦੂਨੀ ਚੰਦ ਨੇ ਦੁੱਧ ਦਹੀਂ ਸਭ ਵਸਤੂ ਮੰਗਾਇਕੇ ਬ੍ਰਾਹਮਣ ਜਿਵਾਇ ਹੈਸਨ ਤਾਂ ਗੁਰੂ ਨਾਨਕ ਜੀ ਨੇ ਉਸਨੂੰ ਪੁੱਛਿਆ ਹੇ ਦੂਨੀ ਚੰਦ ਅੱਜ ਤੇਰੇ ਘਰ ਵਿਚ ਕਿਆ ਹੈ ? ਤਾਂ ਦੂਨੀ ਚੰਦ ਆਖਿਆ ਗੁਰੂ ਜੀ ਅਜ ਮੇਰੇ ਪਿਤਾ ਦਾ ਸਰਾਧ ਹੈ ਤਿਸਦੇ ਨਮਿੱਤ ਮੈਂ ਸੌ ਬ੍ਰਾਹਮਣ ਜਿਵਾਇਆ ਹੈ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਹੇ ਦੂਨੀ ਚੰਦ ਅੱਜ ਤੇਰੇ ਪਿਤਾ ਕੋ ਤੀਸਰਾ ਦਿਨ ਹੋਇਆ ਹੈ ਭੁੱਖਿਆਂ ਨੂੰ ਅਰ ਤੂੰ ਕਹਿੰਦਾ ਹੈਂ ਜੋ ਮੈਂ ਸੌ ਬ੍ਰਾਹਮਣ ਉਸਦੇ ਨਮਿਤ ਜਿਵਾਇਆ ਹੈ ਤਾਂ ਦੂਨੀ ਚੰਦ ਨੇ ਆਖਿਆ ਗੁਰੂ ਜੀ ਉਹ ਕਿਥੇ ਹੈ ਤਾਂ ਸ੍ਰੀ ਗੁਰੂ ਜੀ ਆਖਿਆ ਦੂਨੀ ਚੰਦ ਜੀ ਇਸ ਜਗ੍ਹਾ ਥੀਂ ਪੰਜਾਂ ਕੋਹਾਂ ਤੇ ਇਕ ਮਲ੍ਹਾ ਹੈ ਉਸ ਮਲ੍ਹੇ ਵਿਚ ਬਘਿਆੜ ਦੇ ਰੂਪ ਵਿਚ ਉਹ ਭੁੱਖਾ ਬੈਠਾ ਹੈ ਤੂੰ ਉਥੇ ਪ੍ਰਸ਼ਾਦਿ ਲੈ ਜਾਹ ਪਰ ਡਰੀਂ ਨਾ ਅਤੇ ਤੇਰੇ ਜਾਣੇ ਨਾਲ ਉਸ ਦੀ ਮਨੁੱਖ ਬੁਧੀ ਹੋਇ ਆਵੇਗੀ ਅਰ ਪ੍ਰਸ਼ਾਦਿ ਖਾਵੇਗਾ ਤਾਂ ਦੂਨੀ ਚੰਦ ਪ੍ਰਸ਼ਾਦਿ ਲੈ ਕਰ ਓਥੇ ਗਿਆ ਜੰਗਲ ਦੇ ਵਿਚ ਦੇਖੇ ਤਾਂ ਇਕ ਮਲ੍ਹੇ ਦੇ ਝਾੜ ਤਲੇ ਬਿਆਕੁਲ ਹੋਇਆ ਬੈਠਾ ਹੈ ਪਾਸ ਬੈਠਕੇ ਪ੍ਰਸ਼ਾਦਿ ਅੱਗੇ ਰੱਖਿਆ ਅਤੇ ਉਸਦੀ ਪੈਰੀਂ ਪਿਆ ਦੂਨੀ ਚੰਦ ਨੇ ਮੁੱਖ ਥੀਂ ਕਿਹਾ ਹੇ ਪਿਤਾ ਜੀ ਮੈਂ ਤਾਂ ਤੇਰੇ ਨਾਮ ਦਾ ਸੌ ਬ੍ਰਾਹਮਣ ਖੁਲਾਇਆ ਹੈ ਸ੍ਰੀ ਬਾਬੇ ਜੀ ਦੇ ਬਚਨ ਕਰ ਉਸਦੀ

ਮਾਨੁਖ ਬੁਧ ਹੋਇ ਆਈ ਤਾਂ ਦੂਨੀ ਚੰਦ ਨੇ ਆਖਿਆ ਹੇ ਪਿਤਾ ਜੀ ਤੁਮ ਤੋ ਬੜੇ ਉੱਤਮ ਲੋਕ ਥੇ ਸ਼ੁਭ ਕਰਮੀ ਥੇ ਇਹ ਬਘਿਆੜ ਕੀ ਦੇਹ ਤੁਸੀਂ ਕਿਉਂ ਪਾਈ ? ਇਹ ਸੁਣ ਕਰ ਉਸਨੇ ਆਖਿਆ ਹੇ ਪੁੱਤਰ ਇਹ ਮੇਰੀ ਦਸ਼ਾ ਇਸ ਕਰਕੇ ਹੋਈ ਹੈ ਜੋ ਮੈਨੂੰ ਪੂਰਾ ਗੁਰੂ ਨਹੀਂ ਮਿਲਿਆ ਆਹਾ ਤੇ ਜਦ ਮੇਰੇ ਅੰਤ ਦਾ ਸਮਾਂ ਥਾ ਉਸ ਵੇਲੇ ਮੇਰੇ ਆਸ ਪਾਸ ਕਿਸੇ ਨੇ ਮਾਸ ਰਿੰਨ੍ਹਿਆਂ ਉਸਦੀ ਵਾਸ਼ਨਾ ਮੈਨੂੰ ਪਹੁੰਚੀ ਤਉ ਮੇਰਾ ਜੀਉ ਉਸਦੇ ਖਾਣ ਨੂੰ ਲੋਚਿਆ ਥਾ ਇਸ ਕਰਕੇ ਮੁਝ ਕਉ ਇਹ ਜਨਮ ਮਿਲਿਆ ਹੈ। ਇਸੀ ਸੇ ਹੇ ਪੁੱਤਰ ਤੁਝ ਕਉ ਭੀ ਇਹ ਚਾਹੀਏ ਪੂਰੇ ਗੁਰੂ ਕਉ ਮਿਲ ਕਰ ਆਪਣਾ ਜਨਮ ਸੁਧਾਰ ਲੇਹੁ ਉਹ ਭੋਜਨ ਉਸਨੇ ਖਾਧਾ ਤਾਂ ਦੂਨੀ ਚੰਦ ਉਠ ਕਰ ਆਪਣੇ ਘਰ ਨੂੰ ਆਇਆ ਆਇ ਕਰ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਅਰ ਪਿਤਾ ਦੀ ਦਸ਼ਾ ਦੇਖਕੇ ਬੜਾ ਭੈਭੀਤ ਹੋਇਆ ਗੁਰੂ ਜੀ ਦੇ ਪਾਸ ਅਰਜ਼ ਕੀਤੀਓਸੁ ਹੇ ਸਤਿਗੁਰੂ ਜੀ ਇਹ ਸਤ ਲੱਖ ਰੁਪਇਆ ਮੇਰੇ ਪਾਸ ਹੈ ਕਿਰਪਾ ਕਰਕੇ ਇਹ ਦਇਆ ਕਰੋ ਮੇਰੇ ਉੱਪਰ ਜੋ ਇਸ ਦੇ ਵਿਚ ਮੇਰਾ ਧਿਆਨ ਰਹੇਗਾ ਤਾਂ ਮੇਰੀ ਗਤਿ ਕੀ ਜਾਣੀਏ ਕਿਸ ਤਰ੍ਹਾਂ ਹੋਵੇਗੀ ਹੇ ਪ੍ਰਭ ਜੀ ਇਹ ਅਗਲੀ ਦਰਗਾਹ ਵਿਚ ਮੇਰਾ ਕਿਆ ਹਾਲ ਕਰੇਗੀ ਏਸ ਮਾਇਆ ਕੋ ਮੇਰੇ ਸਾਥ ਪ੍ਰਲੋਕ ਵਿਚ ਜਾਣੇ ਕਾ ਯਤਨ ਦਸੋ ਜਿਸ ਕਰਕੇ ਇਹ ਲੋਕ ਪ੍ਰਲੋਕ ਵਿਚ ਸਹਾਇਕ ਹੋਵੇ ਮਹਾਰਾਜ ਮੇਰੇ ਪਰ ਦਇਆ ਕਰੋ ਇਤਨਾ ਕਹਿਕੇ ਗੁਰੂ ਜੀ ਕੀ ਚਰਨੀਂ ਲਗਾ ਬੜਾ ਅਧੀਨ ਦੇਖਕੇ ਸਾਹਿਬ ਗੁਰੂ ਨਾਨਕ ਜੀ ਦੇ ਮਨ ਮੇਹਰ ਆਈ ਤੇ ਕਹਿਓ ਨੇ ਹੇ ਦੂਨੀ ਚੰਦ ਇਸ ਮਾਇਆ ਨੂੰ ਪਰਮੇਸ਼ਰ ਦੇ ਅਰਥ ਸੰਤਾਂ ਪਰਮੇਸ਼ਰ ਦੇ ਪਿਆਰਿਆਂ ਕੋ ਖਵਾਇ ਦੇਹ ਇਸ ਬਾਤ ਦੇ ਜਾਮਨ ਅਸੀਂ ਹਾਂ ਇਹ ਕਾਰਜ ਕਰਨੇ ਪਰ ਤੇਰੇ ਨਾਲ ਚਲੇਗੀ, ਮਾਇਆ ਕੇ ਪਰਥਾਇ ਗੁਰੂ ਜੀ ਨੇ ਸ਼ਬਦ ਕਹਿਆ–

ਸਿਰੀਰਾਗੁ ਮਹਲਾ ੧ ॥

*ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥ ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥ ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ ੧ ॥ ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥ ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥ ੧ ॥ ਰਹਾਉ ॥ ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥ ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥ ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥ ੨ ॥ ਸੀਚਾਨੇ ਜਿਉ ਪੰਖੀਆ ਜਾਲੀ*

ਬਧਿਕ ਹਾਥਿ ॥ ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥ ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥ ੩ ॥ ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥ ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥ ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥ ੪ ॥ ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥ ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥ ਨਾਵੈ ਅੰਦਰਿ ਹਉ ਵਸਾ ਨਾਉ ਵਸੈ ਮਨਿ ਆਇ ॥ ੫ ॥ ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥ ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥ ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥ ੬ ॥ ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥ ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥ ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥ ੭ ॥ ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥ ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥ ੮ ॥ ੪ ॥

ਇਹ ਬਚਨ ਸੁਣ ਕਰ ਦੁਨੀ ਚੰਦ ਗੁਰੂ ਜੀ ਦੀ ਚਰਨੀਂ ਲਗਾ ਅਤੇ ਹੱਥ ਬੰਨ੍ਹ ਕੇ ਕਹਿਓਸੁ ਗੁਰੂ ਜੀ ਮੈਨੂੰ ਕੋਈ ਟਹਿਲ ਦਸੋ ਤਾਂ ਗੁਰੂ ਜੀ ਇਕ ਸੂਈ ਦਿੱਤੀ ਤੇ ਕਹਿਆ ਦੁਨੀ ਚੰਦ ਸੂਈ ਅਸਾਂ ਦੀ ਤੂੰ ਰਖ ਅਸੀਂ ਤੇਰੇ ਪਾਸੋਂ ਅਗਲੀ ਦਰਗਾਹ ਮੇਂ ਲਵਾਂਗੇ ਤਾਂ ਦੁਨੀ ਚੰਦ ਸੂਈ ਲੈ ਕੇ ਆਪਣੇ ਘਰ ਆਇਆ ਤੇ ਇਸਤ੍ਰੀ ਕੋ ਕਹਾ ਇਹ ਸੂਈ ਸ੍ਰੀ ਗੁਰੂ ਜੀ ਨੇ ਦਿੱਤੀ ਹੈ ਅਤੇ ਬਚਨ ਕੀਤਾ ਹੈ ਜੋ ਇਹ ਸੂਈ ਤੇਰੇ ਪਾਸੋਂ ਅਗਲੀ ਦਰਗਾਹ ਵਿਚ ਮੰਗ ਲਵਾਂਗੇ ਤਾਂ ਇਸਤਰੀ ਨੇ ਕਹਿਆ ਹੇ ਪ੍ਰਮੇਸ਼ਰ ਕੇ ਸਵਾਰੇ ਤੇਰੇ ਜੀਅ ਨਾਲ ਇਹ ਸੂਈ ਕਿਉਂ ਕਰ ਚਲੇਗੀ ਏਹ ਸਰੀਰ ਕਉ ਲੈ ਕਰ ਮਾਤਾ ਦੇ ਪੇਟੋਂ ਪੈਦਾ ਹੋਤਾ ਹੈ ਜਬ ਇਸ ਦੇਹ ਸੇ ਪ੍ਰਾਣ ਨਿਆਰ ਹੋਤੇ ਹੈਂ ਤਬ ਦੇਹ ਭੀ ਜਲਾਈ ਜਾਂਦੀ ਹੈ ਜਾਂ ਜ਼ਮੀਨ ਮੇਂ ਦਬਾਇ ਦੇਂਦੇ ਹਨ ਜਾਂ ਵਗਦੇ ਜਲ ਮੇਂ ਰੁੜਾਇ ਦੇਂਦੇ ਹਨ ਸਰੀਰ ਤਕ ਤਾਂ ਨਾਲ ਨਹੀਂ ਜਾਂਦਾ ਸੂਈ ਕਿਸ ਤਰ੍ਹਾਂ ਜਾਵੇਗੀ ਇਸ ਸੂਈ ਨੂੰ ਮੋੜ ਦਿਹ ਅਤੇ ਇਹ ਸੰਤ ਪੂਰਨ ਪੁਰਖ ਹਨ ਜਿਸ ਤਰ੍ਹਾਂ ਆਖਦੇ ਹਨ ਓਹੋ ਕਰੋ ਤਾਂ ਦੁਨੀ ਚੰਦ ਨੇ ਕਹਿਆ ਹੇ ਬੰਦੀ ਪਰਮੇਸ਼ਰ ਦੀ ਉਹ ਤੋ ਇਹ ਬਚਨ ਕਹਿੰਦੇ ਹਨ ਇਹ ਮਾਇਆ ਜੋ ਤੁਹਾਡੇ ਪਾਸ ਹੈ ਸਤ ਲੱਖ ਇਸ ਦੌਲਤ ਨੂੰ ਪਰਮੇਸ਼ਰ ਦੇ ਅਰਥ ਵੰਡ ਦਿਓ ਭੁਖੇ ਕੋ ਰੋਟੀ ਨੰਗੇ

ਕੋ ਕਪੜੇ ਹੋਰ ਗਰੀਬਾਂ ਨੂੰ ਦੇਵੋ ਤਾਂ ਤੁਮਾਰੇ ਸਾਥ ਜਾਵੇਗੀ ਤਾਂ ਉਹ ਇਸਤ੍ਰੀ ਭਰਤਾ ਦੋਨੋਂ ਗੁਰੂ ਜੀ ਕੀ ਚਰਨੀਂ ਆਇ ਲਗੇ ਮੁਖ ਥੀਂ ਕਹਿਓ ਨੇ ਪ੍ਰਭ ਜੀ ਇਸ ਸੰਸਾਰ ਤੋਂ ਪਾਰ ਕਰੋ ਹਮ ਆਪ ਦੀ ਸ਼ਰਨ ਹੈਂ ਤਾਂ ਗੁਰੂ ਜੀ ਨੇ ਸਲੋਕ ਕਹਿਆ-

*ਮ: ੧ ॥ ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ ॥ ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ ॥ ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ ॥ ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ ॥ ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥ ੪ ॥*

ਇਹ ਬਚਨ ਸੁਣਕੇ ਦੂਨੀ ਚੰਦ ਅਤੇ ਉਸਦੀ ਇਸਤ੍ਰੀ ਦੋਨੋਂ ਹੱਥ ਜੋੜ ਕਰ ਗੁਰੂ ਜੀ ਦੀ ਬੜੀ ਸ਼ਰਧਾ ਕੇ ਸਾਥ ਉਸਤਤੀ ਕਰਨ ਲੱਗੇ ਕਿ ਪਰਮੇਸ਼ਰ ਰੂਪ ਕ੍ਰਿਪਾ ਨਿਧਾਨ ਦੀਨਾ ਨਾਥ ਜੀ ਦੀਨਾ ਬੰਧੂ ਸੁਆਮੀ ਪ੍ਰਭੂ ਅੰਤਰਜਾਮੀ ਆਪ ਨੇ ਸਾਡੇ ਉੱਪਰ ਬੜੀ ਕ੍ਰਿਪਾ ਕੀਤੀ ਹੈ ਅਬ ਕ੍ਰਿਤਾਰਥ ਭਏ ਹਾਂ ਜੈਸਾ ਆਪ ਕਹੋਗੇ ਤੈਸਾ ਹੀ ਕਰਾਂਗੇ ਹੇ ਪ੍ਰਭੂ ਜੀ ਤਾਂ ਗੁਰੂ ਨਾਨਕ ਜੀ ਕਿਹਾ ਦੂਨੀ ਚੰਦ ਏਸ ਪਦਾਰਥ ਕੋ ਸੰਚੀਦਾ ਹੈ ਤਾਂ ਕਈ ਪਾਪ ਹੁੰਦੇ ਹਨ ਵਲ ਛਲ ਕਰੀਦੇ ਹੈਨ ਤਾਂ ਇਕੱਠਾ ਹੁੰਦਾ ਹੈ ਫੇਰ ਨਾਲ ਨਹੀਂ ਜਾਂਦਾ ਇਕੱਠਾ ਕਰਦਿਆਂ ਆਰਬਲਾ ਬੀਤ ਜਾਂਦੀ ਹੈ ਤੇ ਇਹ ਧਰਿਆ ਰਹਿ ਜਾਂਦਾ ਹੈ ਇਹ ਜੀਵ ਤੇ ਨਿਆਰਾ ਹੋ ਜਾਂਦਾ ਹੈ ਜਿਹੜੇ ਪਾਪ ਕੀਤੇ ਹੋਏ ਹਨ ਸੋ ਭੋਗਣੇ ਪੈਂਦੇ ਹਨ ਬਿਨਾਂ ਪੁੰਨ ਕੀਤੇ ਇਹ ਧਨ ਕਿਸੇ ਕੰਮ ਨਹੀਂ ਇਹ ਪ੍ਰਾਣੀ ਦੇ ਤਿੰਨ ਮਿਤ੍ਰ ਹੈਨ ਇਕ ਪਦਾਰਥ ਦੂਜਾ ਪਰਵਾਰ ਤੀਸਰਾ ਕਰਮ ਜਿਤਨਾ ਚਿਰ ਏਹ ਪ੍ਰਾਨ ਦੇਹ ਮੇਂ ਹਨ ਉਤਨਾ ਚਿਰ ਪਦਾਰਥ ਸੰਗੀ ਹੈ ਜਿਸ ਵੇਲੇ ਮਰ ਗਿਆ ਧਨ ਦੇ ਮਾਲਕ ਹੋਰ ਹੋ ਗਏ ਸੰਬੰਧੀ ਸ਼ਮਸ਼ਾਨ ਮੇਂ ਪ੍ਰਾਣੀ ਨੂੰ ਜਲਾਇ ਆਏ ਜਿਨ੍ਹਾਂ ਵਾਸਤੇ ਵਲ ਛਲ ਕਰਦਾ ਸੀ ਤਦ ਦੋ ਦਾਹ ਤੀਕਰ ਪ੍ਰਵਾਰ ਸੰਗੀ ਰਹਿਆ ਤੀਜੇ ਕਰਮ ਇਸ ਦੇ ਮਿਤਰ ਉਹ ਪ੍ਰਲੋਕ ਤੀਕਰ ਨਾਲ ਰਹੇ ਭਲੇ ਬੁਰੇ ਫਲ ਦੇਕਰ ਹਟਦੇ ਹੈ ਇਸੀ ਵਾਸਤੇ ਦੂਨੀ ਚੰਦ ਸ਼ੁਭ ਕਰਮ ਕਰੋ ਪਦਾਰਥ ਕੋ ਪਰਮੇਸ਼ਰ ਕੇ ਅਰਥ ਖਰਚ ਕਰੋ ਜਿਸ ਕਰਕੇ ਤੁਹਾਡੀ ਲੋਕ ਪਰਲੋਕ ਵਿਚ ਸਹਾਇਤਾ ਕਰੇ ਇਸ ਲੋਕ ਮੇਂ ਜਸ ਹੋਵੇਗਾ ਪਰਲੋਕ ਵਿਚ ਸੁਖ ਭੋਗੋਗੇ। ਸਤਿਗੁਰੂ ਜੀ ਕਾ ਬਚਨ ਮੰਨ ਕਰ ਦੂਨੀ ਚੰਦ ਨੇ ਸਤ ਲਖ ਕੋ ਪਰਮੇਸ਼ਰ ਕੇ ਅਰਥ ਦਾਨ ਕੀਆ ਇਸਤਰੀ ਭਰਤਾ ਦੋਨੋਂ ਗੁਰੂ ਜੀ ਕੇ ਸਿੱਖ ਹੋਏ ਲਗੇ ਗੁਰੂ ਗੁਰੂ ਜਪਣ। ਸਤ ਸੰਗਤ ਕਰਦੇ ਰਹਿਣ ਆਏ ਸੰਤ ਦੀ ਛਾਦਨ ਭੋਜਨ ਥੀ ਸੇਵਾ ਕਰਨ ਸ੍ਰੀ ਵਾਹਿਗੁਰੂ ਜਪਣ ਤੇ ਨਿਹਾਲ ਹੋਏ ਤਹਾਂ ਤੇ

ਗੁਰੂ ਜੀ ਚਲੇ ਮਰਦਾਨੇ ਨੂੰ ਗੁਰੂ ਜੀ ਆਖਿਆ ਹੇ ਮਰਦਾਨਾ ਬੇਬੇ ਜੀ ਯਾਦ ਕੀਤਾ ਚਲੋ ਸੁਲਤਾਨਪੁਰ ਚਲੀਏ ਬੇਬੇ ਜੀ ਕੀ ਖੁਸ਼ੀ ਕਰੀਏ ਇਤਨਾ ਕਹਿੰਦੇ ਹੀ ਸੀ ਤੁਰੰਤ ਸੁਲਤਾਨਪੁਰ ਜਾਇ ਪਹੁੰਚੇ ਬੇਬੇ ਜੀ ਦੇ ਘਰ ਜਾਇ ਵੜੇ ਤੁਲਸਾਂ ਨੇ ਕਹਿਆ ਬਹੂ ਜੀ ਤੁਹਾਡਾ ਭਾਈ ਜੀ ਆਇਆ ਹੈ ਇਹ ਸੁਣ ਕਰ ਬੜੀ ਪ੍ਰਸੰਨ ਭਈ ਬੰਦਨਾ ਕਰਨ ਵਾਸਤੇ ਦੌੜੀ ਅਤੇ ਨੇਤਰਾਂ ਥੀਂ ਜਲ ਆਇਆ ਤਾਂ ਗੁਰੂ ਜੀ ਨੇ ਬੇਬੇ ਜੀ ਦਾ ਸਿਰ ਆਪਣੇ ਦੋਨੋਂ ਹੱਥਾਂ ਤੇ ਲੈ ਲਿਆ ਅਰ ਮੰਜਾ ਵਿਛਾਇਆ ਗੁਰੂ ਜੀ ਬੈਠ ਗਏ ਗੁਰੂ ਜੀ ਕੋ ਬੇਬੇ ਜੀ ਨੇ ਕੁਸ਼ਲ ਪੂਛਾ ਇਤਨੇ ਮੇਂ ਜੈਰਾਮ ਜੀ ਸੁਣਿਆਂ ਕਿ ਬਾਈ ਜੀ ਆਏ ਹੈਨ ਉਸ ਛਿਨ ਮੇਂ ਜੈਰਾਮ ਜੀ ਦਰਸ਼ਨ ਆ ਕੀਤਾ ਤੇ ਬੜੇ ਪ੍ਰਸੰਨ ਹੋਏ ਬਾਬੇ ਜੀ ਕੋ ਬੰਦਨਾ ਕਰਕੇ ਭਾਈਆ ਜੈਰਾਮ ਪਾਸ ਬੈਠ ਗਏ ਪ੍ਰੇਮ ਸਹਿਤ ਕੁਸ਼ਲ ਖੇਮ ਪੂਛਾ ਅਰ ਬੇਬੇ ਜੀ ਕਹਾ ਹੇ ਭਾਈ ਬੜੀ ਮੁਦਤ ਹੋ ਗਈ ਤੇ ਆਪ ਨੇ ਦਰਸ਼ਨ ਨਹੀਂ ਦੀਆ ਸਾਨੂੰ ਵਿਸਾਰ ਛਡਿਆ ਹੈ ਆਪ ਦੇ ਦਰਸ਼ਨ ਕਰਕੇ ਸਾਨੂੰ ਬੜਾ ਆਨੰਦ ਹੁੰਦਾ ਹੈ ਇਤਨੇ ਮੇਂ ਜੈਰਾਮ ਨੇ ਕਿਹਾ ਆਪ ਏਥੇ ਰਹੀਏ ਗੋਬਿੰਦ ਬੈਠੇ ਸਿਮਰੀਏ ਸਾਨੂੰ ਬੜਾ ਆਨੰਦ ਦੇਂਦੇ ਰਹੋ ਇਤਨੇ ਮੇਂ ਸਿਰੀ ਚੰਦ ਭੀ ਬਾਹਰ ਤੋਂ ਆਏ ਨਮਸ਼ਕਾਰ ਬਾਬੇ ਜੀ ਦੇ ਚਰਨਾਂ ਪਰ ਕੀਆ ਸਮੀਪ ਬੈਠ ਗਏ ਸਤਿਗੁਰ ਜੀ ਨੇ ਕਹਿਆ ਭਾਈਆ ਜੀ ਰਟਨ ਕਰਨੇ ਕਰ ਹੁਣ ਆਪ ਦੇ ਪਾਸ ਨਹੀਂ ਰਿਹਾ ਜਾਂਦਾ ਯਾਦ ਕਰੋਗੇ ਮੈਂ ਤਦੋਂ ਹੀ ਤੁਹਾਡੇ ਪਾਸ ਦੇਰ ਦੇ ਬਿਨਾਂ ਆਇ ਪਹੁੰਚਾਂਗਾ ਬਹੁਤ ਪ੍ਰਕਾਰ ਕਰਕੇ ਧੀਰਜ ਦੀਆ ਰਾਤ੍ਰੀ ਸੁਲਤਾਨਪੁਰ ਮੇਂ ਰਹੇ ਜਬ ਪ੍ਰਭਾਤ ਕਾ ਸਮਾਂ ਹੂਆ ਬੇਬੇ ਜੀ ਕੋ ਜੈਰਾਮ ਜੀ ਕੋ ਸਿਰੀਚੰਦ ਸਭ ਕੋ ਮਿਲ ਕਰ ਧੀਰਜ ਦੀਆ ਤੇ ਗਮਨ ਕਰਤੇ ਭਏ ਮਾਤਾ ਪਿਤਾ ਕੋ ਆਇ ਕਰ ਮਿਲੇ ਕਰਤਾਰਪੁਰ ਮੇਂ ਆਏ ਮਰਦਾਨੇ ਆਖਿਆ ਗੁਰੂ ਜੀ ਮੈਂ ਆਪਣੇ ਸਨਬੰਧੀਆਂ ਨੂੰ ਤਲਵੰਡੀ ਜਾ ਕੇ ਮਿਲ ਆਵਾਂ ਸੁਣ ਕਰ ਕ੍ਰਿਪਾ ਨਿਧਾਨ ਹਸੇ ਅਰ ਕਿਹਾ ਮਰਦਾਨਾ ਤੇਰੇ ਸਨਬੰਧੀਆਂ ਨੂੰ ਮਰਨ ਨਹੀਂ ਦੇਂਦੇ ਸਾਡੇ ਹੁੰਦਿਆਂ ਸਨਬੰਧੀਆਂ ਦੀ ਚਿੰਤਾ ਨਾ ਕਰ ਤੇਰੇ ਟੱਬਰ ਕੋਲ ਜਮ ਨੂੰ ਪਹੁੰਚਣ ਨਹੀਂ ਦੇਂਦੇ ਹੱਛਾ ਹੁਣ ਤੇਰੇ ਮਨ ਮੇਂ ਸਨਬੰਧੀਆਂ ਦਾ ਮੋਹ ਜਾਗਿਆ ਹੈ ਜਾਹ ਮਿਲ ਆਓ ਬਹੁਤਾ ਚਿਰ ਨਾ ਲਾਵੀਂ ਤਾਂ ਮਰਦਾਨੇ ਆਖਿਆ ਜੀ ਮੈਂ ਕਿਆ ਲੈ ਕਰ ਘਰ ਜਾਵਾਂ ਖਾਲੀ ਜਾਵਾਂ ਉਨ੍ਹਾਂ ਲਈ ਕਿਆ ਲੈ ਜਾਵਾਂ ਮੇਰੇ ਹੱਥ ਤਰਫ ਦੇਖਣਗੇ ਸਤਿਗੁਰੂ ਜੀ ਨੇ ਕਿਹਾ ਰੋੜਾਂ ਦੀ ਮੁਠ ਭਰਕੇ ਕੱਪੜੇ ਦੇ ਪੱਲੇ ਬੰਨ੍ਹ ਲੈ ਸੰਸਾ ਨਾ ਕਰੀਂ ਘਰ ਜਾਇਕੇ ਖੋਲੀਂ ਜੋ ਕੁਛ ਚਾਹੇਂਗਾ ਸੋ ਹੋਇ ਜਾਵੇਗਾ ਤਾਂ ਮਰਦਾਨੇ ਉਸੇ ਤਰ੍ਹਾਂ ਕੀਤਾ ਰੋੜਾਂ ਦੀ ਮੁਠ ਭਰ ਲਈ

ਕੱਪੜੇ ਦੇ ਪੱਲੇ ਬੰਨ੍ਹਕੇ ਟੁਰ ਪਿਆ ਬੜਾ ਖੁਸ਼ੀ ਹੋਇ ਕਰ ਘਰ ਨੂੰ ਗਿਆ ਪਰਵਾਰ ਕੋ ਜਾਇ ਮਿਲਿਆ ਪਲਿਓਂ ਖੋਲਕੇ ਰੋੜ ਘਰ ਦਿਆਂ ਨੂੰ ਦਿਤੇ ਸੋਨੇ ਦੇ ਰੋੜ ਹੋਇ ਗਏ ਬੜੇ ਖੁਸ਼ੀ ਹੋਏ ਲੋਕਾਂ ਨੇ ਸੁਣਿਆਂ ਮਰਦਾਨਾ ਸੋਨੇ ਦੇ ਰੋੜ ਲਿਆਇਆ ਹੈ ਲੋਕ ਪੁੱਛਣ ਆਵਣ ਤੇ ਬਾਬੇ ਨਾਨਕ ਜੀ ਦੀ ਕੁਸ਼ਲ ਪੁਛੇਂ ਬੜੀ ਮਧੁਰ ਬਾਣੀ ਸਾਥ ਮਰਦਾਨਾ ਆਪਣੇ ਸਨਬੰਧੀਆਂ ਨੂੰ ਮਿਲਕੇ ਗੁਰੂ ਜੀ ਕੇ ਪਾਸ ਆਇਆ॥ ਬੋਲੋ ਭਾਈ ਜੀ ਵਾਹਿਗੁਰੂ॥ ੧੦੬॥

# ਸਾਖੀ ਘਰ ਦੀ ਦਾਸੀ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਜੀ ਕਰਤਾਰਪੁਰ ਆਪਣੇ ਘਰ ਵਿਚ ਸੁਖ ਨਾਲ ਸੁਤੇ ਹੋਏ ਸਨ ਤੇ ਰਸੋਈ ਤਿਆਰ ਹੋਈ ਸੀ ਤਾਂ ਰਸੋਈਏ ਮਾਤਾ ਜੀ ਅੱਗੇ ਅਰਜ਼ ਕੀਤੀ ਮਾਤਾ ਜੀ ਰਸੋਈ ਤਿਆਰ ਹੈ ਤਾਂ ਉਸ ਵਕਤ ਮਾਤਾ ਜੀ ਕਿਸੇ ਕੰਮ ਵਿਚ ਬੈਠੇ ਥੇ ਤਾਂ ਆਪਣੀ ਦਾਸੀ ਨੂੰ ਆਖਿਆ ਗੁਰੂ ਜੀ ਕੋ ਜਗਾਇ ਲਿਆਓ ਤਾਂ ਲਉਂਡੀ ਗਈ ਸ੍ਰੀ ਗੁਰੂ ਜੀ ਜਗਾਉਣ ਤਾਂ ਉਸ ਪਾਸੋਂ ਕੀ ਹੋਈ ਜੋ ਸ੍ਰੀ ਗੁਰੂ ਜੀ ਦੇ ਚਰਨ ਜ਼ਬਾਨ ਨਾਲ ਲੱਗੀ ਚੱਟਣ ਜਾਂ ਉਸ ਨੇ ਚਰਨ ਚੱਟਿਆ ਤਾਂ ਲਉਂਡੀ ਦਿਬਯ ਦ੍ਰਿਸ਼ਟ ਹੋ ਗਈ ਅਗਮ ਨਿਗਮ ਦੀ ਸੋਝੀ ਹੋ ਗਈ ਕਿਆ ਦੇਖੇ ਕਿ ਗੁਰੂ ਜੀ ਸਮੁੰਦਰ ਦੇ ਕਿਨਾਰੇ ਉੱਪਰ ਖੜੇ ਹੈਨ ਕਿਸੇ ਸਿੱਖ ਦਾ ਜਹਾਜ਼ ਡੁੱਬਦਾ ਸੀ ਸੋ ਪਾਰ ਕਰ ਦਿਤਾ ਨੇ ਕੌਤਕ ਲਉਂਡੀ ਦੇਖ ਕਰ ਮਾਤਾ ਜੀ ਦੇ ਪਾਸ ਲਗੀ ਕਹਿਣ ਜੋ ਮਾਤਾ ਜੀ ਗੁਰੂ ਏਥੇ ਨਾਹੀਂ ਜਦ ਆਉਣਗੇ ਜਗਾਇ ਲਿਆਵਾਂਗੀ ਤਾਂ ਮਾਤਾ ਜੀ ਸੁਣ ਕਰ ਕਿਹਾ ਅਰੀ ਗੁਰੂ ਜੀ ਤਾਂ ਘਰ ਵਿਚ ਸੁਤੇ ਹੈਨ ਦਾਸੀ ਕਿਹਾ ਮਾਤਾ ਜੀ ਗੁਰੂ ਜੀ ਸਮੁੰਦਰ ਵਿਚੋਂ ਸਿੱਖ ਦਾ ਜਹਾਜ਼ ਕੱਢਣ ਗਏ ਹੋਏ ਹੈਨ ਇਹ ਸੁਣ ਕਰ ਮਾਤਾ ਜੀ ਚੁੱਪ ਕਰ ਰਹੀ ਜਦ ਗੁਰੂ ਜੀ ਜਾਗੇ ਤਾਂ ਮਾਤਾ ਜੀ ਕਿਹਾ ਮਹਾਰਾਜ ਜੀ ਇਹ ਲੌਂਡੀ ਸਾਨੂੰ ਮਸਖਰੀਆਂ ਕਰਦੀ ਹੈ ਤਾਂ ਗੁਰੂ ਜੀ ਕਿਹਾ ਇਹਦੀ ਕਿਆ ਮਜਾਲ ਹੈ ਕਿ ਤੁਹਾਨੂੰ ਕੁਛ ਆਖੇ ਉਹ ਕੀ ਬਾਤ ਹੈ ਜੋ ਆਖੀਸੁ ਤਾਂ ਮਾਤਾ ਜੀ ਕਿਹਾ ਰਸੋਈਏ ਨੇ ਰਸੋਈ ਤਿਆਰ ਕਰਕੇ ਆਖਿਆ ਜੀ ਰਸੋਈ ਤਿਆਰ ਹੈ ਤਾਂ ਮੈਂ ਇਹਨੂੰ ਆਖਿਆ ਅਰੀ ਤੂੰ ਜਾਇਕੇ ਗੁਰੂ ਜੀ ਕਉ ਜਗਾਇ ਲਿਆਓ ਤਾਂ ਆਖਣ ਲੱਗੀ ਕਿ ਗੁਰੂ ਜੀ ਸਮੁੰਦਰ ਵਿਚ ਸਿੱਖ ਦਾ ਜਹਾਜ਼ ਕੱਢਣ ਗਏ ਹਨ ਜਦ ਆਵਣਗੇ ਤਾਂ ਜਗਾਇ ਲਿਆਵਾਂਗੀ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਕਿ ਐਸੀਆਂ ਕਮਲੀਆਂ ਝੱਲੀਆਂ

ਦੀ ਗੱਲ ਨਹੀਂ ਮੰਨੀਦੀ ਜਦੋਂ ਗੁਰੂ ਨਾਨਕ ਜੀ ਇਹ ਗੱਲ ਜ਼ਬਾਨ ਨਾਲ ਕਹਿੰਦੇ ਹੀ ਸਨ ਤਾਂ ਉਹ ਲਉਂਡੀ ਝੱਲੀ ਹੋਇ ਗਈ ਪਰ ਉਸਨੇ ਸ੍ਰੀ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਸੀ ਅਤੇ ਨਾਲ ਟਹਿਲ ਕਰਦੀ ਰਹੀ ਸੀ ਇਸ ਵਾਸਤੇ ਲਉਂਡੀ ਦੀ ਬੁਧ ਨਿਰਮਲ ਰਹੀ ਤਾਂ ਫੇਰ ਕਿਤਨੇ ਕੁ ਦਿਨ ਗੁਰੂ ਬਾਬੇ ਜੀ ਘਰ ਵਿਚ ਰਹਿਕੇ ਕਿਥਾਊਂ ਚਲੇ ਤਾਂ ਮੂਲੇ ਦੀ ਧੀ ਨੇ ਆਖਿਆ ਜੀ ਸਚੇ ਪਾਤਸ਼ਾਹ ਜੀ ਜਾਂ ਆਪ ਏਥੇ ਰਹਿੰਦੇ ਹੋ ਤਾਂ ਸਾਡਾ ਰਾਜ ਬਣਿਆਂ ਰਹਿੰਦਾ ਹੈ ਜੇ ਚਲਦੇ ਹੋ ਤਾਂ ਮੈਨੂੰ ਨਾਲ ਲੈ ਚਲੋ ਤਾਂ ਬਚਨ ਹੋਇਆ ਤੇਰਾ ਰਾਜ ਅਤੇ ਸਾਜ ਦਿਨੋ ਦਿਨ ਵਧਦਾ ਜਾਵੇਗਾ ਤੂੰ ਚਿੰਤਾ ਕਾਈ ਨ ਕਰ ਕਰਤਾਰ ਭਲੀ ਬਾਤ ਕਰੇਗਾ ਅਤੇ ਮੂਲੇ ਦੀ ਧੀਏ ਤੂੰ ਗਿਣਤੀ ਕਾਈ ਨਾ ਕਰ ਅਤੇ ਮੈਂ ਤੁਹਾਡੇ ਪਾਸ ਹੀ ਹਾਂ ਅਤੇ ਸ੍ਰੀ ਬਾਬੇ ਜੀ ਕਿਹਾ ਅਸੀਂ ਸੈਦਪੁਰ ਜਾਵੀਏਂਗੇ ਤਾਂ ਫੇਰ ਕੁਝ ਕਾਲ ਰਹਿ ਕਰ ਤੁਹਾਡੇ ਪਾਸ ਆਵੇਂਗੇ ਤਾਂ ਸ੍ਰੀ ਗੁਰੂ ਜੀ ਮਾਤਾ ਪਿਤਾ ਕੁਟੰਬ ਨੂੰ ਮਿਲਕੇ ਉਥੋਂ ਚਲਦੇ ਰਹੇ ਗੁਰੂ ਜੀ ਨਾਲ ਮਰਦਾਨਾ ਔਰ ਦੂਜਾ ਮੈਂ ਦਾਸ॥ ਬੋਲੋ ਭਾਈ ਜੀ ਵਾਹਿਗੁਰੂ॥ ੧੦੭॥

## ਸੈਦਪੁਰ ਪਠਾਣਾਂ ਦੇ ਗਏ ਤੇ ਸਾਖੀ ਮੀਰ ਬਾਬਰ ਨਾਲ ਹੋਈ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਸੈਦਪੁਰ ਜਾਇ ਪ੍ਰਾਪਤ ਹੋਏ ਅਤੇ ਅਗੇ ਇਕਨਾਂ ਪਠਾਣਾਂ ਦੇ ਘਰੀ ਵੀਵਾਹ ਹੈਸੀ ਤਾਂ ਉਹ ਪਠਾਣ ਇਕੱਠੇ ਹੋਇ ਕਰ ਨਚਦੇ ਆਹੇ ਪਰ ਸ੍ਰੀ ਬਾਬੇ ਜੀ ਨਾਲ ਕੁਛ ਫਕੀਰ ਰਹਿੰਦੇ ਸਨ ਤਾਂ ਸ੍ਰੀ ਗੁਰੂ ਜੀ ਦੇਖਿਆ ਜੋ ਫਕੀਰਾਂ ਨੂੰ ਭੁੱਖ ਨੇ ਆਜਜ਼ ਕੀਤਾ ਹੈ ਅਤੇ ਖਬਰ ਕਿਸੇ ਲਈਆ ਨਾਹੀਂ ਤਾਂ ਗੁਰੂ ਜੀ ਸ਼ਬਦ ਉਚਾਰਿਆ ਕਹਿਰ ਵਿਚ-ਰਾਗ ਤਿਲੰਗ ਮਹਲਾ ੧॥ ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥ ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥ ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥ ੧॥ ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥ ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥ ਕਾਇਆ ਕਪੜੁ ਟੁਕੁ ਟੁਕੁ

ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥ ਜਾਂ ਇਹ ਸ਼ਬਦ ਸ੍ਰੀ ਬਾਬੇ ਜੀ ਕਿਹਾ ਤਾਂ ਇਕ ਬ੍ਰਾਹਮਣ ਨੇ ਸੁਣ ਕਰ ਆਖਿਆ ਭਾਈ ਇਸ ਫਕੀਰ ਨੇ ਬੜਾ ਗਜ਼ਬ ਦਾ ਸ਼ਬਦ ਕਿਹਾ ਹੈ ਤਾਂ ਉਸ ਬ੍ਰਾਹਮਣ ਨੇ ਮਨ ਵਿਚ ਕਿਹਾ ਕਿ ਮੈਂ ਇਨ੍ਹਾਂ ਦੀ ਪੈਰੀਂ ਪੈ ਕਰ ਭੁੱਲ ਬਖਸ਼ਾਵਾਂ ਉਸਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਨਮਸ਼ਕਾਰ ਕਰਕੇ ਕਿਹਾ ਜੀ ਇਹ ਸ਼ਬਦ ਗਜ਼ਬ ਦਾ ਫੇਰੀਐ ਜੀ ਤਾਂ ਸ੍ਰੀ ਗੁਰੂ ਜੀ ਆਖਿਆ ਸੁਆਮੀ ਇਹ ਸ਼ਬਦ ਨਹੀਂ ਫਿਰਦਾ ਜੋ ਵਗਣੀ ਸੀ ਸੋ ਵਗ ਗਈ ਪਰੰਤੂ ਸ਼ਹਿਰ ਥੀਂ ਦੋ ਤਿੰਨ ਕੋਹਾਂ ਉੱਪਰ ਜਾਇ ਰਹੁ ਅਰ ਜੋ ਟੋਹਬਾ ਹੈ ਉਸ ਟੋਹਬੇ ਉੱਪਰ ਆਪਣੇ ਟੱਬਰ ਨੂੰ ਲੈ ਜਾਹ ਏਥੇ ਨਹੀਂ ਰਹਿਣਾ ਜੇ ਰਹੇਂਗਾ ਤਾਂ ਮਾਰਿਆ ਜਾਵੇਂਗਾ ਤਾਂ ਉਹ ਬ੍ਰਾਹਮਣ ਆਪਣੇ ਬਾਲ ਬੱਚੇ ਕਉ ਲੈ ਕਰ ਬਾਹਰ ਜਾਇ ਰਹਿਆ ਅਤੇ ਸ੍ਰੀ ਗੁਰੂ ਜੀ ਭੀ ਉਥੋਂ ਉਠਕੇ ਉਜਾੜ ਵਿਚ ਜਾਇ ਬੈਠੇ ਤਾਂ ਹੁਕਮ ਕਰਤਾਰ ਦੇ ਨਾਲ ਬਾਬਰ ਕਾਬਲ ਥੀਂ ਚੜ੍ਹਿਆ ਸੁਬਹ ਹੁੰਦੀ ਨੂੰ ਸੈਦਪੁਰ ਆਇ ਮਾਰਿਆ ਸੁ ਹੋਰ ਆਸ ਪਾਸ ਦੇ ਗਰਾਉਂ ਸਭ ਮਾਰ ਲਏ ਹਿੰਦੂ ਮੁਸਲਮਾਨ ਹੋਏ ਔਰ ਤ੍ਰੀਮਤਾਂ ਬੁਢੀਆਂ ਜੁਆਨ ਕੁੜੀਆਂ ਸਭ ਬੰਨ ਲਈਆਂ ਘਰ ਬਾਰ ਢਾਹਿ ਦਿਤੇ ਬੁਰੀ ਹੋਈ ਅਜਿਹੀ ਮਾਰ ਬਾਬੇ ਦੇ ਸ਼ਬਦ ਨੇ ਕੀਤੀ ਜੋ ਪਠਾਣਾਂ ਉੱਪਰ ਮਹਾਂਪੁਰਖ ਦਾ ਗਜ਼ਬ ਹੋਇਆ ਖੁਦਾਇ ਮੰਨੇ ਫਕੀਰਾਂ ਨੂੰ ਫਕੀਰ ਮੰਨਣ ਖੁਦਾਇ ਨੂੰ ਅਤੇ ਜੋ ਫਕੀਰ ਦੇ ਦਿਲ ਵਿਚ ਗੁਜ਼ਰਦੀ ਹੈ ਸੋ ਖੁਦਾਇ ਸੁਣਦਾ ਹੈ ਸੋ ਫਕੀਰ ਕੌਣ ਹੈਨ ਜੋ ਸਿਦਕ ਸਬੂਰੀ ਵਿਚ ਰਹਿੰਦੇ ਹੈਨ ਤੇ ਮੇਹਰ ਮੁਹੱਬਤ ਵਿਚ ਰਹਿੰਦੇ ਹੈਨ ਜਿਨ੍ਹਾਂ ਪੰਚਭੂਤ ਆਤਮਾ ਵਸ ਕੀਤਾ ਹੈ ਸੋ ਓਹ ਫਕੀਰ ਆਖੀਦਾ ਹੈ ਇਸ ਗ੍ਰਿਹਸਤੀ ਕਉ ਏਹ ਚਾਹੀਦਾ ਹੈ ਕਿ ਫਕੀਰ ਹਿੰਦੂ ਹੋਵੇ ਭਾਵੇਂ ਮੁਸਲਮਾਨ ਹੋਵੇ ਸੇਵਾ ਕਰੇ ਜਿਤਨੀ ਹੋਇ ਆਵੇ ਤੇ ਫਕੀਰ ਦੇ ਕਰਮ ਨਾ ਵਿਚਾਰੇ ਤਾਂ ਬਾਬਾ ਜੀ ਉਜਾੜ ਵਿਚੋਂ ਉਠਕੇ ਸੈਦਪੁਰ ਆਇ ਗਏ ਕਿਆ ਦੇਖਣ ਤਾਂ ਕਤਲਾਮ ਹੋਈ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਇਥੇ ਕਿਆ ਵਰਤੀ ਹੈ ਤਾਂ ਮਰਦਾਨੇ ਆਖਿਆ ਜੀ ਸਚੇ ਪਾਤਸ਼ਾਹ ਜੋ ਤੁਧੁ ਵਰਤਾਇਆ ਹੈ ਸੋ ਵਰਤਿਆ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਰਬਾਬ ਵਜਾਉ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸ਼ਬਦ ਉਚਾਰਿਆ --

ਰਾਗੁ ਆਸਾ ਮਹਲਾ ੧॥ ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥ ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥ ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥ ੧॥ ਇਹੁ ਜਗੁ ਤੇਰਾ ਤੂ ਗੋਸਾਈ॥ ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥ ੧॥ ਰਹਾਉ॥ ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥ ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ॥ ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ॥ ੨॥ ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥ ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥ ੩॥ ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥ ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥ ੪॥ ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥ ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥ ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥ ੫॥ ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥ ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ॥ ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ॥ ੬॥ ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥ ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥ ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥ ੭॥ ੧੨॥

ਪਰ ਪਠਾਣ ਸਭ ਕਤਲਾਮ ਕੀਤੇ ਦੋਹੀ ਮੀਰ ਬਾਬਰ ਦੀ ਫਿਰੇ ਤੇ ਗੁਰੂ ਨਾਨਕ ਜੀ ਲਸ਼ਕਰ ਵਿਚ ਆਇ ਵੜਿਆ ਤੇ ਮੀਰ ਬਾਬਰ ਦਿਨ ਕਉ ਪਾਤਸ਼ਾਹੀ ਕਰਦਾ ਸੀ ਰਾਤ ਕੋ ਪੈਰੀਂ ਸੰਗਲ ਘਤ ਕੇ ਬੰਦਗੀ ਕਰਦਾ ਸੀ ਸੁਬਹ ਨੂੰ ਨਮਾਜ਼ ਕਰਦਾ ਸੀ ਅਤੇ ਤਰੀਹ ਸਪਾਰੇ ਕੁਰਾਨ ਦੇ ਪੜ੍ਹਦਾ ਸੀ ਪਿਛੋਂ ਖਾਂਦਾ ਸੀ ਜਾਂ ਲਸ਼ਕਰ ਵਿਚ ਗੁਰੂ ਬਾਬਾ ਜੀ ਲਗੇ ਫਿਰਨ ਤਾਂ ਬੰਦੀਵਾਨਾਂ ਵੱਲ ਦੇਖ ਕਰ ਸ੍ਰੀ ਬਾਬੇ ਜੀ ਕਉ ਤਰਸ ਆਇਆ ਤਾਂ ਕਹਿਆ ਮਰਦਾਨਾ ਰਬਾਬ ਵਜਾਓ ਤਾਂ ਮਰਦਾਨੇ ਰਬਾਬ ਵਜਾਇਆ ਗੁਰੂ ਜੀ ਸ਼ਬਦ ਉਚਾਰਿਆ-

ਆਸਾ ਮਹਲਾ ੧॥ ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥ ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥ ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ ੧॥ ਕਰਤਾ ਤੂੰ ਸਭਨਾ ਕਾ ਸੋਈ॥ ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥ ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥ ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥ ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥ ੨॥ ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥ ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥ ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥ ੩॥ ੫॥ ੩੯॥

ਜਾਂ ਇਹ ਸ਼ਬਦ ਮੀਰ ਬਾਬਰ ਨੇ ਸੁਣਿਆਂ ਤਾਂ ਕਹਿਓਸੁ ਯਾਰੋ ਇਸ ਫਕੀਰ ਕਉ ਲੈ ਆਓ ਤਾਂ ਸ਼ਾਹੀ ਆਦਮੀਆਂ ਆਇ ਕਰ ਸ੍ਰੀ ਬਾਬੇ ਜੀ ਕੋ ਹਾਜ਼ਰ ਕੀਆ ਤਾਂ ਮੀਰ ਬਾਬਰ ਨੇ ਕਹਿਆ ਹੇ ਫਕੀਰ ਇਹ ਅਵਾਜ਼ ਫੇਰ ਸੁਣਾਓ ਤਾਂ ਸ੍ਰੀ ਬਾਬੇ ਜੀ ਫੇਰ ਉਹ ਸ਼ਬਦ ਸੁਣਾਇਆ ਤਾਂ ਮੀਰ ਬਾਬਰ ਕਹਿਆ ਯਾਰੋ ਇਹ ਤਾਂ ਭਲਾ ਫਕੀਰ ਹੈ ਤਬ ਪਾਤਸ਼ਾਹ ਨੇ ਭੰਗ ਵਾਲਾ ਭਾਂਡਾ ਅੱਗੇ ਰੱਖਿਆ ਅਤੇ ਮੂੰਹੋਂ ਮੀਰ ਬਾਬਰ ਕਹਿਆ ਫਕੀਰ ਜੀ ਭੰਗ ਖਾਹੁ ਤਾਂ ਗੁਰੂ ਜੀ ਕਹਿਆ ਮੀਰ ਜੀ ਮੈਂ ਉਹ ਭੰਗ ਖਾਧੀ ਹੈ ਜਿਸ ਦਾ ਅਮਲ ਕਦੇ ਨਹੀਂ ਉਤਰਦਾ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨਾ ਰਬਾਬ ਵਜਾਓ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ-

ਤਿਲੰਗ ਮਹਲਾ ੧ ਘਰੁ ੨॥ ੧ੴ ਸਤਿਗੁਰ ਪ੍ਰਸਾਦਿ॥

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥ ਕਰ ਕਾਸਾ ਦਰਸਨ ਕੀ ਭੂਖ॥ ਮੈ ਦਰਿ ਮਾਗਉ ਨੀਤਾ ਨੀਤ॥ ੧॥ ਤਉ ਦਰਸਨ ਕੀ ਕਰਉ ਸਮਾਇ॥ ਮੈ ਦਰਿ ਮਾਗਤੁ ਭੀਖਿਆ ਪਾਇ॥ ੧॥ ਰਹਾਉ॥ ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥ ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥ ੨॥ ਘਿਅਪਟ ਭਾਂਡਾ ਕਹੈ ਨ ਕੋਇ॥ ਐਸਾ ਭਗਤੁ ਵਰਨ ਮਹਿ ਹੋਇ॥ ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥ ਨਾਨਕ ਤਿਨ ਦਰਿ ਭੀਖਿਆ ਪਾਇ॥ ੩॥ ੧॥ ੨॥

ਜਾਂ ਇਹ ਸ਼ਬਦ ਮੀਰ ਬਾਬਰ ਨੇ ਸੁਣਿਆਂ ਤਾਂ ਬਹੁਤ ਖੁਸ਼ ਹੋਇਆ ਅਤੇ ਕਹਿਓਸੁ ਫਕੀਰ ਜੀ ਸਾਡੀ ਜੋ ਭੰਗ ਹੈ ਕੂੰਡੇ ਡੰਡੇ ਨਾਲ ਜਦ ਘੋਟਕੇ ਪੀਂਦੇ ਹਾਂ ਤਾਂ ਅਮਲ ਚੜ੍ਹਦਾ ਹੈ ਤੇ ਤੁਸੀਂ ਤਾਂ ਫਕੀਰ ਦੇਸ ਪ੍ਰਦੇਸ਼ ਪਏ ਫਿਰਦੇ ਹੋ ਤੁਸੀਂ ਕਾਹਦੇ ਵਿਚ ਘੋਟ ਕੇ ਪੀਂਦੇ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ-

*ਭਉ ਕੀ ਭਾਂਗ ਸਿਫਤ ਕਾ ਕੂੰਡਾ ਗਿਆਨ ਕਾ ਕੀਆ ਡੰਡਾ॥ ਸਾਚ ਸਬਦ ਅੰਮ੍ਰਿਤ ਮਥ ਪੀਆ ਤਬ ਹੂਆ ਅਮਲ ਅਖੰਡਾ॥ ੧॥ ਬਾਬਰ ਕਲੰਦਰ ਪਿਆਲਾ ਪੀਓ॥ ਉਤਰ ਨ ਜਾਵੇ ਕਬਹੂ ਖੀਓ॥*

ਜਾਂ ਇਹ ਸ਼ਬਦ ਸੁਣਿਆਂ ਤਾਂ ਬਾਬਰ ਨੇ ਜਾਣਿਆਂ ਜੋ ਇਹ ਪੂਰਨ ਸਾਧ ਹੈ ਤਬ ਫੇਰ ਆਖਿਓਸੁ ਜੀ ਕੁਛ ਮੰਗ ਲੈ ਮੈਂ ਜਗੀਰ ਦੇਵਾਂ ਯਾਂ ਹੋਰ ਜੋ ਚਾਹੀਏ ਸੋ ਲਵੋ ਤਾਂ ਸ੍ਰੀ ਗੁਰੂ ਨਾਨਕ ਜੀ ਸ਼ਬਦ ਉਚਾਰਿਆ-

*ਐਮਾ ਦੀਆ ਏਕ ਖੁਦਾਇ॥ ਜਿਸਕਾ ਦੀਆ ਸਭ ਕੋਈ ਖਾਇ॥ ੧॥*
*ਇਕ ਦਾਤਾ ਸਭ ਜਗਤ ਭਿਖਾਰੀ॥ ਤਿਸ ਕਉ ਛਾਡ ਅਵਰ ਕਉ ਮਾਂਗੈ ਤਿਨ ਅਪਨੀ ਸਗਲੀ ਪਤਿ ਹਾਰੀ॥ ੧ ॥ ਰਹਾਉ ॥*
*ਸ਼ਾਹ ਬਾਦਸ਼ਾਹ ਸਭ ਤਿਸਕੇ ਕੀਏ॥ ਤਿਸਕੇ ਸਾਥ ਨ ਕੋਇ ਰਲੀਏ॥ ੨॥*
*ਮਾਨੁਖ ਕੀ ਜੋ ਲੇਵੇ ਓਟ॥ ਦੀਨ ਦੁਨੀ ਹੈ ਤਾਕਉ ਤੋਟ॥ ੩॥*
*ਕਹਿ ਨਾਨਕ ਸੁਣ ਬਾਬਰ ਮੀਰ॥ ਤੁਝਤੇ ਮਾਂਗੈ ਸੋ ਅਹਿਮਕ ਫਕੀਰ॥ ੪॥*

ਜਾਂ ਇਹ ਸ਼ਬਦ ਬਾਬਰ ਨੇ ਸੁਣਿਆਂ ਤਾਂ ਦਿਲ ਵਿਚ ਜਾਣਿਆਂ ਜੋ ਇਹ ਸੱਚਾ ਫਕੀਰ ਹੈ ਇਸ ਪਾਸੋਂ ਖੁਦਾਇ ਦਾ ਰਾਹ ਪੁਛੀਏ ਤਾਂ ਆਖਿਓਸੁ ਜੀ ਸਾਡੇ ਮਤ ਵਿਚ ਤਾਂ ਐਸਾ ਕਿਹਾ ਹੈ ਕਿ ਜੋ ਨਬੀ ਮੁਹੰਮਦ ਖੁਦਾਇ ਦਾ ਦੋਸਤ ਹੈ ਓਹ ਸਾਡੀ ਸਿਫਾਰਸ਼ ਕਰੇਗਾ ਤਾਂ ਅਸੀਂ ਬਹਿਸ਼ਤ ਨੂੰ ਜਾਵਾਂਗੇ ਤੁਹਾਡੇ ਮਤ ਵਿਚ ਕੀ ਸਹੀ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ-

*ਏਕੋ ਸਾਹਿਬ ਏਕ ਖੁਦਾਇ॥ ਖਾਲਕ ਸਚਾ ਬੇਪਰਵਾਹ॥ ਕਈ ਮੁਹੰਮਦ ਖੜੇ ਦਰਬਾਰ॥ ਪਾਰ ਨ ਪਾਵਹਿ ਬੇਸ਼ੁਮਾਰ॥ ਰਸੂਲ ਰਸਾਲ ਦੁਨੀਆਂ ਮੇਂ ਆਇਆ॥ ਜਬ ਚਾਹਿਆ ਤਬ ਪਕੜ ਮੰਗਾਇਆ॥ ਇਉਂ ਸਹੀ ਕੀਆ ਹੈ ਨਾਨਕ ਬੰਦੇ॥ ਪਾਕ ਖੁਦਾਇ ਔਰ ਸਭ ਗੰਦੇ॥*

ਇਹ ਸ਼ਬਦ ਸੁਣਕੇ ਮੀਰ ਬਾਬਰ ਚੁਪ ਕਰ ਰਿਹਾ ਤੇ ਸੋਚਦਾ ਰਿਹਾ ਤਾਂ ਸ੍ਰੀ ਗੁਰੂ

ਜੀ ਨੇ ਉਹਨਾਂ ਬੰਦੀਵਾਨਾਂ ਦੀ ਹਾਲਤ ਵੇਖ ਕਰ ਮਨ ਵਿਚ ਰਹਿਮ ਕੀਤਾ ਤੇ ਕਿਹਾ ਮਰਦਾਨਾ ਰਬਾਬ ਵਜਾਓ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਿਆ-

ਰਾਗੁ ਆਸਾ ਵਿਚ ਆਸਾ ਮਹਲਾ ੧ ਅਸਟਪਦੀਆ ਘਰੁ ੩

ੴ ਸਤਿਗੁਰ ਪ੍ਰਸਾਦਿ॥

*ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥ ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ॥ ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥ ੧॥ ਆਦੇਸੁ ਬਾਬਾ ਆਦੇਸੁ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥ ੧॥ ਰਹਾਉ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥ ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥ ਉੱਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥ ੨॥ ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ॥ ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ॥ ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ॥ ੩॥ ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥ ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥ ੪॥ ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥ ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥ ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥ ੫॥ ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥ ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥ ੬॥ ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ॥ ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥ ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ॥ ੭॥ ੧੧॥*

ਇਹ ਸ਼ਬਦ ਜਾਂ ਸ੍ਰੀ ਗੁਰੂ ਜੀ ਕਿਹਾ ਤਾਂ ਸ੍ਰੀ ਬਾਬਾ ਜੀ ਹਾਲ ਵਿਚ ਆਇ ਗਿਆ ਅਤੇ ਢਹਿ ਪਿਆ ਤਾਂ ਮੀਰ ਬਾਬਰ ਨੇ ਕਿਹਾ ਅਰੇ ਇਸ ਫਕੀਰ ਨੂੰ ਕਿਆ ਹੋਇਆ ਇਸ

ਦੀ ਖਬਰ ਲੇਵੋ ਤਾਂ ਲੋਕਾਂ ਆਖਿਆ ਜੀ ਦਰਦਵੰਦ ਫਕੀਰ ਹੈ ਪਰ ਇਸ ਹਾਲ ਦੇ ਵਿਚ ਕਿਉਂ ਆਇਆ ਹੈ ਤਾਂ ਮੀਰ ਬਾਬਰ ਨੇ ਕਿਹਾ ਯਾਰੋ ਖੁਦਾਇ ਦੇ ਅੱਗੇ ਦੁਆਇ ਕਰੋ ਪਰ ਫਕੀਰ ਖੜਾ ਹੋਵੇ ਤਾਂ ਸ੍ਰੀ ਬਾਬਾ ਜੀ ਉੱਠ ਖੜੇ ਹੋਏ ਤਾਂ ਮੀਰ ਬਾਬਰ ਨੇ ਕਿਹਾ ਹੇ ਫਕੀਰ ਜੀ ਮੇਰੇ ਉੱਪਰ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਜੇਕਰ ਮੇਹਰ ਚਾਹਤਾ ਹੈਂ ਤਾਂ ਬੰਦੀਵਾਨ ਛੋਡ ਦੇਹ ਆਪ ਕਹੁ ਜੋ ਕਿਆ ਚਾਹਤਾ ਹੈਂ ਤਾਂ ਮੀਰ ਬਾਬਰ ਨੇ ਕਿਹਾ ਜੀ ਮੇਰੀ ਪਾਤਸ਼ਾਹੀ ਕੁਰਸੀ ਬਕੁਰਸੀ ਚਲੇ ਤਾਂ ਗੁਰੂ ਜੀ ਕਿਹਾ ਜਾਹ ਤੇਰੀ ਪਾਤਸ਼ਾਹੀ ਬਹੁਤ ਚਲੇਗੀ ਤਾਂ ਮੀਰ ਬਾਬਰ ਨੇ ਸਭ ਬੰਦੀਵਾਨ ਖਲਾਸ ਕੀਤੇ ਸਭਨਾਂ ਨੂੰ ਕਪੜੇ ਪਹਿਨਾਇ ਕਰ ਰੁਖਸਤ ਕੀਤਾ ਤਾਂ ਬਾਬਾ ਜੀ ਬੜੇ ਪ੍ਰਸੰਨ ਹੋਏ ਤਾਂ ਸ੍ਰੀ ਬਾਬਾ ਜੀ ਬਾਬਰ ਪਾਸੋਂ ਚਲਦੇ ਰਹੇ ਤਾਂ ਸ੍ਰੀ ਗੁਰੂ ਜੀ ਸੈਦਪੁਰੋਂ ਪਰਤ ਕੇ ਵਤ ਰਾਵੀ ਦੇ ਕੰਢੇ ਕੰਢੇ ਮੁੜ ਕਰਤਾਰਪੁਰ ਆਇ ਪ੍ਰਾਪਤ ਹੋਏ ਤਾਂ ਸ੍ਰੀ ਬਾਬਾ ਜੀ ਕਈ ਸਾਲ ਕਰਤਾਰਪੁਰ ਟਿਕੇ॥ਬੋਲੋ ਭਾਈ ਜੀ ਵਾਹਿਗੁਰੂ ॥ ੧੦੮ ॥

## ਸਾਖੀ ਇਕ ਬਾਣੀਏਂ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਧਰਮਸਾਲ ਵਿਚ ਬੈਠੇ ਰਹਿਣ ਅਤੇ ਜੋ ਕੋਈ ਸਾਧ ਸੰਤ ਜੋਗੀ ਜੰਗਮ ਬ੍ਰਹਮਚਾਰੀ ਆਵੇ ਸੋ ਗੁਰੂ ਜੀ ਉਸਦੀ ਨਿਸ਼ਾ ਕਰਨ ਅਤੇ ਸਚਾ ਰਸਤਾ ਦੱਸਣ ਅਤੇ ਜੋ ਵੀ ਆਵੇ ਤਿਸਨੋ ਅੰਨ੍ਹ ਔਰ ਬਸਤ੍ਰ ਵੀ ਦੇਵਣ ਅਤੇ ਸ੍ਰੀ ਬਾਬਾ ਜੀ ਦੀ ਬੜੀ ਕੀਰਤੀ ਫੈਲ ਗਈ ਕਿ ਭਾਈ ਕਾਲੂ ਬੇਦੀ ਦੇ ਪੁੱਤਰ ਨਾਨਕ ਜੀ ਐਸਾ ਜਗ ਲਾਇਆ ਹੈ ਰਾਵੀ ਦੇ ਕਿਨਾਰੇ ਇਕ ਨਗਰ ਬੱਧਾ ਸੋ ਕਰਤਾਰਪੁਰ ਨਾਮ ਰਖਿਆ ਹੈ ਅਤੇ ਜੋ ਅਰਥੀ ਜਾਂਦਾ ਹੈ ਤਿਸਦਾ ਅਰਥ ਪੂਰਾ ਹੋ ਜਾਂਦਾ ਹੈ ਗੁਰੂ ਜੀ ਇਕ ਦਿਨ ਦੀ ਬਾਤ ਹੈ ਇਕ ਖੱਤਰੀ ਬੇਦੀ ਜ਼ਾਤ ਸ੍ਰੀ ਗੁਰੂ ਜੀ ਦੇ ਪਾਸ ਆਇਆ ਅਤੇ ਆਇ ਕਰ ਸ੍ਰੀ ਗੁਰੂ ਜੀ ਅੱਗੇ ਬੇਨਤੀ ਕੀਤੀ ਜੀ ਗਰੀਬ ਨਿਵਾਜ਼ ਜੀ ਮੈਂ ਭਿਰਾਉ ਬੇਦੀ ਹਾਂ ਤੇ ਨਿਰਧਨ ਹਾਂ ਇਕੱਲਾ ਹਾਂ ਤੇ ਇਕ ਮੇਰੇ ਘਰ ਬੇਟੀ ਹੈ ਉਸਦਾ ਕਾਜ ਆਹਾ ਅਤੇ ਮੇਰੇ ਨਾਲ ਕੁਛ ਮਦਦ ਕਰੋ ਜੀ ਕਿਉਂਕਿ ਆਪ ਸਾਡੀ ਕੁਲ ਵਿਚੋਂ ਮਹਾਂਪੁਰਖ ਹੋ ਅਤੇ ਕਿਉਂ ਜੋ ਪਰਮੇਸ਼ਰ ਦੀ ਮੇਹਰਬਾਨੀ ਆਪ ਉੱਪਰ ਹੈ ਔਰ ਕਿਸੀ ਉੱਪਰ ਨਹੀਂ ਜੀ ਤੂੰ ਅਸਾਡੀ ਕੁਲ ਦਾ ਦੀਪਕ ਹੈਂ ਸਚਾ ਗੁਰੂ ਹੈਂ ਮੇਰਾ ਕਾਰਜ ਸਿਧ ਕਰ ਦੇਹੁ ਤਾਂ ਇਹ ਬਾਤ ਸੁਣ ਕਰ ਸ੍ਰੀ ਗੁਰੂ ਜੀ

ਦੇ ਮਨ ਮੇਂ ਦਇਆ ਆਇ ਗਈ ਤਾਂ ਸ੍ਰੀ ਗੁਰੂ ਬਾਬੇ ਜੀ ਕਿਹਾ ਭਾਈ ਜੋ ਜੋ ਵਸਤ ਤੈਨੂੰ ਲੋੜ ਹੈ ਸੋ ਮੈਨੂੰ ਲਿਖ ਸੁਣਾਓ ਤਾਂ ਉਸਨੇ ਜੋ ਜੋ ਵਸਤ ਵਿਆਹ ਵਿਚ ਚਾਹੀਦੀ ਸੀ ਸੋ ਲਿਖ ਕਰ ਸੁਣਾਇ ਦਿਤੀ ਤਾਂ ਉਸ ਵਕਤ ਗੁਰੂ ਜੀ ਪਾਸ ਇਕ ਸਿੱਖ ਸੀ ਉਸਦੀ ਜ਼ਾਤ ਅਣਦ ਸੀ ਨਾਮ ਭਗੀਰਥ ਸੀ ਤਾਂ ਸ੍ਰੀ ਗੁਰੂ ਜੀ ਉਹਨੂੰ ਹੁਕਮ ਕੀਤਾ ਭਾਈ ਇਹ ਵਸਤੂ ਸਭ ਜਾਇ ਕਰ ਲਾਹੌਰੋਂ ਲੈ ਆਓ ਅਤੇ ਦੂਸਰੀ ਰਾਤ ਲਾਹੌਰ ਨਹੀਂ ਰਹਿਣਾ ਜੇ ਦੂਜੀ ਰਾਤ ਰਹੇਂਗਾ ਤਾਂ ਤੇਰਾ ਜਨਮ ਵਿਗੜ ਜਾਵੇਗਾ ਤਾਂ ਭਾਗੀਰਥ ਭੈ ਮਾਨ ਹੋਇ ਕਰ ਉਠ ਦੌੜਿਆ ਤੇ ਲਾਹੌਰ ਵਿਚ ਗਿਆ ਤਾਂ ਇਕ ਸ਼ਾਹੂਕਾਰ ਬਾਣੀਏਂ ਨੂੰ ਜਾਇ ਮਿਲਿਆ ਅਤੇ ਕਿਹਾ ਭਾਈ ਇਹ ਵਸਤ ਮੈਨੂੰ ਲੈ ਦੇਹ ਪਰ ਮੈਂ ਰਾਤ ਬਾਹਿਰ ਜਾਇ ਰਹਿਣਾ ਹੈ ਤਾਂ ਉਸ ਨੇ ਆਖਿਆ ਭਾਈ ਤੂੰ ਅੱਜ ਕੀ ਰਾਤ ਰਹੁ ਭਲਕੇ ਸਭ ਵਸਤ ਬਣਵਾਇ ਦੇਵੇਂਗੇ ਤਾਂ ਭਾਗੀਰਥ ਕਿਹਾ ਭਾਈ ਮੈਂ ਤਾਂ ਜ਼ਰੂਰ ਜਾਣਾ ਹੈ ਤਾਂ ਉਸ ਬਾਣੀਏਂ ਕਿਹਾ ਭਾਈ ਹੋਰ ਵਸਤੂ ਸਭੇ ਹੈਨ ਪਰ ਇਕ ਚੂੜਾ ਨਹੀਂ ਚੀਰਿਆ ਜਾਂਦਾ ਤਾਂ ਭਾਗੀਰਥ ਕਿਹਾ ਭਾਈ ਮੈਂ ਤਾਂ ਨਹੀਂ ਰਹਿੰਦਾ ਜੇ ਰਹਾਂ ਤਾਂ ਮੇਰਾ ਜਨਮ ਵਿਗੜਦਾ ਹੈ ਤਾਂ ਬਾਣੀਏਂ ਕਿਹਾ ਹੇ ਭਾਈ ਕਿਸੇ ਦਾ ਸਾਹਿਬ ਕਰੜਾ ਹੋਤਾ ਹੈ ਤਾਂ ਕਹਿਤਾ ਹੈ ਜੋ ਮੈਨੂੰ ਖਿਝੇਗਾ ਅਕੇ ਮਿਹਣੇ ਕਹੇਗਾ ਅਕੇ ਮਾਰੇਗਾ ਅਰ ਤੂੰ ਕਹਿੰਦਾ ਹੈਂ ਮੇਰਾ ਜਨਮ ਵਿਗੜਦਾ ਹੈ ਸੋ ਕਲੀਕਾਲ ਮੇਂ ਐਸਾ ਕਉਣ ਹੈ ਜਿਸਦੇ ਕ੍ਰੋਧ ਹੋਇ ਜਨਮ ਵਿਗੜ ਜਾਏਗਾ ਤਾਂ ਭਾਗੀਰਥ ਨੇ ਕਿਹਾ ਮੇਰਾ ਗੁਰੂ ਮਹਾਂਪੁਰਖ ਹੈ ਬਾਣੀਏ ਕਿਹਾ ਭਾਈ ਮੈਂ ਭੀ ਤੇਰੇ ਸਾਥ ਚਲਾਂਗਾ ਇਕ ਚੂੜਾ ਰੰਗਿਆ ਹੋਇਆ ਹੈ ਸੋ ਤੂੰ ਲੈ ਕੇ ਆਪਦੀ ਗਿਰਹ ਸਾਂਭ ਲੈ ਅਤੇ ਭਾਈ ਜੇ ਤੇਰਾ ਗੁਰੂ ਪੂਰਨ ਮਹਾਂ ਪੁਰਖ ਹੈ ਤਾਂ ਤੇਰਾ ਭੀ ਗੁਰੂ ਅਤੇ ਮੇਰਾ ਭੀ ਗੁਰੂ ਜੇ ਮੇਰਾ ਮਨ ਮੰਨਿਆਂ ਤਾਂ ਮੂਲ ਨ ਲਵਾਂਗਾ ਤੇ ਜੇਕਰ ਮੇਰਾ ਮਨ ਨ ਮੰਨਿਆਂ ਤਾਂ ਮੂਲ ਲਵਾਂਗਾ ਤਾਂ ਭਾਗੀਰਥ ਤੇ ਓਹ ਬਾਣੀਆਂ ਦੋਵੇਂ ਸ੍ਰੀ ਗੁਰੂ ਜੀ ਪਾਸ ਆਇ ਪਹੁੰਚੇ ਅਤੇ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਜਾਂ ਉਸ ਬਾਣੀਏਂ ਨੇ ਗੁਰੂ ਨਾਨਕ ਜੀ ਦਾ ਦਰਸ਼ਨ ਕੀਤਾ ਤਾਂ ਬਾਣੀਏਂ ਕੇ ਕਪਾਟ ਖੁਲ੍ਹ ਗਏ ਤੇ ਬਾਣੀਏਂ ਦੀ ਨਿਸ਼ਾ ਹੋਈ ਦਰਸ਼ਨ ਕਰਦਿਆਂ ਬਾਣੀਆਂ ਨਿਹਾਲ ਹੋਇਆ ਤਾਂ ਉਹ ਬਾਣੀਆਂ ਸ੍ਰੀ ਗੁਰੂ ਜੀ ਦੇ ਪਾਸ ਤਿੰਨ ਬਰਸ ਰਿਹਾ ਬਹੁਤ ਸੇਵਾ ਕੀਤੀ ਅਤੇ ਬਾਣੀ ਕੰਠ ਕੀਤੀ ਬਹੁਤ ਸ਼ਬਦ ਗਾਵਣ ਸਿਖਿਆ ਅਤੇ ਬਹੁਤ ਪੋਥੀਆਂ ਲਿਖਵਾਇਕੇ ਘਰ ਲੈ ਗਿਆ ਫੇਰ ਕੁਛ ਦਿਨ ਰਹਿ ਕਰ ਉਸ ਬਾਣੀਏਂ ਨੇ ਸੁਦਾਗਰੀ ਕੀਤੀ ਓਸ ਜਿਥੇ ਰਾਜਾ ਸ਼ਿਵਨਾਭ ਰਹਿਤਾ ਥਾ ਉਸ ਵਿਚ ਉਹ

ਬਾਣੀਆਂ ਜਾਇ ਪ੍ਰਾਪਤ ਹੋਇਆ ਅਤੇ ਆਪਣੀਆਂ ਚੀਜ਼ਾਂ ਲਗਾ ਵੇਚਣ ਅਤੇ ਰਿਹਾਇਸ਼ ਓਥੇ ਲਗਾ ਕਰਨ ਪਰ ਦਿਨ ਕਉ ਵਪਾਰ ਕਰੇ ਤੇ ਰਾਤ ਕਉ ਕੀਰਤਨ ਕਰਨਾ ਅਤੇ ਪਹਿਰ ਰਾਤ ਨਾਲ ਉਠਕੇ ਇਸ਼ਨਾਨ ਕਰਨਾ ਜਪੁਜੀ ਸਾਹਿਬ ਦਾ ਪਾਠ ਕਰਨਾ ਔਰ ਬੇਦ ਦੀ ਆਗਿਆ ਹੈ ਕਿ ਜੋ ਪਹਿਰ ਰਾਤ ਨਹਾਵੈ ਉਸਨੂੰ ਸਵਾ ਮਣ ਸੋਇਨੇ ਦਾ ਪੁੰਨ ਹੋਂਦਾ ਹੈ ਅਤੇ ਜੋ ਪੰਜ ਘੜੀਆਂ ਰਾਤ ਨਾਲ ਨਹਾਵੈ ਉਸਨੂੰ ਸਵਾ ਮਣ ਰੁਪੈ ਦਾ ਹੂੰਦਾ ਹੈ ਜੋ ਦੋਇ ਘੜੀ ਰਾਤ ਰਹਿੰਦੀ ਨਹਾਵੇ ਉਸਨੂੰ ਸਵਾ ਮਣ ਦੁੱਧ ਦਾ ਪੁੰਨ ਹੂੰਦਾ ਹੈ ਅਰ ਜੋ ਪ੍ਰਾਤਾਕਾਲ ਨਹਾਵੈ ਉਸ ਨੂੰ ਸਵਾ ਮਣ ਪਾਣੀ ਦਾ ਪੁੰਨ ਹੋਂਦਾ ਹੈ ਅਤੇ ਜੋ ਦਿਨ ਚੜ੍ਹੇ ਨਹਾਵੈ ਉਸ ਨੂੰ ਨਾ ਪੁੰਨ ਨਾ ਪਾਪ ਹੋਂਦਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਆਗਿਆ ਹੈ ਸਵਾ ਪਹਿਰ ਰਾਤ ਰਹਿੰਦੇ ਇਸ਼ਨਾਨ ਕਰਨਾ ਤੇ ਜਪੁਜੀ ਸਾਹਿਬ ਦਾ ਪਾਠ ਕਰੇ ਸ਼ਬਦਾਂ ਦਾ ਪਾਠ ਤਦ ਪ੍ਰਸ਼ਾਦ ਛਕੇ ਫੇਰ ਆਪਣੀ ਕਿਰਤ ਕਰੇ ਰਾਤ ਕਉ ਸ਼ਬਦ ਕੀਰਤਨ ਕਰੇ ਫੇਰ ਆਰਤੀ ਸੋਹਿਲਾ ਪੜ੍ਹਕੇ ਸੌਂ ਰਹੇ ਉਹ ਸਿੱਖ ਜੀਂਵਦਾ ਹੀ ਮੁਕਤ ਹੈ ਅਤੇ ਅੰਤ ਕਉ ਉਸਕੀ ਸਦਗਤੀ ਹੋਵੇਗੀ ਅਤੇ ਉਹ ਪਹਿਰ ਰਾਤ ਨਾਲ ਨਹਾਵੇ ਤੇ ਹੋਰ ਲੋਕ ਸੂਰਜ ਚੜ੍ਹੇ ਨਹਾਵਣ ਉਹ ਐਤਵਾਰ ਮਸਿਆ ਪੂੰਨਿਆਂ ਦੇਹਰੇ ਪੂਜਨ ਇਕਾਦਸ਼ੀ ਦਾ ਵਰਤ ਰਖਣ ਠਾਕੁਰ ਦੁਆਰੇ ਪੂਜਨ ਅਤੇ ਉਹ ਬਾਣੀਆਂ ਉਨ੍ਹਾਂ ਦੀ ਕਾਈ ਰੀਤ ਨ ਕਰੇ ਤਾਂ ਉਹ ਲੋਕ ਕਹਿਣ ਭਾਈ ਇਹ ਤਾਂ ਵਡਾ ਭ੍ਰਸ਼ਟ ਹੈ ਤੇ ਉਹਨਾਂ ਲੋਕਾਂ ਰਾਜੇ ਪਾਸ ਜਾਇ ਆਖਿਆ ਹੇ ਰਾਜਾ ਜੀ ਇਹ ਬਾਣੀਆਂ ਹਿੰਦੂ ਕਹਿਲਾਤਾ ਹੈ ਪਰ ਕੰਮ ਜੋ ਕਰਦਾ ਹੈ ਸੋ ਭ੍ਰਸ਼ਟ ਕਰਦਾ ਹੈ ਵਰਤ ਨੇਮ ਕੁਛ ਨਹੀਂ ਕਰਦਾ ਤਾਂ ਰਾਜੇ ਸ਼ਿਵਨਾਭ ਨੇ ਕਹਿਆ ਉਸ ਬਾਣੀਏਂ ਕਉ ਸਦ ਲੈ ਆਓ ਤਾਂ ਉਸ ਬਾਣੀਏਂ ਨੂੰ ਰਾਜੇ ਦੇ ਪਾਸ ਪਕੜ ਕੇ ਲੈ ਆਏ ਤਾਂ ਬਾਣੀਏਂ ਰਾਜੇ ਨੂੰ ਜਾਇ ਕਰ ਨਮਸ਼ਕਾਰ ਕਰੀ ਮੁਖੋਂ ਰਾਮ ਰਾਮ ਕਹਿਆ ਇਕ ਨਲੀਏਰ ਕੁਛ ਫਲ ਭੇਟਾ ਕਰੀ ਤਬ ਰਾਜੇ ਕਹਿਆ ਹੇ ਬਾਣੀਏਂ ਤੂੰ ਹਿੰਦੂ ਕਹਿਲਾਤਾ ਹੈਂ ਤੇ ਵਰਤ ਨੇਮ ਨਹੀਂ ਕਰਤਾ ਕੇ ਸਬਬ ਹੈ ? ਉਸ ਬਾਣੀਏਂ ਰਾਜੇ ਨੂੰ ਕਿਹਾ ਹੇ ਰਾਜਾ ਜੀ ਜਿਸ ਵਾਸਤੇ ਵਰਤ ਰਖੀਦੇ ਹਨ ਤੇ ਨੇਮ ਕਰਦੇ ਹੈਂ ਸੋ ਗਲ ਮੈਂ ਪਾਈ ਹੈ ਕਿਆ ਵਰਤ ਨੇਮ ਕਰਨਾ ਹੈ ਤਾਂ ਰਾਜੇ ਨੇ ਕਿਹਾ ਹੇ ਭਾਈ ਉਹ ਬਾਤ ਕਵਨ ਹੈ ਜਿਸ ਤੇ ਤੈਨੂੰ ਸੰਤੋਖ ਆਇਆ ? ਤਬ ਬਾਣੀਏਂ ਕਿਹਾ ਜੀ ਮਹਾਂ ਪੁਰਖ ਦਾ ਦਰਸ਼ਨ ਕੀਤਾ ਹੈ ਜਿਸਦੇ ਸੰਗ ਮੁਕਤ ਪਾਈ ਹੈ ਤਾਂ ਰਾਜੇ ਆਖਿਆ ਤੇਰੀ ਨਿਸ਼ਾ ਹੋਈ ਹੈ ਤਾਂ ਬਾਣੀਏਂ ਨੇ ਕਿਹਾ ਰਾਜਾ ਜੀ ਜਿਥੇ ਪ੍ਰਮੇਸ਼ਰ ਆਪ ਆਇ ਮਿਲਿਆ ਓਥੇ

ਨਿਸ਼ਾ ਪਿਛੇ ਰਹੀ ਤਾਂ ਫੇਰ ਰਾਜੇ ਕਹਿਆ ਹੇ ਬਾਣੀਏਂ ਕਲਜੁਗ ਵਿਚ ਐਸਾ ਕੋਈ ਨਹੀਂ ਜਿਸਦੇ ਦਰਸ਼ਨ ਕੀਤੇ ਮੁਕਤ ਹੋਵੇ ਤਾਂ ਬਾਣੀਏਂ ਨੇ ਕਹਿਆ ਰਾਜਾ ਐਸੇ ਕਲਜੁਗ ਵਿਚ ਸ੍ਰੀ ਗੁਰੂ ਨਾਨਕ ਜੀ ਹੈਨ ਜਿਨਕੇ ਨਾਮ ਲੀਏ ਮੁਕਤ ਪ੍ਰਾਪਤਿ ਹੁੰਦੀ ਹੈ ਤਬ ਰਾਜੇ ਕਿਹਾ ਬਾਣੀਏਂ ਉਸ ਕੀ ਬਾਨੀ ਸੁਣਾਓ ਉਸਕੇ ਵਾਕਾਂ ਤੋਂ ਮਾਲੂਮ ਹੋਇ ਜਾਵੇਗਾ ਤਬ ਉਸ ਬਾਣੀਏਂ ਸ੍ਰੀ ਗੁਰੂ ਜੀ ਕੀ ਬਾਣੀ ਪ੍ਰਗਟ ਕਰ ਸੁਣਾਈ ਤਾਂ ਰਾਜਾ ਗੁਰੂ ਜੀ ਕੀ ਬਾਣੀ ਸੁਣ ਕਰ ਬਹੁਤ ਹੀ ਖੁਸ਼ ਹੂਆ ਅਤਸੈ ਕਰਕੇ ਆਨੰਦ ਕਉ ਪ੍ਰਾਪਤਿ ਭਇਆ ਅਰ ਕਹਿਆ ਹੇ ਬਾਣੀਏਂ ਜੋ ਤੇਰਾ ਗੁਰੂ ਹੈ ਸੋਈ ਮੇਰਾ ਗੁਰੂ ਹੈ ਤਾਂ ਰਾਜੇ ਕਿਹਾ ਹੇ ਬਾਣੀਏਂ ਤੂੰ ਮੇਰੇ ਨਾਲ ਚਲ ਤਾਂ ਮੈਂ ਭੀ ਗੁਰੂ ਬਾਬੇ ਦੇ ਦਰਸ਼ਨ ਕਰ ਆਵਾਂ ਤਾਂ ਰਾਜਾ ਸ਼ਿਵਨਾਭ ਸਿੱਖ ਹੋਇਆ ਅਤੇ ਬਾਣੀਏਂ ਆਖਿਆ ਸੁਣ ਰਾਜਾ ਗੁਰੂ ਜੀ ਕਾ ਪਉਣ ਕਾ ਸਰੂਪ ਹੈ ਤੂੰ ਚਿਤ ਵਿਚ ਨਿਸਚਾ ਰਖ ਸ੍ਰੀ ਗੁਰੂ ਜੀ ਘਟ ਘਟ ਕੇ ਜਾਨਣ ਵਾਲੇ ਹੈਨ ਤੈਨੂੰ ਏਥੇ ਹੀ ਦਰਸ਼ਨ ਦੇਣਗੇ ਤਾਂ ਰਾਜੇ ਕਿਹਾ ਭਾਈ ਸਿੱਖਾ ਸ੍ਰੀ ਗੁਰੂ ਜੀ ਕਿਸ ਧਰਤੀ ਰਹਿੰਦੇ ਹੈਨ ਤਾਂ ਬਾਣੀਏਂ ਸਿੱਖ ਨੇ ਕਿਹਾ ਰਾਜਾ ਜੀ ਸ੍ਰੀ ਗੁਰੂ ਨਾਨਕ ਜੀ ਦਾ ਜਨਮ ਰਾਇ ਭੋਇ ਦੀ ਤਲਵੰਡੀ ਵਿਚ ਹੋਇਆ ਹੈ ਦੇਸ਼ ਪੰਜਾਬ ਵਿਚ ਪਰ ਜਿਥੇ ਵੀ ਬਾਬੇ ਨੂੰ ਸਿਮਰੀਐ ਉਥੇ ਹੀ ਗੁਰੂ ਜੀ ਦਰਸ਼ਨ ਦੇਂਦੇ ਹਨ ਜਹਾਂ ਯਾਦ ਕਰੀਏ ਵਹਾਂ ਹਾਜ਼ਰ ਹੈਨ ਤਾਂ ਰਾਜੇ ਕਹਿਆ ਭਾਈ ਮੈਂ ਆਖਦਾ ਹਾਂ ਜੋ ਜਾਇ ਕਰ ਦਰਸ਼ਨ ਕਰਾਂ ਉਸ ਬਾਣੀਏਂ ਕਿਹਾ ਬਾਬਾ ਜੀ ਨੂੰ ਆਪਣੇ ਆਤਮੇ ਵਿਚ ਸਿਮਰਨ ਕਰ ਤੈਨੂੰ ਸ੍ਰੀ ਗੁਰੂ ਜੀ ਦਰਸ਼ਨ ਏਥੇ ਹੀ ਦੇਵਣਗੇ ਪਰੰਤੂ ਖਬਰਦਾਰ ਰਹੁ ਗੁਰੂ ਅਬਿਨਾਸੀ ਪੁਰਖ ਹਈ ਤਾਂ ਰਾਜੇ ਕਿਹਾ ਬਾਣੀਏਂ ਮੈਂ ਤੇਰੇ ਸਾਥ ਜਾਵਾਂ ਫੇਰ ਬਾਣੀਏਂ ਕਿਹਾ ਰਾਜਾ ਤੂੰ ਬਚਨ ਮਾਨ ਤੇਰੀ ਮੁਰਾਦ ਹਾਸਲ ਹੋਵੇਗੀ ਅਤੇ ਜਾਹ ਤੂੰ ਨਿਹਾਲ ਹੂਆ ਹੈਂ ਖਬਰਦਾਰ ਰਹੀਂ ਭੁਲੀਂ ਨਾ ਗੁਰੂ ਤੇਰੇ ਪਾਸ ਜ਼ਰੂਰ ਆਵਨਗੇ ਕਿਤੇ ਭੁਲ ਨਾ ਜਾਵੀਂ ਇਹ ਸਿਖਿਆ ਦੇ ਕਰ ਬਾਣੀਆਂ ਜਹਾਜ ਭਰਕੇ ਓਥੋਂ ਪਸ਼ਚਮ ਕਉ ਰਵਾਨਾ ਹੂਆ ਤਾਂ ਰਾਜੇ ਸ਼ਿਵਨਾਭ ਨੂੰ ਬੜੀ ਦਰਸ਼ਨ ਦੀ ਚਾਹ ਹੋਈ ਬੈਠਤਾ ਉਠਤਾ ਸੋਤਾ ਜਾਗਤਾ ਗੁਰਾਂ ਦੇ ਮਿਲਣੇ ਦੇ ਖਿਆਲ ਵਿਚ ਰਹੇ ਔਰ ਕਿਸੀ ਠਉਰ ਮੇਂ ਚਿਤ ਨ ਲਾਵੇ ਨਿਤਾਪ੍ਰਤਿ ਗੁਰੂ ਬਾਬਾ ਜੀ ਦੇ ਚਰਨਾਂ ਵਿਚ ਪ੍ਰੀਤ ਰਖੇ ਤਾਂ ਰਾਜੇ ਨੇ ਭਲੀਆਂ ਭਲੀਆਂ ਚੇਰੀਆਂ ਪੈਦਾ ਕੀਤੀਆਂ ਅਰ ਉਨ ਕਉ ਇਹ ਹੁਕਮ ਕੀਤਾ ਕਿ ਕੋਈ ਫਕੀਰ ਆਵੇ ਉਸਕਾ ਧਰਮ ਛੁਟਕਾਵੋ ਪਰ ਜਿਸ ਤਰ੍ਹਾਂ ਹੋਵੇ ਉਸ ਤਰ੍ਹਾਂ ਉਸਦੀ ਸੇਵਾ ਕਰੋ ਜੈਸੇ ਉਸ ਦੀ ਪ੍ਰੀਖਿਆ ਕਰੋ ਤੇ ਮੈਨੂੰ ਖਬਰ ਦਿਓ ਚਾਹੇ ਕਿਸੀ ਮਤ

ਮੇਂ ਹੋਵੇ ਤੁਸੀਂ ਉਸਦੀ ਸੇਵਾ ਕਰੋ ਐਸੀ ਸੇਵਾ ਕਰੋ ਜੋ ਉਸਦਾ ਧਰਮ ਛੁਟਕ ਜਾਵੇ ਪਰ ਰਾਜੇ ਦੇ ਮਨ ਵਿਚ ਇਹ ਆਈ ਕਿ ਪੂਰਨ ਗੁਰੂ ਹੋਵੇਗਾ ਸੋ ਇਨ੍ਹਾਂ ਦੇ ਕਟਾਖਯ ਮੇਂ ਨਾ ਆਵੇਗਾ ਅਰ ਜੋ ਕਲਜੁਗੀ ਸਾਧ ਹੋਵੇਗਾ ਸੋ ਉਸਦਾ ਧਰਮ ਨ ਰਹੇਗਾ ਜੇ ਗੁਰੂ ਬਾਬਾ ਪਾਇਆ ਜਾਏ ਤਾਂ ਇਨ੍ਹਾਂ ਗਲਾਂ ਤੋਂ ਪਾਇਆ ਜਾਏ ਨਹੀਂ ਤਾਂ ਹੋਰ ਕਿਸੇ ਗਲੋਂ ਨਹੀਂ ਪਾਈਦਾ। ਜਦ ਰਾਜਾ ਐਸਾ ਦਰਸ਼ਨ ਵਿਚ ਲੀਨ ਹੋਇਆ ਤਾਂ ਗੁਰੂ ਜੀ ਮਨ ਵਿਚ ਵਿਚਾਰ ਕੀਤੀ ਕਿ ਰਾਜੇ ਨੂੰ ਦਰਸ਼ਨ ਦੇਵੀਏ ਤਾਂ ਗੁਰੂ ਜੀ ਕਿਹਾ ਚਲੋ ਬਾਲਾ ਮਰਦਾਨਾ ਰਾਜਾ ਸ਼ਿਵਨਾਭ ਨੂੰ ਦਰਸ਼ਨ ਦੇਵੀਏ ਅਤੇ ਗੁਰੂ ਓਥੋਂ ਸਾਨੂੰ ਨਾਲ ਲੈ ਕੇ ਸ੍ਰੀ ਗੁਰੂ ਨਾਨਕ ਜੀ ਸ਼ਿਵਨਾਭ ਦੇ ਦੇਸ ਗਏ ਰਾਜਾ ਸ਼ਿਵਨਾਭ ਦਾ ਇਕ ਬਾਗ ਹੈਸੀ ਪਰ ਸੁਕਾ ਹੋਇਆ ਸੀ ਅਤੇ ਉਸ ਦਾ ਦਰਵਾਜਾ ਬੰਦ ਕੀਤਾ ਸੀ ਤਾਂ ਬਾਬਾ ਨਾਨਕ ਜੀ ਉਸ ਵਿਚ ਜਾਇ ਬੈਠੇ ਪਰ ਉਸ ਵਿਚ ਜਾਂ ਗੁਰੂ ਜੀ ਦਾ ਚਰਨ ਪਿਆ ਤਾਂ ਉਸ ਬਾਗ ਦੀਆਂ ਕਲੀਆਂ ਨਿਕਲ ਪਈਆਂ ਜੋ ਉਸ ਬਾਗ ਦੀਆਂ ਕਲੀਆਂ ਦੇਖੇ ਤਾਂ ਹੈਰਾਨ ਹੋਇ ਜਾਵੇ ਤੇ ਕਹੇ ਭਾਈ ਇਹ ਬਾਗ ਤਾਂ ਮੁਦਤ ਦਾ ਸੁੱਕਾ ਹੋਇਆ ਸੀ ਅਤੇ ਕਿਸ ਤਰ੍ਹਾਂ ਹਰਿਆ ਹੋਇਆ ਹੈ ਇਸੇ ਤਰ੍ਹਾਂ ਉਸ ਦੇ ਬਾਗਬਾਨ ਨੇ ਸੁਣਿਆਂ ਜੋ ਮੇਰਾ ਬਾਗ ਹਰਿਆ ਹੋਇਆ ਹੈ ਜਾਂ ਉਹ ਬਾਗਬਾਨ ਉਸ ਬਾਗ ਦੇ ਵਿਚ ਵੜਿਆ ਤਾਂ ਦੇਖਿਆ ਤਾਂ ਬਾਗ ਦੀਆਂ ਕਲੀਆਂ ਨਿਕਲ ਪਈਆਂ ਹੈਣ ਉਹ ਬਾਗਬਾਨ ਬੜਾ ਖੁਸ਼ ਹੋਇਆ ਜਾਂ ਦੇਖਦਾ ਦੇਖਦਾ ਅਗੇ ਗਿਆ ਤਾਂ ਕਿਆ ਦੇਖੇ ਜੋ ਇਕ ਫਕੀਰ ਰਮਤਾ ਬੈਠਾ ਹੈ ਉਸ ਬਾਗਬਾਨ ਨੇ ਕਿਹਾ ਭਾਈ ਮੇਰੇ ਧੰਨ ਭਾਗ ਹੈਨ ਜੋ ਮੈਨੂੰ ਅਜ ਮਹਾਂ ਪੁਰਖਾਂ ਦਾ ਦਰਸ਼ਨ ਹੋਇਆ ਹੈ ਸੋ ਉਹ ਬਾਗਬਾਨ ਪਿਛਲੀਂ ਪੈਰੀਂ ਉਠ ਦੌੜਿਆ ਰਾਜੇ ਸ਼ਿਵਨਾਭ ਦੇ ਪਾਸ ਉਸ ਨੇ ਜਾ ਕਹਿਆ ਰਾਜਾ ਜੀ ਜੋ ਬਾਗ ਸੁਕ ਗਿਆ ਸੀ ਉਸ ਬਾਗ ਵਿਚ ਇਕ ਫਕੀਰ ਆਇ ਬੈਠਾ ਹੈ ਉਸ ਦੇ ਬੈਠਣ ਨਾਲ ਬਾਗ ਹਰਿਆ ਹੋਇ ਗਿਆ ਹੈ ਮੈਂ ਇਹ ਜਾਣਦਾ ਹਾਂ ਇਹ ਠੀਕ ਪ੍ਰਮੇਸ਼ਰ ਜੀ ਹੈ ਇਹ ਬਾਗਵਾਨ ਪਾਸੋਂ ਸੁਣਿਆਂ ਤਾਂ ਰਾਜੇ ਨੇ ਉਸੇ ਵਕਤ ਚੇਰੀਆਂ ਨੂੰ ਬੁਲਾਇ ਕਿਹਾ ਕਿ ਜਾਓ ਉਸ ਫਕੀਰ ਨੂੰ ਦੇਖੋ ਕਿ ਕੈਸਾ ਹੈ ਤਾਂ ਉਹ ਚੇਰੀਆਂ ਰਾਜੇ ਦਾ ਹੁਕਮ ਪਾਇ ਕਰ ਉਸ ਬਾਗ ਦੇ ਵਿਚ ਆਈਆਂ। ਸੋਲ੍ਹਾਂ ਪ੍ਰਕਾਰ ਸੀਂਗਾਰ ਕਰਕੇ ਕਈ ਤਰ੍ਹਾਂ ਦੇ ਖਾਣੇ ਮੇਵੇ ਓਨ੍ਹਾਂ ਥਾਲ ਭਰਕੇ ਸ੍ਰੀ ਗੁਰੂ ਜੀ ਦੇ ਅੱਗੇ ਆਣ ਰਖੇ ਅਤੇ ਹੱਥ ਜੋੜ ਕਰ ਸ੍ਰੀ ਗੁਰੂ ਜੀ ਕਉ ਲਗੀਆਂ ਬੇਨਤੀ ਕਰਨ ਅਤੇ ਹਾਵ ਭਾਵ ਇਸਤਰੀਆਂ ਵਾਲੇ ਦਿਖਾਵਨ ਅਤੇ ਸੇਵਾ ਕਰਨ ਪਰ ਕੋਈ ਤਾਂ ਬਾਰਾਂ ਬਰਸਾਂ ਦੀਆਂ ਹੈਨ ਤੇ ਕੋਈ

ਸੋਲ੍ਹਾਂ ਬਰਸਾਂ ਦੀਆਂ ਹੈਨ ਤੇ ਕਈ ਵਿਚ ਅਠਾਰਾਂ ਬਰਸਾਂ ਦੀਆਂ ਹੈਨ ਪਰ ਐਸੀਆਂ ਕਾਮ ਕੰਦਲਾਂ ਹੈਨ ਜਿਨ੍ਹਾਂ ਦੇ ਦੇਖੇ ਸੁਰ ਨਰ ਮੋਹੇ ਜਾਣ ਤਬ ਲਗੀਆਂ ਕਹਿਣ ਹੇ ਸੰਤ ਜੀ ਕੁਛ ਖਾਵਹੁ ਪੀਵਹੁ ਜੀ ਅਸਾਡਾ ਵੀ ਭਲਾ ਹੋਵੇ ਜੀ ਤਾਂ ਸ੍ਰੀ ਗੁਰੂ ਜੀਰਾਗੁ ਬਸੰਤੁ ਵਿਚ ਸ਼ਬਦ ਉਚਾਰਿਆ ॥ ਜਗੁ ਕਊਆ ਨਾਮੁ ਨਹੀ ਚੀਤਿ ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥ ਮਨੂਆ ਡੋਲੈ ਚੀਤਿ ਅਨੀਤਿ ॥ ਜਗ ਸਿਉ ਤੂਟੀ ਝੂਠ ਪਰੀਤਿ ॥ ੧ ॥ ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥ ਨਾਮ ਬਿਨਾ ਕੈਸੇ ਗੁਨ ਚਾਰੁ ॥ ੧ ॥ ਰਹਾਉ ॥ ਘਰੁ ਬਾਲੂ ਕਾ ਘੂਮਨ ਘੇਰਿ ॥ ਬਰਖਸਿ ਬਾਣੀ ਬੁਦਬੁਦਾ ਹੇਰਿ ॥ ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥ ਸਰਬ ਜੋਤਿ ਨਾਮੈ ਕੀ ਚੇਰਿ ॥ ੨ ॥ ਸਰਬ ਉਪਾਇ ਗੁਰੂ ਸਿਰਿ ਮੋਰੁ ॥ ਭਗਤਿ ਕਰਉ ਪਗ ਲਾਗਉ ਤੋਰ ॥ ਨਾਮਿ ਰਤੋ ਚਾਹਉ ਤੁਝ ਓਰੁ ॥ ਨਾਮੁ ਦੁਰਾਇ ਚਲੈ ਸੋ ਚੋਰੁ ॥ ੩ ॥ ਪਤਿ ਖੋਈ ਬਿਖੁ ਅੰਚਲਿ ਪਾਇ ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥ ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ ॥ ਭੈ ਮਾਨੈ ਨਿਰਭਉ ਮੇਰੀ ਮਾਇ ॥ ੪ ॥ ਕਾਮਨਿ ਚਾਹੈ ਸੁੰਦਰਿ ਭੋਗੁ ॥ ਪਾਨ ਫੂਲ ਮੀਠੇ ਰਸ ਰੋਗ ॥ ਖੀਲੈ ਬਿਗਸੈ ਤੇਤੋ ਸੋਗ ॥ ਪ੍ਰਭ ਸਰਣਾਗਤਿ ਕੀਨ੍ਹਸਿ ਹੋਗ ॥ ੫ ॥ ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥ ਮਾਟੀ ਫੂਲੀ ਰੂਪੁ ਬਿਕਾਰੁ ॥ ਆਸਾ ਮਨਸਾ ਬਾਂਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ ॥ ੬ ॥ ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥ ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥ ੭ ॥ ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥ ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥ ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥ ੮ ॥ ੧ ॥ ਇਹ ਅਸ਼ਟਪਦੀ ਚੇਰੀਆਂ ਦੇ ਪ੍ਰਥਾਇ ਹੋਈ ਜਾਂ ਉਨ੍ਹਾਂ ਚੇਰੀਆਂ ਸ੍ਰੀ ਗੁਰੂ ਜੀ ਕੀ ਬਾਣੀ ਸੁਣੀ ਤੇ ਨਾਲੇ ਦਰਸ਼ਨ ਕੀਤਾ ਤਾਂ ਉਨ੍ਹਾਂ ਦੀ ਅੰਤਰ ਦੀ ਅਗਨਿ ਨਵਿਰਤ ਹੋ ਗਈ ਤਾਂ ਉਨ੍ਹਾਂ ਚੇਰੀਆਂ ਕੋ ਸ਼ਾਂਤ ਆਇ ਗਈ ਬ੍ਰਹਮ ਗਿਆਨ ਕੋ ਪ੍ਰਾਪਤ ਭਈਆਂ ਔਰ ਕੁਬੁਧ ਮਿਟ ਗਈ ਤਾਂ ਫੇਰ ਉਹ ਮਿਲ ਕਰ ਰਾਜਾ ਸ਼ਿਵਨਾਭ ਪਾਸ ਆਈਆਂ ਤੇ ਅਗੇ ਜਿਉਂ ਰਾਜਾ ਉਨ ਕੋ ਬੁਲਾਵਤਾ ਥਾ ਤਜੋਂ ਹੀ ਲਗਾ ਬੁਲਾਵਣ ਤਬ ਉਹਨਾਂ ਚੇਰੀਆਂ ਕਿਹਾ ਰਾਜਾ ਜੀ ਆਪ ਹਮਾਰੇ ਪਿਤਾ ਹੋ ਅਰ ਹਮ ਕੋ ਹਾਸੀ ਕੀ ਬਾਤ ਮਤ ਕਰੋ ਤਬ ਰਾਜਾ ਸ਼ਿਵਨਾਭ ਅਸਚਰਜ ਹੋਇ ਗਿਆ ਅਤੇ ਆਖਿਆ ਹੇ ਪ੍ਰਮੇਸ਼ਰ ਜੀ ਏਹ ਤਾਂ ਮੇਰੇ ਕੋ ਇਕ ਘੜੀ ਨਹੀਂ ਸੀ ਬਿਸਾਰਤੀਆਂ ਅਬ ਇਨਕੋ ਕਿਆ ਹੂਆ ਤਬ ਚੇਰੀਆਂ ਨੇ ਕਿਹਾ ਰਾਜਾ ਜੀ ਅਸਾਨੂੰ ਪੂਰਨ ਪੁਰਖ ਕਾ ਦਰਸ਼ਨ ਹੂਆ ਹੈ ਮਨ ਦੀ ਤ੍ਰਿਸ਼ਨਾ ਮਿਟ ਗਈ ਹੈ ਹਮ ਨਰਕ

ਸੇ ਬਚ ਰਹੀਆਂ ਹਾਂ ਹਮ ਕੋ ਸੰਤੋਖ ਪ੍ਰਾਪਤ ਹੂਆ ਜਦ ਚੇਰੀਆਂ ਕੀ ਬਾਤ ਸੁਣੀ ਤਾਂ ਰਾਜਾ ਸ਼ਿਵਨਾਭ ਉਠ ਦੌੜਿਆ ਜਬ ਦੇਖੇ ਤਾਂ ਅੱਗੇ ਬਾਗ ਦੇ ਵਿਚ ਫਕੀਰ ਬੈਠਾ ਹੈ ਪਰ ਪਿੱਠ ਦੇ ਕਰ ਖੜਾ ਹੋ ਕਰ ਅੰਤਰ ਧਿਆਨ ਹੋ ਰਿਹਾ ਪਰ ਗੁਰੂ ਜੀ ਰਾਜਾ ਦੇ ਅਜ਼ਮਾਉਣ ਦੀ ਖਾਤਰ ਦੋ ਦਿਨ ਖੜੇ ਰਹੇ ਪਰ ਰਾਜਾ ਭੀ ਗੁਰੂ ਜੀ ਦੇ ਪਿਛੇ ਜਿਉਂ ਖੜਾ ਹੂਆ ਸੋ ਹਿਲਿਆ ਭੀ ਨਾਹੀਂ ਜਾਂ ਸ੍ਰੀ ਗੁਰੂ ਜੀ ਡਿੱਠਾ ਜੋ ਰਾਜਾ ਭਰਮਤਾ ਨਾਹੀਂ ਤਾਂ ਸ੍ਰੀ ਗੁਰੂ ਜੀ ਬੈਠ ਗਏ ਤਾਂ ਪਿਛੋਂ ਰਾਜਾ ਭੀ ਬੈਠਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਭਲੇ ਹੋ ਤਾਂ ਰਾਜਾ ਨੇ ਕਿਹਾ ਪਾਤਸ਼ਾਹ ਜੀ ਆਪਦੇ ਪ੍ਰਸ਼ਾਦਿ ਕਰਕੇ ਭਲੇ ਹਾਂ ਤਾਂ ਫੇਰ ਬਾਬੇ ਜੀ ਕਿਹਾ ਰਾਜਾ ਜੀ ਅਨੰਦ ਕੁਸ਼ਲ ਹੈ ਪਰ ਰਾਜੇ ਉਸ ਬਾਣੀਏਂ ਪਾਸੋਂ ਲਿਖ ਲਿਆ ਸੀ ਬਾਬਾ ਖੱਤਰੀ ਬੇਦੀ ਹੈ ਕਰਤਾਰਪੁਰ ਹੁੰਦਾ ਹੈ ਅਤੇ ਜਨਮ ਭੂਮੀ ਤਲਵੰਡੀ ਭੱਟੀ ਦੀ ਹੈ ਤਦ ਰਾਜੇ ਦੇ ਦਿਲ ਵਿਚ ਆਈ ਕਿ ਪਤਾ ਤਾਂ ਦੇਖੀਏ ਤਬ ਜਾਣੀਏ ਜੋ ਓਹੁ ਗੁਰੂ ਹੈ ਤਬ ਰਾਜੇ ਕਿਹਾ ਗੁਸਾਈਂ ਜੀ ਆਪ ਕਾ ਨਾਮ ਕਿਆ ਹੈ ਅਰ ਜ਼ਾਤ ਕਿਆ ਹੈ ਜੀ ਤਬ ਬਾਬੇ ਜੀ ਸ਼ਬਦ ਉਚਾਰਿਆ- ਮਾਰੂ ਮਹਲਾ ੧ ॥

ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ॥ ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ॥ ੧ ॥ ਰਹਾਉ॥ ਤਬ ਰਾਜੇ ਜੀ ਕਿਹਾ ਜੀ ਤੁਮ ਜੋਗੀ ਹੋ॥ ਸ੍ਰੀ ਮੁਖਵਾਕ॥ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ॥ ੧ ॥ ਤਾਂ ਰਾਜੇ ਕਿਹਾ ਜੀ ਤੁਮ ਬ੍ਰਾਹਮਣ ਹੋ? ਬ੍ਰਹਮਣੁ ਬ੍ਰਹਮੁ ਗਿਆਨ ਇਸਨਾਨੀ ਹਰਿ ਗੁਣਿ ਪੂਜੇ ਪਾਤੀ॥ ਏਕੋ ਨਾਮੁ ਏਕੋ ਨਾਰਾਇਣੁ ਤ੍ਰਿਭਵਣ ਏਕਾ ਜੋਤੀ॥ ੨ ॥ ਤਾਂ ਰਾਜੇ ਕਿਹਾ ਗੁਸਾਈਂ ਜੀ ਤੂੰ ਖੱਤ੍ਰੀ ਹੈਂ? ਗੁਰੂ ਬਾਬੇ ਕਿਹਾ! ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਹਿ ਨਾਮੁ ਅਜਾਚੀ॥ ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥ ੩ ॥

ਤਾਂ ਰਾਜੇ ਕਹਿਆ ਜੀ ਸਿਧਾ ਦਸੀਏ ਜੀ ਮਹਾਂ ਪੁਰਖਾਂ ਦੀ ਬੋਲੀ ਹਮ ਕੋ ਸਮਝ ਨਹੀਂ ਪੈਂਦੀ ਹੈ ਮਹਾਰਾਜ ਜੀ ਮਹਾਂਪੁਰਖਾਂ ਦੀ ਮਹਾਂਪੁਰਖ ਹੀ ਜਾਨਣ ਪਰ ਆਪਦਾ ਘਰ ਕਿਸ ਧਰਤੀ ਹੈ। ਸ੍ਰੀ ਮੁਖਵਾਕ॥ ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥ ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥ ੫ ॥ ਜਬ ਸ੍ਰੀ ਗੁਰੂ ਨਾਨਕ ਜੀ ਕਹਿਆ ਉਦਾਸੀ ਤਬ ਰਾਜੇ ਦੇ ਚਿੱਤ ਪ੍ਰਤੀਤ ਆਇ ਗਈ ਤਾਂ ਰਾਜੇ ਕਿਹਾ ਜੀ ਮੇਰੇ ਧੰਨ ਭਾਗ ਹੈਨ ਜੋ ਮੁਝ ਕਉ ਪੂਰਨ ਗੁਰੂ ਮਿਲਿਆ ਹੈ ਤਬ

ਰਾਜਾ ਪ੍ਰਦਖਣਾ ਲੈਕਰ ਸ੍ਰੀ ਗੁਰੂ ਨਾਨਕ ਜੀ ਕੀ ਚਰਨੀ ਲਾਗਾ ਤਾਂ ਰਾਜੇ ਬੇਨਤੀ ਕੀਤੀ ਸ੍ਰੀ ਗੁਰੂ ਜੀ ਤੂੰ ਜਾਣੀਜਾਣ ਹੈਂ ਤੂੰ ਕਰਤਾ ਪੁਰਖ ਹੈਂ ਹੇ ਗਰੀਬ ਨਿਵਾਜ਼ ਮੇਹਰਬਾਨ ਜੀ ਡੇਰੇ ਪੈਰ ਪਾਵੋ ਜੀ ਇਹ ਸਭ ਕੁਛ ਆਪ ਕੀ ਕ੍ਰਿਪਾ ਹੈ ਆਪ ਚਲੀਏ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਰਾਜਾ ਤੂੰ ਧਰਮਸਾਲ ਬਣਵਾਓ ਤਾਂ ਅਸੀਂ ਆਵਾਂਗੇ ਤਾਂ ਰਾਜੇ ਸ਼ਿਵਨਾਭ ਨੇ ਜਾਇਕੇ ਉਸ ਵਕਤ ਹੁਕਮ ਦਿਤਾ ਕਿ ਜੋ ਬਰਸ ਵਿਚ ਕੰਮ ਹੋਵਣ ਵਾਲਾ ਹੈ ਉਹ ਦਿਨਾਂ ਵਿਚ ਤਿਆਰ ਕਰੋ ਤਾਂ ਬਹੁਤ ਕਾਰੀਗਰ ਬੁਲਾ ਕਰ ਥੋੜ੍ਹੇ ਦਿਨੋਂ ਮੇਂ ਧਰਮਸਾਲ ਤਿਆਰ ਕਰਵਾਈ ਜਦ ਉਹ ਧਰਮਸਾਲ ਬਣੀ ਤਾਂ ਰਾਜਾ ਗੁਰੂ ਜੀ ਨੂੰ ਲੈਣ ਵਾਸਤੇ ਆਇਆ ਰਾਜਾ ਬਾਗ ਵਿਚ ਗਿਆ ਤਾਂ ਕਿਆ ਦੇਖੇ ਜੋ ਸ੍ਰੀ ਗੁਰੂ ਨਾਨਕ ਜੀ ਉਥੇ ਨਜ਼ਰ ਨਹੀਂ ਆਏ ਤਾਂ ਰਾਜਾ ਸ਼ਿਵਨਾਭ ਪੜਾ ਖੜੋਤਾ ਡਿਗ ਪਿਆ ਰਾਜਾ ਨੂੰ ਕੁਛ ਹੋਸ਼ ਨ ਰਹੀ। ਲੋਕ ਦੇਖਣ ਤਾਂ ਕਿਆ ਦੇਖਣ ਜੋ ਸ੍ਰੀ ਗੁਰੂ ਨਾਨਕ ਜੀ ਧਰਮਸਾਲ ਵਿਚ ਬੈਠੇ ਹੈਨ ਤਾਂ ਓਹ ਲੋਕ ਦੌੜੇ ਜਾਇ ਕਰ ਰਾਜਾ ਜੀ ਕੋ ਕਿਹਾ ਰਾਜਾ ਜੀ ਕਿਉਂ ਐਸੇ ਬਿਆਕੁਲ ਹੋਏ ਹੋ ਸ੍ਰੀ ਗੁਰੂ ਜੀ ਤਾਂ ਧਰਮਸਾਲ ਵਿਚ ਹਨ ਜਾਂ ਰਾਜੇ ਨੇ ਸੁਣਿਆਂ ਕਿ ਗੁਰੂ ਜੀ ਆਏ ਹੈਨ ਤਾਂ ਰਾਜਾ ਉਠ ਕਰ ਦੌੜਿਆ ਤੇ ਗੁਰੂ ਜੀ ਦੇ ਚਰਨਾਂ ਉੱਪਰ ਨਮਸ਼ਕਾਰ ਕੀਤੀ ਅਤੇ ਪ੍ਰਕਰਮਾ ਵੀ ਕੀਤੀ ਅਤੇ ਗੁਰੂ ਨਾਨਕ ਦੇਵ ਜੀ ਰਾਜਾ ਉੱਪਰ ਬੜੇ ਮੇਹਰਬਾਨ ਹੋਏ ਜਾਂ ਰਾਜਾ ਕਉ ਨਿੰਮ੍ਰਤ ਦੇਖਿਆ ਤਾਂ ਦਿਆਲ ਜੀ ਨੇ ਖੁਸ਼ ਹੋਇ ਕਰ ਸੰਮਤ ੧੫੭੪ ਵਿਚ ਰਾਜਾ ਸ਼ਿਵਨਾਭ ਕਉ ਸ੍ਰੀ ਗੁਰੂ ਜੀ ਮੰਜੀ ਬਖਸ਼ੀ ਰਾਜਾ ਕਉ ਬਹੁਤ ਖੁਸ਼ੀ ਕੀਤੀ। ਉਸ ਵਕਤ ਸਤ ਰਾਜੇ ਸੰਗਲ ਦੀਪ ਵਿਚ ਰਾਜ ਕਰਦੇ ਸਨ ਤਾਂ ਸ੍ਰੀ ਨਾਨਕ ਜੀ ਕੇ ਬਚਨ ਸੇ ਇਕ ਰਾਜਾ ਹੋਇਆ ਚੌਦਾਂ ਸੌ ਗਾਉਂ ਸੰਗਲ ਦੀਪ ਮਹਿ ਥਾ ਸੋ ਸਭ ਗਰਾਵਾਂ ਮੇਂ ਰਾਜਾ ਸ਼ਿਵਨਾਭ ਜੀ ਕੀ ਆਨ ਮਨਾਈ ਉਸ ਸਮੇਂ ਗੁਰੂ ਨਾਨਕ ਦੇਵ ਜੀ ਕੀ ਆਰਬਲਾ ਉਣੰਜਾ ਵਰਿਆਂ ਕੀ ਹੈਸੀ ਤਦ ਸ੍ਰੀ ਗੁਰੂ ਨਾਨਕ ਜੀ ਕਉ ਧਉਲੇ ਆਏ ਹੋਏ ਸਨ ਉਸ ਸਮੇਂ ਸ੍ਰੀ ਗੁਰੂ ਨਾਨਕ ਜੀ ਪ੍ਰਾਣ ਸੰਗਲੀ ਉਚਾਰਨ ਕੀਤੀ ਅਤੇ ਉਥੇ ਭਾਟੜੇ ਸਿੱਖ ਗੁਰੂ ਜੀ ਬਹੁਤ ਕੀਤੇ ਅਤੇ ਬੀਜਾਪੁਰ ਵਿਚ ਨਾਗਾ ਪਟਣ ਵਿਚ ਸੰਗਤ ਬਹੁਤ ਬਣਾਈ ਪਰ ਸਰਬੱਤ ਰਾਜਾ ਸ਼ਿਵਨਾਭ ਦੀ ਤਾਬਿਆ ਕੀਤੀ ਨਾਗਾ ਪਟਣ ਬਿਰਦਤਜਾਵਰ ਸ਼ਹਿਰ ਮੇਂ ਲੰਗਰ ਲਗਾਇਆ ਉਥੇ ਯਾਰਾਂ ਮਣ ਲੂਣ ਰੋਜ਼ ਲਗਦਾ ਹੈ ਅਤੇ ਯਾਰਾਂ ਸੇਰ ਤੇ ਕਿਤਨੇ ਤੋਲਿਆਂ ਕੇ ਹਿਸਾਬ ਮਣ ਹੋਤਾ ਹੈ ਉਸ ਧਰਤੀ ਕਉ ਸ੍ਰੀ ਗੁਰੂ ਨਾਨਕ ਜੀ ਨਿਹਾਲ ਕੀਤਾ ਗੁਰੂ ਸਮਰਥ ਨਿਰੰਕਾਰ ਆਪਣੀ ਗਤ ਆਪੇ ਜਾਣੇ

ਜੋ ਕਿਨੀਂ ਘਰੀਂ ਮਹਲੀਂ ਰਹਿੰਦਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਉਥੋਂ ਚਲਦੇ ਰਹੇ ਪੰਜਾਬ ਦੀ ਧਰਤੀ ਵਿਚ ਆਇ ਪ੍ਰਾਪਤ ਹੋਏ ਸਰਬ ਪ੍ਰਵਾਰ ਕਉ ਆਇ ਮਿਲੇ ਜਾਂ ਕਿਤਨੇ ਕੁ ਦਿਨ ਗੁਰੂ ਜੀ ਉਥੇ ਰਹੇ ਤਾਂ ਇਕ ਦਿਨ ਗੁਰੂ ਨਾਨਕ ਜੀ ਕਹਿਣ ਲੱਗੇ ਮਰਦਾਨਾ ਪਟਣ ਸ਼ੇਖ ਫਰੀਦ ਵਾਲੇ ਇਕ ਸ਼ੇਖ ਫਰੀਦ ਦੀ ਜਗਹ ਉੱਪਰ ਸ਼ੇਖ ਬ੍ਰਹਮ ਹੈ ਸੋ ਖੁਦਾਇ ਦਾ ਪਿਆਰਾ ਹੈ ਅਤੇ ਅਸਾਨੂੰ ਬਹੁਤ ਯਾਦ ਕਰਦਾ ਹੈ ਅਤੇ ਜੇ ਚਲੇਂ ਤਾਂ ਉਸਦਾ ਦੀਦਾਰ ਕਰ ਆਵੀਏ ਅਤੇ ਉਸਦੀ ਉਮਰ ਵੀ ਬਹੁਤ ਹੈ ਤਾਂ ਸ੍ਰੀ ਗੁਰੂ ਜੀ ਪਟਣ ਕੀ ਧਰਤੀ ਵਲ ਚਲੇ ॥ ੧੦੯ ॥

## ਸਾਖੀ ਸ਼ੇਖ ਬ੍ਰਹਮ ਨਾਲ ਹੋਈ

ਸ੍ਰੀ ਬਾਬਾ ਜੀ ਚਲਦੇ ਚਲਦੇ ਪਟਣ ਦੇ ਬਾਹਰ ਕੋਹਾਂ ਤ੍ਰਿਹੁੰ ਉੱਪਰ ਜਾਇ ਬੈਠੇ ਜਦ ਸੁਬਹ ਕੇ ਵਕਤ ਪੀਰ ਕੇ ਮੂਦਬਖਾਨੇ ਕੀਆਂ ਲਕੜੀਆਂ ਕਾਮਲ ਚੁਣਨੇ ਗਿਆ ਜਾਂ ਦੇਖੇ ਤਾਂ ਸ੍ਰੀ ਗੁਰੂ ਜੀ ਬੈਠੇ ਹੈਨ ਤਾਂ ਮਰਦਾਨੇ ਰਬਾਬ ਵਜਾਇਆ ਅਤੇ ਸ੍ਰੀ ਗੁਰੂ ਜੀ ਸ਼ਬਦ ਉਚਾਰਿਆ ਰਾਗ ਆਸਾ ਵਿਚ–'ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥ ਜਾਂ ਇਹ ਸਲੋਕ ਕਾਮਲ ਨੇ ਸੁਣਿਆਂ ਤਾਂ ਲਕੜੀਆਂ ਛੋਡ ਆਇ ਕਰ ਕਹਿਆ ਸੰਤ ਜੀ ਇਸ ਰਬਾਬੀ ਕਉ ਹੁਕਮ ਦੇਉ ਜੀ ਕਿ ਇਸ ਬੈਂਤ ਨੂੰ ਫੇਰ ਆਖੇ ਤਾਂ ਸ੍ਰੀ ਗੁਰੂ ਨਾਨਕ ਜੀ ਮਰਦਾਨੇ ਨੂੰ ਹੁਕਮ ਕੀਤਾ ਭਾਈ ਇਹ ਸਲੋਕ ਤੂੰ ਫੇਰ ਆਖ ਤਾਂ ਮਰਦਾਨੇ ਫੇਰ ਸਲੋਕ ਦਿਤਾ ਅਤੇ ਕਾਮਲ ਨੇ ਸਿੱਖ ਲਿਆ ਅਤੇ ਲਕੜੀਆਂ ਜੋ ਚੁਗੀਆਂ ਸਨ ਸੋ ਲੇਕਰ ਆਪਣੇ ਪੀਰ ਪਾਸ ਆਇ ਸਲਾਮ ਕੀਤੀ ਅਤੇ ਆਖਿਆ ਸੁ ਹੇ ਪੀਰ ਸਲਾਮਤ ਜੀ ਅੱਜ ਮੈਨੂੰ ਇਕ ਖੁਦਾਇ ਦਾ ਪਿਆਰਾ ਮਿਲਿਆ ਹੈ ਜੀ ਤਾਂ ਪੀਰ ਨੇ ਆਖਿਆ ਕਾਮਲ ਕਿਥੇ ਮਿਲਿਆ ਹਈ ਤਾਂ ਕਾਮਲ ਨੇ ਕਿਹਾ ਪੀਰ ਜੀ ਜਿਥੇ ਮੈਂ ਲਕੜੀਆਂ ਲੈਣ ਜਾਂਦਾ ਹਾਂ ਉਥੇ ਉਹ ਖੁਦਾਇ ਦਾ ਪਿਆਰਾ ਬੈਠਾ ਹੈ ਅਤੇ ਇਕ ਉਸ ਦੇ ਨਾਲ ਰਬਾਬੀ ਹੈ ਤੇ ਆਪਣੇ ਬੈਂਤ ਆਖਦਾ ਹੈ ਅਤੇ ਨਾਮ ਉਸਦਾ ਨਾਨਕ ਹੈ ਸੁ ਤਾਂ ਪੀਰ ਨੇ ਆਖਿਆ ਕਾਮਲ ਕੋਈ ਤੂੰ ਭੀ ਬੈਂਤ ਸਿਖਿਆ ਹੈ ਤਾਂ ਕਾਮਲ ਨੇ ਆਖਿਆ ਹੇ ਪੀਰ ਸਲਾਮਤ ਜੀ ਇਕ ਬੈਂਤ ਮੈਨੂੰ ਹਾਸਲ ਹੋਇਆ ਹੈ ਤਾਂ ਪੀਰ ਨੇ ਆਖਿਆ ਕਾਮਲਾ ਆਖ ਤਾਂ ਸਹੀ ਜੋ ਦੇਖਾਂ ਕਿਵੇਹਾ ਏ ਤਾਂ ਕਾਮਲ ਆਖਿਆ ਪੀਰ ਜੀ ਓਹ ਆਖਦਾ ਹੈ ॥ 'ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥

ਏਕੋ ਕਹੀਐ ਨਾਨਕ ਦੂਜਾ ਕਾਹੇ ਕੂ॥ ਤਾਂ ਪੀਰ ਨੇ ਕਹਿਆ ਕਾਮਲਾ ਕੁਛ ਇਸਦਾ ਬਿਆਨ ਭੀ ਸਿਖਿਓ ਈ ਤਾਂ ਕਾਮਲ ਨੇ ਆਖਿਆ ਜੀ ਤੈਨੂੰ ਸਭ ਕੁਛ ਰੌਸ਼ਨ ਹੈ ਪੀਰ ਨੇ ਆਖਿਆ ਬੱਚਾ ਜਿਸਦਾ ਇਹ ਬੈਂਤ ਆਖਿਆ ਹੈ ਤਿਸਦਾ ਦੀਦਾਰ ਕਰੀਏ ਬੱਚਾ ਉਹ ਖੁਦਾਇ ਦਾ ਪਿਆਰਾ ਹੈ ਉਸਦੇ ਪਾਸ ਮੈਨੂੰ ਤੂੰ ਲੈ ਚਲ ਉਸ ਨਾਲ ਗੱਲਾਂ ਕਰਾਂਗੇ। ਸ਼ੇਖ ਬ੍ਰਹਮ ਸੁਖ ਪਾਲਕੀ ਦੇ ਉੱਪਰ ਚੜ੍ਹ ਕਰ ਅਸਵਾਰ ਹੋਇਆ ਅਤੇ ਨਾਲ ਕਾਮਲ ਨੂੰ ਲੈ ਕਰ ਚਲਤੇ ਚਲਤੇ ਓਥੇ ਆਏ ਜਿਥੇ ਗੁਰੂ ਨਾਨਕ ਜੀ ਬੈਠੇ ਸਨ ਤਾਂ ਸ਼ੇਖ ਬ੍ਰਹਮ ਆਇ ਖੜਾ ਹੂਆ ਤੇ ਮੂੰਹੋਂ ਆਖਿਆ ਸੁ ਬਾਬਾ ਨਾਨਕ ਜੀ ਸਲਾਮਾ ਲੈਕਮ ਤਾਂ ਸ੍ਰੀ ਗੁਰੂ ਜੀ ਆਖਿਆ ਅਲੇਖ ਕਉ ਸਲਾਮ ਹੈ ਪੀਰ ਜੀ ਆਈਏ ਅੱਜ ਖੁਦਾਇ ਅਸਾਂ ਉੱਪਰ ਮੇਹਰਬਾਨ ਹੋਇਆ ਹੈ ਜੋ ਤੁਸਾਡਾ ਦੀਦਾਰ ਹੋਇਆ ਹੈ ਤਾਂ ਦੋਹਾਂ ਉਠ ਕੇ ਦਸਤ ਬੋਸੀ ਕਰੀ ਤੇ ਬੈਠ ਗਏ॥ ਗੋਸ਼ਟ ਸ੍ਰੀ ਗੁਰੂ ਜੀ ਨਾਲ ਸ਼ੇਖ ਬ੍ਰਹਮ ਦੀ ਹੋਈ।

ਤਾਂ ਪੀਰ ਨੇ ਕਿਹਾ ਨਾਨਕ ਜੀ ਇਕ ਬੈਂਤ ਤੁਸਾਡਾ ਸੁਣ ਕਰ ਮੈਂ ਹੈਰਾਨ ਹੋਇਆ ਹਾਂ ਤਾਂ ਮੇਰੇ ਦਿਲ ਵਿਚ ਇਹ ਆਈ ਕਿ ਜਿਸਦਾ ਬੈਂਤ ਹੈ ਉਸਦਾ ਦੀਦਾਰ ਕਰੀਏ ਤਾਂ ਗੁਰੂ ਨਾਨਕ ਜੀ ਕਿਹਾ ਪੀਰ ਜੀ ਅੱਜ ਅਸਾਂ ਨੋਂ ਨਿਵਾਜਸ਼ ਹੋਈ ਹੈ ਜੋ ਤੁਸਾਡਾ ਦੀਦਾਰ ਹੋਇਆ ਹੈ ਤਾਂ ਪੀਰ ਨੇ ਕਿਹਾ ਜੀ ਇਸ ਬੈਂਤ ਦਾ ਬਿਆਨ ਕਰੀਏ ਜੀ ਜੋ ਆਪ ਨੇ ਆਖਿਆ ਹੈ। 'ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ਇਕ ਸਾਹਿਬ ਦੁਇ ਹਦੀ॥ ਕੇਹੜਾ ਸੇਵੀਂ ਕੇਹੜਾ ਰਦੀ॥ ਆਪਨੇ ਕਿਹਾ ਹੈ ਇਕੋ ਇਕ ਹੈ ਅਤੇ ਹਿੰਦੂ ਆਖਦੇ ਹਨ ਜੋ ਸਾਡੇ ਵਿਚ ਸਹੀ ਹੈ ਤੇ ਮੁਸਲਮਾਨ ਆਖਦੇ ਹਨ ਕਿ ਸਾਡੇ ਵਿਚ ਓਹ ਖੁਦਾਇ ਸਹੀ ਹੈ ਸੋ ਆਖੋ ਕਿਸ ਵਿਚ ਸਹੀ ਹੈ ਔਰ ਕਿਸ ਵਿਚ ਅਨਸਹੀ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਪੀਰ ਜੀ ਇਕੋ ਸਾਹਿਬ ਤੇ ਇਕੋ ਹੱਦ॥ ਇਕੋ ਸੇਵਹੁ ਦੂਜਾ ਰੱਦ॥ ਦੂਜਾ ਕਾਹੇ ਸਿਮਰੀਐ ਜੰਮੇ ਤੇ ਮਰ ਜਾਇ॥ ਏਕੋ ਸਿਮਰਹੁ ਨਾਨਕਾ ਜਲ ਥਲ ਰਹਿਆ ਸਮਾਇ॥ ਜਾਂ ਏਹ ਸਲੋਕ ਸ੍ਰੀ ਗੁਰੂ ਜੀ ਕਿਹਾ ਤਾਂ ਫੇਰ ਸ਼ੇਖ ਪੁਛਣਾ ਕੀਤਾ॥ 'ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥ ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥ ਤਾਂ ਬਾਬੇ ਆਖਿਆ॥ 'ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥ ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥ ੩॥ ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ॥ ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇਇ॥ ੪॥ ਇਹ ਜਵਾਬ ਸ੍ਰੀ ਗੁਰੂ ਬਾਬੇ ਜੀ ਦਿਤਾ ਤਾਂ ਸ਼ੇਖ ਬ੍ਰਹਮ ਪੁਛਣਾ ਕੀਤੀ

'ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥ ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫॥ ਤਾਂ ਬਾਬੇ ਜਵਾਬ ਦਿਤਾ ॥ ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥ ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥ ਅਤੇ ਔਰਤ ਘਰ ਹੋਵੈ ਅਤੇ ਮਰਦ ਬਿਦੇਸ ਗਿਆ ਹੋਇ ਅਤੇ ਜੇ ਔਰਤ ਮਰਦ ਦੇ ਹੱਕ ਅੰਦਰ ਬੈਠ ਰਹੇ ਤਾਂ ਔਰਤ ਖਸਮ ਦੀ ਤੇ ਖਸਮ ਔਰਤ ਦਾ ਪੀਰ ਜੀ ਜੇਕਰ ਔਰਤ ਹੋਵੇ ਔਗਣਹਾਰੀ ਅਤੇ ਖਸਮ ਨਾਲ ਸਿਦਕ ਨਾ ਹੋਵੇ ਤਾਂ ਉਹ ਔਰਤ ਔਰਾਂ ਦੀ ਹੋਈ ਅਤੇ ਜੇ ਔਰਤ ਸਬਰ ਕਰਕੇ ਬਹਿ ਰਹੇ ਤਾਂ ਸਿਦਕ ਮੁਰਾਦ ਪਾਵੇ ਤਾਂ ਸ੍ਰੀ ਗੁਰੂ ਜੀ ਕਹਾ ਸ਼ੇਖ ਜੀ ਔਰਤ ਸੁਚੱਜੀ ਹੋਵੇ ਅਤੇ ਖਸਮ ਪਾਸੋਂ ਡਰਦੀ ਹੋਵੇ ਅਤੇ ਮਹਿਲਾਂ ਤੇ ਭਲੀ ਵਾਸ਼ਨਾਂ ਆਵੇ ਤਾਂ ਉਸ ਪਰ ਖਸਮ ਬਹੁਤ ਖ਼ੁਸ਼ੀ ਹੁੰਦਾ ਹੈ ਅਤੇ ਮੇਹਰਬਾਨ ਭੀ ਹੁੰਦਾ ਹੈ ਅਤੇ ਮਹਿਲ ਕੁਚੱਜੀ ਹੋਵੇ ਤਾਂ ਖਸਮ ਉਸ ਉਤੇ ਮੇਹਰ ਨਹੀਂ ਕਰਦਾ ਅਤੇ ਜੇ ਸੜਿਹਾਨ ਆਵੇ ਤਾਂ ਖਸਮ ਨਜ਼ੀਕ ਭੀ ਨਹੀਂ ਜਾਂਦਾ ਅਤੇ ਸੁਣੋ ਪੀਰ ਜੀ ਕੁਚੱਜੀ ਇਹ ਹੈ ਜੋ ਆਪਨੇ ਖਸਮ ਦੀ ਸਾਰ ਨ ਜਾਣੇ ਅਤੇ ਸੜਿਹਾਨ ਇਸ ਨੂੰ ਕਹਿੰਦੇ ਹਨ ਜੇਹੜਾ ਬਦਅਮਲ ਕਰਨਾ ਹੈ ਤੇ ਅਹੰਕਾਰ ਵਿਚ ਆਪਣਾ ਆਪ ਜਾਣੇ ਇਹਨੀਂ ਗਲੀਂ ਇਸ ਤੋਂ ਸੜਿਹਾਨ ਆਂਵਦੀ ਹੈ ਸ਼ੇਖ ਜੀ ਜੇ ਇਤਨੀਆਂ ਗੱਲਾਂ ਇਸ ਵਿਚ ਹੋਵਣ ਤਾਂ ਖਸਮ ਕਿਉਂ ਕਰ ਮਿਲੇ ਜੇ ਇਸ ਵਿਚ ਗੁਣ ਹੋਵਣ ਤਾਂ ਹੀ ਖਸਮ ਮਿਲਦਾ ਹੈ ਤਾਂ ਸ਼ੇਖ ਕਿਹਾ ॥ 'ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥ ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ਤਾਂ ਬਾਬੇ ਜੀ ਕਿਹਾ 'ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ ਸੇਵਾ ਕਰ ਹੈ ਕੰਤ ਕੀ ਕੰਤ ਤਿਸੀ ਕਾ ਹੋਇ ॥ ਸਭੇ ਸਈਆਂ ਛਡਕੇ ਕੰਤ ਤਿਸੀ ਪਹਿ ਹੋਇ ॥ ਤਿਸਕਾ ਪ੍ਮਾਰਥ-ਸ੍ਰੀ ਗੁਰੂ ਜੀ ਕਿਹਾ ਸ਼ੇਖ ਜੀ ਨਿਵਣਾ ਸਭ ਕਿਸੇ ਨੂੰ ਭਲਾ ਹੈ ਸੋ ਇਹ ਅੱਖਰ ਹੈ ਅਤੇ ਕੋਈ ਭਲਾ ਕਹੇ ਬੁਰਾ ਕਹੇ ਅਗੋਂ ਉਤਰ ਨਾ ਦੇਵਣਾ ਇਹ ਖਿਵਣਾ ਹੈ ਅਤੇ ਸ਼ੇਖ ਜੀ ਸਾਹਿਬ ਸੁਖ ਦੇਵੇ ਭਾਵੇਂ ਦੁਖ ਦੇਵੇ ਤਿਸ ਕੋ ਅੱਛਾ ਜਾਣੇ ਤੇ ਜ਼ਬਾਨ ਥੀਂ ਜਦ ਬੋਲੇ ਤਦ ਚੰਗਾ ਬੋਲੇ ਇਹ ਮਣੀਆਂ ਹੈ ਜਦ ਅਜਿਹੀ ਸੇਵਾ ਕਰੇ ਤਾਂ ਉਸ ਖਸਮ ਕਉ ਰਾਵੇ ਤੇ ਸਭੇ ਜਣੀਆਂ ਛਡਕੇ ਕੰਤ ਤਿਸਕਾ ਹੁੰਦਾ ਹੈ ਉਹਨਾਂ ਸਹੇਲੀਆਂ ਦਾ ਕਿਹਾ ਮੰਨ ਲਏ ਤਾਂ ਸ਼ੇਖ ਨੇ ਕਿਹਾ ਨਾਨਕ ਨਬੇੜਾ ਕਰਕੇ ਫੇਰ ਰੌਲਾ ਚਾ ਪਾਇਆ ਦੇਖਾ ਸੇਵਾ ਪਿਛੇ ਨਜ਼ਰ ਕਿ ਨਜ਼ਰ ਪਿਛੇ ਸੇਵਾ ਹੈ ਤਾਂ ਬਾਬਾ ਜੀ ਕਿਹਾ ਸ਼ੇਖ ਜੀ ਜਾਂ ਸੇਵਾ ਕਰੇ ਕੰਤ ਕੀ ਤਾਂ ਕੰਤ ਤਿਸੀ

ਕਾ ਹੋਇ॥ ਗਰਬੀ ਕੰਤ ਨ ਪਾਈਐ ਭਾਵੇਂ ਖਰੀ ਸੁਆਲਿਉ ਹੋਇ॥ ੧॥ ਹੇ ਸ਼ੇਖ ਜੀ ਮੂਲ ਇਸ ਦਾ ਸੇਵਾ ਹੈ ਜਾਂ ਸੇਵਾ ਤੋਂ ਨਿਗਰ ਬਣੀ ਰਹੇ ਤਦੇ ਇਸ ਦੇ ਉੱਪਰ ਸਚਾ ਖਾਵੰਦ ਖੁਸ਼ੀ ਹੁੰਦਾ ਹੈ ਤੇ ਮੇਹਰ ਦੀ ਨਜ਼ਰ ਕਰਦਾ ਹੈ ਅਤੇ ਸੇਵਾ ਕਰੇ ਤੇ ਗਰਬ ਕਰੇ। ਉਹ ਭਾਵੇਂ ਕਿਹੀ ਸੋਹਣੀ ਹੋਵੇ ਉਸ ਉੱਪਰ ਕੰਤ ਪ੍ਰਸੰਨ ਨਹੀਂ ਹੁੰਦਾ ਅਤੇ ਉਹ ਛੁਟੜ ਕਹਾਉਂਦੀ ਹੈ ਸ਼ੇਖ ਜੀ ਮੂਲ ਇਸ ਦਾ ਸੇਵਾ ਹੈ॥ ਸੇਵਾ ਕੀਤੇ ਖਸਮ ਮਿਲਦਾ ਹੈ ਜਾਂ ਸ੍ਰੀ ਗੁਰੂ ਜੀ ਨੇ ਇਹ ਸਮਝਾਇਆ ਤਾਂ ਸ਼ੇਖ ਬ੍ਰਹਮ ਸ੍ਰੀ ਬਾਬੇ ਜੀ ਦੇ ਚਰਨਾਂ ਉੱਪਰ ਢਹਿ ਪਿਆ ਆਖਿਓਸੁ ਵਾਹ ਨਾਨਕ ਵਾਹ ਨਾਨਕ ਜੀ ਖੁਦਾਇ ਦੇ ਰਾਹ ਦੀ ਖਬਰ ਹੋਈ ਅਸੀਂ ਅੱਜ ਜੀਵੇ ਹਾਂ ਅਸਾਂ ਨੂੰ ਅੱਜ ਖੁਦਾਇ ਔਲੀਆ ਮਿਲਿਆ ਹੈ ਅਜ ਖੁਦਾਇ ਦੇ ਮਿਲਣ ਵਿਚ ਸ਼ੱਕ ਨਹੀਂ ਰਿਹਾ ਪਰ ਜੀ ਇਕ ਗੁਸਤਾਖੀ ਮਾਫ ਕਰਨੀ ਅਤੇ ਨਾਨਕ ਜੀ ਰਜਾਇ ਹੋਵੇ ਤਾਂ ਪੁਛੀਏ ਤਾਂ ਸ੍ਰੀ ਗੁਰੂ ਜੀ ਕਿਹਾ ਸ਼ੇਖ ਜੀ ਗੱਲਾਂ ਸੋ ਸਕਾਰਥੀਆਂ ਹੈਨ ਜੋ ਖੁਦਾਇ ਦੇ ਨਾਮ ਦੀਆਂ ਹੈਨ ਤਾਂ ਸ੍ਰੀ ਬਾਬੇ ਜੀ ਸਲੋਕ ਦਿੱਤਾ-ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢ॥ ਲਬੈ ਮਾਲੈ ਘੁਲ ਮਿਲ ਮਿਚਲ ਊਘੈ ਸਉੜ ਪਲੰਘ॥ ਭਉ ਕੈ ਕੋਪ ਖੁਆਰ ਹੋਇ ਫਕੜ ਪਿਟੈ ਧੰਧ॥ ਚੁਪੈ ਚੰਗੀ ਨਾਨਕਾ ਵਿਣੁ ਨਾਵੈ ਮੁਖ ਗੰਧ॥ ਸ਼ੇਖ ਜੀ ਜਿਉਂ ਰੂਪ ਤੇ ਕਾਮ ਦੀ ਦੋਸਤੀ ਹੈ ਜਿਸ ਤਰ੍ਹਾਂ ਲਬ ਦੀ ਤੇ ਮਾਲ ਦੀ ਸੋਹਬਤ ਹੈ ਤੈਸੇ ਖੁਦਾਇ ਵਾਲਿਆਂ ਲੋਕਾਂ ਦੀ ਖੁਦਾਇ ਦੀਆਂ ਗੱਲਾਂ ਨਾਲ ਦੋਸਤੀ ਹੈ ਜਿਉਂ ਭੁਖੇ ਨੂੰ ਭੋਜਨ ਸੁਖਾਂਵਦਾ ਹੈ ਅਤੇ ਨੀਂਦਰ ਵਾਲੇ ਨੂੰ ਥਾਨ ਛੇਜਾ ਸੁਖਾਂਵਦੀ ਹੈ ਤਿਉਂ ਖੁਦਾਇ ਦਿਆਂ ਨੂੰ ਖੁਦਾਇ ਦੀ ਗੱਲਾਂ ਨਾਲ ਪ੍ਰੀਤ ਹੈ ਖੁਦਾਇ ਦੀਆਂ ਗੱਲਾਂ ਸਿਵਾਇ ਹੋਰ ਕੋਈ ਗੱਲਾਂ ਨਹੀਂ ਕਰਦੇ ਤੇ ਨਾ ਹੀ ਉਹਨਾਂ ਨੂੰ ਸੁਖਾਉਂਦੀਆਂ ਹਨ ਅਤੇ ਹੋਰ ਬੋਲਣ ਨਾਲੋਂ ਚੁਪ ਕਰਨੀ ਚੰਗੀ ਹੈ ਤਾਂ ਸ਼ੇਖ ਕਿਹਾ ਜੀ ਮੈਨੂੰ ਇਕ ਕਾਤੀ ਲੋੜੀਂਦੀ ਹੈ ਪਰ ਕੇਹੀ ਜਿਸਦਾ ਕੁਠਾ ਆਦਮੀ ਹਲਾਲ ਹੋ ਥੀਵੇ ਅਤੇ ਇਹ ਜੋ ਕਾਤੀਆਂ ਹਨ ਸੋ ਜਾਨਵਰ ਹਲਾਲ ਕਰਨ ਵਾਲੀਆਂ ਹੈਨ ਅਤੇ ਆਦਮੀ ਇਸ ਨਾਲ ਹਰਾਮ ਹੁੰਦਾ ਹੈ ਅਤੇ ਮੈਨੂੰ ਐਸੀ ਕਾਤੀ ਦੇਹ ਜਿਸਦਾ ਕੁਠਾ ਆਦਮੀ ਹਲਾਲ ਹੋ ਜਾਵੇ ਤਾਂ ਸ੍ਰੀ ਬਾਬੇ ਆਖਿਆ ਪੀਰ ਜੀ ਸੁਣੋ ਤਾਂ ਸ੍ਰੀ ਗੁਰੂ ਜੀ ਸਲੋਕ ਕਿਹਾ॥ ਸਚੁ ਕੀ ਕਾਤੀ ਸਚੁ ਸਭ ਸਾਰੁ॥ ਘਾੜਤ ਤਿਸਕੀ ਅਪਰ ਅਪਾਰ॥ ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥ ਤਿਸਕਾ ਕੁਠਾ ਹੋਵੈ ਸੇਖ॥ ਲੋਹੂ ਲਬਿ ਨਿਕਥਾ ਦੇਖ॥ ਹੋਇ ਹਲਾਲ ਲਗੈ ਹਕਿ ਜਾਇ॥ ਨਾਨਕ ਦਰਿ ਦੀਦਾਰ ਸਮਾਇ॥ ੨॥ ਸ਼ੇਖ ਜੀ ਲੋਹੂ ਦੀ ਜਗਹ ਜਿਸ ਵਿਚ ਲਬ ਹੈ

ਜਿਚਰ ਲਬ ਹੈ ਤਿਚਰ ਇਹ ਮਕਰੂਹ ਖਾਮ ਹੈ ਨਾਪਾਕ ਹੈ ਜਾਂ ਇਸ ਵਿਚੋਂ ਲਬ ਜਾਇ ਤਾਂ ਹਲਾਲ ਥੀਵੈ ਤਾਂ ਸ਼ੇਖ ਖੁਸ਼ੀ ਹੋਯਾ ਖੁਸ਼ੀ ਹੋਇਕੇ ਡਰ ਗਿਆ ਤਾਂ ਸ਼ੇਖ ਕਿਹਾ ਖੁਦਾਇ ਥਾਵੋਂ ਮੰਗਦੇ ਸੇ ਤਾਂ ਖੁਦਾਇ ਦਿਤਾ ਹੈ ਅਤੇ ਨਿਹਾਲ ਹੋ ਕੇ ਜੋ ਲੋੜੀਦਾ ਸੀ ਸੋ ਪਾਇਆ ਤੋ ਨਿਹਾਲ ਭੀ ਹੋਇ ਪਰ ਇਕ ਮੇਰੀ ਅਰਜ਼ ਹੈ ਜੇ ਹੁਕਮ ਹੋਵੇ ਤਾਂ ਪੁਛਾਂ ਤਾਂ ਬਾਬੇ ਕਿਹਾ ਸ਼ੇਖ ਜੀ ਕਹੀਏ ਤਾਂ ਸ਼ੇਖ ਕਿਹਾ ਨਾਨਕ ਜੀ ਇਹ ਮਾਇਆ ਤਾਂ ਛਲ ਹੈ ਅਤੇ ਜੀਵ ਲੋਭੀ ਮਾਇਆ ਕਿਉਂ ਕਰ ਛਲੀਏ ਤਾਂ ਸ੍ਰੀ ਬਾਬੇ ਜੀ ਸਿਰੀਰਾਗੁ ਵਿਚ ਸ਼ਬਦ ਉਚਾਰਿਆ ॥ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥ ਬਿਨੁ ਤੇਲ ਦੀਵਾ ਕਿਉ ਜਲੈ ॥੧॥ਰਹਾਉ ॥ਪੋਥੀ ਪੁਰਾਣ ਕਮਾਈਐ ॥ਭਉ ਵਟੀ ਇਤੁ ਤਨਿ ਪਾਈਐ ॥ਸਚੁ ਬੂਝਣੁ ਆਣਿ ਜਲਾਈਐ ॥੨॥ਇਹੁ ਤੇਲੁ ਦੀਵਾ ਇਉ ਜਲੈ ॥ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਸ਼ੇਖ ਜੀ ਮਾਇਆ ਅਛਲ ਹੈ ਸੋ ਕਿਸੇ ਪਾਸੋਂ ਛਲੀ ਨਹੀਂ ਜਾਂਦੀ ਕੋਈ ਮਾਇਆ ਕਢ ਨਹੀਂ ਸਕਦਾ ਭਲੀ ਕਰ ਰਖਦਾ ਹੈ ਇਹ ਮਨੁੱਖ ਲੋਭੀ ਹੈ ਤਾਂ ਸ਼ੇਖ ਕਿਹਾ ॥ਸਾਹਿਬ ਜੀ ਬਿਨਾਂ ਤੇਲ ਦੀਵਾ ਕੈਸੇ ਜਲੇ ਔਰ ਬਿਨਾ ਦੀਵੇ ਚਾਨਣ ਕੈਸੇ ਹੋਵੇ ਤਾਂ ਸ੍ਰੀ ਬਾਬੇ ਜੀ ਕਿਹਾ ॥ਕੁਰਾਨ ਕਤੇਬ ਕਮਾਈਐ ॥ਭਉ ਵਟੀ ਇਤ ਤਨ ਲਾਈਐ ॥ਸਚਿ ਬੂਝਣਿ ਆਣਿ ਜਲਾਈਐ ॥ਬਿਨੁ ਤੇਲ ਦੀਵਾ ਇਉ ਜਲੈ ॥ਕਰਿ ਚਾਨਣ ਸਾਹਿਬ ਤਉ ਮਿਲੈ ॥ਸੋ ਸ਼ੇਖ ਜੀ ਇਤ ਸੰਜਮ ਕੀਤਿਆਂ ਸਚ ਦੀਵਾ ਜਗਦਾ ਹੈ ਸਾਹਿਬ ਨੂੰ ਮਿਲਦਾ ਹੈ ਤਾਂ ਸ਼ੇਖ ਕਿਹਾ ਦੇਖਾਂ ਨਾਨਕ ਜੀ ਇਹ ਜੋ ਗੱਲਾਂ ਕਰਦਾ ਹੈਂ ਤੁਧ ਵਿਚ ਖੁਦਾਇ ਗੱਲਾਂ ਕਰਦਾ ਹੈ ਕਿ ਆਪ ਤੂੰ ਖੁਦਾਇ ਹੈਂ ਤਾਂ ਗੁਰੂ ਬਾਬੇ ਹਸ ਕਰ ਕਿਹਾ ਸ਼ੇਖ ਜੀ ਤੂੰ ਨਿਹਾਲ ਹੋਇਆ ਹੈਂ ਤਾਂ ਫੇਰ ਗੁਰੂ ਜੀ ਕਿਹਾ ਸ਼ੇਖ ਜੀ ਤੈਨੂੰ ਘਰ ਨਜ਼ਰੀਂ ਆਇਓ ਪਰ ਤੂੰ ਮੁਕਤਾ ਹੋਯਾ ਸ਼ੇਖ ਨੇ ਅਰਜ਼ ਕੀਤੀ ਹੇ ਨਾਨਕ ਜੀ ਇਕ ਵਾਰੀ ਅਸਾਂ ਨੂੰ ਸੁਨਾਇ ਦੇਵੋ ਮਕਸੂਦ ਏਹੋ ਹੈ ਜੋ ਵਾਰ ਦੁਇ ਬਿਨਾਂ ਹੁੰਦੀ ਨਾਹੀ ਅਤੇ ਆਪ ਆਖਦੇ ਹੋ ਕਿ ਇਕੋ ਇਕ ਹੈ ਤਾਂ ਖੁਦਾਇ ਦਾ ਸ਼ਰੀਕ ਕੌਣ ਹੋਸੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਾ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਗੁਰੂ ਜੀ ਪਉੜੀ ਆਖੀ-ਪਉੜੀ॥ ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥ ਦੂਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥ਕਰਿ ਆਸਣ ਡਿਠੋ

ਚਾਉ ॥੧॥ ਜਾਂ ਬਾਬੇ ਜੀ ਪਉੜੀ ਆਖੀ ਤਾਂ ਸ਼ੇਖ ਬ੍ਰਹਮ ਉੱਠ ਖੜਾ ਹੋਇਆ ਤੇ ਆਇ ਤਾਜ਼ੀਮ ਕੀਤੀਓਸੁ ਆਖਿਓਸੁ ਬਾਬਾ ਨਾਨਕ ਜੀ ਖੁਦਾਇ ਆਪ ਨੇ ਪਾਇਆ ਹੈ ਤੁਸਾਂ ਤੇ ਖੁਦਾਇ ਵਿਚ ਭੇਦ ਕੁਛ ਨਹੀਂ ਪਰ ਤੂੰ ਅਸਾਂ ਉਤੇ ਮਿਹਰਵਾਨ ਹੋਏ ਤਾਂ ਸ੍ਰੀ ਬਾਬੇ ਜੀ ਆਖਿਆ ਸ਼ੇਖ ਜੀ ਤੂੰ ਨਿਹਾਲ ਹੋਇਆ ਹੈਂ ਗੁਰੂ ਨਾਨਕ ਜੀ ਓਥੋਂ ਵਿਦਾ ਲੀਤੀ ਸ਼ੇਖ ਨੂੰ ਖੁਸ਼ੀ ਕੀਤਾ ਬਾਬਾ ਜੀ ਓਥੋਂ ਚਲਦੇ ਰਹੇ॥ ਬੋਲੋ ਜੀ ਵਾਹਿਗੁਰੂ॥ ੧੧੦॥

## ਅਗੇ ਸਾਖੀ ਇਕ ਸਿਖ ਨਾਲ ਹੋਈ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਇਕ ਗ੍ਰਾਮ ਦੇ ਬਾਹਰ ਜਾਇ ਬੈਠੇ ਉਸ ਪਿੰਡ ਵਿਚ ਇਕ ਸਿਖ ਰਹਿੰਦਾ ਸੀ ਜਦ ਉਹ ਸਿਖ ਬਾਹਰ ਆਇਆ ਤੇ ਕਿਆ ਦੇਖੇ ਜੋ ਇਕ ਅਤੀਤ ਬੈਠਾ ਹੈ ਤੇ ਇਕ ਰਬਾਬੀ ਉਸਦੇ ਅੱਗੇ ਸ਼ਬਦ ਪੜ੍ਹਦਾ ਹੈ ਤਾਂ ਉਹ ਸਿਖ ਬੜਾ ਪ੍ਰਸੰਨ ਹੂਆ ਅਤੇ ਜਾਇ ਕਰ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਅਤੇ ਹੱਥ ਜੋੜ ਕਰ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਮੇਹਰਬਾਨੀ ਕਰਕੇ ਧਰਮਸਾਲ ਵਿਚ ਚਲੀਏ ਉਸ ਅਸਥਾਨ ਨੂੰ ਪਵਿੱਤਰ ਕਰੋ ਜੀ ਤਾਂ ਗੁਰੂ ਜੀ ਨੇ ਮੇਰੇ ਤਾਈਂ ਕਹਿਆ ਭਾਈ ਬਾਲਾ ਔਰ ਮਰਦਾਨਾ ਚਲਹੁ ਭਾਈ ਇਸ ਸਿਖ ਦੀ ਚਾਹ ਪੂਰੀ ਕਰੀਏ ਇਹ ਕਹਿ ਕਰ ਸ੍ਰੀ ਬਾਬਾ ਜੀ ਉਸ ਸਿਖ ਦੇ ਘਰ ਦੇ ਬਾਹਰ ਜਾਇ ਬੈਠੇ ਪਰ ਉਹ ਸਿਖ ਘਰੋਂ ਨਿਰਧਨ ਹੈਸੀ ਤੇ ਦਿਨੇ ਜੁੜੇ ਤੇ ਰਾਤੀਂ ਨਹੀਂ ਸੀ ਜੁੜਦਾ ਰਾਤੀਂ ਜੁੜੇ ਤਾਂ ਦਿਨੇ ਨਹੀਂ ਜੁੜਦਾ ਘਰ ਵਿਚ ਇਕ ਸਿਖ ਤੇ ਇਕ ਸਿਖਣੀ ਸੀ ਤੇ ਉਨ੍ਹਾਂ ਦਾ ਬਾਲ ਸੀ ਪਰ ਉਸ ਸਿਖ ਨੇ ਪ੍ਰਸਾਦਿ ਕੀਤਾ ਤਾਂ ਸ੍ਰੀ ਗੁਰੂ ਜੀ ਉਨ੍ਹਾਂ ਦੇ ਘਰ ਪ੍ਰਸਾਦਿ ਪਾਇਆ ਅਗਲੇ ਦਿਨ ਉਸ ਸਿਖ ਤੋਂ ਕੁਛ ਹੋਇ ਨ ਆਵੇ ਕਿਤੇ ਹੱਥ ਨ ਪਵੇ ਤਾਂ ਉਸ ਸਿਖ ਨੇ ਇਹ ਕੰਮ ਕੀਤਾ ਜੋ ਸਿਰ ਦੇ ਵਾਲ ਲਾਹੇ ਤਾਂ ਉਨ੍ਹਾਂ ਦੀ ਸੇਹਲੀ ਗੁੰਦੀ ਉਹ ਵੇਚਕੇ ਅੰਨ੍ਹ ਲੈ ਆਂਦਾ ਪਰ ਸਿੱਖ ਨੇ ਪਾਹੁਲ ਨਹੀਂ ਸੀ ਲਈ ਜਦ ਉਸਨੇ ਆਪਣੀ ਸਿਖਣੀ ਨੂੰ ਕਿਹਾ ਤੂੰ ਪ੍ਰਸਾਦਿ ਕਰ ਤਾਂ ਉਹ ਲੱਗੀ ਪ੍ਰਸਾਦਿ ਕਰਨ ਤੇ ਅੰਦਰੋਂ ਬਰਤਨ ਲੈਣ ਗਈ ਤਾਂ ਬਾਹਰ ਲੜਕਾ ਚੁਲ੍ਹੇ ਵਿਚ ਪੈ ਕੇ ਸੜਕੇ ਮਰ ਗਿਆ ਜਬ ਉਹ ਸਿਖਣੀ ਬਾਹਰ ਆਈ ਤਾਂ ਕਿਆ ਦੇਖੇ ਜੋ ਲੜਕਾ ਮਰ ਗਿਆ ਹੈ ਤਾਂ ਉਸ ਸਿਖਣੀ ਨੇ ਦੇਖ ਕਰ ਉਸ ਲੜਕੇ ਨੂੰ ਕਪੜੇ ਵਿਚ ਲਪੇਟ ਕੇ ਅੰਦਰ ਰਖ ਛਡਿਆ ਪਰ ਆਪਣੇ ਭਰਤੇ ਨੂੰ ਉਹਨੇ ਨਹੀਂ ਦਸਿਆ ਕਿਉਂਕਿ ਮਤ ਸਾਧ ਭੁਖੇ ਟੁਰ ਜਾਣ ਦਿਲਗੀਰ ਹੋਇ ਕਰ ਇਹ ਵੀਚਾਰ ਕੇ ਸਿਖਣੀ ਚੁਪ ਕਰ

ਰਹੀ ਜਦ ਪ੍ਰਸਾਦਿ ਤਿਆਰ ਹੋਇਆ ਤਾਂ ਆਪਣੇ ਭਰਤੇ ਨੂੰ ਆਖਿਆ ਲੌ ਮਹਾਰਾਜ ਜੀ ਪ੍ਰਸ਼ਾਦਿ ਤਿਆਰ ਹੈ ਸੰਤਾਂ ਨੂੰ ਸਦ ਲਿਆਓ ਉਸ ਸਿੱਖ ਨੇ ਸ੍ਰੀ ਗੁਰੂ ਜੀ ਕੋ ਆਇ ਕਰ ਕਹਿਆ ਜੀ ਮੇਹਰਬਾਨ ਪ੍ਰਸ਼ਾਦਿ ਤਿਆਰ ਹੈ ਤਾਂ ਸ੍ਰੀ ਗੁਰੂ ਬਾਬਾ ਜੀ ਉਠ ਕਰ ਉਸਦੇ ਘਰ ਜਾਇ ਪ੍ਰਾਪਤ ਹੋਏ ਤਾਂ ਉਸ ਸਿੱਖ ਨੇ ਪ੍ਰਸ਼ਾਦਿ ਸ੍ਰੀ ਗੁਰੂ ਜੀ ਦੇ ਅੱਗੇ ਰਖਿਆ ਤਾਂ ਸ੍ਰੀ ਬਾਬਾ ਜੀ ਸਰਬ ਘਟਾ ਕੇ ਅੰਤਰਜਾਮੀ ਕਹਿਣ ਲੱਗੇ ਸਿੱਖਣੀਏਂ ਉਸ ਬਾਲਕ ਕੋ ਸਦੋ ਕਿਥੇ ਹੈ ਤਾਂ ਸਿੱਖਣੀ ਕਹਿਆ ਜੀ ਕਿਤੇ ਅੰਦਰ ਬਾਹਰ ਸੁੱਤਾ ਪਿਆ ਹੋਵੇਗਾ ਤਾਂ ਗੁਰੂ ਜੀ ਕਹਿਆ ਸਿੱਖਣੀਏਂ ਉਸਨੂੰ ਬੁਲਾਇ ਲਿਆਉ ਤਾਂ ਉਸ ਸਿੱਖਣੀ ਕਹਿਆ ਸਚੇ ਪਾਤਸ਼ਾਹ ਉਹ ਹੁਣੇ ਸੁੱਤਾ ਹੈ ਅਤੇ ਆਪ ਪ੍ਰਸਾਦਿ ਛਕੀਏ ਜੀ ਤਾਂ ਫੇਰ ਗੁਰੂ ਜੀ ਕਹਿਆ ਸਿੱਖਣੀਏਂ ਤੇਰਾ ਬਾਲਕ ਕਦੋਂ ਸੁੱਤਾ ਹੈ ? ਤਾਂ ਸਿੱਖਣੀ ਕਹਿਆ ਹੇ ਸਚੇ ਪਾਤਸ਼ਾਹ ! ਉਹ ਤਾਂ ਹੁਣੇ ਸੁੱਤਾ ਹੈ ਅਤੇ ਆਪ ਪ੍ਰਸਾਦਿ ਛਕੀਏ ਜੀ ਤਾਂ ਫੇਰ ਗੁਰੂ ਜੀ ਕਹਿਆ ਸਿੱਖਣੀਏਂ ਤੇਰੇ ਬਾਲਕ ਦਾ ਨਾਉਂ ਕਿਆ ਹੈ ਤਾਂ ਸਿੱਖਣੀ ਕਹਿਆ ਹੇ ਗਰੀਬ ਨਿਵਾਜ਼ ਜੀ ! ਉਸਦਾ ਨਾਉਂ ਲਾਲ ਹੈ ਤਾਂ ਗੁਰੂ ਜੀ ਕਹਿਆ ਬੱਚਾ ਲਾਲਿਆ ਬਾਹਰ ਆਓ ਤੇ ਗੁਰੂ ਜੀ ਦੇ ਇਤਨੇ ਕਹਿਣ ਨਾਲ ਉਹ ਬਾਲਕ ਖੇਡਦਾ ਖੇਡਦਾ ਬਾਹਰ ਆਇ ਗਿਆ ਤੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਅਤੇ ਉਹ ਸਿੱਖ ਤੇ ਸਿੱਖਣੀ ਗੁਰੂ ਜੀ ਦੇ ਅੱਗੇ ਢਹਿ ਪਏ ਆਖਿਓ ਨੇ ਕਿ ਵਾਹ ਤੇਰੀ ਕੁਦਰਤ ਤਾਂ ਫੇਰ ਅਗਲੇ ਭਲਕ ਉਹ ਸਿੱਖ ਪਾਸੋਂ ਕੁਛ ਹੋਇ ਆਵੇ ਨਾਹੀਂ ਤਾਂ ਉਹ ਸਿੱਖ ਸਿੱਖਣੀ ਸਲਾਹ ਕਰਕੇ ਉਸ ਬਾਲਕ ਕੋ ਵੇਚਣੇ ਗਏ ਤਾਂ ਗੁਰੂ ਜੀ ਕਹਿਆ ਭਾਈ ਸਿੱਖਾ ਉਹ ਬਾਲਕ ਕਿਥੇ ਹੈ ਤਾਂ ਸਿੱਖ ਨੇ ਹੱਥ ਜੋੜ ਕਰ ਅਰਦਾਸ ਕੀਤੀ ਜੀ ਪਾਰਬ੍ਰਹਮ ਜੀ ਆਪ ਨੂੰ ਸਭ ਕੁਛ ਮਲੂਮ ਹੈ ਅਤੇ ਅਸੀਂ ਕਪਟੀ ਹਾਂ ਸ੍ਰੀ ਗੁਰੂ ਜੀ ਕਹਿਆ ਭਾਈ ਸਿੱਖਾ ਤੂੰ ਉਸ ਬਾਲਕ ਨੂੰ ਲੈ ਆਓ ਤਾਂ ਉਹ ਸਿੱਖ ਲੜਕੇ ਨੂੰ ਲੈ ਆਇਆ ਤੇ ਗੁਰੂ ਜੀ ਅੱਗੇ ਖੜਾ ਆਣ ਕੀਤਾ ਤਾਂ ਗੁਰੂ ਨਾਨਕ ਜੀ ਓਸ ਲੜਕੇ ਨੂੰ ਪੁਛਿਆ ਹੇ ਬਾਲਕ ! ਤੇਰੇ ਮਾਂ ਅਰ ਬਾਪ ਤੈਨੂੰ ਵੇਚਦੇ ਹੈਨ ਤੂੰ ਚਕੀ ਪੀਸੇਂਗਾ ਅਰ ਪਾਣੀ ਭਰੇਂਗਾ ਅਰ ਪੱਖਾ ਕਰੇਂਗਾ ਅਰ ਨਿਰਤਕਾਰੀ ਕਰੇਂਗਾ ਉਸ ਲੜਕੇ ਨੇ ਆਖਿਆ ਜੀ ਸਚੇ ਪਾਤਸ਼ਾਹ ਜੀ ਜੋ ਕੁਛ ਖਸਮ ਦੀ ਰਜਾਇ ਹੋਵੇਗੀ ਸੋ ਮੇਰੇ ਮਾਥੇ ਪਰ ਜੀ ਤਾਂ ਫੇਰ ਗੁਰੂ ਨਾਨਕ ਜੀ ਓਸ ਲੜਕੇ ਨੂੰ ਕਹਿਆ ਕਿਉਂ ਰੇ ਬਾਲਕ ਤੂੰ ਖਾਵੇਂਗਾ ਕਿਆ ਪਹਿਨੇਗਾ ਕਿਆ ਅਰ ਕੰਮ ਕਿਆ ਕਰੇਂਗਾ ਤਾਂ ਉਸ ਬਾਲਕ ਨੇ ਕਹਿਆ ਜੀ ਜੋ ਕੁਝ ਖਵਾਓਗੇ ਖਾਵਾਂਗਾ ਜੋ ਕੁਝ ਪਹਿਨਾਓਗੇ ਸੋ ਪਹਿਨਾਂਗਾ

ਅਤੇ ਜੋ ਕੰਮ ਕਹੋਗੇ ਸੋ ਕਰਾਂਗਾ ਜੀ ਜਿਥੇ ਰਖੋਗੇ ਓਥੇ ਰਹਾਂਗਾ ਜਦ ਮੈਂ ਆਪ ਦਾ ਮੁਲ ਖਰੀਦਿਆ ਗਿਆ ਤਾਂ ਮੇਰਾ ਆਪ ਦੇ ਅੱਗੇ ਕਿਆ ਉਜਰ ਹੈ ਜੀ ਇਹ ਬਾਰਤਾ ਸੁਣ ਕਰ ਸ੍ਰੀ ਗੁਰੂ ਜੀ ਕਹਾ ਵਾਹ ਤੇਰੀ ਕੁਦਰਤ ਨਿਰੰਕਾਰ ਜੀ ਜੇਕਰ ਇਹ ਸੁਭਾਵ ਤੇ ਇਹ ਬਾਰਤਾਂ ਅਸਾਡੇ ਵਿਚ ਹੋਵਣ ਤਾਂ ਅਸੀਂ ਜਾਣੀਏਂ ਜੋ ਅਸਾਂ ਉੱਪਰ ਤੇਰੀ ਮੇਹਰਬਾਨੀ ਹੈ ਪਰ ਅੱਛਾ ਫੇਰ ਭੀ ਧੰਨ ਹੈਂ ਜੋ ਸਾਡੇ ਔਗਣ ਵੱਲ ਨਹੀਂ ਦੇਖਦਾ ਅਸੀਂ ਤੇਰੇ ਉੱਪਰ ਕਈ ਬਾਰਤਾ ਕਰਨੇ ਹਾਂ ਤੇ ਭਗਵੰਤ ਜੀ ਅਸਾਡੇ ਵਾਸਤੇ ਇਹ ਬਾਤ ਦੇਵੇਂ ਅਸਾਨੂੰ ਇਹ ਦੇ ਕੇ ਫੇਰ ਆਪ ਅਸਾਡੇ ਚੋਜਾਂ ਵੱਲ ਧਿਆਨ ਨਹੀਂ ਕਰਦਾ ਹੇ ਨਿਰੰਕਾਰ ਤੂੰ ਧੰਨ ਹੈਂ ਹੇ ਪਾਰਬ੍ਰਹਮ ਜੀ ਜੈਸਾ ਸੁਭਾਵ ਲੜਕੇ ਨੂੰ ਦਿਤਾ ਐਸਾ ਸੁਭਾਵ ਅਸਾਂ ਨੂੰ ਮੇਹਰਬਾਨੀ ਕਰੋ ਤਾਂ ਅਸੀਂ ਭੀ ਤੇਰੇ ਭਾਣੇ ਉੱਪਰ ਖੁਸ਼ੀ ਹੋਇ ਕਰ ਚਲੀਏ। ਇਹ ਪ੍ਰਾਰਥਨਾ ਸ੍ਰੀ ਨਿਰੰਕਾਰ ਜੀ ਅਗੇ ਸ੍ਰੀ ਗੁਰੂ ਨਾਨਕ ਜੀ ਕੀਤੀ ਜਗਤ ਦੇ ਭਲੇ ਵਾਸਤੇ ਸੰਸਾਰੀ ਜੀਵ ਸ੍ਰੀ ਪਰਮੇਸ਼ਰ ਦੇ ਭਾਣੇ ਉੱਪਰ ਭਰੋਸਾ ਰਖਣ ਤੇ ਹੰਕਾਰ ਨ ਕਰਨ ਏਹ ਕਹਿ ਕਰ ਉਨ੍ਹਾਂ ਨੂੰ ਗੱਲ ਨਾਲ ਲਗਾਇਆ ਤੇ ਉਸ ਲੜਕੇ ਪ੍ਰਥਾਇ ਇਕ ਸ਼ਬਦ ਆਖਿਆ-

ਰਾਗ ਮਾਰੂ ਮਹਲਾ ੧ ॥

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥ ੧॥ ਤੇਰੇ ਲਾਲੇ ਕਿਆ ਚਤੁਰਾਈ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ੧॥ ਰਹਾਉ॥ ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥ ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥ ੨॥ ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥ ਪਖਾ ਫੇਰੀ ਪਾਉ ਮਲੋਵਾ ਜਪਤ ਰਹਾ ਤੇਰਾ ਨਾਉ॥ ੩॥ ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥ ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥ ੪ । ੪੬॥*

ਏਹ ਸ਼ਬਦ ਸੁਣ ਕਰ ਓਹ ਸਿਖ ਸ੍ਰੀ ਗੁਰੂ ਨਾਨਕ ਜੀ ਦੇ ਚਰਨੀ ਆਇ ਪਏ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਸਤਿਨਾਮ ਦਾ ਉਪਦੇਸ਼ ਦਿਤਾ ਅਰ ਹੁਕਮ ਕੀਤਾ ਧਰਮ ਦੀ ਕਿਰਤ ਤੇ ਦਸਵੰਧ ਦੇਣਾ ਆਏ ਸਿੱਖ ਦੀ ਸੇਵਾ ਕਰਨੀ ਤੇ ਨਾਮ ਜਪਣਾ ਤੁਸਾਡੀ ਕਿਰਤ ਕਮਾਈ ਵਿਚ ਬਰਕਤ ਹੋਵੇਗੀ ਅਤੇ ਲੋਕ ਪ੍ਰਲੋਕ ਤੁਸਾਡਾ ਸੌਰੇਗਾ ਤੇ ਉਹ ਸਿੱਖ ਲਗੇ

ਗੁਰੂ ਗੁਰੂ ਜਪਣ ਸ੍ਰੀ ਨਾਨਕ ਜੀ ਦੀ ਸਿੱਖੀ ਧਾਰਨ ਕੀਤੀ ਸਰਬਤ ਨੇ ਮਿਲ ਕਰ ਗੁਰੂ ਜੀ ਦੇ ਚਰਨ ਧੋਇ ਕਰ ਪਾਹੁਲ ਲੀਤੀ ਤੇ ਮਹਾਰਾਜ ਜੀ ਉਸ ਸਾਰੇ ਪਿੰਡ ਪਰ ਖ਼ੁਸ਼ੀ ਕਰਕੇ ਚਲਦੇ ਰਹੇ॥ ੧੧੧ ॥

## ਅਗੇ ਗੁਰੂ ਨਾਨਕ ਜੀ ਇਕ ਹੋਰ ਸਿੱਖ ਦੇ ਗਏ

ਸ੍ਰੀ ਗੁਰੂ ਜੀ ਓਥੋਂ ਜਦ ਤੁਰੇ ਤਾਂ ਮੈਨੂੰ ਕਹਿਆ ਬਾਲਾ ਇਕ ਸਿੱਖ ਏਥੇ ਰਹਿੰਦਾ ਹੈ ਉਸਨੂੰ ਚਲਦੇ ਚਲਦੇ ਮਿਲ ਜਾਵੀਏਂਗੇ ਤਾਂ ਸ੍ਰੀ ਗੁਰੂ ਨਾਨਕ ਜੀ ਸਿੱਖ ਦੇ ਘਰ ਜਾਇ ਬੈਠੇ ਅਤੇ ਉਹ ਸਿੱਖ ਆਏ ਸੰਤ ਦੀ ਸਾਧ ਦੀ ਸੇਵਾ ਕਰਦਾ ਹੁੰਦਾ ਸੀ ਅਤੇ ਹਰ ਇਕ ਸਾਧ ਨੂੰ ਪੁੱਛਦਾ ਸੀ ਕਿ ਦੀਨ ਦਿਆਲ ਜੀ ਸੰਤਾਂ ਨੂੰ ਮਿਲਣ ਦਾ ਕੀ ਫਲ ਹੈ ਤਾਂ ਉਸਨੂੰ ਕੋਈ ਕੁਛ ਦਸ ਜਾਏ ਕੋਈ ਕੁਛ ਦਸ ਜਾਏ ਸੋ ਉਸ ਸਿੱਖ ਦੇ ਘਰ ਸ੍ਰੀ ਗੁਰੂ ਜੀ ਜਾ ਬੈਠੇ ਤਾਂ ਉਸਨੇ ਬਹੁਤ ਸੇਵਾ ਕੀਤੀ ਤਾਂ ਪ੍ਰਾਤਾਕਾਲ ਹੋਈ ਜਾਂ ਕਹਿਓਸੁ ਹੇ ਮੇਹਰਬਾਨ ਜੀ ਸੰਤਾਂ ਦੇ ਮਿਲਣ ਦਾ ਕੀ ਮਹਾਤਮ ਹੈ ਤਾਂ ਗੁਰੂ ਜੀ ਕਹਿਆ ਸੁਣ ਭਾਈ ਤੈਂ ਅਗੇ ਵੀ ਕਿਸੇ ਸਾਧ ਨੂੰ ਪੁਛਿਆ ਹੈ ਤਾਂ ਉਸ ਸਿੱਖ ਨੇ ਕਿਹਾ ਗਰੀਬ ਨਿਵਾਜ਼ ਜੀ ਅਗੇ ਕਈ ਸੰਤ ਮੇਰੇ ਘਰ ਆਏ ਹੈਨ ਜੋ ਜੈਸੀ ਮੇਰੇ ਪਾਸੋਂ ਸੇਵਾ ਹੁੰਦੀ ਹੈ ਸੋ ਮੈਂ ਕਰਦਾ ਹਾਂ ਜੀ ਤੇ ਜਿਸ ਨੂੰ ਪੁੱਛਦਾ ਹਾਂ ਕੋਈ ਕੁਛ ਦਸਦਾ ਹੈ ਕੋਈ ਕੁਛ ਦਸ ਜਾਂਦਾ ਹੈ ਹੇ ਮੇਹਰਬਾਨ ਜੀ ਮੇਰੀ ਨਿਸ਼ਾ ਨਹੀਂ ਹੁੰਦੀ ਜੀ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਸਿੱਖਾ ਤੂੰ ਸਵੇਰੇ ਉਠਕੇ ਫਲਾਣੇ ਜੰਗਲ ਵਿਚ ਜਾਈਂ ਓਥੇ ਜੋ ਕੋਈ ਤੈਨੂੰ ਮਿਲੇਗਾ ਸੋ ਤੇਰੀ ਨਿਸ਼ਾ ਕਰੇਗਾ ਜੇ ਓਥੇ ਤੇਰੀ ਨਿਸ਼ਾ ਨਾ ਹੋਵੇ ਤਾਂ ਤੂੰ ਅਸਾਡੇ ਪਾਸ ਆ ਜਾਵੀਂ ਜਦ ਗੁਰੂ ਜੀ ਕਹਿਆ ਤਾਂ ਉਹ ਸਿੱਖ ਅਗਲੇ ਭਲਕ ਉਠਕੇ ਜੰਗਲ ਵਿਚ ਗਿਆ ਤਾਂ ਓਥੇ ਇਕ ਕਾਉਂਣੀ ਇਕ ਕਾਉਂ ਦਾ ਜੋੜਾ ਬੈਠਾ ਹੈ ਅਤੇ ਉਹ ਸਿੱਖ ਤਿੰਨ ਚਾਰ ਘੜੀਆਂ ਬੈਠ ਕਰ ਆਇ ਗਿਆ ਅਤੇ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਉਥੇ ਤਾਂ ਕੋਈ ਨਹੀਂ ਬੈਠਾ ਦੇਖਿਆ ਪਰ ਇਕ ਕਾਂਵਾਂ ਦਾ ਜੋੜਾ ਉਥੇ ਨਜ਼ਰੀ ਆਇਆ ਹੈ ਸੋ ਮੈਂ ਚਾਰ ਘੜੀਆਂ ਬੈਠ ਕਰ ਉੱਠ ਆਇਆ ਹਾਂ ਸ੍ਰੀ ਗੁਰੂ ਜੀ ਕਹਿਆ ਭਾਈ ਭਲਕੇ ਫੇਰ ਜਾਵੀਂ ਤਾਂ ਉਹ ਸਿੱਖ ਸਵੇਰੇ ਉਠ ਕੇ ਫਿਰ ਗਿਆ ਤਾਂ ਕਿਆ ਦੇਖੇ ਇਕ ਬਗਲਿਆਂ ਦਾ ਜੋੜਾ ਬੈਠਾ ਹੈ ਫਿਰ ਸਿੱਖ ਬੈਠ ਕੇ ਉਠ ਆਇਆ ਤੇ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਕਹਿਓਸੁ ਜੀ ਓਥੇ ਇਕ

ਬਗਲਿਆਂ ਦਾ ਜੋੜਾ ਹੈ ਤਾਂ ਫੇਰ ਬਾਬੇ ਕਹਿਆ ਭਾਈ ਤੂੰ ਓਥੇ ਹੀ ਜਾਹ ਤੇਰੀ ਨਿਸ਼ਾ ਓਥੇ ਹੀ ਹੋਵੇਗੀ ਤਾਂ ਉਹ ਸਿੱਖ ਫੇਰ ਸਵੇਰੇ ਗਿਆ ਤੇ ਕਿਆ ਦੇਖੇ ਇਕ ਜੋੜਾ ਹੰਸਾਂ ਦਾ ਬੈਠਾ ਹੈ ਤਾਂ ਉਹ ਸਿੱਖ ਕੁਛ ਕਾਲ ਬੈਠ ਕੇ ਉਥੋਂ ਉਠ ਆਇਆ ਤੇ ਗੁਰੂ ਨਾਨਕ ਜੀ ਅੱਗੇ ਬੇਨਤੀ ਕੀਤੀ ਜੀ ਸਚੇ ਪਾਤਸ਼ਾਹ ਉਥੇ ਇਕ ਹੰਸਾਂ ਦਾ ਜੋੜਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਤੂੰ ਇਕ ਦਿਨ ਫੇਰ ਜਾਹ ਤਾਂ ਉਹ ਸਿੱਖ ਸੁਬਹ ਦੇ ਵਕਤ ਉਠ ਕਰ ਉਸ ਜੰਗਲ ਦੇ ਵਿਚ ਗਿਆ ਤਾਂ ਕਿਆ ਦੇਖੇ ਜੋ ਦੋ ਆਦਮੀ ਹੈਨ ਇਕ ਪੁਰਖ ਤੇ ਇਕ ਔਰਤ ਬੈਠੇ ਹਨ ਓਸ ਸਿੱਖ ਨੇ ਉਹਨਾਂ ਨੂੰ ਪੁੱਛਿਆ ਭਾਈ ਸਾਧ ਦੇ ਮਿਲਣ ਦਾ ਫਲ ਕੀ ਹੁੰਦਾ ਹੈ ਤਾਂ ਓਸ ਇਸਤ੍ਰੀ ਪੁਰਖ ਕਹਿਆ ਭਾਈ ਅਜੇ ਤੈਨੂੰ ਸਾਧ ਦੇ ਮਿਲਣ ਦਾ ਫਲ ਨਹੀਂ ਮਿਲਿਆ ਸੁਣ ਭਾਈ ਪ੍ਰਮੇਸ਼ਰ ਦੇ ਪਿਆਰੇ ਅਸਾਨੂੰ ਤਾਂ ਤੇਰੇ ਮਿਲਣ ਦਾ ਇਹ ਫਲ ਹੂਆ ਜੋ ਪਹਿਲੇ ਦਿਨ ਅਸੀਂ ਕਾਉਂ ਕਾ ਜੋੜਾ ਹੈਗੇ ਸਾਂ ਤੇਰਾ ਦਰਸ਼ਨ ਕੀਤਾ ਬਗਲੇ ਹੋਇ ਗਏ ਜਾਂ ਫੇਰ ਮਿਲੇ ਤਾਂ ਹੰਸ ਹੋਇ ਗਏ ਅਜ ਤੇਰੇ ਦਰਸ਼ਨ ਕਾ ਸਦਕਾ ਅਸੀਂ ਮਨੁੱਖ ਦੀ ਦੇਹ ਸਭ ਤੇ ਵਿਸ਼ੇਸ਼ ਪਾਈ ਹੈਸੋ ਭਾਈ ਅਸੀਂ ਮਹਾਂ ਪਤਿਤ ਪਾਪੀ ਹੈਗੇ ਸਾਂ ਤਾਂ ਸੁਣ ਭਾਈ ਸਿੱਖਾ ਕਾਕ ਜੂਨ ਥੀਂ ਦੇਵ ਦੇਹੀ ਪਾਈ ਹੈ ਅਤੇ ਜਨਮ ਮਰਨ ਦੇ ਦੁਖ ਕਟੇ ਗਏ ਹੈਨ ਸੋ ਭਾਈ ਸਿੱਖਾ ਧੰਨ ਤੇਰਾ ਗੁਰੂ ਹੈ ਅਤੇ ਧੰਨ ਤੂੰ ਹੈਂ ਤੇ ਧੰਨ ਤੇਰੀ ਪ੍ਰਤੀਤ ਹੈ ਤੇਰੇ ਦਰਸ਼ਨ ਕਰਕੇ ਸਾਨੂੰ ਇਹ ਫਲ ਪ੍ਰਾਪਤ ਹੋਇਆ ਹੈ ਅਸੀਂ ਮੁਕਤਿ ਨੂੰ ਪ੍ਰਾਪਤ ਹੋਏ ਹਾਂ ਜਾਂ ਇਹ ਬਾਤ ਸਿੱਖ ਨੇ ਸੁਣੀ ਤਾਂ ਸਿੱਖ ਦੇ ਕਪਾਟ ਖੁਲ੍ਹ ਗਏ ਅਰ ਦਿਬ ਦ੍ਰਿਸ਼ਟ ਹੋਇ ਗਈ ਤਾਂ ਉਹ ਸਿੱਖ ਤੇ ਦੋਵੇਂ ਉਹ ਸਭ ਇਕੱਠੇ ਹੋਇਕੇ ਗੁਰੂ ਜੀ ਦੀ ਚਰਨੀਂ ਆਇ ਪਏ ਆਖਿਓ ਨੇ ਧੰਨ ਤੇਰੀ ਕਮਾਈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਸਿੱਖਾ ਹੁਣ ਤੇਰੀ ਨਿਸ਼ਾ ਹੋਈ ਕਿ ਨਹੀਂ ਤਾਂ ਉਸ ਸਿੱਖ ਨੇ ਕਿਹਾ ਜੀ ਸਚੇ ਪਾਤਸ਼ਾਹ ਤੇਰੀਆਂ ਤੂੰਹੇਂ ਜਾਣੇ ਜੀ ਪਰ ਜੇ ਪ੍ਰਮੇਸ਼ਰ ਮਿਲ ਪਏ ਤਾਂ ਓਥੇ ਨਿਸ਼ਾ ਦੀ ਕਿਆ ਬਾਤ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਭਾਈ ਸਿੱਖਾ ਪ੍ਰਮੇਸ਼ਰ ਪਤਿਤ ਪਾਵਨ ਦਾ ਜਾਪ ਕਰ ਅਤੇ ਕਿਰਤ ਕਮਾਈ ਧਰਮ ਦੀ ਕਰਨੀ ਦਸਵੰਧ ਸ੍ਰੀ ਗੁਰੂ ਜੀ ਕੇ ਨਾਮ ਕਾ ਦੇਵਣਾ ਤਾਂ ਤੁਮਾਰਾ ਮਨ ਨਿਰਮਲ ਹੋਵੇਗਾ ਅਤੇ ਆਏ ਸੰਤ ਸਾਧ ਦੀ ਸੇਵਾ ਕਰਨੀ ਮਿੱਠਾ ਬੋਲਣਾ ਤਾਂ ਤੁਹਾਡੀ ਸੇਵਾ ਕਬੂਲ ਪਵੇਗੀ ਅਤੇ ਤੁਮਾਰੇ ਜਨਮ ਜਨਮਾਂਤਰਾਂ ਦੇ ਪਾਪ ਦੂਰ ਹੋਵਣਗੇ ਤਾਂ ਉਹ ਸਿੱਖ ਲਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਨੇ ਇਹ ਤੁਕ ਪੜੀ। 'ਜੇ ਤਿਸ ਭਾਵੈ ਨਾਨਕਾ ਕਾਗਹੁ ਹੰਸ ਕਰੇਇ॥ ਇਹ ਤੁਕ

ਪੜ੍ਹ ਕਰ ਸ੍ਰੀ ਗੁਰੂ ਜੀ ਆਖਿਆ ਹੇ ਭਗਵੰਤ ਜੀ ਜੋ ਤੈਨੂੰ ਭਾਂਵਦੀ ਹੈ ਸੋਈ ਬਾਤ ਅੱਛੀ ਹੈ ਤੂੰ ਚਾਹੇਂ ਤਾਂ ਬੜੇ ਪਾਪੀਆਂ ਨੂੰ ਭੀ ਬਖਸ਼ਸ਼ ਕਰਕੇ ਸਦਗਤੀ ਦੇਵੇਂ ॥ ਬੋਲੋ ਭਾਈ ਜੀ ਵਾਹਿਗੁਰੂ ॥ ੧੧੨ ॥

## ਅੱਗੇ ਸਾਖੀ ਆਰਤੀ ਸੋਹਿਲੇ ਦੀ ਚਲੀ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਸ੍ਰੀ ਨਿਰੰਕਾਰ ਜੀ ਦੇ ਧਿਆਨ ਵਿਚ ਬੈਠੇ ਹੋਏ ਸਨ ਨਿਰੰਕਾਰ ਦੀ ਜੋਤ ਮੇਂ ਧਿਆਨ ਲੱਗਾ ਹੋਇਆ ਸੀ ਤਿਸ ਨਿਰੰਕਾਰ ਦੀ ਕੁਦਰਤ ਕੋ ਦੇਖ ਕਰ ਬਿਸਮਾਦ ਬਲਿਹਾਰ ਹੋਇ ਰਹੇ ਸਨ ਇਤਨੇ ਮੇਂ ਕਿਆ ਕੌਤਕ ਦੇਖਣ ਜੋ ਸੰਸਾਰ ਦੀ ਬਾਬਤ ਹੁਕਮ ਹੋਇਆ ਜੋ ਹੇ ਨਾਨਕ ਜੀ ਸੰਸਾਰ ਕੋ ਕਿਛ ਖਬਰ ਨਹੀਂ ਜੋ ਕਿਆ ਵਰਤਾਰਾ ਵਰਤਦਾ ਹੈ ਅਤੇ ਸ੍ਰੀ ਪਰਮੇਸ਼ਰ ਜੀ ਦੀ ਦਰਗਾਹ ਪੁੰਨ ਪਾਪਾਂ ਦੇ ਦਫਤਰ ਲਿਖੀਦੇ ਹਨ ਪਾਪਾਂ ਕੋ ਸਜਾਇ ਲਿਖੀਦੀ ਹੈ ਪੁੰਨਾਂ ਕਉ ਬਖਸ਼ੀਸ਼ ਲਿਖੀਦੀ ਹੈ ਪਰ ਹੇ ਨਾਨਕ ਜੀ ਸੰਸਾਰ ਪਾਪਾਂ ਕੋ ਲਗਾ ਹੈ ਇਸ ਕੌਤਕ ਕੋ ਦੇਖ ਕਰ ਸ੍ਰੀ ਗੁਰੂ ਨਾਨਕ ਜੀ ਕੇ ਮਨ ਵਿਚ ਮੇਹਰ ਆਈ ਇਹ ਬਾਤ ਬਾਬੇ ਨਾਨਕ ਜੀ ਦੇ ਮਨ ਵਿਚ ਵਰਤਣੇ ਨਾਲ ਸ੍ਰੀ ਨਿਰੰਕਾਰ ਜੀ ਕਿਹਾ ਨਾਨਕ ਜੀ ਮੈਨੂੰ ਤਾਂ ਕੋਈ ਜਾਣਦਾ ਸਿਮਰਦਾ ਨਹੀਂ ਅਰ ਸਭ ਕੋਈ ਮਾਇਆ ਦੇ ਮਗਰ ਲਗ ਰਿਹਾ ਹੈ ਤਾਂ ਹੀ ਦੁੱਖ ਸੰਸਾਰ ਦੇ ਵਾਸਤੇ ਤਿਆਰ ਕੀਤੇ ਹੈਨ ਪ੍ਰਮੇਸ਼ਰ ਜੀ ਦੀ ਆਗਿਆ ਹੋਈ ਅਤੇ ਦੁੱਖ ਤੂੰ ਸੰਸਾਰ ਨੂੰ ਕਹੀ ਪੀੜਾ ਲਾਵਣੀ ਹੈ ਜੋ ਜੀਉ ਬਹੁਤ ਵਿਰਲਾਪ ਕਰਨ ਤਾਂ ਦੁਖ ਨੇ ਕਿਹਾ ਭਲਾ ਜੀ ਜਿਉਂ ਤੇਰੀ ਆਗਿਆ ਹੋਵੇ ਤਿਉਂ ਹੀ ਮੈਂ ਕਰਾਂਗਾ ਜੀ ਤਾਂ ਸ੍ਰੀ ਗੁਰੂ ਜੀ ਨੇ ਬੇਨਤੀ ਕੀਤੀ ਸ੍ਰੀ ਨਿਰੰਕਾਰ ਜੀ ਦੇ ਅਗੇ ਜੋ ਹੇ ਪਾਰਬ੍ਰਹਮ ਜੀ ਸੰਸਾਰ ਤਾਂ ਸਭ ਪਾਪਾਂ ਹੀ ਕੋ ਲਗ ਰਿਹਾ ਹੈ ਅਤੇ ਤੈਨੂੰ ਵਿਸਾਰ ਛਡਿਆ ਹੈ ਤਾਂ ਹੀ ਤੇ ਤੁਸਾਂ ਦੁਖ ਨੂੰ ਤਿਆਰ ਕੀਤਾ ਹੈ ਪਰ ਜੀ ਤੁਸਾਂ ਕੁਛ ਸੰਸਾਰ ਦੀ ਬਾਬਤ ਮਿਹਰਬਾਨ ਹੋਣਾ ਕਿਉਂ ਜੋ ਇਹ ਜੀਓ ਸਭ ਤੇਰੇ ਬਣਾਏ ਹੈਨ ਆਪਣੇ ਬਣਾਇਆਂ ਦੀ ਲਾਜ ਹੈ ਇਨ੍ਹਾਂ ਜੀਵਾਂ ਨੇ ਤੁਸਾਨੂੰ ਵਿਸਾਰਿਆ ਹੈ ਪਰ ਤੁਸਾਂ ਇਹਨਾਂ ਨੂੰ ਨਹੀਂ ਵਿਸਾਰਨਾ ਕਈ ਜੀਵਾਂ ਨੂੰ ਆਪ ਨੇ ਰਖ ਲੈਣਾ ਜੀ ਤਾਂ ਸ੍ਰੀ ਨਿਰੰਕਾਰ ਜੀ ਕਿਹਾ ਹੇ ਨਾਨਕ ਜੀ ! ਮੈਂ ਕਿਆ ਮੇਹਰਬਾਨ ਹੋਵਾਂ ਜਿਸਨੂੰ ਤਾਂ ਮੈਂ ਲਖ ਕਰੋੜੀ ਮਾਇਆ ਦਿੱਤੀ ਹੈ ਅਤੇ ਜੋ ਕੁਛ ਉਹ ਕਹਿੰਦੇ ਹੈਨ ਸੋਈ ਮੈਂ ਉਨਾਂ ਦਾ ਆਖਿਆ ਕਰਦਾ ਹਾਂ ਉਹ ਮੇਰਾ ਨਾਮ ਕਦੇ ਭੀ ਨਹੀਂ ਜਪਦੇ ਸਗੋਂ ਉਹ ਮੈਨੂੰ ਜਾਣਦੇ ਭੀ ਨਹੀਂ

ਸਗੋਂ ਉਹ ਆਖਦੇ ਹਨ ਜੋ ਕੁਛ ਕਰਦੇ ਹਾਂ ਸੋ ਅਸੀਂ ਹੀ ਕਰਦੇ ਹਾਂ ਸਾਡਾ ਹੀ ਕੀਤਾ ਸਭ ਕੁਛ ਹੁੰਦਾ ਹੈ ਉਹ ਅੱਠੇ ਪਹਿਰ ਐਸਾ ਹੀ ਕਹਿੰਦੇ ਹੈਨ ਪਰ ਜਾਂ ਮੈਂ ਓਹਨਾਂ ਨੂੰ ਨੰਗ ਭੁੱਖ ਦੀ ਪੀੜਾ ਦੇਵਾਂਗਾ ਤਾਂ ਉਹ ਮੇਰੇ ਨਮਿਤ ਕੁਛ ਦਾਨ ਪੁੰਨ ਕਰਨਗੇ ਅਤੇ ਮੈਨੂੰ ਜਾਨਹਿੰਗੇ ਵੀ ਅਤੇ ਯਾਦ ਭੀ ਕਰਨਗੇ ਹੇ ਨਾਨਕ ਜੀ ਸੰਸਾਰ ਤਾਂ ਸਭ ਸੁਆਦਾਂ ਵਿਚ ਹੀ ਲਗ ਰਿਹਾ ਹੈ। ਮੇਰੇ ਅਰਥ ਇਕ ਕੌਡੀ ਭੀ ਨਹੀਂ ਦੇ ਸਕਦੇ ਅਤੇ ਸੁਣ ਨਾਨਕ ਜੀ ਅਜੇ ਤਾਂ ਏਨ੍ਹਾਂ ਪ੍ਰਾਣੀਆਂ ਦੀ ਥੋੜ੍ਹੀ ਆਰਜਾ ਹੈ ਤਾਂ ਭੀ ਮੈਨੂੰ ਕੋਈ ਨਹੀਂ ਯਾਦ ਕਰਦਾ ਸਭ ਮਾਇਆ ਨਾਲ ਹੀ ਲਿਪਟ ਰਹੇ ਹਨ ਫੇਰ ਗੁਰੂ ਨਾਨਕ ਜੀ ਕਿਹਾ ਹੇ ਸ੍ਰੀ ਨਿਰੰਕਾਰ ਜੀ ਮੈਨੂੰ ਤੁਸਾਂ ਇਸ ਸੰਸਾਰ ਵਿਚ ਭੇਜਿਆ ਹੈ ਸਚ ਦਾ ਰਾਹ ਦ੍ਰਿੜਾਵਨ ਵਾਸਤੇ ਹੇ ਕਰਨ ਕਾਰਨ ਈਸ਼ਵਰ ਜੀ ਮੇਰੀ ਇਹ ਅਰਜ਼ ਹੈ ਆਪ ਨੇ ਇਸ ਸੰਸਾਰ ਤੇ ਮਿਹਰਵਾਨ ਹੋਣਾ ਇਹ ਤੇਰੀ ਸਾਜਨਾ ਸਾਜੀ ਹੋਈ ਹੈ ਕਿਨ੍ਹਾਂ ਕਿਨ੍ਹਾਂ ਜੀਵਾਂ ਕਉ ਆਪ ਨੇ ਰਖਣਾ ਜੀ ਤਾਂ ਨਿਰੰਕਾਰ ਜੀ ਕਿਹਾ ਹੇ ਨਾਨਕ ਤੂੰ ਮੇਰਾ ਪਿਆਰਾ ਭਗਤ ਹੈਂ ਮੇਰੇ ਨਾਮ ਦੇ ਸਾਥ ਤੇਰੀ ਲਿਵ ਲਗੀ ਰਹਿੰਦੀ ਹੈ ਹਰ ਵੇਲੇ ਤੂੰ ਮੇਰਾ ਹੀ ਧਿਆਨ ਰਖਤਾ ਹੈਂ ਮੈਂ ਤੇਰਾ ਕਹਿਣਾ ਕਿਉਂ ਨਾ ਕਰਾਂਗਾ ਹੇ ਨਾਨਕ ਜਿਉਂ ਤੇਰੀ ਮਰਜ਼ੀ ਹੈ ਮੈਂ ਤਿਵੇਂ ਹੀ ਕਰਾਂਗਾ ਹੇ ਨਾਨਕ ਜੀ ਤੂੰ ਸਾਰੇ ਸੰਸਾਰ ਵਿਚ ਮੇਰਾ ਨਾਮ ਜਪਾਓ ਜਹਾਂ ਕਹਾਂ ਮੇਰੇ ਨਾਮ ਕਾ ਚਕ੍ਰ ਫੇਰ ਦੇਹ ਖੰਡਾਂ ਬ੍ਰਹਮੰਡਾਂ ਵਿਚ ਜਾਇਕੇ ਮੇਰਾ ਨਾਮ ਸੁਣਾਓ ਅਤੇ ਹੇ ਨਾਨਕ ਭਗਤ ਜੋ ਕੋਈ ਤੇਰੇ ਪੰਥ ਮੇਂ ਆਵੇਗਾ ਤਿਸਕੋ ਮੈਂ ਸੰਸਾਰ ਵਿਚ ਭੀ ਸੁਖੀ ਰਖਾਂਗਾ ਅਰ ਅੰਤ ਕੋ ਮੈਂ ਆਪਣੀ ਪੁਰੀ ਵਿਖੇ ਨਿਵਾਸ ਦੇਵਾਂਗਾ ਜਹਾਂ ਉਸ ਪ੍ਰਾਣੀ ਕੋ ਸੁਖ ਪ੍ਰਾਪਤ ਹੋਵੇਗਾ ਜੋ ਕੋਈ ਤੇਰੇ ਕਹੇ ਨਾ ਲਗਿਆ ਤਿਸ ਵਾਸਤੇ ਮੈਂ ਸੰਸਾਰ ਵਿਚ ਦੁੱਖ ਨੂੰ ਭੇਜਿਆ ਹੈ ਉਹ ਪ੍ਰਾਣੀ ਦੁਖ ਦੀ ਪੀੜ ਸਹਿਨਗੇ ਅਤੇ ਨਾਨਕ ਭਗਤ ਜਿਸ ਪ੍ਰਾਣੀ ਦੇ ਮਨ ਮੇਂ ਤੇਰਾ ਨਾਮ ਹੋਵੇਗਾ ਮੁਖ ਕਰਕੇ ਤੇਰੇ ਨਾਮ ਕੋ ਜਪੇਗਾ ਤਿਸ ਪ੍ਰਾਣੀ ਦੀ ਸਭ ਵਾਸ਼ਨਾਂ ਮੈਂ ਪੂਰੀ ਕਰਾਂਗਾ ਤੂੰ ਮੇਰਾ ਵੱਡਾ ਪਿਆਰਾ ਭਗਤ ਹੈਂ ਹੇ ਨਾਨਕ ਜੀ ਜਿਸ ਭਾਵਨੀ ਕਰ ਅਤੇ ਜਿਸ ਪ੍ਰਕਾਰ ਮੈਨੂੰ ਜੋ ਪ੍ਰਾਣੀ ਯਾਦ ਕਰਦੇ ਹਨ ਮੈਂ ਉਸ ਪ੍ਰਾਣੀ ਕੋ ਤਿਸ ਪ੍ਰਕਾਰ ਯਾਦ ਕਰਤਾ ਹੂੰ ਹੇ ਨਾਨਕ ਜੀ ਸਵਾਸ ਸਵਾਸ ਜੋ ਤੂੰ ਮੇਰਾ ਨਿਰਬਿਘਨ ਭਜਨ ਕਰਦਾ ਹੈਂ ਮੈਂ ਤੇਰੇ ਪੰਥ ਮੇਂ ਆਏ ਨੂੰ ਤੇਰਾ ਨਾਮ ਲੈਣ ਵਾਲੇ ਸਰਬ ਪ੍ਰਕਾਰ ਸੁਖ ਦੇਵਾਂਗਾ ਅਰ ਨਾਲੇ ਜਮ ਦੀ ਸਾਸਨਾ ਤੋਂ ਛੁਡਾਵੋਂਗਾ ਤਿਨ ਕੋ ਜਮ ਰਾਜ ਦਾ ਦਰਸ਼ਨ ਕਬੀ ਨਹੀਂ ਹੋਵੇਗਾ ਇਹ ਬਚਨ ਸੁਣ ਕਰ ਗੁਰੂ ਨਾਨਕ ਜੀ ਸ੍ਰੀ ਨਿਰੰਕਾਰ ਜੀ ਅਗੇ ਮੱਥਾ ਟੇਕਿਆ

ਬੜੀ ਉਸਤਤਿ ਕਰੀ ਹੇ ਭਗਵੰਤ ਤੁਮ ਸਰਣ ਪਾਲਕ ਹੋ ਮੈਂ ਤੇਰੀ ਸ਼ਰਨ ਹੋਂ ਇਹ ਕਹਿ ਕਰ ਨਾਨਕ ਜੀ ਨਿਰੰਕਾਰ ਦੇ ਧਿਆਨ ਥੀਂ ਉਪਰਾਮ ਹੋਇ ਕਰ ਸੰਸਾਰੀ ਸੁਭਾਵ ਮੇਂ ਆਏ ਸਮਾਧ ਬਿਰਤੀ ਤੇ ਉੱਠ ਕਰ ਲੋਕਾਂ ਕੋ ਸ੍ਰੀ ਪ੍ਰਮੇਸ਼ਰ ਜੀ ਦਾ ਨਾਮ ਦ੍ਰਿੜਾਵਨ ਅਤੇ ਧਰਮ ਦੀਆਂ ਬਾਤਾਂ ਦਾ ਉਪਦੇਸ਼ ਕਰਨ ਲੱਗੇ ਜਿਸ ਕਰਕੇ ਸਭ ਲੋਕ ਸੁਖੀ ਰਹਿਣ ਦੁਖ ਦੀ ਪੀੜ ਨੂੰ ਨਾ ਪਾਵਣ ਅਤੇ ਅੱਗੇ ਲੋਕ ਪ੍ਰਲੋਕ ਵਿਚ ਮੁਕਤ ਪਾਵਣ ਲੋਕਾਂ ਨੂੰ ਇਹ ਕਹਿਣ ਹੇ ਭਾਈ ਪ੍ਰਮੇਸ਼ਰ ਦੇ ਪਿਆਰਿਓ ਭਗਵੰਤ ਨੇ ਬੇਦਾਂ ਪੁਰਾਣਾਂ ਸ਼ਾਸਤ੍ਰਾਂ ਵਿਚ ਭੀ ਏਹੋ ਹੀ ਲਿਖਿਆ ਹੈ ਕਿ ਜੋ ਕੋਈ ਮੇਰਾ ਭਜਨ ਕਰੇਗਾ ਉਸਨੂੰ ਮੈਂ ਆਪਣੀ ਸਦਗਤੀ ਦੇਵਾਂਗਾ ਅਰ ਸੰਸਾਰ ਵਿਚ ਸੁਖਾਲਾ ਰਖਾਂਗਾ ਨਹੀਂ ਤਾਂ ਦੁਖ ਪਾਵਨਗੇ ਹੇ ਰਾਮ ਦੇ ਲੋਕੋ ਪ੍ਰਮੇਸ਼ਰ ਦੀ ਯਾਦ ਵਿਚ ਰਹੋ ਪ੍ਰਮੇਸ਼ਰ ਨੂੰ ਭੁਲਾਵੋ ਨਹੀਂ ਇਸਦੇ ਪ੍ਰਥਾਇ ਗੁਰੂ ਨਾਨਕ ਜੀ ਸ਼ਬਦ ਕਿਹਾ ਗਉੜੀ ਦੀਪਕੀ ਮਹਲਾ ੧ ॥ ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥੧॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥ ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥ ਘਰਿ ਘਰਿ ਏਹੁ ਪਾਹੁਚਾ ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥ ੧ ॥ ਤਿਸਕਾ ਪ੍ਰਮਾਰਥ ॥ ਸੁਣੋ ਭਾਈ ਲੋਕੋ ਸ੍ਰੀ ਪਰਮੇਸ਼ਰ ਜੀ ਦੀ ਆਗਿਆ ਹੈ ਜੋ ਕੋਈ ਪ੍ਰਾਣੀ ਸ੍ਰੀ ਪ੍ਰਮੇਸ਼ਰ ਦੀਆਂ ਵਡਿਆਈਆਂ ਦਾ ਵਿਚਾਰ ਕਰੇਗਾ ਸੋਈ ਪ੍ਰਾਣੀ ਸੁਖ ਪਾਏਗਾ ਅਰ ਮੁਕਤ ਪਦਵੀ ਭੀ ਪਾਵੇਗਾ ਅਤੇ ਜਹਾਂ ਸਾਧ ਸੰਗਤ ਹੋਵੇ ਤਹਾਂ ਬੈਠਣਾ ਅਰ ਪਰਮੇਸ਼ਰ ਜੀ ਦਾ ਨਾਮ ਸਿਮਰਨਾ ਅਤੇ ਸ੍ਰੀ ਪਰਮੇਸ਼ਰ ਜੀ ਕੇ ਸੋਹਿਲੇ ਗਾਵਣੇ ਤਾਂ ਰਾਮ ਜਨੋਂ ਤੁਹਾਨੂੰ ਭੀ ਸੁਖ ਪ੍ਰਾਪਤ ਹੋਵੇਗਾ ਤਾਂ ਫੇਰ ਸ੍ਰੀ ਗੁਰੂ ਜੀ ਕਹਿੰਦੇ ਹੈਨ ਚੌਰਾਸੀ ਲਖ ਜੀਆ ਜੋਨ ਹੈ ਤਿਨਾਂ ਨੂੰ ਸੰਮਾਲ ਸੰਮਾਲ ਕਰ ਪ੍ਰਮੇਸ਼ਰ ਰਿਜ਼ਕ ਪਿਆ ਦੇਂਦਾ ਹੈ ਪ੍ਰਮੇਸ਼ਰ ਦੀ ਗਤ ਦਾ ਸ਼ੁਮਾਰ ਕੋਈ ਨਹੀਂ ਕਿਹਾ ਜਾਂਦਾ ਪਰਮੇਸ਼ਰ ਦਾ ਸਿਮਰਨ ਕਰਨਾ ਹੀ ਅੱਛਾ ਹੈ ਜਿਸ ਕਰਕੇ ਸਾਹਿਬ ਨੂੰ ਮਿਲੀਐ ਸੁਣੋ ਹੇ ਸੰਤ ਜਨੋ ਉਹ ਪਰਮੇਸ਼ਰ ਬੜਾ ਬੇਸ਼ੁਮਾਰ ਹੈ ਤਿਸ ਸਾਹਿਬ ਦੀ ਗਤੀ ਨੂੰ ਸੰਤ ਜਨ ਜਾਣਦੇ ਹੈਨ ਅਤੇ ਤਿਨਾਂ ਦੀਆਂ ਅਸੀਸਾਂ ਸ੍ਰੀ ਪਰਮੇਸ਼ਰ ਜੀ ਸੁਣਦਾ ਹੈ ਸੋ ਪ੍ਰਾਣੀਓ ਤਿਨਾਂ ਸੰਤਾਂ ਦੀ ਸੇਵਾ ਟਹਿਲ ਕਰਕੇ

ਅਸ਼ੀਰਵਾਦ ਖੁਸ਼ੀ ਸੰਤਾਂ ਦੀ ਲਵੋ ਜੋ ਜੀਵਾਂ ਦੇ ਬਾਦ ਭਲਾ ਕਹਿਣ ਤਾਂ ਪ੍ਰਮੇਸ਼ਰ ਭਲਾ ਕਰਦਾ ਹੈ ਸੰਤ ਜਨੋਂ ਏਹ ਜੀਵ ਜੋ ਪ੍ਰਮੇਸ਼ਰ ਨੇ ਸੰਸਾਰ ਵਿਚ ਭੇਜੇ ਹੈਨ ਸੋ ਉਸੀ ਵੇਲੇ ਇਹਨਾਂ ਜੀਆਂ ਦੇ ਸਾਹੇ ਭੀ ਨਾਲ ਹੀ ਲਿਖ ਪਾਏ ਹੈਨ ਜੋ ਇਤਨਾ ਚਿਰ ਏਹ ਜੀਵ ਸੰਸਾਰ ਵਿਚ ਰਹੇਗਾ ਅਰ ਇਤਨੇ ਦਿਨਾਂ ਨੂੰ ਸੰਸਾਰ ਤੋਂ ਆਇ ਜਾਵੇਗਾ ਅਤੇ ਜੋ ਕੁਛ ਭਗਤ ਸੰਸਾਰ ਵਿਚ ਰਹੇਗਾ ਤਾਂ ਮੇਰੇ ਤਾਈਂ ਆਇ ਮਿਲੇਗਾ ਅਤੇ ਜੇਕਰ ਤੂੰ ਮੈਨੂੰ ਵਿਸਾਰੇਂਗਾ ਮੈਂ ਤੈਨੂੰ ਨਰਕ ਵਿਚ ਪਾਇ ਛਡਾਂਗਾ ਉਸ ਵੇਲੇ ਏਸ ਪ੍ਰਾਣੀ ਨੇ ਨਾਮ ਹੀ ਸਿਮਰਨੇ ਦਾ ਕਰਾਰ ਕੀਤਾ ਸੀ ਤਾਂ ਸੰਸਾਰ ਵਿਚ ਆਇਆ ਸੀ ਇਸ ਤੇ ਇਸ ਪ੍ਰਾਣੀ ਕੋ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ ਸੰਸਾਰ ਵਿਚ ਏਸ ਪ੍ਰਾਣੀ ਨੇ ਆਇ ਕੇ ਮਾਇਆ ਦੀ ਲਹਿਰ ਨਾਲ ਮਿਲ ਕਰ ਸ੍ਰੀ ਪ੍ਰਮੇਸ਼ਰ ਨੂੰ ਵਿਸਾਰ ਦਿਤਾ ਹੈ ਏਹ ਸਾਹੇ ਵਿਚ ਤੇਲ ਪਾਇਆ ਹੈ ਅਤੇ ਜਿਵੇਂ ਉਸ ਜੀਵ ਕੋ ਵਿਆਹੁਣਹਾਰਾ ਵਿਆਹ ਲੈ ਜਾਂਦਾ ਹੈ ਏਸੇ ਤਰ੍ਹਾਂ ਇਕ ਦਿਹਾੜੇ ਇਸ ਜੀਵ ਨੂੰ ਭੀ ਜਮ ਮਾਰ ਕੇ ਲੈ ਜਾਵੇਗਾ ਤਾਂ ਗੁਰੂ ਜੀ ਕਹਿਆ ਹੇ ਸੰਤ ਜਨੋਂ ਜਿਨ੍ਹਾਂ ਪ੍ਰਾਨੀਆਂ ਤੁਸਾਂ ਜੇਹਿਆਂ ਨੇ ਪ੍ਰਮੇਸ਼ਰ ਦਾ ਅਰਾਧਨ ਕੀਤਾ ਹੈ ਸੋ ਤੁਸੀਂ ਮੈਨੂੰ ਇਹ ਅਸ਼ੀਰਵਾਦ ਕਰੋ ਹੁਣੇ ਹੀ ਮੇਰੇ ਜੀਅ ਦਾ ਪਰਮੇਸ਼ਰ ਨਾਲ ਮੇਲ ਹੋਵੇ ਅਤੇ ਸੁਣੋ ਹੇ ਸੰਤ ਜਨੋਂ ਇਹ ਸਾਹਾ ਹੈਸੋ ਇਸਕਾ ਨਹੀਂ ਅਰ ਜਿਤਨੇ ਪ੍ਰਿਥਵੀ ਵਿਚ ਜੀਵ ਹੈਨ ਅਤੇ ਨਿਤਾਪ੍ਰਤਿ ਇਕ ਜੀਅ ਆਂਵਦੇ ਹੈਨ ਇਕ ਜਾਂਦੇ ਹੈਨ ਜਾਂ ਸ੍ਰੀ ਪਰਮੇਸ਼ਰ ਜੀ ਇਸ ਪ੍ਰਾਣੀ ਨੂੰ ਸਦਾਇੰਦਾ ਹੈ ਤਾਂ ਢਿਲ ਰਤੀ ਭੀ ਨਹੀਂ ਲਗਦੀ ਅਰ ਜਿਤਨਾ ਚਿਰ ਸਦਾਇਦਾ ਨਹੀਂ ਤਿਚਰ ਏਹ ਪ੍ਰਾਣੀ ਨਾਮ ਹੀ ਸਿਮਰ ਲਵੇ ਹੁਣ ਓੜਕ ਦੇ ਦਿਨ ਨਜੀਕ ਆਂਵਦੇ ਹੈਨ ਜੋ ਕੋਈ ਨਾਮ ਸਿਮਰੇਗਾ ਸੋਈ ਪਰਮੇਸ਼ਰ ਨੂੰ ਮਿਲੇਗਾ ਅਰ ਜਿਨ੍ਹਾਂ ਨੇ ਗੁਰੂ ਕਾ ਸ਼ਬਦ ਮੰਨਿਆਂ ਹੈ ਅਤੇ ਨਾਮ ਸਿਮਰਿਆ ਹੈ ਤਿਸ ਕੋ ਸਭ ਕੁਛ ਪ੍ਰਾਪਤ ਹੋਵੇਗਾ ਸ੍ਰੀ ਗੁਰੂ ਨਾਨਕ ਜੀ ਐਸਾ ਸ੍ਰੀ ਪਰਮੇਸ਼ਰ ਜੀ ਕਾ ਨਾਮ ਸਿਮਰਿਆ ਅਤੇ ਜਗਤ ਦੇ ਲੋਕਾਂ ਪਾਸੋਂ ਸਿਮਰਾਇਆ ਹੈ ਜੋ ਵਾਹਿਗੁਰੂ ਦਾ ਨਾਮ ਲਗਾ ਅਨਾਹਤ ਧੁਨ ਕਰਨ ਅਰਾਧਨ ਜਗਤ ਦੇ ਵਿਚ ਘਰ ਘਰ ਲਗਾ ਕੀਰਤਨ ਹੋਵਨ ਸ੍ਰੀ ਗੁਰੂ ਨਾਨਕ ਜੀ ਨੇ ਨਾਮ ਦਾਨ ਦਇਆ ਧਰਮ ਪਰਉਪਕਾਰ ਸੰਸਾਰ ਕੋ ਐਸਾ ਦ੍ਰਿੜਾਇਆ ਸੰਸਾਰ ਕੇ ਲੋਕ ਪ੍ਰਸੰਨ ਹੋਇ ਕਰ ਪ੍ਰਮੇਸ਼ਰ ਜੀ ਕੇ ਪਾਸ ਲਗੇ ਆਵਨ ਤਾਂ ਇਕ ਦਿਨ ਸ੍ਰੀ ਨਿਰੰਕਾਰ ਜੀ ਦੀ ਆਗਿਆ ਹੋਈ ਜੋ ਹੇ ਨਾਨਕ ਭਗਤ ਜੀ ਤੂੰ ਮੇਰੇ ਪਾਸ ਆਓ ਤਾਂ ਫੇਰ ਗੁਰੂ ਨਾਨਕ ਜੀ ਸਚੀ ਦਰਗਾਹ ਵਿਚ ਜਾ ਹਾਜ਼ਰ ਹੋਏ ਤਾਂ ਨਿਰੰਕਾਰ ਜੀ ਕਹਿਆ

ਹੇ ਨਾਨਕ ਜੀ ਮੇਰਾ ਨਾਮ ਜਗਤ ਅਤੇ ਸੰਸਾਰ ਕੋ ਦ੍ਰਿੜਾਈਂ ਤੂੰ ਆਪ ਹੀ ਕਰਨ ਕਾਰਨ ਹੈਂ ਘਟ ਘਟ ਕੇ ਜਾਨਣਹਾਰਾ ਹੈਂ ਸਰਬ ਦਾ ਪ੍ਰੇਰਕ ਹੈਂ ਜੋ ਚਾਹੁੰਦਾ ਹੈਂ ਸੋਈ ਕਰਦਾ ਹੈਂ ਜਿਸ ਪਾਸੇ ਜੀਆਂ ਕਉ ਪ੍ਰੇਰਦਾ ਹੈਂ ਸੋਈ ਇਹ ਜੀਵ ਕਰਦੇ ਹੈਨ ਅਤੇ ਹੇ ਮੇਰੇ ਪ੍ਰਭ ਜੀ ਆਪ ਕਾ ਜੋ ਬਚਨ ਹੈ॥ ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥੧॥ ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥ ਸੋ ਘਰੁ ਰਾਖੁ ਵਡਾਈ ਤੋਇ॥੧॥ ਰਹਾਉ॥ ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥ ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸੁ॥੨॥ ਇਸਦਾ ਪਰਮਾਰਥ॥ ਹੇ ਗਰੀਬ ਨਿਵਾਜ਼ ਜੀ ਤੇਰੇ ਕੀਤੇ ਹੋਇ ਛਿਅ ਘਰ ਹੈਨ ਅਤੇ ਛਿਅ ਹੀ ਗੁਰੂ ਹੈਨ ਜੋਗੀ ਸੰਨਿਆਸੀ ਗ੍ਰਿਸਤੀ ਪੰਡਤ ਬੈਸ਼ਨੋ ਬ੍ਰਹਮਚਾਰੀ ਇਹ ਸਭ ਕੋਈ ਆਪੋ ਆਪਣੇ ਉਪਦੇਸ਼ ਨੂੰ ਲੈ ਕਰ ਤਿਸਦੇ ਅਨੁਸਾਰ ਪ੍ਰਮੇਸ਼ਰ ਦੀ ਸਲਾਹਤਾ ਕਰਦੇ ਹਨ ਸਭ ਕੋਈ ਆਪਣੇ ਆਪਣੇ ਉਪਦੇਸ਼ ਵਿਚ ਚਲਦੇ ਹਨ ਹੇ ਪ੍ਰਭੂ ਜੀ ਇਨ੍ਹਾਂ ਛੇ ਸਾਸ਼ਤ੍ਰਾਂ ਦਾ ਇਨ੍ਹਾਂ ਦੇ ਉਪਦੇਸ਼ ਦਾ ਗੁਰੂ ਤੂੰ ਆਪ ਹੀ ਹੈਂ ਇਹ ਸਭ ਤੇਰੇ ਕੀਤੇ ਹੋਏ ਹੈਨ ਜਿਤਨੇ ਵੇਸ ਹੈਨ ਇਹ ਸਭ ਤੇਰੇ ਹੈਨ ਤੈਥੀਂ ਬਿਨਾਂ ਕੋਈ ਅਸਥਾਨ ਸੋਭਦਾ ਨਹੀਂ ਜਿਹੜੇ ਤੈਨੂੰ ਭਾਂਵਦੇ ਹੈਨ ਤਿਨ੍ਹਾਂ ਦੀ ਤੂੰ ਪ੍ਰੀਤ ਰਖਦਾ ਹੈਂ ਅਰ ਤਿਨਾਂ ਦੀ ਘਾਲ ਤੂੰ ਥਾਇ ਪਾਵੇਂਗਾ ਪਰ ਹੇ ਪ੍ਰਭੂ ਜੀ ਤੇਰਾ ਬਚਨ ਹੈ ਜਿਥੇ ਮੇਰਾ ਨਾਮ ਜਪੀਦਾ ਹੈ ਅਤੇ ਮੇਰੀ ਸਿਫਤ ਹੋਵੇਗੀ ਉਹ ਅਸਥਾਨ ਮੇਰਾ ਹੈ ਮੈਂ ਉਸ ਅਸਥਾਨ ਵਿਖੇ ਰਹਿੰਦਾ ਹਾਂ ਹੇ ਪ੍ਰਭ ਜੀ ਇਹ ਵਡਿਆਈਆਂ ਸਭ ਤੇਰੀਆਂ ਹੈਨ ਅਰ ਜਹਾਂ ਤੇਰਾ ਕੀਰਤਨ ਹੁੰਦਾ ਹੋਵੇ ਸੋ ਓਸ ਘਰ ਦੀ ਸ਼ਰਮ ਤੈਨੂੰ ਹੈ ਤੁਸਾਂ ਓਸ ਘਰ ਦੀ ਪੱਤ ਰੱਖਣੀ ਜੀ ਹੇ ਪਾਰਬ੍ਰਹਮ ਜੀ ਇਹ ਆਪ ਨੇ ਮੇਰੀ ਅਰਜ਼ ਮੰਨ ਲੈਣੀ ਜੀ ਤੇ ਇਹ ਬਾਤ ਸੁਣਕੇ ਪਾਰਬ੍ਰਹਮ ਜੀ ਕਹਿਆ ਹੇ ਨਾਨਕ ਜੀ ਜੋ ਕੋਈ ਮੇਰਾ ਜਸ ਕਰੇਗਾ ਸੋ ਉਹ ਭਾਵੇਂ ਕੈਸਾ ਖੋਟਾ ਪੁਰਸ਼ ਹੋਵੇਗਾ ਤੋ ਮੈਂ ਉਸ ਕੋ ਬਖਸ਼ ਲਵਾਂਗਾ ਫੇਰ ਸ੍ਰੀ ਗੁਰੂ ਜੀ ਨੇ ਪਾਰਬ੍ਰਹਮ ਕੀ ਸਿਫਤ ਕੀਤੀ ਹੇ ਪਾਰਬ੍ਰਹਮ ਜੀ ਤੇਰੇ ਵਿਸਵੇ ਚਸੇ ਘੜੀਆਂ ਪਹਿਰਾਂ ਥਿਤੀ ਮਹੀਨੇ ਬਰਸ ਜਿਹੜੇ ਹੈਨ ਸੋ ਇਤਨਿਆਂ ਵਿਚ ਤੂੰ ਕਰ ਕਰਕੇ ਕਈ ਵੇਸਾਂ ਕਰ ਖੇਲਤਾ ਹੈਂ ਅਰ ਹੇ ਪ੍ਰਭ ਜੀ ਤੂੰ ਮੈਨੂੰ ਇਹ ਦਾਨ ਦੇਹ ਜੀ ਜਿਹੜੇ ਵਿਸੁਏ ਚਸੇ ਘੜੀਆਂ ਪਹਿਰਾਂ ਥਿਤੀ ਮਹੀਨੇ ਬਰਸ ਰੁਤੀ ਵਾਰ ਸੋ ਇਨ੍ਹਾਂ ਵਿਚ ਮੈਨੂੰ ਵਿਸਰੇ ਨਾਹੀਂ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਤੂੰ ਬੜਾ ਜੁਹਦ ਕਰਨੇ ਵਾਲਾ ਹੈਂ ਤੂੰ ਬੜੇ ਜੁਹਦ ਕੀਤੇ ਹਨ ਅਰ ਦਾਨ ਭੀ ਕੈਸਾ ਮੰਗਦਾ ਹੈਂ ਜਿਸ ਵਿਚ ਮੈਂ

ਖੁਸ਼ੀ ਹੋਵਾਂ ਹੇ ਸ੍ਰੀ ਨਾਨਕ ਜੀ ਜੋ ਕੋਈ ਤੇਰਾ ਨਾਮ ਲਵੇਗਾ ਸੋ ਮੈਂ ਉਸਦੀ ਮੁਕਤ ਕਰਾਂਗਾ ਅਰ ਜੋ ਕੋਈ ਵਾਹਿਗੁਰੂ ਜੀ ਕਾ ਨਾਮ ਜਪੇਗਾ ਤੇ ਔਰੋਂ ਕੋ ਜਪਾਵੇਗਾ ਸੋ ਸਦਾ ਹੀ ਸੁਖੀ ਰਹੇਗਾ ਤਾਂ ਫੇਰ ਪ੍ਰਮੇਸ਼ਰ ਪਾਰਬ੍ਰਹਮ ਜੀ ਨੇ ਕਹਿਆ ਹੇ ਨਾਨਕ ਜੀ ਜਹਾਂ ਕੀਰਤਨ ਹੁੰਦਾ ਹੈ ਤਹਾਂ ਆਰਤੀ ਭੀ ਚਾਹੀਦੀ ਹੈ ਜੋ ਦੇਖਾਂ ਮੇਰੀ ਆਰਤੀ ਤੂੰ ਕੈਸੀ ਕੁ ਕਰੀ ਹੈ ਸੋ ਮੈਨੂੰ ਪੜ੍ਹ ਕਰ ਸੁਣਾਓ ਤਾਂ ਸ੍ਰੀ ਸਤਿਗੁਰੂ ਜੀ ਕਿਹਾ ਹੇ ਪਾਰਬ੍ਰਹਮ ਜੀ ਜੇਹੀ ਤੂੰ ਮੈਨੂੰ ਮਤ ਦਿਤੀ ਹੈ ਸੋ ਤੇਹੀ ਮੈਂ ਕਹਿੰਦਾ ਹਾਂ ਸ੍ਰੀ ਸਤਿਗੁਰੂ ਜੀ ਕਰਤੇ ਪੁਰਖ ਅਗੇ ਮੱਥਾ ਟੇਕਕੇ ਅਰ ਖੜੇ ਹੋਇਕੇ ਆਰਤੀ ਲਗੇ ਗਾਵਣ-

ਰਾਗੁ ਧਨਾਸਰੀ ਮਹਲਾ ੧॥

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥ ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ ੧॥ ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥ ਅਨਹਤਾ ਸਬਦ ਵਾਜੰਤ ਭੇਰੀ॥ ੧॥ ਰਹਾਉ॥ ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥ ੨॥ ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥ ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩॥ ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥ ੪॥ ੩॥*

ਤਿਸਕਾ ਪ੍ਰਮਾਰਥ॥ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਹੇ ਪਾਰਬ੍ਰਹਮ ਜੀ ਗਗਨ ਅਕਾਸ਼ ਅਰ ਧਰਤੀ ਜੋ ਹੈ ਏਹ ਦੋਵੇਂ ਮੰਡਲ ਹੈਨ ਸੋ ਇਹ ਦੋਵੇਂ ਤੇਰੇ ਆਰਤੀ ਕਰਨੇ ਦੇ ਥਾਲ ਹਨ ਪਰ ਚੰਦ ਸੂਰਜ ਵਿਚੋਂ ਜੋਤਾਂ ਜਗ ਰਹੀਆਂ ਹਨ ਅਰ ਅਕਾਸ਼ ਵਿਚ ਤਾਰੇ ਹਨ ਜੋ ਥਾਲ ਵਿਚ ਮੋਤੀ ਹਨ ਪਵਨ ਜੋ ਝੁਲਤਾ ਹੈ ਸੋ ਏਹ ਚਵਰ ਹੈ ਅਰ ਜਿਤਨੀ ਬਨਰਾਇ ਸੋ ਤੈਨੂੰ ਫੁਲ ਚੜ੍ਹਦੇ ਹੈਨ ਹੇ ਭਵਖੰਡਨ ਸੰਸਾਰ ਮਾਇਆ ਕੋ ਦੂਰ ਕਰਕੇ ਅਪਨੀ ਚਰਨੀ ਲਗਾਇ ਲੇਹੁ ਮੇਰੇ ਤਾਈਂ ਇਹ ਤੇਰੀ ਆਰਤੀ ਹਰ ਏਕ ਸਮੇਂ ਵੇਲੇ ਹੋਇ ਰਹੀ ਹੈ ਅਨਾਹਦ ਸਬਦ ਜੋ ਵਜਦੇ ਹੈਨ ਤੇਰੇ ਦੁਆਰ ਉੱਪਰ ਹਰ ਘਰ ਜਿਹਨਾਂ ਸ਼ਬਦਾਂ ਦੀ ਹਦ ਨਹੀਂ ਸੋ ਦਸਵੇਂ ਦੁਆਰ ਵਜਦੇ ਹੈਨ ਹੇ ਨਿਰੰਕਾਰ ਜੀ ਜਿਤਨੇ ਜਗਤ ਵਿਖੇ

ਜੀਵ ਹੈਨ ਤਿਨਾਂ ਦੇ ਮੁਖ ਜੋ ਹੈਨ ਅਰ ਨੇਤਰ ਹੈਣ ਸੋ ਤਿਨਾਂ ਵਿਚ ਸਾਰੇ ਹੀ ਜੋਤਿ ਜਗਦੀ ਹੈ ਅਤੇ ਤੇਰੀ ਜੋਤਿ ਕਰਕੇ ਉਹਨਾਂ ਨੂੰ ਉਜਾਲਾ ਹੈ ਅਰ ਸਹੰਸਰ ਹੀ ਤੇਰੇ ਚਰਨ ਹਨ ਨਿਰਮਲ ਅਰ ਅਨੇਕ ਹੀ ਗੰਧਰਬ ਤੇਰੇ ਲਈ ਗਾਂਵਦੇ ਹਨ ਅਰ ਦੇਵਤੇ ਜੋ ਹੈਨ ਸੋ ਭੀ ਤੇਰੇ ਚਰਨ ਕਮਲ ਕੋ ਧਿਆਂਵਦੇ ਹਨ ਅਰ ਤੇਰੇ ਚਲਤ ਜੋ ਚਲਿਤਰ ਹਨ ਤਿਨਾਂ ਦਾ ਅੰਤ ਨਹੀਂ ਪਾਇ ਸਕਦਾ ਮੈਂ ਤੇਰੀ ਆਰਤੀ ਕਿਉਂ ਕਰ ਸਕਾਂ ਜੀ ਬ੍ਰਹਮਾਂ ਆਦਿਕ ਦੇਵਤਾ ਅੰਤ ਨਹੀਂ ਪਾਵਤੇ ਹੇ ਠਾਕੁਰ ਜੀ ਜਿਤਨੇ ਜੀ ਹੈਨ ਸੋ ਤਿਨਾਂ ਸਭਨਾਂ ਵਿਚ ਤੇਰੀ ਹੀ ਜੋਤ ਹੈ ਅਰ ਤੇਰਾ ਹੀ ਰੂਪ ਹੈ ਹੇ ਸ੍ਰੀ ਪਰਮੇਸ਼ਰ ਜੀ ਤਿਨਾਂ ਸਰਬ ਘਟਾਂ ਵਿਖੇ ਤੂੰ ਆਪ ਹੀ ਸਮਾਇ ਰਹਿਆ ਹੈਂ ਅਤੇ ਹੇ ਸ੍ਰੀ ਨਿਰੰਕਾਰ ਜੀ ਤਿਨਾਂ ਵਿਚ ਤੇਰੀ ਜੋਤਿ ਕਰਕੇ ਚਾਨਣਾ ਹੈ ਅਤੇ ਤੇਰੀ ਇਤਰ ਹੋਰ ਦੂਸਰਾ ਕੋਈ ਨਹੀਂ ਸ੍ਰੀ ਠਾਕੁਰ ਜੀ ਹੇ ਪ੍ਰਭ ਜੀ ਤੇਰੇ ਚਰਨ ਕਮਲ ਜੋ ਹੈਨ ਸੋ ਤਿਨਾਂ ਦਾ ਮੈਨੂੰ ਆਸਰਾ ਹੈ ਅਰ ਤੇਰੇ ਚਰਨ ਰੂਪ ਕਮਲਾਂ ਦਾ ਲੋਭੀ ਜੋ ਮੇਰਾ ਮਨ ਰੂਪੀ ਭਵਰਾ ਹੈ ਅਰ ਕਮਲ ਮੇਂ ਰਜ ਜੋ ਹੋਤੀ ਹੈ ਸੋ ਤੇਰੇ ਚਰਨ ਕਮਲਾਂ ਦੀ ਰਜ ਜੋ ਚਰਨ ਰਜ ਹੈ ਸੋ ਮੇਰੇ ਕੋ ਮਿਲੇ ਅਨਦਿਨ (ਰਾਤ ਦਿਨ) ਜੋ ਦਿਨ ਪਿਆਸ ਲੱਗੀ ਰਹਿੰਦੀ ਹੈ ਕ੍ਰਿਪਾ ਰੂਪ ਜਲ ਮੈਨੂੰ ਦਿਓ ਮੇਰੇ ਕੋ ਹੇ ਪ੍ਰਭ ਜੀ ਤੇਰੇ ਚਰਨ ਕਮਲ ਜੋ ਹਨ ਤਿਨਾਂ ਚਰਨਾਂ ਦੀ ਰਜ ਦਾ ਮੇਰਾ ਮਨ ਜੋ ਲੋਭੀ ਹੈ ਹੇ ਪ੍ਰਮੇਸ਼ਰ ਜੀ ਤੇਰੇ ਚਰਨਾਂ ਸਾਥ ਰਾਤ ਦਿਨ ਮਨ ਲੁਭਾਇ ਰਹਿਆ ਹੈ ਜੈਸੇ ਚਾਤ੍ਰਿਕ ਸ਼ਾਂਤੀ ਬੂੰਦ ਕੋ ਚਾਹਤਾ ਹੈ ਸ਼ਾਂਤੀ ਨਛਿੱਤਰ ਕੀ ਬਰਖਾ ਕੋ ਚਾਤ੍ਰਿਕ ਚਾਹੁੰਦਾ ਹੈ ਤੈਸੇ ਹੀ ਹੇ ਠਾਕੁਰ ਜੀ ਤੇਰੇ ਨਾਮ ਦੀ ਪਿਆਸ ਮੇਰੇ ਮਨ ਕੋ ਲਗੀ ਹੈ ਸੋ ਕ੍ਰਿਪਾ ਕਰਕੇ ਮੇਰੇ ਕੋ ਆਪਣਾ ਨਾਮ ਦੀਜੀਏ ਹੇ ਠਾਕੁਰ ਜੀ ਤੇਰੇ ਨਾਮ ਦੀ ਪਿਆਸ ਲਗ ਰਹੀ ਹੈ ਮੇਰਾ ਮਨ ਵਿਰਲਾਪ ਕਰਦਾ ਹੈ ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੇਰੀ ਕਿਰਪਾ ਤੇਰੇ ਉੱਪਰ ਬਹੁਤ ਹੈ ਹੇ ਨਾਨਕ ਜੀ ਮੈਂ ਤੇਰੇ ਨਾਲ ਸਦਾ ਹੀ ਅੰਗ ਸੰਗ ਰਹਿੰਦਾ ਹਾਂ ਮੈਂ ਤੇਰਾ ਪੰਥ ਸਭ ਬਖਸ਼ਿਆ ਅਤੇ ਮੈਂ ਤੇਰੀ ਸਿਫਤ ਕਰਨ ਤੇ ਬਹੁਤ ਪ੍ਰਸੰਨ ਹਾਂ ਬੜੀ ਖੁਸ਼ੀ ਹੁੰਦੀ ਹੈ ਸੁਣ ਕੇ ਅਰ ਹੇ ਨਾਨਕ ਜੀ ਤੂੰ ਮੇਰੀ ਸਿਫਤ ਕਰਦਾ ਹੈਂ ਸੋ ਤੇਰੀ ਸਿਫਤ ਮੈਂ ਸਹਾਰ ਨਹੀਂ ਸਕਦਾ ਕਿਸ ਵਾਸਤੇ ਜੋ ਤੂੰ ਮੇਰੀ ਸਿਫਤ ਕਰਦਾ ਹੈਂ ਤੂੰ ਮੇਰਾ ਬੰਦਾ ਹੋਇਕੇ ਸਿਫਤ ਕਰਦਾ ਹੈਂ ਅਤੇ ਤੂੰ ਆਪਣੇ ਆਪ ਕੋ ਕਿਸੇ ਜਗਹ ਨਹੀਂ ਜਾਣਿਆਂ ਅਰ ਤੂੰ ਮੇਰੇ ਨਾਲ ਸ਼ਰੀਕਤ ਭੀ ਨਹੀਂ ਕਰਦਾ ਪਰ ਸੁਣ ਨਾਨਕ ਜੀ ਮੈਂ ਤੇਰੀ ਸਿਫਤ ਕਬੂਲ ਪਾਈ ਹੈ ਸਾਰੇ ਸੰਸਾਰ ਵਿਚ ਤੇਰਾ ਨਾਉਂ ਪ੍ਰਸਿੱਧ ਹੋਵੇ ਅਤੇ ਜੋ ਕੋਈ ਤੇਰੀ ਸਿਫਤ ਕਰੇ ਮੈਂ ਉਸ

ਕੋ ਬਖਸ਼ ਲਵਾਂਗਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਨਿਰੰਕਾਰ ਅੱਗੇ ਮੱਥਾ ਟੇਕਿਆ ਅਤੇ ਸੰਸਾਰੀ ਸੁਭਾਉ ਮੇਂ ਪਰਵਿਰਤ ਹੋਏ ਸਮਾਧ ਥੀਂ ਉਥਾਨ ਹੋਏ ਸ੍ਰੀ ਨਿਰੰਕਾਰ ਦੇ ਧਿਆਨ ਥੀਂ ਉਥਾਨ ਹੋਇ ਕਰ ਸ੍ਰੀ ਵਾਹਿਗੁਰੂ ਦਾ ਨਾਮ ਆਪ ਭੀ ਜਪਦੇ ਹਨ ਸੰਸਾਰੀ ਜੀਵਾਂ ਕੋ ਉਪਦੇਸ਼ ਦੇ ਕਰ ਹੋਰਨਾਂ ਪਾਸੋਂ ਭੀ ਜਾਪ ਕਰਵਾਂਦੇ ਹਨ ਬਾਬੇ ਜੀ ਕੇ ਮਨ ਮੇਂ ਇਹ ਵਿਆਪੀ ਜੋ ਸਭ ਸੰਸਾਰ ਪਰਮੇਸ਼ਰ ਦੇ ਨਾਮ ਕੋ ਜਪ ਕਰ ਉਧਰੇ ਅਰ ਪਰਮਪਦ ਕਾ ਅਧਿਕਾਰੀ ਹੋਵੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੧੩॥

## ਸਾਖੀ ਘੋਹੇ ਜੱਟ ਦੀ

ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਦੀਪਾਲੂ ਸ਼ਹਿਰ ਆ ਗਏ ਬੜੇ ਬੜੇ ਉਸ ਨਗਰ ਦੇ ਕਿਨਾਰੇ ਬਾਗ ਬਗੀਚੇ ਬਾਵਲੀ ਤਲਾ ਸਰੋਵਰ ਕਵਲੋਂ ਸੇ ਪੂਰਨ ਹੋਏ ਹੈਂ ਅਰ ਵਡੇ ਭਵਰ ਸ਼ਬਦ ਕਰਦੇ ਹਨ ਤਾਂ ਗੁਰੂ ਨਾਨਕ ਜੀ ਸਵਾ ਕੋਸ ਸ਼ਹਿਰ ਦੇ ਬਾਗ ਮੇਂ ਡੇਰਾ ਕੀਆ ਊਹਾਂ ਕੋਈ ਮਨੁੱਖ ਭੀ ਕਦੀ ਸੰਜੋਗ ਸੇ ਆਵੇ ਅਤੇ ਇਕ ਸਾਧ ਰੋਜ਼ ਪਹਿਰ ਰਾਤ ਰਹਿੰਦੀ ਨ੍ਹਾਵਨ ਜਾਵੇ ਸੋ ਗੁਰੂ ਜੀ ਕੇ ਪਾਸ ਨੇੜੇ ਹੀ ਤਲਾਓ ਆਹਾ ਜਿਸ ਵੇਲੇ ਗੁਰੂ ਨਾਨਕ ਜੀ ਇਸ਼ਨਾਨ ਕਰਨ ਜਾਵਣ ਤਿਤ ਵੇਲੇ ਉਹ ਭੀ ਆਵੇ ਪਰ ਗੁਰੂ ਜੀ ਡੇਢ ਪਹਿਰ ਰਾਤ ਰਹਿੰਦੀ ਨਾਲ ਨ੍ਹਾਇ ਆਵਣ ਫੇਰ ਆਣ ਕਰ ਭਜਨ ਕਰਨ ਸੋ ਗੁਰੂ ਜੀ ਨੂੰ ਉਹ ਜਗ੍ਹਾ ਬਹੁਤ ਪਸੰਦ ਆਈ ਅਤੇ ਉਹ ਜੋ ਸਾਧ ਨ੍ਹਾਉਣ ਤਲਾਉ ਤੇ ਆਉਂਦਾ ਆਹਾ ਸੋ ਇਕ ਦਿਨ ਨ੍ਹਾਇ ਕਰ ਜਿਉਂ ਧਿਆਨ ਵਿਚ ਹੀ ਰਿਹਾ ਅਰ ਦਿਨ ਚੜ੍ਹ ਆਇਆ ਜਦ ਫਿਰ ਧਿਆਨ ਤੋਂ ਉਤਰਕੇ ਚਲਿਆ ਤਾਂ ਪਾਸ ਦੀ ਗੁਰੂ ਜੀ ਦੇ ਰਾਹ ਆਹਾ ਉਹ ਪਾਸ ਦੀ ਮੱਥਾ ਟੇਕ ਕੇ ਚਲਿਆ ਤਾਂ ਗੁਰੂ ਨਾਨਕ ਜੀ ਸੱਦ ਕੇ ਪੁੱਛਿਆ ਭਾਈ ਸਿੱਖਾ ਤੂੰ ਕਉਣ ਸਾਧ ਹੁੰਦਾ ਹੈਂ ਅਰ ਭਾਈ ਤੂੰ ਨਿਸ਼ੰਗ ਕਹੁ ਅਸਾਂ ਤੇ ਕਿਉਂ ਸੰਗਨਾਂ ਹੈਂ ਤਾਂ ਉਸ ਸਾਧ ਨੇ ਕਿਹਾ ਜੀ ਮੈਂ ਤਾਂ ਜੱਟ ਹੁੰਦਾ ਹਾਂ ਤਾਂ ਗੁਰੂ ਨਾਨਕ ਜੀ ਕਿਹਾ ਕਿਉਂ ਭਾਈ ਤੂੰ ਘੋਹੇ ਨੂੰ ਭੀ ਜਾਣਦਾ ਹੈਂ ਰਤੀ ਕੁ ਚੁਪ ਕਰਕੇ ਫੇਰ ਕਿਹਾ ਜੀ ਤੈਂ ਉਸ ਨਾਲ ਕੀ ਕੰਮ ਹੈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਦਸੇਂਗਾ ਤਾਂ ਕੰਮ ਵੀ ਕਰ ਲਵਾਂਗੇ ਤਾਂ ਉਸਨੇ ਕਿਹਾ ਜੀ ਘੋਹਾ ਜੱਟ ਗੁਲਾਮ ਤਾਂ ਤੁਸਾਡਾ ਹਉਂ ਹੀ ਹੋਂ ਗੁਰੂ ਨਾਨਕ ਜੀ ਉਸਨੂੰ ਗਲ ਨਾਲ ਲਾਇਆ ਤੇ ਕਿਹਾ ਭਾਈ ਰਾਜ਼ੀ ਹੈਂ ਤੇ ਫਿਰ ਘੋਹਾ ਭੀ ਚਰਨਾਂ ਤੇ ਡਿੱਗ ਪਿਆ ਅਰ ਮੂੰਹ ਤੇ ਭੀ ਘੋਹੇ ਕਿਹਾ ਜੀ ਮਿਹਰਬਾਨ ਜੀ ਮੈਂ ਤੁਸਾਨੂੰ

ਸਿਵਾਨ ਨਹੀਂ ਕਰ ਸਕਦਾ ਤੁਸੀਂ ਆਪਣਾ ਟਿਕਾਣਾ ਕਿਰਪਾ ਕਰਕੇ ਦਸੀਏ ਤਾਂ ਗੁਰੂ ਜੀ ਨੇ ਕਿਹਾ ਭਲਾ ਭਾਈ ਘੜੀ ਹਿਕ ਸਸਤਾਉ ਤਾਂ ਫਿਰ ਗੁਰੂ ਨਾਨਕ ਜੀ ਕਿਹਾ ਭਾਈ ਉਹ ਸਮਾਂ ਯਾਦ ਕਰ ਜਿਸ ਸਮੇਂ ਰਾਤ ਕੋ ਕੀਰਤਨ ਕਰਤੇ ਥੇ ਅਤੇ ਇਕ ਤੂੰ ਅਸਾਨੂੰ ਕਹਿਆ ਸੀ ਕਿ ਭਾਈ ਜੀ ਕਿਆ ਕਰੀਏ ਲੋਕ ਅਸਾਂ ਦਾ ਖਹਿੜਾ ਨਹੀਂ ਛਡਦੇ ਰੋਜ਼ ਕਹਿੰਦੇ ਹਨ ਹਮ ਕੋ ਸ਼ਬਦ ਸੁਣਾਵੋ ਅਤੇ ਕਰਾਮਾਤ ਪਏ ਮੰਗਦੇ ਹਨ ਅਰ ਰੋਜ਼ ਕੇ ਵਿਖਾਵਣੇ ਕਰ ਹਮ ਕੋ ਬੜਾ ਕਰੋਧ ਆਵਤਾ ਹੈ ਅਤੇ ਫੇਰ ਰਿਦੇ ਵਿਖੇ ਵਿਚਾਰ ਕਰਤੇ ਹੈਂ ਜੋ ਹਮ ਕਰੋਧ ਕਿਸ ਪਰ ਕਰੇਂ ਜੋ ਸਭੀ ਸਾਹਿਬ ਕੇ ਬੰਦੇ ਹੈਂ ਤਬ ਹਮ ਨੇ ਕਿਹਾ ਭਾਈ ਹੈ ਤੋ ਦਰੁਸਤ ਜੋ ਕਰਾਮਾਤ ਕਹਿਰ ਕਰਨਾ ਹੈ ਤੇ ਜੋ ਕਹਿਰ ਕਰੇ ਸੋ ਕਰਾਮਾਤ ਦੇਵੇ ਅਰ ਫਿਰ ਕਿਹਾ ਭਾਈ ਜੀ ਭਗਤੀ ਤਾਂ ਤੁਸਾਡੀ ਪੂਰੀ ਹੋਈ ਹੈ ਪਰ ਤੁਸੀਂ ਪੰਦਰਾਂ ਵਰ੍ਹੇ ਹੋਰ ਭਲੀ ਬੁਰੀ ਗੁਜਰਾਨ ਕਰੋ ਅਤੇ ਫੇਰ ਤੁਮ ਹਿੰਦੂ ਜੱਟ ਕੇ ਘਰ ਜਨਮੇਂਗੇ ਤਬ ਤੁਮਾਰਾ ਉਧਾਰ ਭੀ ਹੋਵੇਗਾ ਅਰ ਇਹ ਭੀ ਤੁਮ ਕਉ ਕਿਹਾ ਥਾ ਕਿ ਤੁਮਕੋ ਹਮ ਮਿਲੇਂਗੇ ਅਤੇ ਤੇਰਾ ਉਧਾਰ ਭੀ ਹੋਵੇਗਾ ਅਤੇ ਭਾਈ ਸਾਡਾ ਤਪ ਪੂਰਾ ਹੋਇਆ ਹੈ ਅਸੀਂ ਹੁਣ ਖੱਤਰੀ ਦੇ ਜਨਮ ਪਾਇਆ ਹੈ ਅਤੇ ਭਾਈ ਜੀ ਤਬ ਤੇਰਾ ਨਾਉਂ ਮੇਲਕ ਹੋਤਾ ਥਾ ਅਤੇ ਤੇਰੇ ਜੀਅ ਵਿਚ ਜੀਰਾਂਦ ਵਡੀ ਆਹੀ ਪਰ ਤੂੰ ਸਾਥੋਂ ਪਿਛੇ ਹਟਿਆ ਸੋ ਤੈਂ ਇਕ ਪਾਪ ਕੀਤਾ ਆਹਾ ਜੋ ਤੇਰੀ ਇਸਤ੍ਰੀ ਕਾਮਾਵਤੀ ਸੀ ਅਰ ਤੈਂ ਸੰਗਿ ਕਰਕੇ ਕਾਮ ਦਾਨ ਨਹੀਂ ਕੀਆ ਉਸਕੇ ਮਨ ਕਾਮ ਕੀ ਤ੍ਰਿਸ਼ਨਾ ਰਹੀ ਅਰ ਉਹ ਪੂਰੀ ਨਾ ਹੋਈ ਇਸ ਕਰਕੇ ਤੈਨੂੰ ਪਾਪ ਹੋਇਆ ਹੈ ਸੋ ਇਸ ਤੇ ਤੈਨੂੰ ਪੰਦਰਹ ਵਰ੍ਹੇ ਤੇਲੀ ਦੇ ਘਰ ਰਖਿਆ ਹੈ ਸੋ ਪੰਦਰਹ ਵਰ੍ਹੇ ਪਿਛੋਂ ਤੂੰ ਮੋਇਆ ਹੇ ਭਾਈ ਤੂੰ ਇਕ ਨਿਰੰਕਾਰ ਦਾ ਹੀ ਜਾਪ ਕਰਿਆ ਕਰ ਅਰ ਸਵਾ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਿਆ ਕਰ ਅਤੇ ਤੂੰ ਅੱਗੇ ਹੀ ਕਰਦਾ ਹੈਂ ਪਰ ਤੈਨੂੰ ਭਾਈ ਘੋਹਾ ਬੁਝਾਈ ਹੈ ਹੋਰ ਨੂੰ ਨਹੀਂ ਬੁਝਾਈ ਤੇ ਭਾਈ ਘੋਹਾ ਸੈਦੋ ਹੁਣ ਕਿਧਰ ਹੈ ਅਤੇ ਅਸਾਂ ਹੁਣ ਉਸਨੂੰ ਭੀ ਮਿਲਣਾ ਹੈ ਅਤੇ ਭਾਈ ਘੋਹਾ ਸੈਦੋ ਦੀ ਵਾਰਤਾ ਦਸ ਤਾਂ ਭਾਈ ਘੋਹੇ ਆਖਿਆ ਜੀ ਗਰੀਬ ਨਿਵਾਜ਼ ਉਹ ਤਾਂ ਮਰ ਗਿਆ ਹੈ ਅਰ ਉਸ ਨੂੰ ਸਤ ਵਰ੍ਹੇ ਹੋਏ ਹਨ ਮੋਏ ਨੂੰ ਅੱਗੇ ਉਹ ਰਾਜਪੂਤ ਦੇ ਘਰ ਆਹਾ ਹੁਣ ਮੈਨੂੰ ਕੁਝ ਖਬਰ ਨਹੀਂ ਜੋ ਕਿਸ ਜਾਮੇ ਵਿਚ ਹੈ ਕਿਆ ਜਾਪੇ ਜੋ ਮੁਕਤ ਹੋਇਆ ਹੈ ਤੁਸਾਡੀਆਂ ਬਾਤਾਂ ਤੁਸੀਂ ਹੀ ਜਾਣੋ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਦਲੇ ਪੁਰ ਹੈ ਅਰ ਇਥੋਂ ਤੇ ਕੋਹ ਨੌਂ ਕੁ ਜਗ੍ਹਾ ਹੈ ਓਥੇ ਰਾਵਦਾਸੀਏ ਚਮਾਰਾਂ ਦੇ ਘਰ ਹੈ ਅਰ ਦੋ ਵਾਰ ਚੰਡਾਲਾਂ

ਦੇ ਘਰ ਵਿਚ ਜਨਮਿਆ ਸੀ ਜੋ ਅਠ ਪਹਿਰ ਏਸੇ ਕੰਮ ਵਿਚ ਰਿਹਾ ਹੈ ਨਾਰਾਇਣ ਤੇ ਭੁਲਿਆ ਤੇ ਏਹੋ ਜਨਮ ਪਾਇੰਦਾ ਰਹਿਆ ਜਦ ਸਾਥੋਂ ਵਿਛੜਿਆ ਹੈ ਤਬ ਗੁਰੀਏ ਜੱਟ ਕੇ ਹੋਤਾ ਥਾ ਅਰ ਇਸ ਕੀ ਮਾਤਾ ਕਾ ਨਾਮ ਸੁਹਾਵੀ ਥਾ ਪਰ ਇਸ ਨੇ ਤਦੋਂ ਇਕ ਮਨੁੱਖ ਕੋ ਕਹਿਆ ਥਾ ਜੋ ਮੈਂ ਤੇਰਾ ਕਾਰਜ ਕਰ ਦੇਵਾਂਗਾ ਉਸਕੇ ਕਾਰਜ ਦਾ ਸਮਾਂ ਆਇਆ ਤਦ ਸੈਦੋ ਹਈ ਤਈ ਕਰਨ ਲੱਗਾ ਵਾਰਤਾ ਹੋਰ ਕਿਆ ਜੋ ਉਸਦਾ ਕਾਰਜ ਨ ਕਰ ਦੀਆ ਅਤੇ ਸ਼ਾਸਤ੍ਰਕਾਰੋਂ ਭੀ ਕਹਿਆ ਹੈ ਜੋ ਇਹ ਬੜਾ ਪਾਪ ਹੋਤਾ ਹੈ ਅਤੇ ਹੋਰ ਭੀ ਹੋਤਾ ਹੈ ਅਰ ਨਪੁੰਸਕ ਭੀ ਹੋਤਾ ਹੈ ਇਕ ਪਾਪ ਕਰਤਾ ਹੈ॥ ਇਉਂ ਹੈ ਜੋ ਏਕ ਬਾਤ ਕਾ ਪਾਪ ਹੋਤਾ ਸੋ ਇਉਂ ਹੋਤਾ ਹੈ ਅਰ ਇਸਨੇ ਤੋ ਸਤ ਪਾਪ ਕੀਏਂ ਹੈਂ ਜੇ ਏਕ ਤੋਂ ਇਉਂ ਹੂਆ ਜੋ ਕਿ ਇਸ ਨੇ ਰਾਜਾ ਜਨਕ ਕੋ ਜੂਠਾ ਚੋਰੀ ਖੁਲਾਇਆ ਅਰ ਰਾਜੇ ਜਨਕ ਕਾ ਇਹ ਖਾਸ ਖਿਦਮਤਗਾਰ ਥਾ ਪਰ ਚੋਰੀ ਇਹ ਚੀਜ਼ ਜੋ ਲਿਆਵੇ ਸੋ ਜੂਠੀ ਕਰਕੇ ਲੈ ਆਵੇ ਪ੍ਰਮੇਸ਼ਰ ਤੋ ਘਟਾਂ ਘਟਾਂ ਕਾ ਮਾਲਕ ਹੈ। ਰਾਜਾ ਨੇ ਮਨ ਮੇਂ ਬੂਝੀ ਅਰ ਕਹਿਆ ਹੇ ਸੋਦਰੀਆ ਤੂੰ ਯਿਹ ਕਿਆ ਬਾਤ ਕਰਤਾ ਹੈਂ ਸੋ ਭਾਈ ਇਹ ਕਾਮ ਤੂੰ ਹਮਾਰੇ ਨ ਕੀਆ ਕਰ ਤਿਸ ਦਿਨ ਤੇ ਇਹ ਕਾਮ ਭੀ ਛੋੜਿਆ ਅਰ ਤੀਸਰਾ ਪਾਪ ਔਰ ਕੀਆ ਜੋ ਰਾਜਾ ਕੇ ਅੰਦਰ ਜਨਾਨੀਓਂ ਮੇਂ ਇਕ ਚੰਬੇਲੀ ਗੋਲੀ ਸੀ ਸੋ ਉਸਕੇ ਸਾਥ ਸਪਰਸ਼ ਕੀਆ ਅਰ ਰਾਜੇ ਭੀ ਸੁਨਿਆਂ ਸਹੀ ਪਰ ਰਾਜਾ ਮੁਖ ਸੇ ਕੁਝ ਨਾ ਕਹਿਆ ਕਾਹੇ ਤੇ ਜੇ ਰਾਜਾ ਸਰਬ ਆਤਮਾ ਇਕ ਹੀ ਦੇਖਤਾ ਥਾ ਇਸ ਤੇ ਰਾਜਾ ਗੁੱਸੇ ਨਾ ਹੋਇਆ ਅਰ ਚੌਥਾ ਪਾਪ ਔਰ ਕੀਆ ਜੋ ਚੌਦਸ ਕੇ ਦਿਨ ਬ੍ਰਾਮਹਣ ਕੇ ਸਾਥ ਲੜਿਆ ਅਰ ਉਸ ਕੋ ਦੁਸ਼ਟਾਂ ਬੜੀਆਂ ਲੱਤਾਂ ਮਾਰੀਆਂ ਇਸ ਤੇ ਬ੍ਰਾਹਮਣ ਬੜਾ ਦੁਖੀਆ ਹੋਇਆ ਅਰ ਮੁਖ ਤੇ ਬ੍ਰਾਹਮਣ ਨੇ ਕਹਿਆ ਜੋ ਚੰਡਾਲ ਹੋਵੇਂਗਾ ਔਰ ਪੰਜਵਾਂ ਇਕ ਪਾਪ ਔਰ ਹੂਆ ਜੋ ਇਹ ਰਾਜਾ ਕੇ ਭੰਡਾਰ ਸੇ ਤੇਲ ਹਰ ਰੋਜ਼ ਹੀ ਚੁਰਾਇਆ ਕਰੇ ਅਰ ਰਾਜਾ ਨੇ ਸੁਣਿਆਂ ਅਰ ਸੁਣ ਕਰ ਮੁਖ ਸੇ ਕਿਹਾ ਹੇ ਚੰਡਾਲ ਇਹ ਕਾਮ ਤੈਂ ਨੇ ਕਿਆ ਕੀਆ ਤਬ ਇਹ ਚੁਪ ਕਰ ਰਿਹਾ ਛੇਵਾਂ ਇਹ ਪਾਪ ਕੀਆ ਜੋ ਇਸਨੇ ਇਕ ਖਰ ਕੋ ਮਾਰਿਆ ਸੋ ਖਰ ਕਾ ਸ੍ਰਾਪ ਭੀ ਹੂਆ ਅਰ ਸੱਤਵਾਂ ਏਕ ਅਤੀਤ ਉਸ ਕੋ ਇਸ ਨੇ ਪਹਿਲੇ ਗੁਰੂ ਕੀਆ ਥਾ ਪੀਛੇ ਉਸ ਕੇ ਮਾਇਆ ਕੇ ਲੋਭ ਕਰਕੇ ਮਾਰਨੇ ਲੱਗਾ ਤੋ ਉਸ ਕਿਹਾ ਹੇ ਮਲੇਛ ਮੁਝੇ ਕਜੋਂ ਮਾਰਤਾ ਹੈਂ ਬਾਰ ਬਾਰ ਚੰਡਾਲ ਹੋਵੇਂਗਾ ਇਨ੍ਹਾਂ ਪਾਪਾਂ ਸੇ ਸੈਦੋ ਨੂੰ ਇਹ ਫਲ ਪ੍ਰਾਪਤ ਹੋਇਆ ਹੈ ਅਰ ਸੈਦੋ ਨੇ ਤਪ ਬੜਾ ਕੀਆ ਥਾ ਪਰ ਜਿਉਂ ਨਿਰੰਕਾਰ ਦਾ ਭਾਣਾ ਤਿਉਂ ਹੋਈ

ਤਾਂ ਫੇਰ ਘੋਹੇ ਅਰਦਾਸ ਕੀਤੀ ਜੀ ਪਾਤਸ਼ਾਹ ਹੁਣ ਜਿਸ ਜਾਮੇਂ ਵਿਚ ਹੋਵੇ ਸੋ ਮੈਨੂੰ ਦਿਖਲਾਈਏ ਅਤੇ ਮੇਹਰਬਾਨ ਹੁਣ ਕਦ ਉਧਰਸੀ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਸੈਦੋ ਸਾਡੇ ਸਰੀਰ ਤੁਰੇ ਤੇ ਸੋ ਪੰਜੀ ਵਰ੍ਹਾ ਪਿਛੇ ਹੋਸੀ ਅਤੇ ਅਸਾਂ ਦੇ ਅਵਤਾਰ ਕੋਲੋਂ ਉਧਰਸੀ ਉਹ ਅਵਤਾਰ ਵੀ ਸਾਡਾ ਜਾਮਾ ਹੋਸੀ ਅਤੇ ਸਾਡਾ ਨੌਵਾਂ ਮਹਿਲ ਹੋਸੀ। ਤਾਂ ਫਿਰ ਘੋਹੇ ਅਰਦਾਸ ਕੀਤੀ ਮਿਹਰਵਾਨ ਜੀ ਕੁਝ ਤੁਸਾਂ ਵਾਸਤੇ ਪ੍ਰਸਾਦਿ ਲਿਆਂਵਦਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਜੋ ਕੁਝ ਤੈਂ ਕਰਨਾ ਹੈ ਅਸਾਂ ਵਾਸਤੇ ਸੋ ਅੱਛਾ ਹੀ ਕਰਨਾ ਹੈ ਪਰ ਜਬ ਹੀ ਆਵੇਂ ਅਤੇ ਆਪਨੇ ਪੁੱਤਰ ਨੂੰ ਭੀ ਨਾਲ ਲਿਆਵੀਂ ਤਾਂ ਭਾਈ ਘੋਹਾ ਗੁਰੂ ਜੀ ਪਾਸੋਂ ਉੱਠ ਕਰ ਆਪਣੇ ਘਰ ਆਣ ਕਰ ਆਪਣੀ ਸਿੱਖਣੀ ਨੂੰ ਕਹਿਆ ਜੋ ਹੇ ਸਿੱਖਣੀ ! ਤੂੰ ਪ੍ਰਸ਼ਾਦਿ ਤਿਆਰ ਕਰ ਸਾਡੇ ਗੁਰਦੇਵ ਆਏ ਹਨ ਤੂੰ ਝਟ ਕਰ ਤਾਂ ਸਿੱਖਣੀ ਅਛੀ ਤਰਹਿ ਸੁਚਮ ਕਰਕੇ ਪ੍ਰਸਾਦਿ ਤਿਆਰ ਕੀਤਾ ਅਰ ਤਿਆਰ ਕਰਕੇ ਅਰਦਾਸ ਕੀਤੀ ਜੀ ਪ੍ਰਸ਼ਾਦਿ ਤਿਆਰ ਹੈ ਤਾਂ ਭਾਈ ਘੋਹੇ ਬਾਗ ਤੋਂ ਮੇਵਾ ਲਿਆਂਦਾ ਤੇ ਮੇਵਾ ਲਿਆਇ ਕਰ ਦਰਸੇ ਬੇਟੇ ਨੂੰ ਆਪਣੇ ਨਾਲ ਲੈ ਕਰ ਅਰ ਪ੍ਰਸਾਦ ਲੈ ਕਰ ਤੁਰਿਆ ਅਤੇ ਦਰਸੇ ਨੂੰ ਕਹਿਆ ਹੇ ਬੇਟਾ! ਤੈਂ ਗੁਰੂ ਜੀ ਕੇ ਚਰਨਾਂ ਉੱਪਰ ਭੇਟ ਰਖਕੇ ਮੱਥਾ ਟੇਕਣਾ ਅਤੇ ਮਨ ਚਿਤ ਕਰਕੇ ਖੁਸ਼ੀ ਲੇਵਣੀ ਅਰ ਘੋਹੇ ਦੀ ਇਸਤ੍ਰੀ ਮਤਿਆਰੀ ਸੀ ਉਸਦਾ ਨਾਮ ਸੁਖਦੇਵੀ ਆਹਾ ਉਨ ਆਖਿਆ ਜੀ ਮੈਂ ਭੀ ਦਰਸ਼ਨ ਨੂੰ ਚਲਦੀ ਹਾਂ ਤਾਂ ਭਾਈ ਘੋਹੇ ਆਖਿਆ ਚਲ ਸਿਖਣੀਏਂ ਤੂੰ ਭੀ ਚਲ ਤਾਂ ਦੋਨੋਂ ਹੀ ਤੁਰੇ ਅਰ ਪੁੱਤਰ ਘੋਹੇ ਦੇ ਅੱਗੇ ਹੀ ਗਇਆ ਸੋ ਦਰਸੇ ਨੇ ਅੱਗੇ ਹੀ ਚਰਨਾਂ ਉੱਪਰ ਆਣ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਦਰਸੇ ਉੱਪਰ ਬਹੁਤ ਮੇਹਰਬਾਨਗੀ ਕੀਤੀ ਅਤੇ ਦਰਸੇ ਨੂੰ ਸ੍ਰੀ ਗੁਰੂ ਜੀ ਪੈਰਾਂ ਦੀਆਂ ਕੌਸਾਂ ਦਿਤੀਆਂ ਦਰਸੇ ਨੇ ਸਿਰ ਉਤੇ ਰੱਖੀਆਂ ਅਤੇ ਗੁਰੂ ਜੀ ਬਹੁਤ ਮਿਹਰਵਾਨ ਹੋਏ ਤਾਂ ਚਰਨਾਂ ਦੇ ਤਲੇ ਬੈਠ ਗਿਆ ਅਰ ਪਿਛੋਂ ਭਾਈ ਘੋਹਾ ਤੇ ਭਾਈ ਘੋਹਾਂ ਦੀ ਇਸਤ੍ਰੀ ਸੁਖਦੇਵੀ ਦੋਹਾਂ ਨੇ ਆਣ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਨੇ ਕਹਿਆ ਆਓ ਭਾਈ ਘੋਹੇ ਅਤੇ ਮਾਈ ਸੁਖਦੇਵਾਂ ਕਰਤਾਰ ਤੁਹਾਡਾ ਭਲਾ ਕਰਸੀ ਅਤੇ ਆਪਣੇ ਨਾਮ ਦੀ ਦਾਤ ਦੇਵਸੀ ਤਾਂ ਘੋਹੇ ਤੇ ਸੁਖਦੇਵਾਂ ਨੇ ਪ੍ਰਸ਼ਾਦਿ ਗੁਰੂ ਨਾਨਕ ਜੀ ਅੱਗੇ ਰਖਿਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਇਹ ਕੀ ਲਿਆਇਆ ਹੈਂ ਤਾਂ ਘੋਹੇ ਕਹਿਆ ਜੀ ਤੇਰਾ ਦਿੱਤਾ ਹੋਇਆ ਪ੍ਰਸ਼ਾਦਿ ਲਿਆਇਆ ਹਾਂ ਬਾਬੇ ਕਿਹਾ ਭਾਈ ਘੋਹਾ ਤੈਨੂੰ ਸ਼ਬਦ ਦਿਤਾ ਸੀ ਤੂੰ ਇਹ ਕਿਸਦਾ ਪ੍ਰਸ਼ਾਦਿ ਤੇ ਕਿਧਰ

ਤੇ ਲਿਆਇਆ ਹੈਂ ਤਾਂ ਘੋਹੇ ਨੇ ਕਿਹਾ ਮੇਹਰਵਾਨ ਇਹ ਪ੍ਰਸ਼ਾਦਿ ਸਿਖਣੀ ਪ੍ਰੀਤ ਨਾਲ ਬਣਾਇਕੇ ਆਂਦਾ ਹੈ ਤੇ ਮੈਂ ਤੇਰੇ ਦਰਸ਼ਨ ਨਾਲ ਤ੍ਰਿਪਤ ਹੋਇਆ ਗਿਆ ਹਾਂ ਅਤੇ ਮੈਨੂੰ ਵੱਡੀ ਦਾਤ ਦਿੱਤੀ ਹੈ ਸੋ ਮੈਂ ਜਾਣਦਾ ਹਾਂ ਜੋ ਤੇਰਾ ਦਰਸ਼ਨ ਹੀ ਮੈਨੂੰ ਗੰਗਾ ਪਿਰਾਗ ਹੈ ਅਰ ਸਭਨਾਂ ਦਾ ਇਸ਼ਨਾਨ ਹੈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਤੈਨੂੰ ਖਬਰ ਹੋਸੀ ਕਿ ਨਾ ਹੋਸੀ ਤਾਂ ਭਾਈ ਘੋਹੇ ਕਿਹਾ ਜੀ ਮੈਨੂੰ ਤਾਂ ਖਬਰ ਨਹੀਂ ਜੀ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਭਾਈ ਘੋਹਾ ਤੇਰੇ ਬੇਟੇ ਨੇ ਤੇਰੇ ਨਾਲੋਂ ਭੀ ਤਪ ਭਾਰੀ ਕੀਤਾ ਆਹਾ ਪਰ ਇਕ ਖੋਟ ਵਿਚ ਹੋਇਆ ਹੈ ਉਸ ਤੋਂ ਇਸਨੂੰ ਤਿੰਨ ਜਨਮ ਵਿਛੜੇ ਨੂੰ ਹੋਏ ਹੈਨ ਸੋ ਹੁਣ ਤੇਰੇ ਘਰ ਭੀ ਤਪ ਕਰ ਅਤੇ ਸਾਡੇ ਸੱਤਵੇਂ ਜਾਮੇ ਪਾਸੋਂ ਇਹ ਉਧਰਨਾ ਹੈ ਤਾਂ ਘੋਹੇ ਅਰਦਾਸ ਕੀਤੀ ਜੀ ਮੇਹਰਬਾਨ ਤਪ ਤਿਸ ਕਾ ਪੂਰਾ ਹੋਇਆ ਤਾਂ ਇਹ ਮੁਕਤ ਕਿਉਂ ਨਾ ਹੋਇਆ ਤੇ ਕਸਰ ਕੀ ਰਹਿ ਗਈ ਆਹੀ ਅਤੇ ਇਹ ਜਨਮ ਤਿੰਨ ਜਾਮੇ ਕਿਸਦੇ ਹੋਇਆ ਸੋ ਇਹ ਕ੍ਰਿਪਾ ਕਰਕੇ ਦਸੀਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਤਿੰਨ ਜਨਮ ਇਹ ਤਰਖਾਣ ਦੇ ਘਰ ਰਿਹਾ ਭਗਤਿ ਵਿਚ ਰਿਹਾ ਅਤੇ ਪਹਿਲੇ ਜਨਮ ਉਦੇ ਸਿੰਘ ਦਾ ਬੇਟਾ ਬੀਰਮ ਦੇਉ ਕਾ ਭਾਈ ਸੋ ਬੀਰਮ ਦੇਉ ਅਤੇ ਇਸਦਾ ਨਾਮ ਨਰ ਸਿੰਘ ਥਾ ਤਬ ਇਨ ਦੋਨੋਂ ਨੇ ਤਪ ਭਾਰੀ ਕੀਆ ਥਾ ਪਰ ਇਸਨੇ ਉਸ ਕੀ ਬਰਾਬਰੀ ਕਰੀ ਥੀ ਅਤੇ ਬੀਰਮ ਦੇਉ ਪਿਛਲੇ ਜਨਮੋਂ ਕਾ ਉਤਮ ਥਾ ਤਬ ਉਸ ਕੇ ਮੁੱਖ ਤੇ ਆਵਾਜ਼ ਨਿਕਲੀ ਕਿ ਕਿਉਂ ਬਾਢੀਆਂ ਤਰਹਿ ਵਿੰਗ ਚੜ੍ਹਾਵਤਾ ਹੈਂ ਸੋ ਇਸ ਕਰਕੇ ਇਸਦਾ ਤਪ ਘਟ ਰਹਿਆ ਅਰ ਫੇਰ ਵੁਹ ਤੋ ਰਾਜਾ ਜਨਕ ਕਾ ਦਾਮਾਦ ਹੂਆ ਅਰ ਉਸਕੇ ਵਿਵਾਹ ਵਿਖੇ ਇਸਕੋ ਭੀ ਹਮ ਨੇ ਦੇਖਿਆ ਪਰ ਇਸ ਮੁਖ ਕੀ ਸੋਭਾ ਮਾੜੀ ਜੈਸੀ ਹੋ ਗਈ ਕਿਉਂਕਿ ਇਕ ਤੋ ਸਾਈਂ ਲੋਕੋਂ ਕਾ ਸਰਾਪ ਅਰ ਦੂਸਰਾ ਇਹ ਕ੍ਰੋਧ ਬਹੁਤ ਕਰਤਾ ਥਾ ਸੋ ਇਸ ਕਰਕੇ ਇਸ ਕੇ ਮੁੱਖ ਕੀ ਸੋਭਾ ਦੂਰ ਹੋਇ ਗਈ ਥੀ ਤਬ ਉਹ ਬੀਰਮ ਦੇਉ ਕਿਤਕੁ ਚਿਰ ਰਹਿ ਕਰ ਫੇਰ ਉਹ ਗੁਰੂ ਕੇ ਤੁਲ ਹੋਇਆ ਅਤੇ ਮਾਤ ਲੋਕ ਮਾਝੇ ਵਿਚ ਦਰਸੇ ਤ੍ਰਿਖਾਣ ਦੇ ਘਰ ਜਨਮ ਹੋਇਆ ਪਰ ਭਾਈ ਭਜਨ ਦਾ ਬੀਜ ਜਾਂਦਾ ਨਹੀਂ ਫਿਰ ਤੇਰੇ ਘਰ ਤਦ ਪੈਦਾ ਹੋਇਆ ਸੋ ਹੁਣ ਕਮਾਈ ਕਰਸੀ ਫੇਰ ਉਧਰਸੀ ਤਾਂ ਘੋਹੇ ਨੇ ਕਹਾ ਜੀ ਹੁਣ ਬੀਰਮ ਦੇਉ ਕਿਸਕੇ ਜਨਮੇਂਗਾ ਤਾਂ ਗੁਰੂ ਨਾਨਕ ਜੀ ਕਹਿਆ ਜੱਟ ਦੇ ਘਰ ਜਨਮੇਂਗਾ ਤੇ ਨਾਉਂ ਹੰਦਾਲ ਹੋਸੀ ਅਤੇ ਭਾਰੀ ਸੰਤ ਹੋਸੀ ਅਤੇ ਤੇਰੇ ਬੇਟੇ ਦੇ ਤ੍ਰਿਹੁ ਜਨਮ ਤ੍ਰਿਖਾਣਾਂ ਦਿਆਂ ਦਾ ਨਾਮ ਬਾਲੂ ਹਰੀਆ ਦਰਬਾਰੀ ਅਤੇ ਹੁਣ ਦਰਸਾ

ਹੈ ਤਾਂ ਗੁਰੂ ਨਾਨਕ ਜੀ ਕਹਿਆ ਉਹ ਸੱਤਦ੍ਰਵ ਜੋ ਨਦੀ ਹੈ ਤਿਸਕੇ ਕਿਨਾਰੇ ਏਕ ਪਿੰਡ ਬੜਾ ਕਸਬਾ ਹੋਵੇਗਾ ਸੋ ਉਥੇ ਇਸਨੂੰ ਸਾਡੇ ਅਉਤਾਰ ਦਾ ਦਰਸ਼ਨ ਹੋਸੀ ਤੇ ਖਤਰੀ ਜਨਮ ਇਹ ਭੀ ਹੋਸੀ ਤੇ ਉਹ ਅਸਾਡਾ ਭੇਖ ਭੀ ਖੱਤਰੀ ਦੇ ਘਰ ਹੋਸੀ ਪਰ ਉਸ ਦੀ ਇਸ ਉੱਪਰ ਬਹੁਤ ਕਿਰਪਾ ਹੋਸੀ ਅਰ ਬਾਲਕ ਜਾਮੇਂ ਵਿਚ ਇਸਦੇ ਨਾਲ ਬਹੁਤ ਸੰਗ ਵਿਚ ਰਹਿਆ ਕਰੇਗਾ ਅਰ ਉਹ ਸੰਗ ਹੀ ਇਸ ਨੂੰ ਰਖੇਗਾ ਅਤੇ ਵਿਸਾਹ ਏਸ ਦਾ ਰਤੀ ਨਾ ਕਰੇਗਾ ਤੇ ਭਾਈ ਵੁਹ ਬੜਾ ਗੁਰਮੁਖ ਹੋਸੀ ਤੇ ਜੇ ਤੂੰ ਕਹਿੰਦਾ ਹੋਵੇਂ ਜੋ ਗੁਰੂ ਭੀ ਜਨਮ ਵਿਚ ਆਂਵਦਾ ਹੈ ਤਾਂ ਇਹ ਜਾਣ ਜੋ ਉਹ ਰੰਚਕ ਉਸਕੀ ਅੰਤ ਹੋਤੀ ਹੈ ਉਹ ਵਿਸਤਾਰ ਕਰਕੇ ਪਸਰ ਜਾਂਦੀ ਹੈ ਇੰਵ ਜਾਣਕੇ ਭਰਮਣਾ ਨਹੀਂ ਭਾਈ ਘੋਹਾ ਕਲਜੁਗ ਵਿਚ ਸਾਡੇ ਸ਼ਬਦ ਬਿਨਾਂ ਕਿਸੇ ਨੂੰ ਨਹੀਂ ਜਾਨਣਗੇ ਤਾਂ ਗੁਰੂ ਜੀ ਸਲੋਕ ਕਿਹਾ॥

*ਸਲੋਕ ਮਹਲਾ ੧॥ ਜਾਮਾ ਪਹਿਰ ਵਿਚ ਬੈਠਾ ਸਗਲ ਪਰੋਈ ਸੂਤਾ॥ ਅੰਧਕਾਰ ਦੀਪਕ ਪਰਗਾਸਿਆ ਕਹੁ ਨਾਨਕ ਕਰਮ ਨ ਜਾਣੇ ਦੂਤਾ॥ ਆਦਿ ਪੁਰਖ ਅਪਰੰਪਰ ਕਰਤਾ ਆਪੇ ਦਾਨਾ ਬੀਨਾ॥ ਕਹਿਣ ਸੁਨਣ ਤੇ ਰਹੇ ਨਿਆਰਾ ਕਾਹੂੰ ਸੰਗ ਨ ਭੀਨਾ॥ ਤਾਕਾ ਜਨਮ ਨ ਵਰਨ ਚਿਹਨ ਹੈ ਕਉਣ ਕਹੈ ਤੂੰ ਕਦ ਕਾ॥ ਹਾਜ਼ਰ ਹਜ਼ੂਰ ਨਿਕਟ ਨ ਆਵੈ ਹਰਖ ਸੋਗ ਤੇ ਰਹਿਤਾ॥ ਗਗਨ ਨਿਰੰਤਰ ਸਹਜ ਨਿਵਾਸੀ ਕੂੰਜ ਅਵਾਜਾ ਬੋਲੈ॥ ਕਹੁ ਨਾਨਕ ਅਬ ਭਈ ਹੈਰਾਨੀ ਕੋਈ ਸਾਧੂ ਤਤੁ ਵਿਰੋਲੈ॥ ੨॥*

ਭਾਈ ਘੋਹਾ ਸਤਮੇਂ ਜਾਮੇਂ ਜਦ ਹੋਸੀ ਤਦੋਂ ਤੇਰਾ ਪੁੱਤਰ ਉਧਰਸੀ ਤਾਂ ਘੋਹੇ ਆਖਿਆ ਜੀ ਮੇਰੀ ਸਿਖਣੀ ਰੋਗੀ ਹੀ ਰਹਿੰਦੀ ਹੈ ਇਸ ਨੂੰ ਸ਼ਾਂਤ ਨਹੀਂ ਆਂਵਦੀ ਏਹ ਕ੍ਰਿਪਾ ਕਰਕੇ ਦਸੀਏ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਇਹ ਤਿੰਨ ਵਾਰੀ ਇਸਤ੍ਰੀ ਹੀ ਹੁੰਦੀ ਰਹੀ ਹੈ ਤੇ ਪਹਿਲ ਪਹਿਲ ਇਹ ਮਰਦਾਂ ਦਾ ਰੂਪ ਹੁੰਦੀ ਸੀ ਸੋ ਪਹਿਲੇ ਪਹਿਲ ਏਹ ਰਾਜਾ ਜਨਕ ਕੇ ਕਬੀਲਿਓਂ ਮੇਂ ਰਸੋਈਆ ਥਾ ਸੋ ਰਸੋਈ ਕਰੇ ਅਤੇ ਫਿਰ ਇਕ ਦਿਨ ਰਾਜਾ ਨੇ ਮਨ ਮੇਂ ਵਿਚਾਰ ਕੀਆ ਕਿ ਜ਼ਨਾਨੀਓਂ ਕੇ ਪ੍ਰਸ਼ਾਦਿ ਵਿਚੋਂ ਇਕੋਤਰ ਸੌ ਕੰਗਾਲਾਂ ਦਾ ਪ੍ਰਸ਼ਾਦਿ ਭੀ ਵੰਡ ਦੀਆ ਕਰੇ ਤਾਂ ਫਿਰ ਇਸ ਰਸੋਈਏ ਕੋ ਹੁਕਮ ਦੀਆ ਅਰ ਇਸ ਨੇ ਕਹਾ ਬਹੁਤ ਖੂਬ ਜੋ ਰਾਜਾ ਕੋ ਕਹਿ ਕਰ ਆਪਨੇ ਲੰਗਰ ਮੇਂ ਆਇਆ ਤਬ ਨਾਮ ਇਸਦਾ ਜਗੀਰੀ ਦਾਸ ਥਾ ਅਰ ਇਹ ਰੋਜ਼ ਭੰਡਾਰੇ ਸੇ ਇਕੋਤਰ ਸੌ ਕੀ ਰਸਦ ਲੀਆ ਕਰੇ ਪਰ ਲੈ ਕਰ ਆਪ ਖਾਇ ਲਵੇ ਸੋ ਤਬ ਇਸਕੀ ਭੂਖ ਭੀ ਅਧਕ ਹੀ ਦੋਨੋਂ

ਵਕਤ ਕੀ ਹੋਈ ਥੀ ਰਾਜਾ ਕੀ ਰਾਣੀ ਕੋ ਪਾਂਚ ਸਾਤ ਬਾਰ ਇਸ ਨੇ ਝੂਠ ਵੀ ਖੁਲਾਈ ਅਰ ਜਬ ਏਹ ਪਹਿਲੇ ਹੀ ਘਰ ਤੇ ਜਾਤਾ ਥਾ ਤਬ ਰਾਣੀ ਕੇ ਪੈਰੀਂ ਪੈਤਾ ਥਾ ਤੋ ਉਹ ਕ੍ਰਿਪਾ ਕਰਤੇ ਥੇ ਅਰ ਕਹਿਤੇ ਥੇ ਹੇ ਜਗੀਰ ਦਾਸ ਤੇਰੇ ਹਾਥ ਤੇ ਹਮ ਭੋਜਨ ਖਾਤੇ ਹੈਂ ਜਨਮਾਂ ਦਾ ਭੀ ਪੂਰਬੀਆਂ ਹੈਂ ਤਬ ਇਹ ਮੁਖ ਤੇ ਕਹਿਤਾ ਥਾ ਜੋ ਜੀ ਮੈਂ ਤੁਮਾਰਾ ਸਿਖ ਹੋਂ ਅਰ ਗੁਲਾਮ ਹੋਂ ਤਬ ਰਾਣੀ ਚੁਪ ਕਰ ਰਹਿਤੀ ਥੀ ਤਬ ਫਿਰ ਰਾਜਾ ਨੇ ਦਰੋਗੇ ਸੇ ਪੁਛਿਆ ਮੈਂ ਜਗੀਰਦਾਸ ਕੋ ਕਹਾ ਹੂਆ ਹੈ ਇਕੋਤਰ ਸੌ ਮਨੁੱਖਾਂ ਕਾ ਪ੍ਰਸ਼ਾਦਿ ਬਾਂਟਿਆ ਕਰ ਤਬ ਦਰੋਗੇ ਨੇ ਕਿਹਾ ਮੈਨੇ ਤੋ ਕਬੀ ਨਹੀਂ ਬਾਂਟਤੇ ਦੇਖਿਆ ਤਬ ਰਾਜਾ ਨੇ ਇਸਕੋ ਬੁਲਾਇ ਕਰ ਕ੍ਰੋਧ ਨਹੀਂ ਕੀਆ ਅਰ ਰਸਨਾ ਸੇ ਕਿਹਾ ਜਗੀਰ ਦਾਸ ਤੂੰ ਇਕੋਤਰ ਸੌ ਕੰਗਾਲ ਕੋ ਪ੍ਰਸ਼ਾਦਿ ਰਾਣੀ ਕੀ ਰਸੋਈ ਤੋ ਬਾਂਟਤਾ ਹੈਂ ? ਤਾਂ ਇਸਕੀ ਜ਼ਬਾਨ ਸੇ ਅਵਾਜ਼ ਨ ਨਿਕਲੀ ਅਰ ਮੁਖ ਤੇ ਬਾਤ ਇਸ ਵਾਸਤੇ ਨਹੀਂ ਸੀ ਨਿਕਲਤੀ ਜੋ ਏਕ ਤੋ ਇਹ ਝੂਠਾ ਥਾ ਅਰ ਦੂਸਰੇ ਰਾਜਾ ਜੀ ਸਤਿ ਬ੍ਰਿਤਿ ਅਰ ਅਤਿਰੂਪ ਥੇ ਉਨਕੇ ਸਨਮੁਖ ਝੂਠ ਕੈਸੇ ਬੋਲ ਸਕੇ ਸੋ ਜਬ ਇਸਕੇ ਮੁੱਖ ਸੇ ਆਵਾਜ਼ ਨਾ ਨਿਕਲੀ ਤਬ ਰਾਜਾ ਨੇ ਕਹਿਆ ਕਿ ਤੂੰ ਤਾਂ ਤ੍ਰੀਮਤ ਰੂਪ ਹੈਂ ਐਸੇ ਕਹਿ ਕਰ ਰਾਜਾ ਚੁਪ ਕਰ ਰਹਿਆ ਅਰ ਇਹ ਡਰ ਆਇਆ ਤੇ ਲਗਾ ਵਿਚਾਰ ਕਰਨ ਜੋ ਹੁਣ ਕਿਆ ਕਰੇਂ ਮੁਝ ਕੋ ਤੋ ਸਰਾਪ ਗੁਰਾਂ ਕਾ ਹੂਆ ਹੈ ਸੋ ਤਬ ਇਸ ਕਾ ਸਰੀਰ ਲੰਗਰ ਵਿਚ ਹੀ ਚਲਣ ਲੱਗਾ ਪਰ ਬੁਰੀ ਕਸਵਟੀ ਸੇ ਜਬ ਦੋ ਪਹਿਰ ਅਰੜਾਉਂਦਾ ਰਿਹਾ ਤਬ ਰਾਣੀ ਜੀ ਨੇ ਪੁਕਾਰ ਸੁਣੀ ਅਰ ਉਹ ਬਹੁਤ ਦਇਆ ਸੇ ਸੁਣਕੇ ਆਏ ਸੋ ਜਬ ਆਇ ਕਰ ਦੇਖਾ ਪਰ ਏਸ ਨੇ ਕਿਹਾ ਹੇ ਮਾਤਾ ਜੀ ਮੈਨੂੰ ਰਾਜਾ ਜੀ ਦਾ ਸਰਾਪ ਹੋਇਆ ਹੈ ਸੋ ਜਾਹ ਤੂੰ ਤਾਂ ਤ੍ਰੀਮਤ ਹੈਂ ਅਤੇ ਹੁਣ ਮੇਰੀ ਦੇਹ ਛੁਟਦੀ ਨਹੀਂ ਸੋ ਕਦੀ ਮੇਰਾ ਭੀ ਉਧਾਰ ਹੋਸੀ ਤਾਂ ਮਾਤਾ ਨੇ ਕਿਹਾ ਹੇ ਪੁੱਤਰ ਤਿੰਨ ਜਨਮ ਇਸਤ੍ਰੀ ਦੇ ਜਾਮੇ ਵਿਚ ਰਹੇਂਗਾ ਅਤੇ ਚੌਥਾ ਭੀ ਇਸਤ੍ਰੀ ਦਾ ਹੋਸੀ ਪਰ ਉਸ ਭਰਤੇ ਤੋਂ ਗਤਿ ਪ੍ਰਾਪਤ ਹੋਵੇਗੀ ਤੇ ਤੇਰਾ ਮਨੁੱਖ ਜਨਮ ਹੋਵੇਗਾ ਸੋ ਇਤਨੀ ਬਾਤ ਕਹਿ ਕਰ ਰਾਣੀ ਮੰਦਰ ਮੇਂ ਆਈ ਅਰ ਪਿਛੇ ਇਸਦਾ ਸਰੀਰ ਚਲ ਗਿਆ ਅਤੇ ਭਾਈ ਘੋਹੇ ਸ਼ਾਸਤਰਕਾਰੋਂ ਨੇ ਭੀ ਕਿਹਾ ਹੈ ਕਿ ਜੋ ਜੂਠਾ ਕਰਕੇ ਕਿਸੇ ਮਨੁੱਖ ਯਾ ਇਸਤ੍ਰੀ ਨੂੰ ਦੇਂਦਾ ਹੈ ਉਹ ਇਸਤ੍ਰੀ ਦੇਹੀ ਜਨਮ ਵਿਚ ਰਹਿੰਦਾ ਹੈ ਸੋ ਏਸਨੇ ਇਕ ਤਾਂ ਜੂਠਾ ਰਾਣੀ ਨੂੰ ਖਵਾਇਆ ਤੇ ਦੂਸਰਾ ਰਾਜਾ ਕਾ ਸਰਾਪ ਹੋਇਆ ਪਰ ਭਾਈ ਘੋਹਾ ਭਗਤੀ ਕੀਤੀ ਜਾਂਦੀ ਨਹੀਂ ਸੀ ਤ੍ਰੀਮਤ ਭੀ ਹੋਈ ਪਰ ਸਾਈਂ ਲੋਕਾਂ ਦੇ ਘਰ ਹੋਂਦੀ ਰਹੀ ਅਤੇ ਹੁਣ ਤੇਰੇ ਘਰ

ਇਸਤ੍ਰੀ ਹੋ ਕਰ ਸਿਝਸੀ ਅਰ ਹੁਣ ਫੇਰ ਮਰਦ ਦੇ ਜਨਮ ਹੋ ਕੇ ਉਧਰੇਗੀ ਅਰ ਅੱਗੇ ਜਿਨ੍ਹਾਂ ਦੇ ਘਰ ਹੁੰਦੀ ਰਹੀ ਹੈ ਸੋ ਤਿਨ੍ਹਾਂ ਦੇ ਨਾਉਂ ਇਹ ਹਨ ਜੋ ਪਹਿਲੇ ਖੱਤ੍ਰੀ ਹੋਈ ਰਮਦਾਸ ਉਸ ਦੇ ਘਰ ਹੋਈ ਸੀ ਸੋ ਉਹ ਭੀ ਸੰਤ ਆਹਾ ਅਰ ਫੇਰ ਇਕ ਤਰਖਾਣ ਧਰਮੇ ਦੇ ਘਰ ਹੋਈ ਉਹ ਭੀ ਸਿੱਖ ਹੀ ਥਾ ਪਰ ਏਸ ਨੇ ਸੀਲ ਨ ਪਾਲਿਆ ਹਰਾਮ ਹੀ ਕਰਦੀ ਰਹੀ ਅਰ ਇਸ ਦਾ ਘਰ ਵਾਲਾ ਸੰਤ ਥਾ ਸੋ ਉਸਨੇ ਮੂੰਹ ਤੇ ਤੋ ਕੁਛ ਨਾ ਕਿਹਾ ਪਰ ਫੇਰ ਉਸ ਪਾਸ ਤੇ ਚਮਾਰ ਦੇ ਘਰ ਹੋਈ ਪਰ ਉਹ ਭੀ ਸ਼ਬਦ ਬਾਣੀ ਪੜ੍ਹਦੇ ਸੁਣਦੇ ਸੇ ਭਗਤਾਂ ਦਾ ਨਾਉਂ ਬੀਨਾ ਥਾ ਅਤੇ ਤਬ ਇਹ ਬਹੁਤ ਸੁੰਦਰੀ ਸੀ ਪਰ ਏਸਦਾ ਸਤਿ ਰਿਹਾ ਸੋ ਸਤ ਰਹੇ ਦਾ ਸਦਕਾ ਹੁਣ ਤੇਰੇ ਘਰ ਹੈ ਅਤੇ ਜਦ ਤੇਰੇ ਘਰੋਂ ਮਰਸੀ ਤਦ ਫੇਰ ਮਰਦ ਜਾਮਾ ਹੋਸੀ ਭਾਈ ਇਸਦੀ ਇਉਂ ਹਕੀਕਤ ਹੈ ਤਾਂ ਘੋਹੇ ਪੁਛਿਆ ਮਿਹਰਬਾਨ ਸੈਦੋ ਕਦ ਉਧਰਸੀ ਤਾਂ ਗੁਰੂ ਨਾਨਕ ਜੀ ਸਲੋਕ ਕਿਹਾ-ਸਲੋਕ ਮਹਲਾ ੧ ॥ ਦਸਤ ਮੁਹਾਰ ਆਪਣੇ ਵਸਿ ਰਾਖੀ ਜਾਂ ਤੁਣਕੇ ਤਾਂ ਤੋਲੈ ॥ ਭਰਮ ਭੀਤ ਵਿਚ ਜਗ ਡੋਲਿਆ ਵੁਹ ਆਪ ਅਡੋਲ ਨ ਡੋਲੈ ॥ ਪੈਨਣਹਾਰ ਸਦਾ ਅਬਿਨਾਸੀ ਤਾਂ ਤੇ ਰਹੇ ਨਿਆਰਾ ॥ ਕਹੁ ਨਾਨਕ ਕੋਟਿ ਜੁਗ ਬੀਤੇ ਤਾਕਾ ਅੰਤ ਨ ਪਾਰਾ ॥ ਮੁਖ ਆਗਰਕਾ ਕਿਹਾ ਜੋ ਮਾਨੇ ਸੋ ਸਿੱਖ ਭਰਮ ਭੁਲਾਨੇ ॥ ਸਬਦਿ ਨਿਰੰਤਰਿ ਜੋ ਸਿੱਖ ਖੋਜੇ ਸਾਚੈ ਸਬਦ ਸਮਾਨੈ ॥ ਬਾਬਾ ਮਹਲਾ ਮਹਲ ਜੋ ਨਾਵਾ ਪ੍ਰਗਟਿਓ ਆਇ ॥ ਤਿਸਕੋ ਬਖਸ਼ੇ ਨਾਨਕ ਜਿਸਨੋ ਦੇਇ ਬੁਝਾਇ ॥ ੧ ॥ ਫੇਰ ਘੋਹੇ ਅਰਦਾਸ ਕੀਤੀ ਜੀ ਮਿਹਰਵਾਨ ਤੂੰ ਖਾਂਦਾ ਪੀਂਦਾ ਕਿਛ ਨਹੀਂ ਤਾਂ ਗੁਰੂ ਨਾਨਕ ਜੀ ਬਚਨ ਕੀਤਾ- ਸਲੋਕ ਮਹਲਾ ੧ ॥ ਆਪਾ ਮਧੇ ਘਰ ਕਾਰ ਨਾ ਕਿਛ ਪੀਐ ਨ ਖਾਇ ॥ ਨੀਚਾ ਅੰਦਰ ਨੀਚ ਜਾਤਿ ਸਤਿਗੁਰੂ ਰਹੇ ਬਿਲਾਇ ॥ ਸਾਂਗੀ ਸਾਂਗ ਬਨਾਇਆ ਫੀਟੈ ਸਗਲ ਜਹਾਨ ॥ ਨਾਨਕ ਗੁਰਮੁਖਿ ਉਬਰੇ ਕੋ ਸਬਦ ਰਤ੍ਹਾ ਗਿਆਨ ॥ ਗੁਰ ਚੇਲੇ ਰਹਿਰਾਸ ਹੈ ਅੰਦਰ ਦੇਖੈ ਟੋਹਿ ॥ ਸਾਖੀ ਹਰਿ ਪ੍ਰਭ ਹੋਇਆ ਨਾਹਿ ਮਿਲਾਵਾ ਹੋਇ ॥ ੧ ॥ ਭਾਈ ਆਗੈ ਹੋਰ ਸਮਾਂ ਵਰਤਦਾ ਸੀ ਪਰ ਜਿਤਨਾ ਚਿਰ ਸਾਡਾ ਅਵਤਾਰ ਰਹਿਸੀ ਉਤਨਾ ਚਿਰ ਜੁਗ ਭਲਾ ਵਰਤਸੀ ਘੋਰ ਕਲਜੁਗ ਅਗੇ ਵਰਤਸੀ ਜੋ ਪੀਰ ਦੀ ਪੀਰੀ ਨ ਰਹਿਸੀ ਤੇ ਫਕੀਰ ਦੀ ਫਕੀਰੀ ਨਾ ਰਹਿਸੀ ਜੋ ਆਪ ਨਿਰੰਕਾਰ ਹੀ ਸਾਚਾ ਹੋਸੀ ਹੋਰ ਸਭ ਝੂਠੇ ਹੋਸਨ ਤੇ ਸਰੀਰਾਂ ਵਿਚੋਂ ਬਰਕਤ ਭੀ ਘਟ ਜਾਸੀ ਤੇ ਕਿਸੇ ਸੰਤ ਵਿਚ ਬਰਕਤ ਹੋਸੀ ਤਾਂ ਭਾਈ ਘੋਹੇ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਪ੍ਰਸ਼ਾਦਿ ਤਾਂ ਮੂੰਹ ਪਾਵੋ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਤੂੰ ਆਪਣੇ ਨਫਰ ਨੂੰ ਲਿਆਵੇਂ ਤਾਂ ਅਸੀਂ

ਪ੍ਰਸ਼ਾਦਿ ਅਚਵੀਏ ਤਾਂ ਘੋਹੇ ਆਖਿਆ ਮੇਹਰਬਾਨ ਕਿਆ ਜੀਆਂ ਜੰਤਾਂ ਨੂੰ ਮਿਲਨਾ ਹੈ ਪ੍ਰਸ਼ਾਦਿ ਅਚਵੀਏ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਘੋਹਾ ਬਿਨਾਂ ਉਸਦੇ ਮਿਲਾਪ ਅਸੀਂ ਪ੍ਰਸ਼ਾਦਿ ਅਚਵਣਾ ਨਹੀਂ ਤਾਂ ਘੋਹੇ ਆਪਣੀ ਤ੍ਰੀਮਤ ਨੂੰ ਕਿਹਾ ਸਿਖਣੀਏਂ ਤੂੰ ਕਰਮ ਦੇਵੀ ਆਪਣੀ ਨੂੰਹ ਅਤੇ ਅੰਮ੍ਰਿਤੀਏ ਨੂੰ ਭੇਜ ਦੇਵੇਂ ਤਾਂ ਉਹ ਭੀ ਦਰਸ਼ਨ ਕਰ ਜਾਵਣ ਤਾਂ ਗੁਰੂ ਜੀ ਪਾਸੋਂ ਸੁਖਦੇਵਾਂ ਤੁਰ ਕੇ ਘਰ ਗਈ ਤਾਂ ਘੋਹੇ ਅਤੇ ਦਰਸੇ ਦੋਵੇਂ ਹੱਥ ਜੋੜੇ ਅਰ ਕਿਹਾ ਕਿ ਪਾਤਸ਼ਾਹ ਤੂੰ ਜਾਣੀਜਾਣ ਹੈਂ ਸੋ ਗਰੀਬ ਨਿਵਾਜ਼ ਤੂੰ ਕਿਸ ਅਧਾਰ ਰਹਿੰਦਾ ਹੈਂ ਖਾਂਦਾ ਪੀਂਦਾ ਕਿਛ ਨਹੀਂ ਤਾਂ ਗੁਰੂ ਜੀ ਸਲੋਕ ਕਿਹਾ—

ਸਲੋਕ ਮਹਲਾ ੧ ॥

*ਆਦਿ ਪੁਰਖ ਕੋ ਹਮ ਨੇ ਜਾਨਿਆ॥ ਦੂਸਰ ਕੋ ਹਮ ਨਾਹਿ ਪਛਾਨਿਆ॥ ਏਕਸ ਕੇ ਗੁਨ ਗਾਇ ਬਿਅੰਤਿ॥ ਜੋ ਸਗਲ ਸਮਗ੍ਰੀ ਕਾ ਜਾਨੇ ਅੰਤ॥ ਖਟ ਦਰਸ਼ਨ ਉਸਕਾ ਧਿਆਨ ਧਾਰਹਿ॥ ਦੇਉ ਦਾਨੋ ਦੈਤ ਉੱਪਰ ਡਰ ਕੇ ਵਾਰਹਿ॥ ਹਮ ਨੇ ਏਕ ਨਿਰੰਜਨ ਧਿਆਇਆ॥ ਤਿਸ ਕਰ ਜਮ ਕਾ ਭਉ ਗਵਾਇਆ॥ ਜਬ ਦੇਖਿਆ ਪਾਰਬ੍ਰਹਮ ਕਰਤਾ ਅਬਿਨਾਸੀ॥ ਤਬ ਹਮਾਰੀ ਟੂਟ ਗਈ ਪੈਰਨ ਕੀ ਫਾਸੀ॥ ਦੂਜੇ ਕੋ ਹਮ ਕਬਹੁ ਨ ਜਾਨਿਆ॥ ਏਕਸ ਕੇ ਸੰਗ ਹਮਾਰਾ ਮਨ ਮਾਨਿਆ॥ ਜਿਸ ਜਗਤ ਕੋ ਲੋਕ ਸਚ ਕਰ ਮਾਨੈ॥ ਗੁਰ ਪ੍ਰਸ਼ਾਦਿ ਸੁਪਨਾ ਕਰ ਜਾਨੈ॥ ਔਰ ਲੋਕ ਤ੍ਰੈਗੁਨ ਮੈਂ ਜਪਤੇ॥ ਹਮ ਇਸ ਪਾਪਾਂ ਮਧ ਨਹੀਂ ਘਰ ਕਰਤੇ॥ ਜਬ ਕਾ ਦੇਖਿਆ ਦੀਨ ਦਇਆਲਾ॥ ਤਬ ਕਾ ਹਮਰਾ ਛੁਟਿਆ ਸਭ ਜੰਜਾਲਾ॥ ਸਾਧ ਸੰਗਤ ਹਮ ਰਲ ਕੀਰਤਨ ਕਰਤੇ॥ ਜਲ ਮਹਿ ਜਲ ਹੀ ਰੂਪ ਹੋਇ ਨਿਰੰਕਾਰੀ ਫਿਰਤੇ॥ ਕਹੁ ਨਾਨਕ ਹਮ ਝੋਲ ਪਿਆਲਾ ਅੰਮ੍ਰਿਤ ਕਾ ਪੀਆ॥ ਤਿਸ ਕਰ ਓਅੰਕਾਰ ਕੇ ਸੰਗ ਰਲੀਆ ॥ ੧ ॥*

ਜਾਂ ਸ਼ਬਦ ਕਾ ਭੋਗ ਪਿਆ ਤਾਂ ਅੰਮ੍ਰਿਤੀਏ ਆਇਕੇ ਮੱਥਾ ਟੇਕਿਆ ਅਤੇ ਪਿਛੋਂ ਤੇ ਕਰਮ ਦੇਵਾਂ ਨੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਕਿਹਾ ਆਓ ਭਾਈ ਅੰਮ੍ਰਿਤੀਆ ਕਰਤਾਰ ਚਿੱਤ ਆਵੇ ਅਤੇ ਬੀਬੀ ਕਰਮ ਦੇਵਾਂ ਨੂੰ ਕਰਤਾਰ ਚਿੱਤ ਆਵੇ ਤਾਂ ਘੋਹੇ ਅਤੇ ਦਰਸੇ ਦੋਹਾਂ ਮੱਥਾ ਟੇਕਿਆ ਅਤੇ ਫੇਰ ਗੁਰੂ ਜੀ ਅੱਗੇ ਕਰਮ ਦੇਵੀ ਨੇ ਬਹੁਤ ਅਧੀਨਗੀ

ਸਾਥ ਮੱਥਾ ਟੇਕਿਆ ਅਤੇ ਬੜੇ ਅਦਬ ਨਾਲ ਗਲ ਵਿਚ ਪੱਲਾ ਪਾ ਕੇ ਅਰਦਾਸ ਕੀਤੀ ਪਾਤਸ਼ਾਹ ਸਾਸਾਂ ਦਾ ਸਹਾਈ ਹੋਵੀਂ ਤੇ ਨਾਮ ਦੀ ਦਾਤ ਦੇਵੀਂ ਤੇ ਗਰੀਬ ਨਿਵਾਜ਼ ਤੇਰੇ ਚਰਨਾਂ ਨਾਲ ਧਿਆਨ ਰਹੇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਭਾਈ ਘੋਹਾ ਤੇਰੀ ਨੌਂਹ ਬੜੀ ਗੁਰਮੁਖ ਹੈ ਤੇ ਪਿਛੇ ਭੀ ਭਲੀ ਆਹੀ ਤਾਂ ਘੋਹੇ ਆਖਿਆ ਜੀ ਮਿਹਰਬਾਨ ਤੁਸਾਂ ਗੁਲਾਮ ਨੂੰ ਕੀ ਫੁਰਮਾਇਆ ਤਾਂ ਗੁਰੂ ਜੀ ਕਹਿਆ ਸੁਣ ਭਾਈ ਘੋਹਾ ਤੇਰੀ ਨੌਂਹ ਦੀ ਵਾਰਤਾ ਜੋ ਤਰੇਤੇ ਵਿਚ ਰਾਜਾ ਜਨਕ ਕੀ ਰਾਣੀ ਕਮਲਾਵਤੀ ਕੀ ਖਾਸ ਗੋਲੀ ਹੋਤੀ ਥੀ ਅਰ ਬਹੁਤ ਟਹਿਲ ਮੇਂ ਰਹਿਤੀ ਥੀ ਅਰ ਜਬ ਰਾਜਾ ਜ਼ਨਾਨੀਓਂ ਮੇਂ ਜਾਤਾ ਥਾ ਤੋ ਇਸਕਾ ਨਾਮ ਕਮਲਾਵਤੀ ਹੋਤਾ ਥਾ ਸੋ ਰਾਜਾ ਜੀ ਇਸ ਕੋ ਪੂਛੈ ਰੀ ਕਮਲਾਵਤੀ ਤੇਰਾ ਵਿਵਾਹ ਕਰ ਦੇਵੇਂ ਜੇ ਤੂੰ ਇਸ ਬਾਤ ਪਰ ਰਾਜ਼ੀ ਹੋਵੇਂ ਤੋ ਤੇਰਾ ਕਿਸੀ ਪੁਰਖ ਸਾਥ ਵਿਵਾਹ ਕਰਾਇ ਦੇਵੇਂ ਤਬ ਇਹ ਕਹਿਤੀ ਥੀ ਤੁਮ ਮੇਰੇ ਗੁਰੂ ਹੋ ਤੁਮ ਆਪਣੇ ਦਰਸ਼ਨ ਕੀ ਹੀ ਮੁਝੇ ਤ੍ਰਿਪਤ ਦੇਹੋ ਤਬ ਰਾਜੇ ਗੰਭੀਰ ਬਾਣੀ ਸੇ ਦਇਆ ਕਰਕੇ ਕਹਾ ਜੋ ਰੀ ਕਮਲਾਵਤੀ ਤੇਰਾ ਇਕ ਜਨਮ ਔਰ ਰਹਿਆ ਸੋ ਉਸਕੇ ਘਰ ਮੇਂ ਤੂੰ ਬੀਸ ਬਰਸ ਰਹੇਂਗੀ ਪਰ ਤੇਰਾ ਧਰਮ ਸਤ ਰਹੇਗਾ ਅਰ ਪਾਛੇ ਉਸ ਕੇ ਮਿਰਤ ਹੋਵੇਂਗੀ ਸੋ ਤਬ ਤੇਰੇ ਘਰ ਵਾਲੇ ਕਾ ਨਾਮ ਤੇਜ ਨਿਧਿ ਹੋਵੇਗਾ ਜਨਮ ਖੱਤ੍ਰੀ ਦੇ ਘਰ ਹੋਵੇਗਾ ਅਰ ਫੇਰ ਤੂੰ ਉਸ ਕੋ ਘਰ ਤੇ ਮਿਰਤ ਹੋ ਕਰ ਜੱਟ ਦੇ ਘਰ ਹੋ ਕਰ ਉਧਰੇਂਗੀ ਸੋ ਹੁਣ ਤੂੰ ਘੋਹੇ ਸਿੱਖ ਦੀ ਨੌਂਹ ਹੈਂ ਤੇ ਦਰਸੇ ਸੰਤ ਦੀ ਸਿਖਣੀ ਹੈਂ ਅਰ ਹੁਣ ਬੇੜਾ ਪਾਰ ਲੰਘਸੀ ਸੋ ਹੁਣ ਤੇਰਾ ਗੁਰੂ ਕੇ ਚਰਨਾਂ ਪਾਸ ਟਿਕਾਣਾ ਹੋਸੀ ਅਰ ਤੇਰੇ ਸੰਗ ਕਰਕੇ ਮਾਈਆਂ ਪੁਰਖ ਉਧਰਨਗੇ ਤੇ ਫੇਰ ਗੁਰੂ ਨਾਨਕ ਜੀ ਕਹਿਆ ਲਿਆਓ ਭਾਈ ਘੋਹਾ ਤੇਰਾ ਪ੍ਰਸ਼ਾਦਿ ਅਚਵੀਏ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਛੇ ਵੰਡੇ ਕਰ ਜੋ ਇਕ ਘੋਹੇ ਨੂੰ ਦੇਹ ਅਰ ਇਕ ਅੰਮ੍ਰਿਤੀਏ ਨੂੰ ਇਕ ਬਾਟਾ ਦਰਸੇ ਨੂੰ ਇਕ ਸੁਖਦੇਵਾਂ ਨੂੰ ਇਕ ਤੂੰ ਲੈ ਅਰ ਇਕ ਸਾਡੇ ਹੱਥ ਲਿਆਇ ਕਰ ਦੇਹ ਅਰ ਕਹਿਆ ਕਿ ਭਲਾ ਸੁਖਦੇਵਾਂ ਦੇ ਵਾਸਤੇ ਉੱਤਮ ਪ੍ਰਸ਼ਾਦਿ ਆਂਦਾ ਹੈ ਤਾਂ ਗੁਰੂ ਨਾਨਕ ਜੀ ਨੇ ਪ੍ਰਸਾਦਿ ਮੂੰਹ ਪਾਇਆ ਤਾਂ ਫਿਰ ਸਭਨਾਂ ਮੂੰਹ ਪਾਇਆ ਅਤੇ ਫਿਰ ਗੁਰੂ ਜੀ ਮੂੰਹ ਪਾਇ ਕਰ ਘੋਹੇ ਨੂੰ ਅੰਮ੍ਰਿਤੀਏ ਨੂੰ ਚੌਹਾਂ ਨੂੰ ਪ੍ਰਸ਼ਾਦ ਦਿਤਾ ਤਾਂ ਭਾਈ ਘੋਹੇ ਨੇ ਉਹ ਮੂੰਹ ਪਾਇਆ ਸੋ ਪਾਉਣ ਨਾਲ ਹੀ ਕਪਾਟ ਖੁਲ੍ਹ ਗਏ ਅਰ ਦਿੱਬ ਦ੍ਰਿਸ਼ਟ ਹੋਇ ਗਈ ਅਰ ਸ਼ੁਧ ਰਿਦਾ ਹੋਇਆ ਅਰ ਬਾਣੀ ਉਚਾਰਨ ਲੱਗਾ ਤਾਂ ਦਰਸੇ ਅਤੇ ਅੰਮ੍ਰਿਤੀਏ ਨੂੰ ਭੀ ਸੀਤ ਪ੍ਰਸਾਦਿ ਦਿਤਾ ਤਾਂ ਫੇਰ ਤਿੰਨੇ ਇਕ ਰੂਪ ਹੋਇ ਗਏ ਤਾਂ ਭਾਈ

ਘੋਹੇ ਸ਼ਬਦ ਉਚਾਰਿਆ ਗੁਰੂ ਨਾਨਕ ਜੀ ਅੱਗੇ ਮੱਥਾ ਟੇਕ ਕੇ॥

ਧੰਨ ਧੰਨ ਗੁਰੂ ਨਾਨਕ ਜੀ ਜਿਨ ਪੂਰਨ ਕੀਆ ਉਪਦੇਸ਼॥ਤਿਸਕੀ ਨਦਰ ਤੇ ਹਮ ਤਰੇ ਔਰ ਤਰੇ ਹੈਂ ਅਨੇਕ॥ਭਈ ਕ੍ਰਿਪਾ ਨਿਰੰਜਨ ਕੀ ਜਬ ਹਮ ਤੁਮਾਰਾ ਦਰਸ਼ਨ ਕੀਨਾ॥ ਐਸਾ ਤੁਮਾਰਾ ਨਾਮ ਹੈ ਜੋ ਗਰੀਬ ਨਿਵਾਜ਼ ਆਪ ਪ੍ਰਬੀਨਾ॥ ਤੁਮਰੋ ਦਰਸ਼ਨ ਤੇ ਹਮ ਭਏ ਸੁਹੇਲੇ॥ਧੰਨ ਧੰਨ ਗੁਰੂ ਨਾਨਕ ਜੀ ਜਿਨ ਪੈਰ ਕੇ ਬੰਧਨ ਖੋਲੇ॥ਤੁਮ ਕ੍ਰਿਪਾ ਕੀਤੀ ਤਬ ਤੁਮਾਰਾ ਹਮ ਦਰਸ਼ਨ ਪਾਇਆ॥ ਹਮ ਕੀਟ ਜੰਤ ਕ੍ਰਿਪਣ ਕੀ ਕਰੋ ਸਹਾਇਆ॥ ਦਿਸੰਤਰ ਹਮ ਫਿਰ ਬਹੁ ਥਾਕੇ॥ ਕਿਨਹੁ ਨ ਦਿਖਾਇਆ ਉਹ ਪ੍ਰੇਮ ਰਸ ਪਾਗੇ॥ ਗੁਰੂ ਪਰਮੇਸ਼ਰ ਗੁਰੂ ਨਾਨਕ ਤੂੰ ਗੁਰੂ ਸੂਰਾ ਤੂੰ ਪੂਰਾ॥ਖੋਲ ਕਪਾਟ ਮੁਝ ਚੇਰੇ ਹੂ ਕੇ ਸਭ ਕਾਰਜ ਕੀਨਾ ਹੈ ਪੂਰਾ॥੧॥ਤਾਂ ਫਿਰ ਸਭੇ ਚਾਰੋਂ ਨੇ ਗੁਰੂ ਨਾਨਕ ਜੀ ਅੱਗੇ ਮੱਥਾ ਟੇਕਿਆ ਤਾਂ ਫਿਰ ਗੁਰੂ ਨਾਨਕ ਜੀ ਨੇ ਘੋਹੇ ਨੂੰ ਥਾਪੀ ਲਾਈ ਤਾਂ ਘੋਹਾ ਸ਼ਬਦ ਵਿਚ ਮਗਨ ਹੋਇਆ ਤਾਂ ਗੁਰੂ ਨਾਨਕ ਜੀ ਓਥੋਂ ਰਮਦੇ ਰਹੇ॥ ਬੋਲੋ ਜੀ ਵਾਹਿਗੁਰੂ॥ ੧੧੪॥

## ਉਪਰੰਤ ਸਾਖੀ ਸੰਤਾਂ ਨਾਲ ਹੋਈ

ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਪੂਰਬ ਦੀ ਧਰਤ ਜਾਇ ਪ੍ਰਾਪਤ ਹੂਏ ਤਾਂ ਓਥੇ ਸ੍ਰੀ ਗੁਰੂ ਬਾਬੇ ਜੀ ਨੂੰ ਮਹਾਂਪੁਰਖ ਆਇ ਮਿਲੇ ਅਤੇ ਆਇ ਕਰ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਤੇ ਮੁਖੋਂ ਆਖਿਓ ਬਾਬਾ ਜੀ ਰਾਮ ਰਾਮ ਤਾਂ ਅਗੋਂ ਗੁਰੂ ਨਾਨਕ ਜੀ ਕਹਿਆ ਆਵੋ ਜੀ ਸੰਤਹੁ ਜੀ ਸਤਿਨਾਮ ਜੀ ਆਈਏ ਜੀ ਤਾਂ ਓਹਨਾਂ ਸੰਤਾਂ ਨੇ ਇਕ ਘੜੀ ਬੈਠ ਕਰ ਅਰਦਾਸ ਕੀਤੀ ਜੀ ਹਮ ਆਪ ਦੇ ਨਾਮ ਤੋਂ ਬਲਿਹਾਰੀ ਹਾਂ ਹੇ ਗਰੀਬ ਨਿਵਾਜ਼ ਜੀ ਆਪ ਦਾ ਹੁਕਮ ਹੋਵੇ ਤਾਂ ਇਕ ਬੇਨਤੀ ਕਰੀਏ ਜੋ ਹਮਾਰੇ ਦਿਲ ਮੇਂ ਸੰਸਾ ਹੈ ਪੁਛੀਏ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਨਿਰਸੰਦੇਹ ਪੂਛੋ॥ਤਬ ਸੰਤਾਂ ਨੇ ਕਿਹਾ ਹੇ ਦੀਨਾ ਬੰਧੂ ਜੀ ਕਈ ਪੁੰਨ ਕਰਦੇ ਹਨ ਇਕ ਹੋਮ ਜੱਗ ਕਰਦੇ ਹਨ ਇਕ ਤੀਰਥ ਕਰਦੇ ਹੈਨ ਸੋ ਤਿਨ ਕਉ ਕਯਾ ਫਲ ਹੋਵੇਗਾ ਔਰ ਤਿਨ ਕੀ ਮੁਕਤੀ ਹੋਵੇਗੀ ਕਿ ਨਾ ਹੋਵੇਗੀ ਤਾਂ ਗੁਰੂ ਜੀ ਨੇ ਇਕ ਸ਼ਬਦ ਕਿਹਾ॥ਰਾਗੁ ਭੈਰਉ ਮਹਲਾ ੧॥ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥ ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ॥ ੧॥ ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ॥ ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲ ਮਰਿ ਭ੍ਰਮਨਾ॥੧॥ਰਹਾਉ॥ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ

ਤਿਕਾਲ ਕਰੈ॥ ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ॥ ੨॥ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ॥ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ॥ ੩ ॥ ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ॥ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ॥੪॥ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ॥ਗੁਰ ਪਰਸਾਦਿ ਰਾਖਿ ਲੁ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ॥੫॥ਤਿਸਦਾ ਪ੍ਰਮਾਰਥ ਗੁਰੂ ਜੀ ਕਹਿੰਦੇ ਹਨ ਹੇ ਭਾਈ ਸੰਤੋ ਪਰਮੇਸ਼ਰ ਦੇ ਪਿਆਰਿਓ ਸੁਣੋ ਭਾਵੇਂ ਕੋਈ ਹੋਮ ਜਗ ਕਰੇ ਭਾਵੇਂ ਤੀਰਥ ਕਰੇ ਭਾਵੇਂ ਜੋਗੀ ਹੋਵੇ ਸੰਨਿਆਸੀ ਹੋਵੇ ਭਾਵੇਂ ਬ੍ਰਹਮਚਾਰੀ ਹੋਵੇ ਭਾਵੇਂ ਨਾਂਗਾ ਹੋਵੇ ਸਿਰ ਵਿਚ ਕਰਵਤ ਧਰਾਵੇ ਭਾਵੇਂ ਸਗਰੀ ਧਰਤੀ ਭਰਮੇ ਭਾਵੇਂ ਪੂਜਾ ਪੁੰਨ ਸਗਰੇ ਕਰੇ ਅਰ ਬਹੁਤ ਤਪਸਿਆ ਕਰੇ ਅਰ ਦੇਵੀ ਕੀ ਉਪਾਸ਼ਨਾ ਕਰੇ ਤਾਂ ਭੀ ਰਾਮ ਸਿਮਰੇ ਬਿਨ ਮੁਕਤੀ ਨਹੀਂ ਹੋਂਦੀ ਅਤੇ ਮੁਕਤ ਤਾਂ ਹੋਵੇ ਜਾਂ ਸਤਿਗੁਰੂ ਜੀ ਨੂੰ ਮਿਲ ਕਰ ਸੁਧ ਆਤਮ ਰਾਮ ਨਾਮ ਸਿਮਰੇ ਤਾਂ ਇਸਕੀ ਮੁਕਤੀ ਹੋਵੇ ਤੇ ਜਨਮ ਇਸਦਾ ਸਵਰ ਜਾਵੇ ਨਹੀਂ ਤਾਂ ਇਸ ਪ੍ਰਾਣੀ ਕਾ ਜਨਮ ਬਿਅਰਥ ਜਾਂਦਾ ਹੈ ਇਹ ਮਨੁੱਖ ਸ੍ਰੀ ਪਰਮੇਸ਼ਰ ਕੇ ਨਾਮ ਤੋਂ ਬਿਨਾਂ ਬਿਖ ਹੀ ਖਾਂਦਾ ਹੈ ਤੇ ਬਿਖ ਹੀ ਬੋਲਦਾ ਹੈ ਇਸ ਬਿਖ ਖਾਨੇ ਦਾ ਔਰ ਬੋਲਣੇ ਦਾ ਕਿਆ ਫਲ ਹੁੰਦਾ ਹੈ ਇਹ ਬਾਰੰਬਾਰ ਜਨਮਤਾ ਅਰ ਮਰਤਾ ਹੈ ਫੇਰ ਅਨੇਕ ਜੂਨੀ ਵਿਖੇ ਭਰਮਤਾ ਫਿਰਦਾ ਹੈ ਤਾਂ ਫੇਰ ਉਹਨਾਂ ਮਹਾਂ ਪੁਰਖਾਂ ਨੇ ਕਿਹਾ ਹੇ ਗੁਰੂ ਜੀ ਇਕ ਪੁਸਤਕ ਪੜ੍ਹਦੇ ਹਨ ਤੇ ਤ੍ਰੈ ਵਕਤ ਸੰਧਿਆ ਤਰਪਨ ਕਰਦੇ ਹਨ ਉਨਕੀ ਮੁਕਤੀ ਹੋਵੇਗੀ ਕਿ ਨਾ ਹੋਵੇਗੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਭਾਈ ਨਿਰੰਕਾਰ ਦੇ ਪਿਆਰਿਓ ਜੇ ਚਾਰੋਂ ਵੇਦ ਪੜ੍ਹੇ ਅਰ ਭਾਵੇਂ ਤ੍ਰੈ ਵਕਤ ਸੰਧਿਆ ਤਰਪਨ ਕਰੇ ਭਾਵੇਂ ਆਠ ਪਹਿਰ ਅਠਾਰਾਂ ਪੁਰਾਨ ਪੜ੍ਹੇ ਤਾਂ ਭੀ ਮੁਕਤ ਨਾ ਹੋਵੇਗੀ ਹੇ ਭਾਈ ਮਹਾਂ ਪੁਰਖੋ ਮੁਕਤ ਤਦ ਹੋਵੇਗੀ ਜਾਂ ਸਤਿਗੁਰੂ ਨੂੰ ਮਿਲ ਕਰ ਸ੍ਰੀ ਨਿਰੰਕਾਰ ਦਾ ਨਾਮ ਜਪੇ ਤਾਂ ਮੁਕਤ ਪ੍ਰਾਪਤ ਹੋਵੇਗੀ ਤਾਂ ਫੇਰ ਸੰਤਾਂ ਕਿਹਾ ਕਈ ਗ੍ਰਹਿਸਤ ਛੋੜ ਕਰ ਅਤੀਤ ਹੋ ਜਾਂਦੇ ਹਨ ਉਨਕੀ ਮੁਕਤ ਹੋਵੇਗੀ ਕਿ ਨਹੀਂ ਤਾਂ ਗੁਰੂ ਜੀ ਕਿਹਾ ਭਾਈ ਸਿਖੋ ਰਾਮ ਦੇ ਲੋਕੋ ਭਾਵੇਂ ਦੰਡ ਕਮੰਡਲ ਹਾਥ ਮੇਂ ਲੇਕਰ ਸਿਖਾ ਸੂਤ ਧੋਤੀ ਕਰੇ ਭਾਵੇਂ ਤਿਲਕ ਬਣਾਵੇ ਭਾਵੇਂ ਘਰ ਛਡ ਕੇ ਤੀਰਥਾਂ ਪਰ ਜਾਇ ਬੈਠੇ ਯਾਤਰਾ ਕਰੇ ਭਾਵੇਂ ਸਾਰੀ ਧਰਤੀ ਦੀ ਪ੍ਰਦੱਖਣਾ ਕਰ ਆਵੇ ਤਾਂ ਭੀ ਮੁਕਤ ਨਹੀਂ ਪਾਂਵਦਾ ਸੁਣੋ ਭਾਈ ਰਾਮ ਕੇ ਲੋਕੋ ਮੁਕਤ ਤਉ ਹੋਵੇ ਜਾਂ ਸ਼ੁਧ ਆਤਮਾ ਪਰਮੇਸ਼ਰ ਕਾ ਭਜਨ ਕਰੇਗਾ॥

ਤਾਂ ਫੇਰ ਉਹਨਾਂ ਸੰਤਾਂ ਕਿਹਾ ਹੇ ਗੁਰੂ ਜੀ ਇਕ ਜਟਾਧਾਰ ਫਿਰਦੇ ਹਨ ਇਕ ਬਿਭੂਤ ਲਾਇ ਫਿਰਦੇ ਹਨ ਇਕ ਬਸਤਰ ਰੰਗੇ ਫਿਰਦੇ ਹਨ ਉਨਕੀ ਮੁਕਤ ਹੋਵੇਗੀ ਕਿ ਨਹੀਂ ਹੋਵੇਗੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਭਾਈ ਭਸਮ ਲਗਾਇ ਫਿਰੇ ਭਾਵੇਂ ਕੋਈ ਨਗਨ ਫਿਰੇ ਭਾਵੇਂ ਕਪੜੇ ਰੰਗੇ ਫਿਰੇ ਇਨੀਂ ਬਾਤ ਮੁਕਤ ਨਹੀਂ ਹੋਤੀ ਅਤੇ ਸੰਤ ਜੀ ਜੇਕਰ ਕੋਈ ਕਹੇ ਕਿ ਮੈਂ ਬਸਤਰਾਂ ਦਾ ਤਿਆਗ ਕਰਕੇ ਨਗਨ ਬੈਠ ਰਹਾਂ ਤੇ ਮੁਕਤ ਕਉ ਪ੍ਰਾਪਤ ਹੋਵਾਂ ਤਾਂ ਭੀ ਇਹ ਪ੍ਰਾਣੀ ਮੁਕਤ ਨਾ ਪਾਵੇਗਾ ਅਤੇ ਮਹਾਂ ਪੁਰਖੋ ਮੁਕਤ ਤਾਂ ਹੋਵੇ ਜਾਂ ਇਹ ਪ੍ਰਾਣੀ ਅੰਦਰੋਂ ਹਉਮੈਂ ਨੂੰ ਗਵਾਵੇ ਅਤੇ ਵਾਹਿਗੁਰੂ ਵਾਹਿਗੁਰੂ ਜਪੇ ਤਾਂ ਇਸ ਕੀ ਪ੍ਰਮਗਤੀ ਹੋਵੇਗੀ ਤਾਂ ਫੇਰ ਮਹਾਂ ਪੁਰਖਾਂ ਕਿਹਾ ਗੁਰੂ ਜੀ ਜਿਹੜੇ ਜੀਵ ਜਲ ਥਲ ਵਿਚ ਰਹਿਣ ਉਨ੍ਹਾਂ ਦੀ ਮੁਕਤ ਕਉਣ ਕਰਤਾ ਹੈ ਜੀ ਤਾਂ ਫੇਰ ਗੁਰੂ ਜੀ ਕਿਹਾ ਭਾਈ ਜੀ ਜਿਹੜੇ ਜੀਵ ਜਲ ਥਲ ਵਿਚ ਰਹਿਣ ਵਾਲੇ ਉਨ੍ਹਾਂ ਦੇ ਨਾਲ ਭੀ ਤੌਂ ਪ੍ਰਮੇਸ਼ਰ ਜੀ ਹੈ ਸੋ ਉਹਨਾਂ ਜੀਆਂ ਦੀ ਪ੍ਰਤਿਪਾਲਾ ਕਰਦੇ ਹਨ ਪਰ ਮੁਕਤ ਉਨਕੀ ਬਿਨਾਂ ਗੁਰੂ ਤੋਂ ਨਹੀਂ ਹੁੰਦੀ ਜਦ ਉਹ ਸ਼ੁਧ ਆਤਮਾਂ ਕਰਕੇ ਰਾਮ ਨਾਮ ਕਾ ਸਿਮਰਨ ਕਰਦੇ ਹਨ ਤਾਂ ਮੁਕਤ ਪ੍ਰਾਪਤ ਹੋਤੇ ਹੈਨ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋਂ ਭਾਈ ਪ੍ਰਮੇਸ਼ਰ ਦੇ ਪਿਆਰਿਓ ਅਸਾਡੇ ਮਤ ਵਿਚ ਤਾਂ ਇਸ ਤਰ੍ਹਾਂ ਕਿਹਾ ਹੈ ਅਗੇ ਸੰਤ ਜਨਹੁ ਈਸ਼ਰ ਦੀ ਗਤੀ ਈਸ਼ਰ ਜਾਣੇ ਉਸ ਕਾ ਅੰਤ ਨਹੀਂ ਪਾਇਆ ਜਾਂਦਾ ਉਹ ਪ੍ਰਮੇਸ਼ਰ ਬਿਅੰਤ ਹੈ ਅਰ ਸਰਬ ਸਮਰਥ ਹੈ ਜਿਉਂ ਚਾਹੁੰਦਾ ਹੈ ਤਿਵੇਂ ਹੀ ਕਰਦਾ ਹੈ ਤਾਂ ਇਹ ਬਚਨ ਸੁਣ ਕਰ ਉਹ ਮਹਾਂ ਪੁਰਖ ਸ੍ਰੀ ਗੁਰੂ ਨਾਨਕ ਜੀ ਦੇ ਚਰਨੀ ਲਗੇ ਹੇ ਗਰੀਬ ਨਿਵਾਜ਼ ਜੀ ਤੂੰ ਪ੍ਰਮੇਸ਼ਰ ਹੈਂ ਅਤੇ ਅਸੀਂ ਆਪ ਦੀ ਸ਼ਰਨ ਪਏ ਹਾਂ ਜੀ ਹਮ ਕਉ ਜਨਮ ਮਰਨ ਦੇ ਦੁਖਾਂ ਪਾਸੋਂ ਬਚਾਵੋ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਕਿਹਾ ਸੁਣਹੁ ਸੰਤ ਜੀ ਤੁਸੀਂ ਸ਼ੁਧ ਮਨ ਕਰਕੇ ਸ੍ਰੀ ਗੁਰੂ ਨਿਰੰਕਾਰ ਦਾ ਨਾਮ ਜਪੋ ਜੀ ਤਾਂ ਕਰਤਾਰ ਤੁਸਾਡਾ ਭਲਾ ਕਰੇ ਇਹ ਗੱਲ ਸੁਣ ਕਰ ਉਹ ਸੰਤ ਸ੍ਰੀ ਗੁਰੂ ਜੀ ਦੇ ਸਿੱਖ ਹੋਏ ਲੱਗੇ ਗੁਰੂ ਗੁਰੂ ਜਪਣ ਤਾਂ ਉਨ ਕਉ ਉਪਦੇਸ਼ ਦੇ ਕਰ ਗੁਰੂ ਜੀ ਓਥੋਂ ਚਲਦੇ ਰਹੇ॥੧੧੫॥

## ਸਾਖੀ ਅਰਬ ਦੇਸ਼ ਦੇ ਬਾਦਸ਼ਾਹ ਨਾਲ ਹੋਈ

ਇਕ ਸਮੇਂ ਮਰਦਾਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਅਰਬ ਦੇਸ਼ ਕੈਸਾ ਹੈ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਤੂੰ ਦੇਖਣਾ ਹੈ ਤਾਂ ਤੈਨੂੰ ਦਿਖਾਇ ਲਿਆਏਂਗੇ ਤਾਂ ਫੇਰ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਜੀ ਮੇਰੇ ਤਾਈਂ

ਆਖਿਆ ਕਿਉਂ ਬਾਲਾ ਮਰਦਾਨਾ ਕੀ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਜੋ ਤੁਸਾਡੀ ਰਜਾ ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਜਾਂਦੇ ਅਰਬ ਦੇਸ਼ ਵਿਚ ਜਾਇ ਪ੍ਰਾਪਤ ਹੋਏ ਅਗੇ ਉਸੀ ਦੇਸ਼ ਦਾ ਪਾਤਸ਼ਾਹ ਲਾਜ ਬਰਦ ਨਾਮ ਕਰਕੇ ਆਖੀਦਾ ਸੀ ਅਤੇ ਬਹੁਤ ਜ਼ੁਲਮ ਕਰਦਾ ਸੀ ਪਰਜਾ ਦੇ ਲੋਕ ਵੱਡੇ ਦੁਖੀ ਹੈਸਨ ਅਤੇ ਜੋ ਕੋਈ ਹਿੰਦੁਸਤਾਨ ਦਾ ਉਸ ਮੁਲਕ ਵਿਚ ਜਾਂਦਾ ਸੀ ਤਿਸਨੂੰ ਗਰਦਨੋਂ ਮਰਵਾਉਂਦਾ ਸੀ ਇਹ ਧੁੰਮ ਉਸ ਮੁਲਕ ਵਿਚ ਪੈ ਰਹੀ ਸੀ ਜਦ ਲੋਕ ਬਹੁਤ ਦੁਖੀ ਹੋਏ ਤਾਂ ਸਚੇ ਪਰਮੇਸ਼ਰ ਅੱਗੇ ਉਨ੍ਹਾਂ ਪ੍ਰਾਰਥਨਾ ਕੀਤੀ ਤੇ ਉਨ੍ਹਾਂ ਦੀ ਬਾਣੀ ਸਚੇ ਦਰ ਕਬੂਲ ਹੋਈ ਤਾਂ ਉਸ ਵਾਹਿਗੁਰੂ ਦੀ ਦਰਗਾਹੋਂ ਸ੍ਰੀ ਬਾਬੇ ਨਾਨਕ ਜੀ ਪ੍ਰਤੀ ਅਕਾਸ਼ ਬਾਣੀ ਹੋਈ ਹੇ ਨਾਨਕ ਤੇਰੇ ਉੱਪਰ ਮੈਂ ਬਹੁਤ ਪ੍ਰਸੰਨ ਹਾਂ ਅਤੇ ਇਕ ਖਿਲਤ ਤੇਰੇ ਤਾਈਂ ਮਿਲਦੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਨਿਰੰਕਾਰ ਜੀ ਜੋ ਆਪ ਦੀ ਰਜਾਇ ਤਾਂ ਸ੍ਰੀ ਮਹਾਰਾਜ ਜੀ ਅੰਤਰ ਧਿਆਨ ਹੋਇਕੇ ਸ੍ਰੀ ਠਾਕੁਰ ਜੀ ਪਾਸ ਅਰਦਾਸ ਕੀਤੀ ਤਾਂ ਇਕ ਖਿਲਤਾ ਹੱਕ ਲਗਾ ਤਾਂ ਉਸ ਖਿਲਤੇ ਉੱਪਰ ਕੁਦਤਰ ਦੇ ਅਖਰ ਲਿਖੇ ਹੋਇ ਹੈਨ ਅਰਬੀ ਤੁਰਕੀ ਫਾਰਸੀ ਹਿੰਦਵੀ ਸੰਸਕ੍ਰਿਤ ਇਹ ਪੰਜ ਤਰ੍ਹਾਂ ਦੇ ਅੱਖਰ ਲਿਖੇ ਹੋਏ ਹੈਨ ਤਾਂ ਸ੍ਰੀ ਗੁਰੂ ਜੀ ਉਹ ਖਿਲਤਾ ਪੈਹਨ ਕਰ ਉਸ ਸ਼ਹਿਰ ਦੇ ਦਰਵਾਜ਼ੇ ਦੇ ਬਾਹਰ ਜਾਇ ਬੈਠੇ ਜਾਂ ਸਤ ਦਿਨ ਗੁਜਰ ਗਏ ਤਾਂ ਲੋਕਾਂ ਆਖਿਆ ਦੇਖੋ ਭਾਈ ਇਹ ਕੈਸਾ ਦਰਵੇਸ਼ ਹੈ ਜਿਸ ਦੇ ਉੱਪਰ ਕੁਦਰਤੀ ਅੱਖਰ ਲਿਖੇ ਹੋਏ ਹੈਨ ਜਾਂ ਉਨ੍ਹਾਂ ਲੋਕਾਂ ਅੱਛੀ ਤਰ੍ਹਾਂ ਦੇਖਿਆ ਤਾਂ ਬਾਦਸ਼ਾਹ ਨੂੰ ਜਾਇ ਕਰ ਖਬਰ ਦਿੱਤੀ ਹੇ ਪਾਤਸ਼ਾਹ ਹਮਾਰੇ ਸ਼ਹਿਰ ਦੇ ਬਾਹਰ ਇਕ ਦਰਵੇਸ਼ ਆਇ ਬੈਠਾ ਹੈ ਉਹਦੇ ਗਲ ਵਿਚ ਇਕ ਖਿਲਤਾ ਪਿਆ ਹੈ ਉਸ ਉੱਪਰ ਤ੍ਰੀਹ ਸੁਪਾਰੇ ਕੁਰਾਨ ਦੇ ਲਿਖੇ ਹੋਏ ਹਨ ਬਾਦਸ਼ਾਹ ਨੇ ਵਜ਼ੀਰ ਨੂੰ ਆਖਿਆ ਜਾਹ ਵਜ਼ੀਰ ਉਸ ਦਰਵੇਸ਼ ਦੇ ਗੱਲੋਂ ਖਿਲਤਾ ਉਤਾਰ ਲਿਆ ਤਾਂ ਵਜ਼ੀਰ ਜਾਇ ਆਖਿਆ ਹੇ ਦਰਵੇਸ਼ ਇਹ ਖਿਲਤਾ ਗੱਲੋਂ ਉਤਾਰ ਦੇਹ ਬਾਦਸ਼ਾਹ ਮੰਗਦਾ ਹੈ ਬਾਦਸ਼ਾਹ ਦਾ ਹੁਕਮ ਨਹੀਂ ਮੋੜਨਾ ਨਹੀਂ ਤਾਂ ਆਪ ਕਉ ਦੁਖ ਦੇਵੇਗਾ ਤਾਂ ਇਹ ਬਾਤ ਸੁਣ ਕਰ ਸ੍ਰੀ ਬਾਬੇ ਜੀ ਬਚਨ ਕੀਤਾ ਉਤਾਰ ਲਓ ! ਜਿੰਨੇ ਵਜ਼ੀਰ ਨਾਲ ਸਨ ਸਭ ਸ੍ਰੀ ਬਾਬੇ ਜੀ ਵੱਲ ਦੌੜੇ ਪਰ ਉਹ ਕੁਦਰਤ ਦਾ ਖਿਲਤਾ ਫੇਰ ਕੁਦਰਤ ਦਾ ਕੱਪੜਾ ਤੇ ਕੁਦਰਤ ਨਾਲ ਸ੍ਰੀ ਗੁਰੂ ਜੀ ਦੇ ਗਲ ਪਿਆ ਹੈ ਨਿਰੰਕਾਰ ਦੀ ਆਗਿਆ ਨਾਲ ਉਹ ਖਿਲਤਾ ਕਿਸ ਤਰ੍ਹਾਂ ਇਹਨਾਂ ਜੀਵਾਂ ਝੂਠਿਆਂ ਪਾਸੋਂ ਉਤਰੇ ਬਥੇਰਾ ਯਤਨ ਕਰ ਰਹੇ ਨਾ ਖਿਚਿਆਂ ਲਹਿੰਦਾ ਹੈ ਨਾ ਫਾੜਿਆਂ ਹੀ ਲਹਿੰਦਾ ਹੈ ਤਾਂ ਸਭ ਲੋਕ

ਅਸਚਰਜ ਹੋਇ ਗਏ ਬਾਦਸ਼ਾਹ ਦੇ ਪਾਸ ਸੁਨੇਹਾ ਭੇਜਿਆ ਕਿ ਹੇ ਬਾਦਸ਼ਾਹ ਜੀ ਉਹ ਫਕੀਰ ਦੇ ਗਲੋਂ ਖਿਲਤਾ ਨਹੀਂ ਉਤਰਦਾ ਤਾਂ ਬਾਦਸ਼ਾਹ ਨੇ ਸੁਣ ਕਰ ਬੜਾ ਕ੍ਰੋਧ ਕਰਕੇ ਆਖਿਆ ਅਰੇ ਤੁਮ ਹਿੰਦੂ ਫਕੀਰ ਕੋ ਦਰਿਆਓ ਮੇਂ ਡੋਬ ਦੇਹ ਤਾਂ ਫੇਰ ਹੁਕਮ ਵਜ਼ੀਰ ਨੂੰ ਆਇਆ ਤਾਂ ਵਜ਼ੀਰ ਨੇ ਨਫਰਾਂ ਤਾਈਂ ਕਹਿਆ ਏਸ ਫਕੀਰ ਨੂੰ ਦਰਿਆਉ ਮੇਂ ਡੋਬ ਦੇਹੋ ਤਾਂ ਓਹਨਾਂ ਲੋਕਾਂ ਨੇ ਸ੍ਰੀ ਗੁਰੂ ਜੀ ਕਉ ਦਰਿਆਉ ਮੇਂ ਡੋਬ ਦੀਆ ਅਤੇ ਹੋਰ ਸਭੀ ਲੋਕ ਤਮਾਸ਼ਾ ਦੇਖਤੇ ਰਹੇ ਤਾਂ ਸ੍ਰੀ ਬਾਬੇ ਜੀ ਦੇ ਗਲ ਦਾ ਖਿਲਤਾ ਭਿੱਜਾ ਭੀ ਨਹੀਂ ਤੇ ਮਹਾਰਾਜ ਕੋ ਜਲ ਨੇ ਸਪਰਸ਼ ਭੀ ਨਹੀਂ ਕੀਆ ਔਰ ਬਰਨ ਦੇਵਤਾ ਨੇ ਸ੍ਰੀ ਗੁਰੂ ਜੀ ਕਉ ਦੋਹਾਂ ਹੱਥਾਂ ਉੱਪਰ ਉਠਾਇ ਲੀਆ ਅਤੇ ਸ੍ਰੀ ਗੁਰੂ ਜੀ ਨੂੰ ਚਰਨ ਬੰਦਨਾਂ ਕੀਤੀ ਅਤੇ ਕਿਨਾਰੇ ਉੱਪਰ ਬਿਠਾਇ ਦਿੱਤਾ ਤਾਂ ਉਹ ਲੋਕ ਦੇਖ ਕਰ ਸ੍ਰੀ ਬਾਬੇ ਜੀ ਕਉ ਅਸਚਰਜ ਹੋਇ ਗਏ ਤਾਂ ਬਾਦਸ਼ਾਹ ਨੂੰ ਖਬਰ ਗਈ ਕਿ ਦਰਵੇਸ਼ ਤਾਂ ਦਰਿਆਉ ਵਿਚ ਡੁੱਬਦਾ ਨਹੀਂ ਤਾਂ ਬਾਦਸ਼ਾਹ ਨੇ ਕ੍ਰੋਧ ਕਰਕੇ ਕਹਿਆ ਇਸ ਫਕੀਰ ਕਉ ਅਗਨਿ ਮੇਂ ਜਲਾਇ ਦੇਵੋ ਤਾਂ ਵਜ਼ੀਰ ਨੇ ਬੜੇ ਬੜੇ ਲੱਕੜੇ ਇਕੱਠੇ ਕਰਕੇ ਸ੍ਰੀ ਗੁਰੂ ਜੀ ਦੇ ਦੁਆਲੇ ਜੋੜ ਦਿੱਤੇ ਅੱਗ ਲਗਾਇ ਦਿਤੀ ਤਾਂ ਬਸੰਤਰ ਦੇਵਤਾ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਨਮਸ਼ਕਾਰ ਕੀਤੀ ਅਤੇ ਕਹਿਓਸੁ ਮਹਾਰਾਜ ਮੈਂ ਆਪ ਦਾ ਦਾਸ ਹਾਂ ਜੀ ਕੁਛ ਹੁਕਮ ਕਰੋ ਤੇ ਬਾਬੇ ਕੇ ਸਰੀਰ ਕਾ ਇਕ ਭੀ ਲੂੰ ਨਹੀਂ ਸੜਿਆ ਦੇਖ ਕਰ ਹੈਰਾਨ ਹੋਇ ਗਏ ਇਹ ਖਬਰ ਬਾਦਸ਼ਾਹ ਨੇ ਸੁਣੀ ਤਾਂ ਲੱਗਾ ਕਹਿਣ ਕਿ ਇਹ ਫਕੀਰ ਕੋਈ ਚੇਟਕੀ ਹੈ ਪਰ ਇਸ ਨੂੰ ਕਿਸੇ ਵੱਡੇ ਅਸਥਾਨ ਉਤੋਂ ਡੇਗ ਦੇਵੋ ਤਾਂ ਫੇਰ ਵਜ਼ੀਰ ਨੇ ਸ੍ਰੀ ਗੁਰੂ ਜੀ ਕਉ ਬਹੁ ਉੱਚੇ ਪਰਬਤ ਉਤੋਂ ਡੇਗ ਦਿੱਤਾ ਜਦ ਗੁਰੂ ਜੀ ਡਿੱਗੇ ਤਾਂ ਪਉਣ ਦੇਵਤਾ ਨੇ ਸ੍ਰੀ ਗੁਰੂ ਜੀ ਕਉ ਆਪਣੇ ਹੱਥਾਂ ਉੱਪਰ ਬਬਾਣ ਵਿਚ ਬੈਠਾਇ ਕਰ ਜ਼ਮੀਨ ਉੱਪਰ ਲਿਆਇ ਕਰ ਬੈਠਾਇ ਦਿਤਾ ਅਰ ਉਥੇ ਬੜੀ ਸੁੰਦਰ ਫੂਲੋਂ ਕੀ ਸੇਹਜਾ ਪਰ ਲਿਆਇ ਬੈਠਾਇਆ ਤਾਂ ਉਸ ਮੁਲਕ ਦੇ ਸਭ ਲੋਕ ਜੋ ਖੜੇ ਸਨ ਦੇਖ ਕਰ ਭੈਭੀਤ ਹੋ ਗਏ ਤਾਂ ਵਜ਼ੀਰ ਨੇ ਪਾਤਸ਼ਾਹ ਕੋ ਜਾਇ ਕਰ ਕਹਿਆ ਜੀ ਉਹ ਤਾਂ ਫਕੀਰ ਅਜੇ ਭੀ ਜ਼ਿੰਦਾ ਹੈ ਤਾਂ ਪਾਤਸ਼ਾਹ ਨੇ ਕਹਿਆ ਹੇ ਵਜ਼ੀਰ ਇਹ ਤਾਂ ਫਕੀਰ ਕੋਈ ਚੇਟਕੀ ਹੈ ਪਰ ਤੁਸੀਂ ਬੜਾ ਡੂੰਘਾ ਖਾਤਾ ਕਢ ਓਸ ਵਿਚ ਇਸ ਨੂੰ ਪਾ ਕਰ ਉਤੋਂ ਪੱਥਰਾਂ ਸੇ ਸੰਗਸਾਰ ਕਰੋ ਤਾਂ ਵਜ਼ੀਰ ਨੇ ਇਕ ਵੱਡਾ ਖਾਤਾ ਕਢਵਾਇ ਕਰ ਉਸ ਵਿਚ ਸ੍ਰੀ ਗੁਰੂ ਜੀ ਕਉ ਪਾਇ ਕਰ ਉੱਪਰ ਪੱਥਰਾਂ ਕੀ ਮਾਰ ਕੀਤੀ ਤਾਂ ਸ੍ਰੀ ਗੁਰੂ ਜੀ ਨੂੰ ਹਜ਼ਾਰਾਂ ਮਣਾਂ ਦੇ ਪੱਥਰਾਂ ਨਾਲ ਦਬਾਇਕੇ

ਸਭ ਆਪੋ ਆਪਣੇ ਘਰ ਕਉ ਚਲੇ ਗਏ ਤਾਂ ਫੇਰ ਜੋ ਲੋਕਾਂ ਉਹਨਾਂ ਨੂੰ ਪੁਛਿਆ ਭਾਈ ਕੀਕਰ ਹੋਈ ਤਾਂ ਉਹਨਾਂ ਕਹਿਆ ਭਾਈ ਹੁਣ ਤਾਂ ਉਸ ਦਰਵੇਸ਼ ਦਾ ਲੂੰ ਭੀ ਨਹੀਂ ਬਚਣਾ ਪਰ ਜਿਸਦੇ ਹੁਕਮ ਵਿਚ ਖੰਡ ਬ੍ਰਹਿਮੰਡ ਹੈ ਉਸਨੂੰ ਕੌਣ ਮਾਰਨ ਵਾਲਾ ਜੰਮਿਆ ਹੈ ਜਾਂ ਸਵੇਰ ਹੋਈ ਤੇ ਲੋਕ ਬਾਹਰ ਨਿਕਲੇ ਤਾਂ ਕਿਆ ਦੇਖਣ ਜੋ ਸ੍ਰੀ ਬਾਬਾ ਜੀ ਓਥੇ ਬੈਠੇ ਹੈਨ ਨਿਜ ਸਰੂਪ ਵਿਖੇ ਲੀਨ ਹੈਨ ਤਾਂ ਉਨ੍ਹਾਂ ਲੋਕਾਂ ਪਾਤਸ਼ਾਹ ਨੂੰ ਜਾਇ ਖਬਰ ਦਿਤੀ ਕਿ ਹੇ ਪਾਤਸ਼ਾਹ ਓਹ ਦਰਵੇਸ਼ ਬਾਹਰ ਹੈ ਉਸਦਾ ਤਾਂ ਇਕ ਲੂੰ ਭੀ ਨਹੀਂ ਵਿਗੜਿਆ ਤਾਂ ਬਾਦਸ਼ਾਹ ਨੇ ਕਹਿਆ ਕਿ ਮੇਰੇ ਰੁਬਰੂ ਗਰਦਨ ਮਾਰੋ ਵਜ਼ੀਰ ਨੇ ਸ੍ਰੀ ਬਾਬੇ ਜੀ ਕੋ ਪਾਤਸ਼ਾਹ ਕੇ ਸਾਹਮਣੇ ਲੈ ਜਾਇ ਕਰ ਸ਼ਸਤ੍ਰ ਮਾਰੇ ਪਰ ਸ੍ਰੀ ਬਾਬੇ ਜੀ ਕਉ ਕੋਈ ਨਾ ਲੱਗੇ ਤਾਂ ਫੇਰ ਪਾਤਸ਼ਾਹ ਬੜਾ ਗੁੱਸੇ ਹੋਇਆ ਤੇ ਕਹਿਉਸ ਇਸ ਦਰਵੇਸ਼ ਕਉ ਫਾਂਸੀ ਦਿਓ ਤਾਂ ਵਜ਼ੀਰ ਸ੍ਰੀ ਗੁਰੂ ਜੀ ਕਉ ਸੂਲੀ ਕੇ ਪਾਸ ਲੈ ਗਏ ਜਾਂ ਸੂਲੀ ਦੇ ਨਜ਼ਦੀਕ ਗਏ ਤਾਂ ਸੂਲੀ ਹਰੀ ਹੋ ਗਈ ਤਾਂ ਸਭ ਵਜ਼ੀਰ ਔਰ ਮੰਤ੍ਰੀਆਂ ਮਿਲ ਕਰ ਕਹਾ ਹੇ ਖੁਦਾਇ ਇਹ ਕਿਆ ਅਸਰਾਰ ਹੈ ਬੜਾ ਅਸਚਰਜ ਹੈ ਇਸ ਦਰਵੇਸ਼ ਨੂੰ ਬਹੁਤ ਸਜ਼ਾ ਮਿਲੀ ਹੈ ਇਸ ਦਾ ਰੋਮ ਨਹੀਂ ਬਿਗੜਿਆ ਤਾਂ ਇਹ ਖਬਰ ਬਾਦਸ਼ਾਹ ਕੋ ਪਹੁੰਚੀ ਲੋਕਾਂ ਆਖਿਆ ਅਸੀਂ ਬਹੁਤੇਰਾ ਯਤਨ ਕਰ ਰਹੇ ਹਾਂ ਉਹ ਫਕੀਰ ਨਾ ਮਰਦਾ ਹੈ ਤੇ ਨਾ ਉਹਦੇ ਗਲੋਂ ਖਿਲਤਾ ਹੀ ਉਤਰਦਾ ਹੈ ਅਤੇ ਉਸ ਵਕਤ ਪਾਤਸ਼ਾਹ ਦੇ ਪਾਸ ਬੜੇ ਬੜੇ ਦਾਨਿਾਇ ਬੈਠੇ ਸਨ ਤਾਂ ਉਨ੍ਹਾਂ ਕਿਹਾ ਹੇ ਬਾਦਸ਼ਾਹ ਸਲਾਮਤ ਇਹ ਕੋਈ ਖੁਦਾਇ ਹੈ ਮਨੁੱਖ ਨਹੀਂ ਜੋ ਭੰਨਣ ਘੜਨ ਸਮਰਥ ਹੈ ਜਿਸਦਾ ਫੁਰਮਾਨ ਪੌਣ ਪਾਣੀ ਅਗਨੀ ਭੀ ਮਾਨਤੇ ਹੈਂ ਇਹ ਮਨੁੱਖ ਕੇ ਕਰਤਬ ਨਹੀਂ ਇਧਰ ਤੋ ਇਹ ਹੂਆ ਅਤੇ ਉਧਰ ਭਾਈ ਬਾਲੇ ਤੇ ਮਰਦਾਨੇ ਨੇ ਸ੍ਰੀ ਗੁਰੂ ਜੀ ਅੱਗੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਇਸ ਪਾਤਸ਼ਾਹ ਨੇ ਬੜੀ ਬੇਅਦਬੀ ਕੀਤੀ ਹੈ ਇਸਕੋ ਸਜ਼ਾਇ ਦੇਣੀ ਚਾਹੀਦੀ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਭਾਈ ਬਾਲਾ ਤੇ ਮਰਦਾਨਾ ਜੋ ਕੰਮ ਹੋ ਰਿਹਾ ਹੈ ਸੋ ਕਰਤਾਰ ਦੇ ਹੁਕਮ ਵਿਚ ਹੀ ਹੋਂਦਾ ਹੈ ਜਿਉਂ ਉਸਨੂੰ ਭਾਂਵਦਾ ਹੈ ਸੋਈ ਭਲੀ ਬਾਤ ਹੈ (ਕਰੇ ਸੋ ਚੰਗੀ ਮਾਨ ਦੂਯੀ ਗਣਤ ਲਾਹਿ) ਸੋ ਭਾਈ ਸਾਨੂੰ ਕਰਤਾਰ ਦਾ ਹੁਕਮ ਹੈ ਜੋ ਇਨ੍ਹਾਂ ਨੂੰ ਭਲੇ ਮਾਰਗਲੋਣਾ ਜਿਸ ਤਰ੍ਹਾਂ ਇਨ੍ਹਾਂ ਦੇ ਮਨ ਵਿਚ ਪ੍ਰਮੇਸ਼ਰ ਨੇ ਪਾਇਆ ਹੈ ਤਿਸੀ ਸੁਭਾਵ ਪਰ ਇਹ ਚਲਦੇ ਹਨ ਸੁਣ ਮਰਦਾਨਾ ਜਿਸਦੀ ਤਰਫ ਪ੍ਰਮੇਸ਼ਰ ਆਪ ਹੁੰਦਾ ਹੈ ਤਿਸਦਾ ਵਾਲ ਵਿੰਗਾ ਕੋਈ ਨਹੀਂ ਕਰ ਸਕਦਾ ਅਤੇ ਅਸੀਂ ਤਾਂ ਕੀ ਕਰਤਾਰ ਜਿਸਦਾ ਪ੍ਰਮੇਸ਼ਰ ਰਾਖਾ ਹੁੰਦਾ ਹੈ ਉਸਦੀ

ਸਭ ਸ੍ਰਿਸ਼ਟ ਤਾਬਿਆ ਹੁੰਦੀ ਹੈ ਸੁਣ ਮਰਦਾਨਾ ਜਿਨ੍ਹਾਂ ਨੇ ਉਸ ਨਿਰੰਕਾਰ ਨੂੰ ਸਰਬ ਵਿਆਪੀ ਜਾਨਿਆਂ ਉਹ ਕਿਸੇ ਦਾ ਬੁਰਾ ਨਹੀਂ ਚਿਤਵਦੇ ਇਹ ਜੋ ਕੁਛ ਜ਼ੋਰ ਜ਼ੁਲਮੀ ਕਰ ਰਹੇ ਹਨ ਸੋ ਸਭ ਹੁਕਮ ਕਰਤਾਰ ਵਿਚ ਹੀ ਹੋ ਰਿਹਾ ਹੈ ਅਤੇ ਸਾਡੇ ਸਰੀਰ ਵਾਸਤੇ ਜੋ ਕਸ਼ਟ ਲਿਖੇ ਹਨ ਸੋ ਅਵੱਸ਼ ਅਸਾਂ ਭੁਗਤਣੇ ਹਨ ਕਰਤਾਰ ਇਨ੍ਹਾਂ ਦੇ ਕਰਮਾਂ ਦੇ ਏਨਾਂ ਨੂੰ ਆਪ ਹੀ ਫਲ ਦੇਵੇਗਾ ਸਾਨੂੰ ਕਿਸੇ ਨਾਲ ਵੈਰ ਕਰਨ ਦੀ ਕੋਈ ਲੋੜ ਨਹੀਂ ਸਾਡਾ ਤਾਂ ਇਹ ਨਿਸਚਾ ਹੈ ਕਿ ਜੋ ਨਿਰਵੈਰਾਂ ਨਾਲ ਵੈਰ ਕਰਦਾ ਹੈ ਉਹ ਸਾਰੇ ਜਗਤ ਦੇ ਪਾਪ ਆਪਣੇ ਸਿਰ ਲੈਂਦਾ ਹੈ ਤਾਂ ਤੇ ਹੇ ਭਾਈ ਮਰਦਾਨਾ ਤੂੰ ਅਨੰਦ ਰਹੁ ਅਤੇ ਦੇਖਦਾ ਜਾਹ ਜੋ ਕਰਤਾਰ ਕੀ ਕੁਝ ਕਰਦਾ ਹੈ ਇਤਨਾ ਕਹਿੰਦੇ ਸਨ ਤਾਂ ਉਥੋਂ ਦਾ ਬਾਦਸ਼ਾਹ ਜਿਸਦਾ ਨਾਮ ਲਾਜਵਰਦ ਸੀ ਆਪਣੀ ਸਭਾ ਲੋਕਾਂ ਸੰਜੁਗਤ ਸ੍ਰੀ ਗੁਰੂ ਜੀ ਦੇ ਚਰਨੀਂ ਆਇ ਪਿਆ ਅਤੇ ਹੱਥ ਜੋੜਕੇ ਅਰਜ਼ ਕੀਤੀ ਕਿ ਹੇ ਦਰਵੇਸ਼ ਜੀ ਮੇਰੇ ਪਾਸੋਂ ਬਹੁਤ ਬੇਅਦਬੀ ਹੋਈ ਹੈ ਸੋ ਮੇਰੀ ਖਤਾਇ ਬਖਸ਼ੀਏ ਜੀ ਪਰ ਬਹੁਤ ਹੀ ਭੈ ਭੀਤ ਹੂਆ ਤੇ ਕੰਬਦਾ ਕੰਬਦਾ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਿਆ ਅਤੇ ਬਾਰੰਬਾਰ ਜ਼ਬਾਨ ਥੀਂ ਇਹੀ ਕਹਿੰਦਾ ਹੇ ਗਰੀਬ ਨਿਵਾਜ਼ ਜੀ ਮੈਂ ਬੜਾ ਗੁਨਾਹੀ ਹਾਂ ਪਰ ਆਪ ਖ਼ੁਦਾਇ ਦੇ ਪਿਆਰੇ ਹੋ ਇਹ ਵਲਾਇਤ ਕਉ ਰੱਖ ਲੇਵੋ ਜੀ ਨਹੀਂ ਤਾਂ ਖ਼ੁਦਾਇ ਦੇ ਗਜ਼ਬ ਵਿਚ ਗਰਕ ਹੋ ਜਾਵੇਗੀ ਕਈ ਰਕਮ ਦੀ ਭੇਟਾ ਗੁਰੂ ਜੀ ਦੇ ਅੱਗੇ ਰੱਖੀ ਤੇ ਪਾਤਸ਼ਾਹ ਦਾ ਰੰਗ ਜ਼ਰਦ ਹੋਇ ਗਿਆ ਬੜਾ ਦੀਨ ਹੂਆ ਤੇ ਕਹਿੰਦਾ ਹੈ ਜੋ ਮੈਂ ਤਕਸੀਰੀ ਹਾਂ ਆਪ ਮੁਝ ਕੋ ਬਖਸ਼ੋ ਆਪ ਖ਼ੁਦਾਇ ਦੇ ਰੂਪ ਹੋ ਤੇ ਗੁਣਾਂ ਦੇ ਸਾਗਰ ਹੋ ਪੀਰਾਂ ਦੇ ਪੀਰ ਹੋ ਖ਼ੁਦਾਇ ਜੀ ਜਿਸ ਤਰ੍ਹਾਂ ਆਪ ਦੀ ਆਗਿਆ ਹੋਵੇਗੀ ਸੋਈ ਕਰਾਂਗਾ ਜੀ ਅੱਜ ਤੋਂ ਲੈ ਕਰ ਕਿਸੀ ਕੀ ਬਿਅਦਬੀ ਨਾ ਕਰਾਂਗਾ ਤੇ ਮੁਝਕੋ ਆਪ ਦੀ ਖਬਰ ਨਹੀਂ ਅਜਾਣਪੁਣੇ ਵਿਚ ਮੇਰੇ ਪਾਸੋਂ ਆਪ ਦੀ ਇਹ ਭੁਲ ਹੋਈ ਹੈ ਸੋ ਮੇਰੇ ਉੱਪਰ ਮੇਹਰਬਾਨੀ ਕਰਨੀ ਜੀ ਇਹ ਬਾਤ ਕਹਿ ਕਰ ਸ੍ਰੀ ਗੁਰੂ ਜੀ ਦੀ ਚਰਨੀਂ ਪਿਆ ਤਾਂ ਗੁਰੂ ਨਾਨਕ ਜੀ ਵਡੇ ਕ੍ਰਿਪਾਲੂ ਅਤੇ ਕ੍ਰਿਪਾ ਦੇ ਘਰ ਤਿਸ ਪਾਤਸ਼ਾਹ ਨੂੰ ਦੀਨ ਜਾਣਕੇ ਕਹਿਣ ਲੱਗੇ ਹੇ ਪਾਤਸ਼ਾਹ ਤਬ ਤੇਰੇ ਉੱਪਰ ਖੁਸ਼ੀ ਹੁੰਦੀ ਹੈ ਜੇਕਰ ਤੂੰ ਆਦਮੀਆਂ ਨੂੰ ਮਾਰਨਾ ਛੱਡ ਦੇਹ ਤੇ ਅਦਾਲਤ ਧਰਮ ਦੀ ਕਰ ਜ਼ੁਲਮ ਛਡ ਦੇਹ ਤਾਂ ਤੂੰ ਬਖਸ਼ਿਆ ਜਾਵੇਂਗਾ ਨਹੀਂ ਤਾਂ ਦੋਜ਼ਕ ਦੀ ਅਗਨ ਤੇਰੇ ਵਾਸਤੇ ਤਿਆਰ ਹੈ ਤਾਂ ਲਾਜਵਰਦ ਪਾਤਸ਼ਾਹ ਨੇ ਕਿਹਾ ਹੇ ਸੰਤ ਜੀ ! ਤੇਰੇ ਦਰਸ਼ਨ ਕਰਕੇ ਔਰ ਆਪ ਦੇ ਚਰਨੋਂ ਪਰ ਹਾਥ ਲਗਾਵਣ ਨਾਲ ਹੁਣ ਮੇਰੇ ਵਿਚ ਤਿਨਕਾ ਤੋੜਨ ਦੀ ਭੀ ਸਮਰਥਾ

ਨਹੀਂ ਰਹੀ ਅਤੇ ਜੋ ਕੁਛ ਕਹੋ ਸੋਈ ਮੈਂ ਕਰਾਂਗਾ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸਤਿਨਾਮ ਦਾ ਸਿਮਰਨ ਕਰਹੁ ਆਪਣੇ ਮੁਲਕ ਦੇ ਵਿਚ ਦੇਗ ਚਲਾਵਹੁ ਤੇ ਨੰਗਾ ਭੁੱਖਾ ਕੋਈ ਨਾ ਰਹੇ ਅਤੇ ਗਰੀਬ ਗੁਰਬੇ ਦੀ ਪਾਲਣਾ ਕਰਨੀ ਖੁਦਾਇ ਨੂੰ ਯਾਦ ਰਖਣਾ ਹਰ ਵੇਲੇ ਆਜਜ਼ ਲੋਕਾਂ ਦੀ ਪ੍ਰਵਰਸ਼ ਕਰਨੀ ਪਾਪ ਤੇ ਗੁਨਾਹ ਕਰਨਾ ਛੋਡ ਦੇਵੋ ਤਾਂ ਬਾਦਸ਼ਾਹ ਨੇ ਸਭ ਬਚਨ ਸ੍ਰੀ ਗੁਰੂ ਜੀ ਦੇ ਮੰਨੇ ਔਰ ਸ੍ਰੀ ਗੁਰੂ ਜੀ ਕਾ ਮੁਰੀਦ ਹੂਆ ਔਰ ਭੀ ਬਹੁਤ ਮੁਰੀਦ ਹੂਏ ਲੱਗੇ ਸਤਿਨਾਮ ਕਾ ਸਿਮਰਨ ਕਰਨ ਤਾਂ ਗੁਰੂ ਜੀ ਉਥੇ ਕਿਤਨੇ ਦਿਨ ਸਾਰੇ ਸ਼ਹਿਰ ਵਿਚ ਸ੍ਰੀ ਬਾਬੇ ਜੀ ਕਉ ਪੀਰ ਜਾਨ ਕਰ ਲੱਗੇ ਮੰਨਣ ਔਰ ਨੰਗਾ ਭੁਖਾ ਉਥੇ ਕੋਈ ਨਾ ਰਹਿਆ ਦੁਖੀਆ ਦੀਨ ਕੋਈ ਨਾ ਰਹਿਆ ਲੋਕ ਪ੍ਰਮੇਸ਼ਰ ਕੋ ਲਗੇ ਯਾਦ ਕਰਨੇ ਜਹਾਂ ਕਹਾਂ ਗੁਰੂ ਜੀ ਕਾ ਜਸ ਫੈਲ ਰਹਿਆ ਤਾਂ ਗੁਰੂ ਨਾਨਕ ਜੀ ਉਸ ਬਾਦਸ਼ਾਹ ਪਰ ਖੁਸ਼ੀ ਕਰਕੇ ਉਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੧੬॥

## ਸਾਖੀ ਇਕ ਪਠਾਣ ਨਾਲ ਹੋਈ

ਇਕ ਸਮੇਂ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਪਠਾਣਾਂ ਦੇ ਸ਼ਹਿਰ ਜਾਇ ਕਰ ਪ੍ਰਾਪਤ ਹੋਏ ਉਸ ਨਗਰ ਦੇ ਬਾਹਰ ਕੋਹਾਂ ਦੋਂਹ ਉੱਪਰ ਇਕ ਹੁਜਰੇ ਵਿਚ ਜਾਇ ਬੈਠੇ ਤਾਂ ਮਰਦਾਨੇ ਕਿਹਾ ਹੇ ਗੁਰੂ ਜੀ ਏਸ ਉਜਾੜ ਵਿਚ ਇਹ ਹੁਜਰਾ ਕਿਸਨੇ ਬਣਾਇਆ ਹੈ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਮਰਦਾਨਾ ਇਕ ਪਠਾਣ ਏਸ ਸ਼ਹਿਰ ਦਾ ਹੈ ਉਸਨੇ ਹੁਜਰਾ ਬਣਾਇਆ ਹੈ ਰਾਤ ਨੂੰ ਏਥੇ ਆਇ ਕਰ ਨਿਮਾਜ਼ ਕਰਦਾ ਹੈ ਅਤੇ ਮਸਲੇ ਸੁਣਦਾ ਹੈ ਪਰ ਮਨ ਮਹਿ ਮੇਹਰ ਨਹੀਂ ਆਂਵਦੀ ਅਰ ਦਿਨੇ ਸ਼ਹਿਰ ਲੁਟ ਪਾਇ ਦੇਂਦਾ ਹੈ ਸੋ ਅਸੀਂ ਉਸਨੂੰ ਮਿਲਣ ਵਾਸਤੇ ਆਏ ਹਾਂ ਪਰ ਐਸੇ ਆਦਮੀ ਦਾ ਦੀਦਾਰ ਭੀ ਭਲਾ ਨਹੀਂ ਪਰ ਅਸੀਂ ਗਰੀਬਾਂ ਵਾਸਤੇ ਆਖਦੇ ਹਾਂ ਜੋ ਮਤ ਦਿਲ ਮੇਂ ਰਹਿਮ ਭੀ ਆਇ ਜਾਂਦਾ ਹੋਵੇ ਇਹ ਬਾਤਾਂ ਹੋ ਰਹੀਆਂ ਸਨ ਕਿ ਦਿਨ ਗੁਜ਼ਰ ਗਿਆ ਤਾਂ ਉਹ ਪਠਾਣ ਬਾਹਾਂ ਪਿਛਾਹਾਂ ਕਰਕੇ ਮੱਥਾ ਟੇਕਦਾ ਟੇਕਦਾ ਉਸ ਹੁਜਰੇ ਵਿਚ ਆਇ ਬੈਠਾ ਜਿਥੇ ਸ੍ਰੀ ਗੁਰੂ ਨਾਨਕ ਜੀ ਬੈਠੇ ਸਨ ਓਥੇ ਕਾਜੀ ਤੇ ਮੁਲਾਂ ਕਿਤਾਬ ਕਢ ਕਰ ਲਗੇ ਮਸਲੇ ਕਰਨ ਅਤੇ ਪਠਾਣ ਆਖਣ ਲੱਗਾ ਜੋ ਵਾਹ ਖੁਦਾਇ ਵਾਹ ਖੁਦਾਇ ਅਤੇ ਆਪ ਬਹੁਤ ਹੀ ਨਿਉਂ ਨਿਉਂ ਹੋ ਸਲਾਮਾਂ ਲਗਾ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਪਠਾਣ ਨੂੰ ਦੇਖਕੇ ਹੱਸਣ ਲਗੇ ਤਾਂ ਉਸ ਪਠਾਣ ਨੇ ਆਖਿਆ ਹੇ ਦਰਵੇਸ਼ ਅਸੀਂ ਖੁਦਾਇ ਦਾ ਨਾਮ ਲੈਂਦੇ ਹਾਂ

ਤੇ ਤੂੰ ਅਸਾਂ ਨੂੰ ਹੱਸਦਾ ਹੈਂ ਇਹ ਹਾਸਾ ਤੁਸੀਂ ਕਿਉਂ ਕਰਤੇ ਹੋ ਤਾਂ ਗੁਰੂ ਨਾਨਕ ਜੀ ਇਕ ਸਲੋਕ ਉਚਾਰਿਆ-

ਸਲੋਕ ਮ: ੧ ॥ ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ ॥ ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥ ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥ ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥ ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨ੍ਹਿ ਬੈਠੇ ਸੁਤੇ ॥ ਚਾਕਰ ਨਹਦਾ ਪਾਇਨ੍ਹਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥ ਜਿਥੈ ਜੀਆਂ ਹੋਸੀ ਸਾਰ ॥ ਨਕੀ ਵਢੀ ਲਾਇਤਬਾਰ ॥ ਜਾਂ ਸ੍ਰੀ ਗੁਰੂ ਜੀ ਏਹ ਸਲੋਕ ਕਹਿਆ ਤਾਂ ਉਸ ਪਠਾਣ ਨੇ ਕਹਿਆ ਹੇ ਫਕੀਰ ਖ਼ੁਦਾਇ ਦਾ ਨਾਮ ਲਿਆਂ ਪੜ੍ਹਿਆਂ ਸੁਣਿਆਂ ਛੁਟਕਾਰਾ ਨਹੀਂ ਹੋਵੇਗਾ ਤਾਂ ਹੋਰ ਕਿਸ ਤਰ੍ਹਾਂ ਛੁਟਕਾਰਾ ਹੋਵੇਗਾ ਤਾਂ ਫੇਰ ਗੁਰੂ ਜੀ ਆਖਿਆ ਹੇ ਪਠਾਣ ਤੂੰ ਭੁਲਾ ਫਿਰਦਾ ਹੈਂ ਕਿਉਂ ਜੋ ਇਥੇ ਤੂੰ ਖ਼ੁਦਾਇ ਦਾ ਨਾਮ ਲੈਂਦਾ ਹੈਂ ਮਸਲੇ ਸੁਣਦਾ ਹੈਂ ਪੜਦਾ ਹੈਂ ਅਤੇ ਸ਼ਹਿਰ ਵਿਚ ਜਾਇ ਕਰ ਮਕਰ ਦੀਆਂ ਫਾਹੀਆਂ ਅੱਡਦਾ ਹੈਂ ਅਰ ਗਰੀਬਾਂ ਦੇ ਲਹੂ ਨਿਚੋੜਦਾ ਹੈਂ ਇਨੀਂ ਬਾਤੀਂ ਖ਼ੁਦਾਇ ਤੈਨੂੰ ਸਜ਼ਾਇ ਦੇਵੇਗਾ ਤੇ ਦੋਜ਼ਕ ਵਿਚ ਫਰਿਸ਼ਤੇ ਸੁਟਣਗੇ ਤਾਂ ਪਠਾਣ ਨੇ ਅਰਜ਼ ਕੀਤੀ ਹੇ ਫਕੀਰ ਜੀ ਮੈਂ ਆਪਣਾ ਫਾਇਦਾ ਸਮਝ ਕਰ ਖ਼ੁਦਾਇ ਦਾ ਨਾਉਂ ਲੈਂਦਾ ਹਾਂ ਸ੍ਰੀ ਗੁਰੂ ਨਾਨਕ ਜੀ ਸਰਬ ਜੀਆਂ ਦੀ ਜਾਨਣਹਾਰੇ ਉਸ ਦੇ ਪ੍ਰਥਾਇ ਪਰ ਇਕ ਹੋਰ ਸਲੋਕ ਆਖਿਆ ॥ ਰਾਗੁ ਮਲਾਰ ਵਿਚ ॥ ਸਲੋਕ ਮ: ੧ ॥ ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ ॥ ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ ॥ ਅੰਧੀ ਫੂਕਿ ਮੁਈ ਦੇਵਾਨੀ ॥ ਖਸਮਿ ਮਿਟੀ ਫਿਰਿ ਭਾਨੀ ॥ ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ ॥ ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥ ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥ ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥ ਅੰਧਾ ਕਿਸ ਨੋ ਬੁਕਿ ਸੁਣਾਵੈ ॥ ਖਸਮੈ ਮੂਲਿ ਨ ਭਾਵੈ ॥ ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥ ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥ ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥ ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥ ਮਖੀ ਮਿਠੈ ਮਰਣਾ ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ ॥ ੮ ॥ ਜਦ ਏਹ ਸਲੋਕ ਸ੍ਰੀ ਗੁਰੂ ਜੀ ਕਹਿਆ ਤਾਂ ਉਸ ਪਠਾਣ ਨੇ ਸ੍ਰੀ ਗੁਰੂ ਜੀ ਦੇ ਕਦਮਾਂ ਪਰ ਕੁਰਨਸ਼ ਕੀਤੀ ਹੇ ਗੁਰੂ ਜੀ ਅਸਾਂ ਜਾਣਿਆਂ

ਸੀ ਰਾਜ ਬਹਿਸ਼ਤ ਹੈ ਪਰ ਇਸ ਰਾਜ ਦੇ ਜੈਸਾ ਤਾਂ ਦੁਖ ਹੀ ਕੋਈ ਨਹੀਂ ਪਰ ਹੇ ਗੁਰੂ ਜੀ ਅਸਾਡੀ ਖਲਾਸੀ ਕਿਸ ਤਰ੍ਹਾਂ ਹੋਵੇਗੀ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਇਕ ਸਲੋਕ ਆਖਿਆ ॥ ਰਾਜ ਮਾਲ ਰੂਪ ਜਾਤਿ ਜੋਬਨ ਪੰਜੇ ਠਗ ॥ ਇਨੀ ਠਗੀ ਜਗ ਠਗਿਆ ਕਿਨੈ ਨ ਰਹੀਆ ਲਜ ॥ ਏਨਾ ਠਗਣ ਠਗ ਸੇ ਜੇ ਗੁਰ ਕੀ ਪੈਰੀ ਪਾਹਿ ॥ ਨਾਨਕ ਕਰਮਾ ਬਾਹਰੇ ਹੋਰ ਕੇਤੇ ਮੁਠੇ ਜਾਹਿ ॥੧॥ ਜਾਂ ਗੁਰੂ ਨਾਨਕ ਦੇਵ ਜੀ ਇਹ ਸਲੋਕ ਆਖਿਆ ਤਾਂ ਪਠਾਣ ਗਲ ਵਿਚ ਪੱਲਾ ਪਾਇ ਕਰ ਸ੍ਰੀ ਬਾਬੇ ਜੀ ਦੇ ਚਰਨਾਂ ਉੱਪਰ ਆਇ ਪਿਆ ਤੇ ਆਖਿਓਸੁ ਹੇ ਗਰੀਬ ਨਿਵਾਜ਼ ਜੀ ਮੇਰਾ ਗੁਨਾਹ ਮਾਫ ਕਰਨਾ ਜੀ ਕਿਉਂਕਿ ਫਕੀਰ ਜੋ ਹਨ ਸੋ ਖੁਦਾਇ ਦੇ ਪਿਆਰੇ ਹੈਨ ਤਾਂ ਸ੍ਰੀ ਗੁਰੂ ਜੀ ਕਿਹਾ ਜਾਹ ਭਾਈ ਅਜ ਤੂੰ ਬਖਸ਼ਿਆ ਹੈਂ ਪਰ ਅਗੋਂ ਨੇਕੀ ਦੇ ਰਾਹ ਉੱਪਰ ਚਲਣਾ ਹੋਵੇਗਾ ਤਾਂ ਉਹ ਪਠਾਣ ਸ੍ਰੀ ਗੁਰੂ ਨਾਨਕ ਜੀ ਦਾ ਮੁਰੀਦ ਹੂਆ ਗੁਰੂ ਜੀ ਨੂੰ ਪੀਰ ਕਰ ਕੇ ਜਾਣਿਆ ਤਾਂ ਫੇਰ ਉਹ ਪਠਾਣ ਸ੍ਰੀ ਬਾਬੇ ਜੀ ਕੋ ਘਰ ਲੈ ਗਿਆ ਤੇ ਬੜੀ ਸੇਵਾ ਕੀਤੀ ਤਾਂ ਸ੍ਰੀ ਗੁਰੂ ਨਾਨਕ ਨੌਂ ਮਹੀਨੇ ਓਸ ਪਠਾਣ ਦੇ ਘਰ ਰਹੇ ਪਰ ਦੋਨੋਂ ਵਕਤ ਹੱਥੀ ਬੱਧੀ ਖੜਾ ਰਹੇ ਤਾਂ ਗੁਰੂ ਨਾਨਕ ਜੀ ਉਹਨਾਂ ਪਠਾਣਾਂ ਉੱਪਰ ਬਹੁਤ ਖੁਸ਼ੀ ਹੋਏ ਤੇ ਕਹਿਓ ਨੇ ਭਾਈ ਤੁਸੀਂ ਕੁਝ ਮੰਗਹੁ ਤਾਂ ਪਠਾਣਾਂ ਕਿਹਾ ਜੀ ਅਸਾਨੂੰ ਆਪਣੀ ਅਜੇਹੀ ਨਿਸ਼ਾਨੀ ਦੇਵੋ ਜੀ ਜੋ ਸਾਡੇ ਪੁੱਤਰ ਪੋਤਰਿਆਂ ਤਾਈਂ ਪ੍ਰਤੀਤ ਰਹੇ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਤੁਸੀਂ ਕੜਾਹ ਪ੍ਰਸ਼ਾਦਿ ਕਰਾਵੋ ਤਾਂ ਉਹਨਾਂ ਪਠਾਣਾਂ ਸ੍ਰੀ ਗੁਰੂ ਜੀ ਦੇ ਹੁਕਮ ਮੰਨਕੇ ਇਕ ਹਿੰਦੂ ਨੂੰ ਸਦ ਕੇ ਤਿੰਨੇ ਚੀਜ਼ਾਂ ਇਕੋ ਜੇਹੀਆਂ ਮੈਦਾ ਖੰਡ ਘਿਓ ਮੰਗਾਇਆ ਤੇ ਬੜੀ ਪ੍ਰੀਤ ਨਾਲ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ ਅਤੇ ਸ੍ਰੀ ਗੁਰੂ ਜੀ ਦੇ ਅੱਗੇ ਆਣ ਰਖਵਾਇਆ ਤਾਂ ਸ੍ਰੀ ਗੁਰੂ ਜੀ ਆਗਿਆ ਦਿਤੀ ਭਾਈ ਤੁਸੀਂ ਇਸ ਉੱਪਰ ਇਕ ਚਾਦਰ ਆਣ ਪਾਵੋ ਤਾਂ ਉਹਨਾਂ ਨੇ ਆਣ ਕਰ ਚਾਦਰ ਪਵਾਈ ਤਾਂ ਗੁਰੂ ਨਾਨਕ ਜੀ ਕਿਹਾ ਭਾਈ ਸਭ ਬੈਠ ਕਰ ਸ੍ਰੀ ਵਾਹਿਗੁਰੂ ਵਾਹਿਗੁਰੂ ਕਾ ਭਜਨ ਕਰੋ ਤਾਂ ਉਹਨਾਂ ਪਠਾਣਾਂ ਨੇ ਮੰਨ ਕਰ ਵਾਹਿਗੁਰੂ ਦਾ ਭਜਨ ਕੀਤਾ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਚਾਦਰ ਇਹਨਾਂ ਨੂੰ ਦੇ ਦਿਓ ਤਾਂ ਮੈਂ ਚਾਦਰ ਉਤਾਰ ਕਰ ਉਹਨਾਂ ਨੂੰ ਦੇ ਦਿਤੀ ਅਤੇ ਸ੍ਰੀ ਗੁਰੂ ਜੀ ਨੇ ਉਹਨਾਂ ਨੂੰ ਇਹ ਹੁਕਮ ਦਿੱਤਾ ਕਿ ਭਾਈ ਕੜਾਹ ਪ੍ਰਸਾਦਿ ਵਰਤਾਇ ਦੇਉ ਤਾਂ ਉਹਨਾਂ ਦੇਖਿਆ ਤੇ ਪੰਜਾ ਲਗਾ ਹੋਇਆ ਹੈ ਉਹ ਪਠਾਣ ਬੜੇ ਪ੍ਰਸੰਨ ਹੋਏ ਤਾਂ ਉਹਨਾਂ ਪਠਾਣਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਇਹ ਆਖਿਆ ਸੁਣੋ ਭਾਈ ਜਦ ਤੁਸਾਂ ਨੂੰ ਕੋਈ ਕਾਰਜ ਬਣੇ ਤਾਂ ਤੁਸਾਂ ਇਕੱਠਿਆਂ

ਹੋਇ ਕਰ ਸੁਚ ਪਵਿੱਤ੍ਰ ਹੋਇ ਕਰ ਕੜਾਹ ਪ੍ਰਸ਼ਾਦਿ ਕਰਨਾ ਅਤੇ ਉੱਪਰ ਇਹ ਚਾਦਰ ਪਾਇ ਕਰ ਸ੍ਰੀ ਵਾਹਿਗੁਰੂ ਜੀ ਦਾ ਸਿਮਰਨ ਕਰਨਾ ਸ਼ਬਦ ਪੜ੍ਹ ਕੇ ਅਰਦਾਸ ਕਰਨੀ ਤਾਂ ਫੇਰ ਚਾਦਰ ਉਤਾਰਨੀ ਤਾਂ ਏਸੇ ਤਰ੍ਹਾਂ ਪੰਜਾ ਲੱਗੇਗਾ ਤਾਂ ਜਾਨਣਾ ਕਿ ਕਾਰਜ ਵੀ ਤੁਰੰਤ ਹੋਵੇਗਾ ਅਤੇ ਕੜਾਹ ਪ੍ਰਸਾਦਿ ਵਰਤਾਇ ਦੇਵਣਾ ਜੇ ਪੰਜਾ ਨਾ ਲਗੇ ਤਾਂ ਨਹੀਂ ਵਰਤਾਵਣਾ। ਸੋ ਭਾਈ ਅੱਜ ਤੱਕ ਏਹੋ ਰੀਤ ਹੈ। ਪਠਾਣ ਗੁਰੂ ਜੀ ਕੇ ਸਿੱਖ ਹੋਏ ਸਾਰੀ ਧਰਤੀ ਤਾਰ ਕਰ ਓਥੋਂ ਸ੍ਰੀ ਗੁਰੂ ਜੀ ਚਲਦੇ ਰਹੇ॥੧੧੭॥

## ਅੱਗੇ ਸਾਖੀ ਭਗਤ ਜਨਾਂ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਅੰਗਦ ਸਾਹਿਬ ਜੀ ਮੇਰੇ ਦੇਖਦਿਆਂ ਸ੍ਰੀ ਪਰਮੇਸ਼ਰ ਜੀ ਦੇ ਭਗਤ ਸ੍ਰੀ ਗੁਰੂ ਜੀ ਦੇ ਪਾਸ ਆਏ ਅਤੇ ਉਹਨਾਂ ਭਗਤਾਂ ਨੇ ਕਹਿਆ ਸਤਿ ਕਰਤਾਰ ਜੀ ਤਾਂ ਸ੍ਰੀ ਗੁਰੂ ਜੀ ਆਖਿਆ ਸਤਿ ਕਰਤਾਰ ਜੀ ਆਈਏ ਭਗਤੋ ਸ੍ਰੀ ਠਾਕੁਰ ਜੀ ਕੇ ਪਿਆਰਿਓ ਬੈਠੀਏ ਜੀ ਕੁਸ਼ਲ ਆਨੰਦ ਹੈ ਜੀ ਤਾਂ ਉਹਨਾਂ ਭਗਤਾਂ ਕਹਿਆ ਜੀ ਆਪ ਦੀ ਕ੍ਰਿਪਾ ਕਰਕੇ ਆਨੰਦ ਹੈ ਜਾਂ ਇਕ ਦੋਇ ਘੜੀਆਂ ਹੋਈਆਂ ਉਹਨਾਂ ਸੰਤਾਂ ਕਹਿਆ ਹੇ ਗੁਰੂ ਨਾਨਕ ਸਾਹਿਬ ਜੀ ਇਕ ਅਸਾਂ ਦਾ ਪ੍ਰਸ਼ਨ ਹੈ ਜੀ ਆਪ ਦੀ ਆਗਿਆ ਹੋਵੇ ਤਾਂ ਪੁਛੀਏ ਜੀ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਭਾਈ ਪਰਮੇਸ਼ਰ ਦੇ ਜਨੋਂ ਤੁਸਾਡੇ ਦਿਲ ਵਿਚ ਜੋ ਆਵੇ ਸੋ ਪੁਛੋ ਜੀ ਤਾਂ ਉਹਨਾਂ ਰਾਮ ਜਨਾਂ ਅਰਦਾਸ ਕੀਤੀ ਹੇ ਗਰੀਬ ਨਿਵਾਜ਼ ਜੀ ਇਹ ਪ੍ਰਾਣੀ ਜੋ ਪਾਪ ਪੁੰਨ ਕਉ ਕਰਦਾ ਹੈ ਅਤੇ ਮਾਇਆ ਕੋ ਦੌੜ ਪੈਂਦਾ ਹੈ ਸੋ ਇਹ ਆਪੇ ਹੀ ਕਰਦਾ ਹੈ ਕਿ ਕਿਸੇ ਦਾ ਕਰਾਇਆ ਕਰਦਾ ਹੈ ਤਾਂ ਸ੍ਰੀ ਗੁਰੂ ਜੀ ਇਕ ਸ਼ਬਦ ਉਚਾਰਿਆ॥ਰਾਗੁ ਬਿਲਾਵਲੁ ਮਹਲਾ ੧॥ਮਨ ਕਾ ਕਹਿਆ ਮਨਸਾ ਕਰੈ॥ਇਹੁ ਮਨੁ ਪੁੰਨੁ ਪਾਪੁ ਉਚਰੈ॥ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ॥ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ॥੧॥ ਤਨੁ ਧਨੁ ਕਲਤੁ ਸਭੁ ਦੇਖੁ ਅਭਿਮਾਨਾ॥ ਬਿਨੁ ਨਾਵੈ ਕਿਛੁ ਸੰਗਿ ਨ ਜਾਨਾ॥੧॥ਰਹਾਉ॥ਕੀਚਹਿ ਰਸ ਭੋਗ ਖੁਸੀਆ ਮਨ ਕੇਰੀ॥ਧਨੁ ਲੋਕਾਂ ਤਨੁ ਭਸਮੈ ਢੇਰੀ॥ ਖਾਕੂ ਖਾਕ ਰਲੈ ਸਭੁ ਫੈਲੁ॥ ਬਿਨੁ ਸਬਦੈ ਨਹੀ ਉਤਰੈ ਮੈਲੁ॥ ੨ ॥ ਤਿਸਕਾ ਪਰਮਾਰਥ॥ ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਸੁਣੋ ਭਾਈ ਰਾਮ ਜੀ ਕੇ ਭਗਤੋ ਏਹ ਪ੍ਰਾਣੀ ਰਾਜ ਵੀ ਕਰੇ ਜੋਗ ਭੀ ਕਰੇ ਧਨ ਸੰਚ ਸੰਚ ਬਡੇ ਭਾਰ ਭਰੇ ਤਾਂ ਇਸ ਦੇ ਸਾਥ ਕਿਛ ਧਨ ਅਰ ਮਾਇਆ ਕੇ ਲਿਬਾਸ ਨਹੀਂ ਚਲਦੇ ਅਰ ਇਸ ਕਾ ਤਨ ਜੋ ਹੈ ਸੋ ਤਾਂ

ਸੁਆਹ ਦੀ ਢੇਰੀ ਹੋਇ ਜਾਵੇਗਾ ਅਤੇ ਧਨ ਤਾਂ ਹੋਰ ਲੋਕ ਹੀ ਲੈ ਜਾਵੇਂਗੇ ਕੁਟੰਬ ਕੇ ਲੋਕ ਭੀ ਕਿਸੀ ਕੰਮ ਨਹੀਂ ਆਂਵਦੇ ਅਤੇ ਧਨ ਹੋਰਨਾਂ ਲੋਕਾਂ ਨੇ ਖਾਧਾ ਅਤੇ ਧਨ ਕੇ ਨਮਿਤ ਜੋ ਇਹ ਪਾਪ ਕਰਦਾ ਸੀ ਸੋ ਪਾਪ ਤਾਂ ਇਸ ਦੇ ਸੰਗ ਹੀ ਗਏ ਸੋ ਉਹਨਾਂ ਨੇ ਪਾਪੀ ਕੋ ਅਗੇ ਪਕੜਿਆ ਅਰ ਨਰਕਾਂ ਨੂੰ ਠੇਹਲ ਦਿੱਤਾ ਅਤੇ ਪਰਮੇਸ਼ਰ ਜੀ ਕੇ ਨਾਮ ਬਿਨਾਂ ਇਸਕਾ ਕੋਈ ਬੇਲੀ ਨਹੀਂ ਹੋਵਨਾ ਬਿਨਾਂ ਸ਼ਬਦ ਇਸ ਪ੍ਰਾਣੀ ਕੀ ਮੈਲ ਕਟੀ ਨਹੀਂ ਜਾਂਦੀ ਜਦ ਏਹ ਗੁਰੂ ਕਾ ਸ਼ਬਦ ਕਮਾਵੇਗਾ ਤਬ ਤਿਸਕੀ ਮੈਲ ਜਾਵੇਗੀ ਤਾਂ ਇਹ ਪ੍ਰਾਣੀ ਮੁਕਤ ਕੋ ਪ੍ਰਾਪਤ ਹੋਵੇਗਾ ਤਾਂ ਫੇਰ ਸ੍ਰੀ ਠਾਕੁਰ ਜੀ ਕੋ ਭਗਤਾਂ ਅਰਦਾਸ ਕੀਤੀ ਜੀ ਸਚੇ ਪਾਤਸ਼ਾਹ ਜੋ ਪ੍ਰਾਣੀ ਜੂਨੀ ਮੇਂ ਚਲਦਾ ਹੈ ਸੋ ਕਿਸ ਤਾਲ ਪਰ ਨੱਚਦਾ ਹੈ ਅਤੇ ਜਿਸ ਨਚਨੇ ਤੇ ਪ੍ਰਾਣੀ ਛੁਟੇਗਾ ਸੋ ਕਿਸ ਪਰਕਾਰ ਕਰਕੇ ਛੁਟੇਗਾ ਤਾਂ ਫੇਰ ਗੁਰੂ ਨਾਨਕ ਜੀ ਇਕ ਪਉੜੀ ਆਖੀ-

*ਗੀਤ ਰਾਗ ਘਨ ਤਾਲ ਸਿ ਕੂਰੇ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ॥*
*ਦੂਜੀ ਦੁਰਮਤਿ ਦਰਦੁ ਨ ਜਾਇ॥ ਛੂਟੈ ਗੁਰਮੁਖਿ ਦਾਰੂ ਗੁਣ ਗਾਇ॥ ੩ ॥*

ਤਿਸਕਾ ਪਰਮਾਰਥ-ਸ੍ਰੀ ਗੁਰੂ ਜੀ ਕਹਿੰਦੇ ਹਨ ਸੁਣਹੁ ਭਾਈ ਭਗਤ ਜਨਹੁ ਮਰਣੇ ਵਾਲੇ ਕਉ ਤਾਂ ਗਤਿ ਨਾਦ ਨਾਲ ਪਖਾਵਜ ਵਜਾਈਦੇ ਹੈਨ ਤਾਂ ਉਹ ਪ੍ਰਾਣੀ ਉਹਨਾਂ ਵਜੰਤ੍ਰਾਂ ਕਰਕੇ ਨੱਚਦਾ ਹੈ ਅਰ ਇਹ ਪ੍ਰਾਣੀ ਜੋ ਜੂਨੀ ਮੇਂ ਪੜਤਾ ਹੈ ਅਰ ਇਨ ਵਜੰਤ੍ਰਾਂ ਕਰਕੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਮਮਤਾ ਕਰਕੇ ਜੂਨਾਂ ਵਿਚ ਭ੍ਰਮਤਾ ਹੈ ਅਤੇ ਬਾਰ ਬਾਰ ਬਿਨਸਤਾ ਹੈ ਅਰ ਬਾਰੰਬਾਰ ਉਪਜਦਾ ਹੈ ਅਰ ਅਬ ਕਾ ਵਿਛੜਾ ਹੂਆ ਬਹੁੜ ਨਾ ਮਿਲੇਗਾ ਅਰ ਇਕ ਜੀਆਂ ਦੀਆਂ ਆਰਜਾਂ ਸੈਂਕੜੇ ਬਰਸਾਂ ਦੀਆਂ ਹੈਨ ਸੋ ਤਿਸ ਵਿਖੇ ਭ੍ਰਮਤਾ ਹੈ ਜੈਸੇ ਲੱਖਾਂ ਬਰਸ ਇਕ ਪੱਥਰ ਦੀ ਜੂਨ ਹੈ ਸੁਣਹੁ ਭਗਤ ਜਨੋਂ ਪੱਥਰ ਦੀ ਜੂਨ ਤਦ ਕੱਟੀ ਜਾਏਗੀ ਜਦ ਧਰਤੀ ਸੰਪੂਰਨ ਪਰਲੈ ਹੋ ਜਾਵੇਗੀ ਸੋ ਇਤਨਾ ਇਸ ਜਨਮ ਦਾ ਵਿਛੁੜਿਆ ਪ੍ਰਾਣੀ ਦੂਰ ਜਾਇ ਪੈਂਦਾ ਹੈ ਪਰ ਇਸ ਪ੍ਰਾਣੀ ਨੂੰ ਦੂਜਾ ਭਾਉ ਵਿਛੋੜਦਾ ਹੈ ਅਤੇ ਦੁਰਮਤਿ ਇਸ ਨੂੰ ਵੱਡਾ ਰੋਗ ਹੈ ਤਾਂ ਫੇਰ ਉਹਨਾਂ ਭਗਤ ਜਨਾਂ ਕਿਹਾ ਗੁਰੂ ਜੀ ਕਿਵੇਂ ਇਸ ਦਾ ਦੁਰਮਤਿ ਰੋਗ ਵੀ ਦੂਰ ਹੋ ਜਾਵੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਭਾਈ ਪਰਮੇਸ਼ਰ ਦੇ ਪਿਆਰਿਓ ਇਸ ਰੋਗ ਦਾ ਦਾਰੂ ਨਾਮ ਹੈ ਇਹ ਪ੍ਰਾਣੀ ਜਬ ਸ੍ਰੀ ਪਰਮੇਸ਼ਰ ਜੀ ਕੇ ਗੁਣ ਗਾਵੇ ਤਾਂ ਇਹ ਰੋਗ ਜਾਵੇਗਾ ਤਾਂ ਫੇਰ ਭਗਤਾਂ ਕਿਹਾ ਗੁਰੂ ਜੀ ਇਕ ਵੈਸ਼ਨੋਂ ਕਹਾਉਂਦੇ ਹੈਨ ਇਕ ਤਪੱਸਵੀ ਕਹਾਉਂਦੇ ਹੈਨ ਇਕ ਪੰਡਤ

ਕਹਾਉਂਦੇ ਹੈਨ ਇਕ ਜੈਨ ਮਾਰਗੀ ਹੈਨ ਸੋ ਇਹਨਾਂ ਵਿਚੋਂ ਗੁਰੂ ਜੀ ਉੱਤਮ ਕੌਣ ਹੈਨ ਤਾਂ ਸ੍ਰੀ ਗੁਰੂ ਜੀ ਨੇ ਹੋਰ ਪਉੜੀ ਆਖੀ-ਧੋਤੀ ਊਜਲੁ ਤਿਲਕੁ ਗਲਿ ਮਾਲਾ॥ ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ॥ ਨਾਮੁ ਵਿਸਾਰਿ ਮਾਇਆ ਮਦੁ ਪੀਆ॥ ਬਿਨੁ ਗੁਰ ਭਗਤਿ ਨਾਹੀ ਸੁਖ ਥੀਆ॥੪॥ ਤਿਸਕਾ ਪ੍ਰਮਾਰਥ-ਸ੍ਰੀ ਗੁਰੂ ਜੀ ਕਹਿੰਦੇ ਹੈਨ ਸੋ ਸੁਨਹੁ ਭਾਈ ਰਾਮ ਕੇ ਲੋਕਹੁ ਇਹ ਸਭ ਨਾਟਕੀ ਵਿਦਿਆ ਹੈ ਅਰ ਜਿਸ ਤਰ੍ਹਾਂ ਨਟੂਆ ਸਭ ਸਾਂਗ ਕਰਦਾ ਹੈ ਸੋ ਤੈਸੇ ਹੀ ਜਾਨੀਦਾ ਹੈ ਜਿਉਂ ਇਹ ਧੋਤੀਆਂ ਪੈਹਰਣੀਆਂ ਅਰ ਮਾਲਾ ਪਾਵਣੀਆਂ ਤਿਲਕ ਲਗਾਵਣਾ ਇਹ ਵੈਸ਼ਨੋਂ ਕਾ ਸਾਂਗ ਹੈ ਨਟ ਕੀ ਨਿਆਈਂ ਅਰ ਜਦ ਤਾਈਂ ਇਸਦੇ ਅੰਦਰ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਮਮਤਾ ਮਾਇਆ ਰਹਿੰਦੀਆਂ ਹੈਨ ਤਾਂ ਕਿਆ ਹੋਇਆ ਜੋ ਬਾਹਰੋਂ ਵੈਸ਼ਨੋਂ ਕਾ ਸਾਂਗ ਕੀਤਾ ਅਬਿਨਾਸ਼ੀ ਪਰਮੇਸ਼ਰ ਜੀ ਕੀ ਭਗਤੀ ਕੀਤਿਆਂ ਬਿਨਾਂ ਉਹ ਭਗਤ ਨਹੀਂ ਹੋਇ ਜਾਂਦੇ ਤਾਂ ਫੇਰ ਉਹਨਾਂ ਸ੍ਰੀ ਠਾਕੁਰ ਜੀ ਦੇ ਭਗਤਾਂ ਕਿਹਾ ਦੀਨ ਦਿਆਲ ਜੀ ਜੋ ਪ੍ਰਾਣੀ ਅਬ ਕੇ ਪੈਹਰੇ ਮੇਂ ਜੋ ਗੁਰੂ ਕਰਦੇ ਹੈਨ ਅਰ ਨਾਮ ਸਿਖ ਕਰ ਗੁਰਾਂ ਦੇ ਵਾਕਾਂ ਉੱਪਰ ਚਲਦੇ ਨਹੀਂ ਅਤੇ ਗੁਰਾਂ ਪਾਸੋਂ ਮੂੰਹ ਫੇਰ ਲੈਂਦੇ ਹੈਨ ਸੋ ਹੇ ਗੁਰੂ ਜੀ ਓਹਨਾਂ ਜੀਵਾਂ ਦੀ ਕਿਆ ਗਤੀ ਹੋਵੇਗੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਅਗਲੀ ਪਉੜੀ ਆਖੀ--ਸੂਕਰ ਸੁਆਨ ਗਰਧਭ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥ ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ॥ ਬੰਧਨਿ ਬਾਧਿਆ ਆਈਐ ਜਾਈਐ॥੫॥ ਤਿਸਕਾ ਪ੍ਰਮਾਰਥ-ਸ੍ਰੀ ਗੁਰੂ ਜੀ ਕਹਿੰਦੇ ਹਨ ਸੁਨਹੁ ਸ੍ਰੀ ਠਾਕੁਰ ਜੀ ਦੇ ਪਿਆਰਿਓ ਜੋ ਮਨੁੱਖ ਗੁਰਾਂ ਥੀਂ ਮੂੰਹ ਫੇਰ ਲੈਂਦੇ ਹਨ ਸੋ ਸੂਕਰ ਕੇ ਜਨਮ ਅਰ ਨੀਚ ਚੰਡਾਲ ਕੇ ਜਨਮ ਅਤੇ ਕਾਉਂ ਕੇ ਜਨਮ ਆਵੇਂਗੇ ਤੇ ਹੋਰ ਪਸੂ ਕੇ ਜਨਮ ਕੀ ਤਾਂ ਗਿਣਤੀ ਕਾਈ ਨਾਹੀ ਔਰ ਪਰੇਤਾਂ ਪਸਾਚਾਂ ਕੇ ਜਨਮ ਭੀ ਆਵੇਂਗੇ ਸੋ ਇਤ੍ਰ ਜੂਨੀ ਵਿਚ ਫੇਰੀਅਨਗੇ ਅਰ ਜੋ ਕੋਈ ਗੁਰਾਂ ਸੇ ਬੇਮੁਖ ਹੋਵਨਗੇ ਸੋ ਤਿਨ ਕੋ ਇਹ ਜੂਨਾਂ ਪ੍ਰਾਪਤ ਹੋਵਣਗੀਆਂ ਅਤੇ ਸੁਨਹੁ ਭਾਈ ਜਨਹੁ ਇਹ ਸਰਬ ਜੂਨਾਂ ਵਿਖੇ ਨਖਿੱਧ ਜੂਨਾਂ ਹੈਨ ਤਾਂ ਫੇਰ ਸੰਤਾਂ ਕਿਹਾ ਹੇ ਗੁਰੂ ਜੀ ਜੋ ਸਤਿਗੁਰੂ ਨੂੰ ਮਿਲ ਕਰ ਸਨਮੁਖ ਰਹਿੰਦੇ ਹੈਨ ਤੇ ਬਚਨਾਂ ਉੱਪਰ ਚਲਦੇ ਹੈਨ ਜੀ ਉਹਨਾਂ ਤਾਈਂ ਕਿਆ ਫਲ ਪ੍ਰਾਪਤ ਹੁੰਦਾ ਹੈ ਤਾਂ ਫੇਰ ਗੁਰੂ ਜੀ ਅਗਲੀ ਪਉੜੀ ਆਖੀ-

*ਗੁਰ ਸੇਵਾ ਤੇ ਲਹੈ ਪਦਾਰਥੁ॥ ਹਿਰਦੈ ਨਾਮੁ ਸਦਾ ਕਿਰਤਾਰਥ॥*
*ਸਾਚੀ ਦਰਗਹ ਪੂਛ ਨ ਹੋਇ॥ ਮਾਨੈ ਹੁਕਮੁ ਸੀਝੈ ਦਰਿ ਸੋਇ॥ ੬ ॥*

ਤਿਸਦਾ ਅਰਥ॥ ਸ੍ਰੀ ਗੁਰੂ ਜੀ ਕਹਿੰਦੇ ਹੈਨ ਸੁਣਹੁ ਸੰਤ ਜਨੋਂ ਜੋ ਕੋਈ ਸ੍ਰੀ ਪ੍ਰਮੇਸ਼ਰ ਜੀ ਕੀ ਤਨ ਮਨ ਧਨ ਲਾਇ ਸੇਵਾ ਕਰੇਗਾ ਤਿਸ ਪ੍ਰਾਣੀ ਕਾ ਏਹ ਜਨਮ ਭੀ ਸਫਲ ਹੋਵੇਗਾ ਅਰ ਪ੍ਰੇਮ ਰੂਪੀ ਪਦਾਰਥ ਜੋ ਹੈ ਸੋ ਉਸਨੂੰ ਹੱਥ ਆਵੇਗਾ ਅਤੇ ਨਿਰੰਕਾਰ ਦੀ ਕ੍ਰਿਪਾ ਕਰਕੇ ਤਿਸ ਪ੍ਰਾਣੀ ਦੇ ਰਿਦੇ ਤੇ ਨਾਮ ਨਾ ਵੀਸਰੇਗਾ ਅਰ ਦਰਗਾਹ ਮੇਂ ਇਸਕੋ ਪੁਛ ਨ ਹੋਵੇਗੀ ਜੋ ਤੂੰ ਕੌਣ ਹੈਂ ਅਤੇ ਕਿਥੇ ਜਾਂਦਾ ਹੈਂ ਉਹ ਸਿੱਖ ਆਦਰ ਭਾਉ ਨਾਲ ਪ੍ਰਮੇਸ਼ਰ ਦੀ ਦਰਗਾਹ ਵਿਚ ਵਾੜੀਏਂਗੇ ਸਚੇ ਦੀ ਦਰਗਾਹ ਮੇਂ ਦੀਵਾਨ ਹੈ ਓਸ ਵਿਚ ਵਡਿਆਈ ਮਿਲੇਗੀ ਅਤੇ ਸੁਣਹੁ ਭਾਈ ਸਜਣੋ ਉਹ ਵਾਹਿਗੁਰੂ ਦੀ ਦਰਗਾਹ ਮੇਂ ਸੋਈ ਸਿਝਣਗੇ ਜਿਨ੍ਹਾਂ ਸ੍ਰੀ ਪ੍ਰਮੇਸ਼ਰ ਜੀ ਕਾ ਹੁਕਮ ਮੰਨਿਆਂ ਹੈ ਅਤੇ ਹੋਰ ਸਭ ਏਵੇਂ ਹੀ ਫਿਰਨਗੇ ਕਿਤੇ ਥਾਉਂ ਨ ਮਿਲੇਗੀ ਤਾਂ ਫੇਰ ਮਹਾਂ ਪੁਰਖਾਂ ਕਿਹਾ ਸਚੇ ਪਾਤਸ਼ਾਹ ਜੀ ਜੋ ਪ੍ਰਾਣੀ ਸ੍ਰੀ ਪ੍ਰਮੇਸ਼ਰ ਜੀ ਕਉ ਜਾਣੇ ਸੋ ਕਿਸ ਪ੍ਰਕਾਰ ਜਾਣੇ ਜੀ ਕ੍ਰਿਪਾ ਕਰਕੇ ਦਸੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਹੋਰ ਪਉੜੀ ਆਖੀ॥ ਸਤਿਗੁਰੁ ਮਿਲੈ ਤ ਤਿਸ ਕਉ ਜਾਣੈ॥ ਰਹੈ ਰਜਾਈ ਹੁਕਮੁ ਪਛਾਣੈ॥ ਹੁਕਮੁ ਪਛਾਣਿ ਸਚੈ ਦਰਿ ਵਾਸੁ॥ ਕਾਲੁ ਬਿਕਾਲੁ ਸਬਦਿ ਭਏ ਨਾਸੁ॥ ੭॥ ਤਿਸਕਾ ਪ੍ਰਮਾਰਥ॥ ਸ੍ਰੀ ਗੁਰੂ ਜੀ ਕਹਿੰਦੇ ਹੈਨੁ ਸੁਣਹੁ ਭਾਈ ਗੋਬਿੰਦ ਲੋਕੋ ਏਹ ਪ੍ਰਾਣੀ ਸ੍ਰੀ ਪ੍ਰਮੇਸ਼ਰ ਜੀ ਕਉ ਜਾਣੈ ਅਤੇ ਸਤਿਗੁਰਾਂ ਨੂੰ ਮਿਲੇ ਤੇ ਦੁਖ ਸੁਖ ਕਉ ਸਮ ਕਰ ਜਾਣੈ ਤਾਂ ਇਸ ਪ੍ਰਾਣੀ ਕਉ ਸਚੇ ਕਾ ਮਹਿਲ ਪ੍ਰਾਪਤ ਹੋਤਾ ਹੈ ਤਾਂ ਫੇਰ ਉਹਨਾਂ ਮਹਾਂ ਪੁਰਖਾਂ ਕਿਹਾ ਹੇ ਨਿਰੰਕਾਰ ਜੀ! ਜੋ ਪ੍ਰਾਣੀ ਗ੍ਰਿਹਿਸਤ ਵਿਚ ਹੋਇਕੇ ਸ੍ਰੀ ਪ੍ਰਮੇਸ਼ਰ ਜੀ ਕੀ ਸੇਵਾ ਕਰੇ ਸੋ ਕਿਸ ਪ੍ਰਕਾਰ ਕਰੇ ਤਾਂ ਗੁਰੂ ਨਾਨਕ ਜੀ ਅਗਲੀ ਪਉੜੀ ਆਖੀ॥ ਰਹੈ ਅਤੀਤੁ ਜਾਣੈ ਸਭੁ ਤਿਸ ਕਾ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ॥ ਨਾ ਓਹੁ ਆਵੈ ਨਾ ਓਹੁ ਜਾਇ॥ ਨਾਨਕੁ ਸਾਚੇ ਸਾਚਿ ਸਮਾਇ॥ ੮ ॥ ੨॥

ਤਿਸਕਾ ਪਰਮਾਰਥ-ਗੁਰੂ ਜੀ ਕਹਿੰਦੇ ਹਨ ਸੁਣਹੁ ਭਾਈ ਸ੍ਰੀ ਠਾਕੁਰ ਜੀ ਕੇ ਭਗਤੋ ਗ੍ਰਿਹਸਤੀ ਇਉਂ ਗ੍ਰਿਹਸਤ ਵਿਖੇ ਰਹੇ ਜਿਉਂ ਕਿਸੀ ਨਗਰੀ ਮੇਂ ਅਤੀਤ ਆਲਸੀ ਆਇ ਬੈਠਦਾ ਹੈ ਅਰ ਪਹਿਲੇ ਦਿਨ ਉਹ ਜਾਣਤਾ ਹੈ ਜੋ ਇਸ ਸ਼ਹਿਰ ਵਿਚ ਮੇਰਾ ਕੋਈ ਨਹੀਂ ਇਕ ਪਰਮੇਸ਼ਰ ਜੀ ਮੇਰਾ ਹੈ ਇਹ ਘਰ ਅਤੇ ਇਹ ਲੋਕ ਸਭ ਪਰਾਏ ਹੈਨ ਤੇ ਇਹ ਨਗਰੀ ਵੀ ਪਰਾਈ ਹੈ ਅਤੇ ਮੈਂ ਜੋ ਹਾਂ ਸੋ ਨਿਰਾਸ ਹਾਂ ਮੇਰਾ ਇਕ ਪਰਮੇਸ਼ਰ ਜੀ ਹੈ ਅਰ ਮੈਂ

ਸ੍ਰੀ ਪਰਮੇਸ਼ਰ ਜੀ ਕਾ ਹਾਂ ਉਸੇ ਦੀ ਆਸ ਹੈ ਜੋ ਕੋਈ ਸ੍ਰੀ ਪਰਮੇਸ਼ਰ ਜੀ ਕੇ ਨਮਿਤ ਅੰਨ੍ਹ ਦੇਵੇਗਾ ਸੋ ਮੈਂ ਖਾਵਾਂਗਾ ਨਹੀਂ ਤਾਂ ਐਵੇਂ ਹੀ ਵਿਹਾ ਜਾਵੇਗੀ ਕਿਉਂ ਜੋ ਓਹ ਪਰਦੇਸੀ ਅਤੀਤ ਹੈ ਪਹਿਲੇ ਦਿਨ ਜਾਣਦਾ ਹੈ ਜੋ ਇਸ ਨਗਰੀ ਵਿਚ ਮੇਰਾ ਕੁਝ ਨਹੀਂ ਇਹ ਸਭ ਸ੍ਰੀ ਪ੍ਰਮੇਸ਼ਰ ਜੀ ਕਾ ਹੈ ਸੋ ਭਾਈ ਰਾਮ ਜਨੋਂ ਇਸ ਤਰ੍ਹਾਂ ਗ੍ਰਿਹਸਤੀ ਜਾਣੇ ਤਾਂ ਉਹ ਗ੍ਰਿਹਸਤੀ ਗ੍ਰਿਹਸਤ ਵਿਖੇ ਹੁੰਦਾ ਹੈ ਜੋ ਇਹ ਮਨ ਸਭ ਸ੍ਰੀ ਪਰਮੇਸ਼ਰ ਜੀ ਕਾ ਕਰ ਜਾਨੇ ਤਾਂ ਉਹ ਗ੍ਰਿਹਸਤੀ ਨਾ ਆਉਂਦਾ ਹੈ ਨਾ ਜਾਂਦਾ ਹੈ ਜਨਮ ਮਰਨ ਥੀਂ ਰਹਿਤ ਹੋਇ ਜਾਂਦਾ ਹੈ ਤਾਂ ਇਹ ਸੁਣ ਕਰ ਉਹ ਭਗਤ ਜਨ ਸਾਧ ਸ੍ਰੀ ਗੁਰੂ ਜੀ ਕੀ ਚਰਨੀਂ ਆਇ ਲਗੇ ਅਤੇ ਆਖਿਓ ਨੇ ਗੁਰੂ ਜੀ ਤੁਮ ਧੰਨ ਹੋ ਅਤੇ ਧੰਨ ਆਪ ਕਾ ਦਰਸ਼ਨ ਹੈ, ਹੇ ਭਗਵਾਨ ਜੀ ਸਾਨੂੰ ਵੀ ਆਪਣੀ ਚਰਨੀਂ ਲਾਵੋ ਜੀ ਆਪ ਮੇਹਰਬਾਨੀ ਕਰਕੇ ਨਾਮ ਦੇਵੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਪਰਮੇਸ਼ਰ ਜੀ ਦੇ ਪਿਆਰਿਓ ਤੁਸੀਂ ਵੀ ਸ੍ਰੀ ਵਾਹਿਗੁਰੂ ਜੀ ਕਾ ਸਿਮਰਨ ਕਰੋ ਜੀ ਤਾਂ ਤੁਮਾਰਾ ਭਲਾ ਹੋਵੇਗਾ ਤਾਂ ਉਹ ਭਗਤ ਸ੍ਰੀ ਗੁਰੂ ਕੇ ਸਿੱਖ ਹੂਏ ਲਗੇ ਸਤਿਨਾਮ ਕਾ ਜਾਪ ਕਰਨ ਅੰਤ ਕੋ ਪਰਮਗਤੀ ਕਉ ਪਰਾਪਤ ਹੋਏ ਸ੍ਰੀ ਗੁਰੂ ਜੀ ਉਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੧੮॥

## ਅਗੇ ਸਾਖੀ ਮ੍ਰਿਗ ਦੇ ਪ੍ਰਥਾਇ ਦੀ ਚਲੀ

ਇਕ ਸਮੇਂ ਹੇ ਗੁਰੂ ਅੰਗਦ ਸਾਹਿਬ ਜੀ ! ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਸਰਬ ਸ਼ਕਤੀ ਸੰਜੁਕਤ ਜਾਂਦੇ ਜਾਂਦੇ ਇਕ ਉਜਾੜ ਵਿਚ ਜਾਇ ਪ੍ਰਾਪਤ ਹੂਏ ਕਿਆ ਦੇਖਣ ਜੋ ਇਕ ਹਰਨ ਖੜਾ ਹੈ ਤੇ ਖੇਤੀ ਦੇ ਨਜ਼ਦੀਕ ਗਿਆ ਅਤੇ ਖਾਣ ਨੂੰ ਚਾਹੁੰਦਾ ਹੈ ਅਤੇ ਉਸ ਖੇਤ ਦੇ ਮਾਲਕ ਨੇ ਉਥੇ ਇਕ ਫਾਹੀ ਲਗਾਇ ਛਡੀ ਸੀ ਅਤੇ ਉਸ ਹਰਨ ਨੇ ਉਹ ਫਾਹੀ ਦੇਖੀ ਨਹੀਂ ਸੀ ਪਰ ਉਹ ਹਰਨ ਛਾਲ ਮਾਰਕੇ ਉਸ ਖੇਤੀ ਵਿਚ ਜਾਇ ਵੜਿਆ ਜਾਂ ਲਗਾ ਚਰਣ ਤਾਂ ਚਾਰੇ ਲੱਤਾਂ ਉਸ ਫਾਹੀ ਵਿਚ ਫਸ ਗਈਆਂ ਫੇਰ ਖੇਤ ਦੇ ਮਾਲਕ ਨੇ ਆਣ ਕਰ ਉਸ ਹਰਨ ਕਉ ਪਕੜ ਲੀਆ ਏਹ ਤਮਾਸ਼ਾ ਗੁਰੂ ਜੀ ਦੇਖ ਕਰ ਬਹੁਤ ਬਿਸਮਾਦ ਦੇ ਘਰ ਵਿਚ ਆਇ ਗਏ ਪਰੰਤੂ ਜੈਸਾ ਡਰ ਖੇਤੀ ਦੇ ਮਾਲਿਕ ਕੇ ਹਰਨ ਕਉ ਪਕੜਿਆਂ ਤੇ ਹਰਨ ਨੂੰ ਹੋਇਆ ਹੈ ਤਿਸ ਤੇ ਦਸ ਗੁਣਾਂ ਭਉ ਸ੍ਰੀ ਗੁਰੂ ਨਾਨਕ ਜੀ ਨੇ ਆਪਣੇ ਆਪ ਕਉ ਮੰਨਿਆਂ ਸ੍ਰੀ ਗੁਰੂ ਜੀ ਆਪਣੇ ਮਨ ਤਾਈਂ ਕਿਹਾ ਹੇ ਮਨ ਮੇਰੇ ! ਇਹ ਮ੍ਰਿਗ ਤਾਂ ਹੀ ਫਸਿਆ ਜਾਂ ਇਸਨੇ ਕੁਥਾਇ ਪੈਰ ਪਾਇਆ ਅਤੇ ਜੇਕਰ ਇਹ ਹਰਨ ਬਿਗਾਨਾ ਖੇਤ

ਨਾ ਚੁਗਦਾ ਤਾਂ ਇਸਨੂੰ ਕਉਣ ਪਕੜਨ ਵਾਲਾ ਸੀ ਅਤੇ ਵੇਖ ਮੇਰੇ ਮਨਾ ਜੈਸੇ ਇਸ ਹਰਨ ਕਉ ਦੇਖਦਾ ਹੈਂ ਤੈਸੇ ਤੂੰ ਭੀ ਇਕ ਦਿਨ ਜਮਾਂ ਦੀ ਫਾਹੀ ਮੇਂ ਫਸੇਂਗਾ ਇਸ ਪਰ ਸ੍ਰੀ ਗੁਰੂ ਨਾਨਕ ਜੀ ਉਚਾਰਿਆ-ਆਸਾ ਮਹਲਾ ੧ ਛੰਤ ਘਰੁ ੩ ॥

*ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥ ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥ ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ॥ ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ॥ ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਸਹਿ ਬਿਸਾਰਿਆ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ॥ ੧॥*

ਤਿਸਕਾ ਪਰਮਾਰਥ ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ॥ ਹੇ ਮੇਰੇ ਮਨਾ ! ਕਾਲਾ ਜੋ ਹਰਨ ਹੈ ਸੋ ਤੂੰ ਹੈਂ ਹੇ ਮਨਾ ! ਤੂੰ ਸੁਣ ਤੈਨੂੰ ਆਖਦਾ ਹਾਂ ਅਤੇ ਜੋ ਕੁਛ ਸ੍ਰੀ ਕਰਤੇ ਪੁਰਖ ਨੇ ਤੇਰੇ ਤਾਈਂ ਮਨਹਿ ਕੀਤਾ ਹੈ ਸੋ ਤੂੰ ਨਾ ਖਾਹ ਅਤੇ ਜੋ ਸ੍ਰੀ ਪ੍ਰਮੇਸ਼ਰ ਜੀ ਤੈਨੂੰ ਕਿਹਾ ਹੈ ਖਾਣਾ ਸੋ ਤੂੰ ਖਾਹ ਤੇ ਜੇਕਰ ਤੂੰ ਓਹਦੇ ਹੁਕਮ ਮੰਨ ਕੇ ਉਹਦੀ ਕਹੀ ਹੋਈ ਚੀਜ਼ ਖਾਵੇਂਗਾ ਤਾਂ ਉਹ ਖਾਣਾ ਅੰਮ੍ਰਿਤ ਹੋਵੇਗਾ ਅਤੇ ਤੇਰਾ ਬੁਰਾ ਭੀ ਨਾ ਹੋਵੇਗਾ ਅਤੇ ਨਿਰੰਕਾਰ ਤੈਨੂੰ ਜੋ ਮਨਾ ਕੀਤਾ ਹੈ ਸੋ ਖਾਵੇਂਗਾ ਤਾਂ ਤੂੰ ਜ਼ਰੂਰ ਫਾਹੀ ਵਿਚ ਫਸੇਂਗਾ ਇਸ ਹਰਨ ਦੀ ਨਿਆਈਂ ਇਕ ਦਿਨ ਤੂੰ ਜਮਾਂ ਦੇ ਵਸ ਪੜੇਂਗਾ ਜਿਉਂ ਹਰਨ ਫਸਿਆ ਤਿਵੇਂ ਤੂੰ ਦੁਖ ਪਾਵੇਂਗਾ ਹੇ ਮਨਾ ! ਜੇਕਰ ਤੂੰ ਬਿਖ ਫਲ ਖਾਵੇਂਗਾ ਸੋ ਅੰਤ ਸਮੇਂ ਤੇਰੇ ਗਲ ਵਿਚ ਫਾਹੀ ਪਵੇਗੀ ਅਤੇ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਹੇ ਮਨਾ ! ਪਛੋਤਾਵੇਂਗਾ ਦੋਜ਼ਖ ਦੀ ਲਹਿਰ ਤੈਨੂੰ ਜਲਾਵੇਗੀ ਤਬ ਤੂੰ ਬਹੁਤ ਦੁਖ ਪਾਵੇਂਗਾ ਅਤੇ ਓਥੇ ਬਿਨਾਂ ਕਰਤਾਰ ਦੇ ਹੋਰ ਕੋਈ ਤੇਰਾ ਸਹਾਰਾ ਨਾ ਹੋਵੇਗਾ। ਹੇ ਮਨਾ ! ਤੂੰ ਪਰਮੇਸ਼ਰ ਕਾ ਸਿਮਰਨ ਕਰ ਤਾਂ ਤੂੰ ਜਮ ਕੇ ਡੰਡ ਥੀਂ ਬਚੇਂਗਾ ਤਾਂ ਸ੍ਰੀ ਬਾਬਾ ਜੀ ਇਹ ਬਾਤ ਕਰਕੇ ਓਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੧੯॥

## ਅਗੇ ਸਾਖੀ ਭਵਰੇ ਦੇ ਪ੍ਰਥਾਇ ਕਹਿਆ

ਤਾਂ ਭਾਈ ਬਾਲਾ ਕਹੇ ਗੁਰੂ ਅੰਗਦ ਜੀ ! ਇਕ ਦਿਨ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਇਕ ਥਾਂ ਦੇਖਣ ਤੇ ਇਕ ਸੁੰਦਰ ਤਲਾਬ ਜਲ ਕਰਕੇ ਪੂਰਨ ਹੈ ਅਰ ਉਸ ਤਾਲ ਵਿਖੇ ਬੜੇ ਪ੍ਰਫੁਲਤ ਕਵਲ ਹੈਨ ਅਰ ਉਨ੍ਹਾਂ ਕਵਲਾਂ ਦੀ ਸੁਗੰਧਤਾ ਭਵਰ ਲੈ ਰਿਹਾ ਹੈ ਬੜਾ

ਗਦ ਗਦ ਪ੍ਰਸੰਨ ਹੋਇ ਕੇ ਗੁਜਾਰਤਾ ਹੈ ਅਤੇ ਉਸ ਤਲਾਬ ਕੇ ਕਿਨਾਰੇ ਉੱਪਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਉਸ ਭਵਰੇ ਕਾ ਕਉਤਕ ਦੇਖ ਕਰ ਬੈਠ ਗਏ ਜਾਂ ਸਾਯੰਕਾਲ ਕਾ ਸਮਾਂ ਨਜ਼ੀਕ ਆਇਆ ਤੇ ਉਹ ਭਵਰਾ ਇਕ ਕਵਲ ਕੇ ਮਧ ਮੇਂ ਬੈਠ ਗਿਆ ਤੋ ਇਤਨੇ ਮੇਂ ਸੂਰਜ ਭਗਵਾਨ ਅਸਤਾਚਲ ਮੇਂ ਜਾਇ ਪ੍ਰਵੇਸ਼ ਕਰਤੇ ਭਏ ਤਾਂ ਵੁਹ ਕਮਲ ਮੂੰਦਿਆ ਗਿਆ ਤੇ ਉਹ ਭਵਰਾ ਵਿਚ ਲਪੇਟਿਆ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਭਵਰੇ ਕੀ ਗਤ ਕਉ ਦੇਖ ਕਰ ਆਪਣੇ ਮਨ ਕੋ ਭਉ ਦਿਖਾਲਤੇ ਹੈਂ ਆਪਣੇ ਨਾਲ ਉਚਾਰਤੇ ਭਏ॥ ਆਸਾ ਮਹਲਾ ੧ ਛੰਤ ਘਰੁ ੩॥

ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ॥ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ॥ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ॥ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ॥ ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ॥ ੨॥

ਤਿਸਕਾ ਪ੍ਰਮਾਰਥ॥ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ਹੇ ਮਨ ਮੇਰਿਆ ਦੇਖਿਆ ਹੈ ਤੈਨੇ ਭਵਰੇ ਕਾ ਤਮਾਸ਼ਾ ਜੋ ਵਾਸ਼ਨਾ ਕੇ ਲੋਭ ਕਰਕੇ ਇਸ ਕਮਲ ਵਿਚ ਭਵਰਾ ਮਰ ਗਿਆ ਹੈ ਤੈਸੇ ਮਨ ਤੂੰ ਭੀ ਇਸ ਮਾਇਆ ਕੇ ਲੋਭ ਕਰਕੇ ਇਸ ਮਾਇਆ ਮੇਂ ਪਚ ਜਾਏਂਗਾ ਇਸ ਭਵਰੇ ਕੀ ਨਿਆਈਂ ਹੇ ਮਾਇਆ ਕੇ ਰੰਗ ਰਾਤਾ ਤੂੰ ਜੋ ਪਾਪ ਕਰਤਾ ਹੈਂ ਸੋ ਤੇਰੇ ਨਾਲ ਲਗੇ ਚਲਨਗੇ ਅਰ ਇਨ੍ਹਾਂ ਪਾਪਾਂ ਕੀ ਸਜ਼ਾਇ ਤੈਨੂੰ ਮਿਲੇਗੀ ਇਸ ਮਾਇਆ ਕੀ ਪ੍ਰੀਤ ਉਸ ਭਵਰੇ ਕੀ ਨਿਆਈਂ ਤੇਰੇ ਕੋ ਮਾਰ ਲਵੇਗੀ ਜਿਉਂ ਕਮਲ ਦੀ ਬਾਸ਼ਨਾ ਭੌਰੇ ਕੋ ਮਾਰ ਲੈਂਦੀ ਹੈ ਅਰ ਸੂਰਜ ਕੇ ਅਸਤ ਹੋਤੇ ਹੀ ਕਮਲ ਮੇਂ ਆਇ ਕਰ ਮਰ ਗਿਆ ਹੈ ਤੈਸੇ ਹੀ ਤੂੰ ਮਾਇਆ ਕੀ ਪ੍ਰੀਤ ਸਾਥ ਗਲ ਜਾਵੇਂਗਾ ਜੈਸੇ ਕੜਾਹੇ ਵਿਚ ਤੇਲ ਤਪਦਾ ਹੈ ਤੈਸੇ ਹੀ ਮਨ ਮੇਰੇ ਤੂੰ ਭੀ ਅਗਨ ਵਿਚ ਜਲਾਇਆ ਜਾਵੇਂਗਾ ਬੇਤਾਲ ਸਿਰੋ ਸਿਰ ਮਾਰੀਦਾ ਹੈ ਤਿਵੇਂ ਤੇਰੀ ਸੂਰਤ ਬੇਤਾਲ ਜੈਸੀ ਹੋਵੇਗੀ ਗੁਰੂ ਕੇ ਸ਼ਬਦ ਬਿਨਾਂ ਹੇ ਮਨ ਤੇਰਾ ਕੋਈ ਸਹਾਈ ਨਹੀਂ ਹੋਣਾ ਜੋ ਤੂੰ ਮੋਹ ਮਾਇਆ ਦੇ ਪਦਾਰਥਾਂ ਨਾਲ ਪ੍ਰੀਤ ਕਰਦਾ ਹੈਂ ਸੋ ਮੋਹ ਹਰਿ ਜੀ ਕੇ ਸੰਗ ਕਰ ਤਾਂ ਤੇਰੀ ਕਲਿਆਣ ਹੋਵੇਗੀ ਤਾਂ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ॥ ੧੨੦॥

# ਅਗੇ ਸਾਖੀ ਝੀਵਰ ਕੇ ਜਾਲ ਕੇ ਪ੍ਰਥਾਇ

ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਦਰਿਆਉ ਦੇ ਕਿਨਾਰੇ ਜਾਇ ਬੈਠੇ ਤਾਂ ਕਿਆ ਦੇਖਣ ਜੋ ਇਕ ਝੀਵਰ ਨੇ ਆਪਣਾ ਜਾਲ ਸਾਫ ਕੀਤਾ ਅਤੇ ਦਰਿਆਉ ਮੇਂ ਸੁਟਿਆ ਜਾਂ ਜਿਤਨੀਆਂ ਮੱਛੀਆਂ ਉਸ ਜਾਲ ਮੇਂ ਆਈਆਂ ਸੋ ਝੀਵਰ ਲੈਕਰ ਚਲਦਾ ਰਹਿਆ ਪਰ ਇਹ ਤਮਾਸ਼ਾ ਸ੍ਰੀ ਗੁਰੂ ਨਾਨਕ ਜੀ ਦੇਖ ਕਰ ਬਹੁਤ ਬਿਸਮਾਦ ਕੇ ਘਰ ਮੇਂ ਆਇ ਗਏ ਅਤੇ ਕਹਿਣ ਲਗੇ ਹੇ ਪ੍ਰਮੇਸ਼ਰ ਜੀ ਕਿਥੇ ਮੱਛੀਆਂ ਸਨ ਅਸਗਾਹ ਜਲ ਵਿਖੇ ਅਰ ਕਿਥੇ ਇਹ ਝੀਵਰ ਸੀ ਤਿਸ ਪਰ ਸ੍ਰੀ ਗੁਰੂ ਜੀ ਇਕ ਸ਼ਬਦ ਕਿਹਾ ਆਪਣੇ ਆਤਮੇਂ ਕਉ ਸਮਝਾਵਣ ਲਈ॥ ਆਸਾ ਮਹਲਾ ੧ ਛੰਤ ਘਰੁ ੩॥

*ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ॥ ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ ਕਾਲੇ ਰਾਮ॥ ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ॥ ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ॥ ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ॥ ੩॥*

ਤਿਸਕਾ ਪ੍ਰਮਾਰਥ॥ ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹੈਂ ਹੇ ਮਨ ਮੇਰਿਆ ਤਮਾਸ਼ਾ ਦੇਖਿਆ ਜੋ ਪਤਾਲ ਥੀਂ ਮੱਛੀ ਨੂੰ ਝੀਵਰ ਕਢ ਕੇ ਇਕ ਪਲਕ ਵਿਚ ਲੈ ਗਿਆ ਹੈ ਇਸੇ ਤਰ੍ਹਾਂ ਤੈਨੂੰ ਜਮ ਆਣ ਗ੍ਰਸੇਗਾ ਅਤੇ ਏਥੇ ਤੂੰ ਪ੍ਰਦੇਸੀਂ ਹੈਂ ਕਿਉਂਕਿ ਜੋ ਏਥੇ ਤੇਰਾ ਕੋਈ ਨਹੀਂ ਅਤੇ ਇਕ ਪ੍ਰਮੇਸ਼ਰ ਦੇ ਨਾਮ ਬਿਨਾਂ ਤੇਰੇ ਕੰਮ ਕਿਸੇ ਨੇ ਨਹੀਂ ਆਉਣਾ ਏਸੇ ਮੱਛੀ ਦੀ ਤਰ੍ਹਾਂ ਇਕ ਦਿਨ ਜਮ ਲੈ ਜਾਸੀ ਹੇ ਮਨ ਸੁਣ ਸ੍ਰੀ ਪ੍ਰਮੇਸ਼ਰ ਕਾ ਭਜਨ ਕਰ ਇਸ ਅਚੇਤ ਤੇ ਨਿਰਭੈ ਹੋਈ ਤੂੰ ਝੀਵਰ ਜਾਲ ਮੇਂ ਪਕੜ ਕਰ ਲੈ ਗਿਆ ਤਾਂ ਲਗੀ ਫੇਰ ਵਿਰਲਾਪ ਕਰਨੇ ਤੈਸੇ ਹੇ ਮਨ ਤੈਨੂੰ ਭੀ ਬਿਲਾਸ ਕਰਦੇ ਜਮ ਚੋਟੀ ਸੇ ਪਕੜ ਲਵੇਗਾ ਹੇ ਮਨ ਜਦ ਅੰਤ ਕਾਲ ਕਾ ਸਮਾਂ ਆਵੇਗਾ ਤਾਂ ਤੇਰਾ ਭੀ ਭਰਮ ਉਤਰ ਜਾਵੇਗਾ ਮਛਲੀ ਕੀ ਨਿਆਈਂ ਤਾਂ ਤੇ ਹੇ ਮਨ ਤੈਨੂੰ ਚਾਹੀਦਾ ਹੈ ਜੋ ਤੂੰ ਪਹਿਲੇ ਹੀ ਪ੍ਰਮੇਸ਼ਰ ਜੀ ਕਾ ਸਿਮਰਨ ਕਰ ਤਾਂ ਤੇਰੀ ਕਲਿਆਨ ਹੋਵੇਗੀ ਇਹ ਕਹਿ ਕਰ ਉਸ ਨਦੀ ਦੇ ਕਿਨਾਰੇ ਦੇਖਦੇ ਦੇਖਦੇ ਸ੍ਰੀ ਗੁਰੂ ਜੀ ਅਗੇ ਚਲਦੇ ਰਹੇ॥ ੧੨੧॥

# ਅਗੇ ਗੁਰੂ ਜੀ ਵਾਹੇ ਕੇ ਪ੍ਰਥਾਇ ਕਹਿਤੇਂ ਹੈ

ਤਾਂ ਤੇ ਭਾਈ ਬਾਲਾ ਕਹੇ ਸੁਨਹੁ ਸਜਣੋ ਜੋ ਸ੍ਰੀ ਗੁਰੂ ਨਾਨਕ ਜੀ ਕੇ ਚਰਿਤ੍ਰ ਸਰਵਣ ਕਰੇਗਾ ਸੋ ਅੰਤ ਸਮੇਂ ਪਰਮਗਤੀ ਕਾ ਅਧਿਕਾਰੀ ਹੋਵੇਗਾ। ਇਕ ਸਮੇਂ ਜਾਂਦੇ ਜਾਂਦੇ ਸ੍ਰੀ ਗੁਰੂ ਜੀ ਓਸ ਨਦੀ ਕਾ ਪ੍ਰਵਾਹ ਦੇਖਤੇ ਜਾਤੇ ਹੈਂ ਅਗੇ ਗਏ ਤਾਂ ਕਿਆ ਦੇਖਣ ਜੋ ਨਦੀ ਕਾ ਵਾਹ ਵਿਛੜ ਗਿਆ ਹੈ ਓਥੇ ਸ੍ਰੀ ਗੁਰੂ ਜਾਇ ਖੜੇ ਹੋਏ ਪਰ ਜੋ ਪ੍ਰਵਾਹ ਨਦੀ ਦਾ ਹੈ ਇਕ ਦਹਿਨੇ ਤਰਫ ਜਾਂਦਾ ਹੈ ਅਤੇ ਇਕ ਬਾਵੀਂ ਤਰਫ ਕਿਉ ਜਾਂਦਾ ਹੈ ਇਹ ਦੇਖ ਕਰ ਸ੍ਰੀ ਗੁਰੂ ਜੀ ਕਹਿਣ ਲਗੇ ਹੇ ਨਿਰੰਕਾਰ ਜੀ ਏਸ ਨਦੀ ਦਾ ਜਲ ਇਕੱਠਾ ਜਾਂਦਾ ਸੀ ਅਤੇ ਹੁਣ ਪ੍ਰਵਾਹ ਨਦੀ ਦਾ ਦਹਿਣੀ ਤਰਫ ਨੂੰ ਜਾਂਝਾ ਹੈ ਅਤੇ ਵਿਚੋਂ ਇਕ ਵਾਹ ਬਾਵੀਂ ਤਰਫ ਨੂੰ ਜਾਂਦਾ ਹੈ ਹੇ ਪ੍ਰਮੇਸ਼ਰ ਜੀ ਇਹ ਤੇਰੀ ਕੁਦਰਤ ਹੈ, ਪਰ ਜੀ ਹੁਣ ਕਿਤੇ ਸੰਜੋਗ ਨਾਲ ਹੀ ਮੇਲਾ ਹੋਵੇਗਾ ਜਾਂ ਤੇਰੀ ਕ੍ਰਿਪਾ ਹੋਵੇਗੀ ਇਹ ਮਿਲਣਗੇ ਪਰੰਤੂ ਸ੍ਰੀ ਗੁਰੂ ਜੀ ਉਸ ਨਿਰੰਕਾਰ ਦੇ ਚੋਜ ਦੇਖ ਕਰ ਸੰਸਾਰ ਦੇ ਮਨ ਸ਼ਾਂਤ ਕਰਨ ਨਮਿਤ ਆਪਣੇ ਮਨ ਕੋ ਕਹਿੰਦੇ ਹੈਨ ਹੇ ਮਨਾ ਮੇਰਿਆ ਇਕ ਦਿਨ ਤੇਰੀ ਵੀ ਇਹ ਗਤੀ ਹੋਵੇਗੀ ਨਦੀ ਦੇ ਪ੍ਰਵਾਹ ਦੀ ਨਿਆਈਂ ਇਹ ਕਹਿ ਕਰ ਤੇ ਪ੍ਰਵਾਹ ਨੂੰ ਵਿਛੁੜਿਆ ਦੇਖ ਕਰ ਸ੍ਰੀ ਗੁਰੂ ਜੀ ਇਕ ਸ਼ਬਦ ਕਹਿਆ-

*ਆਸਾ ਮਹਲਾ ੧ ਛੰਤ ਘਰੁ ੩ ॥ ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥ ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥ ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ॥ ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ ॥ ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ ॥ ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ ॥ ੪ ॥ ੧ ॥ ੫ ॥*

ਤਿਸਕਾ ਪ੍ਰਮਾਰਥ-ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਹੇ ਮਨ ਮੇਰੇ ਜੋ ਤੂੰ ਇਹ ਨਦੀ ਦਾ ਪ੍ਰਵਾਹ ਵਿਛੁੜਿਆ ਦੇਖਦਾ ਹੈਂ ਸੋ ਇਹ ਹੁਣ ਕਿਤੇ ਸੰਜੋਗ ਨਾਲ ਹੀ ਮਿਲੇਗਾ ਪਰ ਜੇ ਕਰਤਾਰ ਦੀ ਮੇਹਰਬਾਨੀ ਹੋਵੇਗੀ ਤਾਂ ਮਿਲਸੀ ਨਹੀਂ ਤਾਂ ਵਿਛੋੜਾ ਤਾਂ ਚਲਿਆ ਹੀ ਹੈ ਹੇ ਮਨ ਇਸ ਪ੍ਰਵਾਹ ਦੀ ਨਿਆਈ ਤੂੰ ਹੁਣ ਪਰਮੇਸ਼ਰ ਜੀ ਨੂੰ ਮਿਲ ਲੈ ਨਹੀਂ ਤਾਂ ਫੇਰ ਕਬ ਮਨੁਖ ਜਨਮ ਪਰਮ ਪਵਿਤ੍ਰ ਸਰੀਰ ਪਾਵੇਂਗਾ ਸੋ ਭੀ ਕੋਈ ਸੰਜੋਗ ਕਰਕੇ ਮੇਲ

ਹੋਵੇਗਾ ਨਹੀਂ ਤਾਂ ਫੇਰ ਕਬ ਚੌਰਾਸੀ ਲੱਖ ਜੋ ਜੂਨ ਹੈ ਤਿਸ ਵਿਚ ਪ੍ਰਮੇਸ਼ਰ ਦੇ ਹੁਕਮ ਨਾਲ ਪਾਇਆ ਜਾਂਦਾ ਹੈ ਜੁਗੋ ਜੁਗ ਏਹੋ ਹੀ ਹੁੰਦਾ ਆਇਆ ਹੈ ਮਨ ਮੇਰਿਆ ਜੋ ਕਿਛ ਮਿਠਾ ਕਰਕੇ ਖਾਈਦਾ ਹੈ ਜੋ ਪ੍ਰਮੇਸ਼ਰ ਜੀ ਦੇ ਨਾਮ ਤੋਂ ਬਗੈਰ ਉਹ ਬਿਖ ਹੋਇ ਕਰ ਲਗਦਾ ਹੈ ਇਸ ਬਾਤ ਨੂੰ ਸੋਈ ਜਾਣਦਾ ਹੈ ਜੇਹੜਾ ਪੂਰਨ ਜੋਗ ਧਿਆਨ ਹੁੰਦਾ ਹੈ ਹੇ ਮਨ ਹਰਿ ਸਿਮਰਨ ਕਾ ਸਹਜਿ ਸੁਖ ਤਬ ਤੇਰੇ ਕਉ ਪ੍ਰਾਪਤ ਹੋਵੇਗਾ ਜਾਂ ਤੂੰ ਸਤਿਗੁਰੂ ਨੂੰ ਮਿਲੇਂਗਾ ਉਸ ਪ੍ਰਮੇਸ਼ਰ ਸਾਹਿਬ ਕਾ ਸਿਮਰਨ ਉਪਜੇਗਾ ਅਤੇ ਜਿਸਨੇ ਗੁਰੂ ਨਹੀਂ ਪਾਇਆ ਉਸ ਨੂੰ ਪ੍ਰਮੇਸ਼ਰ ਜੀ ਕੇ ਸਿਮਰਨ ਕਾ ਰਸ ਨਹੀਂ ਆਇਆ ਜੋ ਮਨੁਖ ਅਤਿ ਮੂਰਖ ਮੁਗਧ ਹਨ ਅਚੇਤ ਮਾਇਆ ਕੇ ਮੋਹ ਵਿਖੇ ਪਚੇ ਹੋਏ ਹਨ ਸੋ ਪ੍ਰਾਣੀ ਨਰਕਗਾਮੀ ਹੋਵਣਗੇ ਅਰ ਭਰਮ ਰੂਪੀ ਮੋਹ ਮੇਂ ਬਾਂਧੇ ਹੂਏ ਹਨ ਅਰ ਮਿਥਿਆ ਵਸਤ ਕੋ ਸਦਾ ਪਕੜ ਰਹੇ ਹਨ ਔਰ ਭਗਤਿ ਹਰਿ ਜਸ ਕੀਰਤਨ ਨਾਮ ਦਾਨ ਇਸ਼ਨਾਨ ਦਇਆ ਧਰਮ ਪਰਉਪਕਾਰ ਜਿਸ ਕੇ ਹਿਰਦੇ ਕੋਈ ਨਹੀਂ ਵਸਿਆ ਸੋ ਅੰਤਕਾਲ ਕਉ ਪਛਤਾਵਣਗੇ ਅਤੇ ਹਾਇ ਹਾਇ ਕਰਕੇ ਰੋਵਣਗੇ ਪਰ ਹੇ ਮੇਰੇ ਮਨ ! ਤੂੰ ਸ੍ਰੀ ਪ੍ਰਮੇਸ਼ਰ ਜੀ ਕਾ ਸਿਮਰਨ ਕਰਕੇ ਨਿਰੰਕਾਰ ਕਉ ਮਿਲ ਜਦ ਇਹ ਬਚਨ ਬਾਲੇ ਨੇ ਸ੍ਰੀ ਗੁਰੂ ਅੰਗਦ ਜੀ ਕਉ ਸੁਣਾਇਆ ਤਾਂ ਸ੍ਰੀ ਗੁਰੂ ਜੀ ਤੋ ਨਿਜ ਸਰੂਪ ਮੇਂ ਲੀਨ ਹੋ ਗਏ ਤਾਂ ਸੰਗਤ ਸਭ ਅਨੰਦ ਕਉ ਪ੍ਰਾਪਤ ਭਈ ਅਰ ਸੰਪੂਰਨ ਸੰਗਤ ਨੇ ਸ੍ਰੀ ਗੁਰੂ ਜੀ ਕੇ ਚਰਨਾਂ ਤੇ ਨਮਸਕਾਰ ਕਰੀ ਤਾਂ ਭਾਈ ਬਾਲੇ ਕਉ ਕਹਿਤੇ ਭਏ ਵਾਹ ਭਾਈ ਬਾਲਾ ਤੂੰ ਨਿਹਾਲ ਹੋਇਆ ਹੈਂ ਸਾਖੀ ਪੂਰੀ ਹੋਈ॥ ਬੋਲੋ ਭਾਈ ਜੀ ਵਾਹਿਗੁਰੂ॥ ੧੨੨॥

## ਸਾਖੀ ਸ਼ਹੁ ਸੁਹਾਗਣ ਨਾਲ ਹੋਈ

ਤਾਂ ਫੇਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ ਭਾਈ ਤੂੰ ਅਸਾਨੂੰ ਕ੍ਰਿਤਾਰਥ ਕੀਆ ਅਤੇ ਧੰਨ ਤੂੰ ਹੈਂ ਅਤੇ ਧੰਨ ਤੇਰੀ ਰਸਨਾ ਹੈ ਜਿਸਨੇ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਕੇ ਅਦਭੁਤ ਚਰਿਤ੍ਰ ਵਰਨਨ ਕੀਤੇ ਹੈਨ ਪਰੰਤੂ ਹੇ ਭਾਈ ਬਾਲਾ ! ਅਗੇ ਸ੍ਰੀ ਗੁਰੂ ਜੀ ਕਹਾਂ ਜਾਤੇ ਭਏ॥ ਭਾਈ ਬਾਲਾ ਸੰਧੂ ਵਾਚ॥ ਤਾਂ ਤੇ ਹੇ ਸਤਿਗੁਰੂ ਜੀ ਏਕ ਦਿਨ ਸ੍ਰੀ ਗੁਰੂ ਨਾਨਕ ਜੀ ਇਕ ਨਗਰ ਜਾਇ ਵੜੇ ਤੇ ਇਕ ਬੁਢੀ ਦੇ ਘਰ ਜਾਇ ਬੈਠੇ ਤੇ ਉਸ ਸ਼ਹਿਰ ਵਿਚ ਇਕ ਫਕੀਰ ਰਹਿੰਦਾ ਸੀ ਜਿਸ ਰਾਤ ਚੰਦ ਚੜ੍ਹਦਾ ਹੈਸੀ ਉਸ ਰਾਤ ਉਸਕੇ ਘਰ ਬੜੀ ਹਜੂਮ ਇਕੱਠੀ ਹੋਂਦੀ ਸੀ ਤੇ ਬਹੁਤ ਲੋਕ ਨਜ਼ਰ ਤੇ ਨਿਆਜ਼ਾਂ ਲਿਆਂਵਦੇ

ਸਨ ਬਹੁਤ ਵਾਜੇ ਤੇ ਨੌਬਤ ਬਜਾਂਵਦੇ ਸਨ ਉਸ ਫਕੀਰ ਦੇ ਮਕਾਨ ਉੱਪਰ ਇਕ ਬਡਾ ਭਾਰਾ ਮੇਲਾ ਲਗਦਾ ਹੈ ਸੀ ਅਤੇ ਜੋ ਕੋਈ ਪੁਛੇ ਇਸ ਦੇ ਅੱਜ ਕੀ ਹੈ ਤਾਂ ਲੋਕ ਕਹਿਣ ਅੱਜ ਇਸਦੇ ਘਰੁ ਸ਼ਹੁ ਆਉਂਦਾ ਹੈ ਅਤੇ ਨਾਲੇ ਇਹ ਫਕੀਰ ਆਖਦਾ ਹੈ ਜੋ ਮੇਰੇ ਅੰਦਰ ਕੋਈ ਨਾ ਵੜੇ ਤੇ ਆਪਣੇ ਘਰ ਫੂਲਾਂ ਦੀ ਸੇਜਾ ਵਛਾਇ ਰਖਦਾ ਹੈ ਔਰ ਅਤਰ ਗੁਲਾਬ ਛਿਣਕ ਰਖਦਾ ਹੈ ਅਤੇ ਚੰਦ ਰਾਤ ਵਾਲੇ ਦਿਨ ਕਿਸੇ ਨੂੰ ਆਪਣਾ ਮੂੰਹ ਨਹੀਂ ਦਿਖਾਂਵਦਾ ਤੇ ਨਾ ਕਿਸੇ ਦਾ ਮੂੰਹ ਦੇਖਦਾ ਹੈ ਤੇ ਅੰਦਰ ਵੜਕੇ ਸਾਰੀ ਰਾਤ ਬੈਠਾ ਰਹਿੰਦਾ ਹੈ ਅਤੇ ਐਸੀ ਰਹਿਤ ਰਖਦਾ ਹੈ ਬੁਰਕਾ ਪਹਿਨਕੇ ਬੈਠਾ ਰਹਿੰਦਾ ਹੈ ਇਹ ਗੱਲਾਂ ਸਾਰੇ ਸ਼ਹਿਰ ਵਿਚ ਲੋਕ ਆਪਸ ਵਿਚ ਕਰਦੇ ਹੈਨ ਅਤੇ ਉਧਾਰ ਜਿਸ ਬੁਢੀ ਦੇ ਘਰ ਸ੍ਰੀ ਗੁਰੂ ਨਾਨਕ ਜੀ ਬੈਠੇ ਹਨ ਤਾਂ ਉਸ ਮਾਈ ਬੁਢੀ ਨੇ ਪ੍ਰਸ਼ਾਦਿ ਤਿਆਰ ਕਰਕੇ ਸ੍ਰੀ ਗੁਰੂ ਜੀ ਦੇ ਅਗੇ ਆਨ ਰਖਿਆ ਅਤੇ ਹੱਥ ਜੋੜਕੇ ਆਖਿਓਸੁ ਹੇ ਗੁਰੂ ਜੀ ! ਪ੍ਰਸ਼ਾਦਿ ਪਾਵੋ ਜੀ ਤਾਂ ਸ੍ਰੀ ਗੁਰੂ ਜੀ ਆਖਿਆ ਮਾਈ ਪ੍ਰਸ਼ਾਦਿ ਵੀ ਅਸੀਂ ਪਾਇ ਲਵਾਂਗੇ ਪਰ ਸ਼ਹਿਰ ਵਿਚ ਰੌਲਾ ਕੈਸਾ ਹੈ ਤਾਂ ਉਸ ਮਾਈ ਬੁਢੀ ਨੇ ਆਖਿਆ ਹੇ ਸਚੇ ਪਾਤਸ਼ਾਹ ਜੀ ਇਸ ਨਗਰੀ ਵਿਚ ਇਕ ਫਕੀਰ ਰਹਿੰਦਾ ਹੈ ਅਤੇ ਆਖਦਾ ਹੈ ਜੋ ਚੰਦ ਰਾਤ ਵਾਲੇ ਦਿਨ ਮੇਰੇ ਪਾਸ ਸ਼ਹੁ ਆਉਂਦਾ ਹੈ ਤਾਂ ਇਹ ਬਾਤ ਬੁਢੀ ਦੀ ਸੁਣਕੇ ਸ੍ਰੀ ਗੁਰੂ ਜੀ ਮੇਰੇ ਤਾਈਂ ਆਖਿਆ ਚਲੋ ਭਾਈ ਬਾਲਾ ਤੇ ਮਰਦਾਨਾ ਅਸੀਂ ਭੀ ਉਸ ਦੇ ਘਰ ਚਲੀਏ ਅਤੇ ਸ਼ਹੁ ਸੁਹਾਗਣ ਦਾ ਦੀਦਾਰ ਕਰੀਏ ਤਾਂ ਸ੍ਰੀ ਗੁਰੂ ਜੀ ਦੇ ਸੰਗ ਦੋਵੇਂ ਉਸ ਫਕੀਰ ਦੇ ਦਰਵਾਜ਼ੇ ਉੱਪਰ ਜਾਇ ਖੜੇ ਹੋਏ ਅਗੇ ਬਹੁਤ ਹਜੂਮ ਖੜਾ ਹੈ ਤੇ ਅੰਦਰ ਕਿਸੇ ਨੂੰ ਨਹੀਂ ਜਾਣ ਦੇਂਦੇ ਪਰ ਗੁਰੂ ਜੀ ਵੀ ਅੰਦਰ ਉਸਦੇ ਦੀਦਾਰ ਨੂੰ ਚਲੇ ਤਾਂ ਲੋਕਾਂ ਨੇ ਗੁਰੂ ਜੀ ਨੂੰ ਜਾਵਣ ਨਹੀਂ ਦਿਤਾ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਦਰਬਾਨੋਂ ਤੁਸੀਂ ਅੰਦਰ ਜਾਇ ਕਹੁ ਜੋ ਤੇਰੇ ਦੀਦਾਰ ਨੂੰ ਬਾਹਰ ਫਕੀਰ ਖੜੇ ਹੈਂ ਤਾਂ ਉਹਨਾਂ ਦਰਬਾਨਾਂ ਅੰਦਰ ਜਾਇ ਕਹਿਆ ਭਾਈ ਬਾਹਰ ਫਕੀਰ ਦੀਦਾਰ ਵਾਸਤੇ ਖੜੇ ਹੈਂ ਤਾਂ ਉਸ ਸ਼ਹੁ ਸੁਹਾਗਣ ਨੇ ਆਖਿਆ ਭਾਈ ਅੱਜ ਮੈਂ ਆਪਣੇ ਸ਼ਹੁ ਦਾ ਦੀਦਾਰ ਕਰਨਾ ਹੈ ਤੇ ਨਾ ਅੱਜ ਕਿਸੇ ਹੋਰ ਨੂੰ ਦਰਸ਼ਨ ਦੇਣਾ ਹੈ ਇਹ ਗਲ ਸੁਣਕੇ ਉਨ੍ਹਾਂ ਦਰਬਾਨਾਂ ਨੇ ਸ੍ਰੀ ਗੁਰੂ ਜੀ ਤਾਈਂ ਆਣ ਆਖਿਆ ਕਿ ਉਹ ਆਖਦਾ ਹੈ ਜੋ ਅਜ ਮੈਂ ਆਪਣੇ ਸ਼ਹੁ ਦਾ ਦਰਸ਼ਨ ਕਰਨਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਚਲੋ ਭਾਈ ਬਾਲਾ ਤੇ ਮਰਦਾਨਾ ਏਥੇ ਕੁਛ ਨਹੀਂ ਇਹ ਝੂਠਾ ਸਾਂਗ ਹੈ ਅਗੇ ਏਸਨੂੰ ਸ਼ਹੁ ਦਾ ਦੀਦਾਰ ਅਜੇ ਹੋਇਆ ਨਹੀਂ ਜੇਕਰ ਇਸ ਨੂੰ ਸ਼ਹੁ ਮਿਲਦਾ ਤਾਂ ਇਹ ਹਰ ਬੁਰਕੇ

ਵਿਚ ਸ਼ਹੁ ਨੂੰ ਜਾਣਦਾ ਤਾਂ ਇਹ ਕਹਿ ਕਰ ਸ੍ਰੀ ਗੁਰੂ ਨਾਨਕ ਜੀ ਓਥੋਂ ਉੱਠ ਕਰ ਇਕ ਪਹਾੜੀ ਉੱਪਰ ਜਾਇ ਬੈਠੇ ਜਦ ਗੁਰੂ ਬਾਬਾ ਜੀ ਮੇਲੇ ਵਿਚੋਂ ਨਿਕਲ ਵੰਞੇ ਤਾਂ ਪ੍ਰਮੇਸ਼ਰ ਦੇ ਹੁਕਮ ਅਕਸਮਾਤ ਦੀ ਲੜਾਈ ਹੋਈ ਕੋਈ ਨਿਸ਼ਾਨ ਪੁਟਕੇ ਲੈ ਗਿਆ ਕੋਈ ਨਗਾਰੇ ਉਠਾਇ ਕਰ ਲੈ ਗਿਆ ਐਸੀ ਮਾਰ ਹੋਈ ਜੋ ਕਈ ਖ਼ੂਨ ਹੋ ਗਏ ਲੜਾਈ ਅਜੇਹੀ ਹੋਈ ਜੋ ਉਸਦਾ ਮੇਲਾ ਰਹਿ ਗਿਆ ਤੇ ਉਸ ਫਕੀਰ ਨੂੰ ਕੋਈ ਮੂੰਹ ਨਾ ਲਾਵੇ ਮਹਿਮਾ ਸਭ ਘਟ ਗਈ ਸਾਰੇ ਸ਼ਹਿਰ ਵਿਚ ਜੋ ਬੋਲੇ ਸੋ ਇਹੋ ਹੀ ਕਹੇ ਜੋ ਝੂਠਾ ਹੈ ਜਾਂ ਮਹੀਨਾ ਗੁਜ਼ਰਿਆ ਤਾਂ ਫੇਰ ਸ੍ਰੀ ਗੁਰੂ ਜੀ ਓਸ ਬੁਢੀ ਦੇ ਘਰ ਆਇ ਬੈਠੇ ਤਾਂ ਉਸ ਦਿਨ ਚੰਦ ਰਾਤ ਸੀ ਤਾਂ ਫੇਰ ਗੁਰੂ ਜੀ ਕਹਿਆ ਹੇ ਮਾਈ ! ਅੱਜ ਉਸ ਫਕੀਰ ਦੇ ਘਰ ਮੇਲਾ ਨਹੀਂ ਲੱਗਾ ਉਸ ਬੁਢੀ ਨੇ ਕਹਿਆ ਗੁਰੂ ਜੀ ਧੰਨ ਤੂੰ ਹੈਂ ਤੇ ਧੰਨ ਤੇਰਾ ਦਰਸ਼ਨ ਹੈ ਜਿਵੇਂ ਆਪ ਨੂੰ ਭਾਉਂਦਾ ਹੈ ਸੋਈ ਚੰਗਾ ਹੈ ਪਰ ਗੁਰੂ ਜੀ ਉਹ ਤਾਂ ਸ਼ਹੁ ਸੁਹਾਗਣ ਝੂਠਾ ਹੀ ਨਿਕਲਿਆ ਹੈ ਜੀ ਜਾਂ ਕਿਤਨੇ ਕੁ ਦਿਨ ਓਥੇ ਹੋਏ ਤਾਂ ਗੁਰੂ ਜੀ ਬਾਹਰ ਗਏ ਤਾਂ ਇਕ ਲੰਞਾ ਲੂਲਾ ਸ਼ਹਿਰ ਦੇ ਬਾਹਰ ਮੰਗਦਾ ਹੋਇਆ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਆਇ ਪਿਆ ਤਾਂ ਸ੍ਰੀ ਗੁਰੂ ਬਾਬੇ ਉਸ ਫਕੀਰ ਵਲ ਮਿਹਰ ਦੀ ਨਜ਼ਰ ਕੀਤੀ ਤਾਂ ਉਸ ਲੂਲੇ ਲੰਗੜੇ ਦੇ ਹੱਥ ਪੈਰ ਸਾਬਤ ਹੋਇ ਗਏ ਤਾਂ ਉਹ ਲੂਲਾ ਬਾਰੰਬਾਰ ਨਿੰਮਰ ਭੂਤ ਹੋਇ ਕਰ ਲਗਾ ਉਸਤਤਿ ਕਰਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਲੰਗੜੇ ਲੂਲੇ ਨੂੰ ਆਖਿਆ ਭਾਈ ਤੈਨੂੰ ਕੋਈ ਪੁਛੇ ਤੇਰੇ ਹਥ ਪੈਰ ਕਿਨ ਹੱਛੇ ਕੀਤੇ ਹੈਨ ਤਾਂ ਤੂੰ ਆਖੀਂ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਨੇ ਹੱਛੇ ਕੀਤੇ ਹੈਨ ਓਸ ਨੂੰ ਜੋ ਕੋਈ ਪੁਛੇ ਤੇਰੇ ਹੱਥ ਪੈਰ ਕਿਨ ਹੱਛੇ ਕੀਤੇ ਹੈਨ ਅੜੇ ਓਹ ਆਖੇ ਜੋ ਮੇਰੇ ਹਥ ਪੈਰ ਸ਼ਹੁ ਸੁਹਾਗਣ ਫਕੀਰ ਨੇ ਹੱਛੇ ਕੀਤੇ ਹੈਨ ਜਦ ਉਹ ਪੁਰਖ ਫਿਰਦਾ ਫਿਰਦਾ ਓਸ ਸ਼ਹੁ ਸੁਹਾਗਣ ਫਕੀਰ ਨੂੰ ਮਿਲ ਪਿਆ ਤੇ ਉਸ ਫਕੀਰ ਨੂੰ ਸ਼ਹੁ ਸੁਹਾਗਣ ਨੇ ਪੁਛਿਆ ਤੇਰੇ ਹਥ ਪੈਰ ਕਿਸ ਨੇ ਹੱਛੇ ਕੀਤੇ ਹੈਨ ਤਾਂ ਉਹ ਕਹਿਣ ਲਗਾ ਭਾਈ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਫਕੀਰ ਨੇ ਹੱਛੇ ਕੀਤੇ ਹੈਨ ਤਾਂ ਉਹ ਕਹਿਣ ਲਗਾ ਭਾਈ ਉਸ ਦਾ ਦਰਸ਼ਨ ਕਰਾਇ ਲਿਆਓ ਤਾਂ ਉਹ ਆਖਣ ਲਗਾ ਭਾਈ ਉਹ ਇਕ ਬੁਢੀ ਦੇ ਘਰ ਬੈਠੇ ਹੋਏ ਹੈਨ ਤਾਂ ਉਹ ਲੂਲਾ ਫਕੀਰ ਤੇ ਝੂਠਾ ਫਕੀਰ ਦੋਵੇਂ ਜਣੇ ਸ੍ਰੀ ਗੁਰੂ ਜੀ ਦੀ ਚਰਨੀਂ ਆਇ ਪਏ ਅਤੇ ਕਹਿਣ ਲਗਾ ਹੇ ਗੁਰੂ ਜੀ ਮੈਂ ਭੁਲਾ ਹਾਂ ਜੀ ਮੈਨੂੰ ਬਖਸ਼ੋ ਜੀ ਮੈਂ ਆਪ ਨੂੰ ਜਾਣਿਆ ਨਹੀਂ ਸੀ ਜੀ ਹੁਣ ਮੇਰੇ ਉੱਪਰ ਮੇਹਰਬਾਨੀ ਕਰੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਤੂੰ ਹਰ ਬੁਰਕੇ

ਵਿਚ ਸ਼ਹੁ ਨੂੰ ਜਾਣਿਆਂ ਕਰ ਹਰ ਕਿਸੇ ਦਾ ਦੀਦਾਰ ਲੀਤਾ ਕਰ ਅਤੇ ਹਰ ਬੰਦੇ ਨੂੰ ਦਿਤਾ ਕਰ ਤਾਂ ਤੈਨੂੰ ਸ਼ਹੁ ਦਾ ਦੀਦਾਰ ਹੋਵੇਗਾ ਜੇਕਰ ਤੂੰ ਸਭਨਾਂ ਵਿਚ ਸ਼ਹੁ ਨੂੰ ਜਾਣੇਂਗਾ ਅਤੇ ਪਰਮੇਸ਼ਰ ਕਾ ਭਜਨ ਕਰੇਂਗਾ ਤਾਂ ਸ਼ਹੁ ਨੂੰ ਪ੍ਰਾਪਤ ਹੋਵੇਂਗਾ ਤਾਂ ਓਸ ਸ਼ਹੁ ਸੁਹਾਗਣ ਫਕੀਰ ਨੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਅਤੇ ਗੁਰੂ ਜੀ ਕੀ ਖੁਸ਼ੀ ਲੈ ਕੇ ਉਹ ਸ਼ਹੁ ਸੁਹਾਗਣ ਫਕੀਰ ਆਪਣੇ ਟਿਕਾਣੇ ਜਾਇ ਬੈਠਾ ਅਤੇ ਉਹ ਲੂਲਾ ਸਾਰੇ ਹੀ ਕਹਿੰਦਾ ਫਿਰੇ ਜੋ ਮੇਰੇ ਹੱਥ ਪੈਰ ਸ਼ਹੁ ਸੁਹਾਗਣ ਫਕੀਰ ਨੇ ਹਛੇ ਕੀਤੇ ਹੈਨ ਉਸਦੇ ਕਹਿਣ ਨਾਲ ਤੇ ਗੁਰੂ ਜੀ ਕੀ ਕ੍ਰਿਪਾ ਨਾਲ ਸਭ ਲੋਕ ਸ਼ਹੁ ਸੁਹਾਗਣ ਫਕੀਰ ਦੀ ਉਸਤਤ ਲਗੇ ਕਰਨ ਤਾਂ ਫੇਰ ਉਸ ਫਕੀਰ ਦੇ ਲੱਗਾ ਮੇਲਾ ਲਗਣ ਸ੍ਰੀ ਗੁਰੂ ਜੀ ਕੀ ਮੇਹਰਬਾਨੀ ਸੇ ਫੇਰ ਲੋਕੀ ਲਗੇ ਨਿਆਮਤਾਂ ਲਿਆਉਣ ਅਤੇ ਨਗਾਰੇ ਨੌਬਤਾਂ ਲਗੇ ਵਜਣ ਉਸੇ ਤਰ੍ਹਾਂ ਨਿਸ਼ਾਨ ਗਡੇ ਗਏ ਅਤੇ ਸ਼ਹੁ ਸੁਹਾਗਣ ਫਕੀਰ ਸ੍ਰੀ ਗੁਰੂ ਨਾਨਕ ਜੀ ਦਾ ਮੁਰੀਦ ਹੋਇਆ ਅਤੇ ਸੁਣਹੁ ਭਾਈ  ਪ੍ਰੇਮੀ ਜਨੋਂ ਜੋ ਫਕੀਰ ਘੁੰਘਰੂ ਅਤੇ ਮਉਲੀ ਦੇ ਆਟੇ ਗਲ ਵਿਚ ਪਾਉਂਦੇ ਹਨ ਉਹ ਸ਼ਹੁ ਸੁਹਾਗਣ ਦੇ ਮੁਰੀਦ ਹੈਨ ਸ੍ਰੀ ਗੁਰੂ ਨਾਨਕ ਜੀ ਓਥੇ ਇਕ ਸਲੋਕ ਉਚਾਰਿਆ ॥

*ਸਲੋਕ ਮ: ੧॥ ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ॥ ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ॥ ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ॥ ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ॥ ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥ ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ॥ ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ॥ ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ॥ ੧॥*

ਜਾਂ ਇਹ ਸਲੋਕ ਸ੍ਰੀ ਗੁਰੂ ਜੀ ਨੇ ਕਹਿਆ ਤਾਂ ਸਭ ਲੋਕ ਸ੍ਰੀ ਗੁਰੂ ਜੀ ਕੀ ਚਰਨੀ ਆਇ ਲਗੇ ਤਾਂ ਸ੍ਰੀ ਨਾਨਕ ਜੀ ਉਹਨਾਂ ਉਤੇ ਖੁਸ਼ੀ ਕਰਕੇ ਉਥੋਂ ਚਲਦੇ ਰਹੇ॥੧੨੩॥

## ਸਾਖੀ ਇਕ ਸਿੱਖ ਨਾਲ ਹੋਈ

ਤਾਂ ਤੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਗੁਰੂ ਨਾਨਕ ਦੇਵ ਜੀ ਸੰਪੂਰਨ ਜੀਵਾਂ ਦੀ ਕਲਿਆਨ ਕਰਦੇ ਕਰਦੇ ਚਲੇ ਜਾਂਦੇ ਹੈਸਨ ਤਾਂ ਇਕ ਸਿਖ ਰਸਤੇ ਵਿਚ ਮਿਲਿਆ ਤੇ

ਸ੍ਰੀ ਗੁਰੂ ਨਾਨਕ ਜੀ ਅਗੇ ਅਰਦਾਸ ਕੀਤੀ ਹੇ ਸਤਿਗੁਰੂ ਜੀ ਸਿਖੀ ਕਰਨੀ ਚੰਗੀ ਹੈ ਕਿ ਫਕੀਰੀ ਕਰਨੀ ਚੰਗੀ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਸੁਣ ਭਾਈ ਸਿਖਾ ਤੂੰ ਅਸਾਡਾ ਇਕ ਕੰਮ ਕਰ ਫਲਾਣੇ ਗਿਰਾਉਂ ਵਿਚ ਸਾਡਾ ਇਕ ਸਿਖ ਰਹਿੰਦਾ ਹੈ ਉਸ ਸਿਖ ਦੇ ਪਾਸ ਜਾਓ ਅਤੇ ਸਾਡਾ ਲਿਖਿਆ ਲੈ ਜਾਹ ਤੇ ਪ੍ਰਸ਼ਾਦਿ ਤਦ ਉਸਦੇ ਘਰੋਂ ਛਕਣਾ ਜੇ ਰੁਪਿਆਂ ਦਾ ਬੰਦੋਬਸਤ ਕਰ ਲਵੇ ਜਾਂ ਫੇਰ ਤੂੰ ਉਥੋਂ ਆਵੇਂਗਾ ਤਾਂ ਤੈਨੂੰ ਸਿਖੀ ਦਸਾਂਗੇ ਤਾਂ ਉਹ ਸਿਖ ਹੱਥ ਜੋੜ ਕਰ ਕਹਿਣ ਲਗਾ ਜੀ ਜੋ ਹੁਕਮ ਕਰੋ ਸੋਈ ਕਰਾਂਗਾ ਜੀ ਜਾਂ ਉਸ ਸਿਖ ਨੇ ਸ੍ਰੀ ਗੁਰੂ ਨਾਨਕ ਜੀ ਅਗੇ ਇਹ ਬੇਨਤੀ ਕੀਤੀ ਤਾਂ ਗੁਰੂ ਨਾਨਕ ਜੀ ਹੁਕਮਨਾਮਾ ਓਸ ਸਿਖ ਵਲ ਲਿਖ ਦਿਤਾ ਤੇ ਸਿਖ ਹੁਕਮਨਾਮਾ ਲੈ ਕੇ ਟੁਰ ਗਿਆ ਜਦ ਉਸ ਸ਼ਹਿਰ ਦੇ ਬਾਹਰ ਜਾਇ ਖੜਾ ਹੋਇਆ ਤੇ ਪੂਛਣ ਲਗਾ ਭਾਈ ਅਮਕੇ ਸਿਖ ਦਾ ਗ੍ਰੈਹ ਕਿਥੇ ਹੈ ਕਿਸੇ ਨੇ ਉਸ ਨੂੰ ਦਸਿਆ ਭਾਈ ਫਲਾਣੇ ਅਸਥਾਨ ਉਸਦਾ ਘਰ ਹੈ ਤਾਂ ਉਹ ਪੁਛਦਾ ਪੁਛਦਾ ਉਸ ਸਿੱਖ ਨੂੰ ਜਾਇ ਮਿਲਿਆ ਤਾਂ ਸਿੱਖ ਨੇ ਉੱਠ ਕਰ ਮੱਥਾ ਟੇਕਿਅ ਕਿਹਾ ਆਈਏ ਜੀ ਬੈਠੀਏ ਜੀ ਅਨੰਦ ਕੁਸ਼ਲ ਪੁਛੀ ਸਤਕਾਰ ਕੀਤਾ ਆਪਸ ਮੇਂ ਬਹੁਤ ਖੁਸ਼ੀ ਹੋਏ ਪਰ ਉਹ ਸਿੱਖ ਘਰੋਂ ਨਿਰਧਨ ਹੈਸੀ ਰਾਤ ਜੁੜਦਾ ਸੀ ਤਾਂ ਦਿਨੇ ਨਹੀਂ ਸੀ ਜੁੜਦਾ ਜੇ ਦਿਨੇ ਜੁੜਦਾ ਸੀ ਤਾਂ ਰਾਤ ਨਹੀਂ ਸੀ ਜੁੜਦਾ ਅਤੇ ਉਸ ਦੇ ਘਰ ਇਕ ਲੜਕੀ ਸੀ ਉਸ ਲੜਕੀ ਦਾ ਹਜ਼ਾਰ ਰੁਪਿਆ ਇਕ ਸ਼ਾਹੂਕਾਰ ਦੇਂਦਾ ਸੀ ਉਹ ਸਿਖ ਨਹੀਂ ਸੀ ਲੈਂਦਾ ਤਾਂ ਉਤਨੇ ਚਿਰ ਨੂੰ ਉਸ ਸਿੱਖ ਨੇ ਕਿਹਾ ਜੀ ਪ੍ਰਸ਼ਾਦਿ ਤਿਆਰ ਹੈ ਜੀ ਚਲਕੇ ਪਾਉ ਜੀ ਤਾਂ ਉਹ ਹੁਕਮਨਾਮੇਂ ਵਾਲਾ ਸਿੱਖ ਕਹਿਣ ਲਗਾ ਸੁਣ ਭਾਈ ਸਿੱਖਾ ਏਹ ਸ੍ਰੀ ਗੁਰੂ ਜੀ ਦਾ ਹੁਕਮਾਨਾਮਾਂ ਹੈ ਸੋ ਤੂੰ ਪੜ੍ਹ ਲੈ ਤਾਂ ਉਸ ਗ੍ਰਿਹਸਤੀ ਸਿਖ ਨੇ ਹੁਕਮਨਾਮਾਂ ਲੈ ਕੇ ਨੇਤ੍ਰਾਂ ਤੇ ਲਾਇਆ ਫੇਰ ਸੀਸ ਉੱਪਰ ਰਖਿਆ ਜਾਂ ਉਹ ਖੋਲ੍ਹਕੇ ਪੜ੍ਹਿਆ ਤਾਂ ਉਸ ਉੱਪਰ ਲਿਖਿਆ ਹੈ ਕਿ ਸੌ ਰੁਪਿਆ ਸਾਡੀ ਭੇਟਾ ਤੇ ਪਚਾਸ ਰੁਪਏ ਇਸ ਸਿੱਖ ਦੀ ਭੇਟਾ ਕਰਨੀ ਤਾਂ ਉਸ ਨੇ ਕਿਹਾ ਜੀ ਪ੍ਰਸ਼ਾਦਿ ਪਾਵੋ ਤਾਂ ਹੁਕਮ ਨਾਮੇ ਵਾਲੇ ਸਿੱਖ ਨੇ ਕਿਹਾ ਜੀ ਮੈਨੂੰ ਸ੍ਰੀ ਗੁਰੂ ਜੀ ਕਾ ਇਕ ਹੁਕਮ ਹੈ ਜੋ ਰੁਪਏ ਲੈ ਕੇ ਪ੍ਰਸ਼ਾਦ ਛਕਣਾ ਤਾਂ ਗ੍ਰਿਹਸਤੀ ਸਿਖ ਆਪਣੀ ਇਸਤ੍ਰੀ ਨੂੰ ਆਖਣ ਲਗਾ ਕਿਉਂ ਗੁਰੂ ਦੀਏ ਪਿਆਰੀਏ ਕਿਸ ਤਰ੍ਹਾਂ ਕਰੀਏ ? ਉਸ ਸਿਖਣੀ ਨੇ ਆਖਿਆ ਹੇ ਸੁਆਮੀ ਜੀ ਚਿੰਤਾ ਮਤ ਕਰੋ ਤਨ ਭੀ ਸ੍ਰੀ ਗੁਰੂ ਸਚੇ ਕਾ ਮਨ ਭੀ ਗੁਰੂ ਜੀ ਦਾ ਅਸੀਂ ਵੀ ਗੁਰੂ ਜੀ ਦੇ ਤੇ ਸਾਡੀ ਲੜਕੀ ਵੀ ਗੁਰੂ ਜੀ ਦੀ ਹੈ ਅਤੇ ਓਹ ਸ਼ਾਹੂਕਾਰ ਹਜ਼ਾਰ ਰੁਪਇਆ ਦੇਂਦਾ ਹੈ ਉਸਦੇ

ਪਾਸੋਂ ਜਿਤਨਿਆਂ ਰੁਪਿਆਂ ਦੀ ਲੋੜ ਹੈ ਸੋ ਲੈ ਕੇ ਵਿਆਹ ਦਿਓ ਤਾਂ ਗ੍ਰਿਹਸਤੀ ਸਿੱਖ ਨੇ ਕਿਹਾ ਭਲਾ ਸਿੱਖਣੀਏ ਇਹ ਸਲਾਹ ਕਰਦਿਆਂ ਉਨ੍ਹਾਂ ਨੂੰ ਚਾਰ ਘੜੀਆਂ ਲਗ ਗਈਆਂ ਤਾਂ ਉਹ ਹੁਕਮਨਾਮੇ ਵਾਲਾ ਸਿੱਖ ਉਨ੍ਹਾਂ ਦੀ ਗੁਜਰਾਨ ਦੇਖ ਕਰ ਕਹਿਣ ਲੱਗਾ ਪਰਮੇਸ਼ਰ ਜੀ ਇਨ੍ਹਾਂ ਦੀ ਤਾਂ ਗੁਜਰਾਨ ਨਹੀਂ ਹੁੰਦਾ ਤਾਂ ਤੇ ਇਹ ਰੁਪਏ ਕਿਥੋਂ ਦੇਵਨਗੇ ਓਹ ਸਿੱਖ ਏਹੋ ਗਿਣਤੀ ਕਰ ਰਿਹਾ ਸੀ ਜੋ ਉਤਨੇ ਚਿਰ ਨੂੰ ਓਹ ਗ੍ਰਿਹਸਤੀ ਸਿਖ ਉੱਠ ਕਰ ਉਸ ਸ਼ਾਹੂਕਾਰ ਦੀ ਦੁਕਾਨ ਪਰ ਗਿਆ ਤੇ ਜਾਕਰ ਪੈਰੀ ਪੈਣਾ ਕਰਕੇ ਬੈਠ ਗਿਆ ਤਾਂ ਉਹ ਸ਼ਾਹੂਕਾਰ ਨੇ ਆਖਿਆ ਆਓ ਭਾਈ ਕਿਸ ਕੰਮ ਵਾਸਤੇ ਆਇਆ ਹੈਂ ਤਾਂ ਉਸ ਗ੍ਰਿਹਸਤੀ ਸਿਖ ਨੇ ਉਸ ਸ਼ਾਹੂਕਾਰ ਨੂੰ ਕਿਹਾ ਜੀ ਤੁਸੀਂ ਮੈਨੂੰ ਡੇਢ ਸੌ ਰੁਪਇਆ ਦੇਵੋ ਤਾਂ ਮੇਰੀ ਲੜਕੀ ਤੁਸੀਂ ਵਿਆਹ ਲੌ ਤਾਂ ਉਹ ਸ਼ਾਹੂਕਾਰ ਕਹਿਣ ਲੱਗਾ ਭਾਈ ਸਿੱਖਾ ਤੂੰ ਕੁਛ ਹੋਰ ਵੀ ਲੈ ਲੈ ਤਾਂ ਉਹ ਗ੍ਰਿਹਸਤੀ ਸਿੱਖ ਨੇ ਕਿਹਾ ਜੀ ਮੈਨੂੰ ਡੇਢ ਸੌ ਦੀ ਲੋੜ ਹੈ ਤਾਂ ਉਸ ਸ਼ਾਹੂਕਾਰ ਨੇ ਡੇਢ ਸੌ ਰੁਪਇਆ ਦੇ ਕਰ ਕੇ ਉਸ ਨੂੰ ਵਿਦਾ ਕੀਤਾ ਤਾਂ ਓਹ ਸਿੱਖ ਡੇਢ ਸੌ ਰੁਪਇਆ ਲੈ ਕਰ ਉਸ ਹੁਕਮ ਨਾਮੇ ਵਾਲੇ ਪਾਸ ਆਇਆ ਇਕ ਸੌ ਰੁਪਿਆ ਹੁਕਮਨਾਮੇ ਦੀ ਭੇਟ ਕੀਤਾ ਤੇ ਪਚਾਸ ਰੁਪਏ ਉਸ ਸਿੱਖ ਦੀ ਭੇਟ ਕੀਤੇ ਤਾਂ ਪ੍ਰਸ਼ਾਦਿ ਛਕਿਆ ਤੇ ਰੁਪਏ ਲੈ ਕਰ ਉਸਨੇ ਉਹਨਾਂ ਪਾਸੋਂ ਰੁਖਸਤ ਮੰਗੀ ਤਾਂ ਉਹ ਗ੍ਰਿਹਸਤੀ ਸਿੱਖ ਨੇ ਤੇ ਉਸਦੀ ਸਿੱਖਣੀ ਨੇ ਉਸ ਸਿੱਖ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਹੱਥ ਜੋੜਕੇ ਕਿਹਾ ਜੀ ਧੰਨ ਅਸਾਡੇ ਭਾਗ ਹੈਨ ਜੋ ਸ੍ਰੀ ਸਤਿਗੁਰੂ ਨਾਨਕ ਜੀ ਦੇ ਹੁਕਮ ਨਾਮੇ ਦਾ ਦਰਸ਼ਨ ਪਾਇਆ ਹੈ ਅਤੇ ਧੰਨ ਭਾਈ ਤੁਸੀਂ ਹੋ ਜੋ ਸ੍ਰੀ ਗੁਰੂ ਨਾਨਕ ਜੀ ਪਾਸ ਅੱਠੇ ਪਹਿਰ ਰਹਿੰਦੇ ਹੋ ਏਹ ਬਾਤਾਂ ਕਰਕੇ ਉਹ ਸਿੱਖ ਉਥੋਂ ਚਲਦਾ ਰਿਹਾ ਪਰ ਮਨ ਵਿਚ ਕਹਿਣ ਲਗਾ ਭਾਈ ਧੰਨ ਗੁਰੂ ਪੂਰਾ ਹੈ ਅਤੇ ਧੰਨ ਸ੍ਰੀ ਗੁਰੂ ਮਹਾਰਾਜ ਦੇ ਸਿੱਖ ਹੈਨ ਤਾਂ ਉਹ ਹੁਕਮਨਾਮੇ ਵਾਲਾ ਸਿੱਖ ਰਸਤੇ ਰਸਤੇ ਚਲਾ ਔਂਦਾ ਹੈ ਤਾਂ ਕਿਆ ਦੇਖੇ ਜੋ ਇਕ ਫਕੀਰ ਉਥੇ ਬੈਠਾ ਹੈ ਉਸਦੇ ਪਾਸ ਛਾਇਆ ਦੇਖ ਕਰ ਜਾਇ ਬੈਠਾ ਜਾਂ ਇਕ ਦੋ ਘੜੀਆਂ ਬੀਤੀਆਂ ਤਾਂ ਇਕ ਸੌਦਾਗਰ ਆਇਆ ਉਸਨੇ ਇਕ ਥਾਲ ਪ੍ਰਸ਼ਾਦਿ ਦਾ ਉਸ ਫਕੀਰ ਦੇ ਅਗੇ ਰਖਕੇ ਮੱਥਾ ਟੇਕਿਆ ਅਤੇ ਦੁਸ਼ਾਲਾ ਫਕੀਰ ਉੱਪਰ ਦੇ ਦਿਤਾ ਤੇ ਫੇਰ ਦੋ ਘੜੀਆਂ ਬੀਤੀਆਂ ਤਾਂ ਇਕ ਹੋਰ ਮੁਸਾਫਰ ਆਇਆ ਉਹਨੇ ਥਾਲ ਵੀ ਚੁੱਕ ਲਿਆ ਅਤੇ ਫਕੀਰ ਦੇ ਉੱਪਰੋਂ ਦੁਸ਼ਾਲਾ ਖਿਚ ਕਰਕੇ ਤੁਰ ਗਿਆ ਤਾਂ ਉਸ ਫਕੀਰ ਨੇ ਦੇਣ ਵਾਲੇ ਨੂੰ ਇਹ ਨਹੀਂ ਕਿਹਾ ਜੋ ਤੇਰਾ ਭਲਾ ਹੋਵੇ ਤੇ ਲਾਹ ਕੇ ਲੈ ਜਾਣ ਵਾਲੇ ਨੂੰ

ਇਹ ਨਹੀਂ ਆਖਿਆ ਕਿ ਤੇਰਾ ਬੁਰਾ ਹੋਵੇ ਉਸ ਫਕੀਰ ਨੇ ਕਿਸੇ ਨੂੰ ਦੋਹਾਂ ਵਿਚੋਂ ਭਲੀ ਬੁਰੀ ਨਹੀਂ ਕਹੀ ਅਤੇ ਸਦਾ ਹੀ ਇਕ ਰਸ ਰਿਹਾ ਆਏ ਕਾ ਹਰਖ ਨਹੀਂ ਗਏ ਕਾ ਸੋਗ ਨਹੀਂ ਚਾਰ ਘੜੀਆਂ ਬੈਠਕੇ ਉਹ ਉਥੋਂ ਚਲਦਾ ਰਿਹਾ ਜਦ ਉਹ ਸਿੱਖ ਕਿਤਨਾ ਕੁ ਰਸਤਾ ਆਇਆ ਤਾਂ ਉਸਨੂੰ ਰਾਤ ਪੈ ਗਈ ਤਾਂ ਇਕ ਦਰੱਖਤ ਦੇ ਹੇਠ ਜਾਇ ਬੈਠਾ ਤਾਂ ਉਸ ਦਰੱਖਤ ਦੇ ਉੱਪਰ ਇਕ ਜੋੜਾ ਪੰਛੀਆਂ ਦਾ ਰਹਿੰਦਾ ਸੀ ਪਰ ਉਹ ਪੰਛੀ ਵੀ ਸ੍ਰੀ ਗੁਰੂ ਜੀ ਦੇ ਘਰ ਦੇ ਸਿੱਖ ਹੈਸਨ ਜਦ ਉਸ ਪੰਛੀ ਨੇ ਦੇਖਿਆ ਤਾਂ ਆਪਣੀ ਇਸਤ੍ਰੀ ਨੂੰ ਪੁਛਿਆ ਕਿ ਪਰਮੇਸ਼ਰ ਦੀ ਪਿਆਰੀਏ ਸਾਡੇ ਘਰ ਇਹ ਅਭਿਆਗਤ ਆਇਆ ਹੈ ਇਹ ਭੁਖਾ ਰਹੇਗਾ ਤਾਂ ਸਾਨੂੰ ਪ੍ਰਾਸਚਿਤ ਹੋਵੇਗਾ ਉਹ ਪੰਛਣੀ ਕਹਿਣ ਲੱਗੀ ਹੇ ਪ੍ਰਮੇਸ਼ਰ ਦੇ ਪਿਆਰੇ ਇਸ ਵਕਤ ਦਿਨ ਹੋਵੇ ਤਾਂ ਕੋਈ ਸਬੱਬ ਹੋਇ ਜਾਂਦਾ ਪਰ ਹੁਣ ਤੇ ਸਾਡਾ ਸਰੀਰ ਹਾਜ਼ਰ ਹੈ ਇਤਨਾ ਕਹਿ ਕਰ ਉਹ ਪੰਛੀ ਦੀ ਪੰਛਣੀ ਉਡ ਕਰ ਧੂੰਏਂ ਵਿਚੋਂ ਚੰਗਿਆੜਾ ਚੁੰਜ ਨਾਲ ਪਕੜ ਕੇ ਲਿਆਈ ਉਸ ਸਿੱਖ ਦੇ ਅਗੇ ਸੁਟ ਦਿਤਾ ਅਤੇ ਉਤੋਂ ਆਹਲਣੇ ਦੇ ਕੱਖ ਸੁਟ ਦਿਤੇ ਜਾਂ ਉਸਨੇ ਅੱਗ ਬਾਲੀ ਤਾਂ ਚਾਨਣ ਹੋਇਆ ਉਸ ਸਿੱਖ ਨੇ ਚਾਨਣੇ ਦੇ ਹੋਣੇ ਨਾਲ ਕੱਖ ਕੰਡਾ ਅਕੱਠਾ ਕਰਕੇ ਹਛਾ ਭਾਂਬੜ ਬਾਲਿਆ ਤਾਂ ਉਸ ਪੰਛਣੀ ਨੇ ਆਖਿਆ ਹੇ ਪਿਆਰੇ ਮੈਂ ਇਸ ਦੇ ਵਿਚ ਜਾਇ ਪੈਨੀ ਹਾਂ ਤਾਂ ਇਹ ਭੁੰਨ ਕਰ ਖਾਇ ਲਵੇਗਾ ਤਾਂ ਓਹਦੇ ਭਰਤੇ ਪੰਛੀ ਕਹਾ ਭਲੀ ਬਾਤ ਹੈ ਤਾਂ ਓਹ ਪੰਛਣੀ ਅੱਗਨ ਦੇ ਵਿਚ ਜਾਇ ਪੜੀ ਤਾਂ ਉਸ ਪੰਛੀ ਦੇਖਿਆ ਜੋ ਇਸਤਰੀ ਤੋ ਮੁਕਤ ਹੂਈ ਮੈਂ ਪੀਛੇ ਕਿਆ ਰਹਿਣਾ ਹੈ ਇਹ ਵਿਚਾਰ ਕਰ ਪੰਛੀ ਵੀ ਵਿਚ ਜਾਇ ਪਿਆ ਤਾਂ ਉਸ ਨੇ ਭੁੰਨ ਕਰ ਦੋਨੋਂ ਖਾਇ ਲਏ ਤੇ ਫੇਰ ਸਉਂ ਰਿਹਾ ਜਾਂ ਪ੍ਰਾਤਾਕਾਲ ਹੋਇਆ ਤਾਂ ਉਹ ਸਿੱਖ ਸ੍ਰੀ ਗੁਰੂ ਜੀ ਕੇ ਪਾਸ ਆਇ ਪਹੁੰਚਾ ਅਤੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਬੈਠ ਗਿਆ ਤਾਂ ਸ੍ਰੀ ਗੁਰੂ ਜੀ ਕਿਹਾ ਸੁਣਾ ਭਾਈ ਸਿਖਾ ਤੇਰੀ ਨਿਸ਼ਾ ਹੋਈ ਹੈ ਕਿ ਨਹੀਂ ? ਤਾਂ ਉਸ ਸਿੱਖ ਨੇ ਕਿਹਾ ਹੇ ਸਤਿਗੁਰ ਜੀ ! ਆਪ ਸਰਬ ਸ਼ਕਤੀ ਸੰਯੁਕਤ ਹੋ ਧੰਨ ਗੁਰੂ ਹੈ ਔਰ ਧੰਨ ਗੁਰੂ ਕੇ ਸਿੱਖ ਹੈਨ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਸੁਣ ਭਾਈ ਸਿੱਖਾ ਜੇਕਰ ਗ੍ਰਹਿਸਤੀ ਸਿੱਖ ਬਨਣਾ ਹੈ ਤਾਂ ਉਹਨਾਂ ਪੰਛੀਆਂ ਦੀ ਤਰ੍ਹਾਂ ਕਰ ਜਾਂ ਉਹ ਹੁਕਮ ਨਾਮਾ ਮੰਨਣ ਵਾਲੇ ਸਿੱਖ ਜੈਸਾ ਬਣ ਤੇ ਜੇਕਰ ਘਰ ਛੱਡ ਕਰ ਬਾਹਰ ਨਿਕਲਿਆ ਚਾਹੇਂ ਤਾਂ ਉਸ ਫਕੀਰ ਵਾਂਗਰ ਬਣ ਜਦ ਸ੍ਰੀ ਗੁਰੂ ਜੀ ਇਹ ਸੁਣਾਇਆ ਤਾਂ ਉਸ ਸਿੱਖ ਨੇ ਸੁਣ ਕਰ ਸ੍ਰੀ ਗੁਰੂ ਜੀ ਕੇ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਅਰਦਾਸ ਕਰੀ ਕਹਿਆ ਹੇ

ਸਤਿਗੁਰੂ ! ਇਹ ਤਾਂ ਦੋਵੇਂ ਮਾਰਗ ਔਖੇ ਹੈਨ ਜੇਕਰ ਆਪ ਕ੍ਰਿਪਾ ਕਰੋ ਤਾਂ ਮੇਰੇ ਪਿਛਲੇ ਗੁਨਾਹ ਮਾਫ ਕਰੋ ਜੀ ਆਪ ਦਾ ਦਰਸ਼ਨ ਕੀਆ ਮੇਰੇ ਉੱਪਰ ਮਿਹਰ ਕਰੋ ਤਾਂ ਗਰੂ ਜੀ ਉਸ ਉੱਪਰ ਕ੍ਰਿਪਾ ਦ੍ਰਿਸ਼ਟਿ ਕੀਤੀ ਕਿਹਾ ਭਾਈ ਸਿੱਖਾ ਧਰਮ ਦੀ ਕਿਰਤ ਕਰਨੀ ਅਤੇ ਆਏ ਸਿੱਖ ਦੀ ਟਹਿਲ ਕਰਨੀ ਤੇ ਸਤਿਨਾਮ ਦਾ ਸਿਮਰਨ ਕਰਨਾ ਤਾਂ ਤੇਰਾ ਵੀ ਭਲਾ ਹੋਵੇਗਾ ਅੰਤ ਨੂੰ ਸਦਗਤੀ ਨੂੰ ਪ੍ਰਾਪਤ ਹੋਵੇਂਗਾ॥ ੧੨੪ ॥

ੴ ਸਤਿਗੁਰ ਪ੍ਰਸਾਦਿ॥

## ਉਦਾਸੀ ਚੌਥੀ ਚਲੀ॥

## ਅਗੇ ਸਾਖੀ ਵੀਰਾਂ ਮਲਾਰ ਨਾਲ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਧਨਾਸਰੀ ਦੇਸੋਂ ਅਗੇ ਕੋ ਚਲਤੇ ਭਏ ਪਰ ਇਕ ਮੰਜੀ ਸ੍ਰੀ ਗੁਰੂ ਨਾਨਕ ਜੀ ਬਨਾਈ ਹੈ ਤਾਂ ਗੁਰੂ ਨਾਨਕ ਜੀ ਅਰ ਮਰਦਾਨਾ ਰਬਾਬੀ ਅਤੇ ਸੀਹੋ ਔਰ ਘੇਹੋ ਇਹ ਚਾਰੋਂ ਬੈਠੇ ਹੋਏ ਸਨ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਸਮਾਧੀ ਲੱਗ ਗਈ। ਜਦ ਸ੍ਰੀ ਗੁਰੂ ਜੀ ਸਾਵਧਾਨ ਹੋਏ ਤਾਂ ਸਿੱਖਾਂ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਤੁਸਾਡਾ ਧਿਆਨ ਕਿਧਰ ਗਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਹੇ ਮਰਦਾਨਾ ਅਸਾਡਾ ਮਨ ਉੱਠ ਖੜਾ ਹੋਇਆ ਹੈ ਫੇਰ ਮਰਦਾਨੇ ਆਖਿਆ ਜੀ ਸੱਚੇ ਪਾਤਸ਼ਾਹ ਕਿਧਰ ਜਾਵੋਗੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਵੀਰਾਂ ਨਾਮ ਮਲਾਰ ਹੈ ਅਗਲੇ ਗਿਰਾਉਂ ਵਿਚ ਰਹਿੰਦਾ ਹੈ ਉਸ ਨੂੰ ਮਿਲ ਕਰ ਖੇਲਾਂਗੇ ਤਾਂ ਸ੍ਰੀ ਗੁਰੂ ਜੀ ਅਤੇ ਮਰਦਾਨਾ ਚਲਦੇ ਚਲਦੇ ਓਥੇ ਜਾਇ ਪਹੁੰਚੇ ਜਿਥੇ ਵੀਰਾਂ ਰਹਿੰਦਾ ਸੀ ਤਾਂ ਓਥੇ ਮਰਦਾਨੇ ਜਾਇ ਪੁਛਿਆ ਭਾਈ ਵੀਰਾਂ ਮਲਾਰ ਕਿਥੇ ਰਹਿੰਦਾ ਹੈ ਤਾਂ ਉਹਨਾਂ ਲੋਕਾਂ ਆਖਿਆ ਭਾਈ ਉਹ ਵਾੜੀ ਵੀਰਾਂ ਮਲਾਰ ਦੀ ਹੈ ਤਾਂ ਗੁਰੂ ਨਾਨਕ ਦੇਵ ਜੀ ਉਥਾਈ ਜਾਇ ਪਹੁੰਚੇ ਜਿਥੇ ਵੀਰਾਂ ਬੈਠਾ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਜਾਇ ਕਰ ਕਹਿਆ ਹੇ ਵੀਰਾਂ ! ਆਦੇਸ ਕਉ ਸਲਾਮ ਹੈ ਤਾਂ ਅਗੋਂ ਵੀਰਾਂ ਮਲਾਰ ਨੇ ਮੱਥਾ ਟੇਕਿਆ ਤਾਂ ਵੀਰਾਂ ਨੇ ਪੁਛਿਆ ਜੀ ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ ਅਤੇ ਅਸਾਂ ਨਾਲ ਕੀ ਕੰਮ ਹੈ ਤਾਂ ਸ੍ਰੀ ਗੁਰੂ ਬਾਬੇ ਜੀ ਕਹਿਆ ਭਾਈ ਅਸਾਂ ਦੁਇ ਸੁਖਨ ਦਰਗਾਹ ਸਚੀ ਦੇ ਦਰਬਾਰ ਦੇ ਤੁਸਾਂ ਦੇ ਪਾਸੋਂ ਪੁਛਣੇ ਹੈਨ ਤਾਂ ਵੀਰੇ ਆਖਿਆ ਭਾਈ ਤੁਸੀਂ ਏਨ੍ਹਾਂ ਨੂੰ ਪੁਛੋ ਜੋ ਕੌਣ ਲੋਕ ਹੈਨ ਅਤੇ ਅਸਾਂ ਪਾਸੋਂ

ਕੇ ਪੁਛਦੇ ਆਹੇ ਅਤੇ ਭਾਈ ਸਾਈਂ ਲੋਕੋ ਅਸੀਂ ਤਾਂ ਗਰੀਬ ਅਰਾਈਂ ਆਹੇ ਅਸੀਂ ਕੇ ਜਾਣਦੇ ਹਾਂ ਦਰਗਾਹ ਦੀ ਕੀ ਖਬਰ ਹੈ ਤਾਂ ਮਰਦਾਨੇ ਆਖਿਆ ਸਾਹਿਬ ਦੇ ਪਿਆਰੇ ਏਹ ਨਾਨਕ ਨਿਰੰਕਾਰੀ ਹੈ ਜਿਉਂ ਇਉਂ ਆਖੀ ਤਾਂ ਮਲਾਰ ਨੇ ਆਖਿਆ ਜੋ ਅਸਾਡੇ ਵਡੇ ਭਾਗ ਹੋਏ ਹੈਨ ਜੋ ਅਸਾਂ ਨੂੰ ਦੀਦਾਰ ਹੋਇਆ ਮਲਾਰ ਬੋਲਿਆ ਜੀ ਅਸਾਨੂੰ ਇਹ ਦਸੋ ਜੀ ਜੋ ਪਾਕ ਖ਼ੁਦਾਇ ਕੈਸਾ ਹੈ ਤੇ ਕਿਥੇ ਰਹਿੰਦਾ ਹੈ ਅਤੇ ਮੁਸਲਮਾਨ ਆਖਦੇ ਹੈਨ ਕਿ ਮੁਹੰਮਦ ਖ਼ੁਦਾਇ ਦਾ ਨਜ਼ੀਕੀ ਹੈ ਅਤੇ ਹਿੰਦੂ ਆਖਦੇ ਹੈਨ ਕਿ ਬ੍ਰਹਮਾ ਬਿਸ਼ਨ ਮਹੇਸ਼ ਨਿਰੰਕਾਰ ਦੀ ਸੂਰਤ ਹੈਨ ਹਿਕੇ ਰਾਮ ਕ੍ਰਿਸ਼ਨ ਖ਼ੁਦਾਇ ਹੋਏ ਹੈਨ ਸੋ ਗਰੀਬ ਨਿਵਾਜ਼ ਜੀ ਆਪ ਮੇਹਰਬਾਨੀ ਕਰੋ ਮੇਰੇ ਤਾਈਂ ਦੱਸੋ ਏਹੋ ਖ਼ੁਦਾਇ ਹੈਨ ਕਿ ਕੋਈ ਹੋਰ ਖ਼ੁਦਾਇ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਸਲੋਕ ਆਖਿਆ-

ਸਲੋਕ ਮਹਲਾ ੧ ॥

(ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸਨ ਮਹੇਸ) ਤਾਂ ਗੁਰੂ ਨਾਨਕ ਜੀ ਆਖਦੇ ਹਨ ਕਿ ਉਸ ਸਚੇ ਦਰਬਾਰ ਉੱਪਰ ਕਈ ਲੱਖ ਮੁਹੰਮਦ ਹਨ ਅਤੇ ਕਈ ਲਖ ਬਿਸ਼ਨ ਹਨ ਅਤੇ ਲਖਾਂ ਸ਼ਿਵ ਜੀ ਹਨ॥ (ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸ) ਅਤੇ ਭਾਈ ਕਈ ਲਖ ਉਸਦੇ ਦਰਬਾਰ ਉੱਪਰ ਰਾਮ ਵਡਿਆਈਦੇ ਹਨ ਅਤੇ ਕਈ ਲੱਖਾਂ ਰਾਹ ਵਿਚ ਵੇਸ ਕੀਤੇ ਨਜ਼ਰ ਆਉਂਦੇ ਹਨ। (ਲਖ ਲਖ ਓਥੇ ਜਤੀ ਹੈ ਸਤੀਅਹੁ ਤੇ ਸੰਨਿਆਸ) ਅਤੇ ਭਾਈ ਕਈ ਲਖ ਉਥੇ ਸਤੀ ਰਹਿੰਦੇ ਹਨ ਤੇ ਕਈ ਲਖ ਉਥੇ ਜਤੀ ਹੈਨ ਅਤੇ ਕਈ ਲੱਖਾਂ ਦੱਤਾ ਤ੍ਰੇਉ ਸੰਨਿਆਸੀ ਹੈਨ। (ਲਖ ਲਖ ਓਥੇ ਗੋਰਖਾ ਲਖ ਲਖ ਨਾਥਾਂ ਨਾਥ) ਅਤੇ ਭਾਈ ਲੱਖਾਂ ਓਥੇ ਗੋਰਖ ਹੈਨ ਅਤੇ ਲੱਖਾਂ ਨਾਥ ਫਿਰਦੇ ਹਨ॥ (ਲਖ ਲਖ ਓਥੇ ਆਸਨਾ ਗੁਰ ਚੇਲੇ ਰਹਿਰਾਸ) ਅਤੇ ਭਾਈ ਲੱਖਾਂ ਆਸਨਧਾਰੀ ਹੈਨ ਤੇ ਕਈ ਲਖ ਗੁਰੂ ਚੇਲੇ ਹੈਨ (ਲਖ ਲਖ ਦੇਵੀ ਦੇਵਤੇ ਦਾਨੋ ਲਖ ਨਿਵਾਸ) ਸੁਣ ਭਾਈ ਮਲਾਰ ਉਸ ਨਿਰੰਕਾਰ ਦੇ ਦਰਬਾਰ ਉਤੇ ਲੱਖਾਂ ਦੇਵੀਆਂ ਅਤੇ ਲੱਖਾਂ ਹੀ ਦੇਵਤੇ ਹਨ ਇੰਦਰ ਸਾਰਖੇ ਅਤੇ ਲੱਖਾਂ ਹੀ ਦਾਨੋਂ ਹੈਨ ਲੱਖਾਂ ਹੀ ਦੇਉ॥(ਲਖ ਪੀਰ ਪੈਗੰਬਰ ਅਉਲੀਏ ਲਖ ਕਾਜ਼ੀ ਮੁਲਾਂ ਸ਼ੇਖ) ਅਤੇ ਲੱਖਾਂ ਹੀ ਪੀਰ ਹੈਨ ਤੇ ਲੱਖਾਂ ਹੀ ਪੈਕੰਬਰ ਹਨ ਅਤੇ ਲੱਖਾਂ ਕਾਜੀ ਹੈਨ ਅਤੇ ਲੱਖਾਂ ਹੀ ਮੁਲਾਂ ਹਨ ਅਤੇ ਲੱਖਾਂ ਹੀ ਸ਼ੇਖ ਫਿਰਦੇ ਹਨ॥ (ਕਿਸੇ ਸਾਂਤਿ ਨ ਆਈਆ ਬਿਨੁ ਸਤਿਗੁਰ ਕੇ ਉਪਦੇਸ) ਤਾਂ ਤੇ ਸ੍ਰੀ ਗੁਰੂ ਨਾਨਕ ਜੀ ਆਖਦੇ ਹਨ ਸੁਣ ਵੀਰਿਆ ਇਤਨੇ ਜੋ ਹੋਏ ਹਨ ਸੋ ਆਪ ਹੀ

ਆਪੇ ਕਹਾਇ ਗਏ ਹਨ ਅਤੇ ਪ੍ਰਤੀਤ ਕਰਨੀ ਜਿਨ੍ਹਾਂ ਪ੍ਰਾਣੀਆਂ ਗੁਰੂ ਨਹੀਂ ਥਾਪਿਆ ਅਤੇ ਨਾ ਹੀ ਕਿਸੇ ਗੁਰੂ ਦੀਖਿਆ ਲਈ ਤੇ ਨਾ ਹੀ ਉਪਦੇਸ਼ ਪੁਛਿਆ ਹੈ ਕਿਸੇ ਪਾਸੋਂ ਤਾਂ ਸ਼ਾਂਤ ਪ੍ਰਾਪਤ ਨਹੀਂ ਹੁੰਦੀ ਸੁਣ ਭਾਈ ਸਚੇ ਗੁਰੂ ਤੋਂ ਬਗੈਰ ਗਤਿ ਨਹੀਂ ਹੁੰਦੀ ਅਤੇ (ਸਾਧਕ ਸਿਧ ਅਗਨਤ ਹੈ ਕੇਤੇ ਲਖ ਅਪਾਰ) ਹੋਰ ਜੋ ਸਾਧਿਕ ਅਤੇ ਸਿਧ ਹਨ ਇਹਨਾਂ ਦੀ ਤਾਂ ਗਿਣਤੀ ਕਾਈ ਨਹੀਂ ਉਹ ਤਾਂ ਅਪਾਰ ਹੀ ਹੈਨ (ਏਤੜਿਆਂ ਅਪਵਿਤ੍ਰ ਹੈ ਬਿਨ ਸਤਿਗੁਰੂ ਸ਼ਬਦ ਬੀਚਾਰ) ਅਤੇ ਕਦਾਚਿਤ ਏਤਨੇ ਪਾਠ ਪੜੇ ਅਤੇ ਵਰਤਾਏ ਬਿਨਾਂ ਆਪਣੇ ਸਤਿਗੁਰੂ ਦੇ ਦਰਬਾਰ ਥੀਂ ਤਾਂ ਸਭੋ ਅਪਵਿਤਰ ਹੈਂ ਕਿਉਂ ਜੋ ਹੋਰ ਥੋਂ ਇਸ ਦੀ ਗਤਿ ਨਹੀਂ ਹੁੰਦੀ (ਸਿਰ ਨਾਥਾਂ ਕੇ ਏਕ ਨਾਥ ਸਤਿਨਾਮ ਕਰਤਾਰ) ਅਤੇ ਭਾਈ ਜਿਤਨੇ ਅਉਤਾਰ ਹੋਏ ਹੈਨ ਅਤੇ ਨਾਥ ਹੋਰ ਦੇਵੀ ਦੇਵਤੇ ਜਿਤਨੇ ਹੋਏ ਤਿਨਾਂ ਸਭਨਾਂ ਦੇ ਸਿਰ ਉੱਪਰ ਜੋ ਨਾਮ ਹੈ ਉਸ ਕਰਤਾਰ ਨਿਰੰਕਾਰ ਦਾ ਸੋ ਸਭਨਾਂ ਦੇ ਉਤੇ ਨਾਥ ਉਹ ਹੈ (ਨਾਨਕ ਤਾ ਕੀ ਕੀਮਤ ਨਾ ਪਵੈ ਬੇਅੰਤ ਬੇਸ਼ੁਮਾਰ) ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਭਾਈ ਮਲਾਰ ਜੀ ਓਹ ਜੋ ਕਰਤਾਰ ਨਿਰੰਕਾਰ ਹੈ ਉਸਦੀ ਕੀਮਤ ਮੈਂ ਨਾਨਕ ਥੀਂ ਨਹੀਂ ਪਾਈ ਜਾਂਦੀ ਕਿਉਂ ਜੋ ਬੇਅੰਤ ਹੈ ਉਸ ਦਾ ਅੰਤ ਕੋਈ ਨਹੀਂ ਬੇਸ਼ੁਮਾਰ ਹੈ ਉਸਦਾ ਸ਼ੁਮਾਰ ਕੋਈ ਨਹੀਂ ਤਾਂ ਮਲਾਰ ਨੇ ਆਖਿਆ ਜੀ ਜਿਵੇਂ ਤੁਸਾਡੀ ਰਜਾਇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਵੀਰਾਂ ਮਲਾਰ ਪਾਸੋਂ ਵਿਦਿਆ ਹੋਏ ਓਹਨਾਂ ਪਰ ਖੁਸ਼ੀ ਕਰਕੇ ਸ੍ਰੀ ਗੁਰੂ ਨਾਨਕ ਜੀ ਅਗੇ ਕੋ ਚਲਦੇ ਭਏ ਮਲਾਰ ਦੀ ਕਲਿਆਨ ਕੀਤੀ ਬੋਲੋ ਭਾਈ ਜੀ ਵਾਹਿਗੁਰੂ ॥ ੧੨੫ ॥

## ਸਾਖੀ ਪੀਰ ਜਲਾਲ ਦੀਨ ਨਾਲ ਹੋਈ

ਤਾਂ ਭਾਈ ਬਾਲਾ ਸੁਣਾਂਦਾ ਹੈ ਕਿ ਦੀਨ ਦਇਆਲ ਸ੍ਰੀ ਗੁਰੂ ਅੰਗਦ ਜੀ ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਸਮੁੰਦਰ ਦੇ ਕਿਨਾਰੇ ਜਾਂਦੇ ਜਾਂਦੇ ਓਥੇ ਜਾਇ ਪ੍ਰਾਪਤ ਹੋਏ ਜਿਥੇ ਅਗੇ ਪੀਰ ਜਲਾਲ ਆਪਣਾ ਮੁਸੱਲਾ ਸਮੁੰਦਰ ਉੱਪਰ ਵਛਾਇ ਕਰ ਖੇਡਦਾ ਆਹਾ ਤਾਂ ਪੀਰ ਜਲਾਲ ਦੇਖ ਕਰ ਕਹਿਆ ਸਲਾਮਾਂ ਲੈਕਮ ਦਰਵੇਸ਼ ਤਾਂ ਸ੍ਰੀ ਨਾਨਕ ਜੀ ਕਹਿਆ ਅਲੇਖ ਕਉ ਸਲਾਮ ਪੀਰ ਜਲਾਲ ਕੁਰੇਸ਼ੀ ਗੁਰੂ ਜੀ ਦੇ ਨਾਲ ਦਸਤ ਪੰਜਾ ਲੈ ਬੈਠ ਗਏ ਤਾਂ ਪੀਰ ਜਲਾਲ ਦੀਨ ਆਖਿਆ ਆਓ ਨਾਨਕ ਦਰਵੇਸ਼ ਸਮੁੰਦਰ ਦਾ ਸੈਰ ਕਰਵਾਇ ਲਿਆਵੀਏ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਪੀਰ ਜੀ ਸੈਰ ਕਰਦਿਆਂ

ਕੁਛ ਨਜ਼ਰ ਵੀ ਆਇਆ ਹੈ ਤਾਂ ਪੀਰ ਜਲਾਲ ਦੀਨ ਆਖਿਆ ਜੀ ਇਕ ਦਿਨ ਇਕ ਮੁਨਾਰਾ ਦੇਖਿਆ ਸੀ ਤਾਂ ਗੁਰੂ ਬਾਬੇ ਜੀ ਆਖਿਆ ਹੇ ਪੀਰ ਜਲਾਲ ਦੀਨ ਉਸ ਮੁਨਾਰੇ ਦੀ ਖਬਰ ਲਿਆਓ ਤਾਂ ਪੀਰ ਨੇ ਕਹਿਆ ਜੀ ਬਚਨ ਹੋਵੇ ਤਾਂ ਜਾਵਾਂ ਸ੍ਰੀ ਗੁਰੂ ਜੀ ਕਹਿਆ ਜਾਹ ਤਾਂ ਪੀਰ ਜਲਾਲ ਆਖਿਆ ਜਾਨਾ ਹਾਂ ਤਾਂ ਪੀਰ ਆਪਣਾ ਮੁਸੱਲਾ ਸਮੁੰਦਰ ਦੇ ਉੱਪਰ ਸੁਟ ਕਰ ਮੁਸੱਲੇ ਉੱਪਰ ਬੈਠ ਕਰ ਖੇਡਦਾ ਖੇਡਦਾ ਜਦ ਇਕ ਅਸਥਾਨ ਪਹੁੰਚਾ ਤਾਂ ਕਿਆ ਦੇਖੇ ਜੋ ਇਕ ਮੁਨਾਰਾ ਹੈ ਜਦ ਓਥੇ ਪਹੁੰਚਾ ਤਾਂ ਕਿਆ ਦੇਖਿਆ ਜੋ ਬੀਸ ਆਦਮੀ ਬੈਠੇ ਹਨ ਓਥੇ ਜਾਇ ਕਰ ਸਲਾਮ ਕੀਤੀ ਅਤੇ ਦਸਤ ਪੰਜਾ ਲੈ ਕੇ ਬੈਠਾ ਜਦ ਰਾਤ ਪਈ ਤਦ ਇਕੀਸ ਭਾਂਡੇ ਖਾਣੇ ਕੇ ਉਤਰੇ ਤਾਂ ਫਕੀਰਾਂ ਉਹ ਖਾਣੇ ਵੰਡ ਕੇ ਖਾਧੇ ਅਤੇ ਸਭ ਨੇ ਖਾਇ ਕਰ ਸਚੇ ਸਾਹਿਬ ਦੀ ਬੰਦਗੀ ਕਰਕੇ ਸਾਰੀ ਰਾਤ ਗੁਜ਼ਾਰੀ ਜਦ ਦਿਨ ਚੜ੍ਹਿਆ ਤਾਂ ਉਹ ਬੀਸ ਸੰਤ ਜਾਤੇ ਰਹੇ ਅਤੇ ਓਹ ਪੀਰ ਜਲਾਲ ਦੀਨ ਓਸ ਦਿਨ ਓਥੇ ਹੀ ਰਿਹਾ ਸਾਰਾ ਦਿਨ ਸੈਲ ਕਰਦਾ ਰਿਹਾ ਜਾਂ ਸਮੁੰਦਰ ਦੇ ਕੰਢੇ ਉੱਪਰ ਆਇਆ ਤਾਂ ਇਕ ਜਹਾਜ਼ ਡੁਬਣ ਲੱਗਾ ਤਾਂ ਪੀਰ ਜਲਾਲ ਦੀਨ ਕਹਿਆ ਐ ਪਰਵਦਗਾਰ ਦੇਖ ਕੋਈ ਪੁਤ੍ਰ ਛੱਡ ਆਇਆ ਹੈ ਕੋਈ ਔਰਤ ਛੱਡ ਆਇਆ ਹੈ ਤੇਰਾ ਕਿਆ ਸਵਰੇਗਾ ਤਾਂ ਤੇ ਏਹ ਜਹਾਜ਼ ਨਾ ਗਰਕ ਹੋਵੇ ਜਾਂ ਪੀਰ ਨੇ ਇਹ ਆਖਿਆ ਤਾਂ ਫੇਰ ਓਹ ਜਹਾਜ਼ ਡੁਬਾ ਨਹੀਂ ਜਦ ਰਾਤ ਪਈ ਤਾਂ ਉਹ ਬੀਸ ਫਕੀਰ ਆਇ ਬੈਠੇ ਤਾਂ ਫੇਰ ਉਹ ਖਾਣਾ ਉਤਰਿਆ ਅਤੇ ਪੀਰ ਜਲਾਲ ਦੀਨ ਨੂੰ ਖਾਣਾ ਨਾ ਉਤਰਿਆ ਤਾਂ ਪੀਰ ਭੁਖਾ ਰਹਿਆ ਪਰ ਉਹ ਮਰਦ ਸਾਰੀ ਰਾਤ ਬੰਦਗੀ ਕਰਦੇ ਜਾਂ ਸੁਬਹ ਹੋਈ ਤਾਂ ਉਹ ਸੰਤ ਖੁਦਾਇ ਦੇ ਪਿਆਰੇ ਚਲਦੇ ਰਹੇ ਤਾਂ ਪੀਰ ਜਲਾਲ ਦੀਨ ਉਸ ਦਿਨ ਭੀ ਉਥੇ ਰਹਿਆ ਜਾਂ ਦੇਖਦਾ ਸੀ ਤਾਂ ਕਿਆ ਦੇਖੇ ਜੋ ਉਹ ਮੁਨਾਰਾ ਢਹਿਣ ਲੱਗਾ ਤਾਂ ਪੀਰ ਨੇ ਖੁਦਾਇ ਦੇ ਕੰਮ ਨੂੰ ਨਾ ਵਿਚਾਰਿਆ ਤੇ ਆਖਿਓਸੁ ਕਿ ਏਹ ਮੁਨਾਰਾ ਨਾ ਢਹੇ ਜਾਂ ਪੀਰ ਨੇ ਕਿਹਾ ਤਾਂ ਮੁਨਾਰਾ ਢਹਿਣ ਤੇ ਰਹਿ ਗਿਆ ਜਦ ਫੇਰ ਰਾਤ ਪਈ ਤਾਂ ਉਹ ਸੰਤ ਓਥੇ ਆਇ ਇਕੱਠੇ ਰਹੇ ਤਾਂ ਖਾਣਾ ਉਤਰਿਆ ਨਹੀਂ ਤਾਂ ਉਹਨਾਂ ਸੰਤਾਂ ਕਹਿਆ ਜੋ ਕਿਸੇ ਬਦਬਖਤ ਨੇ ਖੁਦਾਇ ਦੇ ਹੁਕਮ ਵਿਚ ਭੰਗ ਪਾਇਆ ਹੈ ਉਹ ਆਪਸ ਵਿਚ ਲੱਗੇ ਸਲਾਹ ਕਰਨ ਤਾਂ ਪੀਰ ਜਲਾਲ ਦੀਨ ਆਖਿਆ ਕਿ ਭਾਈ ਮੈਂ ਦੁਇ ਕੰਮ ਕੀਤੇ ਹੈਨ ਇਕ ਤਾਂ ਜਹਾਜ਼ ਡੁਬਦਾ ਰਖਿਆ ਹੈ ਅਤੇ ਇਕ ਮੁਨਾਰਾ ਢਹਿੰਦਾ ਬਚਾਇਆ ਹੈ ਤਾਂ ਉਹਨਾਂ ਲੋਕਾਂ ਆਖਿਆ ਭਾਈ ਤੇਰਾ ਨਾਉਂ ਕਿਆ ਹੈ ਅਰ ਤੂੰ ਹੁੰਦਾ ਕੌਣ ਹੈਂ

ਤਾਂ ਪੀਰ ਨੇ ਆਖਿਆ ਭਾਈ ਮੇਰਾ ਨਾਉਂ ਪੀਰ ਜਲਾਲ ਦੀਨ ਹੈ ਤਾਂ ਉਹਨਾਂ ਆਖਿਆ ਭਾਈ ਏਥੇ ਪੀਰਾਂ ਤੇ ਪਾਤਸ਼ਾਹਾਂ ਦੀ ਜਗ੍ਹਾ ਨਹੀਂ ਕਿਉਂ ਜੋ ਪੀਰ ਤੇ ਪਾਤਸ਼ਾਹ ਦੀ ਦੁਨੀਆਂ ਵਿਚ ਠਉਰ ਹੈ ਅਤੇ ਏਥੇ ਤਾਂ ਖੁਦਾਇ ਦੇ ਪਿਆਰਿਆਂ ਦੀ ਠਉਰ ਹੈ ਤਾਂ ਪੀਰ ਜਲਾਲ ਦੀਨ ਉਥੋਂ ਆਇਕੇ ਆਪਣਾ ਮੁਸੱਲਾ ਪਾਣੀ ਉੱਪਰ ਵਿਛਾਇ ਕਰ ਉੱਪਰ ਹੋਇ ਬੈਠੇ ਪਰ ਮੁਸੱਲਾ ਉਥੋਂ ਤੁਰੇ ਨਹੀਂ ਉਹ ਜਦੋਂ ਫਕੀਰ ਆਏ ਦਿਨ ਦੇ ਅਸਤ ਹੋਣੇ ਦੇ ਵਕਤ ਦੇਖਣ ਤਾਂ ਬੰਦਾ ਸਮੁੰਦਰ ਵਿਚ ਬੈਠਾ ਹੈ ਤਾਂ ਉਹਨਾਂ ਪੁਛਿਆ ਹੇ ਦਰਵੇਸ਼ ਤੂੰ ਏਥੇ ਕਿਉਂ ਬੈਠਾ ਹੈਂ ਤਾਂ ਪੀਰ ਜਲਾਲ ਦੀਨ ਆਖਿਆ ਭਾਈ ਮੇਰਾ ਮੁਸੱਲਾ ਚਲਦਾ ਨਹੀਂ ਤਾਂ ਉਹਨਾਂ ਗੁਰਮੁਖਾਂ ਕਿਹਾ ਤੂੰ ਗੁਰੂ ਨਾਨਕ ਜੀ ਕਉ ਯਾਦ ਕਰ ਤਾਂ ਤੇਰਾ ਮੁਸੱਲਾ ਚਲੇਗਾ ਤਾਂ ਪੀਰ ਜਲਾਲ ਦੀਨ ਆਖਿਆ ਭਾਈ ਤੁਸੀਂ ਕੌਣ ਹੋ ਉਹਨਾਂ ਮਰਦਾਂ ਕਹਿਆ ਭਾਈ ਅਸੀਂ ਵੀ ਗੁਰੂ ਨਾਨਕ ਜੀ ਦੇ ਸਿੱਖ ਹਾਂ ਤਾਂ ਪੀਰ ਜਲਾਲ ਦੀਨ ਨੇ ਸ੍ਰੀ ਗੁਰੂ ਨਾਨਕ ਜੀ ਕਾ ਧਿਆਨ ਕੀਤਾ ਤਾਂ ਮੁਸੱਲਾ ਦੌੜਿਆ ਤਾਂ ਸ੍ਰੀ ਨਾਨਕ ਜੀ ਪਾਸ ਆਇਆ ਅਤੇ ਹੱਥ ਬੰਨ੍ਹ ਕਰ ਸਲਾਮ ਕੀਤਾ ਅਤੇ ਬੈਠ ਗਿਆ ਤਾਂ ਸ੍ਰੀ ਗੁਰੂ ਜੀ ਪੁਛਿਆ ਕਹੁ ਪੀਰ ਜੀ ਕਿਆ ਡਿੱਠਾ ਤਾਂ ਪੀਰ ਜਲਾਲ ਦੀਨ ਆਖਿਆ ਸ੍ਰੀ ਗੁਰੂ ਜੀ ਆਪ ਸਭ ਕੁਛ ਜਾਣਦੇ ਹੋ ਅਤੇ ਗਰੀਬ ਨਿਵਾਜ਼ ਜੀ ਆਪ ਦਾਸਾਂ ਦੀ ਮੇਹਰਬਾਨੀ ਕਰਕੇ ਆਪ ਦੇ ਕਦਮਾਂ ਉੱਪਰ ਆਇ ਪਹੁੰਚਾ ਹਾਂ ਜੀ ਗੁਰੂ ਨਾਨਕ ਜੀ ਨੇ ਸਲੋਕ ਉਚਾਰਿਆ॥ ਲਖ ਉਲਾਂਭੇ ਦਿਨੈ ਕੇ ਰਾਤੀ ਮਿਲਨ ਸਹੰਸ॥ ਸਿਫਤ ਸਲਾਹਣ ਛਡਕੇ ਕਰੰਗੀ ਲੱਗਾ ਹੰਸ॥੧॥ ਤਾਂ ਗੁਰੂ ਨਾਨਕ ਜੀ ਆਖਿਆ ਪੀਰ ਜਲਾਲ ਦੀਨ ਕਰਮ ਕਰੰਗ ਹੈ ਓਥੇ ਹੰਸਾਂ ਦੀ ਮਨਾਹੀ ਹੈ ਓਥੇ ਨ ਬਹਿਣ ਤਾਂ ਪੀਰ ਜਲਾਲ ਦੀਨ ਸ੍ਰੀ ਗੁਰੂ ਜੀ ਕੇ ਪੈਰ ਚੁੰਮੇਂ ਤਦ ਪੀਰ ਜਲਾਲ ਦੀਨ ਓਹ ਮੁਸੱਲਾ ਸੱਟ ਘਤਿਆ ਤਾਂ ਪੀਰ ਨੂੰ ਹੁਕਮ ਹੋਇਆ ਜਾਹ ਜਲਾਲ ਤੂੰ ਪੂਰਾ ਪੀਰ ਕਰ ਤਾਂ ਪੀਰ ਜਲਾਲ ਨੇ ਕਹਿਆ ਗੁਰੂ ਜੀ ਪੀਰ ਕੇਹੜਾ ਕਰਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਜੋ ਪੀਰ ਫਕੀਰ ਕੀਤਾ ਹੈ ਤਾਂ ਪੀਰ ਜਲਾਲ ਦੀਨ ਸ੍ਰੀ ਗੁਰੂ ਨਾਨਕ ਜੀ ਪਾਸੋਂ ਵਿਦਿਆ ਹੋਇਆ ਸ੍ਰੀ ਗੁਰੂ ਨਾਨਕ ਦੇਵ ਜੀ ਭੀ ਓਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥੧੨੬॥

## ਸਾਖੀ ਸਿਧ ਮੰਡਲੀ ਨਾਲ ਹੋਈ

ਇਕ ਸਮੇਂ ਸ੍ਰੀ ਗੁਰੂ ਨਾਨਕ ਜੀ ਚਲੇ ਚਲੇ ਸਮੁੰਦਰ ਦੀ ਬਰੇਤੀ ਵਿਚ ਜਾਇ ਪ੍ਰਾਪਤ

ਹੂਏ ਅਰ ਆਗੇ ਦੇਖਣ ਤਾਂ ਕਿਆ ਦੇਖਣ ਜੋ ਸਿਧ ਮੰਡਲੀ ਬੈਠੀ ਹੈ ਤਾਂ ਗੁਰੂ ਜੀ ਜਾਇ ਅਦੇਸ ਕੀਤੀ ਤਾਂ ਅਗੋਂ ਗੋਰਖਨਾਥ ਨੇ ਆਖਿਆ ਅਦੇਸ ਅਲੇਖ ਪੁਰਖ ਕਉ ਆਦੇਸ ਤਾਂ ਗੋਰਖ ਨਾਥ ਕਿਹਾ ਆਓ ਨਾਨਕ ਤਪਾ ਜੀ ਆਈਏ ਬੈਠੀਏ ਜੀ ਅਤੇ ਅਗੇ ਸਿਧ ਭੰਡਾਰਾ ਤਿਆਰ ਕਰ ਰਹੇ ਸਨ ਤਾਂ ਗੋਰਖ ਨਾਥ ਕਿਹਾ ਹੇ ਭਰਥਰੀ ਤੂੰ ਪਾਣੀ ਲੈ ਆਓ ਤਾਂ ਭਰਥਰੀ ਡੋਲ ਲੈਕਰ ਪਾਣੀ ਕੋ ਚਲਾ ਗਿਆ ਪਰ ਉਹ ਦੇਗ ਕੈਸੀ ਹੈਸੀ ਕਿ ਚੌਸਠ ਮਣ ਕਾ ਏਕ ਡੋਲ ਥਾ ਅਰ ਚੌਸਠ ਡੋਲ ਪਾਣੀ ਕੇ ਓਸ ਦੇਗ ਮੇਂ ਪੜਤੇ ਥੇ ਸੋ ਭਰਥਰੀ ਸਿਰ ਪਰ ਉਠਾਕੇ ਆਪ ਹੀ ਲੈ ਆਤਾ ਥਾ ਜਾਂ ਭਰਥਰੀ ਪਾਣੀ ਕੀ ਦੇਗ ਚੁਕ ਕਰ ਲਈ ਆਉਂਦਾ ਸੀ ਜਬ ਆਉਂਦਾ ਭਰਥਰੀ ਨੇ ਪੂਰਬ ਕੀ ਤਰਫ ਦੇਖਿਆ ਤਾਂ ਕੁਰੰਗ ਕੀ ਕਤਾਰ ਚਲੀ ਆਉਂਦੀ ਹੈ ਜਦ ਭਰਥਰੀ ਨੇ ਦੇਖਿਆ ਤਾਂ ਏਕ ਕੁਰੰਗ ਕੁਰੰਗਣੀ ਕੀ ਪੀਠ ਪਰ ਚੜ੍ਹ ਕਰ ਕਲੋਲ ਕਰਤਾ ਜਾਤਾ ਹੈ ਤਾਂ ਭਰਥਰੀ ਨੇ ਕਿਹਾ ਅਰੇ ਪਾਪੀ ਤੂੰ ਕਾਮ ਪ੍ਰੀਤ ਕਿਆ ਕਰਤਾ ਜਾਤਾ ਹੈ ਨਰਕ ਕੋ ਪ੍ਰਾਪਤ ਹੋਵੇਂਗਾ ਅਗੋਂ ਉਹ ਕੁਰੰਗ ਬੋਲਿਆ ਸੁਣ ਹੇ ਭਰਥਰੀ ਪਾਪੀ ਮੈਂ ਨਹੀਂ ਹਾਂ ਪਰ ਕਵਲਾਪਤਿ ਜੂਨਾਂ ਰਾਜੇ ਦੀ ਬੇਟੀ ਹੈ ਅਰ ਦੁਇ ਵਾਰ ਤੇਰੇ ਨਾਲ ਅਗੇ ਵਿਆਹੀ ਹੈ ਅਰ ਤੀਸਰੀ ਵਾਰ ਓਹਦਾ ਅਰ ਤੁਮਾਰਾ ਸੰਜੋਗ ਹੈ ਜੇਕਰ ਕਲ ਤੂੰ ਚਹੁ ਪਹਿਰਾਂ ਦੇ ਅੰਦਰ ਓਥੇ ਜਾਇ ਪਹੁੰਚੇਂਗਾ ਤਾਂ ਨਰਕ ਥੀਂ ਬਚੇਂਗਾ ਅਰ ਜੇਕਰ ਨਾ ਜਾਵੇਂਗਾ ਤਾਂ ਨਰਕਗਾਮੀ ਹੋਵੇਂਗਾ ਤਾਂ ਭਰਥਰੀ ਇਹ ਬਾਤ ਕੁਰੰਗ ਕੀ ਸੁਣ ਕਰ ਚਿੱਤ ਮੇਂ ਬਹੁਤ ਦਿਲਗੀਰ ਹੋਇ ਕਰ ਪੁਛਿਆ ਅਰੇ ਕੁਰੰਗ ਓਹ ਕਿਤਨੇ ਕੁ ਕੋਸਾਂ ਦਾ ਮਾਰਗ ਹੈ ਤਾਂ ਕੁਰੰਗ ਨੇ ਆਖਿਆ ਭਰਥਰੀ ਓਹ ਪੈਂਡਾ ਉਨਾਨਵੇਂ ਕਰੋੜ ਕੋਸ ਹੈ ਤਾਂ ਭਰਥਰੀ ਨੇ ਕਿਆ ਅਰੇ ਭਾਈ ਇਹ ਮਾਰਗ ਕਲ੍ਹ ਪਹੁੰਚਣੇ ਕਾ ਨਾਹੀਂ ਤਾਂ ਕੁਰੰਗ ਨੇ ਆਖਿਆ ਸੁਣ ਭਰਥਰੀ ਜੇ ਨਾ ਪਹੁੰਚੇਂਗਾ ਤਾਂ ਜ਼ਰੂਰ ਨਰਕਗਾਮੀ ਹੋਵੇਂਗਾ ਜੋ ਕਲ ਤੁਮਾਰਾ ਉਸਕਾ ਸੰਜੋਗ ਹੈ ਇਹ ਬਾਤ ਸੁਣ ਕਰ ਭਰਥਰੀ ਲੱਗਾ ਰੁਦਨ ਕਰਨ ਤਬ ਚਲੰਤਾ ਚਲਤਾ ਭਰਥਰੀ ਸਿਧ ਮੰਡਲੀ ਵਿਚ ਜਾਇ ਪਹੁੰਚਾ ਤਾਂ ਭਰਥਰੀ ਅਗੇ ਉਹ ਦੇਗ ਆਪੇ ਸਿਰ ਉੱਪਰ ਚਾਇ ਲੈਂਦਾ ਸੀ ਅਤੇ ਆਪ ਉਤਾਰ ਲੈਂਦਾ ਸੀ ਤਬ ਉਸ ਦਿਨ ਭਰਥਰੀ ਪਾਸੋਂ ਦੇਗ ਉਤਾਰਨ ਦੀ ਸ਼ਕਤੀ ਨਾ ਰਹੀ ਤਾਂ ਭਰਥਰੀ ਨੇ ਆਖਿਆ ਸਿਧ ਜਤੀਓ ਮੇਰੇ ਸਿਰ ਤੋਂ ਦੇਗ ਉਤਾਰੋ ਤਾਂ ਗੋਰਖ ਨਾਥ ਨੇ ਹੁਕਮ ਕੀਤਾ ਹੇ ਸਿਧੋ ਜਤੀਓ ਭਰਥਰੀ ਦੇ ਸਿਰ ਤੋਂ ਦੇਗ ਉਤਾਰ ਦੇਹੋ ਤਾਂ ਸਿਧਾਂ ਨੇ ਉਠਕੇ ਭਰਥਰੀ ਦੇ ਸਿਰ ਉਤੋਂ ਦੇਗ ਉਤਾਰੀ ਤਾਂ ਗੋਰਖ ਨਾਥ ਕਿਹਾ ਬੱਚਾ ਆਜ ਤੇਰਾ ਮੁਖ ਕਿਉਂ

ਕੁਮਲਾਇਆ ਹੈ ਭਰਥਰੀ ਨੇ ਅਰਦਾਸ ਕੀਤੀ ਹੇ ਸਿਧੋ ਮਹਾਂ ਪੁਰਖੋ ਮੇਰੇ ਤਾਈਂ ਅਜ ਬੜਾ ਜ਼ਰੂਰੀ ਕਾਜ ਆਇ ਬਣਿਆਂ ਹੈ ਇਹ ਮੇਰਾ ਕਾਰਜ ਕਰੋ ਨਹੀਂ ਤਾਂ ਮੈਂ ਨਰਕ ਕੋ ਪ੍ਰਾਪਤ ਹੋਤਾ ਹਾਂ ਗੋਰਖ ਨਾਥ ਨੇ ਕਿਹਾ ਭਰਥਰੀ ਨਾਥ ਤੇਰੇ ਤਾਈਂ ਕੈਸੀ ਜ਼ਰੂਰਤ ਆਇ ਬਣੀ ਹੈ ਜੋ ਤੂੰ ਆਖਦਾ ਹੈਂ ਮੇਰਾ ਕੰਮ ਕਰੋ ਨਹੀਂ ਤਾਂ ਨਰਕ ਕੋ ਪ੍ਰਾਪਤ ਹੋਤਾ ਹਾਂ ਭਰਥਰੀ ਨੇ ਬੇਨਤੀ ਕੀਤੀ ਹੇ ਗੁਰੂ ਜੀ ਮੁਝ ਕੋ ਕੁਰੰਗ ਨੇ ਕਹਿਆ ਹੈ ਜੋ ਕਵਲਾਪਤਿ ਜੂਨਾ ਰਾਜੇ ਕੀ ਬੇਟੀ ਹੈ ਸੋ ਦੁਇ ਵਾਰ ਤੇਰੇ ਸਾਥ ਅਗੇ ਵੀ ਵਿਆਹੀ ਹੈ ਅਰ ਕਲ੍ਹ ਤੁਮਾਰਾ ਅਰ ਉਸਕਾ ਸੰਜੋਗ ਹੈ ਸੋ ਕਲ ਚਹੁੰ ਪਹਿਰਾਂ ਵਿਚ ਓਥੇ ਜਾਇ ਪਹੁੰਚੇ ਤਾਂ ਨਰਕਾਂ ਤੋਂ ਬਚੇਂਗਾ ਜੇ ਕਲ ਨਾ ਪਹੁੰਚੇ ਤਾਂ ਨਰਕਗਾਮੀ ਹੋਵੇਂਗਾ ਤਾਂ ਗੋਰਖ ਨਾਥ ਨੇ ਸਿਧ ਮੰਡਲੀ ਵਿਚ ਕਿਹਾ ਸਿਧੋ ਨਾਥੋ ਜਤੀਓ ਤਪੀਓ ਕੋਈ ਐਸਾ ਹੈ ਜੋ ਭਰਥਰੀ ਕਾ ਕਾਰਜ ਕਰੇ ਤਾਂ ਸਿਧਾਂ ਕਿਹਾ ਨਾਥ ਜੀ ਕਿਤਨੇ ਕੋਸ ਕਾ ਮਾਰਗ ਹੈ ਤਾਂ ਭਰਥਰੀ ਨੇ ਆਖਿਆ ਜੀ ਉਣਾਨਵੇਂ ਕਰੋੜਾਂ ਕੋਸ ਹੈ ਜਾਂ ਇਹ ਬਾਤ ਸਿਧਾਂ ਸੁਣੀ ਤਾਂ ਸਭਨਾਂ ਸਿਧਾਂ ਜਵਾਬ ਦਿਤਾ ਕਿ ਭਰਥਰੀ ਨੇ ਆਖਿਆ ਇਹ ਮਾਰਗ ਕਲ੍ਹ ਪਹੁੰਚਨੇ ਕਾ ਨਹੀਂ ਤਾਂ ਭਰਥਰੀ ਲੱਗਾ ਰੋਣੇ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਚਲ ਭਾਈ ਭਰਥਰੀ ਤੇਰੇ ਸਾਥ ਹਮ ਚਲਤੇ ਹੈਂ ਔਰ ਤੁਝ ਕੋ ਹਮ ਨਰਕ ਮੈਂ ਨਹੀਂ ਪੜਨੇ ਦੇਤੇ ਤਬ ਸੀਖ ਕਲੰਦਰੀ ਰੂਪ ਗੁਰੂ ਬਾਬਾ ਨਾਨਕ ਜੀ ਉਠ ਖੜਾ ਹੂਆ ਕਿਹਾ ਭਰਥਰੀ ਸ਼ਿਤਾਬ ਤਿਆਰੀ ਕੀਚੈ ਤਾਂ ਭਰਥਰੀ ਬਹੁਤ ਜਲਦੀ ਤਿਆਰ ਹੋਇ ਚਲਿਆ ਤਾਂ ਸ੍ਰੀ ਗੁਰੂ ਜੀ ਨੇ ਮ੍ਰਿਗਾਨ ਕੀ ਅਸਵਾਰੀ ਕਰੀ ਤੇ ਮਰਦਾਨੇ ਰਬਾਬ ਕੀ ਅਸਵਾਰੀ ਕਰੀ ਅਤੇ ਭਰਥਰੀ ਨੇ ਡੰਡੇ ਕੀ ਅਸਵਾਰੀ ਕਰੀ ਤਾਂ ਤੀਨੇ ਅਸਵਾਰ ਹੋਇ ਗੋਰਖ ਨਾਥ ਨੂੰ ਅਰ ਸਿਧਾਂ ਨੂੰ ਅਦੇਸ ਅਦੇਸ ਕਰਕੇ ਉਡੇ ਜਬ ਜਾਤੇ ਸੂਰਜ ਤੇ ਚਾਰ ਜੋਜਨ ਉਰੇ ਗਏ ਤਾਂ ਜਾਇ ਧਰਤੀ ਪਰ ਉਤਰੇ ਤਬ ਦਿਨ ਪਹਿਰ ਡੇਢ ਪਹਿਰ ਰਹਿੰਦਾ ਸੀ ਜੋ ਜੂਨਾਂ ਪਤਿ ਰਾਜੇ ਕੀ ਨਗਰੀ ਜਾਇ ਪ੍ਰਾਪਤ ਹੋਏ ਜਬ ਬਾਗ ਕੇ ਗਿਰਦੇ ਗਏ ਤਾਂ ਗੁਰੂ ਨਾਨਕ ਜੀ ਕਹਿਆ ਅਰੇ ਭਰਥਰੀ ਹਮ ਨੇ ਇਸ਼ਨਾਨ ਨਹੀਂ ਕੀਆ ਹਮ ਇਸ਼ਨਾਨ ਕਉ ਜਾਤੇ ਹੈਂ ਅਰ ਤੂੰ ਇਸ ਬਾਗ ਮੇਂ ਜਾਇ ਵੜ ਤਾਂ ਭਰਥਰੀ ਉਸ ਬਾਗ ਮੇਂ ਜਾਇ ਪ੍ਰਾਪਤ ਹੂਆ ਜਾਂ ਅਗੇ ਦੇਖੇ ਤੋ ਕਵਲਾਪਤਿ ਰਾਣੀ ਕਾ ਧਉਲਰ ਹੈ ਅਰ ਕਵਲਾਪਤਿ ਬਾਰੀ ਮੇਂ ਬੈਠੀ ਦੇਖ ਰਹੀ ਥੀ ਜਾਂ ਦੇਖੇ ਕਿਆ ਦੇਖੇ ਜੋ ਇਕ ਜੋਗੀ ਬਾਗ ਮੇਂ ਸੈਲ ਕਰ ਰਿਹਾ ਹੈ ਤਾਂ ਕਵਲਾਪਤਿ ਰਾਣੀ ਨੇ ਦਾਸੀਆਂ ਸੇ ਕਿਹਾ ਅਰੀ ਜਾਇ ਜੋਗੀ ਕਉ ਪਕੜ ਕਰ ਮੇਰੇ ਪਾਸ ਲੈ ਆਓ ਤਬ ਉਹ ਸਹੇਲੀਆਂ ਭਰਥਰੀ ਕਉ ਪਕੜ

ਕਰ ਕਵਲਾਪਤਿ ਰਾਣੀ ਦੇ ਪਾਸ ਲੈ ਗਈਆਂ ਤਬ ਕਵਲਾਪਤਿ ਰਾਣੀ ਨੇ ਭਰਥਰੀ ਦੇ ਪਾਉਂ ਮੇਂ ਪਦਮ ਦੇਖਿਆ ਤਾਂ ਰਾਣੀ ਅੰਚਲਾ ਪਕੜ ਕਰ ਠਾਂਢੀ ਭਈ ਭਰਥਰੀ ਨੇ ਕਹਾ ਅਰੀ ਹਮ ਤੋਂ ਜੋਗੀ ਹੈਂ ਅਤੇ ਤੂੰ ਹਮਾਰੇ ਕੋ ਕਿਆ ਕਹਿਤੀ ਹੈਂ ਤਦ ਕਵਲਾਪਤਿ ਰਾਣੀ ਨੇ ਕਿਹਾ ਤੂੰ ਜੋਗੀ ਨਹੀਂ ਤੂੰ ਤਉ ਰਾਜਾ ਭਰਥਰੀ ਹੈਂ ਰਾਜਾ ਗੰਧਰਬ ਸੈਨ ਕਾ ਪੁਤਰ ਹੈਂ ਸੁਨੋ ਰਾਜਾ ਦੁਇ ਵਾਰ ਆਗੇ ਤੁਮਾਰਾ ਹਮਾਰਾ ਵਿਵਾਹ ਹੋਯਾ ਹੈ ਅਬ ਤੀਸਰੀ ਵਾਰ ਹਮਾਰਾ ਸੰਜੋਗ ਹੈ ਤੁਮ ਕਹਾਂ ਜਾਤੇ ਹੋ ਮੈਂ ਤੁਮਾਰਾ ਰਸਤਾ ਉਡੀਕਦੀ ਥੀ ਜਬ ਰਾਣੀ ਨੇ ਏਹ ਬਾਤ ਕਹੀ ਤਬ ਸਹੇਲੀਆਂ ਸਭ ਸੁਣਕੇ ਦੌੜੀਆਂ ਜਾਇਕੇ ਕਵਲਾਪਤਿ ਕੀ ਮਾਤਾ ਕੋ ਕਿਹਾ ਏਕ ਜੋਗੀ ਬਾਗ ਮੇਂ ਆਯਾ ਹੈ ਅਰ ਤੇਰੀ ਬੇਟੀ ਉਸ ਕੋ ਪਕੜ ਬੈਠੀ ਹੈ ਕਿ ਮੈਂ ਜੋਗੀ ਨਾਲ ਜਾਤੀ ਹਾਂ ਤਾਂ ਹਮ ਕਿਹਾ ਜੋ ਰਾਣੀ ਕਉ ਖਬਰ ਕਰੀਏ ਜਬ ਏਹ ਬਾਤ ਸੁਣੀ ਤਬ ਰਾਣੀ ਉੱਠ ਖੜੀ ਹੋਈ ਉਸ ਜਾਇ ਕਰ ਜੂਨਾ ਰਾਜਾ ਕੋ ਖਬਰ ਕਰੀ ਜੋ ਰਾਜਾ ਜੀ ਆਪ ਦੇ ਬਾਗ ਵਿਚ ਇਕ ਜੋਗੀ ਆਇ ਵੜਿਆ ਹੈ ਔਰ ਤੇਰੀ ਬੇਟੀ ਉਸਦੇ ਨਾਲ ਜਾਤੀ ਹੈ ਜਬ ਰਾਜਾ ਨੇ ਏਹ ਬਾਤ ਸੁਨੀ ਤਾਂ ਉਠ ਖੜਾ ਹੂਆ ਅਤੇ ਹੁਕਮ ਦੀਆ ਕਿ ਜੋਗੀ ਕਉ ਪਕੜ ਲਿਆਓ ਤਾਂ ਵਜ਼ੀਰ ਜਾਇ ਕਰ ਜੋਗੀ ਕਉ ਪਕੜ ਲਿਆਇਆ ਜਾਂ ਰਾਜਾ ਦੇ ਸਾਹਮਣੇ ਆਂਦਾ ਤਾਂ ਰਾਜਾ ਨੇ ਹੁਕਮ ਦੀਆ ਕਿ ਇਸ ਜੋਗੀ ਕਉ ਦਰਿਆਓ ਵਿਚ ਰੁੜਾਇ ਦੇਵੋ ਤਾਂ ਏਹ ਹੁਕਮ ਸੁਣ ਕਰ ਉਸ ਜੋਗੀ ਨੂੰ ਮਾਰ ਕਰ ਦਰਿਆਓ ਮੇਂ ਰੋੜ੍ਹ ਦੀਆ ਤਾਂ ਮਰਦਾਨੇ ਕਿਹਾ ਗੁਰੂ ਜੀ ਭਰਥਰੀ ਨੂੰ ਮਾਰ ਕਰ ਦਰਿਆ ਵਿਚ ਰੋੜ੍ਹ ਦਿਤਾ ਨੇ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਾ ਭਰਥਰੀ ਮਰਨੇ ਕਾ ਨਹੀਂ ਤਾਂ ਭਰਥਰੀ ਫੇਰ ਬਾਗ ਵਿਚ ਧਉਲਰ ਉੱਪਰ ਜਾਇ ਬੈਠਾ ਤਾਂ ਫੇਰ ਰਾਜੇ ਕਉ ਖਬਰ ਹੋਈ ਤਾਂ ਰਾਜੇ ਫੇਰ ਪਕੜ ਮੰਗਵਾਇਆ ਤਾਂ ਫੇਰ ਰਾਜੇ ਨੇ ਚਿਖਾ ਵਿਚ ਭਰਥਰੀ ਕਉ ਸਾੜ ਦਿਤਾ ਫੇਰ ਮਰਦਾਨੇ ਨੇ ਕਿਹਾ ਹੇ ਗੁਰੂ ਜੀ ! ਭਰਥਰੀ ਨੂੰ ਚਿਖਾ ਵਿਚ ਸਾੜ ਦਿਤਾ ਨੇ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਮਰਦਾਨਾ ! ਭਰਥਰੀ ਕਦੇ ਨਹੀਂ ਸੜੇਗਾ ਤਾਂ ਫੇਰ ਭਰਥਰੀ ਅੱਗਨੀ ਵਿਚੋਂ ਉਡਕੇ ਫੇਰ ਧਉਲਰ ਉੱਪਰ ਜਾਇ ਬੈਠਾ ਤਾਂ ਫੇਰ ਰਾਜੇ ਕੋ ਖਬਰ ਹੋਈ ਕਿ ਰਾਜਾ ਜੀ ਜੋਗੀ ਧਉਲਰ ਪਰ ਬੈਠਾ ਹੈ ਤਾਂ ਰਾਜੇ ਨੇ ਹੁਕਮ ਦੀਆ ਇਕ ਖਾਤਾ ਪੁਟ ਕਰ ਇਸ ਜੋਗੀ ਨੂੰ ਮਾਰ ਕਰ ਉੱਪਰ ਭੀਤ ਉਸਾਰ ਦੇਉ ਰਾਜੇ ਦੇ ਨੌਕਰ ਗੜ੍ਹਾ ਖੋਦ ਕਰ ਭਰਥਰੀ ਨੂੰ ਹੇਠ ਦੇ ਕਰ ਭੀਤ ਉੱਪਰ ਉਸਾਰ ਦਿਤੀ ਤਾਂ ਮਰਦਾਨੇ ਆਖਿਆ ਗੁਰੂ ਜੀ ਭਰਥਰੀ ਨੂੰ ਧਰਤੀ ਵਿਖੇ ਦਬਾ ਦਿਤਾ ਹੈ ਤਾਂ ਗੁਰੂ ਜੀ

ਕਹਿਆ ਮਰਦਾਨਾ ਭਰਥਰੀ ਮਰਨੇ ਕਾ ਨਹੀਂ ਤਾਂ ਫੇਰ ਭਰਥਰੀ ਜ਼ਮੀਨ ਵਿਚੋਂ ਨਿਕਲਕੇ ਉਸ ਧਉਲਰ ਉੱਪਰ ਜਾਇ ਬੈਠਾ ਤਾਂ ਫੇਰ ਰਾਜੇ ਕੋ ਖਬਰ ਹੋਈ ਜੋ ਹੇ ਰਾਜਾ ਜੋਗੀ ਮਰਤਾ ਨਹੀਂ ਰਾਜੇ ਕਿਹਾ ਕਿ ਜੋਗੀ ਚੇਟਕੀ ਹੈ ਇਸ ਵਾਸਤੇ ਨਹੀਂ ਮਰਤਾ ਇਹ ਜੋਗੀ ਕੋ ਤੁਮ ਗਲ ਵਿਚ ਰੱਸਾ ਪਾਇ ਕਰ ਸੂਲੀ ਦੇ ਦਿਓ ਤਬ ਏਹ ਜੋਗੀ ਮਰੇਗਾ ਜਾਂ ਇਹ ਰਾਜੇ ਹੁਕਮ ਦਿਤਾ ਤਾਂ ਉਹ ਜੋਗੀ ਦੇ ਗਲ ਵਿਚ ਰੱਸਾ ਪਾਇਕੇ ਲੈ ਤੁਰੇ ਢੋਲ ਵਜਦਾ ਹੈ ਅਰ ਲੋਕ ਇਕੱਠੇ ਹੋਏ ਭਰਥਰੀ ਨੂੰ ਸੂਲੀ ਦੇ ਪਾਸ ਲੈ ਜਾਇ ਖੜਾ ਕੀਤਾ ਤਾਂ ਸ੍ਰੀ ਗੁਰੂ ਜੀ ਕਹਿਆ ਚਲ ਮਰਦਾਨਾ ਹੁਣ ਭਰਥਰੀ ਦੀ ਸਹਾਇਤਾ ਕਰੀਏ ਹੁਣ ਤਾਂ ਸੂਲੀ ਦੇਣ ਕਉ ਲੈ ਗਏ ਹੈਨ ਇਹ ਬਾਤਾਂ ਕਰਦੇ ਕਰਦੇ ਸ੍ਰੀ ਗੁਰੂ ਨਾਨਕ ਜੀ ਉਸ ਸੂਲੀ ਪਰ ਜਾਇ ਖੜੇ ਹੋਏ ਜਦ ਸ੍ਰੀ ਬਾਬੇ ਨਾਨਕ ਜੀ ਸੂਲੀ ਵਲ ਨਜ਼ਰ ਕੀਤੀ ਤਾਂ ਓਸ ਵਕਤ ਸੂਲੀ ਹਰੀ ਹੋਇ ਗਈ ਤਾਂ ਰਾਜੇ ਕਹਿਆ ਭਾਈ ਇਹ ਫਕੀਰ ਕੌਣ ਹੈ ਜੋ ਜਿਸਦੇ ਆਇਆਂ ਸੂਲੀ ਹਰੀ ਹੋਇ ਗਈ ਹੈ ਦੇਖਾਂ ਇਹ ਕੌਣ ਹੈ ਤਬ ਜੂਨਾ ਰਾਜੇ ਨੇ ਆਇ ਕਰ ਮਰਦਾਨੇ ਨੂੰ ਪੁਛਿਆ ਭਾਈ ਏਹ ਮਹਾਂ ਪੁਰਖ ਕਵਨ ਹੈਨ ਤਾਂ ਮਰਦਾਨੇ ਆਖਿਆ ਜੀ ਇਹ ਸੀਖ ਕਲੰਦਰ ਰੂਪ ਗੁਰੂ ਨਾਨਕ ਜੀ ਹੈਨ ਔਰ ਇਹ ਰਾਜਾ ਭਰਥਰੀ ਹੈ ਰਾਜੇ ਗੰਧ੍ਰਬਸੈਨ ਦਾ ਪੁੱਤ ਹੈ ਤਬ ਰਾਜੇ ਕਹਿਆ ਜੀ ਹਮ ਕੋ ਕਿਆ ਕਹਿਤੇ ਹੈਨ ਤਾਂ ਮਰਦਾਨਾ ਬੋਲਿਆ ਐ ਰਾਜਾ ਏਹ ਤੇਰੀ ਬੇਟੀ ਦੁਇ ਵਾਰ ਭਰਥਰੀ ਨਾਲ ਅਗੇ ਵਿਆਹੀ ਹੈ ਅਬ ਤੀਸਰੀ ਵਾਰ ਯੇਹ ਤੇਰੀ ਬੇਟੀ ਲੈਨੇ ਆਏ ਹੈਨ ਜੂਨਾ ਰਾਜਾ ਗਲ ਵਿਚ ਕਪੜਾ ਪਾਇ ਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਢਹਿ ਪਿਆ ਅਤੇ ਹੱਥ ਜੋੜ ਕਰ ਰਾਜੇ ਕਿਹਾ ਜੀ ਮੇਰੇ ਤਾਈਂ ਕਿਆ ਹੁਕਮ ਹੈ ਤਬ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਅਸੀਂ ਤੇਰੀ ਬੇਟੀ ਮਾਂਗਨੇ ਆਏ ਹਾਂ ਅੱਜ ਕੀ ਰਾਤ ਤੇਰੀ ਬੇਟੀ ਔਰ ਭਰਥਰੀ ਕਾ ਸੰਜੋਗ ਹੈ ਤਬ ਰਾਜੇ ਨੇ ਸ੍ਰੀ ਗੁਰੂ ਜੀ ਅਗੇ ਅਰਦਾਸ ਕੀਤੀ ਹੇ ਗੁਰੂ ਜੀ ਹਮ ਰਾਜੇ ਹੈਂ ਕੁਛ ਜੰਞ ਦਾ ਸਮਾਨ ਹੋਵੇ ਤੋ ਭਲਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਰਾਜਾ ਤੂੰ ਆਪਣੇ ਘਰ ਜੰਞ ਦਾ ਸਮਾਨ ਕਰ ਜੰਞ ਆਵੇਗੀ ਤਾਂ ਰਾਜਾ ਆਗਿਆ ਲੈ ਕੇ ਆਪਣੇ ਗ੍ਰਿਹਿ ਕਉ ਗਿਆ ਅਤੇ ਸ੍ਰੀ ਗੁਰੂ ਨਾਨਕ ਜੀ ਨੇ ਨਿਰੰਕਾਰ ਜੀ ਦੇ ਅਗੇ ਅਰਦਾਸ ਕੀਤੀ ਹੇ ਨਿਰੰਕਾਰ ਜੀ ਜੋ ਆਪ ਦੇ ਛਿਨਵੇਂ ਕਰੋੜੀ ਮੇਘ ਮਾਲਾ ਹੈਂ ਸੋ ਹਮਕੋ ਚਾਹੀਦੀ ਹੈ ਜੋ ਇਨਕੇ ਦ੍ਰਿਸ਼ਟਾਤਾ ਦੇਵਤਾ ਹੈਨ ਸੋ ਭੇਜ ਦੇਹੋ ਤਾਂ ਨਿਰੰਕਾਰ ਜੀ ਇਹ ਅਰਦਾਸ ਸੁਣ ਕਰ ਸਭ ਭੇਜ ਦੀਏ ਕਈ ਪ੍ਰਕਾਰ ਦੇ ਵਜੰਤ੍ਰੀ ਵਾਜੇ ਵਜਾਇ ਰਹੇ ਹੈਨ ਅਨੇਕ ਭਾਂਤ ਕੀ ਸੁੰਦਰ

ਜੰਵ ਆਇ ਪ੍ਰਾਪਤ ਹੋਈ ਜਬ ਜੰਵ ਆਈ ਤਾਂ ਰਾਜੇ ਨੂੰ ਖਬਰ ਹੋਈ ਕਿ ਰਾਜਾ ਜੀ ਇਤਨੀ ਜੰਵ ਆਈ ਹੈ ਜੋ ਤੁਮਾਰੇ ਮੁਲਕ ਵਿਚ ਓਸ ਜੰਵ ਦੇ ਬੈਠਣ ਵਾਸਤੇ ਜਗ੍ਹਾ ਵੀ ਨਹੀਂ ਸਭ ਦੇਸ ਮਲ ਲਿਆ ਹੈ ਤਬ ਰਾਜੇ ਨੇ ਕਿਹਾ ਜੇ ਮੈਂ ਆਪਣੇ ਰਾਜ ਦੀ ਸਭ ਸਮਗਰੀ ਇਕੱਠੀ ਕਰਾਂ ਤੋ ਭੀ ਇਕ ਰਾਤ ਕਾ ਖਾਣਾ ਨਹੀਂ ਬਣ ਸਕਦਾ ਤਬ ਰਾਜੇ ਨੇ ਗਲ ਵਿਚ ਕਪੜਾ ਪਾਇ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਕਹਿਆ ਹੇ ਗੁਰੂ ਜੀ ਮੈਂ ਭੁਲ ਗਿਆ ਜੀ ਮੈਨੂੰ ਬਖਸ਼ ਦਿਓ ਜੀ ਤਬ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਤੁਧੁ ਆਪੇ ਹੀ ਜੰਵ ਮੰਗੀ ਹੈ ਅਸਾਂ ਤਾਂ ਕੁਛ ਨਹੀਂ ਕਹਿਆ ਪਰ ਹੇ ਰਾਜਾ ਜੀ ਤੂੰ ਚਿੰਤਾ ਮਤ ਕਰ ਜਿਥੋਂ ਜੰਵ ਆਈ ਹੈ ਓਥੋਂ ਹੀ ਅਹਾਰ ਆਇ ਜਾਵੇਗਾ ਤਾਂ ਫੇਰ ਗੁਰੂ ਨਾਨਕ ਅਗੇ ਅਰਦਾਸ ਕਰੀ ਹੇ ਪਾਰਬ੍ਰਹਮ ਜੀ ਜੋ ਛਿਨਵੇ ਕਰੋੜੀ ਮੇਘ ਆਪ ਨੇ ਭੇਜਿਆ ਹੈ ਸੋ ਮੇਹਰਬਾਨੀ ਕਰਕੇ ਇਨਕਾ ਅਹਾਰ ਭੀ ਭੇਜ ਦੇਵੋ ਤਬ ਨਿਰੰਕਾਰ ਜੀ ਭੰਡਾਰੀ ਕੋ ਆਗਿਆ ਦਈ ਤਾਂ ਛੱਤੀ ਪ੍ਰਕਾਰ ਦੇ ਅਹਾਰ ਭੇਜ ਦਿਤੇ ਅਤੇ ਅਨੰਦ ਹੋਏ ਜਦ ਪਹਿਰ ਰਾਤ ਰਹੀ ਤਾਂ ਭਰਥਰੀ ਦੀਆਂ ਲਾਵਾਂ ਹੋਈਆਂ ਤਦ ਗੁਰੂ ਜੀ ਮੇਘਾਂ ਕੋ ਵਿਦਾ ਦਈ ਵੁਹ ਆਪਨੀ ਆਪਨੀ ਪੁਰੀ ਕੋ ਜਾਇ ਪ੍ਰਾਪਤ ਹੂਏ ਭਲਾ ਕਾਰਜ ਹੂਆ ਪੱਤ ਰਹੀ ਅਤੇ ਰਾਜਾ ਨੇ ਕਪੜਾ ਗਲ ਵਿਚ ਘੱਤਕੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਇਹ ਤਿਲ ਫੁਲ ਅਰ ਕੰਨਿਆ ਮੇਰੀ ਸਾਥ ਲਜਾਵੋ ਜੀ ਤਬ ਗੁਰੂ ਨਾਨਕ ਜੀ ਕਹਿਆ ਐ ਰਾਜਾ ਇਹ ਵਸਤ ਸਾਡੇ ਕਿਸੇ ਕੰਮ ਨਹੀਂ ਹਨ ਤੇ ਪਹੁੰਚਤੀ ਨਹੀਂ ਤਬ ਰਾਜਾ ਚੁਪ ਕਰ ਗਿਆ ਫੇਰ ਬਚਨ ਦੁਹਰਾਇਆ ਨਾਹੀਂ ਤਬ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਹਮ ਜਾਤੇ ਹੈਂ ਇਹ ਬਾਤ ਸੁਣ ਕਰ ਕਵਲਾਪਤੀ ਆਇ ਚਰਨੀਂ ਲੱਗੀ ਅਤੇ ਕਹਿਣ ਲੱਗੀ ਗੁਰੂ ਜੀ ਮੈਂ ਤੋ ਤੁਮਾਰੀ ਦਾਸੀ ਹੋਂ ਹਮਕੋ ਤੁਮ ਈਹਾਂ ਛੋਡ ਜਾਵੋਗੇ ਮੈਂ ਤਾਂ ਆਪਕੇ ਚਰਨਾਂ ਸਾਥ ਟਹਿਲ ਕਰੋਂਗੀ ਤਬ ਸ੍ਰੀ ਗੁਰੂ ਬਾਬੇ ਜੀ ਕਿਹਾ ਹੇ ਕਵਲਾਪਤੀ ਰਾਣੀ ਜੇ ਦਸ ਹਜ਼ਾਰ ਬਰਸ ਤਪੱਸਿਆ ਕਰੇਂ ਤਾਂ ਤੂੰ ਹਮਾਰੇ ਸਾਥ ਸਮਾਵੇਂਗੀ ਤਬ ਕਵਲਾਪਤੀ ਚੁਪ ਕਰ ਰਹੀ ਅਤੇ ਫੇਰ ਕਵਲਾਪਤੀ ਇਕ ਭੋਛਨ ਮਰਦਾਨੇ ਕੋ ਦੀਆ ਜੋ ਮਰਦਾਨਾ ਇਹ ਮੇਰੀ ਨਿਸ਼ਾਨੀ ਹੈ ਸੋ ਲੈ ਜਾਹੁ ਜਦ ਓਥੋਂ ਸ੍ਰੀ ਗੁਰੂ ਜੀ ਭਰਥਰੀ ਔਰ ਮਰਦਾਨਾ ਵਿਦਾ ਹੋਇ ਚਲੇ ਤਾਂ ਅਪਨੀ ਅਪਨੀ ਅਸਵਾਰੀ ਉੱਪਰ ਚੜੇ ਤਾਂ ਮਰਦਾਨੇ ਦਾ ਰਬਾਬ ਚਲੇ ਨਾਹੀਂ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਜੇ ਕੁਛ ਗ੍ਰਹਿਸਥੀਆਂ ਦਾ ਹਈ ਤ੍ਰਾਂ ਫੇਰ ਦੇ ਆਵੋ ਤਾਂ ਮਰਦਾਨੇ ਕਿਹਾ ਗੁਰੂ ਜੀ ਇਕ ਭੋਛਨ ਆਂਦਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ

ਮਰਦਾਨਾ ਇਹ ਫੇਰ ਦੇ ਆ ਤਾਂ ਮਰਦਾਨੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਇਹ ਭੋਛਨ ਹੈ ਜਾਂ ਦੇਖਣ ਤਾਂ ਫੇਰ ਭੋਛਨ ਦਸਾਂ ਹਜ਼ਾਰਾਂ ਦੀ ਕੀਮਤ ਦਾ ਹੈ ਮਰਦਾਨੇ ਕਿਹਾ ਜੀ ਇਸ ਮੂੰਹ ਆਂਦਾ ਹੈ ਅਤੇ ਕਿਸ ਮੂੰਹ ਫੇਰ ਜਾਵਾਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਰਦਾਨਾ ਉਰੇ ਆਵੇਂ ਜਾਂ ਮਰਦਾਨਾ ਅਗੇ ਹੋਇਆ ਤਾਂ ਸ੍ਰੀ ਬਾਬੇ ਜੀ ਮੂੰਹ ਤੇ ਹੱਥ ਫੇਰਿਆ ਤਾਂ ਮਰਦਾਨੇ ਦਾ ਦਾੜਾ ਸਫੈਦ ਹੋ ਗਿਆ ਤਾਂ ਗੁਰੂ ਜੀ ਕਿਹਾ ਮਰਦਾਨਾ ਜਾਹ ਉਸ ਮੂੰਹ ਆਂਦਾ ਹਈ ਤਾਂ ਇਸ ਮੂੰਹ ਫੇਰ ਆਉ ਤਾਂ ਮਰਦਾਨਾ ਜਾਇ ਕਰ ਓਹ ਭੋਛਨ ਫੇਰਕੇ ਦੇ ਆਇਆ ਤਾਂ ਗੁਰੂ ਜੀ ਕਿਹਾ ਕਿਉਂ ਮਰਦਾਨਾ ਦੇ ਆਇਆ ਹੈਂ ਮਰਦਾਨੇ ਕਿਹਾ ਜੀ ਦੇ ਆਇਆ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਮਰਦਾਨਾ ਔਰ ਭਰਥਰੀ ਇਹ ਤਿੰਨੋ ਓਥੋਂ ਸਵਾਰ ਹੋਏ ਸਰਬ ਸ਼ਕਤੀ ਸੰਯੁਕਤ ਸਿਧ ਮੰਡਲੀ ਮੇਂ ਪ੍ਰਾਪਤ ਜਾ ਹੋਏ ਔਰ ਅਦੇਸ ਕੀਆ ਸਭ ਕਉ ਮਿਲੇ ਤਾਂ ਗੋਰਖ ਨਾਥ ਪੁਛਿਆ ਕਿਉਂ ਨਾਨਕ ਜੀ ਭਰਥਰੀ ਕਾ ਕਾਰਜ ਹੂਆ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਨਾਥ ਜੀ ਆਪ ਹੀ ਕੀਆ ਹੈ ਤਾਂ ਸਭ ਸਿਧ ਰਾਜ਼ੀ ਹੋਏ ਤਾਂ ਸ੍ਰੀ ਗੁਰੂ ਜੀ ਕਹਿਆ ਨਾਥ ਜੀ ਅਸੀਂ ਹੁਣ ਅਦੇਸ ਅਦੇਸ ਕਰਦੇ ਹਾਂ ਜੀ ਗੋਰਖ ਨਾਥ ਨੇ ਕਿਹਾ ਤਪਾ ਜੀ ਤੁਮ ਕੋਈ ਦਿਨ ਟਿਕੋ ਤਾਂ ਸ੍ਰੀ ਗੁਰੂ ਜੀ ਕਿਹਾ ਨਾਥ ਜੀ ਹਮ ਕੋ ਆਗਿਆ ਦੀਜੋ ਹਮ ਰਮਤੇਂ ਹੈਂ ਤਾਂ ਗੋਰਖ ਨਾਥ ਨੇ ਕਿਹਾ ਹੇ ਨਾਨਕ ਜੀ ਤੁਮ ਕੋ ਨਿਰੰਕਾਰ ਕੀ ਆਗਿਆ ਹੈ ਤਾਂ ਸ੍ਰੀ ਨਾਨਕ ਜੀ ਸਭ ਸਿਧਾਂ ਕਉ ਮਿਲ ਕਰ ਉਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੨੭॥

## ਅਗੇ ਸਾਖੀ ਕਲਕਤੇ ਦੀ ਚਲੀ

ਅਗੇ ਸ੍ਰੀ ਗੁਰੂ ਜੀ ਤੇ ਮਰਦਾਨਾ ਸਮੁੰਦਰ ਦੀ ਬਰੇਤੀ ਵਿਚ ਖੇਡਦੇ ਖੇਡਦੇ ਅੱਗੇ ਕਲਕੱਤੇ ਦੀ ਧਰਤੀ ਵਿਚ ਜਾਇ ਪ੍ਰਾਪਤ ਹੂਏ ਅਗੇ ਓਥੇ ਲੋਕ ਬਹੁਤ ਬੀਮਾਰ ਹੈਨ ਅਤੇ ਨਾਲੇ ਸ਼ਹਿਰ ਦਾ ਰਾਜਾ ਵੀ ਬੀਮਾਰ ਹੈਸੀ ਜਦ ਲੋਕਾਂ ਆਇ ਕਿਹਾ ਹੇ ਫਕੀਰ ਜੀ ਅਸਾਂ ਦਾ ਹਾਲ ਦੇਖੋ ਜੀ ਅਰ ਸਭ ਲੋਕ ਆਇ ਚਰਨੀ ਲਗੇ ਕੋਈ ਕਹੇ ਮੇਰਾ ਹੱਥ ਦੇਖੋ ਕੋਈ ਕਹੇ ਮੇਰਾ ਹੱਥ ਦੇਖੋ ਸ੍ਰੀ ਗੁਰੂ ਜੀ ਤਿੰਨ ਦਿਨ ਉਥੇ ਰਹੇ ਪਰ ਜੋ ਆਵੇ ਸੋ ਰੋਗ ਦੀ ਬਾਤ ਕਰੇ ਹੁੰਦਿਆਂ ਹੁੰਦਿਆਂ ਇਹ ਖਬਰ ਰਾਜੇ ਪਾਸ ਪਹੁੰਚੀ ਕਿ ਆਪ ਦੇ ਸ਼ਹਿਰ ਦੇ ਬਾਹਰ ਦੋ ਫਕੀਰ ਆਏ ਹੈਨ ਅਰ ਬਹੁਤ ਸਿਆਣੇ ਹੈਨ ਤੁਮ ਭੀ ਉਨਸੇ ਪੂਛੋ ਜੀ ਤਾਂ ਰਾਜਾ ਜੀ ਸੁਖੀ ਪਾਲਕੀ ਉੱਪਰ ਸਵਾਰ ਹੋ ਕਰ ਸ੍ਰੀ ਗੁਰੂ ਜੀ ਕੇ ਦਰਸ਼ਨ ਕਉ

ਆਇਆ ਅਤੇ ਰਾਜੇ ਨੇ ਆਇ ਮੱਥਾ ਟੇਕਿਆ ਅਤੇ ਕਹਿਣ ਲੱਗੇ ਹੇ ਦੀਨ ਦਇਆਲ ਜੀ ਮੇਰੇ ਪੇਟ ਮੇਂ ਸਿਲਾ ਹੋਤੀ ਹੈ ਜੀ ਇਹ ਹਮਾਰਾ ਰੋਗ ਗਵਾਈਏ ਜੀ ਆਪ ਮੇਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮਰਦਾਨਿਆਂ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਸ਼ਬਦ ਉਚਾਰਨ ਕੀਤਾ-

*ਭੈਰਉ ਅਸਟਪਦੀਆ ਮਹਲਾ ੧ ਘਰੁ ੨ ੧ੳ ਸਤਿਗੁਰ ਪ੍ਰਸਾਦਿ॥ ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥ ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ॥ ੧॥ ਨਾਨਕ ਹਉਮੈ ਰੋਗ ਬੁਰੇ॥ ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ॥ ੧॥ ਰਹਾਉ॥ ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ॥ ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ॥ ੨॥ ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ॥ ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ ਸੰਜੋਗੀ॥ ੩॥ ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ॥ ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ॥ ੪॥ ਰੋਗੀ ਸਾਤ ਸਮੁੰਦ ਸਨਦੀਆ ਖੰਡ ਪਤਾਲ ਸਿ ਰੋਗਿ ਭਰੇ॥ ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ॥ ੫॥ ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ॥ ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ॥ ੬॥ ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ॥ ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ॥ ੭॥ ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ॥ ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ॥ ੮॥ ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ॥ ਨਾਨਕ ਹਰਿ ਜਨ ਅਨਦਿਨੁ ਨਿਰਮਲ ਜਿਨ ਕਉ ਕਰਮਿ ਨੀਸਾਣੁ ਪਇਆ॥ ੯॥ ੧॥*

ਤਾਂ ਸ੍ਰੀ ਬਾਬਾ ਜੀ ਕਿਹਾ ਹੇ ਰਾਜਾ ਜੀ ਇਸ ਆਤਮੇ ਮਹਿ ਰਾਮ ਹੈ ਇਸਕੋ ਚੀਨੋ ਔਰ ਰਾਜਾ ਜੀ ਗੁਰੂ ਪੂਰਾ ਕਰੋ ਜੋ ਤੇਰੇ ਸਭੇ ਰੋਗ ਜਾਵਣ ਔਰ ਸ੍ਰੀ ਗੁਰੂ ਕੀ ਬਾਣੀ ਕਾ ਜਾਪ ਕਰੋ ਔਰ ਮਨ ਮਹਿ ਸੱਚ ਵਸਾਵਹੁ ਔਰ ਅਨਦਿਨ ਮਨ ਕਉ ਨਿਰਮਲ ਰਾਖਹੁ ਤਾਂ ਤੇਰਾ ਰੋਗ ਸਭ ਦੂਰ ਹੋ ਜਾਵੇਗਾ ਇਹ ਬਾਤ ਸੁਣ ਕਰ ਰਾਜਾ ਸ੍ਰੀ ਗੁਰੂ ਨਾਨਕ ਦੇਵ

ਜੀ ਕੇ ਪੈਰਾਂ ਤੇ ਢਹਿ ਪਿਆ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ ਆਪ ਤਰਨ ਤਾਰਨ ਹੋ ਹਮ ਕਉ ਭੀ ਅਪਨੀ ਦੀਖਿਆ ਦੇਹੋ ਤਦ ਰਾਜਾ ਸ੍ਰੀ ਗੁਰੂ ਨਾਨਕ ਜੀ ਕਾ ਸਿੱਖ ਹੋਇਆ ਸਭ ਰੋਗ ਰਾਜੇ ਦੇ ਦੂਰ ਹੋਇ ਗਏ ਅਰ ਸ੍ਰੀ ਬਾਬੇ ਜੀ ਕਾ ਬਚਨ ਮੰਨ ਕਰ ਸਭ ਸ਼ਹਿਰ ਦੇ ਲੋਕ ਸਿੱਖ ਹੂਏ ਔਰ ਸ੍ਰੀ ਵਾਹਿਗੁਰੂ ਦਾ ਜਾਪ ਕਰਨ ਲਗੇ ਅਤੇ ਇਕ ਧਰਮਸਾਲਾ ਬਣਵਾਈ ਅਰ ਬਾਣੀ ਕਾ ਪ੍ਰਕਾਸ਼ ਲੱਗੇ ਕਰਨ ਸ਼ਬਦ ਕੀਰਤਨ ਰੋਜ਼ ਹੋਏ ਤਾਂ ਸ੍ਰੀ ਗੁਰੂ ਨਾਨਕ ਜੀ ਰਾਜੇ ਕਉ ਉਪਦੇਸ਼ ਕੀਆ ਔਰ ਸਭ ਕਉ ਨਾਮ ਦੀਆ ਤੋ ਏਕ ਸੰਨਿਆਸੀ ਆਇਆ ਔਰ ਬਡੀਆਂ ਬਡੀਆਂ ਜਟਾਂ ਸੀਸ ਪਰ ਧਰੀਆਂ ਹੈਨ ਹਾਥ ਮੇਂ ਡੰਡਾ ਔਰ ਕਮੰਡਲ ਹੈ ਕਿਨਾਰੇਦਾਰ ਧੋਤੀ ਹੈ ਸਰੀਰ ਭਸਮ ਚੜ੍ਹਾਈ ਹੋਈ ਹੈ ਪਰ ਸਾਧ ਸ੍ਰੀ ਗੁਰੂ ਨਾਨਕ ਜੀ ਕਉ ਆਇ ਮਿਲਿਆ ਅਤੇ ਕਹਿਣ ਲੱਗਾ ਤੁਮ ਕੌਣ ਹੋ ਜੋ ਸਭ ਸੇਵਾ ਪੂਜਾ ਭੁਲਾਇ ਦਿਤੀ ਹੈ ਅਤੇ ਸਭ ਲੋਕ ਵਾਹਿਗੁਰੂ ਵਾਹਿਗੁਰੂ ਜਪਦੇ ਹੈਨ ਤੇ ਰਾਮ ਔਰ ਬਿਸ਼ਨ ਅਰ ਮਹਾਂਦੇਉ ਸਭ ਕੀ ਪੂਜਾ ਹਟਾਇ ਦਿਤੀ ਹੈ ਜਾਂ ਉਸ ਸਾਧ ਪਾਸੋਂ ਇਹ ਬਾਤ ਸੁਣੀ ਤਾਂ ਕਿਹਾ ਮਰਦਾਨਿਆਂ ਰਬਾਬ ਵਜਾਇ ਤਾਂ ਮਰਦਾਨੇ ਰਬਾਬ ਵਜਾਇਆ ਤਾਂ ਗੁਰੂ ਨਾਨਕ ਜੀ ਸ਼ਬਦ ਉਚਾਰਿਆ-ਭੈਰਉ ਮਹਲਾ ੧ ॥ ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥ ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ ॥੧॥ ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥ ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥ ੧ ॥ ਰਹਾਉ ॥ ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ ॥ ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ ॥ ੨ ॥ ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ॥ ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥ ੩ ॥ ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ ॥ ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ ॥੪॥ ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥ ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥ ੫ ॥ ਜਬ ਸ੍ਰੀ ਗੁਰੂ ਨਾਨਕ ਜੀ ਇਹ ਸ਼ਬਦ ਕਹਿਆ ਤੇ ਸੰਨਿਆਸੀ ਪੈਰੀਂ ਆਇ ਪਇਆ ਅਰ ਬੇਨਤੀ ਕੀਤੀ ਜੀ ਮੈਂ ਆਪ ਕਾ ਦਾਸ ਹੋਂ ਜਿਵ ਭਾਵਸਿ ਤਿਸ ਰਾਖਹੁ ਜੀ ਤਬ ਸ੍ਰੀ ਗੁਰੂ ਨਾਨਕ ਜੀ ਓਸ ਸਾਧ ਕਉ ਉਪਦੇਸ਼ ਦੀਆ ਹੇ ਸੰਤ ਜੀ ! ਬਿਨਾਂ ਰਾਮ ਨਾਮ ਤੋਂ ਮੁਕਤਿ ਨਹੀਂ ਹੋਤੀ ਗੁਰਾਂ ਕਾ ਵਾਕ

ਲੈਕਰ ਰਾਮ ਕਾ ਜਾਪ ਕਰੋ ਤਬ ਉਸ ਸੰਨਿਆਸੀ ਕਿਹਾ ਹੇ ਦੀਨ ਬੰਧੂ ਜੀ! ਮੇਰੇ ਤੋ ਆਪ ਹੀ ਗੁਰੂ ਹੋ ਜੀ ਤਬ ਸ੍ਰੀ ਗੁਰੂ ਜੀ ਓਸ ਪਰ ਖੁਸ਼ੀ ਕੀਤੀ ਔਰ ਉਹ ਨਿਹਾਲ ਹੂਆ ਤਾਂ ਰਾਜਾ ਪਰ ਕ੍ਰਿਪਾ ਦ੍ਰਿਸ਼ਟੀ ਕਰੀ ਤਦ ਸ੍ਰੀ ਗੁਰੂ ਜੀ ਓਥੋਂ ਵਿਦਿਆ ਹੋਏ ਤੇ ਉਹ ਲੋਕ ਵਿਰਾਗ ਕਰਨ ਲੱਗੇ ਪਰ ਗੁਰੂ ਜੀ ਮਰਦਾਨੇ ਕਉ ਲੈ ਕੇ ਓਥੋਂ ਚਲਦੇ ਰਹੇ ਸਭ ਕਾ ਰੋਗ ਦੂਰ ਹੋਇ ਗਿਆ ਸ੍ਰੀ ਗੁਰਾਂ ਦੀ ਕਿਰਪਾ ਕਰਕੇ ॥

ਬੋਲੋ ਭਾਈ ਜੀ ਵਾਹਿਗੁਰੂ।੨੨੯॥

## ਅਗੇ ਸਾਖੀ ਸਯਦ ਜਲਾਲ ਦੀਨ ਨਾਲ ਹੋਈ

ਤਾਂ ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਨਾਨਕ ਜੀ ਅੰਤਰਜਾਮੀ ਓਥੋਂ ਅੰਤਰ ਧਿਆਨ ਹੋਏ ਤਾਂ ਸਯਦ ਜਲਾਲ ਦੀਨ ਪਾਸ ਆਇ ਪ੍ਰਗਟੇ ਜਾਂ ਵਡਾ ਵੇਲਾ ਹੋਇਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਸ਼ਨਾਨ ਕਰਕੇ ਬਾਣੀ ਦਾ ਪਾਠ ਕਰਨੇ ਲੱਗੇ ਤਾਂ ਇਕ ਸਿੰਧੀ ਪਾਨੀ ਭਰਨ ਵਾਸਤੇ ਆਇਆ ਤਾਂ ਅਗੇ ਗੁਰੂ ਜੀ ਏਹ ਤੁਕ ਪੜ੍ਹਦੇ ਥੇ॥ ਸ੍ਰੀ ਮੁਖਵਾਕ–

*ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥ ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥ ਗੁਰਾ ਇਕ ਦੇਹਿ ਬੁਝਾਈ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥ ੨੨॥*

ਸ੍ਰੀ ਗੁਰੂ ਜੀ ਹੋਰ ਭੀ ਬਾਣੀ ਪੜ੍ਹੀ ਪਰ ਓਹ ਸਿੰਧੀ ਦੁਇ ਜਗਹ ਪਰ ਅਟਕਿਆ ਇਕ ਗੁਰਮੁਖਾਂ ਤੇ ਔਰ ਏਕ ਪਤਾਲਾਂ ਅਕਾਸ਼ਾਂ ਤੇ ਸ੍ਰੀ ਗੁਰੂ ਜੀ ਤੇ ਮਰਦਾਨਾ ਦੋਵੇਂ ਨਾਂਵਦੇ ਰਹੇ ਸਿੰਧੀ ਆਪਣੇ ਪੀਰ ਪਾਸ ਗਿਆ ਤਾਂ ਪੀਰ ਆਖਿਆ ਆਓ ਬਚਾ ਅੱਜ ਦਿਨ ਕਿਹੁ ਚੜ੍ਹਿਆ ਤਾਂ ਸਿੰਧੀ ਆਖਿਆ ਹੇ ਪੀਰ ਸਲਾਮਤ! ਅੱਜ ਇਕ ਮੈਨੂੰ ਵਡੀ ਹੈਰਾਨਗੀ ਲੱਗੀ ਹੈ ਤਾਂ ਪੀਰ ਨੇ ਕਿਹਾ ਬੱਚਾ ਕੇਹੜੀ ਹੈਰਾਨਗੀ ਲੱਗੀ ਤਾਂ ਸਿੰਧੀ ਆਖਿਆ ਜੀ ਪੀਰ ਸਲਾਮਤ ਇਕ ਹਿੰਦੂ ਫਕੀਰ ਦਰਿਆ ਦੇ ਉੱਪਰ ਨ੍ਹਾਂਵਦਾ ਹੈ ਪਰ ਉਸ ਨੇ ਬੜਾ ਕੁਫਰ

ਬੋਲਿਆ ਹੈਸੁ ਤਾਂ ਪੀਰ ਜੀ ਕਹਿਆ ਬੱਚਾ ਕੇਹਾ ਕੁਫਰ ਬੋਲਿਆ ਹੈਸੁ ਤਾਂ ਸਿੰਧੀ ਨੇ ਕਹਿਆ ਪੀਰ ਜੀ ਤੁਸਾਂ ਕਿਹਾ ਹੈ ਕਿ ਚੌਦਾਂ ਤਬਕ ਅਤੇ ਕੁਰਾਨ ਮਜੀਦ ਵਿਚ ਵੀ ਪਾਕ ਪਰਵਦਗਾਰ ਨੇ ਚੌਦਾਂ ਹੀ ਲਿਖੇ ਹਨ ਅਤੇ ਉਸ ਏਡਾ ਤੁਫਾਨ ਬੋਲਿਆ ਹੈ ਜੋ ਲੱਖਾਂ ਹੀ ਆਖੇ ਸੋ ਜਦ ਦੀ ਮੈਂ ਉਸਦੀ ਬਾਨੀ ਸੁਣੀ ਹੈ ਤਦੋਂ ਦੀ ਮੈਨੂੰ ਹੈਰਾਨਗੀ ਲੱਗ ਰਹੀ ਹੈ ਤਾਂ ਪੀਰ ਨੇ ਕਿਹਾ ਬੱਚਾ ਹਿੰਦੂ ਫਕੀਰ ਕਿਥੇ ਛਡਿਓਈ ਤਾਂ ਸਿੰਧੀ ਕਿਹਾ ਪੀਰ ਜੀ ਮੈਂ ਦਰਯਾਉ ਉੱਪਰ ਨ੍ਹਾਂਵਦਾ ਛੱਡ ਆਇਆ ਹਾਂ ਪੀਰ ਨੇ ਕਹਿਆ ਬੱਚਾ ਜਾਹ ਉਸ ਨੂੰ ਸੱਦਕੇ ਲੈ ਆਓ ਤਾਂ ਉਹ ਸਿੰਧੀ ਸੱਦਣ ਚਲਿਆ ਤਾਂ ਸ੍ਰੀ ਗੁਰੂ ਨਾਨਕ ਜੀ ਅਗੇ ਰਸਤੇ ਵਿਚ ਆਉਂਦੇ ਮਿਲ ਪਏ ਤਾਂ ਸਿੰਧੀ ਕਹਿਆ ਚਲੋ ਦਰਵੇਸ਼ ਜੀ ਤੁਹਾਨੂੰ ਮੇਰਾ ਪੀਰ ਯਾਦ ਕਰਦਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਚਲੋ ਦਰਵੇਸ਼ ਅਸੀਂ ਤੈਂਡੇ ਪੀਰ ਦੀ ਮੁਲਾਕਾਤ ਕੋ ਜਾਤੇ ਆਹੇ ਤਾਂ ਓਹ ਸਿੰਧੀ ਦੋਹਾਂ ਨੂੰ ਨਾਲ ਲੈ ਗਿਆ ਤਾਂ ਅਗੋਂ ਪੀਰ ਦੇਖ ਰਿਹਾ ਸੀ ਤੇ ਇਤਨੇ ਮੇਂ ਸ੍ਰੀ ਗੁਰੂ ਨਾਨਕ ਜੀ ਜਾਇ ਮੁਲਾਕਾਤ ਕਰੀ ਤਾਂ ਅਗੋਂ ਪੀਰ ਪੁਛਿਆ॥ਉਤੋ ਬੰਦੇ ਪਹੀਅੜੇ ਇਤੇ ਅਚਾਇਨ॥ ਤਾਂ ਅਗੋਂ ਜਵਾਬ ਸ੍ਰੀ ਗੁਰੂ ਨਾਨਕ ਜੀ ਕਿਹਾ॥ ਗੱਲ ਅਪਾਰ ਸੰਦੀਆ ਜੋ ਮੰਗੇ ਸੋ ਦੇਨਾ॥ ਤਾਂ ਪੀਰ ਸਯਦ ਜਲਾਲ ਅਗੋਂ ਉਠ ਕਰ ਦਸਤ ਬੋਸੀ ਕੀਤੀ ਅਤੇ ਮੂੰਹ ਤੇ ਬਚਨ ਕੀਤਾ॥ਯਾਰ ਸਲਾਮਾਂ ਲੇਕਮ ਬਰਾਖੁਦਾਈ ਸੱਚ ਕਰ॥ ਦਰਗਹ ਕੀ ਵਸੇਸ ਆਖ ਸੁਣਾਈਂ ਸਚ ਮੂੰ॥ ਤਾਂ ਗੁਰੂ ਨਾਨਕ ਜੀ ਕਿਹਾ॥ ਪੀਰ ਸੁਣਾਉਂ ਸੱਚ ਅਗੋਂ ਦਰਗਹ ਸੋਹਨ ਸਚੀਆਂ॥ਝੂਠੀਆਂ ਨਾਹੀ ਠਾਉਂ ਫੇਰ ਚਉਰਾਸੀ ਸਟੀਆਂ॥ ਤਾਂ ਫੇਰ ਸਿੰਧੀ ਆਖਿਆ ਪੀਰ ਸਲਾਮਤ ਜੀ ਮੇਰੀ ਗਲ ਏਵੇਂ ਹੀ ਰਹੀ ਅਤੇ ਤੁਸੀਂ ਤਾਂ ਆਪਸ ਵਿਚ ਹੀ ਪਰਚ ਗਏ ਤਾਂ ਪੀਰ ਆਖਿਆ ਕਹੁ ਬੱਚਾ ਤੂੰ ਕੇ ਆਖਦਾ ਹੈਂ ਤਾਂ ਸਿੰਧੀ ਆਖਿਆ ਹੇ ਪੀਰ ਸਲਾਮਤ ਤੁਸਾਂ ਵੀ ਚੌਦਾਂ ਹੀ ਕਹੇ ਹਨ ਅਤੇ ਕੁਰਾਨ ਵਿਚ ਵੀ ਚੌਦਾਂ ਹੀ ਲਿਖੇ ਹਨ ਅਤੇ ਪੈਗੰਬਰਾਂ ਵੀ ਚੌਦਾਂ ਹੀ ਆਖੇ ਹੈਨ ਔਰ ਇਸ ਦਰਵੇਸ਼ ਨੇ ਲਖਾਂ ਕਹੇ ਹਨ ਸੋ ਮੈਂ ਆਖਦਾ ਹਾਂ ਇਹ ਖਿਲਾਫ ਬੋਲਦਾ ਹੈ ਕਿ ਤੁਸੀਂ ਖਿਲਾਫ ਬੋਲਦੇ ਹੋ ਤਾਂ ਪੀਰ ਨੇ ਕਿਹਾ ਸੁਣ ਬੱਚਾ ਝੂਠ ਕੋਈ ਵੀ ਨਹੀਂ ਬੋਲਦੇ ਜਿਸਨੂੰ ਚੌਦਾਂ ਦੀ ਨਜ਼ਰ ਖੁਲ੍ਹੀ ਹੈ ਓਹ ਚੌਦਾਂ ਆਖਦੇ ਹੈਨ ਅਤੇ ਬੱਚਾ ਜਿਨ੍ਹਾਂ ਦੀ ਨਜ਼ਰ ਲੱਖਾਂ ਦੀ ਖੁਲ੍ਹੀ ਹੈ ਓਹ ਲੱਖਾਂ ਹੀ ਦਸਦੇ ਹਨ ਤਾਂ ਪੀਰ ਸਯਦ ਜਲਾਲ ਨੇ ਆਖਿਆ ਕਹੁ ਨਾਨਕ ਦਰਵੇਸ਼ ਲੱਖਾਂ ਦੇ ਅਗੇ ਕਿਆ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣੋ ਪੀਰ ਜੀ ਲੱਖਾਂ ਦੇ ਅਗੇ ਬੇਅੰਤ ਅਤੇ ਇਸ ਤੋਂ ਅਗੋਂ ਮੈਂ ਕੀ ਜਾਣਾ ਪੀਰ ਕਿਹਾ ਬੱਚਾ ਲੱਖਾਂ ਥੀਂ ਅਗੇ ਇਸਨੂੰ ਵੀ ਖਬਰ ਨਹੀਂ ਜਿਥੋਂ ਤੀਕਰ ਇਸਦੀ

ਨਜ਼ਰ ਖੁਲ੍ਹੀ ਹੈ ਸੋ ਇਸ ਆਖਿਆ ਹੈ ਤਾਂ ਫੇਰ ਸਿੰਧੀ ਆਖਿਆ ਜੀ ਦੂਸਰੀ ਗੱਲ ਕੀਕਰ ਹੈ ਜੋ ਇਸਨੇ ਕਿਹਾ ਹੈ ਗੁਰਮੁਖ ਸੋ ਕਉਨ ਹੈਨ ਤਾਂ ਪੀਰ ਜਲਾਲ ਦੀਨ ਪੁਛਿਆ ਕਹੁ ਨਾਨਕ ਦਰਵੇਸ਼ ਜੋ ਗੁਰਮੁਖ ਕਿਸ ਨੂੰ ਆਖਦੇ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਪੀਰ ਮੈਂ ਕੇ ਜਾਣਾ ਤਾਂ ਪੀਰ ਨੇ ਆਖਿਆ ਨਾਨਕ ਦਰਵੇਸ਼ ਹੁਣ ਲੇਟ ਨਾਹੀਂ ਤਾਂ ਗੁਰੂ ਨਾਨਕ ਜੀ ਕਹਿਆ ਪੀਰ ਜੀ ਮੈਂ ਤਾਂ ਸਗੋਂ ਤੁਸਾਂ ਥੀਂ ਪੁਛਣ ਆਇਆ ਹਾਂ ਤਾਂ ਪੀਰ ਕਿਹਾ ਸੁਣੋ ਨਾਨਕ ਜੀ ਜੇਕਰ ਸਾਡੇ ਮੰਡਲ ਦੀ ਗੱਲ ਹੋਵੇ ਤਾਂ ਨਿਕੇ ਨੀਂਗਰ ਭੀ ਦਸ ਦੇਵਨ ਪਰ ਜੋ ਤੁਸਾਡੇ ਮੰਡਲ ਦੀ ਗੱਲ ਹੈ ਸੋ ਤੂੰ ਹੀ ਜਾਣੇ ਤਾਂ ਸ੍ਰੀ ਗੁਰੂ ਨਾਨਕ ਜੀ ਇਹ ਕਿਹਾ ਜੋ ਪੀਰ ਜੀ ਹਥੋਂ ਮੈਂ ਤਾਂ ਆਪ ਦੇ ਪਾਸ ਆਇਆ ਸੀ ਪੁਛਣ ਤਾਂ ਸਯਦ ਜਲਾਲ ਨੇ ਸਭਨਾਂ ਸਿੰਧੀਆਂ ਨੂੰ ਬੁਲਾਇਆ ਤੇ ਕਹਿਓ ਸੁ ਭਾਈ ਇਹ ਦਰਵੇਸ਼ ਅਸਾਂ ਦੇ ਤਕੀਏ ਉੱਪਰ ਆਇ ਬੈਠੇ ਹੈਂ ਅਸੀਂ ਇਨ੍ਹਾਂ ਨੂੰ ਬਠਾਇ ਜਾਂਦੇ ਅਤੇ ਤੁਸਾਂ ਅਸਾਡੇ ਆਉਂਦਿਆਂ ਤੀਕਰ ਬਿਹਜ ਕਰ ਜਾਨਣਾ ਅਤੇ ਮੇਰੇ ਆਉਂਦਿਆਂ ਤੋੜੀ ਇਨ੍ਹਾਂ ਦਾ ਹੁਕਮ ਬਜਾਇ ਲਿਆਵਣਾ ਕਿਸੇ ਬਾਤ ਥੀਂ ਉਜਰ ਨਹੀਂ ਕਰਨਾ ਤਾਂ ਪੀਰ ਕਿਹਾ ਹੇ ਨਾਨਕ ਜੀ ਤੁਸੀਂ ਸਾਨੂੰ ਕੋਈ ਗੁਰਮੁਖਾਂ ਦੀ ਗਲ ਦਸੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਪੀਰ ਜੀ ਤੁਸਾਂ ਨੂੰ ਆਪ ਹੀ ਮਲੂਮ ਹੋ ਜਾਵੇਗਾ ਤਾਂ ਫਿਰ ਪੀਰ ਨੇ ਕਹਿਆ ਨਾਨਕ ਦਰਵੇਸ਼ ਜੀ ਤੁਸਾਂ ਅਸਾਡੇ ਆਂਵਦਿਆਂ ਤੀਕਰ ਏਥੋਂ ਜਾਣਾ ਨਹੀਂ ਤਾਂ ਸ੍ਰੀ ਗੁਰੂ ਜੀ ਆਖਿਆ ਪੀਰ ਜੀ ਤੁਸੀਂ ਕੇਹੜੇ ਪਾਸੇ ਜਾਂਦੇ ਹੋ ਤਾਂ ਪੀਰ ਨੇ ਕਿਹਾ ਅਸੀਂ ਗੁਰਮੁਖਾਂ ਦਾ ਜਵਾਬ ਲੈਣ ਵਾਸਤੇ ਜਾਂਦੇ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਪੀਰ ਜੀ ਕਿਸ ਜਗ੍ਹਾ ਜਾਓਗੇ ਤਾਂ ਪੀਰ ਨੇ ਕਿਹਾ ਨਾਨਕ ਜੀ ਅਸੀਂ ਮਕੇ ਪਾਸ ਜਾਵਾਂਗੇ ਤਾਂ ਗੁਰਮੁਖਾਂ ਦਾ ਜਵਾਬ ਲਿਆਵਾਂਗੇ ਤਾਂ ਗੁਰੂ ਨਾਨਕ ਜੀ ਕਿਹਾ ਪੀਰ ਜੀ ਤੁਸਾਂ ਸਮੁੰਦਰ ਦੇ ਰਾਹ ਜਾਣਾ ਤਾਂ ਪੀਰ ਇਕ ਕੰਥਾ ਗਲ ਪਾਇਆ ਅਤੇ ਕੁਲ੍ਹਾ ਸਿਰ ਤੇ ਪਹਿਰਿਆ ਅਤੇ ਹੱਥ ਵਿਚ ਆਸਾ ਪਕੜਿਆ ਇਕ ਅਸਤਾਵਾ ਲਿਆ ਪੈਰੀ ਕੌਸਾਂ ਪਾਈਆਂ ਅਤੇ ਮੁਸੱਲਾ ਕਛ ਵਿਚ ਮਾਰ ਲਿਆ॥ ਬੋਲੋ ਭਾਈ ਜੀ ਵਾਹਿਗੁਰੂ॥ ੧੨੯॥

## ਅਗੇ ਸਾਖੀ ਗੁਰਮੁਖਾਂ ਨਾਲ ਹੋਈ

ਤਾਂ ਭਾਈ ਬਾਲੇ ਪੁਛਿਆ ਸ੍ਰੀ ਗੁਰੂ ਜੀ ਮੱਕਾ ਉਹ ਹੈ ਜਿਥੇ ਮਰਦਾਨਾ ਗਿਆ ਕਿ ਕੋਈ ਹੋਰ ਮੱਕਾ ਹੈ ? ਤਾਂ ਫੇਰ ਗੁਰੂ ਨਾਨਕ ਜੀ ਬੋਲੇ ਭਾਈ ਉਹੀ ਹੈ ਤਾਂ ਮੈਂ ਪੁਛਿਆ ਗੁਰੂ ਜੀ ਉਥੋਂ ਕਿਸ ਪਾਸੋਂ ਪੁਛਕੇ ਆਵੇਗਾ ਤਾਂ ਸ੍ਰੀ ਬਾਬਾ ਜੀ ਕਹਿਣ ਲੱਗੇ ਹੇ ਬਾਲਾ

ਇਹ ਫਕੀਰ ਬੰਦਗੀ ਦਾ ਪੂਰਾ ਹੈ ਪਰ ਇਸ ਦਾ ਪੀਰ ਕਚਾ ਹੈ ਸੋ ਇਤਨੇ ਵਿਚ ਸੱਯਦ ਜਲਾਲ ਜਹਾਜ਼ ਪਰ ਜਾਇ ਚੜ੍ਹਿਆ ਤਾਂ ਜਹਾਜ਼ ਤੁਰਿਆ ਜਾਂਦਾ ਹੈ ਤਾਂ ਸੱਯਦ ਜਲਾਲ ਦੇਖੇ ਤਾਂ ਇਕ ਪਹਾੜ ਨਜ਼ਰ ਆਇਆ ਹੈ ਤਾਂ ਸੱਯਦ ਜਲਾਲ ਨੇ ਆਖਿਆ ਹੇ ਖ਼ੁਦਾਇ ਜੀ ਜੇਕਰ ਇਸ ਪਹਾੜ ਨਾਲ ਜਹਾਜ਼ ਜਾਇ ਲੱਗੇ ਤਾਂ ਏਸ ਪਹਾੜ ਦੀ ਵੀ ਸੈਲ ਕਰ ਲਈਏ ਕੁਦਰਤ ਖ਼ੁਦਾਇ ਦੀ ਨਾਲ ਐਸਾ ਝਖੜ ਵਗਿਆ ਜੋ ਜਹਾਜ਼ ਉਸੇ ਪਹਾੜ ਨਾਲ ਜਾਇ ਲੱਗਾ ਤਾਂ ਜਹਾਜ਼ ਵਿਚੋਂ ਹੋਕਾ ਮਿਲਿਆ ਭਾਈ ਜਹਾਜ਼ ਵਿਚੋਂ ਜਿਨ ਉਤਰਨਾ ਹੈ ਸੋ ਉਤਰ ਪਵੇ ਤਾਂ ਪੀਰ ਉਸ ਵਕਤ ਉਤਰ ਗਿਆ ਤਾਂ ਉਸ ਪਹਾੜ ਪਰ ਚੜ੍ਹ ਗਿਆ ਤਾਂ ਉੱਪਰ ਜਾਇਕਰ ਦੇਖੇ ਤੋ ਬੜੀ ਸੁੰਦਰ ਜਗ੍ਹਾ ਪੜੀ ਹੈ ਤੇ ਮਸਨਦ ਵਿਛੀ ਹੈ ਔਰ ਸੁੰਦਰ ਸੇਜਾ ਹਨ ਸਭ ਸਮਿਗ੍ਰੀ ਹਾਜ਼ਰ ਹੈ ਤੇ ਉਥੇ ਰਹਿਣ ਵਾਲਾ ਕੋਈ ਨਹੀਂ ਤਾਂ ਪੀਰ ਨੇ ਮਨ ਵਿਚ ਕਿਹਾ ਇਹ ਪਦਾਰਥ ਸੁੰਵੇ ਤਾਂ ਨਹੀਂ ਕੋਈ ਤਾਂ ਆਵੇਗਾ ਈ ਨਾ। ਤਾਂ ਸੱਯਦ ਜਲਾਲ ਉਤਰਕੇ ਸਮੁੰਦਰ ਦੀ ਸੈਰ ਕਰਨ ਲਗਾ ਜਾਂ ਦੇਖਦਾ ਸੀ ਤਾਂ ਕਿਆ ਦੇਖੇ ਜੋ ਸਮੁੰਦਰ ਦੇ ਉੱਪਰ ਵਰਖਾ ਲੱਗੀ ਹੋਵਨ ਤਾਂ ਸਯਦ ਜਲਾਲ ਦੇਖਕੇ ਕਹਿਣ ਲਗਾ ਐ ਖ਼ੁਦਾਵੰਦ ਜਿਥੇ ਲੋੜ ਹੂੰ ਓਥੇ ਨਹੀਂ ਵਰਸਦਾ ਜਿਥੇ ਲੋੜ ਨਹੀਂ ਉਥੇ ਵਰਸਦਾ ਹੈ ਪੀਰ ਦੇ ਇਤਨੇ ਕਹਿਣੇ ਨਾਲ ਉਹ ਵਰਖਾ ਰਹਿ ਗਈ ਤਾਂ ਫੇਰ ਸੱਯਦ ਜਲਾਲ ਉਸ ਪਹਾੜ ਦੇ ਉੱਪਰ ਚੜ੍ਹ ਗਿਆ ਜਾਂ ਦੇਖੇ ਤਾਂ ਬੜੇ ਅਛੇ ਸੁੰਦਰ ਸਰੂਪ ਸੰਤਾਂ ਕੇ ਰੂਪ ਆਪੋ ਆਪਣੇ ਆਸਨਾਂ ਉੱਪਰ ਬੈਠੇ ਹਨ ਪ੍ਰਮੇਸ਼ਰ ਦੀ ਬੰਦਗੀ ਕਰ ਰਹੇ ਹੈਨ ਤਾਂ ਪੀਰ ਜਲਾਲ ਵੀ ਇਕ ਦੇ ਪਾਸ ਬਹਿ ਗਿਆ ਜਾਂ ਰਾਤ ਪਹਿਰ ਗਈ ਤਾਂ ਉਹਨਾਂ ਸੰਤਾਂ ਨੂੰ ਨਿਰੰਕਾਰ ਦੀ ਦਰਗਾਹ ਸੇ ਇਛਾ ਅਨੁਸਾਰ ਭੋਜਨ ਉਤਰੇ ਤਾਂ ਜਿਸਦੇ ਪਾਸ ਸੱਯਦ ਜਲਾਲ ਬੈਠਾ ਸੀ ਉਸਨੇ ਆਪਣੇ ਗੁਰਦੇਵ ਪਾਸ ਜਾਇ ਕਰ ਮੱਥਾ ਟੇਕਿਆ ਤਾਂ ਉਸ ਪੁਛਿਆ ਕਿਉਂ ਰੇ ਭਾਈ ਭੋਜਨ ਉਤਰਿਆ ਹੈ ਉਸਨੇ ਕਿਹਾ ਜੀ ਉਤਰਿਆ ਹੈ ਤਾਂ ਫੇਰ ਗੁਰੂ ਨੇ ਕਹਿਆ ਅਰੇ ਪਰਚੇ ਹੋ ਤਾਂ ਉਸ ਨੇ ਕਿਹਾ ਜੀ ਪਰਚੇ ਨਾਹੀਂ ਗੁਰਦੇਵ ਨੇ ਪੁਛਿਆ ਰੇ ਪਰਚੇ ਕਿਉਂ ਨਾਹੀਂ ਤੋ ਉਸਨੇ ਕਿਹਾ ਜੀ ਇਕ ਕਿਸੇ ਧਰਤੀ ਦਾ ਦਰਵੇਸ਼ ਹੈ ਉਸਨੂੰ ਭੋਜਨ ਨਹੀਂ ਉਤਰਿਆ ਤਾਂ ਗੁਰਦੇਵ ਕਿਹਾ ਭਾਈ ਉਸਨੇ ਪ੍ਰਮੇਸ਼ਰ ਦਾ ਭਾਣਾ ਨਹੀਂ ਮੰਨਿਆਂ ਕਿਉਂ ਜੋ ਅਹਾਰ ਕਿਸਦਾ ਅਤੇ ਉਹ ਕਿਸਦਾ ਤਾਂ ਉਸ ਆਖਿਆ ਜੀ ਅਹਾਰ ਓਸਦਾ ਤੇ ਉਹ ਵੀ ਉਸਦਾ ਤਾਂ ਗੁਰਦੇਵ ਨੇ ਆਖਿਆ ਭਾਈ ਤੂੰ (ਚਕਾਰਾ) ਕਵਨ ਹੈਂ ਜੋ ਹਰਫ ਦਰਮਿਆਨ ਲੈ ਆਵੇਂ ਤਾਂ ਫੇਰ ਇਹ ਆਪਣੇ ਆਸਨ ਉੱਪਰ ਆ

ਕਰ ਭੋਜਨ ਖਾਇ ਕਰ ਬੈਠ ਗਿਆ ਦੇਣ ਤੋਂ ਸੰਗਦਾ ਰਿਹਾ ਤਾਂ ਸੱਯਦ ਜਲਾਲ ਚੁਪ ਕਰਕੇ ਬੈਠ ਰਿਹਾ ਅਤੇ ਆਖਿਓਸੁ ਕਿ ਵਾਹ ਤੇਰੀ ਕੁਦਰਤ ਇਤਨੇ ਮੇਂ ਉਹ ਚਲੇ ਗਏ ਨਾ ਆਂਵਦੇ ਦੇਖੇ ਅਤੇ ਨਾ ਜਾਂਦੇ ਦੇਖੇ ਜਾਂ ਅਗਲੀ ਪ੍ਰਭਾਤ ਹੋਈ ਤਾਂ ਸੱਯਦ ਦੀਆਂ ਪਲਕਾਂ ਲੱਗ ਗਈਆਂ ਤਾਂ ਉਹ ਪੁਰਖ ਜਾਂਦੇ ਨਜ਼ਰੀਂ ਆਏ ਤਾਂ ਸੱਯਦ ਜਲਾਲ ਨੇ ਕਿਹਾ ਐ ਖੁਦਾਵੰਦ ਤੇਰੀ ਕੁਦਰਤ ਇਹ ਕਹਿ ਕਰ ਫੇਰ ਸਮੁੰਦਰ ਦੇ ਕਿਨਾਰੇ ਪਰ ਜਾਇ ਬੈਠਾ ਜਾਂ ਦੇਖੇ ਤਾਂ ਕਿਆ ਦੇਖੇ ਜੋ ਇਕ ਜਹਾਜ਼ ਡੁਬਦਾ ਹੈ ਅਤੇ ਤੰਦੂਆ ਖਿਚੀ ਜਾਂਦਾ ਹੈ ਇਹ ਪੀਰ ਦੇ ਚਿਤ ਵਿਚ ਆਈ ਤੇ ਕਹਿਓਸੁ ਯਾ ਖੁਦਾਵੰਦ ਕੋਈ ਮਾਇ ਬਾਪ ਛੱਡ ਆਇਆ ਹੈ ਕੋਈ ਪੁਤ੍ਰ ਧੀਆਂ ਛੱਡ ਆਇਆ ਹੈ ਕਿਸੇ ਕਰਜ਼ਾ ਕਢਾਇ ਕਰ ਮਾਲ ਲਦਿਆ ਹੈ ਹੇ ਖੁਦਾ ਤੇਰਾ ਕੀ ਸੌਰੇਗਾ ਜਾਂ ਇਹ ਗੱਲ ਪੀਰ ਨੇ ਆਖੀ ਤਾਂ ਜਹਾਜ਼ ਡੁਬਣ ਥੀਂ ਰਹਿ ਗਿਆ ਤਾਂ ਫੇਰ ਸਯਦ ਜਲਾਲ ਨੇ ਆਖਿਆ ਭਾਈ ਸਵੇਰੇ ਚਲੀਏ ਜੋ ਆਂਵਦੇ ਦੇਖੀਏ ਤਾਂ ਫੇਰ ਉਸ ਪਾਸੇ ਜਾਇ ਬੈਠਾ ਜਾਂ ਫੇਰ ਉਹ ਵੇਲਾ ਅਹਾਰ ਉਤਰਨ ਕਾ ਹੂਆ ਤਾਂ ਉਸ ਨੂੰ ਅਹਾਰ ਨਹੀਂ ਉਤਰਿਆ ਤਾਂ ਉਹ ਸਾਧ ਬਿਸਮਾਦ ਹੋਯਾ ਅਤੇ ਫੇਰ ਆਪਣੇ ਗੁਰਦੇਵ ਜੀ ਪਾਸ ਜਾਕੇ ਮੱਥਾ ਟੇਕਿਆ ਗੁਰਦੇਵ ਨੇ ਉਸਨੂੰ ਪੁਛਿਆ ਕਿਉਂ ਹੇ ਅਹਾਰ ਉਤਰਿਆ ਤਾਂ ਓਹਨੇ ਕਿਹਾ ਨਹੀਂ ਉਤਰਿਆ ਤਾਂ ਗੁਰਦੇਵ ਨੇ ਕਿਹਾ ਭਾਈ ਪਰਚੇ ਹੋ ਤਾਂ ਓਸਨੇ ਕਿਹਾ ਜੀ ਨਹੀਂ ਪਰਚੇ ਤਾਂ ਗੁਰਦੇਵ ਨੇ ਕਿਹਾ ਕਿਉਂ ਭਾਈ ਤਾਂ ਫੇਰ ਉਸ ਸਾਧ ਨੇ ਕਹਿਆ ਜੋ ਕਲ ਵਾਲਾ ਦਰਵੇਸ਼ ਅੱਜ ਵੀ ਭੁਖਾ ਹੈ ਉਹ ਮਹਾਂ ਪੁਰਖ ਨੇ ਕਿਹਾ ਭਾਈ ਉਸ ਦਰਵੇਸ਼ ਕੋ ਬੁਲਾਵੋ ਦੇਖੀਏ ਜੋ ਕਿਆ ਤਕਸੀਰ ਉਸ ਕੀਤੀ ਹੈ ਜੋ ਅਹਾਰ ਨਹੀਂ ਹਥ ਲੱਗਾ ਉਹ ਸਾਧ ਆਣਕੇ ਸਯਦ ਜਲਾਲ ਕੋ ਬੁਲਾਇ ਕਰ ਲੈ ਗਿਆ ਅਤੇ ਗੁਰਦੇਵ ਦੇ ਸਨਮੁਖ ਜਾਇ ਖਲੋਤਾ ਤਾਂ ਮਹਾਂ ਪੁਰਖ ਨੇ ਉਸਨੂੰ ਪੁਛਿਆ ਭਾਈ ਤੂੰ ਕਿਥੋਂ ਆਇਆ ਹੈਂ ਅਤੇ ਕਿਥਾਊਂ ਜਾਣਾ ਹੈ ਤਾਂ ਸੱਯਦ ਜਲਾਲ ਨੇ ਕਿਹਾ ਜੀ ਮੈਂ ਉਚ ਥੀਂ ਆਇਆ ਹਾਂ ਮਕੇ ਵਿਚ ਚਲਿਆ ਹਾਂ ਤਾਂ ਫੇਰ ਮਹਾਂ ਪੁਰਖਾਂ ਕਿਹਾ ਹੇ ਦਰਵੇਸ਼ ਉਥੇ ਕਿਸ ਵਾਸਤੇ ਚਲਿਆ ਹੈਂ ਤਾਂ ਸਯਦ ਜਲਾਲ ਨੇ ਕਹਿਆ ਜੀ ਮੈਂ ਗੁਰਮੁਖਾਂ ਦੇ ਲਛਣ ਪੁਛਣ ਚਲਿਆ ਹਾਂ ਅਤੇ ਨਾਲੇ ਦੇਖਣ ਚਲਿਆ ਹਾਂ ਗੁਰਮੁਖ ਕਿਸ ਤਰ੍ਹਾਂ ਦੇ ਹੁੰਦੇ ਹੈਨ ਤਾਂ ਫੇਰ ਗੁਰਦੇਵ ਨੇ ਪੁਛਿਆ ਭਾਈ ਤੇਰੀ ਉਮਰਾ ਕਿਤਨੀ ਹੈ ਉਸ ਨੇ ਕਹਿਆ ਜੀ ਮੈਨੂੰ ਤਾਂ ਮਾਲੂਮ ਨਹੀਂ ਤਾਂ ਫੇਰ ਗੁਰਦੇਵ ਨੇ ਕਿਹਾ ਭਾਈ ਤੂੰ ਆਪਣੀ ਉਮਰਾ ਵਿਚ ਬਿਨਾਂ ਇਹਨਾਂ ਦੋਹਾਂ ਦਿਨਾਂ ਦੇ ਅਗੇ ਵੀ ਕਦੀ ਭੁਖਾ ਰਿਹਾ ਹੈਂ ਤਾਂ ਸਯਦ ਜਲਾਲ

ਨੇ ਆਖਿਆ ਹੇ ਸੰਤ ਜੀ ਮੈਂ ਕਦੀ ਭੁਖਾ ਨਹੀਂ ਰਿਹਾ ਤਾਂ ਗੁਰਦੇਵ ਨੇ ਕਿਹਾ ਹੇ ਦਰਵੇਸ਼ ਤੂੰ ਆਪਣੀ ਤਕਸੀਰ ਜਾਹਰ ਕਰ ਕਿਉਂ ਜੋ ਨਿਰੰਕਾਰ ਤਾਂ ਕਦੀ ਨਹੀਂ ਤਕਸੀਰ ਕੀਤੀ ਪਰ ਤੂੰ ਅੱਛੀ ਤਰ੍ਹਾਂ ਦੇਖ ਤਾਂ ਸਯਦ ਜਲਾਲ ਨੇ ਕਿਹਾ ਜੀ ਮੈਂ ਇਹਨਾਂ ਦੋਹਾਂ ਦਿਨਾਂ ਵਿਚ ਸਮੁੰਦਰ ਦੀਆਂ ਲਹਿਰਾਂ ਦੇਖਦਾ ਰਹਿਆ ਹਾਂ ਇਕ ਦਿਨ ਤਾਂ ਸਮੁੰਦਰ ਵਿਚ ਬਾਰਸ਼ ਹੁੰਦੀ ਸੀ ਤੇ ਮੈਂ ਆਖਿਆ ਹੇ ਖੁਦਾਇ ਤੂੰ ਇਹ ਕਿਆ ਕਰਦਾ ਹੈਂ ਜਿਥੇ ਲੋੜ ਹੈ ਉਥੇ ਮੀਂਹ ਨਹੀਂ ਪਾਂਵਦਾ ਅਤੇ ਜਿਥੇ ਨਹੀਂ ਲੋੜ ਉਥੇ ਮੀਂਹ ਪਾਂਵਦਾ ਹੈਂ ਜਾਂ ਮੈਂ ਇਹ ਕਿਹਾ ਤਾਂ ਮੀਂਹ ਪੈਣ ਥੀਂ ਬੰਦ ਹੋ ਗਿਆ ਅਤੇ ਮਹਾਂ ਪੁਰਖ ਜੀ ਅਗਲੇ ਦਿਨ ਜਦ ਮੈਂ ਦੇਖਿਆ ਤਾਂ ਇਕ ਜਹਾਜ਼ ਡੂਬਦਾ ਨਜ਼ਰੀਂ ਆਇਆ ਤਾਂ ਮੈਂ ਆਖਿਆ ਐ ਖੁਦਾਵੰਦ ਕੋਈ ਮਾਂ ਬਾਪ ਛੋਡ ਆਇਆ ਹੈ ਅਤੇ ਕੋਈ ਆਪਣੀ ਔਰਤ ਧੀਆਂ ਪੁੱਤਰ ਛੋਡ ਕਰ ਆਇਆ ਹੈ ਅਤੇ ਕੋਈ ਕਰਜ਼ਾ ਕਢਵਾਇ ਕਰ ਬਪਾਰ ਕਰਨੇ ਆਇਆ ਹੈ ਜੇਕਰ ਜਹਾਜ਼ ਡੂਬ ਗਿਆ ਤਾਂ ਤੇਰਾ ਕਿਆ ਸੌਰ ਜਾਵੇਗਾ ਜਾਂ ਮੈਂ ਇਹ ਆਖਿਆ ਤਾਂ ਜਹਾਜ਼ ਡੂਬਣ ਥੀਂ ਰਹਿ ਗਿਆ ਜਾਂ ਸੱਯਦ ਜਲਾਲ ਨੇ ਇਹ ਬਾਤ ਸੁਣਾਈ ਤਾਂ ਉਸ ਗੁਰਦੇਵ ਨੇ ਕਿਹਾ ਭਾਈ ਇਸ ਮਨਮੁਖ ਨੂੰ ਐਥੋਂ ਕਢ ਦਿਓ ਕਿਉਂਕਿ ਐਸੇ ਝੂਠੇ ਦਾ ਦਰਸ਼ਨ ਨਹੀਂ ਕਰਨਾ ਚਾਹੀਦਾ ਇਹ ਅਸਾਡੇ ਮੰਨਣ ਦੀ ਲਾਇਕ ਨਹੀਂ ਤਾਂ ਸੱਯਦ ਜਲਾਲ ਨੇ ਆਖਿਆ ਜੀ ਮੈਂ ਤਾਂ ਕੋਈ ਗੁਨਾਹ ਨਹੀਂ ਕੀਤਾ ਅਤੇ ਮੇਰੇ ਵਿਚ ਕੇਹੜੀ ਗੁਸਤਾਖੀ ਹੈ ਤਾਂ ਗੁਰਦੇਵ ਨੇ ਕਿਹਾ ਸੁਣ ਭਾਈ ਜੋ ਉਸ ਪਰਵਦਗਾਰ ਦਾ ਭਾਣਾ ਹੈ ਸੋ ਉਸ ਕਰਨਾ ਹੈ ਅਤੇ ਤੂੰ ਉਸਦੇ ਭਾਣੇ ਨੂੰ ਮੇਟਿਆ ਹੈ ਤਾਂ ਤੂੰ ਬੇਮੁਖ ਹੈਂ ਕਿਉਂ ਜੋ ਤੂੰ ਹੁਣ ਜਾਣਦਾ ਹੋਵੇਂਗਾ ਕਿ ਜੋ ਮੈਂ ਆਖਿਆ ਹੈ ਸੋ ਖੁਦਾਇ ਕਰਦਾ ਹੈ ਹੁਣ ਮੈਂ ਬੜਾ ਪੀਰ ਹੋ ਗਿਆ ਹਾਂ ਨਹੀਂ ਭਾਈ ਖੁਦਾਇ ਦਾ ਹੁਕਮ ਗੁਰਮੁਖ ਨਹੀਂ ਫੇਰਦੇ ਸੱਯਦ ਜਲਾਲ ਨੇ ਆਖਿਆ ਜੀ ਗੁਰਮੁਖ ਕਉਣ ਹੈਨ ਤੇ ਮਨਮੁਖ ਕੌਣ ਹਨ ਤਾਂ ਗੁਰਦੇਵ ਆਖਿਆ ਭਾਈ ਜੋ ਸੱਚੇ ਪ੍ਰਮੇਸ਼ਰ ਦਾ ਕੀਤਾ ਹੋਇਆ ਫੇਰੇ ਨਾ ਅਤੇ ਉਸਦਾ ਭਾਣਾ ਮੰਨੇ ਅਤੇ ਉਸਦਾ ਹੁਕਮ ਮਿੱਠਾ ਕਰਕੇ ਮੰਨੇ ਅਤੇ ਦੁਖ ਸੁਖ ਇਕੋ ਜੇਹਾ ਜਾਣੇ ਅਤੇ ਹਰ ਵਿਚ ਸਾਈਂ ਜਾਣੇ ਸੰਤਾਂ ਦੇ ਅਧੀਨ ਰਹੇ ਸੁਣ ਦਰਵੇਸ਼ ਜਿਨਾਂ ਵਿਚ ਇਹ ਲਛਣ ਹੈਨ ਉਹਨਾਂ ਨੂੰ ਗੁਰਮੁਖ ਕਹਿੰਦੇ ਹਨ ਜੇਹੜਾ ਉਸ ਦੇ ਕੀਤੇ ਉੱਪਰ ਸ਼ੱਕ ਕਰੇ ਉਸਦੇ ਕੀਤੇ ਨੂੰ ਮੰਨੇ ਨਹੀਂ ਉਹ ਬੇਮੁਖ ਹੈਨ ਤਾਂ ਸੱਯਦ ਜਲਾਲ ਨੇ ਆਖਿਆ ਸੰਤ ਜੀ ਇਹ ਗੱਲ ਸੱਚ ਹੈ ਤਾਂ ਭਲਾ ਹੋਇਆ ਜੀ ਅਸਾਡੀ ਨੇੜੇ ਹੀ ਨਿਸ਼ਾ ਹੋਇ ਗਈ ਨਹੀਂ ਤਾਂ ਅਸੀਂ

ਮਕੇ ਚਲੇ ਸਾਂ ਜੀ ਪਰ ਅਸੀਂ ਤਾਂ ਆਪਣੇ ਮਜਹਬ ਵਾਲਿਆਂ ਪਾਸੋਂ ਪੁਛਣ ਚਲੇ ਸਾਂ ਜੀ ਤਾਂ ਗੁਰਦੇਵ ਨੇ ਕਹਿਆ ਹੇ ਦਰਵੇਸ਼ ਤੂੰ ਆਪਣੇ ਤਕੀਏ ਉੱਪਰ ਵੀ ਕਿਸੇ ਨੂੰ ਛੱਡ ਆਇਆ ਹੈਂ ਤਾਂ ਸੱਯਦ ਜਲਾਲ ਨੇ ਆਖਿਆ ਜੀ ਮੈਂ ਇਕ ਫਕੀਰ ਛੱਡ ਆਇਆ ਹਾਂ ਤਾਂ ਗੁਰਦੇਵ ਨੇ ਆਖਿਆ ਭਾਈ ਜਿਸਨੂੰ ਤੂੰ ਆਪਣੇ ਤਕੀਏ ਛੱਡ ਆਇਆ ਹੈਂ ਉਹ ਸਭ ਕੁਝ ਜਾਣਦੇ ਹੈਨ ਸੱਯਦ ਜਲਾਲ ਨੇ ਆਖਿਆ ਭਾਈ ਮੈਂ ਇਹ ਸਾਧ ਜਾਂਦੇ ਨਹੀਂ ਦੇਖੇ ਤਾਂ ਉਹ ਸਾਰੀ ਰਾਤ ਜਾਗਦਾ ਰਿਹਾ ਜਦ ਉਹਨਾਂ ਦੇ ਜਾਵਣੇ ਦਾ ਵਕਤ ਹੋਇਆ ਤਾਂ ਸੱਯਦ ਜਲਾਲ ਦੀਆਂ ਪਲਕਾਂ ਲੱਗ ਗਈਆਂ ਜਦ ਉਹ ਦੇਖੇ ਤਾਂ ਓਥੇ ਕੋਈ ਵੀ ਨਹੀਂ ਤਾਂ ਫੇਰ ਸੱਯਦ ਜਲਾਲ ਨੇ ਕਿਹਾ ਭਾਈ ਉਸ ਖੁਦਾਇ ਦੀ ਕੁਦਰਤ ਦਾ ਅੰਤ ਨਹੀਂ ਪਰ ਅੱਛਾ ਹੁਣ ਕੋਈ ਜ਼ਹਾਜ਼ ਆਏ ਤਾਂ ਚੜ੍ਹਕਰ ਆਪਣੇ ਤਕੀਏ ਨੂੰ ਚਲੀਏ ਜਦ ਦੇਖੇ ਤਾਂ ਕਿਆ ਦੇਖੇ ਜੋ ਇਕ ਜਹਾਜ਼ ਆਇ ਗਿਆ ਤਾਂ ਸੱਯਦ ਜਲਾਲ ਉਸ ਜਹਾਜ਼ ਉੱਪਰ ਸਵਾਰ ਹੋਇਆ ਤਾਂ ਆਪਣੇ ਆਸਨ ਪਰ ਆਇ ਪ੍ਰਾਪਤ ਹੋਇਆ ਤਾਂ ਸ੍ਰੀ ਗੁਰੂ ਨਾਨਕ ਜੀ ਕੋ ਆਇ ਮਿਲੇ ਅਤੇ ਗੁਰੂ ਨਾਨਕ ਜੀ ਨਾਲ ਦਸਤਬੋਸੀ ਲਈ ਅਗੋਂ ਸ੍ਰੀ ਗੁਰੂ ਮਹਾਰਾਜ ਵੀ ਦਸਤਬੋਸੀ ਕਰੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੱਯਦ ਜਲਾਲ ਜੋ ਤੁਮ ਗੁਰਮੁਖਾਂ ਦਾ ਜਵਾਬ ਪੁਛਣ ਗਏ ਸਾਓ ਸੋ ਦਸੋ ਕਿਸ ਤਰ੍ਹਾਂ ਜਵਾਬ ਲਿਆਏ ਹੋ ਤਾਂ ਸੱਯਦ ਜਲਾਲ ਨੇ ਕਹਿਆ ਸੁਣੋ ਗੁਰੂ ਨਾਨਕ ਜੀ ਇਹ ਸਭ ਕੁਛ ਆਪ ਨੂੰ ਮਲੂਮ ਹੈ ਅਤੇ ਮੈਂ ਜੋ ਸੁਣਆਇਆ ਹਾਂ ਸੋ ਸਭ ਆਪ ਅਗੇ ਕਹਿ ਦਿਤਾ ਹੈ ਜੋ ਉਸ ਪ੍ਰਮੇਸ਼ਰ ਜੀ ਕਾ ਹੁਕਮ ਮੰਨੇ ਅਤੇ ਭਾਣੇ ਉੱਪਰ ਰਾਜ਼ੀ ਰਹੇ ਸੁਖ ਦੁਖ ਏਕ ਸਮ ਜਾਣੇ ਤਾਂ ਉਸਨੂੰ ਗੁਰਮੁਖ ਕਹਿਤੇ ਹੈਨ ਅਤੇ ਜੋ ਖੁਦਾਇ ਦਾ ਹੁਕਮ ਮੰਨੇ ਨਾਹੀਂ ਸੋ ਮਨਮੁਖ ਹਨ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਸਯਦ ਜਲਾਲ ਇਹ ਜਵਾਬ ਤੂੰ ਕਿਥੋਂ ਲਿਆਇਆ ਹੈਂ ਤਾਂ ਪੀਰ ਸੱਯਦ ਜਲਾਲ ਨੇ ਆਖਿਆ ਨਾਨਕ ਜੀ ਮੈਂ ਏਥੋਂ ਗਿਆ ਤਾਂ ਅਗੇ ਇਕ ਪਹਾੜ ਆਇਆ ਤਾਂ ਮੈਂ ਉਹ ਪਹਾੜ ਉੱਪਰ ਜਾ ਕੇ ਦੇਖਿਆ ਤਾਂ ਉਥੇ ਕੁਦਰਤ ਦੇ ਦਰਵੇਸ਼ ਰਹਿੰਦੇ ਆਹੇ ਉਹਨਾਂ ਨੂੰ ਕੁਦਰਤ ਦਾ ਅਹਾਰ ਉਤਰਿਆ ਪਰ ਗੁਰੂ ਨਾਨਕ ਜੀ ਉਹਨਾਂ ਦੇ ਆਉਣ ਜਾਣ ਦਾ ਰਸਤਾ ਨਹੀਂ ਖਬਰ ਜੋ ਕਿਥੋਂ ਔਂਦੇ ਸਨ ਤਾਂ ਗੁਰੂ ਜੀ ਪੁਛਿਆ ਸਯਦ ਜਲਾਲ ਉਹ ਕਉਨ ਦਰਵੇਸ਼ ਹੈਗੇ ਸਨ ਤਾਂ ਸੱਯਦ ਜਲਾਲ ਨੇ ਕਹਿਆ ਹੇ ਗੁਰੂ ਨਾਨਕ ਜੀ ਓਨਾਂ ਦਰਵੇਸ਼ਾਂ ਦਾ ਸਾਇਆ ਬਹੁਤ ਸੀ ਏਸ ਵਾਸਤੇ ਮੈਂ ਪੁਛ ਨਾ ਸਕਿਆ ਅਤੇ ਨਾ ਮੈਨੂੰ ਕੁਝ ਸੁਧ ਪਈ ਤਾਂ ਗੁਰੂ ਜੀ ਕਿਹਾ ਹੁਣ

ਅਸਾਡੇ ਦਿਲ ਵਿਚ ਆਂਵਦੀ ਹੈ ਸਯਦ ਜਲਾਲ ਨੇ ਆਖਿਆ ਜੀ ਤੁਸਾਡੇ ਸਦਕਾ ਹੁਣ ਏਵੇਂ ਦਿਲ ਵਿਚ ਆਂਵਦੀ ਹੈ ਜੋ ਖੁਦਾਇ ਦਾ ਭਾਣਾ ਹੈ ਸੋਈ ਸਚ ਹੈ ਗੁਰੂ ਨਾਨਕ ਜੀ ਕਹਿਆ ਪੀਰ ਜੀ ਹੁਣ ਅਸਾਨੂੰ ਵਿਦਿਆ ਦਿਓ ਤਾਂ ਸੱਯਦ ਜਲਾਲ ਨੇ ਕਹਿਆ ਨਾਨਕ ਜੀ ਏਥੇ ਕੋਈ ਦਿਨ ਰਹੋ ਤਾਂ ਸ੍ਰੀ ਗੁਰੂ ਜੀ ਸੱਯਦ ਜਲਾਲ ਨਾਲ ਬਹੁਤ ਬਾਤਾਂ ਰਬ ਪ੍ਰਸਤੀ ਦੀਆਂ ਕੀਤੀਆਂ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਪੀਰ ਜੀ ਅਸਾਨੂੰ ਰੁਖਸਤ ਦੇਵੋ ਜੀ ਤਾਂ ਸੱਯਦ ਜਲਾਲ ਆਖਿਆ ਨਾਨਕ ਜੀ ਤੁਸਾਨੂੰ ਰਜਾਇ ਖੁਦਾਇ ਦੀ ਹੈ ਜੀ ਤਾਂ ਗੁਰੂ ਨਾਨਕ ਜੀ ਓਥੋਂ ਚਲੇ ਤਾਂ ਮਰਦਾਨੇ ਪੁਛਿਆ ਗੁਰੂ ਜੀ ਉਸ ਪਰਬਤ ਉੱਪਰ ਕੌਣ ਸਾਧ ਹੈਗੇ ਸਨ ਜਿਨ੍ਹਾਂ ਪਾਸੋਂ ਇਹ ਪੀਰ ਪੁਛ ਕਰ ਮੁੜ ਆਇਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਾ ਉਸ ਪਰਬਤ ਪਰ ਨਾਰਦ ਗੁਸਾਂਈ ਦੇ ਸਿਖ ਹੈਨ ਉਹਨਾਂ ਸਾਧਾਂ ਦੀ ਸੰਗਤ ਆਹੀ ਉਹ ਪੂਰਨ ਸਾਧੂ ਹੈਨ ਅਤੇ ਮਹਾਂ ਪੁਰਖ ਆਹੇ ਇਨ੍ਹਾਂ ਦੇ ਬਾਝੋਂ ਸੱਯਦ ਜਲਾਲ ਸਿਧਾ ਨਹੀਂ ਸੀ ਹੁੰਦਾ ਤਾਂ ਮਰਦਾਨੇ ਕਿਹਾ ਸ੍ਰੀ ਗੁਰੂ ਜੀ ਹੁਣ ਕੇਹੜੀ ਤਰਫ ਚਲਦੇ ਹੋ ਜੀ ਤਾਂ ਗੁਰੂ ਨਾਨਕ ਜੀ ਕਿਹਾ ਮਰਦਾਨਾ ਜਿਧਰ ਕਰਤਾਰ ਜੀ ਲੈ ਚਲਸੀ ਉਸੇ ਪਾਸੇ ਚਲਾਂਗੇ ॥੧੩੦॥

ੴ ਸਤਿਗੁਰ ਪ੍ਰਸਾਦਿ ॥

ਅਥ ਜੁਗਾਵਲੀ ਲਿਖਜਤੇ ॥ ਤਾਂ ਸ੍ਰੀ ਗੁਰੂ ਨਾਨਕ ਜੀ ਅਹਾਰੀ ਹੂਏ ਅਤੇ ਨਾਲ ਝੰਡਾ ਬਾਢੀ ਥਾ ਬਿਸੀਅਰ ਦੇਸ ਵਾਲਾ ਤਿਸਨੋਂ ਜੁਗਾਵਲੀ ਪ੍ਰਾਪਤ ਹੋਈ ਨਗਰ ਛੁਟ ਘਾਟ ਕਾ ਤਿਸ ਮਹਿਲ ਬਿਸਮਾਦ ਪੜਦਾ ਥਾ ॥ਅਗੇ ਜੁਗਾਵਲੀ ਚਲੀ ॥ਚਹੁ ਅੱਖਰਾਂ ਦਾ ਮਥੰਤ ਝੰਡੇ ਬਾਢੀ ਨੂੰ ਸੁਣਾਇਆ ਸੰਮਤ ੧੫੬੯। ਆਰਬਲਾ ਸ੍ਰੀ ਗੁਰੂ ਨਾਨਕ ਜੀ ਕੀ ਵਰ੍ਹਿਆਂ ਪੰਤਾਲੀਆਂ ਕੀ ਹੋਈ ਅਤੇ ਦਾੜ੍ਹਾ ਸ੍ਰੀ ਬਾਬੇ ਜੀ ਕਾ ਬਹੁਤ ਧਉਲਾ ਤੇ ਥੋੜ੍ਹਾ ਕਾਲਾ॥ ਜੁਗਾਵਲੀ ੪੦ ਜੁਗ ਪਿਛੋਂ ਬੈਠਿਆਂ ਮਿਹਨਤ ਕੀਤੀ ਸੀ ਸੋ ਸਿਧ ਨਾਥਾਂ ਕਉ ਸੁਣਾਇ ਆਰਬਲਾ ਦਸਾਈ ਹੈ॥ ਆਗੇ ਪਉੜੀ ਚਲੀ॥ ਇਕ ਕ੍ਰੋੜ ਬਹੁੱਤ੍ਰ ਲੱਖ ਅਠਾਈ ਹਜ਼ਾਰ ੧੭੨੨੮੦੦੦ ॥ਅਨੰਤ ਯੁਗ ਅਨੰਤ ਮਹਿ ਰਿਹਾ ॥ਸਹਿਜਵਾਨ ਮਹਿ ਵਾਹ ਵਾਹ ਜਪ ਕਿਹਾ ॥ ਕਹੁ ਨਾਨਕ ਅਨੰਤ ਜੁਗ ਕੀ ਗਾਥਾ ॥ ਵਾਹ ਵਾਹ ਕਰਦਿਆਂ ਸਭ ਦੁਖ ਲਾਥਾ ॥ ੧ ॥ ਇਕ ਕ੍ਰੋੜ ਅਠਾਹਠ ਲੱਖ ਅਠਤਾਲੀ ਹਜ਼ਾਰ ੧੬੮੪੮੦੦੦। ਦੁਰਲੰਭੇ ਆਯੁਗ ਵਾਹ ਵਾਹ ਕੀਨਾ ॥ਸਹਿਜਵਾਨ ਵਾਹ ਵਾਹ ਜਪ ਲੀਨਾ ॥ਕਹੁ ਨਾਨਕ ਦੁਰਲੰਭੇ ਆਯੁਗ ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥ ੨ ॥ ਇਕ ਕ੍ਰੋੜ ਪਚਵੰਜਾ ਲੱਖ

ਬਾਨਵੇਂ ਹਜ਼ਾਰ ੧੫੫੯੨000 ॥ ਬੱਜਰ ਯੁਗ ਮਹਿ ਕੀਰਤਨ ਗਾਇਆ ॥ ਸਹਿਜਵਾਨ ਮਹਿ ਵਾਹ ਵਾਹ ਕਰਾਇਆ ॥ ਕਹੁ ਨਾਨਕ ਬੱਜਰ ਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ੩ ॥ ਇਕ ਕਰੋੜ ਚੁਰੰਜਾ ਲੱਖ ਚਉਰਾਸੀ ਹਜ਼ਾਰ ੧੫੪੮੪000 ॥ ਧਰਮ ਯੁਗ ਧਿਆਨ ਪ੍ਰਭ ਧਰਿਆ ॥ ਸਹਿਜਵਾਨ ਮਹਿ ਵਾਹ ਵਾਹ ਕਰਿਆ ॥ ਕਹੁ ਨਾਨਕ ਧਰਮ ਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ੪ ॥ ਇਕ ਕਰੋੜ ਚੁਰੰਜਾ ਲਖ ਤਰੀਹ ਹਜ਼ਾਰ ੧੫੪੩0000 ॥ ਗਉਸਲਿਆ ਯੁਗ ਗੁਰਮੁਖ ਜਾਤਾ ॥ ਸਹਿਜਵਾਨ ਵਾਹ ਵਾਹ ਪਛਾਤਾ ॥ ਕਉ ਨਾਨਕ ਗਉਸਲਿਆ ਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ੫ ॥ ਇਕ ਕਰੋੜ ਪੰਜਾਹ ਲਖ ਅਠਾਈ ਹਜ਼ਾਰ ੧੫੦੨੮000 ॥ ਦੁਰਲੰਭੈਆ ਯੁਗ ਕੀਤਾ ਇਹ ਧਿਆਨ ॥ ਸਹਿਜਵਾਨ ਮਹਿ ਵਾਹ ਵਾਹ ਪਰਧਾਨ ॥ ਕਹੁ ਨਾਨਕ ਦੁਰਲੰਭੈਆ ਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ੬ ॥ ਇਕ ਕਰੋੜ ਬਤਾਲੀ ਲਖ ਛਿਪੰਜਾ ਹਜ਼ਾਰ ੧੪੨੫੬000 ॥ ਰੇਚਕ ਰਚ ਯੁਗ ਰਹਿਆ ਗਿਆਨੀ ॥ ਸਹਿਜਵਾਨ ਵਾਹ ਵਾਹ ਮਤ ਜਾਨੀ ॥ ਕਹੁ ਨਾਨਕ ਰੇਚਕ ਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ੭ ॥ ਇਕ ਕਰੋੜ ਅੱਠਤੀ ਲੱਖ ਬਤਾਲੀ ਹਜ਼ਾਰ ੧੩੮੪੨000 ॥ ਮਨ ਮਾਲ ਯੁਗ ਮਹਿ ਮਾਨ ਮਿਟਾਨਾ ॥ ਸਹਿਜਵਾਨ ਮਹਿ ਵਾਹ ਵਾਹ ਜਿਤ ਜਾਨਾ ॥ ਕਹੁ ਨਾਨਕ ਮਨ ਮਾਲ ਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ੮ ॥ ਇਕ ਕਰੋੜ ਤੇਤੀ ਲੱਖ ਬਾਨਵੇਂ ਹਜ਼ਾਰ ੧੩੩੯੨000 ॥ ਚਕ੍ਰ ਯੁਗ ਚਿਤ ਹਰ ਸਿਉਂ ਰਚਿਆ ॥ ਸਹਿਜਵਾਨ ਮਹਿ ਵਾਹ ਵਾਹ ਬਚਿਆ ॥ ਨਾਨਕ ਚਕ੍ਰ ਯੁਗ ਕੀ ਗਾਥਾ ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ ॥ ਨਉ ਯੁਗ ਨਿਬੜੇ ਵੱਵੇ ਨਾਲ ਮਿਹਨਤ ਕੀਤੀ ਅਗੇ ਵੱਵੇ ਕੀ ਪਉੜੀ ਕਹੀ ॥ ਨੀਕਾ ਵਾਸ ਦੇਵਾ ॥ ਆਪੇ ਚੇਲਾ ਆਪੇ ਕਰੇ ਸੇਵਾ ॥ ਵੱਵੇ ਵਾਹ ਵਾਹ ਜਪ ਲੀਨਾ ॥ ਨਵ ਯੁਗ ਵੱਵਾ ਮਥ ਕਰ ਕੀਨਾ ॥ ਅੱਖਰ ਢੂੰਡ ਵੱਵਾ ਨਾਉ ਧਰਿਆ ॥ ਨਾਨਕ ਨਉ ਯੁਗ ਵੱਵਾ ਕਰਿਆ ॥ ਧਿਆਉ ਵੱਵੇ ਕਾ ਨਿਬੜਿਆ ॥ ਤੇਰਹ ਕਰੋੜ ਚਉਹੱਤਰ ਲੱਖ ਬੱਤੀ ਹਜ਼ਾਰ ੧੩੭੪੩੨000 ॥ ਵੱਵੇ ਕੇ ਯੁਗਾਂ ਕਾ ਜੋ ਸਹਿਜਵਾਨ ਮਹਿ ਵਾਹ ਵਾਹ ਕੀਨਾ ॥ ੧ ॥ ਆਗੇ ਹਾਹਾ ਚਲਿਆ ਹੈ ॥ ਇਕ ਕਰੋੜ ਉੱਨਤੀ ਲੱਖ ਸੱਠ ਹਜ਼ਾਰ ੧੨੯੬0000 ॥ ਬਿਦਿਆ ਯੁਗ ਮਹਿ ਬਿਦਿਆ ਬੀਚਾਰੀ ॥ ਹਾਹਾ ਸਿਉ ਕੀਨੀ ਰੁਜਕਾਰੀ ॥ ਹਾਹੇ ਸੰਗ ਬੈਠਤ ਊਠਤ ਬੋਲਤ ॥ ਕਹੁ ਨਾਨਕ ਹਰਿ ਜਨ ਕਦੇ ਨ ਡੋਲਤ ॥ ਕਹੁ ਨਾਨਕ ਸੰਜਮਵਾਨ

ਕੀ ਗਾਥਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥੧॥ ਇਕ ਕਰੋੜ ਪਚੀਸ ਲੱਖ ਅਠਾਈ ਹਜ਼ਾਰ ੧੨੫੨੮੦੦੦॥ ਅੰਧਕਾਰ ਯੁਗ ਅੰਧਕਾਰ ਗਵਾਇਆ॥ ਅਗਿਆਨ ਬਿਨਾਸ ਗਿਆਨ ਪਰਗਟਾਇਆ॥ ਭਇਆ ਚਾਨਣ ਅੰਧੇਰਾ ਰਹਿਤਾ॥ ਹਰਿ ਅੰਤਰ ਤੋਂ ਸਭ ਕੁਛ ਲਹਿਤਾ॥ ਕਹੁ ਨਾਨਕ ਸੰਜਮਵਾਨ ਕੀ ਬਾਤਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥ਇਕ ਕਰੋੜ ਸੋਲਾਂ ਲੱਖ ਚਉਸਠ ਹਜ਼ਾਰ ੧੧੬੬੪੦੦੦॥ਕਲਿਜੁਗ ਇਕ ਕਲਾਧਾਰੀ॥ ਹਰਿ ਢੂੰਢਤ ਹਰਿ ਕਥਾ ਚਿਤਾਰੀ॥ ਹਰਿ ਬਿਨ ਅਵਰ ਨਹੀਂ ਕੁਛ ਬਾਤਾ॥ ਵਾਹ ਵਾਹ ਜਪਦਿਆਂ ਸਭ ਦੁਖ ਲਾਥਾ॥੩॥ ਇਕ ਕਰੋੜ ਬਾਰਾਂ ਲੱਖ ਬੱਤੀ ਹਜ਼ਾਰ ੧੧੨੩੨੦੦੦॥ਤ੍ਰਿਪਤਿ ਯੁਗ ਮਹਿ ਤ੍ਰੇਤੇ ਹਰਿ ਸਾਜੇ॥ਪੁਨੀਤ ਸੰਪੂਰਨ ਕਾਜੇ॥ਹਾਹਾ ਸੁਰਤ ਹਰਿਨਾਮ ਮਨ ਆਤਾ॥ ਕਹੁ ਨਾਨਕ ਸੰਜਮਵਾਨ ਕੀ ਬਾਤਾ॥੪॥ ਇਕ ਕਰੋੜ ਇਕਾਦਸ ਲੱਖ ਚਾਲੀ ਹਜ਼ਾਰ ੧੧੧੪੦੦੦॥ਨਿਹਾਲ ਜੁਗ ਮਹਿ ਜਪ ਹੋਤ ਨਿਹਾਲਾ॥ ਤਿਹ ਸਿਮਰਤ ਕਿਨਹੀ ਬੂਢਾ ਬਾਲਾ॥ ਹਾਹਾ ਪੜ ਕੁਛ ਅਵਰ ਨ ਜਾਤਾ॥ ਕਹੁ ਨਾਨਕ ਸੰਜਮਵਾਨ ਕੀ ਬਾਤਾ॥੫॥ ਨੜਿੰਨਵੇਂ ਲੱਖ ਛਤੀ ਹਜ਼ਾਰ ੯੯੩੬੦੦੦॥ ਯੁਗ ਮਹਿ ਗਾਵਤ ਗੋਵਿੰਦਾ॥ਹਾਹੇ ਜਪਤਿਆਂ ਉਤਰੈ ਚਿੰਤਾ॥ਹਰਿ ਪੂੰਜੀ ਹਰਿ ਜੋਜਨ ਖਾਤਾ॥ਕਹੁ ਨਾਨਕ ਸੰਜਮਵਾਨ ਕੀ ਬਾਤਾ॥ਬਾਨਵੇਂ ਲੱਖ ਚਾਲੀ ਹਜ਼ਾਰ ੯੨੪੦੦੦॥ਬਿਨੋਦ ਯੁਗ ਮਹਿ ਇਕ ਬਨਤ ਬਨਾਈ॥ਕਰਿ ਬਿਨੋਦ ਅਚਰਜ ਵਡਿਆਈ॥ਕਰ ਬਿਨੋਦ ਸਾਧੂ ਪਗ ਪਾਤਾ॥ ਕਹੁ ਨਾਨਕ ਸੰਜਮਵਾਨ ਕੀ ਬਾਤਾ॥੭॥ ਉਨਾਨਵੇਂ ਲੱਖ ਬਹੱਤਰ ਹਜ਼ਾਰ ੮੯੭੨੦੦੦॥ਸੰਘਰ ਯੁਗ ਮਹਿ ਦਸ ਦੁਆਰੇ ਸੰਘਾਰੇ॥ਪੰਚ ਮਰਦ ਪੰਚ ਮੁਨੀ ਹਾਰੇ॥ ਹਰਿ ਸੰਗ ਬੈਠਤ ਊਠਤ ਬੇਤਾਲਾ॥ਕਹੁ ਨਾਨਕ ਸੰਜਮਵਾਨ ਕੀ ਬਾਤਾ॥੮॥ਅਗੇ ਹਾਹੇ ਕੀ ਪਉੜੀ ਚਲੀ॥ਹਾਹਾ ਹਰਿ ਜਪ ਮਨਾ ਹਰਿ ਕੀ ਕਥਾ ਪਛਾਨ॥ਹੈਭੀ ਹੋਸੀ ਹੋਵਨਹਾਰਾ ਹਾਹਾ ਹੀ ਪਰਧਾਨ॥ ਹੇ ਅਚੁਤ ਹੇ ਪਾਰਬ੍ਰਹਮ ਹੈ ਭੀ ਹੋਵਨਹਾਰ॥ ਨਾਨਕ ਹਾਹਾ ਹਰਿ ਕੀਆ ਨਉ ਯੁਗ ਸੋਧ ਬਿਚਾਰ॥ ੯॥ ਨੌ ਕਰੋੜ ਉਨਾਸੀ ਲੱਖ ਚੌਦਹ ਹਜ਼ਾਰ ੯੭੯੧੪੦੦੦॥ ਹਾਹੇ ਕਾ ਜੋੜ ਧਿਆਉ ਹਾਹੇ ਕਾ ਪੂਰਾ ਹੋਇਆ॥ ਹਾਹੇ ਕਾ ਜੋੜ ਸੰਜਮਵਾਨ ਵਿਚ ਹਾਹਾ ਕੀਤਾ॥ ਆਗੇ ਸੁਪਾਉਵਾਨ ਚਲੀ॥ ਜਿਸ ਵਿਚ ਗੱਗਾ ਕੀਤਾ॥ ਅਠਾਈ ਲੱਖ ਚੌਸਠ ਹਜ਼ਾਰ ੨੮੬੪੦੦੦॥ ਘੋਰ ਯੁਗ ਮਹਿ ਘੋਰ ਗੁਬਾਰ ਪਛਾਤਾ॥ ਗੁਰ ਲਾਗੀ ਪ੍ਰੀਤ ਨਾਮ ਸੰਗ ਮਾਤਾ॥ ਗਿਆਨ ਬਿਚਾਰ ਗੁਰ ਕਥਾ ਪਛਾਨੀ॥ ਨਾਨਕ ਸੁਪਾਉਵਾਨ ਕੀ ਕਥਾ ਬਖਾਨੀ॥੧॥ ਬਿਆਸੀ ਲੱਖ ਅਠਾਰਾਂ ਹਜ਼ਾਰ ੮੨੧੮੦੦੦॥

ਅਰਧ ਜੁਗ ਮਹਿ ਅਰਧ ਖੀਰ ਕੀਨੀ॥ ਅਪਨੇ ਚਲਤ ਆਪ ਹੀ ਚੀਨੀ॥ ਗਗੇ ਪੜਿਆਂ ਭਇਆ ਗਿਆਨੀ॥ ਸੁਪਨਵਾਨ ਨਾਨਕ ਹਰਾਨੀ॥ ੨॥ ਸਤੱਤਰ ਲੱਖ ਛਿਹੱਤਰ ਹਜ਼ਾਰ ੭੭੭੬੦੦੦॥ ਉਨਮਨਿ ਜੁਗ ਕੀ ਕਥਾ ਨ ਜਾਣੈ॥ ਕਹਿਣ ਸੁਨਣ ਸਰਬ ਰਖਿਆ ਸਮਾਨੈ॥ ਸੁਪਾਉਵਾਨ ਐਸਾ ਮੰਤਰ ਰਹਿਆ॥ ਕਹੁ ਨਾਨਕ ਮਉਨ ਮਹਿ ਹੋਇ ਰਹਿਆ॥ ੩॥ ਬਹੱਤਰ ਲੱਖ ਚਉਰਾਸੀ ਹਜ਼ਾਰ ੭੨੮੪੦੦੦॥ ਸੋ ਨਵਜੁਗ ਹੋਇ ਰਹਿਆ ਮੋਨੀ॥ ਅੰਤਰ ਸਿਮਰੇ ਬਾਹਰ ਭਯਾ ਮੋਨੀ॥ ਅਨਹਦ ਸਬਦ ਜਾਕਾ ਮਨ ਰਹਿਆ॥ ਨਾਨਕ ਸੁਪਾਉਵਾਨ ਕਾ ਇਹ ਮੰਤਰ ਕਹਿਆ॥੪॥ ਸਤਾਰਹ ਲੱਖ ਬੱਤੀ ਹਜ਼ਾਰ ੧੭੩੨੦੦੦॥ ਦਿਆ ਜੁਗਦਿਆਂ ਮਨਨੀ ਆਈ॥ ਨੀਂਦ ਨਿਵਾਰੀ ਕਥਾ ਸੁਣਾਈ॥ ਗਿਆਨ ਰਤਨ ਮਨ ਮਹਿ ਬੀਚਾਰੇ॥ ਨਾਨਕ ਸੁਪਾਉਵਾਨ ਮਹਿ ਨੀਂਦ ਨਿਵਾਰੇ॥ ੫॥ ਚੌਸਠ ਲੱਖ ਅਠਾਰਾਂ ਹਜ਼ਾਰ ੬੪੧੮੦੦੦ ਮੇਘ ਜੁਗ ਪ੍ਰਭ ਘਟਾ ਬਣਾਈ॥ ਨਾਮ ਬਿਥਾਰ ਬਰਖਾ ਪ੍ਰਭ ਲਾਈ॥ ਘੋਰ ਘੋਰ ਪ੍ਰਭ ਬਰਸਨ ਲਾਗੇ॥ ਨਾਨਕ ਭੀਜੇ ਸੰਤ ਸਭਾਗੇ॥ ੬॥ ਸੱਠ ਲੱਖ ਅਠਤਾਲੀ ਹਜ਼ਾਰ ੬੦੪੮੦੦੦॥ ਚਿੰਨਭ ਜੁਗ ਅਪਨਾ ਆਪ ਦੀਨਾ॥ ਅਪਨਾ ਖੇਲ ਆਪ ਹੀ ਕੀਨਾ॥ ਅਗੇ ਗ੍ਰਿਹਿ ਕਾ ਸੰਜਮ ਕਹਿਆ॥ ਨਾਨਕ ਸੁਪਾਉਵਾਨ ਗੱਗਾ ਗੋਇ ਧਰਿਆ॥ ੭॥ ਛਿਵੰਜਾ ਲੱਖ ਸੋਲਾਂ ਹਜ਼ਾਰ ੫੬੧੬੦੦੦॥ ਨਿਰੰਭੈਆ ਜੁਗ ਨਿਰਭਉ ਨਿਰੰਕਾਰਾ॥ ਆਪ ਕਥੇ ਆਪ ਸੁਨਨੇਹਾਰਾ॥ ਅੰਮ੍ਰਿਤ ਬਾਣੀ ਜਿਸ ਮਨ ਆਈ॥ ਸੁਪਾਉਵਾਨ ਨਾਨਕ ਮਿਤਿ ਪਾਈ॥ ੮॥ ਇਕਵੰਜਾ ਲੱਖ ਚੌਰਾਸੀ ਹਜ਼ਾਰ ੫੧੮੪੦੦੦॥ ਨਿਰੰਕਾਰ ਜਗ ਆਇ ਪ੍ਰਭ ਸੁਆਮੀ॥ ਸਭ ਕਿਛੁ ਜਾਨੈ ਅੰਤਰਜਾਮੀ॥ ਕਰਨ ਦ੍ਰਿਸਟ ਨਿਰੰਕਾਰ ਰਹਿਤਾ॥ ਨਾਨਕ ਸੁਪਾਉਵਾਨ ਗੱਗਾ ਗਾਵੰਤਾ॥ ੯॥ ਅਗੇ ਗਗੇ ਕੀ ਪਉੜੀ ਚਲੀ॥ ਗਗੇ ਗਿਣਤੀ ਸਭ ਮਿਟੇ ਗਿਆਨ ਬੀਚਾਰਹੁ ਮੀਤ॥ ਸਦਾ ਸਦਾ ਗੋਬਿੰਦ ਕੇ ਗੁਣ ਗਾਈਐ ਗਹਿਕ ਗਹਿਕ ਰੰਗ ਕੀਤ॥ ਗੋਬਿੰਦ ਕੇ ਗੁਣ ਗਾਈਐ ਗਹਿਕ ਗਹਿਕ ਇਕਾ ਰੰਗ॥ ਨਾਨਕ ਨਉ ਜੁਗ ਰਵਿ ਰਹਿਆ ਗੋਬਿੰਦ ਗਗੇ ਸੰਗ॥੧॥੧੦॥ ਧਿਆਉ ਗਗੇ ਕਾ ਪੂਰਾ ਹੋਯਾ ਛਿਅ ਕਰੋੜ ਇਕੀਸ ਲੱਖ ਛੱਤੀ ਹਜ਼ਾਰ ੬੨੧੩੬੦੦੦॥ ਨਵਾਂ ਜੁਗਾਂ ਕਾ ਜੋੜ ਗਗੇ ਕਾ ਜੋੜ ਸੁਪਾਉਵਾਨ ਵਿਚ ਗਗਾ ਕੀਤਾ॥ ਅਗੇ ਰਾਰਾ ਚਲਿਆ॥ ਅਤੀਤ ਵਾਨ ਵਿਚ ਰਾਰਾ ਕੀਤਾ॥ ਸੈਂਤਾਲੀ ਲੱਖ ਬੈਤਾਲੀ ਹਜ਼ਾਰ ੪੭੪੨੦੦੦ ਕਲਜੁਗ ਇਕ ਸੈਲ ਬਣਾਇਆ॥ ਲਾਲ ਰਤਨ ਸੰਤਨ ਤੇ ਪਾਇਆ॥ ਰਾਮ ਨਾਮ ਜਪਤ ਦੁਖ ਗਿਆ॥ ਨਾਨਕ ਅਤੀਤ ਵਾਨ ਰਾਰਾ ਜਪ ਲਿਆ॥੧॥ ਚਾਲੀ ਲੱਖ ਬੱਤੀ ਹਜ਼ਾਰ ੪੦੩੨੦੦੦॥ ਪਸੂਆ ਜੁਗ ਹੋਇ ਰਸਿਆ

ਜਾਨ॥ ਮੁਖਹੁ ਨ ਬੋਲੈ ਅੰਤਰ ਧਿਆਨ॥ ਰਾਰਾ ਰਹਿਤ ਪਸੂ ਕੀ ਨਿਆਈ॥ ਨਾਨਕ ਅਤੀਤਵਾਨ ਵਿਚ ਸਭ ਬਿਧ ਆਈ॥ ੨॥ ਅਠਾਈ ਲੱਖ ਅਠਾਸੀ ਹਜ਼ਾਰ ੨੮੮੮੦੦੦॥ ਸ੍ਰੀ ਰਾਮ ਜੁਗ ਸ੍ਰੀ ਰਾਮ ਬਨਾਇਆ॥ ਦੀਨੀ ਭਗਤ ਨਵਨਿਧਿ ਪ੍ਰਾਇਆ॥ ਪੰਚ ਮਾਰ ਚਿਤ ਹਰਿ ਸਿਉ ਰਚਿਆ॥ ਨਾਨਕ ਰਾਰੇ ਰਾਮ ਨਾ ਆਇਆ॥ ੩॥ ਚਉਤੀ ਲੱਖ ਛਿਪੰਜਾ ਹਜ਼ਾਰ ੩੪੫੬੦੦੦॥ ਅਕ੍ਰਿਤ ਜੁਗ ਅਕ੍ਰਿਤਘਨ ਮਾਰੇ॥ ਅੱਠ ਸੱਠ ਕੀਏ ਦੀਏ ਕਿਵਾਰੇ॥ ਜਿਸ ਪ੍ਰਭ ਭਾਵੈ ਤਿਸ ਜੰਦਰ ਖੋਲੇ॥ ਨਾਨਕ ਅਤੀਤਵਾਨ ਮਹਿ ਸਤਿਗੁਰ ਬੋਲੇ॥ ੪॥ ਪਚੀਸ ਲੱਖ ਬਾਨਵੇ ਹਜ਼ਾਰ ੨੫੯੨੦੦੦॥ ਨਿਸੰਗ ਜੁਗ ਹੋ ਰਿਹਾ ਨਿਸੰਕ॥ ਜਪੀਐ ਹਰਿ ਹਰਿ ਮਿਟੈ ਕਲੰਕ॥ ਨਾਮ ਨਿਰੰਜਨ ਅੰਤਰ ਜਾਨਿਆ॥ ਨਾਨਕ ਅਤੀਤਵਾਨ ਰਾਰਾ ਮਨ ਮਾਨਿਆ॥ ੫॥ ਚਵੀ ਲੱਖ ਚੌਸਠ ਹਜ਼ਾਰ ੨੪੬੪੦੦੦॥ ਸਲੋਕ ਜੁਗ ਮਹਿ ਕਰਤ ਸਲੋਕਾ॥ ਕੀਨੀ ਭਗਤ ਨਾਮ ਦਾਨ ਇਹ ਥੋਕਾ॥ ਕਹੁ ਨਾਨਕ ਅਚਰਜ ਕੀਨਾ॥ ਅਤੀਤ ਰਾਮ ਨਾਮ ਚੀਨਾ॥ ੬॥ ਤਰੇਈ ਲੱਖ ਬੈਤਾਲੀ ਹਜ਼ਾਰ ੨੩੪੨੦੦੦॥ ਤਰਲ ਜੁਗ ਮਹਿ ਉਹ ਪਰਧਾਨ॥ ਪੰਚ ਸੇਤੀ ਰਲ ਮਨ ਮਾਨ॥ ਨਵ ਗ੍ਰਿਹਿ ਜਪਤੇ ਅਵਰ ਸਤਾਈ॥ ਨਾਨਕ ਅਤੀਤਵਾਨ ਐਸੀ ਮਿਤਿ ਪਾਈ॥ ੭॥ ਬਾਈ ਲੱਖ ਛਪੰਜਾ ਹਜ਼ਾਰ ੨੨੫੬੦੦੦॥ ਖਲਲਿ ਜੁਗ ਮਲਲਿ ਪ੍ਰਭ ਕਰ ਧਰਿਆ॥ ਕਹੁ ਨਾਨਕ ਖਲਿਲ ਪ੍ਰਭ ਕੀਨਾ॥ ਅਰੰਭ ਜੁਗ ਕਾ ਅਰੰਭ ਪ੍ਰਭ ਦੀਨਾ॥ ੮॥ ਇਕੀ ਲੱਖ ਸੱਠ ਹਜ਼ਾਰ ੨੧੬੦੦੦੦॥ ਅਰੰਭ ਜੁਗ ਕਾ ਅਰੰਭ ਕਰਾਏ॥ ਬ੍ਰਹਮਾ ਵਿਸ਼ਨ ਮਹੇਸ਼ ਉਪਾਏ॥ ਰਚਨਾ ਗਨਤ ਗਣੀ ਨਾ ਜਾਈ॥ ਨਾਨਕ ਅਰੰਭ ਜੁਗ ਕੀ ਸਾਖ ਸੁਣਾਈ॥ ਅਗੇ ਰਾਰੇ ਕੀ ਪਉੜੀ ਚਲੀ॥ ਰਾਰਾ ਰੇ ਮਨ ਜਪਹੁ ਨਾਮ ਰੇਨ ਹੋਵਹੁ ਸਭ ਚਰਨਾ॥ ਰਿਦਾ ਨਿਵਾਰਹੁ ਏਕ ਬੂਝ ਕਹਾ ਬਚਾਰਹੁ ਬਰਨਾ॥ ਵਰਨ ਸਵਰਨ ਸਭ ਆਪੇ ਕੀਏ ਸਭ ਮਹਿ ਆਪੇ ਬਸਿਆ॥ ਨਾਨਕ ਨਉ ਜੁਗ ਆਪ ਪ੍ਰਭ ਰਾਰੇ ਸੰਗ ਰਸਿਆ॥ ੧॥ ੧੦॥ ਧਿਆਉ ਰਾਰੇ ਕਾ ਪੂਰਾ ਹੋਇਆ॥ ਦੁਇ ਕਰੋੜ ਬਿਆਸੀ ਲੱਖ ਅਠਾਈ ਹਜ਼ਾਰ ੨੮੨੨੮੦੦੦॥ ਰਾਰੇ ਕਾ ਜੋੜ ਨਵਾਂ ਜੁਗਾਂ ਕਾ ਜੋੜ॥ ਅਤੀਤਵਾਨ ਵਿਚ ਰਾਰਾ ਕੀਤਾ ਰਾਰੇ ਕਿਆ ਜੁਗਾਂ ਕਾ ਜੋੜ ਸਹੀ ਸੰਪੂਰਨਾ ॥ ਵਵੇਹਾਹੇ ਗਗੇਰਾਰੇ ਕਾ ਜੋੜ॥ ਤੇਰਾਂ ਕ੍ਰੋੜ ਚੁਹੱਤ੍ਰ ਲੱਖ ਬੱਤੀ ਹਜ਼ਾਰ ੧੩੭੪੩੨੦੦੦॥ ਵਵੇ ਕਾ ਜੋੜ॥ ਨਉ ਕਰੋੜ ਉਨਤਾਲੀ ਲੱਖ ਚੌਦਾਂ ਹਜ਼ਾਰ ੯੩੯੧੪੦੦੦॥ ਹਾਹੇ ਕਾ ਜੋੜ॥ ਛਿਅ ਕਰੋੜ ਇਕੀਸ ਲੱਖ ਤੀਸ ਹਜ਼ਾਰ ੬੨੧੩੦੦੦੦॥ ਗਗੇ ਕਾ ਜੋੜ॥ ਚਾਰ ਕਰੋੜ ਪੰਜਾਹ ਲੱਖ ੪੫੦੦੦੦੦੦॥ ਰਾਰੇ

ਕਾ ਜੋੜ॥ ਬੱਤੀ ਕਰੋੜ ਛਿਵੰਜਾ ਲੱਖ ਨੜਿੰਨਵੇਂ ਹਜ਼ਾਰ ੩੨੫੬੯੯੦੦੦ ਵਾਹਿਗੁਰੂ ਕਾ ਜੋੜ ਆਇਆ॥ ਛੱਤੀ ਜੁਗ ਧੁੰਧੂਕਾਰ ਕੇ ਹੋਇ ਮੁਕੇ ਅੱਗੇ ਚਾਰ ਜੁਗ ਚਲੇ ਚਹੁ ਜੁਗਾਂ ਕਾ ਵਰਤਾਰਾ ਚਲਿਆ॥ਸਤਾਰਾਂ ਲੱਖ ਅਠਾਈ ਹਜ਼ਾਰ॥੧੭੨੮੦੦੦॥ਸਤਿਜੁਗ ਸਤਿ ਸੰਤੋਖਿ ਉਪਾਇਆ॥ਸਤਿ ਸਤਿ ਕਰ ਸਾਸ ਕਮਾਇਆ॥ਸਤਿ ਧਰਮ ਦਇਆ ਪਰਮਾਨੇ॥ ਨਾਨਕ ਸਤਿਜੁਗ ਬੋਲੇ ਗਿਆਨੇ॥ ਬਾਰਾਂ ਲੱਖ ਛਿਆਨਵੇਂ ਹਜ਼ਾਰ ੧੨੯੬੦੦੦॥ ਤ੍ਰੇਤਾ ਜੁਗ ਤ੍ਰੈਗੁਣ ਪ੍ਰਗਟਾਏ॥ ਸਤਿ ਧਰਮ ਆਨ ਰਖੇ ਸਮਾਏ॥ ਹਿਸੇ ਤੀਨ ਸਭ ਕਛੁ ਰਹਿਆ ॥ ਨਾਨਕ ਤ੍ਰੇਤੇ ਜੁਗ ਇਉਂ ਕਹਿਆ॥ ੨ ॥ ਅੱਠ ਲੱਖ ਚਉਸਠ ਹਜ਼ਾਰ ੮੬੪੦੦੦॥ ਦੁਆਪਰ ਜੁਗ ਮਹਿ ਦੁਇ ਚਿਤ ਕੀਨੇ॥ ਲੁਟਣਿ ਰਹਿਣ ਦੁਇ ਵੇਕੀ ਦੀਨੇ॥ ਮਾਰਇ ਦਿਨ ਰੈਣ ਉਪਾਇ॥ ਨਾਨਕ ਦੁਆਪਰ ਆਖਿ ਸੁਣਾਇ॥ ੩ ॥ ੯ ॥ ਚਾਰ ਲੱਖ ਬੱਤੀ ਹਜ਼ਾਰ॥ ੪੩੨੦੦੦॥ ਕਲਜੁਗ ਮਹਿ ਪ੍ਰਭ ਕਲਾ ਘਟਾਏ॥ ਬੀਜ ਬੀਜੇ ਕੋਈ ਕਰਮੀ ਖਾਏ॥ ਕਲੀ ਕਾਲ ਮਹਿ ਕੋਈ ਸਾਧੂ ਰਹਿਤਾ॥ ਕਹੁ ਨਾਨਕ ਜੁਗ ਇਉਂ ਰਹਤਾ॥ ੪ ॥ ਚਹੁ ਜੁਗਾਂ ਕਾ ਜੋੜ ਸਤਿਜੁਗ ਕਾ ਜੋੜ ੧੭੨੦੦੦ ਹਜ਼ਾਰ॥ ਤ੍ਰੇਤਾ ਜੁਗ ਕਾ ਜੋੜ ੧੨੯੬੯੦੦॥ ਦੁਆਪਰ ਕਾ ਜੋੜ॥ ੮੬੪੦੦੦ ਹਜ਼ਾਰ॥ ਕਲਿਜੁਗ ਕਾ ਜੋੜ ੪੪੨੦੦੦ ਹਜ਼ਾਰ ॥ਅਗੇ ਛਹੁੰ ਅਖਰਾਂ ਦਾ ਜੋੜ ॥ਚਹੁੰ ਅੱਖਰਾਂ ਕੀ ਕਿਆ ਮਿਤਿ ਜਾਣੈ॥ ਚਾਰ ਅੱਖਰ ਦਰਗਾਹ ਪਰਵਾਣੈ॥ ਵਵੇ ਹਾਹੇ ਗਗੇ ਰਾਰੇ॥ ਅੱਖਰ ਗੁਰਮੁਖ ਚਾਰ ਪਿਆਰੇ॥ ਆਪੇ ਗੁਰਮੁਖ ਆਪੇ ਸਿਖਿਆ॥ ਨਾਨਕ ਵਾਹਿਗੁਰੂ ਕਰ ਰਖਿਆ॥ ਚਾਲੀਸ ਜੁਗ ਚਾਰ ਅੱਖਰ ਮਥੇ॥ ਅਗੇ ਨਾਨਕ ਨਾਉਂ ਕਿਆ ਕਰਦਾ ਆਇਆ॥ ਨਾਨਕ ਨਾਉਂ ਕਿਉਂ ਧਰ ਧਰਾਇਆ॥ ਵਾਹਿਗੁਰੂ ਕਿਉਂ ਕਰ ਜਪਾਇਆ॥ ਕਲਜੁਗ ਮਹਿ ਕਿਉਂਕਰ ਪ੍ਰਗਟਾਇਆ॥ ਨੰਨਾ ਨਵਯੁਗ ਨੈਨ ਨਿਹਾਰੇ॥ ਨੰਨਾ ਹੋਇ ਰਹਿਆ ਨਾਰਾਇਣ ਸੰਗ ਪ੍ਰੀਤ॥ ਨਾਨਾ ਬਿਧ ਲਖਿਆ ਨ ਜਾਇ॥ ਨੀਕੇ ਹੂੰ ਤੇ ਨਾ ਨੂੰ ਨੰਨੇ ਨਾਉਂ॥ ਜਬ ਮਿਲੇ ਤਬ ਨਾਨਕ ਰਖਿਆ ਨਾਉ॥ ੩ ॥ ਸਸੇ ਸਤਿਗੁਰ ਮੱਥਾ ਕੀਨਾ॥ ਸਤਿ ਸਤਿ ਬਹਿ ਆਪੇ ਚੀਨਾ॥ ਨਾਰਦ ਕਰ ਲੈ ਸੱਸਾ ਦੀਆ॥ ਨਾਰਦ ਸਤਿ ਸਤਿ ਕਰ ਲੀਆ॥ ਨਾਰਦ ਸਤਿਜੁਗ ਭਗਤਿ ਕਮਾਈ॥ ਸਤਿ ਸਤਿ ਕਰ ਹਰਿ ਲਿਵਲਾਈ॥ ਤਤਾ ਤ੍ਰੇਤੇ ਯੁਧ ਪਰਧਾਨਾ॥ ਤ੍ਰੈਗੁਣ ਪ੍ਰਗਟੇ ਏਕ ਸਮਾਨਾ॥ ਹਰਿ ਸੁਭ ਭਗਤ ਸੇ ਸਾਰੇ॥ ਨਾਮ ਭਗਤ ਹਰਿ ਕੇ ਦਰਬਾਰੇ॥ ਨਿਹਕੰਟਕ ਭਗਤਾ ਲੈ ਨਾਮ ਧਰਾਇਆ॥ ਨਾਨਕ ਦੁਆਪਰ ਆਖ ਸੁਣਾਇਆ॥ ਕਲਿਜੁਗ ਮਹਿ ਕੀਰਤਨ ਪਰਧਾਨਾ॥ ਗਿਆਨ ਸ੍ਰੇਸ਼ਟ ਊਤਮ ਇਸ਼ਨਾਨਾ॥ ਤਾਂਤੇ ਕਲਿਜੁਗ ਕਲਾ ਘਟਾਈ॥ ਬੀਜੇ

ਬੀਜ ਸੋ ਕਰਮੇ ਖਾਈ ਕਲਿਜੁਗ ਮਹਿ ਨਾਨਕ ਨਾਉਂ ਧਰਾਇਆ॥ ਵਾਹਿਗੁਰੂ ਕਾ ਮੰਤਰ ਜਪਾਇਆ॥ਆਇਆ ਸਫਲ ਤਬ ਜਬ ਏਕ ਪਛਾਨਿਆ ਮੰਤਰ॥ਆਈ ਪੰਥ ਕੋ ਵਿਰਲਾ ਬੂਝੈ ਸੰਤ॥ ਨਾਨਕ ਅੰਗ ਅੰਗਦ ਹੋਇਆ ਜਿਸ ਲਿਖਾਈ ਸਾਖੀ॥ ਲਿਖੀ ਪੈੜੇ ਖੱਤ੍ਰੀ ਸੁਲਤਾਨਪੁਰ ਕਾ ਵਾਸੀ॥ ਨਾਨਕ ਆਈ ਪੰਥੀ ਕਿਆ ਸੁਣਾਵੇ ਬਾਤ॥ਆਖੀ ਕਥਾ ਪੰਥ ਕੀ ਸੁਰ ਨਰ ਮੁਨੀ ਪਛਾਤ॥੯॥ਜੁਗਾਵਲੀ ਸੰਪੂਰਨ ਹੋਈ॥ਏਹ ਜੁਗਾਵਲੀ ਗੁਰੂ ਨਾਨਕ ਜੀ ਸਿਧਾਂ ਨੂੰ ਸੁਣਾਈ ਹੈ ਤਾਂ ਭਾਈ ਬਾਲਾ ਕਹੇ ਅੰਗਦ ਜੀ ਜਦ ਮਹਾਰਾਜ ਇਹ ਜੁਗਾਵਲੀ ਉਚਾਰਨ ਕੀਤੀ ਸੀ ਤਾਂ ਸੰਮਤ ਜੁਗਾਂ ਕਾ ਏਹ ਹੈਸੀ ਕਲਜੁਗ ਚਾਰ ਹਜ਼ਾਰ ਸਤ ਸੌ ਪੈਂਤੀਸ ਬਰਸ ਵਰਤਿਆ ਸੀ ੪੭੩੫॥ਕਲਜੁਗ ਚਾਰ ਲੱਖ ਸਤਾਸੀ ਹਜ਼ਾਰ ਦੋ ਸੌ ਪੈਂਸਠ ਬਰਸ ਬਾਕੀ ਰਿਹਾ॥ ੪੮੭੨੬੫॥ ਚਾਰ ਜੁਗਾਂ ਦੀ ਮਰਯਾਦਾ ਲਿਖੀ॥ ਵਾਹਿਗੁਰੂ ਦੀ ਮਿਹਨਤ॥ ਸਭ ਸਿਧਾਂ ਨਾਥਾਂ ਜੋਗੀਆਂ ਕੋ ਬਤਾਈ ਅਗੇ ਵਾਹਿਗੁਰੂ ਕੀ ਮਿਹਨਤ ਕਾ ਜੋੜ ੨੩੯੪੮੧੭੮॥ਸਹਿਜਵਾਨ ਕਾ ਜੋੜ ੨੩੧੩੩੩॥ਸੰਜਮ ਵਾਨ ਕਾ ਜੋੜ ੭੪੯੭੬੦॥ਸੁਪਾਉਵਾਨ ਕਾ ਜੋੜ ੨੮੯੮॥ਅਤੀਤਵਾਨ ਕਾ ਜੋੜ ਸਤਿਜੁਗ ਕਾ ਜੋੜ ੧੭੨੮੦੦੦॥ਤ੍ਰੇਤੇ ਜੁਗ ਕਾ ਜੋੜ ੧੨੯੬੦੦੦॥ ਦੁਆਪਰ ਜੁਗ ਕਾ ਜੋੜ ੮੬੪੦੦੦॥ ਕਲਜੁਗ ਕਾ ਜੋੜ ੪੩੨੦੦੦॥ ਜੁਗਾਵਲੀ ਕਾ ਜੋੜ॥ ਸਹਿਜ ਕੀ ਮਰਯਾਦਾ॥ਸੰਜਮਵਾਨ ਕੀ ਮਰਯਾਦਾ॥ਸੁਪਾਉਵਾਨ ਕੀ ਮਰਯਾਦਾ॥ਅਤੀਤਵਾਨ ਕੀ ਮਰਯਾਦਾ॥ ਸਤਿਜੁਗ ਕੀ ਮਰਯਾਦਾ॥ ਤ੍ਰੇਤੇ ਜੁਗ ਕੀ ਮਰਯਾਦਾ॥ ਦੁਆਪਰ ਜੁਗ ਕੀ ਮਰਯਾਦਾ॥ ਕਲਜੁਗ ਕੀ ਮਰਯਾਦਾ॥ ਵਾਹਿਗੁਰੂ ਦੀ ਮਰਯਾਦਾ ਪੂਰੀ ਹੋਈ ਏਹ ਸਭ ਮਰਯਾਦਾ ਸੁਣਾਇਕੇ ਗੁਰੂ ਨਾਨਕ ਜੀ ਮਰਦਾਨਾ ਤੇ ਮੈਂ ਤਿੰਨੇ ਓਥੋਂ ਚਲਦੇ ਰਹੇ॥ਤੀਜੀ ਉਦਾਸੀ ਪੂਰੀ ਹੋਈ॥੧੩੧॥

## ਅਗੇ ਸਾਖੀ ਕੰਧਾਰ ਦੇਸ ਕੀ ਚਲੀ

ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਓਥੋਂ ਅੰਤਰ ਧਿਆਨ ਹੋਏ ਔਰ ਨਾਲ ਮਰਦਾਨਾ ਅਤੇ ਮੈਂ ਅਰ ਰੰਧਾ ਨਾਮ ਨਦੀ ਉੱਪਰ ਜਾਇ ਖੜੇ ਹੋਏ ਅਤੇ ਓਥੇ ਮੁਗਲ ਪਠਾਣ ਫਕੀਰ ਆਹਾ ਅਰ ਉਸ ਦਾ ਯਾਰ ਅਲੀ ਆਹਾ ਤਾਂ ਉਸ ਨਾਲ ਭੇਟ ਹੋਈ ਤਾਂ ਉਸ ਫਕੀਰ ਨੇ ਸੁਆਲ ਕੀਤਾ ਸ਼ਮਾਂ ਨਾਮਾ ਚਿਦਰੀ ਅਤੇ ਸ੍ਰੀ ਗੁਰੂ ਨਾਨਕ ਜੀ ਕਹਿਆ ਹਮਾਰਾ ਨਾਉਂ ਨਾਨਕ ਨਿਰੰਕਾਰੀ ਤਾਂ ਮੁਗਲ ਬੋਲਿਆ ਮਾਇਨੇ ਫਹਿਮੀਦਮ ਤਾਂ ਗੁਰੂ ਨਾਨਕ

ਜੀ ਬੋਲਿਆ ਮਾ ਬੰਦਾ ਖੁਦਾਇਮ ਤਾਂ ਮੁਗਲ ਪੁਛਿਆ ਸ਼ੁਮਾਂ ਪੀਰ ਗੁਫ਼ਤਮ ਤਾਂ ਸ੍ਰੀ ਗੁਰੂ ਨਾਨਕ ਜੀ ਬੋਲਿਆ ਮਾ ਪੀਰ ਜਿੰਦਾ ਪੀਰ ਤਾਂ ਫੇਰ ਮੁਗਲ ਬੋਲਿਆ ਸ਼ੁਮਾਂ ਪੀਰ ਜਿੰਦਰ ਪੀਰ ਤਾਂ ਗੁਰੂ ਨਾਨਕ ਜੀ ਕਹਿਆ ਆਰੇ ਆਰੇ ਮੁਗਲ ਬੋਲਿਆ ਮੁਇਤ ਕਾਦ ਨੇ ਸਤ ਤਾਂ ਗੁਰੂ ਜੀ ਕਹਿਆ ਚਿਗਫਤਮ ਤਾਂ ਮੁਗਲ ਕਹਿਆ ਪੈਦਾਇਸ਼ਦੰ ਮੁਰਦਹ ਜੀ ਹਾਂ ਗੁਰੂ ਨਾਨਕ ਜੀ ਕਹਿਆ ਯਕ ਖੁਦਾਇ ਪੀਰ ਕੁਲ ਆਲਮ ਮੁਰੀਦ ਸ੍ਰੀ ਗੁਰੂ ਨਾਨਕ ਫਕੀਰ ਖਬਰਦਾਰ ਆਹਾ ਤਾਂ ਉਹ ਮੁਗਲ ਪੈਰਾਂ ਉੱਪਰ ਢਹਿ ਪਿਆ ਤਾਂ ਗੁਰੂ ਨਾਨਕ ਜੀ ਕਹਿਆ ਖੁਦਾਇ ਦਿਗਰ ਸਖਾਦਾਰੀ ਤਾਂ ਮੁਗਲ ਬੋਲਿਆ ਸ਼ੁਮਾਂ ਪੀਰ ਮਾ ਮੁਰੀਦ ਤਾਂ ਗੁਰੂ ਨਾਨਕ ਜੀ ਕਿਹਾ ਗੁਫਤ ਸ਼ੁਮਾ ਨਾਮ ਬਾਬਾ ਵਲੀ ਕੰਧਾਰੀ ਤਾਂ ਉਸ ਮੁਗਲ ਨੇ ਕੁਰਨਸ ਕੀਤੀ ਅਤੇ ਸ੍ਰੀ ਗੁਰੂ ਜੀ ਉਸ ਮੁਗਲ ਪਰ ਖੁਸ਼ੀ ਕਰਕੇ ਉਥੋਂ ਵਿਦਾ ਹੋਏ ਅਰ ਕਹਿਣ ਲੱਗੇ ਚਲ ਮਰਦਾਨਾ ਅਤੇ ਭਾਈ ਬਾਲਾ ਤੁਹਾਨੂੰ ਇਕ ਹੋਰ ਫਕੀਰ ਦਾ ਦੀਦਾਰ ਕਰਾ ਲਿਆਵੀਏ ਤਾਂ ਉਥੋਂ ਗੁਰੂ ਨਾਨਕ ਜੀ ਚਲਦੇ ਚਲਦੇ ਵਲੀ ਕੰਧਾਰੀ ਦੇ ਪਾਸ ਆਇ ਪ੍ਰਾਪਤ ਹੋਏ॥ ੧੩੨॥

## ਅਗੇ ਸਾਖੀ ਵਲੀ ਕੰਧਾਰੀ ਦੇ ਪਾਸ ਗਏ

ਤਾਂ ਫੇਰ ਗੁਰੂ ਨਾਨਕ ਜੀ ਅਤੇ ਮਰਦਾਨਾ ਔਰ ਮੈਂ ਤਿੰਨੇ ਓਥੋਂ ਚਲੇ ਚੌਥੇ ਦਿਨ ਵਲੀ ਕੰਧਾਰੀ ਦੇ ਆਇ ਪਹੁੰਚੇ ਤਾਂ ਅਗੇ ਵਲੀ ਕੰਧਾਰੀ ਦੇ ਪਾਸ ਸ਼ਰਫ ਪਠਾਣ ਦੱਖਣੀ ਬੈਠਾ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਆਏ ਆਖਯਾ ਸਲਾਮਾਲੇਕਮ ਵਲੀ ਕੰਧਾਰੀ ਤਾਂ ਵਲੀ ਕੰਧਾਰੀ ਕਿਹਾ ਵਾਲੇ ਕਮ ਸਲਾਮ ਆਈਏ ਬੈਠੀਏ ਪੀਰ ਜੀ ਸ਼ਰਫ ਹਾਜੀ ਹੂਈ ਲੁਤਫ ਹੂਆ ਬਖਸ਼ੀਸ਼ ਹੂਆ ਗੁਰੂ ਨਾਨਕ ਜੀ ਕਿਹਾ ਲੁਤਫ ਖੁਦਾਇ ਬੰਦਾ ਗੁਮਰਾਹੀ ਕਰਮ ਬਖਸ਼ ਇਲਾਹੀ॥ ਤਾਂ ਸ਼ਰਫ ਪਠਾਣ ਬੋਲਿਆ ਪੁਰਸ਼ੀ ਸ਼ਰਫ ਗੁਫਤ ਨਾਨਕ ਦਰੁਸਤ ਮਾਇਆ ਬੋਲੇ ਕੁਲਾਹ ਚਿਹਵਾਲ ਤਾਂ ਗੁਰੂ ਨਾਨਕ ਜੀ ਕਹਿਆ॥ ਕੁਲਹਕੁਲ ਏਕ ਖੁਦਾਇ॥ ਸਭ ਤੇ ਬੇਪਰਵਾਹ॥ ਸਿਫਤ ਧਰੇ ਏਕ ਨਿਸ਼ਾਨਾ॥ ਸਭ ਤੇ ਹੋਇ ਰਹੇ ਬੇਗਾਨਾ॥ ਗੁਫਤ ਨਾਨਕ ਦਰੁਸਤ ਮਾਇਆ॥ ਸਮਝੇ ਤਬ ਜਦ ਖੁਲੇ ਆਇਨਾ। ਤਾਂ ਫੇਰ ਸ਼ਰਫ ਪੁਛਿਆ ਕਫਨੀ ਚਿਕਾਰ ਕਰਦੀ ਤਾਂ ਗੁਰੂ ਨਾਨਕ ਜੀ ਕਹਿਆ। ਕਫਨੀ ਖੌਫ ਖੁਦਾਇ ਕਾ ਦੇਸ। ਮੁਰਦਾ ਹੋਇ ਤਜੇ ਸਭ ਭੇਸ। ਜ਼ੁਲਮ ਜਹਾਨ ਅਲਾਹ ਨੇ ਕੀਆ। ਖਾਲਕ ਏਕ ਅਵਰ ਨਹੀਂ ਦੂਆ। ਗੁਫਤ ਨਾਨਕ ਸੁਣ ਇਆਣੇ। ਦਰੁਸਤ ਮਾਇਨਾ

ਜੋ ਹਕ ਪਛਾਣੇ। ਸ਼ਰਫ ਪੁਰਸੀਦ ਕਹੇ ਲੀਰਾ ਚਿਕਦੀ ਤਾਂ ਗੁਰੂ ਨਾਨਕ ਜੀ ਕਹਿਆ। ਸੇ ਸਾਲਸ ਕੁਲ ਜਹਾਨ। ਚਾਰ ਕਤੇਬ ਛੁਟੇ ਕੁਰਾਨ। ਸ਼ਰਾ ਸ਼ਰੀਅਤ ਮਾਨੇ ਨਾਹੀਂ। ਸ਼ਰੀਅਤ ਮਾਰਫਤ ਦਾਵੇ ਮਾਹੀ॥ ਬਾਹਰੋਂ ਸ਼ਾਹੀ ਅੰਦਰੋਂ ਲਾਲ। ਗੁਫਤਮ ਨਾਨਕ ਦਰ ਪਹੁੰਚੇ ਹਾਲ। ਤਾਂ ਫੇਰ ਸ਼ਰਫ ਪੁਰਸ਼ੀਦ ਕਮਰ ਮੁਕਤਾ ਕਿ ਹਾਵਾਲ। ਤਾਂ ਗੁਰੂ ਨਾਨਕ ਜੀ ਕਿਹਾ। ਮੁਕਤ ਮਿਹਰ ਖੁਦਾਇ ਦੀ ਸ਼ਾਹਦ ਪੀਰ ਬਤਾਇ। ਦੂਜੀ ਸੇਤੀ ਫਾਕਰਾ ਕਰਹੁ ਤਾਂ ਪਾਵਹੁ ਰਾਹ ਨਿਵਾਇ॥ ਐਸੀ ਰਹਿਣੀ ਜੇ ਰਹੈ ਤਾਂ ਹੋਵੈ ਦਰੁਸਤ ਈਮਾਨ ਜੋਰ ਜ਼ੁਲਮ ਨ ਕਿਸੀ ਪਰ ਕਰੋ ਪਕੜ ਹਲੀਮੀ ਖਾਨ ਗੁਫਤ ਨਾਨਕ ਸੁਣ ਸ਼ਰਫ ਆਜਜੀ ਮਕਾਨ। ਤਾਂ ਫੇਰ ਸ਼ਰਫ ਕਹਿਆ ਗੋਦੜੀ ਕਿ ਕਾਰ ਫਕਰਾਂ ਕੰਨ ਤਾਂ ਗੁਰੂ ਨਾਨਕ ਜੀ ਕਹਿਆ। ਗੋਦੜੀ ਗਿਆਨ ਸਮਝੇ ਏਕ ਖੁਦਾਇ। ਸਰੀ ਸਬੂਰੀ ਸਚ ਤਾਗਾ ਪਾਇ। ਸਾਧ ਪੀਰ ਮਿਲ ਸੀਵਏ ਪਾਟ ਨ ਕਬਹੂੰ ਜਾਇ। ਸਭ ਤੇ ਨੀਚ ਕਹਾਈਐ ਤੋ ਕੁਲ ਅੰਗ ਸਮਾਇ॥ ਗੁਫਤ ਨਾਨਕ ਸੁਣ ਸ਼ਰਫ ਚਲੇ ਹੁਕਮ ਰਜਾਇ। ਤਾਂ ਫੇਰ ਸ਼ਰਫ ਪੁਰਸ਼ੀਦ ਕਊਂਸ ਚਿਕਾਰ ਕਰਦੀ ਤਾਂ ਗੁਰੂ ਨਾਨਕ ਜੀ ਕਹਿਆ। ਕਊਂਸ ਕਾ ਮਨ ਬਿੰਦ ਕਰ ਕਹੀਂ ਨਿਕਲ ਨ ਜਾਵੇ। ਪੀਰ ਨਸੀਹਤ ਰਖੀਐ ਆਪਣੇ ਘਰ ਆਵੈ। ਲਗਨ ਸਗਨ ਤਬ ਜਾਗਈ ਜਬ ਏਕ ਦਿਖਾਵੈ।ਦਿਲ ਦਲੀਲ ਉੱਠੇ ਨਹੀਂ ਕਾਈ ਮਨ ਈਮਾਨ ਮਿਲਾਵੈ। ਗੁਫਤਮ ਨਾਨਕ ਸ਼ਰਫ ਸੁਣ ਤਬ ਫਕਰ ਕਹਾਵੈ ਤਾਂ ਫੇਰ ਸ਼ਰਫ ਪੁਰਸ਼ੀਦ ਠੀਕਰ ਚੀਹ ਫਰਮੂਦ। ਤਾਂ ਗੁਰੂ ਨਾਨਕ ਜੀ ਕਹਿਆ। ਠੀਕਰਾ ਉਜੂ ਕੋ ਨਾਮ ਭੀਖ ਕਰ ਲੇਹੁ। ਮਾਗ ਏਕ ਖੁਦਾਇ ਪੈ ਪੀਰ ਫੁਰਮਾਇਸ਼ ਏਹੁ। ਦੂਜਾ ਦਿਲ ਤੋਂ ਦੂਰ ਕਰ ਕਰ ਪੈਦਾ ਨਾ ਪੈਦ। ਐਸੀ ਮਸਲਤ ਹੋਇ ਰਹੁ ਕਬਹੂੰ ਨ ਪੜੀਐ ਕੈਦ। ਗੁਫਤ ਨਾਨਕ ਸ਼ਰਫ ਕੀਤੇ ਪਰ ਕਹਾ ਗੁਮਾਨ। ਫਕਰ ਮਾਰਫਤ ਤਉ ਮਿਲੇ ਦੂਜਾ ਗਿੜੇ ਨਿਸ਼ਾਨ। ਤਾਂ ਫੇਰ ਸ਼ਰਫ ਪੁਰਸ਼ੀਦ ਬੈਰਾਗੀ ਚਿ ਫਰਮਾਇ। ਤਾਂ ਫੇਰ ਗੁਰੂ ਨਾਨਕ ਜੀ ਕਹਿਆ। ਬੈਰਾਗੀ ਬੇਐਬ ਹੋਇ ਰਹੇ। ਕੀਏ ਕੋ ਕੀਆ ਹੀ ਕਹੈ। ਕਰਣਹਾਰੇ ਕੀ ਸਿਫਤ ਬਤਾਇ। ਮਤਲਬ ਪੂਰਾ ਕਰੇ ਖੁਦਾਇ। ਗੁਫਤ ਨਾਨਕ ਸੁਣ ਸ਼ਰਫ ਇਆਣੇ। ਪੀਰ ਪਕੜੇ ਤਬ ਏਕ ਪਛਾਣੇ॥ਸ਼ੇਖ ਸ਼ਰਫ ਪਠਾਣ ਬਿਦਰ ਸ਼ਹਿਰ ਦਾ ਆਹਾ ਬਾਬੇ ਵਲੀ ਕੰਧਾਰੀ ਪਰ ਪਰਚਣ ਆਇਆ ਆਹਾ ਇਹ ਗੋਸ਼ਟ ਕੰਧਾਰ ਵਿਚ ਹੋਈ ਅਰ ਗੰਧਾ ਨਦੀ ਉਤੇ। ਫੇਰ ਸ਼ਰਫ ਗੁਰੂ ਨਾਨਕ ਜੀ ਦੇ ਪੈਰਾਂ ਉਤੇ ਢਹਿ ਪਿਆ ਅਤੇ ਆਖਿਓਸੁ-ਸ਼ੁਮਾਂ ਪੀਰ ਬਾਮੁਰੀਦ ਤਾਂ ਗੁਰੂ ਨਾਨਕ ਜੀ ਕਹਿਆ ਆਪਣੇ ਬਿਦਰ ਸ਼ਹਿਰ ਵਿਚ ਜਾਇ ਰਹੁ ਤਾਂ ਫੇਰ ਸ਼ਰਫ

ਕਹਿਆ ਪੀਰ ਨਾਨਕ ਹਮ ਕੋ ਫੇਰ ਕਦ ਦੀਦਾਰ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਦੀਦਾਰ ਦਿਲ ਵਿਚ ਰਖਿਓ ਜਉ ਭੁਲ ਨਾ ਜਾਵੇ ਸ਼ਰਫ ਨੇ ਕਹਿਆ ਪੀਰ ਜੀ ਦੀਦਾਰ ਦਿਲ ਵਿਚ ਹੋਵੇਗਾ ਪਰ ਫੇਰ ਵੀ ਇਸ ਵਜਾ ਨਹੀਂ ਹੋਵਨੇ ਕਾ ਤਾਂ ਗੁਰੂ ਨਾਨਕ ਜੀ ਕਹਿਆ ਜੇ ਬਹੁਤ ਤਲਬ ਰਖਦੇ ਹੋ ਤਾਂ ਸ਼ਹਿਜ਼ਾਦਾ ਮਰਾਸੀ ਹੋਵੇਗਾ ਉਸਦਾ ਦੀਦਾਰ ਕਰੋਗੇ ਤਾਂ ਹਮਾਰਾ ਹੀ ਦੀਦਾਰ ਹੋਵੇਗਾ॥ ਇਹ ਬਾਤ ਦਰੁਸਤ ਕਰ ਮਾਨੀਓਂ ਤਾਂ ਫੇਰ ਸ਼ਰਫ ਕਹਿਆ ਜੀ ਉਹ ਕਹਾਂ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਉਹ ਜੋ ਖੁਰਮਾ ਸ਼ਹਿਰ ਹੈਸੋ ਊਹਾਂ ਸ਼ਹਿਜ਼ਾਦਾ ਮਰਦਾਨੇ ਕਾ ਬੇਟਾ ਹੋਵੇਗਾ ਓਥੇ ਅਸੀਂ ਉਸਨੂੰ ਛੱਡ ਆਵਾਂਗੇ ਤਾਂ ਫੇਰ ਗੁਰੂ ਜੀ ਕਹਿਆ ਹੇ ਸ਼ਰਫ ਜੀ! ਅਬ ਵਲੀ ਕੰਧਾਰੀ ਜੋ ਹੈ ਸੋ ਉਸ ਕਾ ਦੀਦਾਰ ਕਰੀਏ ਤਾਂ ਸ਼ੇਖ ਸ਼ਰਫ ਨੇ ਕਹਿਆ ਭਲਾ ਪੀਰ ਜੀ ਵੱਡੀ ਇਨਾਇਤ ਹੋਈ ਹੈ ਤਾਂ ਫੇਰ ਵਲੀ ਕੰਧਾਰੀ ਕਹਿਆ ਹਮ ਕਉ ਕੌਲ ਕਰਾਰ ਕਹੋ ਤਾਂ ਗੁਰੂ ਜੀ ਕਹਿਆ ਜੋ ਇਹ ਕਉਲ ਹੈ ਦਾਵਾ ਦੂਰ ਕਰ ਸੰਨਿਆਸੀ ਅਰ ਰਵਾਜੀ ਜੇਤੇ ਫਿਰਕੇ ਹੈਂ ਸਭ ਖੁਦਾਇ ਕੇ ਹੈਨ ਇਉਂ ਹੀ ਜਾਨੇ ਤਾਂ ਫਕੀਰੀ ਉਸ ਕੀ ਹੈ ਤਾਂ ਵਲੀ ਕੰਧਾਰੀ ਕਹਿਆ ਪੀਰ ਜੀ ਜਦ ਦਾ ਦੀਦਾਰ ਤੁਮਾਰਾ ਭਯਾ ਹੈ ਤਬ ਕਾ ਯਿਹ ਦਾਵਾ ਹਮ ਸੇ ਉਠ ਗਇਆ ਹੈ ਖੁਦਾਇ ਸ਼ਰਫ ਹਾਜੀ ਹੂਆ ਔਰ ਭਲਾ ਹੂਆ ਫੇਰ ਵਲੀ ਕੰਧਾਰੀ ਕਹਿਆ ਪੀਰ ਜੀ ਤੁਮ ਹਮ ਕਉ ਸਾਥ ਲੇ ਚਲੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਵਲੀ ਕੰਧਾਰੀ ਅਸਾਂ ਤੈਨੂੰ ਈਹਾਂ ਹੀ ਰਖਣਾ ਹੈ ਤਾਂ ਵਲੀ ਕੰਧਾਰੀ ਕਿਹਾ ਜੀ ਤੁਮਾਰੀ ਰਜਾਇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਯਿਹ ਮੁਲਖ ਤੁਮਾਰਾ ਹੈ। ਬੋਲੋ ਭਾਈ ਜੀ ਵਾਹਿਗੁਰੂ॥੧੩੩॥

## ਅਗੇ ਸਾਖੀ ਹੋਰ ਚਲੀ

ਤਾਂ ਗੁਰੂ ਜੀ ਓਥੋਂ ਚਲਦੇ ਰਹੇ ਜਾਂ ਕਿਤਨਾ ਕੁ ਪੈਂਡਾ ਗਏ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਸੀਂ ਵਲੀ ਕੰਧਾਰੀ ਉੱਪਰ ਬੜੀ ਮੇਹਰਬਾਨੀ ਕੀਤੀ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਇਹ ਅਸਾਂ ਦਾ ਪਿਆਰਾ ਯਾਰ ਹੈਸੀ ਇਸਨੇ ਸਾਡੀ ਤ੍ਰੇਤੇ ਯੁਗ ਵਿਚ ਬਹੁਤ ਸੇਵਾ ਕੀਤੀ ਆਹੀ ਤਾਂ ਫੇਰ ਗੁਰੂ ਅੰਗਦ ਸਾਹਿਬ ਜੀ ਮੈਂ ਪੁਛਿਆ ਹੇ ਗੁਰੂ ਨਾਨਕ ਜੀ ਜੇਕਰ ਤ੍ਰੇਤੇ ਯੁਗ ਵਿਚ ਆਪ ਦਾ ਯਾਰ ਆਹਾ ਤਾਂ ਫੇਰ ਤੁਰਕ ਦੇ ਜਨਮ ਕਿਉਂ ਪਇਆ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਬਾਲਾ ਇਸਨੇ ਤ੍ਰੇਤੇ ਯੁਗ ਵਿਚ ਕੁਭਾ ਮਾਰਿਆ ਹੈਸੀ ਇਸ ਵਾਸਤੇ ਇਸਨੇ ਤੁਰਕ ਦੇ ਘਰ ਜਨਮ ਲਿਆ

ਹੈ ਅਤੇ ਅਸਾਡਾ ਇਸਦੇ ਨਾਲ ਬਚਨ ਆਹਾ ਤੇ ਨਾਲੇ ਦੀਨਾ ਨਾਥ ਨਾਲ ਵੀ ਅਸਾਡਾ ਬਚਨ ਆਹਾ ਅਤੇ ਵਲੀ ਕੰਧਾਰੀ ਨਾਲ ਸ਼ੇਖ ਸ਼ਰਫ ਵੀ ਪੂਰਨ ਹੋਇ ਗਿਆ ਹੈ ਤਾਂ ਮਰਦਾਨੇ ਪੁਛਿਆ ਜੀ ਸ਼ੇਖ ਸ਼ਰਫ ਵਲੀ ਕੰਧਾਰੀ ਜਿਹਾ ਹੋਇਆ ਹੈ ਜੀ ਕਿ ਕੁਝ ਘਟ ਹੋਇਆ ਹੈ ਜੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਮਰਦਾਨਾ ਵਲੀ ਕੰਧਾਰੀ ਤਾਂ ਬਹੁਤ ਦੂਰ ਹੈ ਪਰ ਮਰਦਾਨਾ ਸ਼ੇਖ ਸ਼ਰਫ ਵੀ ਆਪਣੇ ਜੋਗਾ ਹੋਇ ਰਹਿਆ ਹੈ ਅਤੇ ਸ਼ੇਖ ਸ਼ਰਫ ਪਾਸੋਂ ਦੁਇ ਹੋਰ ਭੀ ਸਿੱਝਣਗੇ ਪਰ ਵਲੀ ਕੰਧਾਰੀ ਪਾਸੋਂ ਸੈਂਕੜੇ ਜੀਓ ਉਧਰਨਗੇ ਕਿਉਂਕਿ ਵਲੀ ਕੰਧਾਰੀ ਗੁਰੂ ਦੇ ਸਮਾਨ ਹੋਇਆ ਹੈ ਤਾਂ ਫੇਰ ਮਰਦਾਨੇ ਪੁਛਿਆ ਜੀ ਦੀਨਾ ਨਾਥ ਕਿਹਾ ਕੁ ਹੈਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਦੀਨਾ ਨਾਥ ਅਗੇ ਹੀ ਪੂਰਨ ਆਹਾ ਦੀਨਾ ਨਾਥ ਦੀ ਬਿਹੰਗਮ ਭਗਤੀ ਹੋਈ ਅਤੇ ਅਸਾਡੀ ਪੰਖ ਭਗਤੀ ਹੈ ਤਾਂ ਮਰਦਾਨੇ ਪੁਛਿਆ ਗੁਰੂ ਜੀ ਉਸ ਕੀ ਬਿਹੰਗਮ ਭਗਤੀ ਕਿਉਂ ਕਰ ਹੋਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਮਰਦਾਨਿਆਂ ਉਸਦੀ ਬਿਹੰਗਮ ਭਗਤੀ ਏਸ ਵਾਸਤੇ ਹੋਈ ਹੈ ਜੋ ਮਾਇਆ ਉਸਨੂੰ ਲੱਗੀ ਨਹੀਂ ਜੰਮਦਿਆਂ ਭਗਤ ਲੈਂਦੋ ਈ ਆਇਆ ਨਾ ਗ੍ਰਹਿਸਤ ਨਾ ਕਸਬ ਅਗੇ ਟਹਿਲ ਕਰਨ ਤੇ ਹੋਰ ਨਾ ਇਸਨੂੰ ਘਾਟੇ ਦਾ ਸ਼ੋਕ ਨਾ ਇਸਨੂੰ ਵਾਧੇ ਦਾ ਹਰਖ ਤੇ ਜਾਂ ਵੱਡਾ ਹੋਸੀ ਤਾਂ ਗ੍ਰਹਿਸਤ ਕਰਸੀ ਤਾਂ ਸਾਰੀ ਉਲਾਦ ਇਸਦੀ ਮਹਾਂ ਪੁਰਸ਼ ਹੋਸੀ ਤੇ ਅਸਾਂ ਨੂੰ ਪਹਿਲੇ ਹੀ ਗ੍ਰਹਿਸਤ ਹੋਇਆ ਹੈ ਅਤੇ ਉਸਦੀ ਏਸ ਵਾਸਤੇ ਬਿਹੰਗਮ ਭਗਤੀ ਹੋਈ ਤਾਂ ਫੇਰ ਮਰਦਾਨੇ ਅਰਦਾਸ ਕੀਤੀ ਹੇ ਸਤਿਗੁਰੂ ਜੀ ਏਸ ਕਾਬਲ ਸ਼ਹਿਰ ਦੇ ਵਿਚ ਭੀ ਕੋਈ ਮਹਾਂ ਪੁਰਖ ਹੈ ? ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਮਰਦਾਨਾ ਏਥੇ ਵੀ ਇਕ ਹੈ ਪਰ ਪਠਾਣਾਂ ਵਿਚ ਹੈ ਅਤੇ ਬਾਬੂ ਖੇਲਦੀ ਦੇਹ ਵਿਚ ਹੈ ਪਰ ਅਜੇ ਮੁਸ਼ਕਿਆ ਨਹੀਂ ਤਾਂ ਮਰਦਾਨੇ ਆਖਿਆ ਜੀ ਉਸਨੂੰ ਭੀ ਮਿਲੋਗੇ ? ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਅਸਾਂ ਉਸਨੂੰ ਜ਼ਰੂਰ ਮਿਲਣਾ ਹੈ ਤਾਂ ਗੁਰੂ ਨਾਨਕ ਜੀ ਤੇ ਮਰਦਾਨਾ ਜੀ ਤੇ ਮੈਂ ਜਾਇ ਬਾਬੂ ਖੇਲਦੀ ਵਿਚ ਜਾਇ ਵੜੇ ਅਗੇ ਦੇਖਣ ਤਾਂ ਕਿਆ ਦੇਖਣ ਜੋ ਇਕ ਹੱਟੀ ਖਾਲੀ ਪਈ ਸੀ ਉੱਪਰ ਬੈਠ ਗਏ ਤਾਂ ਇਕ ਪਠਾਣ ਆਇਆ ਤੇ ਕਹਿਣ ਲੱਗਾ ਅਰੇ ਗੁੰਚੇ ਤੁਮ ਕੌਣ ਹੋ ਤਾਂ ਗੁਰੂ ਨਾਨਕ ਜੀ ਕਹਿਆ ਹਮ ਬੰਦੇ ਖੁਦਾਇਕੇ ਹੈਂ ਤਾਂ ਫੇਰ ਪਠਾਣ ਨੇ ਸ੍ਰੀ ਗੁਰੂ ਨਾਨਕ ਜੀ ਨੂੰ ਕਿਹਾ ਅਰੇ ਗੁੰਚੇ ਬੰਦੇ ਤੋ ਸਭੀ ਖੁਦਾਇ ਕੇ ਹੈਨ ਅਰ ਆਪ ਜੋ ਏਥੇ ਬੈਠੇ ਹੋ ਕਿਸ ਨਾਲ ਕੰਮ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਪਠਾਣ ! ਹਮ ਫਕੀਰ ਹੈਂ

ਅਤੇ ਈਹਾਂ ਹਮਾਰਾ ਇਕ ਅਸ਼ਨਾਉ ਹੈ ਤਾਂ ਫੇਰ ਪਠਾਣ ਨੇ ਕਹਿਆ ਉਹ ਕਉਣ ਹੈ ਅਰ ਉਸਕਾ ਨਾਮ ਕਿਆ ਹੈ ਤਾਂ ਫੇਰ ਨਾਨਕ ਜੀ ਕਹਿਆ ਅਰੇ ਖਾਨ ਉਹ ਖੱਤ੍ਰੀ ਹੈ ਤੇ ਨਾਉ ਉਸ ਕਾ ਮਾਣਾ ਹੈ ਤਾਂ ਫੇਰ ਪਠਾਣ ਕਹਿਆ ਅਰੇ ਗੁੰਚੇ ਓਸਕੇ ਬਾਪ ਕਾ ਕਿਆ ਨਾਉਂ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਅਰੇ ਭਾਈ ਉਸਕੇ ਬਾਪ ਕਾ ਨਾਮ ਖਾਨ ਚੰਦ ਹੈ ਤਾਂ ਪਠਾਣ ਨੇ ਕਹਿਆ ਚਲੋ ਭਾਈ ਮੈਂ ਤੁਹਾਨੂੰ ਲੈ ਚਲਦਾ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਰੇ ਪਠਾਣ ਹੋ ਨਹੀਂ ਜਾਤਾ ਉਹ ਆਪੇ ਹੀ ਆਵੇਗਾ ਤਾਂ ਉਸ ਪਠਾਣ ਨੇ ਜਾਕਰ ਉਸ ਖਤ੍ਰੀ ਕੋ ਕਹਿਆ ਅਰੇ ਮਾਣੇ ਤੇਰੇ ਦੁਇ ਫਕੀਰ ਅਸ਼ਨਾਉ ਹੈਂ ਤੇ ਬਜ਼ਾਰ ਵਿਚ ਬੈਠੇ ਹੈਨ ਤੇ ਕਹਿਤੇ ਹੈਨ ਕਿ ਖਾਨ ਚੰਦ ਖਤ੍ਰੀ ਦਾ ਪੁੱਤਰ ਮਾਣਾ ਅਸਾਡਾ ਅਸ਼ਨਾਉ ਹੈ ਤੇ ਮੈਂ ਉਹਨਾਂ ਦਰਵੇਸ਼ਾਂ ਨੂੰ ਕਹਿਆ ਕਿ ਮੇਰੇ ਨਾਲ ਚਲੋ ਮੈਂ ਤੁਹਾਨੂੰ ਮਾਣੇ ਪਾਸ ਲੈ ਚਲਦਾ ਹਾਂ ਤਾਂ ਉਨ੍ਹਾਂ ਕਿਹਾ ਭਾਈ ਅਸੀਂ ਨਹੀਂ ਚਲਦੇ ਉਹ ਆਪੇ ਆਵੇਗਾ ਤਾਂ ਉਸ ਖੱਤ੍ਰੀ ਨੇ ਕਿਹਾ ਉਥੇ ਮੇਰਾ ਤੇ ਕੋਈ ਅਸ਼ਨਾਉ ਨਹੀਂ ਤਾਂ ਪਠਾਣ ਨੇ ਕਿਹਾ ਅਰੇ ਭਾਈ ਮਾਣਾ ਤੋ ਤੇਰਾ ਹੀ ਨਾਉਂ ਹੈ ਅਤੇ ਉਹ ਤੇਰਾ ਹੀ ਨਾਉਂ ਲੇਤੇ ਹੈਂ ਨਹੀਂ ਤਾਂ ਹਮ ਅਪਨੇ ਘਰ ਸੇ ਟੁਕੜਾ ਲੇ ਜਾਤੇ ਜਾਂ ਇਹ ਬਾਤ ਸੁਣੀ ਤਾਂ ਮਾਣ ਚੰਦ ਏਹ ਬੀਚਾਰ ਕੀਤੀ ਭਾਈ ਮੈਂ ਚਲਾਂ ਤੋ ਸਹੀ ਤਾਂ ਮਾਣ ਚੰਦ ਦੋਇ ਸੇਰ ਮੇਵਾ ਲੈਕੇ ਗਿਆ ਜਾਇ ਕਰ ਦੇਖੇ ਤਾਂ ਦੋ ਫਕੀਰ ਬੈਠੇ ਹਨ ਇਨਕਾ ਭੇਦ ਕੁਛ ਨਹੀਂ ਮਾਲੂਮ ਹੋਤਾ ਤੋ ਮਾਣੇ ਨੇ ਜਾਇ ਕਿਹਾ ਹੇ ਫਕੀਰ ਜੀ ਪੈਰੀਂ ਪਏ ਤੇ ਮੇਵਾ ਅਗੇ ਰਖਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਆਓ ਮਾਣ ਚੰਦ ਸਤ ਕਰਤਾਰ ਆਓ ਬੈਠੀਏ ਤਾਂ ਫੇਰ ਮਾਣ ਚੰਦ ਕਿਹਾ ਹੇ ਫਕੀਰ ਜੀ ਅਤੀਤ ਫਕੀਰ ਤਾਂ ਸਭਕੇ ਅਸ਼ਨਾਉ ਹੈਨ ਤੇ ਫਕੀਰ ਦੇ ਸਭ ਕੋਈ ਸੇਵਕ ਹਨ ਪਰ ਹੇ ਨਿਰੰਕਾਰ ਜੀ ਆਪ ਮੇਹਰਬਾਨੀ ਕਰਕੇ ਕਹੋ ਜੀ ਆਪ ਮੇਰੇ ਕਦਕੇ ਅਸ਼ਨਾਉ ਹੋਜੀ ਏਹ ਮੈਂ ਪੂਛਤਾ ਹੋਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਮਾਣ ਚੰਦ ਤੈਨੂੰ ਆਪੇ ਹੀ ਖਬਰ ਹੋ ਜਾਵੇਗੀ ਤਾਂ ਫੇਰ ਮਾਣ ਚੰਦ ਨੇ ਕਿਹਾ ਹੇ ਦੀਨਾ ਨਾਥ ਜੀ ਆਪਕਾ ਨਾਉ ਕਿਆ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਮਾਣ ਚੰਦ ਮੇਰਾ ਨਾਉਂ ਨਾਨਕ ਨਿਰੰਕਾਰੀ ਹੈ ਤੇ ਇਸਦਾ ਨਾਉ ਬਾਲਾ ਹੈ ਤੇ ਇਕ ਸਾਡਾ ਮਰਾਸੀ ਹੈ ਜੋ ਬਾਹਰ ਹੈ ਤਾਂ ਮਾਣ ਚੰਦ ਨੇ ਕਿਹਾ ਜੀ ਆਪਦਾ ਵਤਨ ਕੌਣ ਜਗਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਮਾਣ ਚੰਦ ਦੇਸ ਵਤਨ ਸਭੇ ਸਮਝ ਲਏਂਗਾ ਤੈਨੂੰ ਖਬਰ ਹੈ ਦੇਸ ਵਤਨ ਦੀ ਤਾਂ ਮਾਣ ਚੰਦ ਨੇ ਕਿਹਾ ਜੀ ਦੇਖੇ ਨਾ ਹੋਣਗੇ ਤੇ ਸੁਣੇ ਤਾਂ ਹੋਣਗੇ ਜੀ ਤਾਂ ਸ੍ਰੀ ਗੁਰੂ

ਨਾਨਕ ਜੀ ਸ਼ਬਦ ਬੋਲਿਆ। ਦੇਸ ਹਮਾਰਾ ਬੇਗਮ ਪੁਰ ਕਹਾਏ ਤਿਸ ਵਤਨ ਸੇ ਆਏ॥ ਰਾਜਾ ਤਿਸਕਾ ਏਕੰਕਾਰ ਹੈ ਤਿਸਨੇ ਈਹਾਂ ਪਠਾਏ॥ ਮਾਣ ਚੰਦ ਕੋ ਰਾਹ ਬਤਾਯਾ ਨਿਰਮਲ ਮਾਰਗ ਪਾਯਾ॥ ਨਾਨਕ ਕਹੇ ਸੁਣ ਮਾਣ ਚੰਦ ਜੀ ਹਮ ਤੁਮ ਕਉ ਤਦ ਬੁਲਾਯਾ॥ ਤਾਂ ਮਾਣ ਚੰਦ ਨੇ ਕਿਹਾ ਤੁਮ ਤੋ ਔਰ ਬਾਤਾਂ ਕਰਤੇ ਹੋ ਏਹ ਤੋ ਸੰਸਾਰ ਮੇਂ ਬਾਤਾਂ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਮਾਣ ਚੰਦ ਏਹ ਬਾਤਾਂ ਅਸਲ ਹਨ ਅਤੇ ਉਹ ਬਾਤਾਂ ਨਕਲੀ ਹੈਨ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਕਿਹਾ ਰਾਗ ਤਿਲੰਗ ਦੇ ਵਿਚ॥ ਰਾਗ ਤਿਲੰਗ ਮਹਲਾ ੧॥ ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ॥ ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ॥੧॥ ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ॥ ਰਹਾਉ॥ ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥ ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ॥੨॥ ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ॥ ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ॥੩॥ ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ॥ ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ॥੪॥ ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ॥ ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ॥੫॥ ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ॥ ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ॥੬॥ ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ॥ ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ॥੭॥ ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ॥ ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ॥ ੮॥ ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ॥ ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ॥੯॥ ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ॥ ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ॥੧੦॥

ਤਾਂ ਫੇਰ ਮਾਣ ਚੰਦ ਕਿਹਾ ਹੇ ਗੁਰੂ ਜੀ ਇਸ ਜੀਵ ਦਾ ਭਲਾ ਕਿਉਂ ਕਰ ਹੋਵੇ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਮਾਣ ਚੰਦ ਜੀਉ ਕਾ ਭਲਾ ਤਦ ਹੋਵੇ ਜਾਂ ਇਸ ਨੂੰ ਬਿਨਾਂ ਪ੍ਰਮੇਸ਼ਰ ਹੋਰ ਕੋਈ ਚਿਤ ਨਾ ਰਹੇ ਸਾਸ ਸਾਸ ਕਰਤਾਰ ਹੀ ਯਾਦ ਕਰਦਾ ਰਹੇ ਤਾਂ ਮਾਣ ਚੰਦ ਕਿਹਾ ਜੀ ਕੋਈ ਬਿਧਿ ਬਤਾਈਐ ਜਿਸ ਕਰ ਕਰਤਾਰ ਚਿਤ ਆਵੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਮਾਣ ਚੰਦ ਭੁਖ ਦਾ ਸੰਸਾ ਨਾ ਕਰ ਤੇ ਨੰਗ ਦਾ ਸੰਸਾ ਨਾ ਕਰ ਇਕ ਕਰਤਾਰ ਦਾ ਸੰਸਾ ਕਰ ਜੋ ਮੈਨੂੰ ਕਰਤਾਰ ਵਿਸਰ ਗਿਆ ਹੈ ਤਾਂ

ਕਰਤਾਰ ਚਿਤ ਆਵੀ ਤਾਂ ਮਾਣ ਚੰਦ ਕਿਹਾ ਧੰਨ ਹੋ ਗੁਰੂ ਜੀ ਇਹ ਕਹਿ ਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਤੇ ਢਹਿ ਪਿਆ ਤਾਂ ਸ੍ਰੀ ਗੁਰੂ ਨਾਨਕ ਜੀ ਆਪਦੇ ਹੱਥ ਦਾ ਡੰਡਾ ਦਿੱਤਾ ਤੇ ਕਹਿਓ ਨੇ ਸੁਣ ਭਾਈ ਮਾਣ ਚੰਦ ਇਸ ਡੰਡੇ ਕੋ ਖਬਰਦਾਰ ਕਰਕੇ ਰੱਖਣਾ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਬਚਨ ਮੰਨਕਰ ਮਾਣ ਚੰਦ ਉਹ ਡੰਡਾ ਲੇਕਰ ਆਪਨੇ ਸਿਰ ਤੇ ਰਖਿਆ ਫੇਰ ਅੱਖੀਆਂ ਉਤੇ ਰਖਿਆ ਜਾਂ ਸਿਰ ਨਾਲ ਛੁਹਿਆ ਤਾਂ ਉਸੇ ਵਕਤ ਮਾਣ ਚੰਦ ਦੇ ਕਪਾਟ ਖੁਲ ਗਏ ਅਗਮ ਨਿਗਮ ਦੀ ਸੋਝੀ ਹੋਇ ਗਈ ਸ੍ਰੀ ਗੁਰੂ ਨਾਨਕ ਜੀ ਦੀ ਕ੍ਰਿਪਾ ਸੇ ਮਾਣ ਚੰਦ ਪੂਰਨ ਭਇਆ ਅਤੇ ਮਸਤ ਹੋਇ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸੁਣ ਭਾਈ ਮਾਣ ਚੰਦ ਸ੍ਰੀ ਕਰਤਾਰ ਨੂੰ ਯਾਦ ਰਖਣਾ ਅਤੇ ਜਤ ਧਰਮ ਵਿਖੇ ਇਸਥਿਤ ਰਹਿਣਾ ਆਏ ਸੰਤ ਸਾਧ ਦੀ ਸੇਵਾ ਕਰਨੀ ਵੰਡ ਖਾਣਾ ਗਰੀਬ ਦੀ ਪਾਲਣਾ ਕਰਨੀ ਅਰ ਸ਼ੁਧ ਸਰੂਪ ਪੂਰਨ ਪਾਰਬ੍ਰਹਮ ਹੈ ਉਸ ਵਿਖੇ ਮਨ ਦ੍ਰਿੜ ਰੱਖਣਾ ਇਹ ਉਤਰ ਪ੍ਰਸ਼ਨ ਸ੍ਰੀ ਗੁਰੂ ਜੀ ਮਾਣ ਚੰਦ ਦੇ ਨਾਲ ਕੀਤੇ ਅਤੇ ਕੁਛਕੁ ਕਾਲ ਸ੍ਰੀ ਗੁਰੂ ਨਾਨਕ ਜੀ ਕਾਬਲ ਦੀ ਧਰਤੀ ਵਿਚ ਰਹੇ ਅਰ ਅਨੇਕ ਜੀਆਂ ਦਾ ਉਧਾਰ ਕੀਤਾ ਤੇ ਨਾਮ ਦਾ ਪ੍ਰਚਾਰ ਚਲਾਇਆ॥ ਫੇਰ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਮਰਦਾਨਾ ਹੁਣ ਤੈਨੂੰ ਸਿੰਧ ਦੀ ਧਰਤੀ ਦੀ ਸੈਲ ਕਰਾਇ ਲਿਆਵੀਏ ਤਾਂ ਮਰਦਾਨੇ ਕਿਹਾ ਸ੍ਰੀ ਗੁਰੂ ਜੀ ਜਿਵੇਂ ਤੈਂਡੀ ਰਜਾਇ ਜਿਧਰ ਆਪ ਜਾਵੋਗੇ ਓਧਰ ਹੀ ਪਰਉਪਕਾਰ ਕਰੋਗੇ ਤਾਂ ਫੇਰ ਸ੍ਰੀ ਸਤਿਗੁਰੂ ਜੀ ਮੇਰੇ ਤਾਈਂ ਕਿਹਾ ਕਿਉਂ ਬਾਲਾ ਮਰਦਾਨਾ ਕਿਆ ਕਹਿੰਦਾ ਹੈ ਤਾਂ ਮੈਂ ਆਖਿਆ ਜੀ ਬਾਬਾ ਜੀ ਮਰਦਾਨਾ ਸੱਚ ਆਖਦਾ ਹੈ ਜੀ ਅਤੇ ਜਿਵੇਂ ਆਪ ਦੀ ਰਜਾਇ ਜੀ ਹੁਣ ਕਿਥਾਊਂ ਚਲਦੇ ਹੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਜਿਧਰ ਕਰਤਾਰ ਲੈ ਜਾਸੀ ਉਧਰ ਹੀ ਚਲੀਏਂਗੇ ਤਾਂ ਫੇਰ ਸ੍ਰੀ ਗੁਰੂ ਜੀ ਮਾਣ ਚੰਦ ਨੂੰ ਕਰਤਾਰ ਕਰਤਾਰ ਕੀਤੀ ਅਗੋਂ ਮਾਣ ਚੰਦ ਕਿਹਾ ਸਤਿ ਕਰਤਾਰ ਤਾਂ ਸ੍ਰੀ ਗੁਰੂ ਜੀ ਉਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੩੪॥

## ਅਗੇ ਸਾਖੀ ਬਾਲ ਗੁੰਦਾਈ ਦੇ ਟਿਲੇ ਦੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਉਥੋਂ ਕਾਬਲ ਦੀ ਧਰਤੀਓਂ ਚਲਦੇ ਚਲਦੇ ਬਾਲ ਗੁੰਦਾਈ ਦੇ ਟਿਲੇ ਆਇ ਪ੍ਰਾਪਤ ਹੋਏ ਅਤੇ ਟਿਲੇ ਦੇ ਬਾਹਰ ਕੋਹ ਅੱਧ ਉੱਪਰ ਆਇ ਬੈਠੇ ਪਰ

ਬਾਲ ਗੁੰਦਾਈ ਪੂਰਨ ਸਾਧ ਆਹਾ ਬਸਤ੍ਰ ਅਰ ਪ੍ਰਸਾਦਿ ਤਿਆਰ ਕਰਵਾਇਕੇ ਰਖ ਛੋਡਦਾ ਸੀ ਆਏ ਸਾਧ ਸੰਤ ਮਹਾਤਮਾ ਅਰ ਅਤਿਥੀ ਦੀ ਵੀ ਸੇਵਾ ਕਰਦਾ ਸੀ ਅਰ ਜੋ ਥਕਿਆ ਹੋਇਆ ਹੋਵੇ ਸੋ ਉਸਕੇ ਵਾਸਤੇ ਘੋੜਾ ਜਾਂ ਪਾਲਕੀ ਭੇਜ ਕਰ ਸਾਧਾਂ ਨੂੰ ਭੇਜਕੇ ਅਰਦਾਸ ਸੰਯੁਕਤ ਮੰਗਾਇ ਲੈਂਦਾ ਸੀ ਜਬ ਜੋਗੀਸ਼ਰ ਨੇ ਸੁਣਿਆਂ ਕਿ ਅਤੀਤ ਫਕੀਰ ਬੈਠੇ ਹੈਨ ਤਾਂ ਬਾਲ ਗੁੰਦਾਈ ਗੁਰੂ ਨੇ ਕਿਹਾ ਜਾਵੋ ਸਿਧੋ ਤਪੀਓ ਜਾਕਰ ਸੰਤਾਂ ਕੋ ਲੈ ਆਵੋ ਤਾਂ ਸਿਧ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਆਕਰ ਆਖਣ ਲੱਗੇ ਚਲੋ ਸੰਤ ਜੀ ਆਸਨ ਉੱਪਰ ਚਲ ਕਰ ਬੈਠੋ ਜੀ ਏਥੇ ਦੇਖਹੁ ਬਹੁਤ ਮੀਂਹ ਆਇਆ ਹੈ ਜੀ ਸੋ ਆਪ ਚਲ ਕਰ ਮੰਦਰ ਮੇਂ ਅਰਾਮ ਕਰੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਜੋਗੀਸ਼ਰੋ ! ਹਮ ਅਤੀਤ ਫਕੀਰ ਹੈਂ ਜਹਾਂ ਹੀ ਗੁਜ਼ਰੀ ਤਹਾਂ ਹੀ ਗੁਜਾਰ ਲਈ ਭਾਈ ਤੁਮ ਜਾਵੋ ਮੰਦਰੋਂ ਮੇਂ ਤਾਂ ਉਨ੍ਹਾਂ ਜੋਗੀਸ਼ਰਾਂ ਜਾਕਰ ਬਾਲ ਗੁੰਦਾਈ ਕੋ ਕਹਾ ਹੇ ਨਾਥ ਜੀ ਬਾਹਰ ਤ੍ਰੈ ਫਕੀਰ ਬੈਠੇ ਹਨ ਹਮ ਨੇ ਬਹੁਤ ਕਹਾ ਉਹ ਨਹੀਂ ਆਵਤੇ ਜਾਂ ਇਹ ਬਾਤ ਸੁਣੀ ਤਾਂ ਗੁਰੂ ਨਾਥ ਆਪ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਆਇਆ ਅਤੇ ਆ ਕਰ ਕਹਿਆ ਸੁ ਆਦੇਸ ਹੋ ਤਪਾ ਆਦੇਸ ਤਾਂ ਗੁਰੂ ਨਾਨਕ ਜੀ ਕਿਹਾ ਆਦਿ ਓਅੰਕਾਰ ਕੋ ਆਦੇਸ ਆਵੋ ਜੀ ਬਾਲ ਗੁੰਦਾਈ ਜੀ ਬੈਠੀਏ ਤਾਂ ਫੇਰ ਬਾਲਾ ਤੇ ਗੁੰਦਾਈ ਕਿਹਾ ਤਪਾ ਜੀ ਆਪਦਾ ਨਾਮ ਕਿਆ ਹੈ ਤਾਂ ਗੁਰੂ ਨਾਨਕ ਜੀ ਕਿਹਾ ਨਾਥ ਜੀ ਹਮਾਰਾ ਨਾਉਂ ਨਾਨਕ ਨਿਰੰਕਾਰੀ ਹੈ ਫੇਰ ਬਾਲ ਗੁੰਦਾਈ ਆਖਿਆ ਤਪਾ ਜੀ ਆਪ ਮੰਦਰ ਮੇਂ ਚਲੋ ਜੀ ਗੁਜਾਰਾ ਕਰੀਏ ਜੀ ਉੱਪਰ ਤੇ ਬਰਖਾ ਆਈ ਹੈ ਜੀ ਏਹ ਬਾਤ ਕਹਿ ਕਰ ਬਾਲ ਗੁੰਦਾਈ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਨਾਥ ਜੀ ਹਮ ਅਤੀਤ ਫਕੀਰ ਹੈਂ ਜਹਾਂ ਬੀਤੀ ਤਹਾਂ ਹੀ ਬੀਤੀ ਅਤੇ ਕਹਾਂ ਕਹਾਂ ਮੰਦਰ ਕੋ ਖੋਜੇਂਗੇ ਤਾਂ ਬਾਲ ਗੁੰਦਾਈ ਆਖਿਆ ਤਪਾ ਜੀ ਫਕੀਰ ਕੋ ਤੋ ਐਸੇ ਹੀ ਚਾਹੀਦਾ ਹੈ ਪਰਜੋ ਅਲੇਖ ਪੁਰਖ ਭੇਜ ਦੇਵੇ ਸੰਤੋਖ ਸੇ ਵਰਤ ਲੈਣਾ ਚਾਹੀਏ ਇਸ ਸਮੇਂ ਫਕੀਰ ਨੂੰ ਹਰਖ ਨਹੀਂ ਕਰਨਾ ਚਾਹੀਦਾ ਚਲੋ ਜੀ ਆਸਨ ਪਰ ਬਸੇਰਾ ਕਰੋ ਰਾਤ ਕੋ ਆਪ ਤੋ ਮਹਾਂ ਪੂਰਨ ਪੁਰਖ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਨਾਥ ਦੇ ਨਾਲ ਉਠ ਕਰ ਤੁਰ ਪਏ ਅਤੇ ਮਹੰਤ ਨੇ ਪਹਿਲਾਂ ਤਾਂ ਸ੍ਰੀ ਗੁਰੂ ਜੀ ਕੋ ਤਰਹ ਤਰਹ ਦੇ ਮੰਦਰ ਦਿਖਾਏ ਫੇਰ ਘੋੜੇ ਦਿਖਾਏ ਫੇਰ ਬਸਤਰ ਦਿਖਲਾਏ ਅਰ ਰਸੋਈ ਵਾਲਾ ਭੰਡਾਰਾ ਦਿਖਾਇਆ ਅਰ ਕਈ ਤਰਹ ਦੇ ਪਦਾਰਥ ਨਿਮਰਤਾ ਨਾਲ ਥਾਲਾਂ ਵਿਚ ਪਰੋਸ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਅਗੇ ਆਣ

ਰਖੇ ਤਾਂ ਬਾਲ ਗੁੰਦਾਈ ਆਖਿਆ ਤਪਾ ਜੀ ਇਹ ਸਭ ਅਕਾਲ ਪੁਰਖ ਦੀ ਮਾਇਆ ਹੈ ਹਮ ਤੋ ਸੇਵਾ ਕਰਤੇ ਹੈਂ ਸੰਤੋਂ ਅਰ ਮਹਾਤਮੋਂ ਕੀ ਔਰ ਆਏ ਗਏ ਅਤਿਥੀ ਕੀ ਔਰ ਹੇ ਤਪਾ ਜੀ ਹਮਾਰੀ ਖੁਰਾਕ ਤੋ ਇਹ ਰੋਟੀ ਹੈ ਭਖੜੇ ਕੇ ਆਟੇ ਕੀ ਔਰ ਸਾਗ ਅਲੂਣਾ ਹਮ ਔਰ ਕੁਛ ਨਹੀਂ ਅੰਗੀਕਾਰ ਕਰਤੇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਬਾਲ ਗੁੰਦਾਈ ਤੂੰ ਅਸਲ ਜੋਗੀਸ਼ਰ ਹੈਂ ਤੈਂ ਭਲੀ ਸਮਝੀ ਹੈ ਗ੍ਰਹਿਸਤ ਕੋ ਤਿਆਗ ਕੇ ਜੋਗੀ ਹੋਣਾ ਤੇ ਫੇਰ ਰਸਕਸ ਨਾ ਛੋਡਣੇ ਤੇ ਜੋਗੀ ਹੋਣੇ ਕਾ ਕਿਆ ਫਾਇਦਾ ਹੈ ਮਹਾਤਮਾ ਕੇ ਇਹੀ ਲੱਛਣ ਹੈਨ ਜੋ ਮਨ ਨੂੰ ਪ੍ਰਮੇਸ਼ਰ ਨਾਲ ਜੋੜਨਾ ਅਤੇ ਪਦਾਰਥਾਂ ਨਾਲੋਂ ਤੋੜਨਾ ਔਰ ਨਿਜ ਸਰੂਪ ਧਿਆਨ ਰਖਣਾ ਸਰਬ ਮੇਂ ਪੂਰਨ ਮਾਨਣਾ ਨੰਗੇ ਭੁਖੇ ਨੂੰ ਛਾਦਨ ਭੋਜਨ ਦੇਣਾ ਹੇ ਨਾਥ ਜੀ ਆਪ ਪੂਰਨ ਸਾਧ ਹੋ ਅਤੇ ਜੋ ਚੇਲਾ ਹੋਵੇ ਉਸਨੂੰ ਐਸਾ ਹੀ ਉਪਦੇਸ਼ ਕਰਨਾ ਤਾਂ ਆਪ ਪਰਮ ਧਾਮ ਕੇ ਹਿਤਕਾਰੀ ਹੋਵੋਗੇ ਇਹ ਚਰਚਾ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਓਥੇ ਰਾਤ ਰਹੇ ਜਬ ਪ੍ਰਾਤਹਕਾਲ ਹੋਈ ਤਾਂ ਸ੍ਰੀ ਗੁਰੂ ਜੀ ਬਾਲ ਗੁੰਦਾਈ ਉੱਪਰ ਖੁਸ਼ੀ ਕਰਕੇ ਕਹਿਣ ਲੱਗੇ ਹੇ ਜੋਗੀਸ਼ਰ ਜੀ ਸਾਡੀ ਕਰਤਾਰ ਕਰਤਾਰ ਤਾਂ ਬਾਲ ਗੁੰਦਾਈ ਕਹਿਆ ਹੇ ਤਪਾ ਜੀ ਉਦਾਸ ਕਿਉਂ ਹੋਏ ਹੋ ਕੋਈ ਕਾਲ ਤਾਂ ਦਰਸ਼ਨ ਦੇਉ ਅਰ ਦਰਸ਼ਨ ਲਓ ਅਤੇ ਨਾਲ ਹੋਰ ਸਿਧ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਤੇ ਭਏ ਕਹਿਣ ਲੱਗੇ ਤਪਾ ਜੀ ਅਜੇ ਤਾਂ ਕੋਈ ਭੀ ਬਾਤ ਨਹੀਂ ਕੀਤੀ ਜੀ ਤਾਂ ਗੁਰੂ ਨਾਨਕ ਜੀ ਸਭਨਾਂ ਕਉ ਕ੍ਰਿਪਾ ਦ੍ਰਿਸ਼ਟੀ ਕਰੀ ਅਤੇ ਉਥੋਂ ਵਿਦਿਆ ਹੋਏ ਨਾਲ ਮਰਦਾਨਾ ਅਤੇ ਨਾਲ ਮੈਂ ਜਿਉਂ ਅੰਤਰ ਧਿਆਨ ਹੋਏ ਤੇ ਇਕ ਵਲਾਇਤ ਜਾ ਪਹੁੰਚੇ॥ ੧੩੫ ॥

## ਅਗੇ ਸਾਖੀ ਇਕ ਰਾਜੇ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਜਿਉਂ ਅੰਤਰ ਧਿਆਨ ਹੋਏ ਇਕ ਐਸੇ ਦੇਸ ਵਿਚ ਜਾਇ ਪ੍ਰਾਪਤ ਹੋਏ ਜੋ ਉਸ ਮੁਲਕ ਦੇ ਵਿਚ ਨ ਅੰਨ ਅਤੇ ਨ ਅੱਗ ਇਹ ਦੋਵੇਂ ਵਸਤੂ ਓਥੇ ਨਹੀਂ ਸੀ ਲਭਦੀਆਂ ਅਤੇ ਉਥੋਂ ਦੇ ਰਹਿਣ ਵਾਲੇ ਜਿਉਂ ਦੁੰਬਿਆਂ ਦਾ ਮਾਸ ਖਾਂਦੇ ਸਨ ਅਰ ਦੁੰਬਾ ਮਾਰਕੇ ਤੇ ਉਸਕਾ ਮਾਸ ਬਨਾਇ ਕਰ ਇਕ ਪਥਰ ਮਾਸ ਦੇ ਹੇਠ ਇਕ ਪਥਰ ਮਾਸ ਦੇ ਉੱਪਰ ਦੇਕੇ ਰੱਖ ਦੇਂਦੇ ਸਨ ਤੇ ਸਵਾ ਪਹਿਰ ਸੂਰਜ ਦਾ ਜਾਪ ਕਰਦੇ ਸਨ ਤਾਂ ਉਹ ਮਾਸ ਆਪੇ ਹੀ ਰਿਝ ਜਾਂਦਾ ਸੀ ਤਾਂ ਖਾ ਲੈਂਦੇ ਸਨ ਅਤੇ ਆਏ ਸਾਧ ਫਕੀਰ ਨੂੰ ਵੀ ਦੁੰਬੇ ਦਾ ਮਾਸ

ਖਾਣੇ ਕਉ ਦੇਂਦੇ ਸਨ ਤਾਂ ਉਸ ਸ਼ਹਿਰ ਦੇ ਬਾਹਰ ਸ੍ਰੀ ਗੁਰੂ ਨਾਨਕ ਜੀ ਜਾਇ ਬੈਠੇ ਤਾਂ ਉਥੇ ਇਕ ਅਯਾਲੀ ਦੁੰਬੇ ਚਾਰਨ ਵਾਲਾ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਆਇ ਬੈਠਾ ਅਤੇ ਹੱਥ ਜੋੜ ਕਰ ਕਹਿਣ ਲੱਗਾ ਹੇ ਸੰਤ ਜੀ ਜੇ ਕਹੋ ਤਾਂ ਮੈਂ ਇਕ ਦੁੰਬਾ ਮਾਰਦਾ ਹਾਂ ਅਤੇ ਆਪ ਖਾਵੋ ਜੀ ਜੇਕਰ ਆਪ ਨਾ ਖਾਵੋਗੇ ਤਾਂ ਮੈਨੂੰ ਦੁੰਬਿਆਂ ਦਾ ਖਾਵੰਦ ਗੁਸੇ ਹੋਵੇਗਾ ਜੀ ਅਤੇ ਕਹੇਗਾ ਤੂੰ ਸੰਤ ਅਤੀਤ ਨੂੰ ਭੁਖਾ ਕਿਉਂ ਰਖਿਆ ਹੈ ਅਤੇ ਸੰਤ ਜੀ ਏਸ ਮੁਲਕ ਦੀ ਰੀਤ ਇਹ ਹੈ ਜਿਸ ਨੂੰ ਅਤੀਤ ਸਾਧ ਨਜ਼ਰੀਂ ਆਵੇ ਜੀ ਤਾਂ ਉਹ ਦੁੰਬਾ ਮਾਰਕੇ ਖੁਲਾਵੇ ਜੀ ਅਤੇ ਏਸ ਮੁਲਕ ਵਿਚ ਅੰਨ ਅਤੇ ਅੱਗ ਇਹ ਦੋਵੇਂ ਵਸਤੂ ਨਹੀਂ ਹੁੰਦੀਆਂ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਤੂੰ ਦੁੰਬਾ ਮਾਰ ਤਾਂ ਉਸ ਅਯਾਲੀ ਨੇ ਦੁੰਬਾ ਮਾਰਿਆ ਅਤੇ ਬਦਾਇ ਕਰ ਇਕ ਪੱਥਰ ਹੇਠ ਅਤੇ ਇਕ ਪੱਥਰ ਉੱਪਰ ਰੱਖ ਦਿਤਾ ਤੇ ਵਿਚ ਮਾਸ ਰਖਿਆ ਅਤੇ ਲੱਗਾ ਸੂਰਜ ਦਾ ਜਾਪ ਕਰਨ ਜਾਂ ਸਵਾ ਪਹਿਰ ਗੁਜ਼ਰਿਆ ਤਾਂ ਮਾਸ ਰਿਝ ਆਇਆ ਤਾਂ ਉਸ ਅਯਾਲੀ ਨੇ ਅਰਦਾਸ ਕੀਤੀ ਹੇ ਸੰਤ ਜੀ ਤੁਸੀਂ ਇਹ ਮਾਸ ਖਾਵਹੁ ਜੀ ਤਾਂ ਸ੍ਰੀ ਗੁਰੂ ਜੀ ਉਸ ਅਯਾਲੀ ਕਉ ਆਖਿਆ ਭਾਈ ਤੂੰ ਇਸ ਦੁੰਬੇ ਦਾ ਖਾਲੜਾ ਅਤੇ ਹੱਡੀਆਂ ਸਭ ਇਕੱਠੀਆਂ ਕਰ ਉਸ ਪਾਸੋਂ ਇਕੱਠੀਆਂ ਕਰਵਾਇ ਕਰ ਸ੍ਰੀ ਗੁਰੂ ਨਾਨਕ ਜੀ ਮੁਖੋਂ ਕਹਿਆ ਉੱਠ ਦੁੰਬੇ ਚਰ ਇਤਨੇ ਕਹਿਣੇ ਨਾਲ ਦੁੰਬਾ ਉੱਠ ਕਰ ਚਰਨੇ ਲੱਗਾ ਤਾਂ ਅਯਾਲੀ ਇਹ ਕੌਤਕ ਦੇਖਕਰ ਹੈਰਾਨ ਹੋਇ ਗਿਆ ਸ੍ਰੀ ਗੁਰੂ ਜੀ ਉਸ ਅਯਾਲੀ ਨੂੰ ਕਹਿਆ ਭਾਈ ਤੂੰ ਸ਼ਹਿਰ ਵਿਚ ਜਾਇ ਕਰ ਕਿਸੇ ਬੜੇ ਆਦਮੀ ਨੂੰ ਖਬਰ ਕਰ ਅਤੇ ਇਹ ਆਖੀਂ ਭਾਈ ਚਲੋ ਬਾਹਰ ਤੁਹਾਨੂੰ ਇਕ ਸੰਤ ਬੁਲਾਂਵਦਾ ਹੈ ਅਤੇ ਸ੍ਰੀ ਵਾਹਿਗੁਰੂ ਪਾਸੋਂ ਤੁਹਾਨੂੰ ਅੱਗ ਅਤੇ ਅੰਨ ਲੈ ਦੇਂਦੇ ਹੈਨ ਤਾਂ ਏਨਾਂ ਬਚਨ ਸੁਣ ਕਰ ਉਹ ਅਯਾਲੀ ਸ਼ਹਿਰ ਵਿਚ ਗਿਆ ਤਾਂ ਇਕ ਸ਼ਾਹੂਕਾਰ ਦੇ ਪਾਸ ਜਾਇ ਕਰ ਕਹਿਣ ਲੱਗਾ ਹੇ ਮਹਾਰਾਜ ਜੀ ਬਾਹਰ ਸ਼ਹਿਰ ਦੇ ਇਕ ਅਤੀਤ ਫਕੀਰ ਬੈਠਾ ਹੈ ਅਤੇ ਆਪ ਨੂੰ ਬੁਲਾਂਵਦਾ ਹੈ ਅਤੇ ਕਹਿੰਦਾ ਹੈ ਜੋ ਸੱਚੇ ਵਾਹਿਗੁਰੂ ਪਾਸੋਂ ਤੁਹਾਨੂੰ ਅੰਨ ਅਤੇ ਅੱਗ ਇਹ ਦੋਵੇਂ ਚੀਜ਼ਾਂ ਲੈ ਦੇਂਦਾ ਹਾਂ ਜਾਂ ਇਹ ਗੱਲ ਸੁਣੀ ਤਾਂ ਸ਼ਾਹੂਕਾਰ ਉੱਠ ਤੁਰਿਆ ਜਾਂ ਬਾਹਰ ਆਇਆ ਤਾਂ ਕੀ ਦੇਖੇ ਜੋ ਸੰਤ ਬੈਠੇ ਹੈਨ ਤਾਂ ਉਸ ਸ਼ਾਹੂਕਾਰ ਨੇ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤਾਂ ਗੁਰੂ ਜੀ ਉਸ ਸ਼ਾਹੂਕਾਰ ਨੂੰ ਕਿਹਾ ਭਾਈ ਤੂੰ ਕੁਛ ਅਨਾਜ ਲੈ ਆ ਤਾਂ ਉਸ ਸ਼ਾਹੂਕਾਰ ਨੇ ਕਿਹਾ ਗਰੀਬ ਨਿਵਾਜ ਏਥੇ ਤਾਂ ਅਨਾਜ ਨਹੀਂ ਪਰ ਮੈਂ ਏਥੋਂ ਦੇ ਰਾਜੇ ਨੂੰ ਆਖਦਾ ਹਾਂ ਜੀ ਤਾਂ ਉਹ ਸ਼ਾਹੂਕਾਰ ਗੁਰੂ ਜੀ ਦੇ ਪਾਸੋਂ

ਉਠਕੇ ਸ਼ਹਿਰ ਦੇ ਰਾਜੇ ਪਾਸ ਗਿਆ ਤੇ ਜਾਕੇ ਰਾਜੇ ਕੋ ਆਖਿਆ ਹੇ ਰਾਜਾ ਜੀ ਬਾਹਿਰ ਸ਼ਹਿਰ ਦੇ ਇਕ ਅਤੀਤ ਫਕੀਰ ਬੈਠਾ ਹੈ ਅਤੇ ਆਖਦਾ ਹੈ ਕਿ ਤੁਹਾਨੂੰ ਕਰਤਾਰ ਪਾਸੋਂ ਅੰਨ ਤੇ ਅੱਗ ਦੋਵੇਂ ਵਸਤੂ ਲੈ ਦੇਂਦੇ ਹਾਂ ਤਾਂ ਇਹ ਬਾਤ ਸ਼ਾਹੂਕਾਰ ਦੀ ਸੁਣ ਕਰ ਰਾਜਾ ਸਮੇਤ ਵਜ਼ੀਰ ਸ੍ਰੀ ਗੁਰੂ ਜੀ ਕੀ ਚਰਨੀਂ ਆਇ ਲੱਗਾ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਰਾਜਾ ਤੁਸੀਂ ਸ੍ਰੀ ਕਰਤਾਰ ਜੀ ਕੀ ਭਗਤੀ ਗ੍ਰਹਿਣ ਕਰੋ ਤਾਂ ਤੁਹਾਨੂੰ ਕਰਤਾਰ ਸਭ ਕੁਝ ਦੇਸੀ ਤਾਂ ਗੁਰੂ ਜੀ ਦੀ ਆਗਿਆ ਮੰਨ ਕਰ ਸਮੇਤ ਪਰਜਾ ਰਾਜਾ ਗੁਰੂ ਨਾਨਕ ਜੀ ਕੇ ਸਿੱਖ ਹੋਏ ਤਾਂ ਸ੍ਰੀ ਗੁਰੂ ਜੀ, ਕਿਰਪਾ ਕਰਕੇ ਕਹਿਆ ਰਾਜਾ ਥੋੜ੍ਹਾ ਅੰਨ ਲੈ ਆਵਹੁ ਤਾਂ ਉਸ ਸਾਰੇ ਸ਼ਹਿਰ ਵਿਚੋਂ ਇਕ ਸੇਰ ਅੰਨ ਨਿਕਲਿਆ ਤਾਂ ਓਹ ਲੈ ਆਏ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਇਸ ਨੂੰ ਬੀਜੋ ਤਾਂ ਉਨ੍ਹਾਂ ਲੋਕਾਂ ਸ੍ਰੀ ਗੁਰੂ ਜੀ ਦੇ ਹੁਕਮ ਨਾਲ ਅੰਨ ਬੀਜਿਆ ਤਾਂ ਉਹ ਅੰਨ ਉਗਿਆ ਜਾਂ ਉਹ ਪੱਕਾ ਤਾਂ ਸ੍ਰੀ ਗੁਰੂ ਜੀ ਕਿਹਾ ਇਸਨੂੰ ਵੱਢ ਕਰ ਗਾਹਵੋ ਜਾਂ ਉਨ੍ਹਾਂ ਲੋਕਾਂ ਗਾਹਿਆ ਤਾਂ ਸ੍ਰੀ ਗੁਰੂ ਜੀ ਦੀ ਕ੍ਰਿਪਾ ਨਾਲ ਅਤੁਟ ਭੰਡਾਰ ਹੋ ਗਏ ਤਾਂ ਸ੍ਰੀ ਗੁਰੂ ਜੀ ਕਹਿਆ ਰਾਜਾ ਕਰਤਾਰ ਦਾ ਨਾਮ ਲੈ ਕੇ ਸਮੇਂ ਸਿਰ ਬੀਜਿਆ ਕਰ ਕਰਤਾਰ ਬਰਕਤ ਪਾਵੇਗਾ ਤਾਂ ਫੇਰ ਸ੍ਰੀ ਗੁਰੂ ਜੀ ਪੱਥਰ ਝਾੜ ਕਰ ਅੱਗ ਉਨ੍ਹਾਂ ਨੂੰ ਦਿਤੀ ਤਾਂ ਉਹ ਰਾਜਾ ਮੁਲਖ ਸਮੇਤ ਸ੍ਰੀ ਗੁਰੂ ਜੀ ਕਾ ਸਿੱਖ ਹੋਇਆ ਤਾਂ ਲੱਗੇ ਗੁਰੂ ਗੁਰੂ ਜਪਣ ਤੇ ਸ੍ਰੀ ਗੁਰੂ ਜੀ ਕੀ ਚਰਨੀਂ ਲੱਗੇ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਆਏ ਸੰਤਾਂ ਦੀ ਸੇਵਾ ਕਰਨੀ ਗਰੀਬ ਦੀ ਪਾਲਣਾ ਕਰਨੀ ਤਨ ਮਨ ਧਨ ਕਰਕੇ ਪਰਮੇਸ਼ਰ ਜੀ ਕਾ ਸਿਮਰਨ ਕਰਨਾ ਤੁਹਾਡਾ ਉਧਾਰ ਹੋਵੇਗਾ ਇਹ ਬਾਤ ਕਰਕੇ ਸ੍ਰੀ ਗੁਰੂ ਜੀ ਓਥੋਂ ਚਲਨ ਲੱਗੇ ਤਾਂ ਉਹ ਲੋਗ ਪ੍ਰੇਮ ਕਰਨ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕੋਈ ਸਮਾਂ ਓਥੇ ਰਹੇ ਤਾਂ ਫੇਰ ਉਸ ਰਾਜਾ ਪਰ ਖੁਸ਼ੀ ਕਰਕੇ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ॥ ੧੩੯॥

## ਅਗੇ ਭੁਟੰਤਰ ਦੇਸ ਵਿਚ ਗਏ

ਤਾਂ ਸ੍ਰੀ ਗੁਰੂ ਜੀ ਚਲਦੇ ਚਲਦੇ ਇਕਸ ਦੇਸ ਵਿਚ ਗਏ ਤੇ ਸ਼ਹਿਰ ਦੇ ਬਾਹਰ ਜਾਇ ਬੈਠੇ ਅਤੇ ਜੋ ਕੋਈ ਸ੍ਰੀ ਗੁਰੂ ਜੀ ਕਾ ਦਰਸ਼ਨ ਕਰੇ ਸੋ ਉਥੇ ਹੀ ਬੈਠ ਰਹੇ ਅਤੇ ਦਰਸ਼ਨ ਕਰਦੇ ਰੱਜਣ ਨਾਹੀਂ ਤਾਂ ਸਾਰੇ ਸ਼ਹਿਰ ਵਿਚ ਇਹ ਚਰਚਾ ਹੋਇ ਰਹੀ ਕਿ ਭਾਈ ਇਕ ਸੰਤ ਆਇਆ ਹੈ ਜੋ ਨਾ ਕੁਛ ਕਿਸੇ ਪਾਸੋਂ ਮੰਗਦਾ ਤੇ ਨਾ ਕਿਸੇ ਨਾਲ ਬੋਲਦਾ ਹੈ ਵੱਡਾ ਸੰਤੋਖੀ ਸੰਤ ਹੈ ਇਹ ਬਾਤਾਂ ਜਿਥੇ ਕਿਥੇ ਲੋਕ ਕਰਨ ਅਰ ਇਹ ਗੱਲਾਂ ਉਸ ਨਗਰ ਦੇ

ਰਾਜਾ ਨੇ ਸੁਣੀਆਂ ਅਤੇ ਰਾਜਾ ਨੇ ਬਹੁਤ ਭਲੀਆਂ ਭਲੀਆਂ ਵਸਤੂ ਲੈਕਰ ਸ੍ਰੀ ਗੁਰੂ ਜੀ ਦੇ ਅਗੇ ਜਾਇ ਰਖੀਆਂ ਅਤੇ ਆ ਚਰਨਾਂ ਉੱਪਰ ਮਥਾ ਟੇਕਿਆ ਅਤੇ ਇਸ ਦੇਸ ਦੀ ਇਹ ਰੀਤ ਸੀ ਰਾਜਾ ਉਥੋਂ ਦਾ ਘਾਸ ਖੋਦਿਆ ਕਰੇ ਅਤੇ ਕੱਪੜੇ ਰਾਜੇ ਦੇ ਜਤ ਦੇ ਸਨ ਇਹ ਪਹਿਰਾਵਾ ਰਾਜਾ ਦਾ ਸੀ ਤਾਂ ਗੁਰੂ ਜੀ ਦੇਖ ਕਰ ਕਿਹਾ ਹੇ ਰਾਜਾ ਇਹ ਵਸਤੂ ਆਪਣੀਆਂ ਉਠਾਇ ਲੈ ਜਾਹ ਅਤੇ ਪਰਮੇਸ਼ਰ ਜੀ ਦੇ ਅਰਥ ਗਰੀਬਾਂ ਦੇ ਮੁਹਿ ਜਾਇ ਪਾਵਹੁ ਤਾਂ ਰਾਜੇ ਏਸੇ ਤਰ੍ਹਾਂ ਕੀਤਾ ਸਭ ਪਦਾਰਥ ਸ੍ਰੀ ਕਰਤਾਰ ਦੇ ਅਰਥ ਗਰੀਬਾਂ ਕਉ ਖਵਾਇ ਦਿਤੇ ਤਾਂ ਫੇਰ ਸ੍ਰੀ ਗੁਰੂ ਜੀ ਕੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਕਹਿਆ ਸੁ ਹੇ ਮਹਾਂ ਪੁਰਖ ਜੀ ਆਪ ਦਾ ਚਰਨ ਏਸ ਦੇਸ ਵਿਚ ਪਇਆ ਹੈ ਤੇ ਹਮਾਰੇ ਕਈਆਂ ਜਨਮਾਂ ਦੇ ਪਾਪ ਦੂਰ ਹੋਏ ਹੈਨ ਤੇ ਸੰਤ ਜੀ ਹਮਾਰਾ ਬਹੁਤ ਭਲਾ ਹੂਆ ਹੈ ਜੀ ਅਤੇ ਆਪ ਕੋ ਤਾਂ ਕੋਈ ਪਰਵਾਹ ਨਹੀਂ ਅਤੇ ਆਪ ਤਾਂ ਸੰਤ ਪਰਉਪਕਾਰੀ ਹੋ ਅਤੇ ਮੈਂ ਆਪ ਕੀ ਸ਼ਰਨ ਆਇਆ ਹੋਂ ਤੇ ਆਪ ਕਾ ਆਵਣਾ ਜੋ ਏਥੇ ਹੋਇਆ ਹੈ ਤਾਂ ਕੇਵਲ ਅਸਾਡਾ ਭਲਾ ਕਰਨ ਵਾਸਤੇ ਆਏ ਹੋ ਜੀ ਤਾਂ ਇਹ ਸੁਣ ਕਰ ਸ੍ਰੀ ਗੁਰੂ ਜੀ ਕੇ ਹਿਰਦੇ ਮੇਂ ਦਇਆ ਆਈ ਤੇ ਕਹਿਆ ਕਹੁ ਰਾਜਾ ਤੇਰੀ ਕਿਆ ਮਨਸ਼ਾ ਹੈ ਤਾਂ ਰਾਜੇ ਕਹਿਆ ਹੇ ਗੁਰੂ ਜੀ ਇਕ ਚਾਵਲ ਤੇਂ ਇਕ ਪਸ਼ਮ ਏਹ ਦੋਇ ਵਸਤੂ ਮੇਰੇ ਦੇਸ ਵਿਚ ਹੋਂਦੀਆਂ ਹੈਂ ਅਤੇ ਹੋਰ ਕੁਛ ਨਹੀਂ ਹੋਂਦਾ ਜੀ ਪਰ ਹੇ ਦੀਨਾ ਨਾਥ ਆਪ ਕ੍ਰਿਪਾ ਕਰੀਏ ਜੋ ਹੋਰ ਭੀ ਅੰਨ ਮੇਰੇ ਦੇਸ਼ ਵਿਖੇ ਹੋਵਨ ਜੀ ਇਹ ਵ ਰ ਦੇਵਹੁ ਜੀ ਹੋਰ ਮਹਾਰਾਜ ਜੀ ਕਪਾਹ ਵੀ ਮੇਰੇ ਦੇਸ ਮੇਂ ਹੋਵੇ ਜੀ ਅਤੇ ਰਾਜਾ ਸਮੇਤ ਸਭ ਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਸਿੱਖ ਹੋਏ ਰਾਜਾ ਨੇ ਨਿੰਮਰ ਹੋਇਕੇ ਬੇਨਤੀ ਕੀਤੀ ਤਾਂ ਕ੍ਰਿਪਾ ਨਿਧਾਨ ਦਾਸੋਂ ਕੇ ਸੁਖਦਾਈ ਕਵਲ ਨੇਤਰ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਰਾਜਾ ਸਰਬ ਪ੍ਰਕਾਰ ਦਾ ਅੰਨ ਤੇਰੇ ਮੁਲਕ ਵਿਖੇ ਹੋਵੇਗਾ ਇਹ ਵਾਰਤਾ ਸੁਣਕਰ ਰਾਜਾ ਬੜਾ ਪ੍ਰਸੰਨ ਹੋਇਆ ਅਤੇ ਆਪਣੀ ਪਰਜਾ ਦੇ ਸਮੇਤ ਇਸਤਰੀਆਂ ਪੁਰਖ ਸਭ ਨੇ ਸ੍ਰੀ ਗੁਰੂ ਨਾਨਕ ਜੀ ਕੇ ਚਰਨਾਂ ਕੀ ਪਾਹੁਲ ਲਈ ਅਤੇ ਸਤਿਨਾਮੁ ਲੱਗੇ ਜਪਣ ਔਰ ਜਿਸ ਤਰ੍ਹਾਂ ਸ੍ਰੀ ਗੁਰੂ ਜੀ ਕਾ ਹੁਕਮ ਹੈ ਜੋ ਪਹਿਰ ਰਾਤ ਨਾਲ ਉੱਠਕਰ ਇਸ਼ਨਾਨ ਕਰਨ ਫੇਰ ਸ੍ਰੀ ਪਰਮੇਸ਼ਰ ਜੀ ਦੀ ਭਗਤੀ ਕਰਨ ਜਦ ਸ੍ਰੀ ਗੁਰੂ ਨਾਨਕ ਜੀ ਓਥੋਂ ਵਿਦਾ ਹੋਵਣ ਲੱਗੇ ਤਾਂ ਰਾਜਾ ਸਮੇਤ ਪਰਜਾ ਦੇ ਆਇ ਚਰਨੀਂ ਲੱਗੇ ਤੇ ਆਖਣ ਲੱਗੇ ਹੇ ਦੀਨਾ ਬੰਧੂ ਆਪ ਏਥੋਂ ਕਿਉਂ ਕਰ ਛੇਤੀ ਉਦਾਸ ਹੋਏ ਹੋ ਜੀ ਆਪਦੇ ਏਥੇ ਰਹਿਣ ਨਾਲ ਲੋਕ ਬੜੇ ਪ੍ਰਸੰਨ ਹੋਣਗੇ ਅਰ ਬਹੁਤ ਅਨੰਦ ਹੋਗਾ ਤੇ

ਦੇਸ ਪਵਿਤ੍ਰ ਹੋਗਾ ਸਿਖੀ ਪ੍ਰਗਟ ਹੋਵੇਗੀ ਸੋ ਕ੍ਰਿਪਾ ਕਰਕੇ ਏਥੇ ਹੀ ਰਹੋ ਜੀ ਜਾਂ ਇਸ ਤਰ੍ਹਾਂ ਦੀਆਂ ਬਹੁਤ ਬੇਨਤੀਆਂ ਰਾਜਾ ਤੇ ਸਰਬ ਲੋਕਾਂ ਕੀਤੀਆਂ ਤਾਂ ਸ੍ਰੀ ਗੁਰੂ ਨਾਨਕ ਜੀ ਮੇਹਰਬਾਨੀ ਕਰਕੇ ਕਹਿਣ ਲੱਗੇ ਹੇ ਰਾਜਾ ਤੇਰੇ ਦੇਸ ਵਿਖੇ ਸਰਬ ਤਰ੍ਹਾਂ ਦੀਆਂ ਖਾਣਾਂ ਹੋਵਣਗੀਆਂ ਔਰ ਤੁਹਾਨੂੰ ਕਰਤਾਰ ਪਾਸੋਂ ਲੈ ਦਿਤੀਆਂ ਹੈਨ ਕਪੜੇ ਦੀ ਖਾਣ ਕਪਾਹ ਹੋਵੇਗੀ ਅਰ ਚਾਂਦੀ ਸੋਇਨੇ ਕੀ ਖਾਣ ਭੀ ਏਥੇ ਹੋਵੇਗੀ ਅਤੇ ਸਰਬ ਤਰ੍ਹਾਂ ਦੀਆਂ ਖੁਸ਼ਬੋਈਆਂ ਹੋਣਗੀਆਂ ਅਰ ਆਏ ਸਿਖ ਸੰਤ ਦੀ ਸੇਵਾ ਕਰਨੀ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਪਰਜਾ ਨੂੰ ਗਿਆਨ ਦ੍ਰਿੜਾਇਆ ਸੁਖ ਸ਼ਾਂਤ ਦਿਤੀ ਅਤੇ ਰਾਜਾ ਅਰ ਸਰਬ ਲੋਕ ਸ੍ਰੀ ਗੁਰੂ ਜੀ ਦੇ ਰਖਣ ਵਾਸਤੇ ਬਹੁਤ ਜਤਨ ਕਰ ਰਹੇ ਪਰ ਗੁਰੂ ਜੀ ਰਹਿਣ ਨਾਹੀਂ ਤੇ ਕਹਿਣ ਲੱਗੇ ਹੇ ਰਾਜਾ ਜਿਸ ਤਰ੍ਹਾਂ ਤੂੰ ਹੈਂ ਏਸੇ ਤਰ੍ਹਾਂ ਸਾਨੂੰ ਹੋਰ ਲੋਕ ਭੀ ਚਾਹੁੰਦੇ ਹਨ ਤੇ ਅਸਾਂ ਸਾਰੇ ਹੀ ਜਾਣਾ ਹੈ ਜਿਥੇ ਜਿਥੇ ਕਰਤਾਰ ਦਾ ਹੁਕਮ ਹੋਵੇਗਾ ਉਥੇ ਉਥੇ ਜਾਇ ਪਹੁੰਚਾਂਗੇ ਇਹ ਕਹਿ ਕਰ ਰਾਜਾ ਅਤੇ ਪਰਜਾ ਦਾ ਮਨ ਠਹਿਰਾਇ ਕਰ ਉਥੋਂ ਗੁਰੂ ਨਾਨਕ ਜੀ ਸਰਬੱਤ ਪਰ ਖੁਸ਼ੀ ਕਰਕੇ ਚਲਨੇ ਲੱਗੇ ਤਾਂ ਉਹਨਾਂ ਲੋਕਾਂ ਕਿਹਾ ਹੇ ਸੁਆਮੀ ਜੀ ਅਸਾਂ ਕੁਛ ਆਪਦੀ ਸੇਵਾ ਭੀ ਨਾ ਕਰ ਲੀਤੀ ਤੇ ਦਰਸ਼ਨ ਭੀ ਪ੍ਰਸੰਨ ਹੋ ਕੇ ਨਾ ਕੀਤਾ ਤਾਂ ਸ੍ਰੀ ਗੁਰੂ ਨਾਨਕ ਜੀ ਸਭ ਨੂੰ ਸ਼ਾਂਤੀ ਦੇਕਰ ਉਥੋਂ ਚਲਦੇ ਰਹੇ ॥੧੩੭॥

## ਅਗੇ ਸਾਖੀ ਸਮੁੰਦਰ ਦੇ ਗਰਾਮ ਰੋੜ੍ਹਨੇ ਕੀ

ਤਾਂ ਸ੍ਰੀ ਗੁਰੂ ਨਾਨਕ ਜਾਂਦੇ ਜਾਂਦੇ ਸਮੁੰਦਰ ਦੇ ਕਿਨਾਰੇ ਇਕ ਗਰਾਮ ਦੇ ਪਾਸ ਜਾ ਬੈਠੇ ਤਾਂ ਵਹਾਂ ਕੇ ਲੋਕਾਂ ਬਹੁਤ ਟਹਿਲ ਸੇਵਾ ਕਰੀ ਜਦ ਛੇ ਮਹੀਨੇ ਗੁਜਰੇ ਤਾਂ ਲੋਕਾਂ ਸ੍ਰੀ ਗੁਰੂ ਜੀ ਨੂੰ ਕਿਹਾ ਹੇ ਸ੍ਰੀ ਗੁਰੂ ਜੀ ਹੁਣ ਅਸੀਂ ਇਥੋਂ ਚਲਦੇ ਹਾਂ ਜੀ ਤੇ ਤੁਸੀਂ ਸਾਡੇ ਨਾਲ ਚਲੋ ਜੀ ਦੇਖੋ ਸਭ ਅਸਬਾਬ ਦੇ ਗੱਡੇ ਲੱਦ ਕੇ ਗਰਾਮ ਤੋਂ ਬਾਹਰ ਖੜੇ ਹੈਨ ਤੇ ਹੋਰ ਕਿਸੀ ਜਗ੍ਹਾ ਜਾਇ ਰਹਾਂਗੇ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸੀਂ ਏਥੇ ਚੰਗੇ ਭਲੇ ਵਸਦੇ ਉਠ ਤੁਰੇ ਹੋ ਤੁਹਾਨੂੰ ਕਿਆ ਦੁਖ ਹੈ ਉਨ੍ਹਾਂ ਲੋਕਾਂ ਕਹਿਆ ਗੁਰੂ ਜੀ ਏਥੇ ਸਾਨੂੰ ਇਹ ਦੁਖ ਹੈ ਕਿ ਜਦ ਛੇ ਮਹੀਨੇ ਗੁਜ਼ਰਦੇ ਹੈਨ ਤਾਂ ਇਹ ਸਮੁੰਦਰ ਸਾਡਾ ਗਰਾਮ ਰੋੜ੍ਹ ਕਰ ਲੈ ਜਾਂਦਾ ਹੈ ਤਾਂ ਅਸੀਂ ਫੇਰ ਛੇਈਂ ਮਹੀਨੀ ਆਉਂਦੇ ਹਾਂ ਤੇ ਮੁੜ ਘਰ ਬਣਾਉਂਦੇ ਹਾਂ ਇਹ ਬਾਤ ਉਹਨਾਂ ਲੋਕਾਂ ਦੀ ਸੁਣ ਕਰ ਸ੍ਰੀ ਗੁਰੂ ਜੀ ਕਿਹਾ ਭਾਈ ਤੁਮਾਰੇ ਘਰ ਜੋ ਸਮੁੰਦਰ ਰੋਹੜ ਕਰ ਲੈ ਜਾਂਦਾ ਹੈ ਜੇਕਰ ਤੁਮਾਰੇ ਘਰ ਸਮੁੰਦਰ ਨਾ ਰੁੜ੍ਹਾਵੇ ਤਾਂ

ਤੁਸੀਂ ਗੁਰੂ ਜੀ ਕੇ ਸਿੱਖ ਹੋਵੋਗੇ ? ਤਾਂ ਉਹਨਾਂ ਲੋਕਾਂ ਨੇ ਕਿਹਾ ਮਹਾਰਾਜ ਜੀ ਅਸਾਨੂੰ ਜੇ ਕਹੋਗੇ ਤਾਂ ਅਸੀਂ ਆਪ ਦੇ ਹੀ ਸਿੱਖ ਹੋਵਾਂਗੇ ਤੇ ਗੁਰੂ ਗੁਰੂ ਜਪਾਂਗੇ ਜੇਕਰ ਸਾਡਾ ਦੁਖ ਦੂਰ ਹੋਵੇਗਾ ਤਾਂ ਅਸੀਂ ਸਭ ਤੁਮਾਰੇ ਦਾਸ ਹੋਵਾਂਗੇ ਤਾਂ ਗੁਰੂ ਜੀ ਕਿਹਾ ਭਾਈ ਅਬ ਕੀ ਵਾਰ ਤੁਮ ਜਾਵੋ ਅਤੇ ਅਸੀਂ ਏਥੇ ਬੈਠਦੇ ਹਾਂ ਜਬ ਤੁਮ ਆਵੋਗੇ ਤਾਂ ਦੇਖ ਲੈਣਾ ਜੇਕਰ ਤੁਹਾਡੇ ਘਰ ਬਣੇ ਰਹੇ ਤਾਂ ਤੁਸਾਂ ਆਪਣੇ ਆਪਣੇ ਘਰੋਂ ਮੇਂ ਆਇ ਬਸਨਾ ਤੇ ਗੁਰੂ ਕੀ ਸਿਖੀ ਤੁਸਾਂ ਧਾਰਨ ਕਰਨੀ ਇਹ ਬਾਤ ਸੁਣ ਕਰ ਉਹ ਲੋਕ ਓਥੋਂ ਗਏ ਅਤੇ ਗੁਰੂ ਨਾਨਕ ਜੀ ਓਥੇ ਬੈਠੇ ਰਹੇ ਜਦ ਪਰਮੇਸ਼ਰ ਦੇ ਹੁਕਮ ਨਾਲ ਉਹ ਸਮਾਂ ਆਇਆ ਤਾਂ ਸਮੁੰਦਰ ਲੱਗਾ ਲਹਿਰਾਂ ਛਡਣ ਜਾਂ ਉਛਲਿਆ ਤੇ ਉਨ੍ਹਾਂ ਦੇ ਘਰਾਂ ਨੂੰ ਰੋੜਨ ਵਾਸਤੇ ਆਇਆ ਤਾਂ ਸ੍ਰੀ ਗੁਰੂ ਜੀ ਆਪਣਾ ਚਰਨ ਛੁਹਾਯਾ ਤਾਂ ਸਮੁੰਦਰ ਚਰਨ ਛੋਹਣੇ ਨਾਲ ਆਪਣੇ ਟਿਕਾਣੇ ਜਾਇ ਖੜਾ ਹੋਇਆ ਸ੍ਰੀ ਗੁਰੂ ਨਾਨਕ ਜੀ ਕੇ ਪ੍ਰਤਾਪ ਕਰਕੇ ਸਮੁੰਦਰ ਉਨ੍ਹਾਂ ਦੇ ਘਰਾਂ ਨੂੰ ਨਾ ਢਾਹਿ ਸਕਿਆ ਸ੍ਰੀ ਗੁਰੂ ਜੀ ਦੀ ਕ੍ਰਿਪਾ ਕਰਕੇ ਉਹ ਗ੍ਰੇਹ ਬਣੇ ਬਣਾਏ ਰਹੇ ਸਭ ਆਪਣੇ ਆਪਣੇ ਅਸਥਾਨ ਪਰ ਟਿਕੇ ਜਦ ਉਹ ਸਮਾਂ ਬੀਤ ਚੁਕਾ ਤਾਂ ਉਹ ਲੋਕ ਆਏ ਆਪਣੇ ਘਰਾਂ ਨੂੰ ਜਦ ਆਇ ਕਰ ਦੇਖਣ ਤਾਂ ਘਰ ਉਸੇ ਤਰ੍ਹਾਂ ਬਣੇ ਰਹੇ ਤੇ ਅਮਨ ਅਮਾਨ ਖੜੇ ਰਹੇ ਅਤੇ ਸ੍ਰੀ ਗੁਰੂ ਨਾਨਕ ਜੀ ਭੀ ਓਥੇ ਬੈਠੇ ਹੈਨ ਤਾਂ ਉਹ ਆਪੋ ਆਪਣੇ ਘਰਾਂ ਵਿਚ ਆਇ ਵਸੇ ਤਾਂ ਉਹ ਲੋਕ ਇਕੱਠੇ ਹੋ ਕਰ ਕਹਿਣੇ ਲੱਗੇ ਭਾਈ ਇਹ ਸੰਤ ਤਾਂ ਬੜੀ ਕਲਾ ਵਾਲੇ ਹਨ ਚਲੋ ਭਾਈ ਉਸ ਸੰਤ ਦੀ ਸ਼ਰਨ ਕੋ ਚਲੀਏ ਤਾਂ ਉਹ ਲੋਕ ਭੇਟਾ ਲੈਕਰ ਸ੍ਰੀ ਗੁਰੂ ਨਾਨਕ ਜੀ ਕੇ ਸਿਖ ਹੋਵਣ ਵਾਸਤੇ ਆਏ ਤੇ ਆਇ ਕਰ ਸਤਿਗੁਰਾਂ ਕੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਕਹਿਣ ਲੱਗੇ ਜੀ ਸਾਨੂੰ ਆਪਣੇ ਚਰਨਾਂ ਦੀ ਪਾਹੁਲ ਦੇਵੋ ਤਾਂ ਸ੍ਰੀ ਗੁਰੂ ਜੀ ਉਹਨਾਂ ਨੂੰ ਚਰਨ ਧੋਇ ਕਰ ਪਾਹੁਲ ਦੇ ਦਿਤੀ ਤੇਂ ਨਾਮ ਦਾ ਉਪਦੇਸ਼ ਕੀਤਾ ਤਾਂ ਉਹ ਲੱਗੇ ਗੁਰੂ ਗੁਰੂ ਜਪਣ ਤੇ ਸਤਿਗੁਰੂ ਜੀ ਨੇ ਓਹਨਾਂ ਪਰ ਕ੍ਰਿਪਾ ਦ੍ਰਿਸ਼ਟੀ ਕਰੀ ਅਤੇ ਕਿਹਾ ਭਾਈ ਧਰਮਸਾਲਾ ਬਨਾਵਹੁ ਤੇ ਸ਼ਬਦ ਕੀਰਤਨ ਕਰਨਾ ਆਏ ਸੰਤ ਮਹਾਤਮਾ ਦੀ ਟਹਿਲ ਕਰਨੀ ਤੇ ਭੁਖੇ ਨੰਗੇ ਨੂੰ ਛਾਦਨ ਭੋਜਨ ਦੇਣਾ ਇਹ ਉਪਦੇਸ਼ ਕਰਕੇ ਮਾਰਗ ਕੋ ਪਏ ਅਤੇ ਜਿਤਨੇ ਸਮੁੰਦਰ ਦੇ ਕਿਨਾਰੇ ਗਰਾਮ ਸਨ ਸਭਨਾਂ ਵਿਖੇ ਸ੍ਰੀ ਗੁਰੂ ਜੀ ਕਾ ਜਸ ਪ੍ਰਗਟਾਇਆ ਸਭਨਾ ਕੋ ਨਿਹਾਲ ਕੀਤਾ ਤੇ ਕਰਤਾਰ ਦੀ ਬੰਦਗੀ ਵਿਚ ਸਭ ਜੀਵਾਂ ਕੋ ਲਾਇਆ ਕਿਤਨੇ ਕਾਲ ਉਥੇ ਰਹੇ ਤੇ ਸਭ ਉੱਪਰ ਖੁਸ਼ੀ ਕਰਕੇ ਓਥੋਂ ਆਗੇ ਚਲੇ ਔਰ ਅਸਥਾਨ ਕੋ ਗਏ॥ ਬੋਲੋ ਭਾਈ ਜੀ ਵਾਹਿਗੁਰੂ॥ ੧੩੮ ॥

# ਅਗੇ ਸਾਖੀ ਇਕ ਦੇਵ ਨਾਲ ਹੋਈ

ਆਗੇ ਸ੍ਰੀ ਗੁਰੂ ਨਾਨਕ ਜੀ ਸੰਸਾਰ ਕੋ ਤਾਰਦੇ ਤਾਰਦੇ ਔਰ ਏਕ ਨਗਰ ਮੇਂ ਜਾਇ ਪ੍ਰਾਪਤ ਹੋਏ ਉਸ ਨਗਰ ਕਾ ਨਾਮ ਹਾਰੂ ਪੁਰ ਕਹਿਤੇ ਥੇ ਤਾਂ ਉਸ ਸ਼ਹਿਰ ਦੇ ਬਾਹਰ ਗੁਰੂ ਨਾਨਕ ਜੀ ਨਾਲ ਮਰਦਾਨਾ ਅਤੇ ਹੇ ਸਤਿਗੁਰੂ ਅੰਗਦ ਜੀ ਨਾਲ ਮੇਰੇ ਤਾਈਂ ਲੇਕਰ ਏਕ ਬ੍ਰਿਖ ਤਲੇ ਜਾਇ ਬੈਠੇ ਪਰ ਇਸ ਗਰਾਮ ਕੋ ਏਕ ਦੇਵ ਅਗਨਿ ਲਗਾਇ ਜਾਤਾ ਥਾ ਅਤੇ ਉਨ੍ਹਾਂ ਲੋਕਾਂ ਨੂੰ ਨਿਤ ਨਵੇਂ ਘਰ ਬਨਾਵਣੇ ਪੈਂਦੇ ਸਨ ਤਾਂ ਸ੍ਰੀ ਗੁਰੂ ਨਾਨਕ ਜੀ ਭੀ ਉਸ ਨਗਰ ਦੇ ਬਾਹਰ ਜਾਇ ਬੈਠੇ ਜਦ ਉਹਨਾਂ ਲੋਕਾਂ ਨੇ ਸੰਤ ਜਾਣ ਕਰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਬੈਠ ਗਏ ਅਤੇ ਭਲੀ ਪ੍ਰਕਾਰ ਅੰਨ ਦੀ ਸੇਵਾ ਕੀਤੀ ਬੜੇ ਪ੍ਰੇਮ ਨਾਲ ਸੇਵਾ ਕੀਤੀ ਤਾਂ ਸ੍ਰੀ ਗੁਰੂ ਜੀ ਕ੍ਰਿਪਾ ਦੇ ਸਾਗਰ ਉਨ੍ਹਾਂ ਲੋਕਾਂ ਦੀ ਕਲਿਆਨ ਕੀਤੀ ਅਤੇ ਕਿਤਨੇ ਦਿਨ ਉਥੇ ਰਹਿ ਕਰ ਉਨ੍ਹਾਂ ਲੋਕਾਂ ਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਅਤੇ ਸ੍ਰੀ ਗੁਰੂ ਜੀ ਕਾ ਦਰਸ਼ਨ ਜਿਸ ਰਾਜਾ ਨੇ ਅਥਵਾ ਰਿਖੀ ਯਾ ਸਿੱਖ ਨੇ ਕੀਤਾ ਹੈ ਸੋ ਤਿਸਕਾ ਉਧਾਰ ਹੂਆ ਹੈ ਸਭ ਕਾ ਦੁਖ ਦੂਰ ਹੋਇਆ ਹੈ ਪਰ ਉਸ ਸ਼ਹਿਰ ਦੇ ਲੋਕਾਂ ਨੇ ਸ੍ਰੀ ਗੁਰੂ ਜੀ ਕੀ ਟਹਿਲ ਬਹੁਤ ਕੀਤੀ ਜਦ ਉਹ ਦਿਨ ਆਇਆ ਤਾਂ ਉਹ ਸਭ ਲੋਕ ਇਕੱਠੇ ਹੋਇ ਕੇ ਸ੍ਰੀ ਗੁਰੂ ਜੀ ਕੇ ਪਾਸ ਆਏ ਅਤੇ ਕਹਿਣ ਲੱਗੇ ਮਹਾਂ ਪੁਰਖ ਜੀ ਹੋਰ ਤਾਂ ਅਸੀਂ ਸਭ ਤਰਾਂ ਰਾਜੀ ਹਾਂ ਜੀ ਪਰ ਸਾਨੂੰ ਇਕ ਬੜਾ ਕਲੇਸ਼ ਹੁੰਦਾ ਹੈ ਜੋ ਛੇ ਮਹੀਨਿਆਂ ਪਿਛੋਂ ਅਸੀਂ ਸਭ ਆਦਮੀ ਪਰਵਾਰ ਸਹਿਤ ਅਸਬਾਬ ਲੱਦ ਕੇ ਹੋਰ ਥੇ ਚਲੇ ਜਾਂਦੇ ਹਾਂ ਜੀ ਕਿਉਂ ਜੋ ਏਥੇ ਸਾਡੇ ਘਰਾਂ ਨੂੰ ਅਚਾਨਕ ਹੀ ਅੱਗ ਲੱਗ ਜਾਂਦੀ ਹੈ ਉਸ ਅੱਗਨੀ ਦੇ ਭੈ ਕਰਕੇ ਹੋਰ ਅਸਥਾਨ ਗੁਜ਼ਾਰਾ ਜਾਇ ਕਰਦੇ ਹਾਂ ਜੀ ਜਦ ਫੇਰ ਉਹ ਸਮਾਂ ਆਂਵਦਾ ਹੈ ਤਾਂ ਫੇਰ ਆਣ ਕਰ ਨਵੇਂ ਘਰ ਬਣਾਂਵਦੇ ਹਾਂ ਜੀ ਸੋ ਮਹਾਰਾਜ ਜੀ ਅਸੀਂ ਹੁਣ ਤਿਆਰ ਹਾਂ ਜੀ ਅਤੇ ਆਪ ਵੀ ਸਾਡੇ ਨਾਲ ਚਲੋ ਜੀ ਅਸੀਂ ਤੁਸਾਡੀ ਸੇਵਾ ਟਹਿਲ ਕਰਾਂਗੇ ਤਾਂ ਗੁਰੂ ਜੀ ਕਿਹਾ ਭਾਈ ਅੱਗ ਕਿਸ ਤਰ੍ਹਾਂ ਲੱਗਦੀ ਹੈ ਤਾਂ ਉਹਨਾਂ ਕਿਹਾ ਮਹਾਰਾਜ ਜੀ ਇਕ ਦੇਉ ਹੈ ਉਹ ਆਣ ਕਰ ਅੱਗ ਲਾਇਕੇ ਸਾੜ ਜਾਂਦਾ ਹੈ ਜੀ ਸੋ ਆਪ ਪੂਰਨ ਸੰਤ ਹੋ ਤੇ ਪਰਉਪਕਾਰੀ ਹੋ ਜਿਸ ਤਰ੍ਹਾਂ ਆਪ ਦੀ ਰਜਾਇ ਹੋਵੇ ਸੋ ਕਹੀਏ ਜੀ ਇਹ ਬਾਤ ਸੁਣ ਕਰ ਸ੍ਰੀ ਗੁਰੂ ਨਾਨਕ ਜੀ ਕਿਰਪਾ ਦੇ ਸਮੁੰਦਰ ਕਹਿਤੇ ਭਏ ਭਾਈ ਤੁਸੀਂ ਗੁਰੂ ਕੇ ਸਿਖ ਹੋਵਹੁ ਫੇਰ ਤੁਹਾਡੇ ਘਰ ਨਾ ਸੜਨਗੇ ਅਤੇ ਸਤਿਨਾਮ

ਦਾ ਜਾਪ ਕਰੋਗੇ ਤਾਂ ਤੁਹਾਨੂੰ ਕੋਈ ਭੈ ਨਹੀਂ ਹੋਵੇਗਾ ਸਭ ਡਰ ਤੁਹਾਡੇ ਦੂਰ ਹੋਇ ਜਾਣਗੇ ਸ਼ਾਂਤਿ ਸੰਤੋਖ ਨਾਲ ਅਪਣੇ ਘਰਾਂ ਵਿਚ ਬੈਠੇ ਸੁਖ ਪਾਵੋਗੇ ਮਨ ਬਾਂਛਤ ਫਲ ਭੋਗੋਗੇ ਤੇ ਅੱਜ ਤੋਂ ਲੈਕਰ ਅਗਨਿ ਨਾ ਲੱਗੇਗੀ ਪਰ ਇਕ ਏਥੇ ਧਰਮਸਾਲ ਬਨਾਵਣੀ ਆਏ ਅਤਿਥੀ ਨੂੰ ਭੋਜਨ ਦੇਣਾ ਧਰਮ ਦੀ ਕਿਰਤ ਕਰਨੀ ਸੰਤ ਮਹਾਤਮਾ ਦੀ ਟਹਿਲ ਕਰਨੀ ਤਾਂ ਉਨ੍ਹਾਂ ਲੋਕਾਂ ਕਿਹਾ ਅੱਛਾ ਗੁਰੂ ਜੀ ਹਮ ਆਪਕੇ ਸਿਖ ਹੋਵੇਂਗੇ ਤੇ ਸਭ ਲੋਕ ਇਕੱਠੇ ਹੋਇਕੇ ਸ੍ਰੀ ਗੁਰੂ ਜੀ ਕੇ ਸਿਖ ਹੋਏ ਲੱਗੇ ਗੁਰੂ ਗੁਰੂ ਜਪਣ ਅਤੇ ਦੂਸਰੇ ਗਰਾਮ ਕੋ ਭੀ ਨਾ ਗਏ ਸ੍ਰੀ ਗੁਰੂ ਜੀ ਕਾ ਹੁਕਮ ਮੰਨ ਕਰ ਓਥੇ ਹੀ ਬੈਠੇ ਰਹੇ ਅਤੇ ਜਦ ਉਹ ਦਿਨ ਅੱਗ ਲਗਣ ਦਾ ਆਇਆ ਤਾਂ ਉਹ ਲੋਕ ਇਸਤ੍ਰੀਆਂ ਅਤੇ ਬਾਲ ਬਚੇ ਲੈਕਰ ਸ੍ਰੀ ਗੁਰੂ ਜੀ ਪਾਸ ਆਇ ਬੈਠੇ ਅਤੇ ਕਹਿਓ ਨੇ ਗਰੀਬ ਨਿਵਾਜ ਜੀ ਅੱਜ ਇਥੇ ਅੱਗ ਲੱਗਣੀ ਹੈ ਜੀ ਤੇ ਸਾਨੂੰ ਕਿਆ ਹੁਕਮ ਹੈ ਤਾਂ ਗੁਰੂ ਜੀ ਉਨ੍ਹਾਂ ਨੂੰ ਕਹਿਆ ਸੁਣੋ ਭਾਈ ਤੁਸੀਂ ਇਕੱਠੇ ਹੋਇ ਕਰ ਸਤਿਨਾਮ ਪਰਮੇਸ਼ੁਰ ਜੀ ਕਾ ਸਿਮਰਣ ਕਰਹੁ ਤਾਂ ਉਨ੍ਹਾਂ ਲੋਕਾਂ ਕੁਝ ਅਸਬਾਬ ਘਰਾਂ ਤੋਂ ਨਹੀਂ ਕਢਿਆ ਅਰ ਡਰਦੇ ਮਾਰੇ ਗੁਰੂ ਜੀ ਦੇ ਪਾਸ ਆਇ ਬੈਠੇ ਸਤਿਨਾਮ ਜਪਣ ਲੱਗੇ ਜਾਂ ਉਹ ਵਕਤ ਆਇਆ ਤਾਂ ਕਿਆ ਦੇਖਣ ਜੋ ਇਕ ਦੇਉ ਆਇਆ ਹੈ ਓਸਦਾ ਸਿਰ ਅਸਮਾਨ ਨਾਲ ਤੇ ਪੈਰ ਜ਼ਮੀਨ ਨਾਲ ਹਨ ਅਤੇ ਬਡਾ ਬਿਕਰਾਲ ਰੂਪ ਹੈ ਤੇ ਲੋਹੇ ਜੈਸਾ ਰੰਗ ਹੈ ਤੇ ਹੱਥ ਵਿਚ ਅਗਨਿ ਹੈ ਤੇ ਉਨ੍ਹਾਂ ਲੋਕਾਂ ਵਲ ਦੇਖਦਾ ਹੈ ਤੇ ਆਖਦਾ ਹੈ ਕਿ ਅਗੇ ਤਾਂ ਮੇਰੇ ਡਰ ਕਰਕੇ ਨਸ ਜਾਂਦੇ ਸਨ ਤੇ ਮੈਂ ਇਨ੍ਹਾਂ ਦੇ ਘਰਾਂ ਨੂੰ ਸਾੜ ਜਾਂਦਾ ਸਾਂ ਤੇ ਐਤਕੀਂ ਇਨ੍ਹਾਂ ਮੇਰਾ ਡਰ ਵਿਸਾਰ ਦਿਤਾ ਹੈ ਅਛਾ ਹੁਣ ਮੈਂ ਇਨ੍ਹਾਂ ਨੂੰ ਸਾੜ ਜਾਵਾਂਗਾ ਇਹ ਕਹਿੰਦਾ ਹੋਯਾ ਜਬਾਨ ਹੋਠਾਂ ਉਤੇ ਫੇਰਦਾ ਉਨ੍ਹਾਂ ਵਲ ਚਲਿਆ ਆਉਂਦਾ ਹੈ ਤੇ ਦੇਖਕੇ ਪੁਰਸ਼ ਇਸਤ੍ਰੀਆਂ ਡਰ ਗਏ ਹੈਨ ਤੇ ਹੋਰ ਤਾਂ ਸਭ ਕੁਛ ਭੁਲ ਗਿਆ ਇਹ ਕਹਿੰਦੇ ਹਨ ਮੋਏ ਥਰ ਥਰ ਕੰਬਦੇ ਹਨ ਤੇ ਗੁਰੂ ਜੀ ਦੀ ਚਰਨੀਂ ਆਇ ਲੱਗੇ ਤੇ ਕਹਿਨ ਲੱਗੇ ਹੇ ਸੰਤ ਜੀ ਅਗੇ ਤਾਂ ਅਸੀਂ ਹੋਰ ਥੇ ਚਲੇ ਜਾਂਦੇ ਸਾਂ ਤਾਂ ਬਚ ਰਹਿੰਦੇ ਸਾਂ ਹੁਣ ਤਾਂ ਇਹ ਨਸਣ ਵੀ ਨਹੀਂ ਦੇਂਦਾ ਹੇ ਮਹਾਰਾਜ ਜੀ ਸਾਡੀ ਰਖਿਆ ਕਰੋ ਜਾਂ ਸ੍ਰੀ ਗੁਰੂ ਜੀ ਦੇਖਿਆ ਕਿ ਸਭ ਲੋਕ ਡਰਦੇ ਹਨ ਅਤੇ ਆਤਰ ਹੋਏ ਹਨ ਦੇਖਕੇ ਸ੍ਰੀ ਗੁਰੂ ਨਾਨਕ ਜੀ ਉਸ ਦੇਓ ਵਲ ਦ੍ਰਿਸ਼ਟੀ ਕੀਤੀ ਜਿਉਂ ਉਸ ਦੇਉ ਪਰ ਦ੍ਰਿਸ਼ਟੀ ਪੜੀ ਤਾਂ ਤਤਕਾਲ ਹੀ ਗਿਰ ਪੜਾ ਤੇ ਮੂਰਛਾ ਹੋ ਗਿਆ ਪਰ ਸ੍ਰੀ ਗੁਰੂ ਨਾਨਕ ਜੀ ਪਰਮ ਕਿਰਪਾ ਦੇ ਘਰ ਜਾਂ ਦੇਓ ਡਿਗਾ ਦੇਖਿਆ ਤਾਂ ਗੁਰੂ ਜੀ ਦੇ ਮਨ

ਮੇਂ ਦਯਾ ਆਇ ਗਈ ਤਾਂ ਆਪਣਾ ਚਰਨ ਉਸ ਦੇਓ ਦੇ ਸਿਰ ਛੁਹਾਯਾ ਜਦ ਚਰਨ ਲੱਗਾ ਤਾਂ ਦੇਊ ਉਠ ਕਰ ਬੈਠ ਗਿਆ ਅਤੇ ਸ੍ਰੀ ਗੁਰੂ ਜੀ ਦਿਆਂ ਚਰਨਾਂ ਉੱਪਰ ਢਹਿ ਪਿਆ ਜਿਸ ਤਰ੍ਹਾਂ ਮੋਏ ਜੀਵ ਨੂੰ ਪ੍ਰਾਣ ਪੈ ਜਾਂਦੇ ਹਨ ਉਸੇ ਤਰ੍ਹਾਂ ਉਹ ਦੇਓ ਸ੍ਰੀ ਗੁਰੂ ਜੀ ਦਾ ਪ੍ਰਤਾਪ ਦੇਖ ਕਰ ਕਹਿਣ ਲੱਗਾ ਹੇ ਪ੍ਰਭ ਜੀ ਮੈਂ ਆਪ ਦੀ ਸ਼ਰਣ ਹਾਂ ਮੇਰਾ ਅਪਰਾਧ ਖਿਮਾ ਕਰੋ ਜੀ ਮੈਂ ਆਪਦੀ ਸ਼ਰਣ ਆਇਆ ਹਾਂ ਜੀ ਤੁਸੀਂ ਪ੍ਰਮੇਸ਼ਰ ਹੋ ਤੁਮਾਰੇ ਮੇਂ ਤੇ ਪ੍ਰਮੇਸ਼ਰ ਜੀ ਵਿਚ ਭੇਦ ਕੋਈ ਨਹੀਂ ਜੀ ਮੈਂ ਅਨਜਾਣ ਹਾਂ ਆਪ ਕੀ ਮਹਿਮਾ ਮੈਂ ਨਹੀਂ ਸਮਝੀ ਤੇ ਆਪ ਮਹਾਂ ਪੁਰਖ ਹੋ ਸਰਬ ਗੁਣਾਂ ਕੀ ਖਾਣ ਹੋ ਤੇ ਮੈਂ ਇਹਨਾਂ ਪਾਸੋਂ ਈਨ ਮਨਾਂਵਦਾ ਸਾਂ ਤੇ ਤਾਂ ਇਹਨਾਂ ਦੇ ਘਰ ਸਾੜ ਜਾਂਦਾ ਤੇ ਹੁਣ ਮੈਂ ਗੁਰੂ ਜੀ ਭੁਲਾ ਹਾਂ ਸੋ ਤੁਸਾਡੇ ਹੁੰਦਿਆਂ ਮੈਂ ਏਹ ਕੁਕਰਮ ਕਰਨ ਲੱਗਾ ਹਾਂ ਅਬ ਇਨ ਕੇ ਭਾਗ ਜਾਗੇ ਹਨ ਜੋ ਆਪ ਦਾ ਏਥੇ ਚਰਨ ਪਿਆ ਹੈ ਸੋ ਸਭ ਕੀ ਕਲਿਆਨ ਕਰੀ ਹੈ ਜੀ। ਤੁਸੀਂ ਕ੍ਰਿਪਾ ਕੀ ਨਿਧ ਹੋ ਪਰਉਪਕਾਰੀ ਹੋ ਮੈਂ ਭੀ ਆਪ ਕਾ ਦਾਸ ਹਾਂ ਜੀ ਜੋ ਆਗਿਆ ਕਰੋਗੇ ਮੈਂ ਸੋਈ ਕਰਾਂਗਾ ਜੀ ਸਰਬ ਪਰਕਾਰ ਕਾ ਕਸ਼ਟ ਮੇਟਹੁ ਜੀ ਇਹ ਵਾਰਤਾ ਸੁਣ ਕਰ ਸ੍ਰੀ ਗੁਰੂ ਨਾਨਕ ਜੀ ਦੀਨ ਦਇਆਲ ਸਰਬ ਪਰ ਕਿਰਪਾਲ ਬਾਣੀ ਕਰਤੇ ਭਏ ਉਹਨਾਂ ਸਭਨਾਂ ਸਿਖਾਂ ਪ੍ਰਤੀ ਕਿਹਾ ਹੇ ਭਾਈ! ਇਸ ਨਗਰ ਮੇਂ ਬੜੀ ਸੁੰਦਰ ਧਰਮਸਾਲਾ ਬਣਵਾਓ ਤੇ ਸ਼ਬਦ ਕੀਰਤਨ ਕਰਿਆ ਕਰੋ ਸਤਿਨਾਮ ਰਾਤ ਦਿਨ ਜਪਣਾ ਤਾਂ ਸਭ ਦੁਖ ਦੂਰ ਹੋਵਣਗੇ ਤੇ ਉਸ ਦੇਵ ਨੂੰ ਕਹਿਆ ਜੋ ਭਾਈ ਤੇਰੀ ਕਲਿਆਨ ਤਦ ਹੋਵੇਗੀ ਜੇ ਤੂੰ ਇਸ ਧਰਮਸਾਲ ਕਾ ਪਾਣੀ ਭਰੇਂਗਾ ਆਪਣੇ ਸਿਰ ਉੱਪਰ ਰਖਕੇ ਜਲ ਭਰੇਂਗਾ ਤਾਂ ਭਾਈ ਬਾਲਾ ਕਹੇ ਸਤਿਗੁਰੂ ਅੰਗਦ ਸਾਹਿਬ ਜੀ! ਇਹ ਸ੍ਰੀ ਗੁਰੂ ਨਾਨਕ ਜੀ ਆਪ ਜ਼ਬਾਨੀ ਬਚਨ ਕਰਦੇ ਹਨ ਕਿ ਸਿੱਖ ਸਾਧ ਗ੍ਰਿਹਸਤੀ ਹਰ ਇਕ ਧਰਮਸਾਲ ਮੇਂ ਜੋ ਮਨੁੱਖ ਪ੍ਰੇਮ ਕਰਕੇ ਜਲ ਭਰੇਗਾ ਦੀਵਾ ਬਾਲੇਗਾ ਜਾਂ ਝਾੜੂ ਦੇਵੇਗਾ ਹੋਰ ਕਿਸੀ ਪ੍ਰਕਾਰ ਦੀ ਟਹਿਲ ਕਰੇਗਾ ਸੋ ਪਰਮਗਤੀ ਕੋ ਪਾਵੇਗਾ ਅੰਤ ਸਮੇਂ ਉਤਮ ਗਤੀ ਪਾਵੇਗਾ ਅਤੇ ਸ੍ਰੀ ਗੁਰੂ ਜੀ ਕੇ ਲੋਕ ਮੇਂ ਪ੍ਰਾਪਤ ਹੋਵੇਗਾ ਉਹ ਸਾਰਾ ਦੇਸ ਗੁਰੂ ਨਾਨਕ ਜੀ ਕਾ ਸਿੱਖ ਹੋਇਆ ਜੋ ਸਤਿਗੁਰਾਂ ਕੀ ਉਸਤਤ ਸੁਣਨ ਤੇ ਆਉਣ ਸ੍ਰੀ ਗੁਰੂ ਜੀ ਉਪਦੇਸ਼ ਦੇਣ ਸਿਖੀ ਕੀ ਰੀਤ ਸਿੱਖਣ ਪ੍ਰਮੇਸ਼ਰ ਕੇ ਨਾਮ ਅਧਿਕਾਰੀ ਹੋਵਣ ਇਹ ਰੀਤ ਸਾਰੇ ਦੇਸ਼ ਵਿਚ ਵਿਦਤ ਹੋਈ ਲੱਗੇ ਗੁਰੂ ਗੁਰੂ ਜਪਣ॥ ੧੩੯॥

# ਅਗੇ ਸਾਖੀ ਆਪਣੇ ਦੇਸ ਕੋ ਆਏ

ਸ੍ਰੀ ਗੁਰੂ ਨਾਨਕ ਜੀ ਉਸ ਦੇਸ਼ ਤੋਂ ਸੰਗਤਾਂ ਕਉ ਸੱਚੇ ਮਾਰਗ ਲਾਇ ਕਰ ਸਰਬਤ ਰਾਜਾ ਰੰਕ ਕਾ ਉਧਾਰ ਕਰਕੇ ਮਰਦਾਨੇ ਨੂੰ ਬਚਨ ਕੀਤਾ ਕਿਉਂ ਮਰਦਾਨਾ ਹੁਣ ਦਸ ਕਿਥਾਊਂ ਚਲਨਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਉਂ ਤੁਸਾਡੀ ਰਜਾਇ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕ੍ਰਿਪਾ ਕੇ ਸਮੁੰਦਰ ਮੇਰੇ ਤਾਈਂ ਕਿਹਾ ਕਹੁ ਭਾਈ ਬਾਲਾ ਕਿਥਾਊਂ ਚਲਦੇ ਹੋ ਤਾਂ ਮੈਂ ਹੱਥ ਜੋੜ ਕੇ ਅਰਦਾਸ ਕੀਤੀ ਹੇ ਦੀਨ ਦਿਆਲ ਜੀ ਜਿਥੇ ਆਪ ਲਈ ਜਾਂਦੇ ਹੋ ਉਥੇ ਆਏ ਹਾਂ ਅੱਗੇ ਜਿਧਰ ਜਾਵੋਗੇ ਦਾਸ ਭੀ ਉਥਾਈਂ ਚਲਣਗੇ ਇਹ ਬਾਤ ਸੁਣ ਕਰ ਸ੍ਰੀ ਗੁਰੂ ਜੀ ਬੜੇ ਪ੍ਰਸੰਨ ਹੋਏ ਅਤੇ ਜਿਉਂ ਅੰਤਰ ਧਿਆਨ ਹੋਏ ਰਾਵੀ ਉੱਪਰ ਆਇ ਖੜੇ ਹੋਏ ਤੇ ਕਹਿਣ ਲੱਗੇ ਭਾਈ ਇਥੇਂ ਅਜਿਤੇ ਨੂੰ ਨਾਲ ਲੈ ਕੇ ਚਲਨਾ ਹੈ ਤਾਂ ਉਥੇ ਅਜਿਤਾ ਆਇ ਮਿਲਿਆ ਤੇ ਸ੍ਰੀ ਗੁਰੂ ਨਾਨਕ ਜੀ ਅਗੇ ਮੱਥਾ ਟੇਕਿਆ ਤੇ ਗੁਰੂ ਜੀ ਕਹਿਆ ਭਾਈ ਅਜਿਤਿਆ ਇਕ ਅਬਦੁਲ ਰਹਿਮਾਨ ਡਾਲੇ ਦੇ ਚੱਕ ਰਹਿੰਦਾ ਹੈ ਉਥੇ ਤਾਂ ਉਸ ਨੂੰ ਮਿਲ ਆਵੀਏ ਉਹ ਸਾਡੇ ਪਾਸੋਂ ਘਿਓ ਮੰਗਦਾ ਰਿਹਾ ਹੈ ਤਾਂ ਮੈਂ ਆਖਿਆ ਸ੍ਰੀ ਗੁਰੂ ਜੀ ਚਲੀਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਅਜਿਤਿਆ ਤੂੰ ਅੱਖੀਆਂ ਮੀਟ ਜਾਂ ਅਜਿਤੇ ਅੱਖੀਆਂ ਮੀਟੀਆਂ ਤਾਂ ਸਭੇ ਡਾਲੇ ਦੇ ਚੱਕ ਆਇ ਬੈਠੇ ਤਾਂ ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਅਜਿਤਿਆ ਤੂੰ ਅੱਖੀਂ ਉਘਾੜ ਕੇ ਦੇਖ ਤਾਂ ਅਜਿਤੇ ਅੱਖੀਂ ਖੋਲ੍ਹ ਕਰ ਦੇਖਿਆ ਤਾਂ ਕਿਆ ਦੇਖੇ ਜੋ ਡਾਲੇ ਕੇ ਚੱਕ ਬੈਠੇ ਹਾਂ ਤਾਂ ਗੁਰੂ ਜੀ ਅਬਦੁਲ ਰਹਿਮਾਨ ਦੇ ਪਾਸ ਦੋਂਹ ਕੋਹਾਂ ਉੱਪਰ ਜਾਇ ਬੈਠੇ ਤਾਂ ਸ੍ਰੀ ਗੁਰੂ ਜੀ ਕਹਿਆ ਅਜਿਤਿਆ ਤੂੰ ਜਾਹ ਅਤੇ ਮੀਏਂ ਨੂੰ ਸਾਡੀ ਵਲੋਂ ਦੁਆਇ ਆਖੀਂ ਅਤੇ ਨਾਲੇ ਇਹ ਆਖੀਂ ਹੇ ਅਬਦੁਲ ਰਹਿਮਾਨ ਜੀ! ਆਪ ਨੂੰ ਨਾਨਕ ਨਿਰੰਕਾਰੀ ਸਦਦਾ ਹੈ ਤਾਂ ਅਜਿਤੇ ਆਇ ਕਰ ਮੀਏਂ ਅਬਦੁਲ ਰਹਿਮਾਨ ਨੂੰ ਜਾਇ ਆਖਿਆ ਤਾਂ ਮੀਆਂ ਅਬਦੁਲ ਰਹਿਮਾਨ ਸੁਣਦਾ ਈ ਉਠ ਤੁਰਿਆ ਪਰ ਮੀਏਂ ਦੇ ਨਾਲ ਹੋਰ ਭੀ ਲੋਕ ਬਹੁਤ ਆਏ ਤਾਂ ਸ੍ਰੀ ਗੁਰੂ ਨਾਨਕ ਜੀ ਦੇਖਿਆ ਜੋ ਮੀਆਂ ਚਲਿਆ ਆਉਂਦਾ ਹੈ ਪਰ ਲੋਕਾਂ ਨੂੰ ਦੁਆਈ ਦੇਂਦਾ ਆਉਂਦਾ ਹੈ ਅਤੇ ਲੋਕਾਂ ਨੂੰ ਵਿਦਿਆ ਵੀ ਕਰਦਾ ਆਉਂਦਾ ਹੈ ਇਹ ਦੇਖ ਕਰ ਸ੍ਰੀ ਗੁਰੂ ਨਾਨਕ ਜੀ ਇਹ ਸਲੋਕ ਆਖਿਆ॥ ਸਲੋਕ ਮਹਲਾ ੧॥ ਦੇਨ ਦੁਆਈ ਸੇ ਮਰਨ ਲੈਂਦੇ ਭੀ ਮਰ ਜਾਹਿ॥ ਲਖੀ ਨ ਜਾਈ

ਨਾਨਕਾ ਕਿਥੇ ਜਾਇ ਸਮਾਹਿ॥੨॥ਤਾਂ ਅਬਦੁਲ ਰਹਿਮਾਨ ਇਹ ਸੁਣ ਕਰ ਚਮਕਿਆ ਅਤੇ ਆਇ ਸ੍ਰੀ ਗੁਰੂ ਜੀ ਅਗੇ ਸਲਾਮ ਕੀਤੀਓਸੁ ਤਾਂ ਅਗੋਂ ਸ੍ਰੀ ਗੁਰੂ ਨਾਨਕ ਜੀ ਕਹਿਆ ਕਿਉਂ ਜੀ ਚੰਗੇ ਭਲੇ ਹੈ ਤਾਂ ਮੀਏਂ ਆਖਿਆ ਹਾਂ ਸਾਈਂ ਲੋਕ ਜੀ ਚੰਗੇ ਭਲੇ ਹਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਮੀਆਂ ਜੀ ਤੁਸਾਂ ਕਿਉਂ ਕਰ ਆਖਿਆ ਸੀ ਜੋ ਕਿਰਾੜੀ ਨੇ ਘਿਓ ਇਕੱਠਾ ਕਰ ਰਖਿਆ ਹੈ ਪਰ ਇਉਂ ਲਵਾਂਗੇ ਜਿਸ ਤਰ੍ਹਾਂ ਸਾਲਨੇ ਉੱਪਰ ਖਟੇ ਦੀ ਫਾੜੀ ਨਚੋੜ ਲਈਦੀ ਹੈ ਤੇ ਫੋਕ ਸੁਟ ਪਾਈਦਾ ਹੈ ਜਾਂ ਇਹ ਬਾਤ ਸ੍ਰੀ ਬਾਬੇ ਜੀ ਕਹੀ ਤਾਂ ਮੀਆਂ ਅਬਦੁਲ ਰਹਿਮਾਨ ਖਾਲੀ ਹੋਇ ਬੈਠਾ ਤਾਂ ਮੀਏਂ ਨੂੰ ਚਮਕ ਲੱਗੀ ਤੇ ਕਹਿਣ ਲੱਗਾ ਜੋ ਮੈਂ ਤਾਂ ਕੁਛ ਲੈਣ ਆਇਆ ਹਾਂ ਸਗੋਂ ਅੱਗਲੀ ਸਭ ਦੇ ਚਲਿਆ ਹਾਂ ਅਤੇ ਮੀਏ ਨੇ ਇਕ ਹੋਰ ਮੀਆਂ ਸਦ ਆਂਦਾ ਸੀ ਤਾਂ ਮੀਏਂ ਕਹਿਆ ਜੇ ਇਹ ਕੀ ਆਖੇਗਾ ਜੇ ਅਬਦੁਲ ਰਹਿਮਾਨ ਹਿੰਦੂ ਪਾਸ ਆਪਣੀ ਕਰਾਮਾਤ ਖੁਹਾਇ ਆਇਆ ਹੈ ਤਾਂ ਇਤਨੇ ਮੇਂ ਉਹ ਭੀ ਆਇ ਗਿਆ ਪਰ ਬਹੁਤ ਗੁਮਾਨ ਨਾਲ ਆਇਆ ਅਤੇ ਸ੍ਰੀ ਗੁਰੂ ਜੀ ਦੇ ਪਾਸ ਆਇ ਬੈਠਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਸਦੀ ਵਲ ਨਜ਼ਰ ਕਰਕੇ ਡਿੱਠਾ ਤਾਂ ਉਹ ਭੀ ਖਾਲੀ ਹੋਇ ਗਿਆ ਤਾਂ ਮੀਏ ਕਹਿਆ ਭਾਈ ਅਸੀਂ ਵਡੇ ਨਾਗ ਉੱਪਰ ਪਏ ਹਾਂ ਖੁਦਾਇ ਜਿੰਦਾ ਭੀ ਰਖੇਗਾ ਤਾਂ ਭਲੀ ਬਾਤ ਹੈ ਕਰਾਮਾਤ ਦੀ ਕਿਸਨੂੰ ਪਈ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਡਿੱਠਾ ਜੋ ਮੀਆਂ ਬਹੁਤ ਦਿਲਗੀਰ ਹੈ ਅਤੇ ਸਹਿਮ ਗਿਆ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਮੀਆਂ ਜੀ ਸਮੁੰਦਰ ਵਿਚ ਛਪੜੀ ਆਇ ਪਈ ਤਾਂ ਕਿਆ ਹੋ ਗਿਆ ਪਰ ਏਡਾ ਬੋਲ ਨਹੀਂ ਬੋਲੀਦਾ ਜਿਸ ਦੀ ਵਸਤ ਹੈ ਉਸ ਦੇ ਪਾਸ ਹੀ ਜਾਵੇਗੀ ਜਾਂ ਇਹ ਬਾਤ ਸ੍ਰੀ ਬਾਬੇ ਜੀ ਕਹੀ ਤਾਂ ਉਨ੍ਹਾਂ ਦੀ ਕਰਾਮਾਤ ਉਨ੍ਹਾਂ ਦੇ ਪਾਸ ਹੀ ਆਇ ਗਈ ਤਾਂ ਦੋਵੇਂ ਸ੍ਰੀ ਬਾਬੇ ਜੀ ਦੀ ਚਰਨੀਂ ਆਇ ਪਏ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਅਗੇ ਹੱਥ ਜੋੜ ਕਰ ਆਖਿਆ ਤੇ ਅਰਦਾਸ ਕੀਤੀ ਹੇ ਸ੍ਰੀ ਗੁਰੂ ਬਾਬਾ ਜੀ ਮੇਹਰਬਾਨੀ ਕਰਕੇ ਹੁਜਰੇ ਵਿਚ ਚਲੋ ਜੀ ਮੈਨੂੰ ਸਫਾਰਸ਼ ਕਰੀਏ ਜੀ ਤਾਂ ਗੁਰੂ ਜੀ ਕਹਿਆ ਚਲੀਏ ਮੀਆਂ ਜੀ ਤਾਂ ਗੁਰੂ ਨਾਨਕ ਜੀ ਓਥੋਂ ਉਠ ਕੇ ਮੀਏਂ ਅਬਦੁਲ ਰਹਿਮਾਨ ਨਾਲ ਤੁਰ ਪਏ ਜਾਂ ਗੁਰੂ ਨਾਨਕ ਜੀ ਚਲਦੇ ਚਲਦੇ ਰਾਹ ਵਿਚ ਜ਼ਿਮੀਂ ਵਲ ਨਿਗਾਹ ਕੀਤੀ ਤਾਂ ਓਥੇ ਮੋਹਰਾਂ ਹੋ ਗਈਆਂ ਤਾਂ ਸ੍ਰੀ ਗੁਰੂ ਜੀ ਕਿਹਾ ਮੀਆਂ ਜੀ ਅਸੀਂ ਰਸਤਾ ਭੁਲ ਗਏ ਹਾਂ ਰਸਤਾ ਤਾਂ ਸੱਜੇ ਹੱਥ ਰਹਿ ਗਿਆ ਹੈ ਤਾਂ ਮੀਏਂ ਕਿਹਾ ਚਲੋ ਜੀ ਸਜੇ ਪਾਸੇ ਹੀ ਚਲੋ ਤਾਂ ਗੁਰੂ ਜੀ ਉਸ ਪਾਸੇ ਗਏ ਤਾਂ ਮੀਆਂ ਕਿਆ ਦੇਖੇ ਜੋ ਮਣ ਮਣ ਦੀਆਂ ਢੀਮਾਂ ਪਈਆਂ ਹਨ ਤਾਂ

ਇਤਨੇ ਚਿਰ ਵਿਚ ਸ੍ਰੀ ਗੁਰੂ ਜੀ ਹੁਜਰੇ ਵਿਚ ਜਾਇ ਕਰ ਬੈਠੇ ਤਾਂ ਮੀਏਂ ਨੇ ਵਡੀ ਸੇਵਾ ਕੀਤੀ ਤਾਂ ਗੁਰੂ ਜੀ ਕਿਹਾ ਹੇ ਮੀਆਂ ਜੀ ਤੁਸੀਂ ਕਿਸ ਰਉਂਸ ਰਹਿਤੇ ਹੋ ਤਾਂ ਮੀਏਂ ਕਿਹਾ ਹੇ ਸ੍ਰੀ ਬਾਬਾ ਜੀ ਛਿਆਂ ਮਹੀਨਿਆਂ ਪਿਛੋਂ ਹੁਜਰੇ ਤੋਂ ਬਾਹਰ ਆਉਨਾ ਹਾਂ ਇਕ ਅਸਤਾਵਾ ਪਾਣੀ ਦਾ ਇਕ ਸੇਰ ਜੌਂ ਲੈਕੇ ਵੜਨਾ ਹਾਂ ਤਾਂ ਛੇਈਂ ਮਹੀਨੀ ਨਿਕਲ ਆਉਨਾ ਹਾਂ ਤਾਂ ਸ੍ਰੀ ਗੁਰੂ ਜੀ ਕਿਹਾ ਅਜਿਤਿਆ ਅੱਜ ਤੋਂ ਲੈ ਕਰ ਅਸੀਂ ਵੀ ਇਕ ਮੁਸ਼ਟ ਰੇਤ ਦੀ ਖਾਇਆ ਕਰਹਿੰਗੇ ਜਦ ਇਹ ਬਾਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੁਣੀ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਅਤੇ ਕਿਹਾ ਹੇ ਗੁਰੂ ਜੀ ਕਿਰਪਾ ਦੇ ਘਰ ਹੋਵੋ ਅਤੇ ਹਮ ਭੁਲੇ ਹਾਂ ਜੀ ਮੇਰੇ ਉੱਪਰ ਮੇਹਰਬਾਨੀ ਕਰਕੇ ਬਖਸ਼ੀਏ ਜੀ ਅਤੇ ਆਜ ਧੰਨ ਭਾਗ ਹੈਂ ਹਮਾਰੇ ਜੋ ਆਪ ਨੇ ਹਮਾਰੇ ਕਉ ਬਖਸ਼ ਕੀਆ ਤਾਂ ਸ੍ਰੀ ਗੁਰੂ ਜੀ ਕਿਹਾ ਮੀਆਂ ਹੁਣ ਅਸੀਂ ਬਖਸ਼ੇ ਅਤੇ ਤੁਹਾਨੂੰ ਪੂਰਾ ਗੁਰੂ ਮਿਲਿਆ ਹੈ ਤਾਂ ਮੀਏਂ ਸ੍ਰੀ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਅਤੇ ਗੁਰੂ ਨਾਨਕ ਦੇਵ ਜੀ ਮੀਏਂ ਉੱਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ॥ ਬੋਲੋ ਭਾਈ ਜੀ ਵਾਹਿਗੁਰੂ ॥ ੧੪੦ ॥

## ਸਾਖੀ ਮਰਦਾਨੇ ਨਾਲ ਹੋਈ

ਤਾਂ ਸ੍ਰੀ ਗਰੂ ਨਾਨਕ ਜੀ ਜੀਵਾਂ ਦਾ ਉਧਾਰ ਕਰਤੇ ਕਰਤੇ ਇਕ ਨਗਰ ਵਿਖੇ ਜਾਇ ਪ੍ਰਾਪਤ ਭਏ ਅਤੇ ਮਰਦਾਨੇ ਕਿਹਾ ਹੇ ਭਗਵਾਨ ਜੀ ਜੇ ਆਗਿਆ ਕਰੋ ਤਾਂ ਏਸ ਧਰਤੀ ਵਿਚੋਂ ਅਹਾਰ ਲੈ ਆਵਾਂ ਤਾਂ ਗੁਰੂ ਜੀ ਕਹਿਆ ਹਛਾ ਭਾਈ ਤੇਰੀ ਮਰਜ਼ੀ ਇਹ ਸੁਣ ਕਰ ਮਰਦਾਨਾ ਉਠ ਕੇ ਉਸ ਸ਼ਹਿਰ ਵਿਚ ਜਾਇ ਵੜਿਆ ਅਤੇ ਉਨ੍ਹਾਂ ਲੋਕਾਂ ਨੇ ਮਰਦਾਨੇ ਨੂੰ ਰਸਦ ਤਾਂ ਦੇ ਦਿਤੀ ਪਰ ਸਭਨਾਂ ਨੂੰ ਮਨ੍ਹੇਂ ਕਰ ਛੱਡਿਆ ਜੋ ਇਸ ਨੂੰ ਕੋਈ ਅੱਗ ਅਤੇ ਪਾਣੀ ਨਾ ਦੇਵੇ ਜਦ ਸਾਰੇ ਫਿਰ ਚੁਕਾ ਅੱਗ ਪਾਣੀ ਕਿਥਾਊਂ ਨ ਹੱਥ ਲੱਗਾ ਤਾਂ ਮਰਦਾਨਾ ਸ੍ਰੀ ਗੁਰੂ ਜੀ ਪਾਸ ਆਇਆ ਤਾਂ ਸ੍ਰੀ ਗੁਰੂ ਨਾਨਕ ਜੀ ਅਤੇ ਮਰਦਾਨਾ ਅਤੇ ਮੈਂ ਉਥੋਂ ਉਠਕੇ ਹੋਰ ਅਸਥਾਨ ਜਾਇ ਬੈਠੇ ਤਾਂ ਗੁਰੂ ਜੀ ਨੇ ਕਹਿਆ ਮਰਦਾਨਿਆਂ ਸ੍ਰੀ ਵਾਹਿਗੁਰੂ ਆਖ ਕਰ ਏਥੋਂ ਪੱਥਰ ਉਠਾਇ ਜਾਂ ਮਰਦਾਨੇ ਨੇ ਉਥੋਂ ਪੱਥਰ ਚੁਕਿਆ ਤਾਂ ਉਸ ਪੱਥਰ ਦੇ ਹੇਠੋਂ ਬੜਾ ਸੁੰਦਰ ਕੁਦਰਤ ਦਾ ਤਲਾਉ ਨਿਕਲ ਆਇਆ ਜੋ ਜਲ ਕਰਕੇ ਪੂਰਨ ਹੈ ਤਾਂ ਬਚਨ ਹੋਇਆ ਮਰਦਾਨਿਆਂ ਤੂੰ ਇਸ ਕੁੰਡ ਵਿਚ ਰੋਟੀਆਂ ਘੜ ਕਰ ਪਾਇ ਦੇਉ ਅਤੇ ਜੋ ਹੋਰ ਅਨਾਜ ਹੈ ਤਾਂ ਉਹ ਕਪੜੇ ਬੰਨ੍ਹਕੇ ਦਿਤੀਆਂ ਅਤੇ ਹੋਰ ਅੰਨ ਕਪੜੇ

ਪਾਇ ਦੇਹ ਪਰ ਵਾਹਿਗੁਰੂ ਆਖ ਕਰ ਜਾਂ ਮਰਦਾਨੇ ਸ੍ਰੀ ਗੁਰੂ ਜੀ ਦਾ ਬਚਨ ਸੁਣਿਆ ਉਸੇ ਵਕਤ ਰੋਟੀਆਂ ਘੜਕੇ ਮਰਦਾਨੇ ਉਸ ਕੁੰਡ ਵਿਚ ਪਾਇ ਦਿਤੀਆਂ ਅਤੇ ਹੋਰ ਅੰਨ੍ਹ ਕਪੜੇ ਵਿਚ ਬੰਨ੍ਹਕੇ ਚਾਇ ਪਾਇਆ ਜਦੋਂ ਮਰਦਾਨੇ ਰੋਟੀਆਂ ਅੰਨ੍ਹ ਪਾਇਆ ਸਭੋ ਹੀ ਡੁਬ ਗਈਆਂ ਤੇ ਮਰਦਾਨੇ ਆਖਿਆ ਹੇ ਗੁਰੂ ਜੀ ਇਹ ਤਾਂ ਅਨਾਜ ਸਾਡਾ ਏਵੇਂ ਹੀ ਗਇਆ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆਂ ਤੂੰ ਵਾਹਿਗੁਰੂ ਆਖਕੇ ਕਹੁ ਸੱਚੇ ਪਾਤਸ਼ਾਹ ਜੀ ਜੇਕਰ ਸਾਡਾ ਅਨਾਜ ਨਿਕਲ ਆਵੇ ਤਾਂ ਮੈਂ ਇਕ ਰੋਟੀ ਤੇਰੇ ਨਮਿਤ ਦੇਵਾਂਗਾ ਤਾਂ ਮਰਦਾਨੇ ਹੱਥ ਜੋੜ ਕਰ ਕਹਿਆ ਹੇ ਸੱਚੇ ਪਾਤਸ਼ਾਹ ਜੀ ਜੇਕਰ ਸਾਡਾ ਅਨਾਜ ਨਿਕਲ ਪੜੇ ਤਾਂ ਮੈਂ ਇਕ ਰੋਟੀ ਤੇਰੇ ਨਾਮ ਦੀ ਦੇਵਾਂਗਾ ਜਾਂ ਮਰਦਾਨੇ ਨੇ ਇਹ ਪ੍ਰਾਰਥਨਾ ਕੀਤੀ ਤਾਂ ਰੋਟੀਆਂ ਅਤੇ ਹੋਰ ਅਨਾਜ ਸਭ ਪੱਕ ਕੇ ਤਰ ਆਇਆ ਤਾਂ ਗੁਰੂ ਜੀ ਕਹਿਆ ਸੁਣ ਮਰਦਾਨਿਆਂ ਇਸ ਤਰ੍ਹਾਂ ਜੋ ਕੋਈ ਮਨੁੱਖ ਸ੍ਰੀ ਪ੍ਰਮੇਸ਼ਰ ਜੀ ਕੇ ਨਾਮ ਦੇਂਦਾ ਹੈ ਤਾਂ ਉਸਦਾ ਡੂਬਾ ਹੂਆ ਮਾਲ ਨਿਕਲ ਆਵੇ ਹੈ ਇਹ ਬਾਤ ਸੁਣ ਕਰ ਮਰਦਾਨਾ ਸ੍ਰੀ ਗੁਰੂ ਜੀ ਦੀ ਚਰਨੀਂ ਲੱਗਾ ਤੇ ਕਹਿਓਸੁ ਕ੍ਰਿਪਾ ਨਿਧਾਨ ਜੀ ਆਪ ਧੰਨ ਹੋ ਜੀ ਤਾਂ ਇਹ ਬਾਤ ਸਾਰੇ ਸ਼ਹਿਰ ਵਿਚ ਸੁਣੀ ਗਈ ਭਾਈ ਇਹ ਫਕੀਰ ਤਾਂ ਕੋਈ ਪਰਮੇਸ਼ਰ ਦਾ ਪਿਆਰਾ ਹੈ ਅਸਾਂ ਤਾਂ ਅੱਗ ਤੇ ਪਾਣੀ ਥੋਕ ਨਹੀਂ ਸਨ ਦਿਤੇ ਅਤੇ ਇਹਨਾਂ ਕੁਦਰਤ ਦਾ ਤਲਾਉ ਕੱਢ ਕਰ ਰੋਟੀਆਂ ਤੇ ਅੰਨ੍ਹ ਪਕਾਇ ਲਿਆ ਹੈ ਭਾਈ ਇਹ ਤਾਂ ਕੋਈ ਮਹਾਂ ਪੁਰਖ ਤੇ ਵਡਾ ਕਲਾਵਾਨ ਹੈ ਅਤੇ ਫੇਰ ਉਸ ਦੇਸ ਦੇ ਰਾਜੇ ਨੇ ਸੁਣਿਆਂ ਅਤੇ ਵਜ਼ੀਰ ਮਸੱਦੀ ਅਤੇ ਰਾਜੇ ਨੇ ਲੋਕ ਨਾਲ ਲੈ ਆਂਦੇ ਸਭ ਸ੍ਰੀ ਗੁਰੂ ਜੀ ਦੇ ਚਰਨੀਂ ਆਇ ਲੱਗੇ ਤੇ ਹੱਥ ਜੋੜ ਕੇ ਆਖਣ ਲੱਗੇ ਹੇ ਦੀਨ ਬੰਧੂ ਜੀ ਅਸੀਂ ਭੁਲੇ ਹਾਂ ਅਸੀਂ ਬੜੀ ਕੁਟਿਲਤਾ ਕੀਤੀ ਹੈ ਜੀ ਅਤੇ ਆਪ ਮਹਾਂ ਪੁਰਖ ਹੋ ਸਾਨੂੰ ਬਖਸ਼ਿਓ ਜੀ ਸਾਥੋਂ ਵਡੀ ਬਿਅਦਬੀ ਹੋਈ ਹੈ ਅਤੇ ਤੁਸੀਂ ਸੰਤ ਪਰਉਪਕਾਰੀ ਹੋ ਸਾਡੇ ਪਰ ਖਿਮਾ ਕਰੀਏ ਜੀ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਹੇ ਭਾਈ ਪਰਮੇਸ਼ਰ ਦੇ ਲੋਕੋ ! ਵਾਸਦੇਵ ਸਰਬਤ੍ਰ ਮਹਿ ਊਨ ਨ ਕਤਹੂ ਠਾਇ ॥ਅੰਤਰ ਬਾਹਰ ਸੰਗ ਹੈ ਨਾਨਕ ਕਾਇ ਦੁਰਾਇ ॥੧॥ ਉਹ ਪ੍ਰਮੇਸ਼ਰ ਸਰਬ ਅਸਥਾਨ ਮੇਂ ਵਸਦਾ ਹੈ ਜਿਥੇ ਕਿਥੇ ਹਾਜ਼ਰ ਹਜ਼ੂਰ ਹੈ ਕੋਈ ਅਸਥਾਨ ਐਸਾ ਨਹੀਂ ਜਿਥੇ ਉਹ ਨਹੀਂ ਸਾਰੇ ਪ੍ਰਮੇਸ਼ਰ ਵਰਤਦਾ ਹੈ ਅੰਗ ਸੰਗ ਹੈ ਜਹਾਂ ਕਹਾਂ ਲੋਕ ਪ੍ਰਲੋਕ ਵਿਚ ਸਹਾਇਕ ਹੈ ਹਮੇਸ਼ਾ ਉਸ ਕੋਲੋਂ ਕੁਛ ਭੁਲਿਆ ਹੋਇਆ ਨਹੀਂ ਅਤੇ ਤੁਸੀਂ ਭੀ ਉਸ ਪ੍ਰਮੇਸ਼ਰ ਜੀ ਕਾ ਜਾਪ ਕਰੋ ਤੁਸਾਡਾ ਭੀ ਭਲਾ ਹੋਵੇਗਾ ਤਬ ਰਾਜਾ ਪਰਜਾ ਸਭ

ਉਸ ਦੇਸ ਦੇ ਗੁਰੂ ਜੀ ਦੇ ਸਿੱਖ ਹੋਏ ਤੇ ਗੁਰੂ ਜੀ ਕਿਹਾ ਭਾਈ ਤੁਸਾਡੀ ਕਲਿਆਨ ਤਾਂ ਹੋਵੇਗੀ ਜੇ ਤੁਸੀਂ ਆਪਣੀ ਕਮਾਈ ਵਿਚੋਂ ਸਾਧ ਸੰਤ ਦੀ ਸੇਵਾ ਕਰੋਗੇ ਇਕ ਧਰਮਸਾਲ ਬਣਵਾਉ ਆਏ ਅਭਿਆਗਤ ਕੀ ਸੇਵਾ ਕਰਨੀ ਤਾਂ ਪਰਮਧਾਮ ਕੋ ਪ੍ਰਾਪਤ ਹੋਵੋਗੇ ਇਹ ਕਹਿ ਕੇ ਸਤਿਗੁਰੂ ਜੀ ਓਥੋਂ ਚਲਦੇ ਰਹੇ॥ ੧੪੧॥

## ਸਾਖੀ ਇਕ ਕੋਹੜੀ ਫਕੀਰ ਨਾਲ ਹੋਈ

ਅਗੇ ਬਾਲਾ ਜੀ ਕਹਿਤੇ ਹੈਨ ਹੇ ਸ੍ਰੀ ਗੁਰੂ ਅੰਗਦ ਜੀ ਕਰਣ ਕਾਰਣ ਜੋਤੀ ਸਰੂਪ ਸ੍ਰੀ ਗੁਰੂ ਨਾਨਕ ਜੀ ਪਰਮ ਸੁਖਾਂ ਦੀ ਨਿਧਿ ਸਰਬਤ੍ਰ ਕੀ ਗਤੀ ਕਰਤੇ ਕਰਤੇ ਚਲਦੇ ਚਲਦੇ ਇਕ ਨਗਰ ਮੇਂ ਜਾਇ ਪ੍ਰਾਪਤ ਭਏ ਪਰ ਉਸ ਨਗਰ ਮੇਂ ਕੋਈ ਮਹਾਰਾਜ ਜੀ ਹਮ ਕਉ ਰਹਿਣੇ ਨਾਹੀਂ ਦੇਵੇ ਤਾਂ ਜਾਤੇ ਜਾਤੇ ਏਕ ਕੋਹੜੀ ਫਕੀਰ ਕੀ ਕੁਟੀਆ ਮੇਂ ਜਾਇ ਵੜੇ ਉਹ ਇਕ ਤੋ ਕਖਾਂ ਦੀ ਕੁਲੀ ਸੀ ਤੇ ਨਾ ਦੀਵਾ ਸੀ ਏਕ ਪਾਸੇ ਬੈਠ ਗਏ ਏਸ ਵਾਸਤੇ ਨਾ ਉਸ ਫਕੀਰ ਨੇ ਗੁਰੂ ਜੀ ਨੂੰ ਦੇਖਿਆ ਤੇ ਨਾ ਇਹਨਾਂ ਨੇ ਦੇਖਿਆ ਓਥੇ ਰਾਤ ਕਟੀ ਜਾਂ ਦਿਨ ਚੜ੍ਹਿਆ ਤਾਂ ਉਸ ਫਕੀਰ ਨੇ ਅਰਜ਼ ਕੀਤੀ ਹੇ ਗਰੀਬ ਨਿਵਾਜ ਜੀ ਹੇ ਮਹਾਂ ਪੁਰਖੋ ਮੇਰੇ ਪਾਸ ਤਾਂ ਦਿਨੇ ਪੰਛੀ ਔਰ ਪਸ਼ੂ ਭੀ ਕੋਈ ਨਹੀਂ ਆਉਂਦਾ ਮਨੁੱਖ ਦੀ ਕਿਆ ਬਾਤ ਕਰਾਂ ਮੈਂ ਅੱਜ ਵਡੇ ਭਾਗਾਂ ਵਾਲਾ ਹਾਂ ਜੋ ਆਪ ਕਾ ਦੀਦਾਰ ਹੋਇਆ ਅਤੇ ਆਪ ਨੇ ਮੇਰੇ ਉੱਪਰ ਬੜੀ ਮਿਹਰਬਾਨੀ ਕੀਤੀ ਹੈ ਜੀ ਇਸ ਤੇ ਮੈਂ ਬੜਾ ਪ੍ਰਸੰਨ ਹੋਇਆ ਹਾਂ ਕਿ ਮੇਰੀ ਕਲਿਆਨ ਹੋਵੇਗੀ ਪਰ ਓਥੇ ਸ੍ਰੀ ਗੁਰੂ ਜੀ ਤੇ ਮਰਦਾਨਾ ਅਤੇ ਮੈਂ ਤਿੰਨਾਂ ਨੇ ਰਾਤ ਕਟੀ ਔਰ ਚਾਰ ਪਹਿਰ ਬੈਠਕੇ ਗੁਜ਼ਾਰੇ ਬੜੀ ਦੁਰਗੰਧ ਉਸ ਕੋਹੜੀ ਦੀ ਦੇਹ ਪਾਸੋਂ ਆਵੇ ਅਤੇ ਉਹ ਫਕੀਰ ਦੁਖੀ ਹੋਇਆ ਰਾਤ ਸਾਰੀ ਵਿਰਲਾਪ ਕਰਦਾ ਰਹਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਫਕੀਰ ਕੋ ਦੁਖੀ ਦੇਖ ਕਰ ਸ਼ਬਦ ਉਚਾਰਨ ਕੀਆ॥ ਰਾਗ ਧਨਾਸਰੀ ਮਹਲਾ ੧॥ ਜੀਉ ਤਪਤੁ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤੁ ਬੇਕਾਰ॥ ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥ ੧॥ ਬਹੁਤਾ ਬੋਲਣੁ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥ ੧॥ ਰਹਾਉ॥ ਜਿਨਿ ਕਨ ਕੀਤੇ ਅਖੀ ਨਾਕੁ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ॥ ਜਿਨਿ ਮਨੁ ਰਾਖਿਆ ਅਗਨੀ ਪਾਇ॥ ਵਾਜੈ ਪਵਣੁ ਆਖੈ ਸਭ ਜਾਇ॥ ੨॥ ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥ ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ

ਜਾਇ ॥੩॥ ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਾਹੀ ਥਾਉ ॥ ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥੪॥੩॥੫॥ ਜਾਂ ਸ਼ਬਦ ਸ੍ਰੀ ਗੁਰੂ ਜੀ ਕਹਿਆ ਤਾਂ ਉਹ ਕੋਹੜੀ ਫਕੀਰ ਸ਼ਬਦ ਸੁਣ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਆਇ ਪਿਆ ਅਤੇ ਬੁਧ ਉਸ ਫਕੀਰ ਦੀ ਨਿਰਮਲ ਹੋਇ ਗਈ ਅਤੇ ਦੇਹ ਉਸਦੀ ਹੱਛੀ ਹੋਇ ਗਈ ਅਤੇ ਰੋਗ ਭੀ ਉਸਦਾ ਸ੍ਰੀ ਸਤਿਗੁਰਾਂ ਦੀ ਕਿਰਪਾ ਨਾਲ ਦੂਰ ਹੋਇ ਗਇਆ ਅਤੇ ਲੱਗਾ ਗੁਰੂ ਗੁਰੂ ਜਪਣ ਅਤੇ ਸ੍ਰੀ ਗੁਰੂ ਜੀ ਨੇ ਉਸ ਫਕੀਰ ਦੀ ਅਧੀਨਤਾ ਦੇਖ ਕਰ ਉਸਨੂੰ ਨਿਹਾਲ ਕੀਤਾ ਜਦ ਓਥੋਂ ਸ੍ਰੀ ਗੁਰੂ ਜੀ ਤੁਰਨ ਲੱਗੇ ਸਾਰੇ ਸ਼ਹਿਰ ਵਿਚ ਖਬਰ ਹੋ ਗਈ ਜਿਸ ਫਕੀਰ ਨੂੰ ਅਸੀਂ ਰਹਿਣ ਨਹੀਂ ਸਾਂ ਦੇਂਦੇ ਉਸ ਸਾਂਈ ਦੇ ਪਿਆਰੇ ਨੇ ਕੋਹੜੀ ਫਕੀਰ ਦਾ ਸਰੀਰ ਸੁੰਦਰ ਕਰ ਦਿਤਾ ਹੈ ਅਤੇ ਉਹ ਫਕੀਰ ਵੀ ਸ਼ਹਿਰ ਵਿਚ ਜਾਇ ਵੜਿਆ ਆਖਣ ਲੱਗਾ ਦੇਖੋ ਭਾਈ ਉਸ ਮਹਾਂ ਪੁਰਖ ਦੀ ਕਿਰਪਾ ਦ੍ਰਿਸ਼ਟੀ ਨਾਲ ਮੇਰਾ ਕਿਤਨੇ ਚਿਰ ਦਾ ਰੋਗ ਦੂਰ ਹੋਇ ਗਿਆ ਅਤੇ ਉਸ ਸ਼ਹਿਰ ਦੇ ਲੋਕ ਉਸ ਫਕੀਰ ਨੂੰ ਰਾਜ਼ੀ ਹੋਏ ਦੇਖ ਕਰ ਦੌੜੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਆਇ ਪਏ ਅਤੇ ਦੀਨ ਹੋਏ ਲੱਗੇ ਬੇਨਤੀਆਂ ਕਰਨ ਹੇ ਸਤਿਗੁਰੂ ਜੀ ਅਸਾਂ ਆਪ ਦਾ ਬੜਾ ਨਿਰਾਦਰ ਕੀਤਾ ਹੈ ਅਸੀਂ ਬੇਮੁਖ ਹੋਏ ਹਾਂ ਅਤੇ ਤੁਸੀਂ ਸੰਤ ਪਰਉਪਕਾਰੀ ਹੋ ਤੇ ਪਰਮੇਸ਼ਰ ਦੇ ਪਿਆਰੇ ਹੋ ਜੀ ਸਾਡੇ ਪਾਪੀਆਂ ਦੀ ਗਤੀ ਕਰੋ ਜੀ ਸਾਨੂੰ ਆਪਣੇ ਸਿੱਖ ਕਰੋ ਜੀ ਤੇ ਨਾਮ ਬਖਸ਼ੋ ਜੀ ਸੱਚੇ ਰਸਤੇ ਪਾਵੋ ਜੀ ਜਿਸ ਕਰਕੇ ਸਾਡੀ ਕਲਿਆਣ ਹੋਵੇ ਜੀ ਹੇ ਮਹਾਰਾਜ ਜੀ ਅਸੀਂ ਭੁਲੇ ਹਾਂ ਜੀ ਅਤੇ ਤੁਸੀਂ ਜਗਤ ਦੇ ਤਾਰਨਹਾਰ ਹੋ ਹੇ ਦੀਨ ਬੰਧੂ ਜੀ ਕ੍ਰਿਪਾ ਕਰੋ ਜੀ। ਇਹ ਬੇਨਤੀ ਲੋਕਾਂ ਦੀ ਸੁਣ ਕਰ ਸ੍ਰੀ ਗੁਰੂ ਨਾਨਕ ਦੀ ਦਯਾ ਦੇ ਸਮੁੰਦਰ ਕਰਣਾ ਕੀ ਖਾਨ ਜਗਤ ਕੇ ਉਧਾਰ ਵਾਸਤੇ ਜਿਹਨਾਂ ਨੇ ਅਵਤਾਰ ਧਾਰਿਆ ਹੈ ਤਾਂ ਗੁਰੂ ਜੀ ਕੇ ਮਨ ਮੇਂ ਦਯਾ ਆਇ ਗਈ ਤਾਂ ਮੁੜ ਕਰ ਬੈਠ ਗਏ ਅਤੇ ਸਭ ਲੋਕ ਓਥੇ ਊਚ ਨੀਚ ਇਕੱਠੇ ਹੋ ਕਰ ਸ੍ਰੀ ਗੁਰੂ ਜੀ ਪਾਸ ਹਾਥ ਜੋੜ ਕਰ ਬੈਠ ਗਏ ਉਹਨਾਂ ਦੇ ਤਾਈਂ ਸ੍ਰੀ ਗੁਰੂ ਜੀ ਕਿਹਾ ਸੁਣੋ ਭਾਈ ਪਰਮੇਸ਼ਰ ਦੇ ਪਿਆਰਿਓ ਅਸੀਂ ਤੁਹਾਡੇ ਉੱਪਰ ਤਾਂ ਪ੍ਰਸੰਨ ਹੋਵਾਂਗੇ ਜੇ ਤੁਸੀਂ ਇਥੇ ਇਕ ਜਗ੍ਹਾ ਬਣਾਵਹੁ ਜਿਥੇ ਮੁਸਾਫਰ ਆਇ ਕਰ ਬਿਸਰਾਮ ਕਰੇ ਔਰ ਆਏ ਸੰਤ ਸਾਧ ਦੀ ਸੇਵਾ ਕਰਨੀ ਅਤੇ ਅਭਿਆਗਤ ਕੋ ਭੋਜਨ ਦੇਣਾ ਅਰ ਆਪਣੀ ਕਿਰਤ ਕਰਕੇ ਵਿਚੋਂ ਸ੍ਰੀ ਮਹਾਰਾਜ ਜੀ ਕੇ ਨਾਮ ਕਾ ਦਿਤਾ ਕਰੋ ਤਾਂ ਓਹਨਾਂ ਲੋਕਾਂ ਸਭ ਮਨਜ਼ੂਰ ਕੀਤਾ ਤੇ ਧਰਮਸਾਲ ਬਣਵਾਈ ਤੇ ਸ੍ਰੀ ਗੁਰੂ ਜੀ ਆਪਣੇ ਚਰਨ ਪਾਇ ਕਰ

ਸਭ ਨੂੰ ਪਾਹੁਲ ਦਿਤੀ ਨਾਮ ਦਾਨ ਦਿਤਾ ਅਤੇ ਕਿਹਾ ਪ੍ਰਮੇਸ਼ਰ ਨੂੰ ਹਾਜ਼ਰ ਹਜੂਰ ਜਾਣਨਾ ਛਲ ਨਹੀਂ ਕਰਨਾ ਹਰ ਸੂਰਤ ਰਾਜ਼ੀ ਰਹਿਣਾ ਧਰਮ ਕੀ ਕਿਰਤ ਕਰਨੀ ਦਸਵੰਧ ਦੇਣਾ ਪਰਮੇਸ਼ਰ ਜੀ ਕੇ ਨਮਿਤਏਕ ਦਿਨ ਸ੍ਰੀ ਗੁਰੂ ਜੀ ਬੈਠੇ ਹੈਨ ਤੇ ਦੀਵਾਨ ਲੱਗਾ ਹੋਇਆ ਹੈ ਅਤੇ ਬਹੁਤ ਸਿਖ ਸੰਗਤ ਪਰੇਮ ਕਰਕੇ ਇਕੱਠੀ ਹੋਈ ਤਾਂ ਇਕ ਸਿਖ ਨੇ ਪ੍ਰਸ਼ਨ ਕੀਆ ਹੇ ਸ੍ਰੀ ਗੁਰੂ ਜੀ ਕਿਰਪਾ ਕਰਕੇ ਸਾਡਾ ਸੰਸਾ ਨਵਿਰਤ ਕਰੋ ਜੋ ਸਿੱਖੀ ਕਿਸ ਤਰ੍ਹਾਂ ਕਮਾਈਦੀ ਹੈ ਤਾਂ ਸ੍ਰੀ ਬਾਬਾ ਜੀ ਉਹਨਾਂ ਸਿਖਾਂ ਪ੍ਰਤੀ ਇਕ ਸਾਖੀ ਸੁਣਾਉਂਦੇ ਭਏ। ਸ੍ਰੀ ਮੁਖਵਾਕ-ਸ੍ਰੀ ਗੁਰੂ ਜੀ ਕਹਿਤੇ ਭਏ ਹੇ ਭਾਈ ਸਿਖੋ ਸਿੱਖੀ ਐਸੇ ਕਮਾਣੀ ਚਾਹੀਏ ਜੈਸੇ ਏਕ ਰਾਜਾ ਥਾ ਜੋ ਆਪ ਭੀ ਉਧਰਿਆ ਤੇ ਆਪਣੇ ਗੁਰੂ ਕਾ ਭੀ ਉਧਾਰ ਕੀਆ ਤੇ ਸਾਖਜਾਤ ਪ੍ਰਮੇਸ਼ਰ ਕਾ ਦਰਸ਼ਨ ਭੀ ਕੀਤਾ ਤਾਂ ਗੁਰੂ ਜੀ ਕਹਿਆ॥ 'ਗੁਰ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਨੀ ਕਾਹੇ ਧਾਵਹੁ॥ ਸੁਣੋ ਭਾਈ ਸਿਖੋ ਇਕ ਰਾਜਾ ਸੀ ਜੋ ਮਨ ਵਿਚ ਹੀ ਪਰਮੇਸ਼ਰ ਦੀ ਭਗਤੀ ਕਰਦਾ ਸੀ ਤੇ ਰਾਜ ਭੀ ਕਰਦਾ ਸੀ ਇਕ ਦਿਨ ਮਨ ਮੇਂ ਆਈ ਮੈਂ ਇਤਨਾ ਚਿਰ ਰਾਜ ਕੀਤਾ ਹੈ ਅਤੇ ਕਿਆ ਜਾਨਾ ਕਿ ਹੋਰ ਕਿਤਨਾ ਚਿਰ ਰਾਜ ਕਰਨਾ ਹੈ ਕਿ ਨਹੀਂ ਕਰਨਾ ਪਰ ਉਹ ਰਾਜਾ ਅਗੇ ਵੀ ਘਰ ਸੇ ਉਦਾਸ ਰਹਿੰਦਾ ਸੀ ਸੋ ਆਪਣੇ ਪੁੱਤਰ ਨੂੰ ਰਾਜ ਦੇ ਕਰ ਐਸੀ ਸਿਖਿਆ ਦਈ ਕਿਹੇ ਬੇਟਾ ਇਸ ਰਾਜ ਕੋ ਤੂੰ ਐਸਾ ਜੀ ਮੇਂ ਸਮਝੀਂ ਕਿ ਇਹ ਰਾਜ ਸ੍ਰੀ ਪ੍ਰਮੇਸ਼ਰ ਜੀ ਦਾ ਹੈ ਐਸਾ ਜਾਣਕਰ ਰਾਜ ਕਰੀਓ ਧਰਮ ਕਾ ਅਤੇ ਨਿਆਉਂ ਭੀ ਧਰਮ ਕਾ ਕਰੀਓ ਇਹ ਬਾਤ ਰਾਜਾ ਨੇ ਪੁਤਰ ਕੋ ਕਹੀ ਅਰ ਆਪਣੇ ਵਜ਼ੀਰ ਕਉ ਭੀ ਰਾਜਾ ਨੇ ਯੇਹ ਕਹਿਆ ਹੇ ਵਜ਼ੀਰ ਇਹ ਜੋ ਮੇਰਾ ਪੁੱਤਰ ਹੈ ਸੋ ਇਸਦੀ ਤੂੰ ਰਖਿਆ ਕਰਨੀ ਹੋਵੇਗੀ ਇਹ ਸਮਝਾਇ ਕਰ ਰਾਜਾ ਵਿਰਕਤ ਹੋਇ ਕਰ ਬਨ ਕੋ ਚਲਾ ਗਿਆ ਪਰ ਰਾਜਾ ਨੇ ਤੁਰਨ ਲਗਿਆਂ ਇਕ ਲਾਲ ਪੱਲੇ ਬੰਨ੍ਹ ਲੀਤਾ ਸੀ ਅਤੇ ਦਿਲ ਵਿਚ ਇਹ ਸਮਝਿਆ ਜੋ ਸ੍ਰੀ ਪ੍ਰਮੇਸ਼ਰ ਕਾ ਨਾਮ ਸਿਮਰਣ ਤੇ ਮੁਕਤ ਹੋਈਏ ਤਉ ਰਾਜਾ ਲੱਗਾ ਤਪੱਸਿਆ ਕਰਨ ਅਤੇ ਜਦ ਰਾਜਾ ਘਰੋਂ ਨਿਕਲਿਆ ਸੀ ਤਾਂ ਇਕ ਚੋਰ ਰਾਜਾ ਕੋ ਦੇਖ ਕਰ ਮਗਰ ਤੁਰ ਪਿਆ ਮਨ ਮੇਂ ਵਿਚਾਰਿਆ ਕਿ ਰਾਜਾ ਜੋ ਘਰੋਂ ਨਿਕਲਿਆ ਹੈ ਸੋ ਕੁਛ ਪਦਾਰਥ ਜ਼ਰੂਰ ਲੈ ਕਰ ਨਿਕਲਿਆ ਹੋਵੇਗਾ ਸੋ ਮੈਂ ਇਸ ਦੇ ਪਾਸੋਂ ਲਵਾਂਗਾ ਜਿਸ ਤਰਾਂ ਮੇਰਾ ਦਾਉ ਲੱਗੇਗਾ ਭਾਵੇਂ ਮਾਰਕੇ ਹੱਥ ਲੱਗੇ ਭਾਵੇਂ ਜੀਂਵਦਿਆਂ ਹੱਥ ਲੱਗੇ ਇਤਨੇ ਚਿਰ ਨੂੰ ਕੋਈ ਪੁਰਬ ਦਾ ਦਿਨ ਆਇਆ ਤਾਂ ਰਾਜਾ ਨਦੀ ਉੱਪਰ ਨਹਾਵਣੇ ਵਾਸਤੇ ਗਿਆ ਤਾਂ ਅਗੇ ਕਥਾ ਹੋਇ

ਰਹੀ ਸੀ ਪਰ ਉਸ ਸਮੇਂ ਇਹ ਪ੍ਰਸੰਗ ਹੋਇ ਰਹਿਆ ਸੀ ਕਿ ਗੁਰੂ ਬਿਨਾਂ ਗਤ ਨਹੀਂ ਹੁੰਦੀ ਭਾਵੇਂ ਕੋਈ ਕੈਸਾ ਤਪ ਕਰੇ ਜਪ ਕਰੇ ਦਾਨ ਕਰੇ ਪੂਜਾ ਕਰੇ ਪਾਠ ਕਰੇ ਭਾਵੇਂ ਜਗ ਕਰੇ ਤਉ ਭੀ ਗੁਰੂ ਬਿਨਾਂ ਕਬੀ ਨਹੀਂ ਸਦਗਤੀ ਹੋਤੀ ਜੇ ਗੁਰੂ ਧਾਰਨ ਕਰੇ ਤਾਂ ਭਲਾ ਹੋਵੇਗਾ ਏਹ ਵਾਰਤਾ ਸੁਣਕੇ ਇਕ ਸਿਖ ਨੇ ਪ੍ਰਸ਼ਨ ਕੀਆ ਹੇ ਸਤਿਗੁਰੂ ਜੀ ਸ੍ਰੀ ਪਰਮੇਸ਼ਰ ਜੀ ਨੇ ਕੈਸੇ ਰੀਤ ਧਾਰੀ ਹੈ ਤਾਂ ਸ੍ਰੀ ਗੁਰੂ ਜੀ ਕਹੈਂ ਭਾਈ ਸਿੱਖਾ ਸ੍ਰੀ ਪ੍ਰਮੇਸ਼ਰ ਜੀ ਵਿਚ ਤੇ ਸ੍ਰੀ ਪ੍ਰਮੇਸ਼ਰ ਦੇ ਪਿਆਰਿਆਂ ਅਵਤਾਰਾਂ ਵਿਚ ਅਤੇ ਨਾਰਾਇਣ ਦੇ ਭਗਤਾਂ ਵਿਚ ਔਰ ਸੰਤਾਂ ਮਹੰਤਾਂ ਵਿਚ ਕੋਈ ਭੇਦ ਨਹੀਂ ਸਮਝਣਾ ਹੇ ਭਾਈ ਸਿੱਖਾ ! ਸ੍ਰੀ ਪ੍ਰਮੇਸ਼ਰ ਜੀ ਦੇ ਚੌਬੀਸ ਅਵਤਾਰ ਹੂਏ ਹੈਨ ਸੋ ਤਿਨ ਵਿਖੇ ਦੋ ਅਵਤਾਰ ਸ਼ਿਰੋਮਣੀ ਹੋਏ ਹਨ ਏਕ ਰਾਮਚੰਦ੍ਰ ਏਕ ਕ੍ਰਿਸ਼ਨ ਚੰਦ੍ਰ ਸੋਈ ਇਨ੍ਹਾਂ ਦੋਹਾਂ ਨੇ ਗੁਰੂ ਧਾਰਣ ਕੀਏ ਹੈਨ ਰਾਮਚੰਦ੍ਰ ਜੀ ਨੇ ਵਸ਼ਿਸ਼ਟ ਜੀ ਕੋ ਗੁਰੂ ਧਾਰਿਆ ਅਤੇ ਕ੍ਰਿਸ਼ਨ ਜੀ ਨੇ ਸੰਦੀਪ ਕੋ ਧਾਰਿਆ ਹੈ ਔਰ ਭੀ ਜੋ ਭਗਤ ਸੰਤ ਹੋਏ ਹਨ ਸਰਬਤ ਨੇ ਗੁਰੂ ਧਾਰੇ ਹੈਨ ਤਉ ਪਰਮਗਤ ਕੋ ਪਰਾਪਤ ਹੋਏ ਹਨ ਕਿਉਂ ਜੋ ਈਸ਼ਵਰ ਮਰਯਾਦਾ ਪੁਰਸ਼ੋਤਮ ਹੈ ਉਸ ਨੇ ਆਪ ਇਹ ਰੀਤੀ ਚਲਾਈ ਹੈ ਤਾਂ ਓਥੋਂ ਕਥਾ ਸਰਵਣ ਕਰਕੇ ਰਾਜਾ ਜੀ ਚਲੇ ਤਾਂ ਮਗਰ ਚੋਰ ਭੀ ਰਾਜਾ ਜੀ ਕੇ ਉਠ ਚਲਿਆ ਕਿ ਜਬ ਰਾਜਾ ਸੌਂ ਜਾਵੇਗਾ ਤਬ ਇਸ ਕੋ ਮਾਰ ਕਰ ਇਸ ਕਾ ਦਰਬ ਲੈ ਜਾਵਾਂਗਾ ਪਰ ਰਾਜਾ ਤੋ ਪ੍ਰਮੇਸ਼ਰ ਜੀ ਕੇ ਪ੍ਰੇਮ ਮੇਂ ਲੀਨ ਹੋਇਆ ਕਬੀ ਸਵੇਂ ਹੀ ਨਹੀਂ ਅਤੇ ਮਨ ਮੇਂ ਇਹ ਭੀ ਵਿਚਾਰਤਾ ਹੈ ਕਿ ਗੁਰੂ ਧਾਰਾਂ ਪਰ ਕਿਆ ਕਰਾਂ ਜੋ ਗੁਰੂ ਜੀ ਪ੍ਰਤੀਤ ਯੇਹ ਕਰੋਂ ਜੋ ਕੋਈ ਮਨੁੱਖ ਦੋ ਘੜੀਆਂ ਰਤਾ ਰਹੇ ਤੇ ਪ੍ਰਾਤਾਕਾਲ ਕੇ ਵਕਤ ਜੋ ਮੈਨੂੰ ਆਇ ਮਿਲੇ ਮੈਂ ਉਸ ਕੋ ਗੁਰੂ ਕਰੂੰਗਾ ਇਹ ਕਹਿ ਕਰ ਰਾਜਾ ਉਦਿਆਨ ਵਿਖੇ ਬੈਠ ਰਹਿਆ ਤਾਂ ਚੋਰ ਨੇ ਕਹਿਆ ਭਾਈ ਰਾਜਾ ਤੋ ਸੌਂਦਾ ਹੀ ਨਹੀਂ ਅਤੇ ਮੈਂ ਦੋ ਘੜੀਆਂ ਸੌਂਦਾ ਹਾਂ ਤੇ ਰਾਜਾ ਦੋ ਘੜੀਆਂ ਵੀ ਨਹੀਂ ਸੌਂਦਾ ਅਤੇ ਚੋਰ ਨੇ ਕਹਿਆ ਭਾਈ ਅੱਜ ਤਾਂ ਮੈਂ ਇਸ ਕੋ ਦੇਖਾਂ ਏਹ ਤੋ ਕਬੀ ਨਹੀਂ ਸੋਤਾ ਪਰ ਪ੍ਰਾਤਹਕਾਲ ਕਉ ਇਸ ਕੋ ਮਾਰਤਾ ਹੌਂ ਏਹ ਚੋਰ ਮਨ ਮੇਂ ਵਿਚਾਰ ਕਰ ਰਾਜਾ ਕੋ ਮਾਰਨੇ ਕੋ ਦੌੜਿਆ ਅਤੇ ਰਾਜਾ ਨੇ ਕਹਿਆ ਜੋ ਭਾਈ ਮੇਰੇ ਧੰਨ ਭਾਗ ਹੈਂ ਜੋ ਜਿਸ ਗੁਰੂ ਕੋ ਮੈਂ ਢੂੰਡਤਾ ਥਾ ਸੋ ਮੇਰੇ ਕਉ ਆਪ ਦਰਸ਼ਨ ਦੇਵਨ ਆਇਆ ਹੈ ਇਹ ਕਹਿ ਕਰ ਰਾਜਾ ਚੋਰ ਦੇ ਚਰਨਾਂ ਕਉ ਦੌੜਿਆ ਤਾਂ ਚੋਰ ਨੇ ਕਹਿਆ ਭਾਈ ਰਾਜਾ ਮੇਰੇ ਕੋ ਮਾਰਨੇ ਆਇਆ ਹੈ ਪਰ ਹੱਛਾ ਰਾਜਾ ਵੀ ਅਕੇਲਾ ਹੈ ਅਤੇ ਏਕ ਹੀ ਮੈਂ ਹੋਂ ਹੁਣ ਤਾਂ ਰਾਜਾ ਸਾਥ ਲੜਨਾ ਹੀ ਪਿਆ ਚੋਰ ਏਹੀ ਵਿਚਾਰਾਂ ਕਰਦਾ

ਥਾ ਉਤਨੇ ਮੇਂ ਰਾਜਾ ਚੋਰ ਦੇ ਪੈਰਾਂ ਤੇ ਜਾਇ ਪਿਆ ਚੋਰ ਨੇ ਦਿਲ ਵਿਚ ਕਿਹਾ ਜੋ ਰਾਜਾ ਮੇਰੇ ਪਾਸੋਂ ਡਰਦਾ ਹੈ ਪਰ ਹੁਣ ਛੋੜਦਾ ਨਹੀਂ ਇਤਨੇ ਮੇਂ ਰਾਜਾ ਨੇ ਕਿਹਾ ਮੇਰੇ ਸੁਆਮੀ ਗੁਰਦੇਵ ਜੀ ਮੈਂ ਬਲਿਹਾਰ ਜਾਵਾਂ ਜੀ ਆਪ ਦੇ ਦਰਸ਼ਨ ਉਤੋਂ ਜੋ ਮੈਨੂੰ ਕ੍ਰਿਤਾਰਥ ਕਰਨ ਆਏ ਹੋ ਤਾਂ ਚੋਰ ਨੇ ਕਹਿਆ ਰਾਜਾ ਤੂੰ ਗੁਰਦੇਵ ਕਿਸਕੋ ਆਖਦਾ ਹੈਂ ਤਾਂ ਰਾਜੇ ਕਹਿਆ ਮੈਂ ਬਲਿਹਾਰੇ ਜਾਵਾਂ ਜੀ ਆਪਦੇ ਤਾਈਂ ਮੈਂ ਗੁਰਦੇਵ ਕਹਿਤਾ ਹਾਂ ਚੋਰ ਨੇ ਕਹਿਆ ਹੇ ਰਾਜਾ ਜੀ ! ਮੈਂ ਚੋਰ ਹਾਂ ਤਾਂ ਰਾਜਾ ਨੇ ਕਹਾ ਹੇ ਦੀਨ ਦਿਆਲ ਜੀ ! ਮੇਰੇ ਤਾਈਂ ਆਪ ਕਿਉਂ ਭਰਮਾਵਤੇ ਹੋ ਜੀ ਤਾਂ ਚੋਰ ਨੇ ਕਹਾ ਰਾਜਾ ਅਬ ਤੂੰ ਮੇਰੇ ਤਾਈਂ ਕਿਆ ਕਹਿਤਾ ਹੈਂ ਤਾਂ ਰਾਜਾ ਨੇ ਕਿਹਾ ਜੀ ਮੈਂ ਆਪ ਕੋ ਗੁਰੂ ਕੀਤਾ ਚਾਹੁੰਦਾ ਹਾਂ ਜੀ ਕਿਉਂ ਜੋ ਆਪ ਮੇਰੇ ਉਤੇ ਬਹੁਤ ਅਨੁਗ੍ਰਹ ਕੀਆ ਹੈ ਜੋ ਮੇਰੇ ਮਨ ਦਾ ਸੰਕਲਪ ਪੂਰਨ ਕੀਆ ਹੈ ਆਪ ਤੋਂ ਪੂਰਨ ਗੁਰੂ ਹੋ ਤਾਂ ਚੋਰ ਨੇ ਕਿਹਾ ਰਾਜਾ ਜੀ ਗੁਰੂ ਜਿਸ ਕਉ ਧਾਰਨ ਕਰੀਦਾ ਹੈ ਉਸਦਾ ਬਚਨ ਸਤ ਪ੍ਰਤੀਤ ਕਰਕੇ ਮੰਨੀਦਾ ਹੈ ਅਤੇ ਗੁਰਦੇਵ ਕੋ ਤਨ ਮਨ ਧਨ ਏਹ ਅਰਪਨ ਕਰ ਦੇਈਦਾ ਹੈ ਸੋ ਤੂੰ ਜੋ ਪਦਾਰਥ ਘਰੋਂ ਲਿਆਯਾ ਹੈਂ ਸੋ ਮੇਰੇ ਅਗੇ ਰਖ ਦੇਹ ਤਾਂ ਮੈਂ ਤੇਰਾ ਗੁਰੂ ਬਨਤਾ ਹੋ ਤਾਂ ਰਾਜਾ ਨੇ ਕਿਹਾ ਹੇ ਗੁਰਦੇਵ ਦੀਨ ਬੰਧੂ ਜੀ ਮੈਂ ਤੋਂ ਘਰ ਸੇ ਏਕ ਰਤਨ ਨਾਲ ਲਿਆਂਦਾ ਹੈ ਸੋ ਏਹ ਹੈ ਜੀ ਅਤੇ ਏਹ ਲਾਲ ਹੈ ਦੂਜਾ ਮੇਰਾ ਸਰੀਰ ਏਹ ਦੋਵੇਂ ਆਪ ਕੋ ਭੇਟਾ ਹੈ ਭਾਵੇਂ ਜੋ ਚਾਹੇ ਸੋ ਕਰੋ ਜੀ ਤਾਂ ਚੋਰ ਰਾਜੇ ਪਾਸੋਂ ਉਹ ਰਤਨ ਲਾਲ ਲੈਕੇ ਕਹਿਣ ਲੱਗਾ ਹੇ ਰਾਜਾ ਗੁਰੂ ਕਾ ਹੁਕਮ ਫੇਰਨਾ ਨਹੀਂ ਪਰ ਇਸ ਜਗਹ ਉੱਪਰੋਂ ਉਠਨਾ ਨਹੀਂ ਜਿਤਨਾ ਚਿਰ ਮੈਂ ਨਾ ਆਵਾਂ ਤਾਂ ਰਾਜੇ ਨੇ ਕਿਹਾ ਹੇ ਪਰਮਾਤਮਾ ਗੁਰਦੇਵ ਜੀ ਮੈਂ ਆਪ ਤੋਂ ਬਲਿਹਾਰ ਜਾਵਾਂ ਜੀ ਜਿਤਨਾ ਚਿਰ ਆਪ ਮੇਰੇ ਤਾਈਂ ਦੀਦਾਰ ਨ ਦੇਓਗੇ ਜੀ ਉਤਨਾ ਚਿਰ ਮੈਂ ਕਦਾਚਿਤ ਏਕ ਕਦਮ ਭੀ ਨਾ ਉਠੂੰਗਾ ਜੀ ਇਹ ਬਾਤ ਰਾਜਾ ਕੀ ਚੋਰ ਸੁਣ ਕਰ ਲਾਲ ਲੇਕਰ ਉਠ ਨੱਠਾ ਕਿ ਮਤ ਹੁਣ ਭੀ ਰਾਜਾ ਆਇ ਮਿਲੇ ਏਹ ਬਾਤ ਚਿਤ ਵਿਚ ਵਿਚਾਰਤਾ ਵਿਚਾਰਤਾ ਨੱਸਦਾ ਭੱਜਦਾ ਇਕ ਨਗਰ ਮੇਂ ਜਾਇ ਬੈਠਾ ਅਤੇ ਰਾਜਾ ਉਸ ਥਾਂ ਉਦਿਆਨ ਵਿਚ ਬੈਠਾ ਰਿਹਾ ਤਾਂ ਰਾਜੇ ਕੋ ਓਥੇ ਬੈਠੇ ਕਉ ਏਕ ਬਰਸ ਗੁਜਰਿਆ ਤਾਂ ਸ੍ਰੀ ਨਿਰੰਕਾਰ ਜੀ ਭਗਤਾਂ ਦੇ ਰਿਦੇ ਕੀ ਜਾਨਣਹਾਰੇ ਆਪ ਰਾਜਾ ਕੇ ਪਾਸ ਆਏ ਤੇ ਕਿਹਾ ਹੇ ਰਾਜਾ ਤੂੰ ਏਥੇ ਕਿਉਂ ਬੈਠਾ ਹੈਂ ਏਥੇ ਤਾਂ ਤੇਰਾ ਕੁਛ ਨਹੀਂ ਸੌਰਨਾ ਤੂੰ ਕਿਸੇ ਤੀਰਥ ਮੇਂ ਜਾਹ ਜਾਇ ਕਰ ਨਿਰੰਕਾਰ ਕੋ ਚਿੰਤਨ ਕਰ ਜਾਂ ਕਿਸੇ ਸੰਤ ਮਹਾਤਮਾ ਕਉ ਮਿਲ ਤੇ ਜਾਂ ਕਿਸੇ ਨਗਰ ਮੇਂ ਜਾਇ ਬੈਠ ਰਾਜੇ ਕਿਹਾ ਹੇ ਦੀਨਾ

ਨਾਥ ਜੀ ਮੈਨੂੰ ਗੁਰਦੇਵ ਜੀ ਕਾ ਹੁਕਮ ਹੈ ਜੋ ਮੇਰੇ ਆਉਂਦਿਆਂ ਤੀਕਰ ਏਥੇ ਬੈਠੀਂ ਸੋ ਮੈਂ ਤਾਂ ਗੁਰਦੇਵ ਜੀ ਕੇ ਆਖਿਆਂ ਬਗੈਰ ਕਬੀ ਨਾ ਉਠੂੰਗਾ ਤਾਂ ਫਿਰ ਸ੍ਰੀ ਠਾਕੁਰ ਜੀ ਕਹਾ ਹੇ ਰਾਜਾ ਉਹ ਤਾਂ ਚੋਰ ਸੀ ਤੂੰ ਉਸਦੀ ਆਗਿਆ ਮੰਨ ਕਰ ਨਰਕ ਕਉ ਜਾਵੇਂਗਾ ਅਜੇ ਭੀ ਕਿਸੇ ਸਾਧ ਦੀ ਸ਼ਰਨ ਜਾਹ ਤੇ ਹੋਰ ਕਿਸੇ ਮਹਾਤਮਾ ਨੂੰ ਗੁਰੂ ਕਰ ਤਾਂ ਤੇਰੀ ਗਤੀ ਹੋਵੇਗੀ ਤਾਂ ਰਾਜੇ ਕਿਹਾ ਹੇ ਠਾਕੁਰ ਜੀ ਮੈਂ ਤਾਂ ਉਸ ਸਾਧ ਜਿਹਾ ਕੋਈ ਸਾਧ ਨਹੀਂ ਦੇਖਿਆ ਜੇਕਰ ਵੋਹ ਸਾਧ ਹੈ ਤਾਂ ਭੀ ਜੇਕਰ ਚੋਰ ਹੈ ਤਾਂ ਭੀ ਉਹ ਮੇਰਾ ਸਤਿਗੁਰ ਦੇਵ ਹੈ ਤਾਂ ਫੇਰ ਠਾਕੁਰ ਜੀ ਕਿਹਾ ਹੱਛਾ ਰਾਜਾ ਤੂੰ ਜਾਣ ਬੈਠਾ ਰਹੁ ਤਾਂ ਸ੍ਰੀ ਠਾਕਰ ਜੀ ਇਹ ਬਾਤ ਕਹਿ ਕਰ ਉਥੋਂ ਚਲੇ ਗਏ ਪਰ ਰਾਜੇ ਨੂੰ ਓਥੇ ਬੈਠਿਆਂ ਤਿੰਨ ਬਰਸ ਹੋਏ ਤਾਂ ਸ੍ਰੀ ਠਾਕਰ ਜੀ ਬਹੁਤ ਕੰਬੇ ਅਰ ਮਨ ਮੇਂ ਕਿਹਾ ਜੋ ਰਾਜਾ ਤਾਂ ਐਸੀ ਦ੍ਰਿੜਤਾ ਬੰਨ੍ਹ ਬੈਠਾ ਹੈ ਅਤੇ ਰਾਜੇ ਦਾ ਹਠ ਮੇਰੇ ਪਾਸੋਂ ਅਬ ਤੋਂ ਨਹੀਂ ਸਹਾਰਿਆ ਜਾਂਦਾ ਏਹ ਬਾਤ ਬਿਚਾਰ ਕਰ ਸ੍ਰੀ ਠਾਕੁਰ ਜੀ ਫੇਰ ਰਾਜੇ ਪਾਸ ਆਏ ਤੇ ਕਹਿਣ ਲੱਗੇ ਹੇ ਰਾਜਾ ਅਬ ਤੂੰ ਖੜਾ ਹੋ ਤਾਂ ਰਾਜਾ ਜੀ ਨੇ ਕਿਹਾ ਹੇ ਪ੍ਰਭ ਜੀ ਬਿਨਾ ਗੁਰਦੇਵ ਜੀ ਕੀ ਆਗਿਆ ਤੇ ਕਿਉਂ ਕਰ ਉਠੋਂ ਜੀ ਤਾਂ ਸ੍ਰੀ ਠਾਕੁਰ ਜੀ ਨੇ ਕਿਹਾ ਹੇ ਰਾਜਾ ਜਿਸ ਕੋ ਤੂੰ ਅਰਾਧਤਾ ਹੈਂ ਮੈਂ ਤਾਂ ਸੋਈ ਹਾਂ ਮੇਰੀ ਆਗਿਆ ਹੈ ਜੋ ਤੂੰ ਪਰਮ ਭਗਤਿ ਕੋ ਪ੍ਰਾਪਤ ਹੂਆ ਹੈਂ ਹੁਣ ਤੂੰ ਬੈਕੁੰਠ ਕੋ ਚਲ ਤੇਰਾ ਨਾਮ ਸਿਮਰਨ ਤੋ ਪੂਰਨ ਹੋਇਆ ਹੈ ਤਾਂ ਰਾਜੇ ਕਿਹਾ ਜੀ ਮੈਂ ਬਲਿਹਾਰ ਜਾਵਾਂ ਜੀ ਤੇਰੇ ਦਰਸ਼ਨ ਉੱਪਰੋਂ ਜੋ ਆਪ ਨੇ ਮੇਰੇ ਉੱਪਰ ਬੜੀ ਕ੍ਰਿਪਾ ਕੀਤੀ ਹੈ ਜੀ ਪਰ ਗੁਰਦੇਵ ਜੀ ਕੀ ਆਗਿਆ ਬਗੈਰ ਮੈਂ ਕੈਸੇ ਉਠੂੰ ਜੀ ਤਾਂ ਸ੍ਰੀ ਠਾਕੁਰ ਜੀ ਕਿਹਾ ਹੇ ਰਾਜਾ ਉਹ ਤਾਂ ਚੋਰ ਸੀ ਤੈਨੂੰ ਠਗਣ ਵਾਸਤੇ ਆਇਆ ਸੀ ਤੇਰੇ ਪਾਸੋਂ ਰਤਨ ਠੱਗਕੇ ਲੈ ਗਿਆ ਅਰ ਹੁਣ ਤੂੰ ਉਸ ਕੋ ਢੂੰਡਤਾ ਹੈਂ ਅਬ ਤੂੰ ਬੈਕੁੰਠ ਕੋ ਚਲ ਤਬ ਰਾਜਾ ਨੇ ਕਹਾ ਬਲਿਹਾਰ ਜਾਵਾਂ ਜੀ ਤੇਰੇ ਦਰਸ਼ਨ ਤੋਂ ਜੀ ਪਰ ਸ੍ਰੀ ਗੁਰਦੇਵ ਜੀ ਕੀ ਆਗਿਆ ਬਗੈਰ ਮੈਂ ਨਹੀਂ ਉਠੂੰਗਾ ਤਾਂ ਠਾਕੁਰ ਜੀ ਕਿਹਾ ਹੇ ਰਾਜਾ ਤੂੰ ਚੋਰ ਕੇ ਸਾਥ ਨਰਕ ਕੋ ਜਾਨਾ ਚਾਹਤਾ ਹੈਂ ਤਾਂ ਰਾਜੇ ਨੇ ਕਿਹਾ ਹੇ ਪ੍ਰਭ ਜੀ ਮੈਂ ਉਸ ਕੇ ਸਾਥ ਨਰਕ ਕੋ ਹੀ ਜਾਊਂਗਾ ਪਰ ਬਗੈਰ ਉਸ ਗੁਰਦੇਵ ਜੀ ਕੀ ਆਗਿਆ ਕੇ ਕਬੀ ਨ ਉਠੂੰਗਾ ਤਾਂ ਇਹ ਨਿਸਚਾ ਰਾਜੇ ਕਾ ਦੇਖਕੇ ਸ੍ਰੀ ਠਾਕੁਰ ਜੀ ਓਥੋਂ ਉਠ ਚਲੇ ਅਰ ਚੋਰ ਕੇ ਪਾਸ ਆਏ ਤਾਂ ਸ੍ਰੀ ਨਿਰੰਕਾਰ ਜੀ ਉਸ ਚੋਰ ਕੋ ਕਹਿਆ ਕਿ ਤੂੰ ਉਸ ਰਾਜਾ ਕੋ ਉਦਜਾਨ ਵਿਖੇ ਬਿਠਾ ਆਇਆ ਹੈਂ ਅਤੇ ਫੇਰ ਤੂੰ ਉਸ ਕੀ ਖਬਰ ਭੀ ਨਹੀਂ ਲੀਤੀ ਅਬ ਜਾਇ ਕਰ ਦੇਖ ਉਸ

ਰਾਜਾ ਕੀ ਕਵਨ ਦਸ਼ਾ ਹੈ ਤਾਂ ਚੋਰ ਨੇ ਕਿਹਾ ਅਰੇ ਭਾਈ ਤੂੰ ਕਿਸਕੀ ਬਾਤ ਕਰਤਾ ਹੈਂ ਅਤੇ ਮੈਂ ਕਿਸਕੋ ਬੈਠਾਇ ਆਇਆ ਹੂੰ ਤਾਂ ਸ੍ਰੀ ਠਾਕੁਰ ਜੀ ਕਹਿਆ ਅਰੇ ਚੋਰ ਜਿਸ ਰਾਜਾ ਸੇ ਲਾਲ ਰਤਨ ਠਗ ਕੇ ਲੈ ਆਇਆ ਹੈਂ ਸੋ ਉਸਨੂੰ ਅਭੀ ਨਹੀਂ ਜਾਨਤਾ ਤੇ ਵੋਹ ਉਦਜਾਨ ਵਿਖੇ ਬੈਠਾ ਹੈ ਤੇਰੀ ਆਗਿਆ ਬਿਨਾਂ ਵੋਹ ਉਠਤਾ ਨਹੀਂ ਉਸਕੋ ਜਾਇ ਕਰ ਕਿਉਂ ਨਹੀਂ ਉਠਾਵਤਾ ਤਾਂ ਚੋਰ ਨੇ ਮਨ ਵਿਖੇ ਸੋਚਿਆ ਜੋ ਭਾਈ ਵੋ ਰਾਜਾ ਅਬ ਤੀਕਰ ਵਹਾਂ ਬੈਠਾ ਹੈ ਅਤੇ ਇਹ ਕੌਣ ਹੈ ਜਿਸਨੇ ਮੈਨੂੰ ਆਇ ਕਰ ਲੱਭ ਲੀਤਾ ਹੈ ਤਾਂ ਉਸ ਚੋਰ ਨੇ ਪੁਛਿਆ ਭਾਈ ਤੂੰ ਕੌਣ ਹੈਂ ਤਾਂ ਸ੍ਰੀ ਠਾਕੁਰ ਜੀ ਕਿਹਾ ਅਰੇ ਚੋਰ ਮੈਂ ਤਾਂ ਆਪ ਨਿਰੰਕਾਰ ਹਾਂ ਤਾਂ ਉਸ ਚੋਰ ਨੇ ਇਹ ਬਾਤ ਸੁਣਦਿਆਂ ਹੀ ਸ੍ਰੀ ਠਾਕੁਰ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਸ੍ਰੀ ਪ੍ਰਮੇਸ਼ਰ ਜੀ ਅਗੇ ਅਧੀਨਤਾ ਕੀਤੀ ਅਤੇ ਚੋਰ ਉਸ ਰਾਜਾ ਕੀ ਤਰਫ ਉਠ ਚਲਿਆ ਅਤੇ ਚੋਰ ਦੇ ਨਾਲ ਸ੍ਰੀ ਠਾਕੁਰ ਜੀ ਚਲੇ ਪਰ ਰਾਜੇ ਦਾ ਪ੍ਰੇਮ ਸ੍ਰੀ ਨਿਰੰਕਾਰ ਸਹਾਰ ਨ ਸਕਿਆ ਅਗੇ ਅਗੇ ਚੋਰ ਅਤੇ ਪਿਛੇ ਪਿਛੇ ਸ੍ਰੀ ਠਾਕੁਰ ਜੀ ਗਏ ਦੋਨੋਂ ਜਣੇ ਰਾਜਾ ਪਾਸ ਆਇ ਪ੍ਰਾਪਤ ਹੋਏ ਤਾਂ ਰਾਜਾ ਨੇ ਕਿਹਾ ਜੋ ਮੇਰਾ ਗੁਰਦੇਵ ਜੀ ਆਇਆ ਹੈ ਬੜੀ ਕ੍ਰਿਪਾ ਹੋਈ ਹੈ ਤੇ ਧੰਨ ਮੇਰਾ ਗੁਰਦੇਵ ਹੈ ਜਿਸਨੇ ਆਇ ਕਰ ਦਰਸ਼ਨ ਦੀਆ ਹੈ ਤਾਂ ਰਾਜਾ ਉਸ ਚੋਰ ਦੇ ਚਰਨਾਂ ਵਲ ਦੌੜਿਆ ਤਾਂ ਚੋਰ ਨੇ ਕਿਹਾ ਹੇ ਰਾਜਾ ਤੂੰ ਸ੍ਰੀ ਠਾਕੁਰ ਜੀ ਦੇ ਹੀ ਚਰਨਾਂ ਉੱਪਰ ਮੱਥਾ ਟੇਕ ਅਤੇ ਪਹਿਲਾਂ ਰਾਜਾ ਚੋਰ ਦੇ ਪੈਰਾਂ ਪਰ ਨਮਸ਼ਕਾਰ ਕਰਕੇ ਫੇਰ ਸ੍ਰੀ ਠਾਕੁਰ ਜੀ ਦੀ ਚਰਨੀਂ ਲੱਗਾ ਤਾਂ ਸ੍ਰੀ ਠਾਕੁਰ ਜੀ ਕਿਹਾ ਹੇ ਰਾਜਾ ਤੂੰ ਮੇਰੇ ਚਰਨਾਂ ਕੋ ਛੋਡ ਦੇ ਅਰ ਚੋਰ ਕੇ ਚਰਨਾਂ ਕਉ ਪਕੜ ਤਾਂ ਰਾਜੇ ਕਿਹਾ ਹੇ ਪ੍ਰਭੂ ਜੀ ਚੋਰ ਤਾਂ ਮੇਰਾ ਤੂੰ ਹੈਂ ਤਾਂ ਸ੍ਰੀ ਪ੍ਰਮੇਸ਼ਰ ਨੇ ਕਿਹਾ ਹੇ ਰਾਜਾ ਮੈਂ ਤੇਰਾ ਚੋਰ ਕਿਸ ਤਰ੍ਹਾਂ ਹੈਂ ਤਾਂ ਰਾਜੇ ਨੇ ਕਿਹਾ ਹੇ ਪ੍ਰਭੂ ਜੀ ਜੇਕਰ ਤੂੰ ਸਾਧ ਹੋਤਾ ਤਉ ਮੇਰੇ ਤਾਈਂ ਅਗੇ ਕਿਉਂ ਨਾ ਦਰਸ਼ਨ ਦੇਤਾ ਜਦ ਮੈਂ ਇਸ ਸੰਤ ਕੀ ਚਰਨੀਂ ਲੱਗਾ ਤਾਂ ਤੂੰ ਭੀ ਮੇਰੇ ਤਾਈਂ ਦਰਸ਼ਨ ਦੀਆ ਮੇਰੇ ਤਾਈਂ ਇਸ ਸੰਤ ਕੀ ਕ੍ਰਿਪਾ ਸੇ ਤੇਰਾ ਵੀ ਦਰਸ਼ਨ ਹੂਆ ਹੈ ਤਾਂ ਸ੍ਰੀ ਠਾਕੁਰ ਜੀ ਕਿਹਾ ਹੇ ਰਾਜਾ ਤੂੰ ਧੰਨ ਹੈਂ ਅਤੇ ਹੁਣ ਤੂੰ ਮੁਕਤ ਹੂਆ ਹੈਂ ਅਤੇ ਤੇਰੇ ਪਿਛੇ ਇਸ ਚੋਰ ਦੀ ਵੀ ਮੁਕਤੀ ਹੋਈ ਹੈ ਤਬ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਭਾਈ ਸਿਖੋ ਸੁਣੋ॥ਸ੍ਰੀ ਮੁਖਵਾਕ– 'ਮੰਨੈ ਤਰੈ ਤਾਰੇ ਗੁਰੁ ਸਿਖ॥ਮੰਨੈ ਨਾਨਕ ਭਵਹਿ ਨ ਭਿਖ॥ ਤਾਂ ਸ੍ਰੀ ਗੁਰੂ ਨਾਨਕ ਜੀ ਕਹੇ ਹੈਂ ਹੇ ਭਾਈ ਸਿਖੋ ਜਿਸ ਸਿਖ ਕੋ ਸਤਿਗੁਰਾਂ ਕੇ ਚਰਨਾਂ ਉੱਪਰ ਦ੍ਰਿੜਤਾ ਹੋਵੇ ਤੇ ਪ੍ਰਤੀਤ ਹੋਵੇ ਜੋ ਐਸਾ ਕਰਨਗੇ ਸੋ ਸਿਖ ਮੁਕਤ ਕੋ ਪ੍ਰਾਪਤ

ਹੋਵੇਗਾ ਇਹ ਬਾਤ ਸੁਣ ਕਰ ਸਰਬਤ ਸੰਗਤ ਨੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਨਾਨਕ ਜੀ ਸਰਬਤ ਸੰਗਤ ਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ॥ ੧੪੨॥

## ਅਗੇ ਸਾਖੀ ਹੋਰ ਚਲੀ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਅਦਭੁਤ ਚਰਿਤਰ ਹੈਂ ਜੋ ਕੋਈ ਸਿੱਖ ਸੁਣੇਗਾ ਅਥਵਾ ਸੁਣਾਵੇਗਾ ਸੋ ਮੁਕਤ ਕੋ ਪ੍ਰਾਪਤ ਹੋਵੇਗਾ। ਸ੍ਰੀ ਗੁਰੂ ਅੰਗਦ ਜੀ ਵਾਚ॥ ਹੇ ਭਾਈ ਬਾਲਾ ਤੂੰ ਧੰਨ ਹੈਂ ਤੇ ਜੀਵਨ ਮੁਕਤ ਹੈਂ ਅਤੇ ਸਰਬਤ ਸੰਗਤ ਕੋ ਤੂੰ ਨਿਹਾਲ ਕੀਤਾ ਹੈ ਪਰ ਮਹਾਰਾਜ ਸ੍ਰੀ ਗੁਰੂ ਨਾਨਕ ਜੀ ਕਿਧਰ ਕੋ ਗਏ ਸੋ ਸੁਣਾਓ॥ ਬਾਲਾ ਸੰਧੂ ਵਾਚ–ਹੇ ਸ੍ਰੀ ਗੁਰੂ ਜੀ ਅਗੇ ਮਹਾਰਾਜ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਪਠਾਣਾਂ ਦੇ ਦੇਸ ਜਾਇ ਪਰਾਪਤ ਹੋਏ ਤੇ ਇਕ ਰੋੜੀ ਉੱਪਰ ਉਸੇ ਅਸਥਾਨ ਪਰ ਜਾਇ ਬੈਠੇ ਤਾਂ ਓਥੇ ਇਕ ਰੁਹੇਲਾ ਪਠਾਣ ਆਇ ਪਹੁੰਚਿਆ ਜਾਂ ਸ੍ਰੀ ਗੁਰੂ ਜੀ ਨੇ ਉਸ ਰੁਹੇਲੇ ਕਉ ਦੇਖਿਆ ਤਾਂ ਸਾਨੂੰ ਸਤਿਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਤੇ ਮਰਦਾਨਾ ਤੁਸੀਂ ਕੋਈ ਦਿਨ ਗੁਪਤ ਹੋਇ ਕਰ ਖੇਲੋ ਤੇ ਆਪ ਬਾਰਾਂ ਬਰਸਾਂ ਦੇ ਲੜਕੇ ਬਣ ਕਰ ਬੈਠ ਗਏ ਇਤਨਾ ਆਖਦਿਆਂ ਹੀ ਉਹ ਪਠਾਣ ਪਾਸ ਆਇ ਪਹੁੰਚਾ ਤੇ ਬਾਬੇ ਜੀ ਨੂੰ ਅਕੇਲਾ ਦੇਖ ਕਰ ਪਕੜ ਕੇ ਆਪਣੇ ਘਰ ਲੈ ਗਿਆ ਤੇ ਆਪਣੀ ਤੀਵੀਂ ਨੂੰ ਕਹਿਣ ਲੱਗਾ ਹੇ ਬੰਦੀ ਖੁਦਾਇ ਦੀ ਅੱਜ ਸਾਨੂੰ ਇਕ ਲੜਕਾ ਹਿੰਦੂ ਹੱਥ ਆਇਆ ਹੈ ਅਤੇ ਮੈਂ ਇਸਦੇ ਬਹੁਤ ਦਾਮ ਵਟਣੇ ਹਨ ਜਦ ਪਠਾਣੀ ਨੇ ਸ੍ਰੀ ਗੁਰੂ ਜੀ ਨੂੰ ਦੇਖਿਆ ਜੋ ਬੜਾ ਖੂਬਸੂਰਤ ਹੈ ਤਾਂ ਉਹ ਰੁਹੇਲੀ ਸ੍ਰੀ ਗੁਰੂ ਨਾਨਕ ਜੀ ਦੀ ਸੁੰਦਰ ਸੂਰਤ ਵੇਖ ਕਰ ਬੜੀ ਪ੍ਰਸੰਨ ਹੋਈ ਅਤੇ ਕਹਿਣ ਲੱਗੀ ਜੋ ਇਹ ਲੜਕਾ ਤਾਂ ਮੈਂ ਆਪਣੇ ਘਰ ਹੀ ਰਖਾਂਗੀ ਅਸੀਂ ਇਸਨੂੰ ਵੇਚਾਂਗੇ ਨਹੀਂ ਤਾਂ ਪਠਾਣ ਨੇ ਆਖਿਆ ਹੇ ਬੰਦੀ ਖੁਦਾਇ ਦੀ ਇਸਦੇ ਦੋ ਘੋੜੇ ਮਿਲਦੇ ਹੈਨ ਤਾਂ ਉਸ ਰੁਹੇਲੀ ਨੇ ਆਖਿਆ ਜੀ ਤੁਹਾਡੀ ਖੁਸ਼ੀ ਤਾਂ ਉਹ ਰੁਹੇਲਾ ਸ੍ਰੀ ਗੁਰੂ ਨਾਨਕ ਜੀ ਨੂੰ ਵੇਚਣ ਵਾਸਤੇ ਲੈ ਗਿਆ ਵੋਹ ਬਹੁਤ ਨਿਗੁਰੇ ਸਨ ਨਾ ਉਹ ਗੁਰਾਂ ਨੂੰ ਜਾਨਣ ਨਾ ਪ੍ਰਮੇਸ਼ਰ ਨੂੰ ਜਾਨਣ ਤੇ ਗੁਰੂ ਨਾਨਕ ਜੀ ਓਨ੍ਹਾਂ ਦੇ ਤਾਰਨ ਵਾਸਤੇ ਏਸ ਦੇਸ ਵਿਚ ਆਏ ਹੈਨ ਤਾਂ ਆਪਣੇ ਆਪ ਨੂੰ ਵਿਕਾਵਣ ਵਾਸਤੇ ਤਾਂ ਵੁਹ ਰੁਹੇਲਾ ਗੁਰੂ ਜੀ ਨੂੰ ਵੇਚਣ ਲੈ ਗਿਆ ਦੋਇ ਘੋੜੇ ਵੱਟਕੇ

ਲੈ ਗਿਆ ਅਤੇ ਗੁਰੂ ਅੰਗਦ ਜੀ ! ਮੈਂ ਤੇ ਮਰਦਾਨਾ ਅਸੀਂ ਗੁਪਤ ਖੇਡ ਖੇਡੀ ਪਰ ਸ੍ਰੀ ਗੁਰੂ ਜੀ ਦੇ ਆਮ ਪਾਸ ਰਹੀਏ ਅਤੇ ਜਿਸ ਪਠਾਣ ਨੇ ਸ੍ਰੀ ਗੁਰੂ ਜੀ ਨੂੰ ਮੁਲ ਖਰੀਦਿਆ ਹੈ ਸੋ ਆਪਣੇ ਘਰ ਲੈ ਗਿਆ ਤਾਂ ਉਸਦੀ ਮੁਗਲਾਣੀ ਨੇ ਸ੍ਰੀ ਗੁਰੂ ਜੀ ਦੀ ਸੂਰਤ ਦੇਖੀ ਤੇ ਬਹੁਤ ਪ੍ਰਸੰਨ ਹੋਈ ਆਖਣ ਲੱਗੀ ਇਸ ਨੂੰ ਆਪਣੇ ਘਰ ਰਖਾਂਗੇ ਤਾਂ ਉਸ ਮੁਗਲ ਨੇ ਕਿਹਾ ਸੁਣ ਬੰਦੀ ਏਸਨੂੰ ਖਿਦਮਤ ਕੇਹੜੀ ਦਸਾਂਗੇ ਤਾਂ ਵੋਹ ਬੋਲੀ ਜੋ ਇਸ ਲੜਕੇ ਨੂੰ ਘਰ ਦਾ ਪਾਣੀ ਭਰਨ ਵਾਸਤੇ ਰਖੀਏ ਉਸ ਮੁਗਲ ਨੇ ਕਿਹਾ ਹੇ ਲੜਕੇ ਪਾਣੀ ਲਿਆਇਆ ਕਰ ਤਾਂ ਸ੍ਰੀ ਗੁਰੂ ਜੀ ਇਕ ਦਿਨ ਘੜਾ ਲੈ ਕੇ ਖੂਹ ਉੱਪਰ ਗਏ ਅਤੇ ਜਾਇ ਕਰ ਸ੍ਰੀ ਗੁਰੂ ਜੀ ਖਵਾਜਾ ਖਿਜਰ ਨੂੰ ਕਹਿਆ ਖਵਾਜਾ ਮੇਰੇ ਕਹੇ ਬਗੈਰ ਤੂੰ ਪਾਣੀ ਕਿਸੇ ਨੂੰ ਨਹੀਂ ਦੇਣਾ ਤਾਂ ਖਵਾਜਾ ਖਿਜਰ ਨੇ ਕਹਿਆ ਭਲਾ ਜੀ ਇਤਨਾ ਹੁਕਮ ਸ੍ਰੀ ਗੁਰੂ ਜੀ ਕਾ ਮੰਨਕੇ ਖਵਾਜੇ ਨੇ ਸਾਰੇ ਸ਼ਹਿਰ ਦੇ ਖੂਹਾਂ ਦਾ ਪਾਣੀ ਸੁਕਾਇ ਦਿਤਾ ਤਾਂ ਸ੍ਰੀ ਗੁਰੂ ਜੀ ਖਾਲੀ ਘੜਾ ਲੈ ਕੇ ਉਸ ਮੁਗਲ ਦੇ ਘਰ ਮੁੜ ਆਏ ਗੁਰੂ ਜੀ ਨੇ ਕਹਿਆ ਹੇ ਮੀਆਂ ਜੀ ਖੂਹ ਵਿਚ ਤਾਂ ਪਾਣੀ ਹੈ ਨਹੀਂ ਤਾਂ ਉਸ ਮੁਗਲ ਨੇ ਰਹਿਆ ਭਾਈ ਦੂਸਰੇ ਖੂਹ ਉੱਪਰ ਜਾਓ ਤਾਂ ਸ੍ਰੀ ਗੁਰੂ ਜੀ ਕਹਿਆ ਭਲਾ ਮੀਆਂ ਜੀ ਤਾਂ ਸ੍ਰੀ ਗੁਰੂ ਜੀ ਦੂਸਰੇ ਖੂਹ ਉੱਪਰ ਗਏ ਤੇ ਓਥੋਂ ਵੀ ਖਾਲੀ ਮੁੜ ਆਏ ਤਾਂ ਕਿਹਾ ਜੀ ਓਥੇ ਵੀ ਪਾਣੀ ਹੈ ਨਹੀਂ ਅਗਲਾ ਦਿਨ ਹੋਇਆ ਤਾਂ ਸਾਰੇ ਸ਼ਹਿਰ ਵਿਚ ਧੁੰਮ ਪੈ ਗਈ ਅਤੇ ਕਹਿਣ ਲੱਗੇ ਹੇ ਖੁਦਾਇ ਤੂੰ ਅਸਾਨੂੰ ਇਕੇ ਵਾਰੀ ਮਾਰੇਂਗਾ ਸਾਰਾ ਹੀ ਪਾਣੀ ਸੁਕ ਗਿਆ ਹੈ ਅਸੀਂ ਪਾਣੀ ਰਾਤ ਭਰਕੇ ਸੁਤੇ ਹਾਂ ਤੇ ਹੁਣ ਕਿਆ ਹੋਇ ਗਿਆ ਤਾਂ ਸਭ ਲੋਕ ਆਜਜ਼ ਹੋਏ ਅਰ ਆਖਣ ਲੱਗੇ ਰਹਿਮ ਕਰ ਖੁਦਾਇ ਦਾ ਰਹਿਮ ਜਦ ਸਭਨਾਂ ਲੋਕਾਂ ਦਾ ਲਹੂ ਸੁਕ ਗਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਬਹੁਤ ਪ੍ਰਸੰਨ ਰਹਿਣ ਇਕ ਮੁਗਲ ਨੇ ਆਖਿਆ ਮੀਆਂ ਜੀ ਹੋਰ ਸਭ ਦਿਲਗੀਰ ਹਨ ਤੇ ਇਕ ਤੁਹਾਡਾ ਗੁਲਾਮ ਰਾਜੀ ਫਿਰਦਾ ਹੈ ਸੋ ਤੈਂ ਕਿਥੋਂ ਆਂਦਾ ਹੈ ਤਾਂ ਉਸ ਮੁਗਲ ਨੇ ਕਹਿਆ ਭਾਈ ਮੈਂ ਤਾਂ ਇਹ ਲੌਂਡਾ ਕੱਲ ਮੁਲ ਆਂਦਾ ਹੈ ਪਰ ਕੰਮ ਨੂੰ ਬਹੁਤ ਹੁਸ਼ਿਆਰ ਹੈ ਅਤੇ ਖਾਂਦਾ ਪੀਂਦਾ ਕੁਛ ਨਹੀਂ ਅਤੇ ਹੁਣ ਭੀ ਰਾਜੀ ਰਹਿੰਦਾ ਹੈ ਤਾਂ ਉਹ ਸਭ ਇਕੱਠੇ ਹੋਇ ਕਰ ਸ੍ਰੀ ਗੁਰੂ ਬਾਬੇ ਜੀ ਦੀ ਪੈਰੀਂ ਆਇ ਪਏ ਅਤੇ ਕਹਿਣ ਲੱਗੇ ਭਾਈ ਤੂੰ ਤਾਂ ਕੋਈ ਮਹਾਂ ਪੁਰਖ ਹੈਂ ਤੇ ਅਸੀਂ ਹੁਣ ਸਭੇ ਮੁਰਦੇ ਹਾਂ ਜੀ ਤੂੰ ਸਾਡੇ ਉੱਪਰ ਕਿਰਪਾ ਕਰ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਤੁਸੀਂ ਜੇਕਰ ਸਿੱਖ ਹੋਵੋਗੇ ਤਾਂ ਤੁਸਾਨੂੰ ਪਾਣੀ ਮਿਲੇਗਾ ਤਾਂ ਉਨ੍ਹਾਂ ਲੋਕਾਂ ਕਹਿਆ ਜੀ

ਅਸੀਂ ਤੇਰੇ ਸਿੱਖ ਹੋਵਾਂਗੇ ਜੀ ਪਰ ਸਾਨੂੰ ਪਾਣੀ ਮਿਲੇ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਖ੍ਵਾਜਾ ਤੂੰ ਹੁਣ ਪਾਣੀ ਇਨ੍ਹਾਂ ਨੂੰ ਦੇਹ ਇਤਨਾ ਗੁਰੂ ਜੀ ਕਾ ਕਹਿਣਾ ਸੁਣ ਕਰ ਖ੍ਵਾਜੇ ਸਭਨਾਂ ਖੂਹਾਂ ਵਿਚ ਪਾਣੀ ਭੇਜ ਦਿਤਾ ਤਾਂ ਸਭ ਮੁਗਲਾਂ ਦਾ ਦੇਸ ਸ੍ਰੀ ਗੁਰੂ ਜੀ ਕਾ ਸਿੱਖ ਹੋਇਆ ਅਤੇ ਸ੍ਰੀ ਗੁਰੂ ਜੀ ਉਹਨਾਂ ਲੋਕਾਂ ਨੂੰ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਧਰਮ ਦੇ ਰਸਤੇ ਚਲਾਇਆ ਤਾਂ ਸਭਨਾਂ ਧਰਮਸਾਲਾਂ ਬਣਵਾਈਆਂ ਪੰਚਾਮ੍ਰਿਤ ਕਰਾਏ ਤੇ ਗੁਰੂ ਜੀ ਦੀ ਬਾਣੀ ਉਚਾਰੀ ਹੋਈ ਕੰਠ ਕਰਨ ਲੱਗੇ ਲਿਖ ਲਿਖ ਦੇਵਣ ਤੇ ਸਭ ਇਕੱਠੇ ਹੋ ਕੇ ਰਾਤ ਨੂੰ ਕੀਰਤਨ ਕਰਨ ਤੇ ਸ੍ਰੀ ਮਹਾਰਾਜ ਨੇ ਕਹਿਆ ਭਾਈ ਜੇ ਕੋਈ ਅਸਾਡਾ ਸਿੱਖ ਸੰਤ ਏਥੇ ਆਵੇ ਉਸਦੀ ਸੇਵਾ ਕਰਨੀ ਤਾਂ ਤੁਸਾਡਾ ਭਲਾ ਹੋਵੇਗਾ ਅਤੇ ਧਰਮ ਕੀ ਕਿਰਤ ਕਰਨੀ ਅਤੇ ਵੰਡ ਛਕਣਾ ਅਤੇ ਸਾਡੇ ਵਾਂਗਰ ਤੁਸਾਂ ਪਕੜਨਾ ਨਾਹੀਂ ਸਗੋਂ ਤੁਸਾਂ ਉਸਦੀ ਸੇਵਾ ਕਰਨੀ ਤਾਂ ਉਨ੍ਹਾਂ ਲੋਗਾਂ ਨੇ ਕਿਹਾ ਭਲਾ ਗੁਰੂ ਜੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਮੀਰ ਜੀ ਮੇਰਾ ਲਾਹਾ ਤੁਸਾਂ ਜੋਗ ਕਿਤਨਾ ਕੁ ਆਉਂਦਾ ਹੈ ਉਸ ਤੋਂ ਦੂਣਾ ਦੰਮ ਲੇਵਾਂਗਾ ਤਾਂ ਅਸੀਂ ਜਾਵਾਂਗੇ ਤਾਂ ਉਨ੍ਹਾਂ ਮੁਗਲਾਂ ਨੇ ਆਖਿਆ ਹੇ ਗਰੀਬ ਨਿਵਾਜ ਜੀ ਇਹ ਜਿਤਨਾ ਪਿੰਡ ਅਰ ਗ੍ਰਾਉਂ ਅਤੇ ਘਰ ਬਾਰ ਇਹ ਸਭ ਆਪ ਦੀ ਮੇਹਰਬਾਨੀ ਹੈ ਅਤੇ ਇਹ ਜੋ ਪਦਾਰਥ ਹੈ ਸੋ ਸਭ ਤੁਸਾਡਾ ਹੀ ਹੈ ਅਤੇ ਸ੍ਰੀ ਗੁਰੂ ਜੀ ਤੁਸਾਂ ਇਹ ਕਿਆ ਆਖਿਆ ਹੈ ਅਤੇ ਸ੍ਰੀ ਗੁਰੂ ਜੀ ਜੇਕਰ ਤੁਸਾਂ ਸਾਡੇ ਪਾਸ ਨਹੀਂ ਰਹਿਣਾ ਤਾਂ ਤੁਸਾਡੀ ਮਰਜ਼ੀ ਜਹਾਂ ਚਾਹੋ ਤਹਾਂ ਵਿਚਰੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਤੁਸੀਂ ਅਮਕੀ ਜਗਾ ਜਾਕੇ ਇਹ ਢੀਮ ਉਠਾਵੋ ਜੀ ਜਾਂ ਉਨ੍ਹਾਂ ਜਾਇ ਕਰ ਓਥੋਂ ਢੀਮ ਉਠਾਈ ਤਾਂ ਕਿਆ ਦੇਖਣ ਜੋ ਉਥੇ ਖਜ਼ਾਨਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਭਾਈ ਇਹ ਸਭ ਖਜ਼ਾਨਾ ਤੁਸਾਡਾ ਹੀ ਹੈ ਤਾਂ ਉਹਨਾਂ ਪਠਾਣਾਂ ਨੇ ਕਿਹਾ ਗੁਰੂ ਮਹਾਰਾਜ ਜੀ ਇਹ ਸਭ ਵਸਤੂ ਆਪ ਦੀਆਂ ਹੈਨ ਹਮਾਰਾ ਤੋ ਕੁਛ ਨਹੀਂ ਇਹ ਬਾਤ ਸੁਣ ਕਰ ਸ੍ਰੀ ਗੁਰੂ ਜੀ ਨੇ ਕਹਾ ਭਾਈ ਤੁਸੀਂ ਮੇਰੇ ਤੇ ਮੈਂ ਤੁਹਾਡਾ ਪਰਮੇਸ਼ਰ ਦਾ ਭਜਨ ਬੰਦਗੀ ਕਰਿਆ ਕਰੋ ਕਿਰਤ ਕਰਨੀ ਵੰਡ ਖਾਣਾ ਆਏ ਅਥਿਤੀ ਦੀ ਸੇਵਾ ਕਰਨੀ ਅਰ ਟਹਿਲ ਕਰਨੀ ਇਹ ਕਹਿ ਕਰ ਸ੍ਰੀ ਗੁਰੂ ਜੀ ਉਹਨਾਂ ਨੂੰ ਸਿੱਖ ਕਰਕੇ ਫੇਰ ਉਸ ਰੋੜੀ ਦੇ ਸਿਖਰ ਜਾਇ ਬੈਠੇ ਜਾਂ ਕੁਛ ਕੁ ਕਾਲ ਬੀਤਿਆ ਤਾਂ ਫੇਰ ਉਹ ਰੁਹੇਲਾ ਆਇਆ ਤੇ ਗੁਰੂ ਜੀ ਨੂੰ ਪਕੜ ਕੇ ਲੈ ਗਿਆ ਜਾਂ ਉਸ ਰੁਹੇਲੇ ਨੇ ਦੇਖਿਆ ਤਾਂ ਉਹੀ ਲੜਕਾ ਹੈ ਉਸਦੀ ਔਰਤ ਨੇ ਕਿਹਾ ਕਿ ਲੌਂਡਾ ਤੇ ਮੈਂ ਆਪਣੇ ਘਰ ਰਖਾਂਗੀ ਤਾਂ ਉਸ ਰੁਹੇਲੇ ਨੇ ਦੇਖਿਆ ਕਿ ਇਹ ਔਰਤ

ਤਾਂ ਬੁਰਾ ਮਨ ਰਖਦੀ ਹੈ ਤਾਂ ਉਹ ਰੁਹੇਲਾ ਅਗਲੇ ਭਲਕ ਸ੍ਰੀ ਗੁਰੂ ਜੀ ਨੂੰ ਹੋਰਸ ਸ਼ਹਿਰ ਲੈ ਗਿਆ ਤੇ ਵੇਚ ਆਇਆ ਤੇ ਆਪਣੇ ਘੋੜੇ ਲੈ ਆਇਆ ਅਤੇ ਜਿਸਨੇ ਮੁਲ ਲਿਆ ਸੀ ਉਹ ਆਪਣੇ ਘਰ ਲੈ ਗਿਆ ਅਤੇ ਆਪਣੇ ਘਰ ਦੀ ਸਭ ਕਾਰ ਸਪੁੱਰਦ ਕਰ ਦਿਤੀ ਤਾਂ ਸ੍ਰੀ ਗੁਰੂ ਜੀ ਕਹਿਆ ਭਲਾ ਮੀਆਂ ਜੀ ਅਗਲਾ ਭਲਕ ਹੋਇਆ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਉਸ ਸ਼ਹਿਰ ਥੀਂ ਅੱਗਨ ਤੇ ਪਾਣੀ ਔਰ ਅਨਾਜ ਬੰਦ ਕਰ ਛਡਿਆ ਤਾਂ ਉਹ ਸਭ ਲੋਕ ਹੈਰਾਨ ਹੋਇ ਰਹੇ ਅਤੇ ਕਹਿਣ ਲੱਗੇ ਕਿ ਖੁਦਾ ਇਹ ਕਿਆ ਇਸਰਾਰ ਹੋਇਆ ਜੋ ਸਭ ਕੁਛ ਇਕੋ ਵਾਰੀ ਹੀ ਨਿਖੁਟ ਗਿਆ। ਇਹ ਕੌਤਕ ਦੇਖ ਕਰ ਜੇਹੜੇ ਭਲੇ ਸਿਆਣੇ ਹੈਸਨ ਤਿਨਾਂ ਨੇ ਕਹਿਆ ਚਲੋ ਭਾਈ ਅਸੀਂ ਸਭ ਇਕੱਤਰ ਹੋਇ ਕਰ ਆਪਣੇ ਪੀਰ ਮੁਰਸ਼ਦ ਨੂੰ ਮਨਾਈਏ ਤਾਂ ਉਹ ਸਭ ਲੋਕ ਆਪੋ ਆਪਣੀ ਅਕਲ ਖਰਚ ਕਰਨ ਲੱਗੇ ਤੇ ਲੱਗੇ ਪੀਰ ਫਕੀਰ ਮਨਾਉਣ ਪਰ ਹੋਵੇ ਕੁਛ ਨਾਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਆਪਣੇ ਮੁਗਲ ਕਉ ਕਹਿਆ ਹੇ ਮੀਆਂ ਜੀ ਜੇਕਰ ਤੁਸੀਂ ਗੁਰੂ ਜੀ ਕੇ ਸਿੱਖ ਹੋਵੋਗੇ ਤਾਂ ਤੁਹਾਨੂੰ ਸਭ ਕੁਛ ਮਿਲੇਗਾ ਜੇਕਰ ਤੁਸੀਂ ਆਪਣੇ ਪੀਰ ਮਨਾਵੋਗੇ ਤਾਂ ਤੁਸਾਨੂੰ ਸਭ ਕੁਛ ਨਹੀਂ ਪ੍ਰਾਪਤ ਹੋਣਾ ਤਾਂ ਉਸ ਮੁਗਲ ਨੇ ਸਭਨਾਂ ਲੋਕਾਂ ਨੂੰ ਸਦਕੇ ਆਖਿਆ ਭਾਈ ਇਹ ਲੜਕਾ ਮੈਂ ਕਲ੍ਹ ਖਰੀਦ ਆਂਦਾ ਹੈ ਸੋ ਆਖਦਾ ਹੈ ਕਿ ਜੇ ਗੁਰੂ ਕੇ ਸਿੱਖ ਹੋਵੋਗੇ ਤਾਂ ਤੁਹਾਨੂੰ ਮੈਂ ਸਭ ਚੀਜ਼ਾਂ ਦੇਵਾਂਗਾ ਤਾਂ ਸਭਨਾਂ ਲੋਕਾਂ ਨੇ ਆਖਿਆ ਭਾਈ ਮਰਦੇ ਕਿਉਂ ਹੋ ? ਜੋ ਇਹ ਆਖਦਾ ਹੈ ਸੋ ਕਬੂਲ ਕਰੋ ਤਾਂ ਉਹ ਸਭ ਇਕੱਠੇ ਹੋ ਕਰ ਸ੍ਰੀ ਗੁਰੂ ਨਾਨਕ ਜੀ ਕੀ ਚਰਨੀਂ ਆਇ ਪਏ ਅਤੇ ਸਿੱਖ ਹੋਏ ਤਾਂ ਸ੍ਰੀ ਗੁਰੂ ਜੀ ਉਹਨਾਂ ਨੂੰ ਆਪਣੇ ਚਰਨ ਧੋਇ ਕਰ ਪਾਹੁਲ ਦਿਤੀ ਤਾਂ ਲੱਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਨਾਨਕ ਜੀ ਉਹਨਾਂ ਨੂੰ ਸਭ ਕੁਛ ਦਿਤਾ ਨਾਮ ਜਪਣਾ ਦਾਨ ਕਰਨਾ ਦਯਾ ਧਰਮ ਇਸ਼ਨਾਨ ਦ੍ਰਿੜ੍ਹਾਯਾ ਤੇ ਪਰਉਪਕਾਰ ਵਾਸਤੇ ਗੁਰਮਤ ਦ੍ਰਿੜ੍ਹਾਈ ਘਰ ਘਰ ਧਰਮਸਾਲਾ ਬਣਵਾਈ ਤੇ ਗੁਰੂ ਜੀ ਬਚਨ ਕੀਤਾ ਹੇ ਭਾਈ ਸਿਖੋ ਜੋ ਕੋਈ ਸਾਡਾ ਸੇਵਕ ਏਥੇ ਆਵੇ ਉਸਨੂੰ ਤੁਸਾਂ ਪਕੜਨਾ ਨਹੀਂ ਉਸਦੀ ਸੇਵਾ ਕਰਨੀ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਉਸ ਮੁਗਲ ਨੂੰ ਕਿਹਾ ਸੁਣੋ ਖਾਂ ਜੀ ਤੁਸੀਂ ਉਥੇ ਜਾਇ ਕਰ ਪੱਥਰ ਦੀ ਸਿਲ ਚੁਕੋ ਜਾਂ ਉਸ ਮੁਗਲ ਨੇ ਉਥੋਂ ਜਾਇ ਕਰ ਪੱਥਰ ਚੁਕਿਆ ਤੇ ਕਿਆ ਦੇਖੇ ਜੋ ਬਹੁਤ ਸਾਰੀ ਮਾਇਆ ਹੈਸੀ ਸੋ ਗੁਰੂ ਜੀ ਕਿਹਾ ਭਾਈ ਇਹ ਦੌਲਤ ਤੇਰੀ ਹੈ ਤੂੰ ਹੀ ਲੈ ਲੈ ਤਾਂ ਉਸ ਮੁਗਲ ਨੇ ਕਹਿਆ ਗੁਰੂ ਜੀ ਮੈਂ ਕਿਸ ਤਰ੍ਹਾਂ ਕਹਾਂ ਕਿ ਤੁਸੀਂ ਏਥੋਂ ਚਲੇ ਜਾਓ ਜੇਕਰ ਆਪ ਦੀ ਖੁਸ਼ੀ ਹੋਵੇ ਤਾਂ ਰਹੋ ਜੀ

ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਇਹ ਮਾਇਆ ਸਭ ਤੇਰੀ ਹੈ ਤੂੰ ਸਾਂਭ ਲੈ ਅਸੀਂ ਹੁਣ ਜਾਵਾਂਗੇ ਪਠਾਣਾਂ ਕਿਹਾ ਆਪ ਦੀ ਮਰਜ਼ੀ ਹੋਵੇ ਤਾਂ ਸਾਡੇ ਪਾਸ ਰਹੋ ਜੀ ਸਾਡੇ ਉੱਪਰ ਦਇਆ ਕਰੋ ਤਾਂ ਫੇਰ ਗੁਰੂ ਨਾਨਕ ਜੀ ਓਹਨਾਂ ਮੁਗਲਾਂ ਉੱਪਰ ਖੁਸ਼ੀ ਕਰਕੇ ਓਥੋਂ ਚਲਦੇ ਰਹੇ ਤਾਂ ਫੇਰ ਉਸੇ ਰੋੜੀ ਉੱਪਰ ਸ੍ਰੀ ਗੁਰੂ ਜੀ ਆਇ ਬੈਠੇ ਤਾਂ ਅਗਲੇ ਦਿਨ ਉਹ ਰੁਹੇਲਾ ਫੇਰ ਆਇਆ ਤਾਂ ਕਿਆ ਦੇਖੇ ਜੋ ਉਹ ਲੜਕਾ ਬੈਠਾ ਹੈ ਤਾਂ ਉਹ ਰੁਹੇਲਾ ਗੁਰੂ ਜੀ ਕੋ ਪਕੜ ਕਰ ਲੈ ਗਿਆ ਤੇ ਕਿਸੇ ਪਿੰਡ ਜਾਇ ਕੇ ਵੇਚ ਆਇਆ ਤੇ ਉਸ ਰੁਹੇਲੇ ਦੀ ਤੀਵੀਂ ਆਖੇ ਜੋ ਇਹ ਲੜਕਾ ਸਾਡੇ ਘਰ ਰਹੇ ਤਾਂ ਸਾਡਾ ਭਲਾ ਹੋਵੇ ਪਰ ਉਸਦਾ ਵੱਸ ਚਲੇ ਨਾਹੀਂ ਰੁਹੇਲੀ ਸ੍ਰੀ ਗੁਰੂ ਜੀ ਉੱਪਰ ਬਹੁਤ ਰੀਝੀ ਅਤੇ ਰੁਹੇਲਾ ਗੁਰੂ ਜੀ ਨੂੰ ਵੇਚਕੇ ਦੋਇ ਘੋਇ ਲੈ ਆਇਆ ਸੋ ਜਿਸ ਮੁਗਲ ਨੇ ਮੁਲ ਖਰੀਦਿਆ ਸੀ ਉਹ ਆਪਣੇ ਘਰ ਲੈ ਗਿਆ ਅਤੇ ਕਹਿਣ ਲੱਗਾ ਲੜਕੇ ਤੂੰ ਮੇਰੇ ਦੁੰਬੇ ਚਾਰ ਲਿਆਇਆ ਕਰ ਤਾਂ ਸ੍ਰੀ ਗੁਰੂ ਜੀ ਕਿਹਾ ਮੈਂ ਬੜਾ ਚੰਦਰਾ ਹਾਂ ਮੈਂ ਜਿਸ ਦੁੰਬੇ ਨੂੰ ਛਟੀ ਲਗਾਵਨਾ ਹਾਂ ਸੋਈ ਮਰ ਜਾਂਦਾ ਹੈ ਏਸੇ ਵਾਸਤੇ ਮੈਨੂੰ ਮਾਪਿਆਂ ਨੇ ਘਰੋਂ ਕਢ ਛਡਿਆ ਹੈ ਜੇ ਤੈਨੂੰ ਇਤਬਾਰ ਨਹੀਂ ਆਉਂਦਾ ਤਾਂ ਪਰਤਾ ਲੈ ਤਾਂ ਉਸ ਮੁਗਲ ਨੇ ਕਿਹਾ ਭਲਾ ਲੜਕੇ ਇਸ ਦੁੰਬੇ ਨੂੰ ਛਟੀ ਮਾਰ ਸ੍ਰੀ ਗੁਰੂ ਜੀ ਨੇ ਉਸ ਦੁੰਬੇ ਨੂੰ ਛਟੀ ਮਾਰੀ ਤਾਂ ਉਹ ਦੁੰਬਾ ਮਰ ਗਿਆ ਤਾਂ ਉਸ ਮੁਗਲ ਨੇ ਆਖਿਆ ਲੜਕੇ ਇਸ ਦੁੰਬੇ ਨੂੰ ਜਿਵਾਇ ਦੇਹ ਤਾਂ ਮੈਂ ਤੈਨੂੰ ਹੋਰ ਕੋਈ ਕੰਮ ਦਸ ਦੇਵਾਂਗਾ ਤਾਂ ਸ੍ਰੀ ਗੁਰੂ ਜੀ ਕਿਹਾ ਉਠ ਦੁੰਬੇ ਚਰ ਤਾਂ ਉਹ ਦੁੰਬਾ ਇਤਨੇ ਕਹਿਣ ਨਾਲ ਉਠਕੇ ਚਰਨ ਲੱਗ ਪਿਆ ਤਾਂ ਫੇਰ ਉਸ ਮੁਗਲ ਨੇ ਕਿਹਾ ਚਲ ਲੜਕੇ ਤੂੰ ਮੇਰੇ ਬਾਗ ਦੀ ਖਿਦਮਤ ਕਰ ਤਾਂ ਗੁਰੂ ਜੀ ਕਿਹਾ ਮੀਆਂ ਜੀ ਮੇਰੇ ਵੜਨ ਨਾਲ ਬਾਗ ਸੁਕ ਜਾਵੇਗਾ ਤਾਂ ਗੁਰੂ ਜੀ ਅਰ ਉਹ ਮੁਗਲ ਜਦ ਬਾਗ ਵਿਚ ਜਾਇ ਵੜੇ ਤਾਂ ਬਾਗ ਸਾਰਾ ਹੀ ਸੁਕ ਗਿਆ ਤਾਂ ਉਸ ਮੁਗਲ ਨੇ ਕਹਿਆ ਭਾਈ ਲੜਕੇ ਤੂੰ ਮੇਰੇ ਬਾਗ ਵਿਚੋਂ ਬਾਹਰ ਆਇ ਜਾਹ ਜਾਂ ਗੁਰੂ ਜੀ ਉਸ ਬਾਗ ਵਿਚੋਂ ਬਾਹਰ ਆਇ ਗਿਆ ਤਾਂ ਬਾਗ ਸ਼ੀਘਰ ਹੀ ਹਰਿਆ ਹੋਇ ਗਇਆ ਤਾਂ ਭੀ ਵੋਹ ਮੁਗਲ ਸਮਝੇ ਨਹੀਂ ਫੇਰ ਉਸਨੇ ਕਹਿਆ ਭਾਈ ਤੂੰ ਅਸਾਡੇ ਘਰ ਦੇ ਦਾਣੇ ਪੀਸਿਆ ਕਰ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਮੈਂ ਤਾਂ ਤੁਹਾਡੇ ਦਾਣੇ ਹੀ ਪੀਸਿਆ ਕਰਾਂਗਾ ਪਰ ਆਟਾ ਕਿਸ ਪਾਸੋਂ ਲਿਆ ਕਰੋਗੇ ਮੈਂ ਕਦੀ ਜੰਮਕੇ ਰੱਜਿਆ ਨਹੀਂ ਅਤੇ ਮੇਰਾ ਸੌ ਮਣ ਅਹਾਰ ਹੈ ਤਾਂ ਮੁਗਲ ਨੇ ਕਹਿਆ ਭਾਈ ਇਸ ਕੋਠੀ ਵਿਚ ਸੌ ਮਣ ਕਣਕ ਹੈ ਇਹ ਤੂੰ ਪੀਹ ਮੈਂ ਦੇਖਾਂਗਾ ਜੋ ਆਟਾ ਕਿਥਾਊਂ ਜਾਂਦਾ ਹੈ ਤਾਂ

ਉਸ ਮੁਗਲ ਨੇ ਆਪਣੇ ਨਫਰਾਂ ਨੂੰ ਕਹਿਆ ਭਾਈ ਕਣਕ ਇਸ ਨੂੰ ਕੱਢ ਲਿਆ ਦੇਵੋ ਤਾਂ ਉਹ ਮੁਗਲ ਲੱਗੇ ਕਣਕ ਅੰਦਰੋਂ ਲਿਆਉਣ ਤੇ ਸ੍ਰੀ ਗੁਰੂ ਜੀ ਇਕ ਗਾਲਾ ਆਪ ਪਾਈ ਜਾਵਣ ਤੇ ਚੱਕੀ ਆਪੇ ਪਈ ਫਿਰੇ ਏਸ ਤਰ੍ਹਾਂ ਪੀਸਦੇ ਪੀਸਦੇ ਸਾਰੀ ਕਣਕ ਪਿਸ ਗਈ ਪਰ ਆਟਾ ਇਕ ਸਰਸਾਹੀ ਵੀ ਨਹੀਂ ਨਿਕਲਿਆ ਜਦ ਉਸ ਮੁਗਲ ਦੀ ਮੁਗਲਾਣੀ ਨੇ ਆਇ ਕਰ ਦੇਖਿਆ ਤਾਂ ਕੋਠੀ ਸਾਰੀ ਵੇਹਲੀ ਹੋ ਗਈ ਹੈ ਤੇ ਆਟਾ ਇਕ ਪੈਸਾ ਭੀ ਨਹੀਂ ਨਿਕਲਿਆ ਤਾਂ ਏਹ ਦੇਖ ਕਰ ਲੱਗੀ ਰੌਲਾ ਪਾਵਣ ਕਿ ਯਾ ਖੁਦਾਇ ਇਹ ਬਲਾਇ ਕਿਥੋਂ ਆਂਦੀ ਹਈ ਇਸਨੇ ਤਾਂ ਅਸਾਡਾ ਘਰ ਉਜਾੜ ਛਡਿਆ ਹੈ ਅਤੇ ਅਸਾਡੀ ਜੜ੍ਹ ਭੰਨ ਛੱਡੀ ਹੈ ਉਹ ਮੁਗਲਾਣੀ ਪਿੱਟਦੀ ਰੋਂਦੀ ਕਦੀ ਅੰਦਰ ਜਾਵੇ ਕਦੀ ਬਾਹਰ ਜਾਵੇ ਤੇ ਮੂੰਹੋਂ ਕਹੇ ਹੇ ਖੁਦਾਇ ਜੀ ਏਹ ਬਲਾਇ ਨੂੰ ਕਿਵੇਂ ਏਥੋਂ ਕਢ ਦੇਹ ਕਹਿ ਕਰ ਰੌਲਾ ਪਾਇ ਰਹੀ ਸੀ ਤਾਂ ਉਹ ਮੁਗਲ ਆਇਆ ਤਾਂ ਸਭ ਹਾਲ ਸੁਣਿਆਂ ਅਤੇ ਦੇਖਿਆ ਤਾਂ ਦਿਲ ਦੇ ਵਿਚ ਜਾਣਿਆਂ ਕਿ ਭਾਈ ਏਹ ਤਾਂ ਕੋਈ ਖੁਦਾਇ ਦਾ ਔਲੀਆ ਹੈ ਤਾਂ ਉਸ ਮੁਗਲ ਨੇ ਕਹਿਆ ਹੇ ਸਾਈਂ ਦੇ ਪਿਆਰੇ ਅਸੀਂ ਤੇਰੀ ਬੇਅਦਬੀ ਕੀਤੀ ਹੈ ਸੋ ਗੁਨਾਹ ਅਸਾਂ ਨੂੰ ਬਖਸ਼ ਅਤੇ ਆਪ ਜਿੱਧਰ ਖੁਸ਼ੀ ਹੋਵੇ ਓਧਰ ਹੀ ਜਾਈਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਜਿਤਨੇ ਤੇਰੇ ਪੈਸੇ ਖਰਚ ਹੋਏ ਹੈਨ ਸੋ ਤੁਮ ਉਨਸੇ ਦੂਣੇ ਰੁਪਏ ਲੇਵੋ ਤਾਂ ਹਮ ਜਾਵੇਂਗੇ ਨਹੀਂ ਤਾਂ ਹਮ ਕਬੀ ਨਹੀਂ ਜਾਵੇਂਗੇ ਏਹੀ ਬਾਤ ਹੋ ਰਹੀ ਸੀ ਜੋ ਮੁਗਲ ਪੈਸੇ ਲੇਵੇ ਨਹੀਂ ਤੇ ਗੁਰੂ ਜੀ ਬਿਨਾਂ ਦੀਏ ਜਾਵਣ ਨਹੀਂ ਆਖਰ ਸ੍ਰੀ ਗੁਰੂ ਨਾਨਕ ਜੀ ਆਪਣੀ ਝੋਲੀ ਵਿਚੋਂ ਇਕ ਲਾਲ ਨਿਕਾਲ ਕਰ ਦਿਤਾ ਤੇ ਕਿਹਾ ਕਿ ਤੇਰੇ ਤਾਈਂ ਕੋਈ ਮੁਲ ਘੱਟ ਦੇਵੇ ਤਾਂ ਤੂੰ ਲਾਲ ਮੇਰੇ ਪਾਸ ਫੇਰ ਲਿਆਈਂ ਤਾਂ ਉਹ ਮੁਗਲ ਉਸ ਲਾਲ ਕੋ ਬਜ਼ਾਰ ਮੇਂ ਵੇਚਣੇ ਕੇ ਵਾਸਤੇ ਸਰਾਫ ਕੀ ਦੁਕਾਨ ਪਰ ਲੈ ਗਿਆ ਜਬ ਉਸ ਸ਼ਾਹੂਕਾਰ ਨੇ ਲਾਲ ਦੇਖਿਆ ਤਾਂ ਕਹਿਆ ਭਾਈ ਇਸ ਲਾਲ ਦੀ ਕੀਮਤ ਤਾਂ ਮੇਰੇ ਪਾਸ ਨਹੀਂ ਪਹ ਜਿਤਨੇ ਰੁਪਏ ਤੈਨੂੰ ਦਰਕਾਰ ਹੈਨ ਸੋ ਤੂੰ ਲੈ ਜਾਹ ਤਾਂ ਉਹ ਮੁਗਲ ਉਹ ਲਾਲ ਲੈ ਕੇ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਲੈ ਆਇਆ ਤੇ ਕਹਿਣ ਲੱਗਾ ਹੇ ਗਰੀਬ ਨਿਵਾਜ ਜੀ ਏਹ ਲਾਲ ਆਪ ਲੇਵੋ ਜੀ ਤੇ ਮੇਰੇ ਤਾਈਂ ਖੁਸ਼ੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਤੁਸੀਂ ਦੋਜ਼ਕ ਪੈਂਦੇ ਸਾਓ ਪਰ ਹੁਣ ਸਤਿਗੁਰਾਂ ਨੇ ਤੁਸਾਨੂੰ ਬਖਸ਼ਿਆ ਹੈ ਤਾਂ ਏਹ ਸੁਣ ਕਰ ਉਹ ਮੁਗਲ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਤੇ ਆਖਿਓਸੁ ਗੁਰੂ ਜੀ ਆਪਣੇ ਸਿਖ ਕਰੋ ਤਾਂ ਗੁਰੂ ਜੀ ਉਨ੍ਹਾਂ ਮੁਗਲਾਂ ਨੂੰ ਸਿਖ ਕੀਤਾ

ਤਾਂ ਉਹ ਲੱਗੇ ਗੁਰੂ ਗੁਰੂ ਜਪਣ ਤੇ ਸ੍ਰੀ ਗੁਰੂ ਜੀ ਨੇ ਉਨ੍ਹਾਂ ਨੂੰ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਅਤੇ ਕਿਹਾ ਭਾਈ ਏਥੇ ਸਾਡਾ ਕੋਈ ਸਿਖ ਆਵੇ ਤਾਂ ਉਸਨੂੰ ਤੁਸਾਂ ਪਕੜਨਾ ਨਹੀਂ ਸਗੋਂ ਆਏ ਸਿਖ ਸਾਧ ਦੀ ਟਹਿਲ ਕਰਨੀ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਕਿਸੇ ਨੂੰ ਦੁਖਾਣਾ ਨਾਹੀਂ ਏ ਸਿਖਿਆ ਦੇ ਕੇ ਗੁਰੂ ਨਾਨਕ ਜੀ ਓਥੋਂ ਵਿਦਿਆ ਹੋਏ ਤਾਂ ਫੇਰ ਸ੍ਰੀ ਗੁਰੂ ਅੰਗਦ ਸਾਹਿਬ ਜੀ ! ਸ੍ਰੀ ਗੁਰੂ ਨਾਨਕ ਜੀ ਉਨ੍ਹਾਂ ਮੁਗਲਾਂ ਦਾ ਉਧਾਰ ਕਰਕੇ ਫੇਰ ਉਸ ਰੋੜੀ ਉੱਪਰ ਜਾਇ ਪ੍ਰਾਪਤ ਹੋਏ ਜਾਂ ਅਗਲਾ ਦਿਨ ਹੋਇਆ ਤਾਂ ਫਿਰ ਉਹ ਰੁਹੇਲਾ ਆਇ ਨਿਕਲਿਆ ਤੇ ਸ੍ਰੀ ਗੁਰੂ ਨਾਨਕ ਜੀ ਨੂੰ ਪਕੜ ਕਰ ਵੇਚਣ ਕੋ ਲੈ ਚਲਿਆ ਤਾਂ ਉਸਦੀ ਰੁਹੇਲੀ ਨੇ ਕਿਹਾ ਹੇ ਬੰਦੇ ਰਬ ਦੇ ਕੋਈ ਇਕ ਵੇਰਾਂ ਆਉਂਦਾ ਹੈ ਤਾਂ ਆਪਣੀ ਜਾਨ ਲੈ ਕੇ ਨਸ ਜਾਂਦਾ ਹੈ ਅਤੇ ਏਸ ਨੂੰ ਕਈ ਵਾਰ ਵੇਚ ਆਇਆ ਹੈਂ ਤੇ ਇਹ ਘੜੀ ਘੜੀ ਆਉਂਦਾ ਹੈ ਤੇਰੇ ਮਨ ਵਿਚ ਨਹੀਂ ਆਉਂਦਾ ਇਹ ਕੋਈ ਮਹਾਂ ਪੁਰਖ ਹਈ ਤੂੰ ਜਾਇ ਕਰ ਉਸ ਦੀ ਪੈਰੀਂ ਪਉ ਤੇ ਆਪਣਾ ਗੁਨਾਹ ਬਖਸ਼ਾਉ ਤਾਂ ਉਹ ਰੁਹੇਲਾ ਆਪਣੀ ਤੀਵੀਂ ਦਾ ਕਿਹਾ ਮੰਨਕੇ ਸ੍ਰੀ ਗੁਰੂ ਨਾਨਕ ਜੀ ਦੇ ਪੈਰੀਂ ਆਇ ਪਿਆ ਤੇ ਆਖਣ ਲੱਗਾ ਗਰੀਬ ਨਿਵਾਜ ਜੀ ਮੈਂ ਭੁਲਾ ਹਾਂ ਆਪ ਮੇਹਰਬਾਨੀ ਕਰਕੇ ਸਾਡਾ ਗੁਨਾਹ ਬਖਸ਼ੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਣ ਲੱਗੇ ਭਾਈਂ ਤੁਸੀਂ ਦੋਜ਼ਕ ਵਿਚ ਪਾਉਂਦੇ ਸਾਓ ਹੁਣ ਤੁਸਾਂ ਨੂੰ ਬਖਸ਼ਿਆ ਹੈ ਪਰ ਏਹ ਕਰਮ ਛੋਡ ਦੇਵੋ ਤਾਂ ਤੁਮਾਰਾ ਭਲਾ ਹੋਵੇਗਾ ਤਾਂ ਉਹ ਰੁਹੇਲਾ ਸ੍ਰੀ ਗੁਰੂ ਨਾਨਕ ਜੀ ਦਾ ਸਿਖ ਹੋਇਆ ਅਰ ਲੱਗਾ ਗੁਰੂ ਗੁਰੂ ਜਪਣ ਤਾਂ ਗੁਰੂ ਨਾਨਕ ਜੀ ਉਸ ਨੂੰ ਸਿਖ ਕੀਤਾ ਤੇ ਉਪਦੇਸ਼ ਕੀਤਾ ਸੁਣੋ ਭਾਈ ਏਥੇ ਕੋਈ ਸਿਖ ਸੰਤ ਗ੍ਰਿਹਸਤੀ ਆਵੇ ਅਤੇ ਸਾਡਾ ਨਾਮ ਲੇਵੇਗਾ ਉਸਨੂੰ ਪਕੜਨਾ ਨਾ ਸਗੋਂ ਉਸਦੀ ਸੇਵਾ ਕਰਨੀ ਅੰਨ੍ਹ ਪਾਣੀ ਬਸਤ੍ਰ ਦੇਣਾ ਤਾਂ ਤੁਹਾਡਾ ਭਲਾ ਹੋਵੇਗਾ ਅਤੇ ਤੁਸਾਂ ਨਾਮ ਜਪਣਾ ਧਰਮ ਦੀ ਕਿਰਤ ਕਰਨੀ ਵੰਡ ਖਾਣਾ ਬਾਣੀ ਪੜ੍ਹਨੀ ਹਰ ਵਕਤ ਪਰਮੇਸ਼ਰ ਦਾ ਸਿਮਰਨ ਕਰਨਾ ਸੱਚ ਬੋਲਣਾ ਤਾਂ ਉਸ ਰੁਹੇਲੇ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਸਭ ਬਾਤ ਮੰਨੀ ਤੇ ਕਹਿਆ ਗੁਰੂ ਜੀ ਸਾਡੇ ਉੱਪਰ ਮੇਹਰਬਾਨੀ ਕਰਨੀ ਤਾਂ ਸ੍ਰੀ ਗੁਰੂ ਜੀ ਉਸ ਪਰ ਬਹੁਤ ਖੁਸ਼ੀ ਕਰਕੇ ਉਥੋਂ ਚਲਦੇ ਰਹੇ॥ ੧੪੩ ॥

## ਅਗੇ ਸਾਖੀ ਕਾਬਲ ਦੀ ਮਸੀਤ ਦੀ ਚਲੀ

ਤਾਂ ਭਾਈ ਬਾਲੇ ਕਹਿਆ ਹੇ ਸ੍ਰੀ ਗੁਰੂ ਅੰਗਦ ਦੇਵ ਜੀ ! ਇਕ ਦਿਨ ਸ੍ਰੀ ਗੁਰੂ

ਨਾਨਕ ਦੇਵ ਜੀ ਕਰਨ ਕਾਰਨ ਸਰਬ ਸ਼ਕਤੀ ਸੰਯੁਕਤ ਅਸਾਂ ਨੂੰ ਨਾਲ ਲੈਕਰ ਕਾਬਲ ਵਿਚ ਜਾਇ ਪ੍ਰਾਪਤ ਹੋਏ ਇਕ ਮਸੀਤ ਵਿਚ ਜਾਇ ਬੈਠੇ ਤਾਂ ਇਸ ਮਸੀਤ ਦਾ ਮੁਲਾਂ ਆਇ ਕਰ ਕਹਿਣ ਲੱਗਾ ਭਾਈ ਤੂੰ ਹਿੰਦੂ ਨਜ਼ਰ ਆਉਂਦਾ ਹੈਂ ਇਹ ਮਸੀਤ ਜੋ ਹੈ ਕਾਜ਼ੀ ਦੀ ਹੈ ਏਥੇ ਨਾ ਬੈਠ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਕਿਆ ਹੂਆ ਜੇ ਕਾਜ਼ੀ ਦੀ ਮਸੀਤ ਹੈ ਅਸੀਂ ਤਾਂ ਏਥੇ ਹੀ ਬਹਾਂਗੇ ਪਰ ਇਹ ਸੁਣ ਕਰ ਉਹ ਮੁਲਾਂ ਸ੍ਰੀ ਗੁਰੂ ਜੀ ਦੇ ਬਹੁਤ ਹੀ ਖਿਆਲ ਪਿਆ ਤਾਂ ਉਸ ਮੁਲਾਂ ਨੂੰ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਮੁਲਾਂ ! ਤੂੰ ਇਤਨਾ ਮਾਣ ਕਰਦਾ ਹੈਂ ਤੂੰ ਏਸ ਮਸੀਤ ਨੂੰ ਰਖੇਂਗਾ ਉਸ ਮੁਲਾਂ ਕਿਹਾ ਭਾਈ ਮੇਰੀ ਮਸੀਤ ਨੂੰ ਕੌਣ ਲੈ ਜਾਵੇਗਾ ਜਾਂ ਉਸ ਮੁਲਾਂ ਨੇ ਇਹ ਆਖਿਆ ਤਾਂ ਸ੍ਰੀ ਗੁਰੂ ਜੀ ਵਾਹਿਗੁਰੂ ਆਖਕੇ ਉਸ ਮਸੀਤ ਉੱਪਰ ਸਵਾਰ ਹੋਇ ਕਰ ਉਸ ਮਸੀਤ ਨੂੰ ਦੌੜਾਇਆ ਕਾਬਲ ਦੇ ਚੌਫੇਰੇ ਪਈ ਦੌੜੇ ਇਹ ਗੱਲ ਸੁਣ ਕਰ ਸਭ ਕਾਬਲ ਦੇ ਲੋਕ ਹੈਰਾਨ ਹੋਇ ਗਏ ਅਤੇ ਕਾਜ਼ੀ ਵੀ ਆ ਗਿਆ ਜਾਂ ਦੇਖੇ ਤਾਂ ਮਸੀਤ ਪਈ ਦੌੜੇ ਤਾਂ ਕਾਜ਼ੀ ਨੇ ਕਿਹਾ ਯਾ ਖ਼ੁਦਾਇ ਏਹ ਕੋਈ ਬੜਾ ਅਉਲੀਆ ਹੈ ਜਾਂ ਕੋਈ ਪੀਰ ਹੈ ਇਹ ਤਾਂ ਕੋਈ ਬੜਾ ਕਰਾਮਾਤ ਵਾਲਾ ਹੈ ਅਤੇ ਜਾਂ ਕੋਈ ਏਸ ਜ਼ਮਾਨੇ ਦਾ ਪੈਕੰਬਰ ਹੈ ਏਹ ਕਹਿ ਕਰ ਅਰ ਖਲਕਤ ਕੋ ਨਾਲ ਲੈਕਰ ਕਾਜ਼ੀ ਹੱਥ ਜੋੜ ਕਰ ਕਹਿਣ ਲੱਗਾ ਹੇ ਖ਼ੁਦਾਇ ਦੇ ਵਲੀ ਵਾਸਤਾ ਈ ਤੈਨੂੰ ਖ਼ੁਦਾਇ ਦਾ ਜਿਸ ਤੈਨੂੰ ਪੈਦਾ ਕੀਤਾ ਹੈ ਉਸਦੇ ਵਾਸਤੇ ਮਸੀਤ ਖੜੀ ਕਰ ਤਾਂ ਸ੍ਰੀ ਗੁਰੂ ਨਾਨਕ ਜੀ ਸਭ ਦੀ ਬਾਤ ਸੁਣ ਕਰ ਮਸੀਤ ਖੜੀ ਕੀਤੀ ਤਾਂ ਹਿੰਦੂ ਮੁਸਲਮਾਨ ਸਭ ਸ੍ਰੀ ਗੁਰੂ ਬਾਬੇ ਜੀ ਦੀ ਪੈਰੀਂ ਆਇ ਪਏ ਤਾਂ ਸ੍ਰੀ ਗੁਰੂ ਜੀ ਨੇ ਮੁਸਲਮਾਨਾਂ ਨੂੰ ਕਿਹਾ ਭਾਈ ਤੁਸੀਂ ਬਾਹਨਾ ਪੈਰ ਪੂਜਹੁ ਤੇ ਹਿੰਦੂਆਂ ਨੂੰ ਕਿਹਾ ਭਾਈ ਤੁਸੀਂ ਦਾਹਿਨਾ ਪੈਰ ਪੂਜਹੁ ਏਹ ਗੱਲ ਸੁਣ ਕਰ ਹਿੰਦੂ ਤੇ ਮੁਸਲਮਾਨ ਲੱਗੇ ਪੂਜਾ ਕਰਨ ਤਾਂ ਸ੍ਰੀ ਗੁਰੂ ਨਾਨਕ ਜੀ ਓਥੇ ਆਪ ਨਾਮ ਧਰਾਯਾ ਅਉਘੜ ਤੇ ਸ੍ਰੀ ਬਾਬੇ ਆਪਣੀ ਸਿਖੀ ਬਣਾਈ ਅਤੇ ਲੱਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਨੇ ਇਕ ਸ਼ਬਦ ਉਚਾਰਿਆ-

ਮੁਲਾਂ ਦਿਲ ਸਿਉ ਦਿਲਹਿ ਮਿਲਾਵੈ॥ਤਬ ਭੇਦ ਸਾਹਿਬ ਕਾ ਪਾਵੈ॥੧॥ਖਾਲਕ ਖਸਮ ਖੈਰ ਅਰ ਖ਼ੂਬੀ ਇਸ ਦਿਲ ਮੇਂ ਤਸਬੀ ਤੋਸਾ॥ ਦਿਲ ਕੇ ਅੰਦਰ ਚੜੇ ਸ਼ਰੀਨੀ ਸ਼ਕਰ ਖੰਡ ਸਮੋਸਾ॥੨॥ ਦਿਲ ਮੇਂ ਤਾਲਬ ਤੀਰਥ ਕੀਆ ਦਿਲ ਮੇਂ ਮੁਹੰਮਦ ਜਾਣਾ॥ ਦਿਲ ਮੇਂ ਹਸਨ ਹੁਸੈਨ ਫਾਤਮਾ ਦਿਲ ਹੀ ਮੇਂ ਮਉਲਾਣਾ॥ ੩॥ ਦਿਲ ਮੇਂ ਮੇਹਰ ਮੁਹਬਤ ਕਾਬਾ ਦਿਲ ਮੇਂ ਗੋਰਸਤਾਨੀ॥ਹੱਕ ਹਲਾਲ ਦੋਊ ਦਿਲ ਭੀਤਰ ਖਾਹਿ ਪਛਾਣ

ਪਛਾਣੀ ॥ ਦਿਲ ਮੇਂ ਗਿਆਨ ਕਥਾ ਅਰ ਪੂਜਾ ਦਿਲ ਮਹਿ ਰਬ ਰਸੂਲੁ ॥ ਨਾਨਕ ਖੋਜੀ ਦਿਲ ਮੇਂ ਖੋਜੇ ਤਾਂ ਦਰਗਹ ਪਵਹਿ ਕਬੂਲੁ ॥ ੫ ॥ ੧ ॥

ਇਸਦਾ ਪ੍ਰਮਾਰਥ-ਗੁਰੂ ਜੀ ਕਹੈਂ ॥ ਫੇਰ ਗੁਰੂ ਜੀ ਬੈਰਾਗੀਆਂ ਕੇ ਰੂਪ ਪਏ ਫਿਰਨ ਅਤੇ ਇਕ ਪੈਰ ਇਕ ਵਡਾ ਸਾਰਾ ਪੈਰ ਜੁਤੀ ਦਾ ਅਤੇ ਇਕ ਪੈਰ ਖੜਾਵਾਂ ਤੇ ਇਕ ਭਗਵੀ ਚਾਦਰ ਉਤੇ ਅਤੇ ਚਾਦਰ ਤੇੜ ਸਿਰ ਉੱਪਰ ਟੋਪੀ ਮਸਤਕ ਉੱਪਰ ਇਕ ਏਸ ਤਰਹ ਦਾ ਭੇਸ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੀਤਾ ਅਤੇ ਆਪਣੀ ਮੌਜ ਨਾਲ ਫਿਰਦੇ ਤੇ ਗਲ ਵਿਚ ਅੰਬੂਏ ਰੰਗ ਦਾ ਪਹਿਰਾਹਨ ਪਾਇਆ ਅਤੇ ਸ੍ਰੀ ਗੁਰੂ ਜੀ ਕੋ ਨਾ ਕੋਈ ਹਿੰਦੂ ਜਾਣੇ ਨਾ ਮੁਸਲਮਾਨ ਜਾਣੇ ਜੇ ਕੋਈ ਹਿੰਦੂ ਮਿਲੇ ਤਾਂ ਹਿੰਦੂਆਂ ਦਾ ਜਵਾਬ ਦੇਵਨ ਅਤੇ ਜੇ ਕੋਈ ਮੁਸਲਮਾਨ ਮਿਲੇ ਤਾਂ ਉਸਨੂੰ ਮੁਸਲਮਾਨਾ ਜਵਾਬ ਮਿਲੇ ਏਸ ਭੇਸ ਵਿਚ ਗੁਰੂ ਨਾਨਕ ਜੀ ਸੰਸਾਰ ਕੋ ਪਰਮੇਸ਼ਰ ਕਾ ਨਾਮ ਦ੍ਰਿੜਾਵਨ ਅਤੇ ਜੇ ਕੋਈ ਸ੍ਰੀ ਗੁਰੂ ਨਾਨਕ ਜੀ ਕੋ ਮਿਲਨ ਆਵੇ ਸੋ ਨਿਹਾਲ ਹੋ ਜਾਵੇ ਅਤੇ ਸੰਸਾਰ ਵਿਚ ਬੁਧ ਬਿਬੇਕ ਮਤ ਸ੍ਰੀ ਪ੍ਰਮੇਸ਼ਰ ਜੀ ਕੇ ਨਾਮ ਕਾ ਸਿਮਰਨ ਭਗਵੰਤ ਕਾ ਯੱਗ ਦ੍ਰਿੜਾਇਆ ਅਤੇ ਘਰ ਘਰ ਮੇਂ ਧਰਮਸਾਲਾ ਕਰਾਈਆਂ ਸਭ ਕੋ ਨਾਮ ਦਾਨ ਦਿਤਾ ਕਹਿਆ ਸੱਚ ਬੋਲਣਾ ਆਏ ਗਏ ਦੀ ਸੇਵਾ ਕਰਨੀ ਇਹ ਉਪਦੇਸ਼ ਕਰਕੇ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ॥੧੪੪ ॥

## ਅਗੇ ਸਾਖੀ ਮੂਲੇ ਖੱਤ੍ਰੀ ਨਾਲ ਹੋਈ

ਤਾਂ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਮੇਰੇ ਤਾਈਂ ਕਹਿਣ ਲੱਗੇ ਸੁਣ ਭਾਈ ਬਾਲਾ ਇਕ ਮੇਰਾ ਸੰਸਾਰੀ ਮੇਲੀ ਹੈ ਮੂਲਾ ਜਦ ਮੈਂ ਕਿਰਤ ਕਰਦਾ ਸਾਂ ਤਦੋਂ ਦਾ ਮੂਲਾ ਮੇਰਾ ਅਸ਼ਨਾਇ ਹੈ ਚਲੋ ਤਾਂ ਉਸ ਨੂੰ ਮਿਲ ਆਵੀਏ ਮੇਰਾ ਦਿਲ ਬਹੁਤ ਮਿਲਨ ਨੂੰ ਲੋਚਦਾ ਹੈ ਤਾਂ ਕਿਹਾ ਜੀ ਚਲੀਏ ਤਾਂ ਸ੍ਰੀ ਗੁਰੂ ਨਾਨਕ ਜੀ ਫਕੀਰਾਂ ਦਾ ਰੂਪ ਧਾਰਨ ਕਰ ਚਲਤੇ ਚਲਤੇ ਮੂਲੇ ਖੱਤਰੀ ਦੀ ਦਲੀਜ ਉੱਪਰ ਜਾਇ ਖੜੇ ਹੋਇ। ਤਾਂ ਮੂਲੇ ਦੀ ਜੋਰੂ ਸ੍ਰੀ ਗੁਰੂ ਨਾਨਕ ਜੀ ਨੂੰ ਦੇਖ ਕਰ ਭੀਤਰ ਵੜ ਗਈ ਅਤੇ ਜਾਇ ਕਰ ਮੂਲੇ ਨੂੰ ਕਹਿਣ ਲਗੀ, ਕਿ ਤੇਰਾ ਯਾਰ ਆਇਆ ਹੈ। ਪਰ ਬੁਰੇ ਹਾਲ ਲੁਟਿਆ ਪੁਟਿਆ ਹੋਇਆ ਹੈ ਅਗੇ ਤਾਂ ਬੜੇ ਸੁੰਦਰ ਹਾਲ ਨਾਲ ਆਂਵਦਾ ਹੁੰਦਾ ਹੈ ਸੀ ਕਦੀ ਘੋੜੀ ਪਰ ਕਦੇ ਪਾਲਕੀ ਵਿਚ ਆਂਵਦਾ ਹੁੰਦਾ ਸੀ ਤੇ ਹੁਣ ਤੇਰੇ ਪਾਸੋਂ ਕੁਛ ਮੰਗਣ ਆਇਆ ਹਈ ਅਤੇ ਹੁਣ ਤੂੰ ਛੁਪ ਜਾਹ ਇਤਨੇ ਮੇਂ ਗੁਰੂ ਜੀ ਮੂਲੇ ਨੂੰ ਅਵਾਜ਼ ਮਾਰੀ ਤਾਂ ਅਗੋਂ ਮੂਲਾ ਕੋਠੜੀ ਵਿਚ ਜਾਇ ਵੜਿਆ ਤਾਂ ਗੁਰੂ ਜੀ ਮੂਲੇ ਦੀ ਜੋਰੂ ਨੂੰ ਪੁਛਿਆ

ਜੋ ਮੂਲਾ ਕਿਥੇ ਹੈ ਤਾਂ ਉਹ ਕਹਿਣ ਲੱਗੀ ਘਰ ਨਹੀਂ ਸ੍ਰੀ ਗੁਰੂ ਨਾਨਕ ਜੀ ਸਰਬ ਘਟਾਂ ਦੇ ਜਾਨਣ ਵਾਲੇ ਕਹਿਣ ਲੱਗੇ ਅਵੇ ਮੂਲਾ ਅਸੀਂ ਤੇਰੇ ਮਿਲਨ ਨੂੰ ਆਏ ਤੇ ਤੂੰ ਅਗੋਂ ਛੁਪ ਬੈਠੋਂ ਤਾਂ ਸ੍ਰੀ ਗੁਰੂ ਜੀ ਨੇ ਮੂਲੇ ਦੇ ਪਰਥਾਇ ਸਲੋਕ ਉਚਾਰਿਆ॥ 'ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥ ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥੨੧॥ ਇਹ ਸਲੋਕ ਆਖਕੇ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ ਤੇ ਬਾਹਰ ਆਇ ਬੈਠੇ ਤਾਂ ਉਹ ਕਿਰਾੜ ਜਿਉਂ ਕੋਠੀ ਵਿਚ ਵੜਿਆ ਸੀ ਤਿਉਂ ਹੀ ਉਸ ਨੂੰ ਸਰਪ ਲੜ ਗਿਆ ਜਾਂ ਉਹ ਕਿਰਾੜ ਕੋਠੀ ਵਿਚੋਂ ਬਾਹਰ ਆਇਆ ਤੇ ਜੋਰੂ ਨੂੰ ਕਹਿਣ ਲੱਗਾ ਕਹੁ ਉਹ ਫਕੀਰ ਕਿਧਰ ਨੂੰ ਗਿਆ ਹੈ ਅਤੇ ਉਸ ਤੋਂ ਹਮ ਕੋ ਬੇਮੁਖ ਕਰਕੇ ਤੂੰਹੀਂ ਮੈਨੂੰ ਮਾਰਿਆ ਹੈ ਤੂੰਹੀ ਮੇਰੇ ਸਿਰ ਚੜੀ ਹੈਂ ਹੁਣ ਤੂੰ ਹਮ ਕੋ ਛੇਤੀ ਦਸ ਫਕੀਰ ਕਿਥੇ ਗਿਆ ਹੈ ਮੂਲੇ ਦੀ ਜੋਰੂ ਬੋਲੀ ਕਿ ਫਕੀਰ ਤਾਂ ਬਾਹਰ ਨੂੰ ਗਿਆ ਹੈ ਇਤਨੇ ਚਿਰ ਮੇਂ ਮੂਲੇ ਕੋ ਜ਼ੈਹਰ ਚੜ੍ਹ ਗਈ ਤਾਂ ਮੂਲੇ ਕੋ ਮੰਜੀ ਉੱਪਰ ਪਾਇਕੇ ਬਾਹਰ ਸ੍ਰੀ ਨਾਨਕ ਜੀ ਪਾਸ ਲੈ ਗਏ ਪਰ ਇਹ ਗੱਲ ਸਾਰੇ ਜ਼ਾਹਰ ਹੋ ਗਈ ਕਿ ਬਾਬਾ ਨਾਨਕ ਮੂਲੇ ਨੂੰ ਮਿਲਣ ਆਏ ਤੇ ਮੂਲਾ ਕੋਠੀ ਵਿਚ ਲੁਕ ਬੈਠਾ ਤੇ ਬੋਲੇ ਨਾਹੀਂ ਤਾਂ ਓਥੋਂ ਸਰਪ ਲੜ ਕੇ ਮਰ ਗਿਆ ਹੈ ਅਤੇ ਮੰਜੀ ਮੂਲੇ ਦੀ ਸ੍ਰੀ ਗੁਰੂ ਨਾਨਕ ਜੀ ਅਗੇ ਰਖ ਕਰ ਸਭਨਾਂ ਹੱਥ ਜੋੜ ਕਰ ਕਿਹਾ ਹੇ ਸੱਚੇ ਪਾਤਸ਼ਾਹ ਜੀ ਮੂਲਾ ਤਾਂ ਹੁਣ ਮਰਦਾ ਹੈ ਤੇ ਦੀਨ ਦਇਆਲ ਜੀ ਇਹ ਹੁਣ ਭੁਲ ਗਿਆ ਅਤੇ ਆਪ ਦੇ ਮੂੰਹੋਂ ਨਿਕਲਣ ਦੀ ਦੇਰ ਹੋਈ ਹੈ ਤੇ ਏਸ ਦੇ ਮਰਿਆਂ ਦੇਰ ਨਹੀਂ ਹੋਈ ਹੈ ਤੇ ਮਹਾਰਾਜ ਜੀ ਪਰਮੇਸ਼ਰ ਦਾ ਰੂਪ ਹੋ ਹੁਣ ਬਖਸ਼ੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਭਾਈ ਸਿਖੋ ਮੂਲਾ ਤਾਂ ਹੁਣ ਜੀਵਣ ਤੇ ਰਹਿ ਚੁਕਾ ਹੈ ਕਿਉਂ ਜੋ ਇਸ ਨੂੰ ਸਖਤ ਮਾਰ ਹੋਈ ਹੈ ਅਰ ਇਸ ਦੀ ਮੁਕਤੀ ਹੋ ਜਾਵੇਗੀ ਪਰ ਇਸ ਨੂੰ ਸਾਡਾ ਦਰਸ਼ਨ ਅਖੀਰ ਦੇ ਸਮੇਂ ਹੋਇਆ ਏਸ ਕਰਕੇ ਅਸੀਂ ਇਸ ਦੀ ਗਤੀ ਕਰਾਂਗੇ ਪਰ ਹੁਣ ਤੁਸੀਂ ਇਸ ਨੂੰ ਘਰ ਮੇਂ ਮੋੜ ਕਰ ਲੈ ਜਾਵੋ ਕਿਉਂ ਇਸਦਾ ਮਰਨਾ ਨਜੀਕ ਆਇ ਗਿਆ ਹੈ ਤਾਂ ਵੁਹ ਲੋਕ ਸ੍ਰੀ ਗੁਰੂ ਕਾ ਹੁਕਮ ਮੰਨ ਕਰ ਮੂਲੇ ਕੋ ਘਰ ਲੈ ਆਏ ਅਰ ਮੂਲਾ ਘਰ ਜਾਂਦਾ ਹੀ ਮਰ ਗਿਆ ਪਰ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਕਰਨੇ ਸੇ ਮੂਲੇ ਕੀ ਮੁਕਤੀ ਹੋ ਗਈ ਅਤੇ ਲੋਕ ਵੀ ਗੁਰੂ ਨਾਨਕ ਜੀ ਕਾ ਜਸ ਕਰਨੇ ਲੱਗੇ ਤਾਂ ਓਥੋਂ ਸ੍ਰੀ ਗੁਰੂ ਨਾਨਕ ਜੀ ਉਸ ਦਾ ਸਸਕਾਰ ਕਰਵਾਇ ਕਰ ਉਸ ਦੇ ਘਰ ਦੇ ਸਰਬੰਧੀਆਂ ਕੋ ਉਪਦੇਸ਼ ਦੀਆ ਅਤੇ ਉਥੋਂ ਸ੍ਰੀ ਗੁਰੂ ਜੀ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥੧੪੫॥

ਤਾਂ ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਅਜਿਹੇ ਅਨੇਕ ਚਰਿਤ੍ਰ ਗੁਰੂ

ਨਾਨਕ ਜੀ ਕਰਤੇ ਭਏ ਅਰ ਏਕ ਦਿਨ ਸ੍ਰੀ ਗੁਰੂ ਜੀ ਕਰਨ ਕਾਰਨ ਸਰਬ ਸ਼ਕਤੀ ਸੰਯੁਕਤ ਮੇਰੇ ਪ੍ਰਤੀ ਕਹਿਤੇ ਭਏ ਕਿ ਹੇ ਭਾਈ ਬਾਲਾ ਤੁਹਾਨੂੰ ਕਸ਼ਮੀਰ ਦੀ ਧਰਤੀ ਦੀ ਸੈਰ ਕਰਵਾਇ ਲਿਆਈਏ ਤਾਂ ਮੈਂ ਹੱਥ ਜੋੜ ਕਰ ਕਿਹਾ ਹੇ ਦੀਨ ਦਇਆਲ ਜੀ ਜਿਵੇਂ ਆਪ ਦੀ ਰਜਾਇ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਣ ਲੱਗੇ ਭਾਈ ਇਹ ਜੋ ਕਸ਼ਮੀਰ ਦੀ ਧਰਤੀ ਹੈ ਸੋ ਕਸ਼ਪ ਜੀ ਦੀ ਬਣਾਈ ਹੈ ਜੈਸੇ ਸ਼ਿਵ ਜੀ ਕਾਂਸ਼ੀ ਪੁਰੀ ਰਚੀ ਹੈ ਸਰਬ ਤੀਰਥਾਂ ਵਿਖੇ ਉੱਤਮ ਹੈ ਤੈਸੇ ਇਹ ਕਸ਼ਮੀਰ ਕਸ਼ਪ ਜੀ ਨੇ ਰਚਿਆ ਹੈ ਜਿਸ ਵਿਖੇ ਉੱਗਰ ਅਸਥਾਨ ਅਮਰ ਨਾਥ ਹੈ ਜਹਾਂ ਸ਼ਿਵ ਕਾ ਹਮੇਸ਼ਾਂ ਹੀ ਵਾਸਾ ਹੈ ਤਾਂ ਮੈਂ ਅਤੇ ਮਰਦਾਨੇ ਹੱਥ ਜੋੜ ਕਰ ਕਹਿਆ ਚਲੀਏ ਗੁਸਾਈਂ ਜੀ ਆਪ ਅਗੇ ਚਲੀਏਂਗੇ ਤਾਂ ਪਿਛੇ ਪਿਛੇ ਅਸਾਂ ਚਲਨਾ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਸ਼ਮੀਰ ਦੀ ਧਰਤੀ ਦੀ ਸੈਰ ਵਾਸਤੇ ਤਿਆਰੀ ਕੀਤੀ॥ ੧੪੬ ॥

## ਪੰਜੇ ਸਾਹਿਬ ਦੀ ਸਾਖੀ

ਕਸ਼ਮੀਰ ਦੇਸ ਦੀ ਸੈਰ ਵਾਸਤੇ ਜਾਂਦੇ ਹੋਏ ਸ੍ਰੀ ਗੁਰੂ ਜੀ ਦਰਿਆ ਸਿੰਧ ਤੋਂ ਵੀਹ ਕੁ ਕੋਹ ਦੀ ਵਿਥ ਪਰ ਇਕ ਉਚੀ ਸਾਰੀ ਪਹਾੜੀ ਦੇ ਨੇੜੇ ਹਸਨ ਅਬਦਾਲ ਨਗਰ ਦੇ ਕੋਲ ਬਾਹਰ ਵਾਰ ਡੇਰਾ ਲਾਈ ਬੈਠੇ ਸਨ ਤਾਂ ਭਾਈ ਮਰਦਾਨੇ ਨੂੰ ਪਿਆਸ ਲੱਗੀ। ਭਾਈ ਮਰਦਾਨੇ ਗੁਰੂ ਜੀ ਪਾਸ ਪਾਣੀ ਵਾਸਤੇ ਬੇਨਤੀ ਕੀਤੀ ਨੇੜੇ ਤੇੜੇ ਕਿਤੇ ਪਾਣੀ ਨਹੀਂ ਸੀ ਭਾਈ ਮਰਦਾਨਾ ਪਿਆਸ ਨਾਲ ਬਿਆਕੁਲ ਹੋਇ ਰਿਹਾ ਸੀ। ਜਾਣੀ ਜਾਣ ਸ੍ਰੀ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਕਿਹਾ ਭਾਈ ਮਰਦਾਨਾ ! ਔਹ ਜੋ ਉਚੀ ਜਿਹੀ ਪਹਾੜੀ ਨਜ਼ਰ ਆ ਰਹੀ ਹੈ ਇਸ ਪਹਾੜੀ ਪਰ ਇਕ ਵਲੀ ਕੰਧਾਰੀ ਨਾਮੇ ਮੁਸਲਮਾਨ ਫਕੀਰ ਰਹਿੰਦਾ ਹੈ ਉਸਦੇ ਪਾਸ ਪਾਣੀ ਹੈ ਏਥੇ ਨੇੜੇ ਤੇੜੇ ਹੋਰ ਕਿਤੋਂ ਪਾਣੀ ਨਹੀਂ ਮਿਲੇਗਾ ਤੂੰ ਉਸ ਪਾਸੋਂ ਜਾ ਕੇ ਪਾਣੀ ਦੀ ਯਾਚਨਾ ਕਰ ਤੇਰੀ ਤੁਰਕ ਸ਼ਕਲ ਵੇਖ ਕੇ ਆਸ ਹੈ ਤੇਰੇ ਪੀਣ ਲਈ ਉਹ ਤੈਨੂੰ ਪਾਣੀ ਦੇਵੇਗਾ। ਭਾਈ ਮਰਦਾਨਾ ਸ੍ਰੀ ਗੁਰੂ ਜੀ ਪਾਸੋਂ ਇਹ ਬਚਨ ਸੁਣ ਕਰ ਪਿਆਸ ਬੁਝਾਣ ਦੀ ਇੱਛਾ ਨਾਲ ਤੁਰ ਪਿਆ ਤੇ ਬੜੇ ਕਸ਼ਟ ਨਾਲ ਪਹਾੜ ਉੱਪਰ ਚੜ੍ਹਕੇ ਓਥੇ ਪਹੁੰਚਾ ਜਿਥੇ ਵਲੀ ਕੰਧਾਰੀ ਬੈਠਾ ਸੀ ਤੇ ਉਸ ਨੇ ਇਕ ਕੁੰਡ ਵਿਚ ਕੁਛ ਪਾਣੀ ਕੱਠਾ ਕਰਕੇ ਆਪਣੇ ਲਈ ਜਮਾਂ ਕੀਤਾ ਹੋਇਆ ਸੀ। ਭਾਈ ਮਰਦਾਨੇ ਪਰੇਮ ਨਾਲ ਬੇਨਤੀ ਕੀਤੀ ਕਿ ਹੇ ਫਕੀਰ ਸਾਈਂ ਮੈਨੂੰ ਬੜੀ ਤ੍ਰਿਖਾ ਲੱਗੀ

ਹੋਈ ਹੈ ਕਿਰਪਾ ਕਰਕੇ ਜਲ ਬਖਸ਼ੋ ਅਗੋਂ ਵਲੀ ਕੰਧਾਰੀ ਮਰਦਾਨੇ ਦੀ ਸ਼ਕਲ ਤੇ ਪਹਿਰਾਵਾ ਓਪਰਾ ਦੇਖਕੇ ਬੋਲਿਆ ਤੂੰ ਐਡਾ ਤੇਹ ਦਾ ਮਾਰਿਆ ਹੋਇਆ ਕਿਹੜੇ ਦੇਸ ਤੋਂ ਆਇਆ ਹੈਂ ? ਕਿਸ ਕੰਮ ਲਈ ਇਧਰ ਆਇਆ ਹੈਂ ? ਤੇਰਾ ਨਾਮ ਕੀ ਹੈ ? ਤੂੰ ਕਲਾ ਹੀ ਹੈਂ ਜਾਂ ਕੋਈ ਹੋਰ ਸਾਥੀ ਵੀ ਤੇਰੇ ਨਾਲ ਹੈ ? ਭਾਈ ਮਰਦਾਨੇ ਕਿਹਾ ਪੰਜਾਬ ਦੇਸ ਦੇ ਪ੍ਰਸਿਧ ਪੂਜਨੀਕ ਤਪਾ ਗੁਰੂ ਨਾਨਕ ਜੀ ਜਿਨ੍ਹਾਂ ਨੂੰ ਹਿੰਦੂ ਗੁਰੂ ਤੇ ਮੁਸਲਮਾਨ ਪੀਰ ਕਰਕੇ ਮੰਨਦੇ ਹਨ ਸਾਰੇ ਸੰਸਾਰ ਦੀ ਯਾਤਰਾ ਤੇ ਲੋਕਾਂ ਦਾ ਉਧਾਰ ਕਰਦੇ ਹੋਏ ਕਸ਼ਮੀਰ ਦੇਸ਼ ਦੀ ਸੈਰ ਨੂੰ ਜਾਂਦੇ ਏਥੇ ਏਸ ਪਹਾੜੀ ਦੇ ਪਾਸ ਹੇਠਾਂ ਬੈਠੇ ਹਨ। ਮੈਂ ਓਹਨਾਂ ਦਾ ਰਬਾਬੀ ਹਾਂ ਤੇ ਮੇਰਾ ਨਾਮ ਮਰਦਾਨਾ ਮਰਾਸੀ ਹੈ ਤੇ ਮੇਰਾ ਕੰਮ ਸ੍ਰੀ ਗੁਰੂ ਜੀ ਦੇ ਨਾਲ ਰਹਿਕੇ ਸ਼ਬਦ ਗਾਇਨ ਕਰਨਾ ਹੈ। ਇਹ ਬਚਨ ਤੇ ਸ੍ਰੀ ਗੁਰੂ ਜੀ ਦੀ ਮਹਿਮਾ ਸੁਣਕੇ ਵਲੀ ਕੰਧਾਰੀ ਅੰਦਰੇ ਅੰਦਰ ਬੜਾ ਜਲਿਆ ਤੇ ਭਾਈ ਮਰਦਾਨੇ ਪ੍ਰਤਿ ਆਖਿਓਸੁ ਹੇ ਭਾਈ ਮਰਦਾਨਾ ! ਤੇਰਾ ਤਪਾ ਜੇ ਇਤਨਾ ਮਹਾਨ ਆਦਮੀ ਹੈ, ਉਹ ਜਿਥੇ ਆਪ ਬੈਠਾ ਹੈ ਆਪਣੀ ਅਜ਼ਮਤ ਨਾਲ ਓਥੇ ਹੀ ਪਾਣੀ ਕਿਉਂ ਨਹੀਂ ਮੰਗਵਾਇ ਲੇਤਾ ਔਰ ਤੁਮ ਕੋ ਪਿਆਇ ਕਰ ਪਿਆਸ ਨਿਵਾਰਤਾ। ਤ੍ਰਿਖਾਵੰਤ ਕੋ ਜਲ ਦੇਣਾ ਜ਼ਰੂਰੀ ਹੈ ਪਰੰਤੂ ਮੈਂ ਤੇਰੇ ਕੋ ਜਲ ਦੇਣੇ ਕੇ ਲੀਏ ਤਿਆਰ ਨਹੀਂ ਤੂੰ ਆਪਣੇ ਪੀਰ ਕੋ ਜਾਇ ਕਹੁ ਵੋ ਹੀ ਤੁਮਕੋ ਅਪਣੀ ਸ਼ਕਤੀ ਸੇ ਜਲ ਮੰਗਵਾਇ ਦੇਗਾ ਔਰ ਤੇਰੀ ਤ੍ਰਿਖਾ ਦੂਰ ਕਰੇਗਾ। ਐਸੇ ਬਚਨ ਸੁਣ ਕਰ ਭਾਈ ਮਰਦਾਨਾ ਦੁਖੀ ਹੋਤਾ ਹੂਆ ਊਪਰ ਸੇ ਨੀਚੇ ਕੋ ਉੱਤਰਾ ਔਰ ਸ੍ਰੀ ਗੁਰੂ ਜੀ ਪਾਸ ਆਇ ਕਰ ਸਗਲ ਬਿਰ੍ਤਾਂਤ ਸੁਣਾਇਆ ਕਿ ਆਪ ਦਾ ਜੱਸ ਸੁਣ ਕਰ ਵਲੀ ਕੰਧਾਰੀ ਬਹੁਤ ਦੁਖੀ ਹੋਇਆ ਤੇ ਉਸਨੇ ਪਾਣੀ ਦੇਣ ਤੋਂ ਇਨਕਾਰ ਕਰ ਦਿਤਾ ਹੈ। ਸ੍ਰੀ ਗੁਰੂ ਜੀ ਸਾਰੀ ਵਾਰਤਾ ਸੁਣਕੇ ਮੁਸਕਰਾਏ ਤੇ ਮਰਦਾਨੇ ਨੂੰ ਕਹਿਣ ਤੁਰਕ ਤੁਰਕ ਨਾਲ ਬੜਾ ਪ੍ਰੇਮ ਰਖਦਾ ਹੈ, ਤੂੰ ਨਿਮਰਤਾ ਨਾਲ ਉਸ ਪਾਸੋਂ ਜਾਕੇ ਪਾਣੀ ਲੈ। ਭਾਈ ਮਰਦਾਨਾ ਸ੍ਰੀ ਗੁਰੂ ਜੀ ਦੀ ਆਗਿਆ ਪਾਇ ਕਰ ਮੁੜ ਪੀਰ ਦੇ ਪਾਸ ਗਿਆ ਤ ਜੇਕੇ ਨਿਮਰਤਾ ਤੇ ਪਰੇਮ ਨਾਲ ਕਹਿਣ ਲੱਗਾ ਹੇ ਪੀਰ ਜੀ ਮੈਂ ਆਪਦਾ ਤੁਰਕ ਭਾਈ ਹਾਂ ਤੁਸੀਂ ਬੜੇ ਅਜ਼ਮਤ ਵਾਲੇ ਹੋ ਕਿਰਪਾ ਕਰਕੇ ਜਲ ਬਖਸ਼ੋ ਤਾਕਿ ਮੈਂ ਆਪਣੀ ਤਰਿਖਾ ਨਵਿਰਤ ਕਰਾਂ। ਇਹ ਬਚਨ ਸੁਣਕੇ ਪੀਰ ਵਲੀ ਕੰਧਾਰੀ ਫੇਰ ਬੜੇ ਕਰੋਧ ਨਾਲ ਬੋਲਿਆ ਕੀ ਨਾਨਕ ਤਪਾ ਏਨਾ ਅਜ਼ਮਤ ਵਾਲਾ ਹੋ ਕੇ ਤੈਨੂੰ ਪਿਆਸ ਹਥੋਂ ਤੜਫਦੇ ਨੂੰ ਜਲ ਦੇ ਕੇ ਪਿਆਸ ਵੀ ਨਹੀਂ ਬੁਝਾ ਸਕਦਾ, ਜਾਹ ਉਸ

ਪਾਸੋਂ ਜਲ ਲੈ। ਭਾਈ ਮਰਦਾਨਾ ਫੇਰ ਮੁੜ ਆਇਆ ਤੇ ਸ੍ਰੀ ਗੁਰੂ ਜੀ ਪਾਸ ਆ ਵਿਆਕੁਲ ਹੋ ਬੇਨਤੀ ਕਰਨ ਲੱਗਾ ਹੇ ਗੁਰੂ ਜੀ ! ਉਹ ਜਲ ਨਹੀਂ ਦੇਂਦਾ ਤੇ ਮੇਰੀ ਜਾਨ ਪਿਆਸ ਨਾਲ ਨਿਕਲ ਰਹੀ ਹੈ। ਅੰਤਰਜਾਮੀ ਗੁਰੂ ਜੀ ਨੇ ਪੀਰ ਵਲੀ ਕੰਧਾਰੀ ਦੇ ਦਿਲ ਦੀ ਦਸ਼ਾ ਜਾਣ ਕਰਕੇ ਭਾਈ ਮਰਦਾਨੇ ਦੀ ਪਿਆਸ ਬੁਝਾਵਣ ਹਿਤ ਉਸ ਵੇਲੇ ਆਪਣੇ ਹੱਥ ਦੀ ਲਕੜੀ ਉਸ ਪਹਾੜੀ ਦੇ ਪੈਰਾਂ ਵਿਚ ਮਾਰੀ ਤੇ ਉਸ ਵੇਲੇ ਉਥੋਂ ਬੜਾ ਸੀਤਲ ਤੇ ਨਿਰਮਲ ਜਲ ਨਿਕਲਣ ਲੱਗਾ। ਵਲੀ ਕੰਧਾਰੀ ਦਾ ਜਿਤਨਾ ਜਲ ਇਕੱਤਰ ਹੋਯਾ ਸੀ ਸੋ ਸਭ ਪਰਬਤ ਦੇ ਅੰਦਰ ਪ੍ਰਵੇਸ਼ ਕਰ ਗਿਆ ਤੇ ਓਥੋਂ ਜਲ ਸੁਕ ਗਿਆ। ਇਹ ਹਾਲਤ ਦੇਖਕੇ ਵਲੀ ਕੰਧਾਰੀ ਬੜਾ ਘਬਰਾਇਆ ਤੇ ਕਰੋਧਤ ਹੋ ਇਕ ਬੜੀ ਭਾਰੀ ਮਹਾਨ ਸਿਲਾ ਨੂੰ ਆਪਣੇ ਤਪ ਬਲ ਨਾਲ ਹੇਠਾਂ ਵੱਲ ਗੁਰੂ ਜੀ ਉੱਪਰ ਰੇੜ੍ਹ ਦਿਤਾ। ਉਹ ਸਿਲਾ ਬੜੇ ਜ਼ੋਰ ਨਾਲ ਹੇਠਾਂ ਨੂੰ ਰਿੜ੍ਹਦੀ ਹੋਈ ਰਸਤੇ ਦੇ ਤਮਾਮ ਬ੍ਰਿਛ ਬੂਟੇ ਸਿਲਾਂ ਤੋੜਦੀ ਹੋਈ ਥਲੇ ਨੂੰ ਆ ਰਹੀ ਜਦ ਗੁਰੂ ਜੀ ਨੇ ਦੇਖੀ ਤਾਂ ਗੁਰੂ ਜੀ ਨੇ ਸਿਲਾ ਨੂੰ ਰੋਕਣ ਲਈ ਆਪਣਾ ਹੱਥ ਉੱਚਾ ਕੀਤਾ, ਸਿਲਾ ਓਥੇ ਹੀ ਰੁਕ ਗਈ ਤੇ ਗੁਰੂ ਜੀ ਦੇ ਹੱਥ ਦਾ ਪੰਜਾ ਉਸ ਸਿਲਾ ਵਿਚ ਖੁਭ ਗਿਆ ਵਲੀ ਕੰਧਾਰੀ ਫਕੀਰ ਨੇ ਦੇਖਿਆ ਕਿ ਗੁਰੂ ਜੀ ਨੇ ਬਾਂਹ ਉਚੀ ਕਰਕੇ ਇਕ ਪੰਜੇ ਨਾਲ ਸਿਲਾ ਨੂੰ ਰੋਕ ਲਿਆ ਹੈ ਤੇ ਬੜੇ ਸੁੰਦਰ ਜਲ ਦਾ ਪ੍ਰਵਾਹ ਜਾਰੀ ਹੈ ਤਾਂ ਬੜਾ ਨਿੰਮੋਝੂਣਾ ਤੇ ਸ਼ਰਮਸਾਰ ਹੋ ਕੇ ਗੁਰੂ ਜੀ ਦੀ ਅਜ਼ਮਤ ਨੂੰ ਮੰਨ ਗਿਆ ਤੇ ਗੁਰੂ ਜੀ ਦੀ ਚਰਨੀਂ ਢਹਿਕੇ ਆਪਣੀ ਕਾਲਆਣ ਹਿਤ ਬੇਨਤੀ ਕਰਨ ਲੱਗਾ। ਗੁਰੂ ਜੀ ਨੇ ਪਰੇਮ ਸਹਿਤ ਵਲੀ ਕੰਧਾਰੀ ਨੂੰ ਹੰਕਾਰ ਛਡ ਨਿੰਮਰਤਾ ਗ੍ਰਹਿਣ ਕਰਨ ਦਾ ਉਪਦੇਸ਼ ਦਿਤਾ ਤੇ ਉਸਦੇ ਤਪਤ ਹਿਰਦੇ ਨੂੰ ਸ਼ਾਂਤੀ ਬਖਸ਼ ਕੇ ਓਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ਅਗੇ ਸਾਖੀ ਹੋਰ ਚਲੀ॥ ੧੪੭॥

## ਸਾਖੀ ਕਸ਼ਮੀਰ ਦੇ ਪਾਲੀ ਨਾਲ ਹੋਈ

ਜਦ ਸ੍ਰੀ ਗੁਰੂ ਨਾਨਕ ਜੀ ਕਸ਼ਮੀਰ ਦੇ ਬਾਹਰ ਜਾਇ ਕਰ ਪਹੁੰਚੇ ਤਾਂ ਦੇਖਣ ਜੋ ਉਥੇ ਵਡਾ ਧਰਮ ਹੁੰਦਾ ਹੈ ਕਸ਼ਮੀਰ ਵਿਚ ਕਸ਼ਮੀਰੀ ਬ੍ਰਾਹਮਣ ਬੰਸ ਕਸ਼ਪ ਦੀ ਸੰਤਾਨ ਕਹਾਉਂਦੀ ਹੈ ਅਤੇ ਪਹਾੜ ਪਰਬਤ ਹੀ ਬੜੇ ਹੈਨ ਤਾਂ ਇਕ ਪਰਬਤ ਉੱਪਰ ਸ੍ਰੀ ਗੁਰੂ ਜੀ ਜਾਇ ਬੈਠੇ ਉਥੇ ਬਾਰਾਂ ਦਿਨ ਸ੍ਰੀ ਗੁਰੂ ਜੀ ਨੂੰ ਬੈਠਿਆਂ ਗੁਜ਼ਰ ਗਏ ਕਿਸੇ ਆਕਰ ਖਬਰ ਨਹੀਂ ਲੀਤੀ ਜਦ ਤੇਰਵਾਂ ਦਿਨ ਹੋਇਆ ਤਾਂ ਇਕ ਪਾਲੀ ਇੱਜੜ ਚਾਰਦਾ ਚਾਰਦਾ ਆ

ਨਿਕਲਿਆ ਅਤੇ ਸ੍ਰੀ ਗੁਰੂ ਜੀ ਨੂੰ ਦੇਖ ਕਰ ਕਿਹਾ ਭਾਈ ਤੁਸੀਂ ਕੌਣ ਹੋ ਤਾਂ ਗੁਰੂ ਜੀ ਕਿਹਾ ਭਾਈ ਅਸੀਂ ਤੈਨੂੰ ਕੌਣ ਨਜ਼ਰ ਆਉਂਦੇ ਹਾਂ ਤਾਂ ਉਹ ਪਾਲੀ ਬੋਲਿਆ ਭਾਈ ਤੁਸੀਂ ਭਲੇ ਨਹੀਂ ਜੇਹੜੇ ਉਜਾੜ ਵਿਚ ਬੈਠੇ ਹੋ ਕਿਆ ਜਾਣੀਏਂ ਤੁਸੀਂ ਚੋਰ ਯਾਰ ਬਾਟ ਪਾੜ ਹੋ ਜੇਕਰ ਤੁਸੀਂ ਫਕੀਰ ਹੋਤੇ ਤਾਂ ਵਸਤੀ ਵਿਚ ਜਾਇ ਕਰ ਬੈਠਤੇ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਹੁਣ ਤੂੰ ਆਪਣੇ ਘਰ ਨੂੰ ਜਾਹ ਅਤੇ ਅਸਾਂ ਨੂੰ ਕੁਛ ਨਾ ਆਖ ਤਾਂ ਗੁਰੂ ਜੀ ਆਖਿਆ ਭਾਈ ਏਥੇ ਅਸੀਂ ਖੁਦਾਇ ਨੇ ਆਂਦੇ ਹਾਂ ਨਹੀਂ ਤਾਂ ਏਥੇ ਹੋਰ ਅਗੇ ਕੋਈ ਨਹੀਂ ਆਯਾ ਤਾਂ ਫੇਰ ਸ੍ਰੀ ਗੁਰੂ ਜੀ ਨੇ ਕਿਹਾ ਭਾਈ ਹੁਣ ਤੂੰ ਏਥੋਂ ਜਾਹ ਆਪਨੀ ਕਾਰ ਕਰ ਤਾਂ ਉਹ ਕਸ਼ਮੀਰੀ ਗੁਰੂ ਜੀ ਨੂੰ ਸਲਾਮ ਕਰਕੇ ਚਲਦਾ ਰਹਿਆ ਜਾਂ ਆਪਣਾ ਇੱਜੜ ਦੇਖੇ ਤਾਂ ਸਾਰਾ ਹੀ ਮੋਇਆ ਪਿਆ ਹੈ ਇੱਜੜ ਦੇਖ ਕਰ ਬੜਾ ਹੈਰਾਨ ਹੋਇਆ ਤੇ ਆਖਣ ਲੱਗਾ ਯਾ ਖੁਦਾਇ ਏਹ ਇੱਜੜ ਮੇਰਾ ਹੁਣ ਅਜੇ ਚੰਗਾ ਭਲਾ ਹੈਸੀ ਅਤੇ ਹੁਣ ਇਸਨੂੰ ਕਿਆ ਹੋਯਾ ਹੈ ਤਾਂ ਉਸ ਨੇ ਆਪਣੇ ਮਨ ਵਿਖੇ ਸਮਝਿਆ ਕਿ ਭਾਈ ਏਹ ਜੋ ਹੋਈ ਉਸ ਫਕੀਰ ਦੀ ਬਾਤ ਹੋਈ ਹੈ ਹੁਣ ਮੈਂ ਜਾਕਰ ਉਸੇ ਫਕੀਰ ਦੀ ਪੈਰੀਂ ਪਵਾਂ ਤਾਂ ਮੇਰਾ ਕੁਛ ਸੌਰੇਗਾ ਨਹੀਂ ਤਾਂ ਮੇਰਾ ਬੁਰਾ ਹਾਲ ਹੋਵੇਗਾ ਕਿਉਂਕਿ ਇੱਜੜ ਦਾ ਖਾਵੰਦ ਮੈਨੂੰ ਕਿਆ ਆਖੇਗਾ ਅਤੇ ਮੇਰਾ ਬਾਲ ਬੱਚਾ ਕਿਸ ਤਰ੍ਹਾਂ ਪਲੇਗਾ ਇਹ ਬਾਤ ਸਮਝ ਕਰ ਉਹ ਕਸ਼ਮੀਰੀ ਸ੍ਰੀ ਗੁਰੂ ਨਾਨਕ ਜੀ ਵਲ ਚਲਿਆ ਉਸੇ ਤਰ੍ਹਾਂ ਆਪਣਾ ਦੁੰਬਿਆਂ ਦਾ ਇੱਜੜ ਛਡਕੇ ਗੁਰੂ ਨਾਨਕ ਜੀ ਦੀ ਪੈਰੀਂ ਜਾਇ ਪਿਆ ਅਤੇ ਆਖਣ ਲੱਗਾ ਹੇ ਗਰੀਬ ਨਿਵਾਜ ! ਇਕ ਬੜੀ ਕੁਦਰਤ ਹੋਈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਕਹੁ ਭਾਈ ਕੀ ਬਾਤ ਹੋਈ ਹੈ ਤਾਂ ਉਸ ਪਾਲੀ ਨੇ ਕਹਿਆ ਹੇ ਸਾਈਂ ਲੋਕ ਜੀ ! ਮੈਂ ਨਿਤ ਹੀ ਦੁੰਬੇ ਚਾਰਦਾ ਹਾਂ ਏਸੇ ਬਾਤ ਉੱਪਰ ਮੇਰੀ ਅਤੇ ਮੇਰੇ ਟੱਬਰ ਦੀ ਗੁਜਰਾਨ ਚਲਦੀ ਹੈ ਅਤੇ ਇਸੀ ਕਰਕੇ ਮੇਰਾ ਬਾਲ ਬੱਚਾ ਪਲਦਾ ਹੈ ਅੱਜ ਮੈਂ ਘਰ ਦੇ ਦੁੰਬੇ ਚਾਰਨ ਵਾਸਤੇ ਆਇਆ ਸਾਂ ਅਤੇ ਇੱਜੜ ਚੰਗਾ ਭਲਾ ਛਡ ਕਰ ਆਪ ਦੀ ਤਰਫ ਆਇਆ ਸਾਂ ਸੋ ਆਪਦਾ ਦੀਦਾਰ ਕੀਤਾ ਹੈ ਜਦ ਮੈਂ ਤੁਹਾਡੇ ਪਾਸੋਂ ਗਿਆ ਤੇ ਜਾਇ ਕਰ ਦੇਖਿਆ ਤਾਂ ਮੇਰਾ ਇੱਜੜ ਸਾਰਾ ਹੀ ਮੋਇਆ ਪਿਆ ਹੈ ਅਤੇ ਹੁਣ ਮੈਂ ਘਰ ਜਾਵਾਂਗਾ ਤਾਂ ਇੱਜੜ ਦਾ ਮਾਲਕ ਮੇਰਾ ਬੱਚਾ ਘਾਣੀ ਚਾਇ ਘਤੇਗਾ ਅਤੇ ਮੈਨੂੰ ਭੀ ਕਿਆ ਜਾਣਾ ਜੋ ਕਿਆ ਕਰੇਗਾ ਜੀ ਤਾਂ ਤੇ ਮੈਂ ਆਪ ਦੀ ਸ਼ਰਨ ਆਇਆ ਹਾਂ ਤੁਸੀਂ ਖੁਦਾਇ ਦੇ ਲੋਕ ਹੋ ਅਤੇ ਪ੍ਰਮੇਸ਼ਰ ਦੇ ਪਿਆਰੇ ਹੋ ਆਪ ਵਲੀ ਹੋ ਜੋ ਮੇਰੇ ਅਨਾਥ ਉੱਪਰ ਮੇਹਰਬਾਨੀ ਕਰੀਏ ਜੀ ਹੇ ਦੀਨ ਦਿਆਲ ਜੀ ਆਪ ਦਇਆ ਦੀ ਖਾਨ ਹੋ ਜੀ ਉਸ ਦੀਆਂ

ਬਾਤਾਂ ਸੁਣ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਸਰਬ ਘਟਾ ਕੇ ਅੰਤਰਜਾਮੀ ਉਸਦੇ ਮਨ ਦੀ ਬੁਝ ਕਰ ਰਿਦੇ ਵਿਚ ਦਇਆ ਆਈ ਉਸਦੀ ਗਰੀਬੀ ਵਲ ਦੇਖਕੇ ਤਰਸ ਆਇਆ ਤੇ ਉਸ ਅਯਾਲੀ ਨੂੰ ਕਹਿਣ ਲੱਗੇ ਭਾਈ ਤੂੰ ਆਪਣੇ ਇੱਜੜ ਦੇ ਪਾਸ ਤੇ ਇਕ ਇਕ ਦੁੰਬੇ ਦੇ ਪਾਸ ਜਾਇ ਕਰ ਕਹੁ ਹੇ ਵਾਹਿਗੁਰੂ ਜੀ ਸੋ ਵਾਹਿਗੁਰੂ ਕਹਿ ਕਹਿ ਸਭ ਕੋ ਉਠਾਂਵਦਾ ਜਾਹ ਸੋ ਉਹ ਅਯਾਲੀ ਆਪਣੇ ਇੱਜੜ ਦੇ ਪਾਸ ਜਾਇ ਕਰ ਇਕ ਮਨ ਹੋਇ ਕੇ ਕਹਿਣ ਲੱਗਾ ਐ ਪਰਮੇਸ਼ਰ ਜੀ ਤੂੰ ਸਰਬ ਕਾ ਮਾਲਿਕ ਹੈਂ ਤੂੰ ਮੇਰੀ ਅਰਜ਼ ਸੁਣ ਕਰ ਮੇਰੇ ਇੱਜੜ ਨੂੰ ਮੁੜ ਸਾਬਤ ਕਰ ਇਹ ਕਹਿ ਕਰ ਅਯਾਲੀ ਵਾਹਿਗੁਰੂ ਆਖੇ ਤੇ ਦੁੰਬੇ ਨੂੰ ਹੱਥ ਲਾਵੇ ਦੁੰਬਾ ਉਠਕੇ ਚਰਨ ਲੱਗ ਪਵੇ ਏਸੇ ਤਰ੍ਹਾਂ ਸਾਰਾ ਇੱਜੜ ਉਠਕੇ ਚਰਨ ਲੱਗ ਪਿਆ ਤਾਂ ਉਹ ਅਯਾਲੀ ਦੇਖ ਕਰ ਬਹੁਤ ਹੈਰਾਨ ਹੋਇ ਗਿਆ ਤੇ ਫੇਰ ਇੱਜੜ ਛਡ ਕੇ ਸ੍ਰੀ ਗੁਰੂ ਜੀ ਦੇ ਪਾਸ ਜਾਇ ਕਰ ਚਰਨਾਂ ਤੇ ਢਹਿ ਪਿਆ ਤੇ ਆਖਣ ਲੱਗਾ ਹੇ ਮਹਾਂ ਪੁਰਖ ਜੀ ! ਮੇਰੇ ਉੱਪਰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਇਹ ਆਖ ਕਰ ਉਹ ਅਯਾਲੀ ਸਾਰੀ ਰਾਤ ਸ੍ਰੀ ਗੁਰੂ ਜੀ ਦੇ ਚਰਨਾਂ ਪਾਸ ਬੈਠਾ ਰਿਹਾ ਤੇ ਇੱਜੜ ਸੁੰਵਾ ਹੀ ਚਰਦਾ ਰਿਹਾ ਜਾਂ ਅਗਲਾ ਦਿਨ ਆਇਆ ਤਾਂ ਉਸ ਇੱਜੜ ਦੇ ਖਾਵੰਦ ਨੇ ਕਿਹਾ ਭਾਈ ਇੱਜੜ ਮੇਰਾ ਰਾਤ ਘਰ ਨਹੀਂ ਆਇਆ ਮੈਂ ਚਲਕੇ ਦੇਖਾਂ ਕਿ ਕਿਉਂ ਨਹੀਂ ਆਇਆ ਤਾਂ ਉਹ ਢੂੰਡਦਾ ਢੂੰਡਦਾ ਉਥੇ ਆਇਕੇ ਦੇਖੇ ਤਾਂ ਕਿਆ ਦੇਖੇ ਇੱਜੜ ਸੁੰਵਾ ਚਰਦਾ ਹੈ ਤੇ ਅਯਾਲੀ ਗੁਰੂ ਜੀ ਦੇ ਪਾਸ ਬੈਠਾ ਹੈ ਤਾਂ ਉਸ ਇੱਜੜ ਦੇ ਖਾਵੰਦ ਨੇ ਦੇਖ ਕਰ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਦੇਖੇ ਤਾਂ ਸ੍ਰੀ ਗੁਰੂ ਜੀ ਭੀ ਬੜੇ ਮਸਤ ਹੋਕਰ ਬੈਠੇ ਹਨ ਤੇ ਨਾਲ ਉਹ ਅਯਾਲੀ ਮਸਤ ਹੋਕਰ ਬੈਠਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਅਗੇ ਉਸ ਇੱਜੜ ਦੇ ਮਾਲਕ ਨੇ ਕਹਿਆ ਹੇ ਮਹਾਂ ਪੁਰਖ ਜੀ ਏਹ ਅਯਾਲੀ ਰੋਜ ਇੱਜੜ ਚਾਰਦਾ ਰਹਿੰਦਾ ਹੈ ਸੀ ਅਤੇ ਰਾਤ ਨੂੰ ਘਰ ਲੈ ਆਉਂਦਾ ਸੀ ਸੋ ਮਿਹਰਬਾਨ ਜੀ ਏਹ ਅਯਾਲੀ ਅੱਜ ਰਾਤ ਨੂੰ ਘਰ ਨਹੀਂ ਆਇਆ ਤੇ ਹੇ ਗੁਰੂ ਜੀ ਮਹਾਰਾਜ ਅਸੀਂ ਏਸ ਦੀ ਤਲਾਸ਼ ਕਰਦੇ ਆਏ ਹਾਂ ਜੀ ਪਰ ਹੇ ਦੀਨ ਦਇਆਲ ਜੀ ਇਹਦੇ ਪਿਛੇ ਅਸਾਂ ਨੂੰ ਆਪ ਦਾ ਦੀਦਾਰ ਹੋ ਗਿਆ ਹੈ ਜੀ ਉਸ ਅਯਾਲੀ ਨੇ ਕਹਿਆ ਭਾਈ ਇਹ ਜੋ ਫਕੀਰ ਖੁਦਾਇ ਦਾ ਪਿਆਰਾ ਦੇਖਦੇ ਹੋ ਠੀਕ ਖੁਦਾਇ ਦਾ ਰੂਪ ਹੈ ਅਤੇ ਆਪ ਖੁਦਾਇ ਇਸ ਦੇ ਵਿਚ ਹੈ ਮਤ ਤੁਸੀਂ ਕੁਛ ਹੋਰ ਜਾਣਦੇ ਹੋਵੋ ਤਾਂ ਉਸ ਇੱਜੜ ਦੇ ਮਾਲਕ ਨੇ ਕਿਹਾ ਭਾਈ ਤੂੰ ਜੋ ਇਸ ਫਕੀਰ ਦੀ ਉਸਤਤ ਕਰਦਾ ਹੈਂ ਤੂੰ ਕਿਸ ਤਰ੍ਹਾਂ ਜਾਣਦਾ ਹੈਂ ਭਾਈ ਸਚ ਕਹੋ ਤਾਂ ਉਸ ਅਯਾਲੀ ਨੇ ਕਹਿਆ ਭਾਈ

ਸੁਣੋ ਮੈਂ ਰੋਜ਼ ਦੂੰਬੇ ਚਾਰਦਾ ਸਾਂ ਜਾਂ ਮੈਂ ਕਲ ਏਥੇ ਆਇਆ ਤੇ ਇੱਜੜ ਛਡ ਕੇ ਏਨ੍ਹਾਂ ਦੇ ਪਾਸ ਆਇ ਕਰ ਮੈਂ ਏਨ੍ਹਾਂ ਨੂੰ ਕਹਿਆ ਭਾਈ ਤੁਸੀਂ ਚੋਰ ਹੋ ਅਥਵਾ ਰਾਹ ਪਾੜ ਹੋ ਐਸੀਆਂ ਐਸੀਆਂ ਬਿਅਦਬੀ ਦੀਆਂ ਬਾਤਾਂ ਬਹੁਤ ਹੀ ਆਖੀਆਂ ਤਾਂ ਏਨ੍ਹਾਂ ਸਾਈਂ ਦੇ ਪਿਆਰਿਆਂ ਮੈਨੂੰ ਇਹ ਆਖਿਆ ਭਾਈ ਤੂੰ ਜਾਹ ਜਾਇ ਕਰ ਆਪਣਾ ਕੰਮ ਕਰ ਜਾਂ ਮੈਂ ਏਥੋਂ ਗਿਆ ਤੇ ਜਾਇ ਕਰ ਦੇਖਾਂ ਤਾਂ ਇੱਜੜ ਵਿਚੋਂ ਇਕ ਦੂੰਬਾ ਨਹੀਂ ਜੀਂਵਦਾ ਸਾਰਾ ਇੱਜੜ ਮੋਇਆ ਪਿਆ ਹੈ ਮੈਂ ਦੇਖ ਕੇ ਬੜਾ ਦਿਲਗੀਰ ਹੋਇਆ ਤੇ ਦਿਲ ਵਿਚ ਵਿਚਾਰਿਆ ਕਿ ਭਾਈ ਮੈਂ ਉਸ ਫਕੀਰ ਦੀ ਬਿਅਦਬੀ ਕੀਤੀ ਹੈ ਤਾਂ ਮੁੜਕੇ ਏਨ੍ਹਾਂ ਦੇ ਚਰਨਾਂ ਉੱਪਰ ਆਇ ਪਿਆ ਤਾਂ ਏਨ੍ਹਾਂ ਦੇ ਮਨ ਵਿਚ ਦਇਆ ਆਈ ਤੇ ਮੇਰੇ ਤਾਈਂ ਆਖਿਆ ਕਿ ਭਾਈ ਜਾਇ ਕਰ ਤੂੰ ਸ੍ਰੀ ਵਾਹਿਗੁਰੂ ਆਖ ਕਰ ਦੂੰਬੇ ਨੂੰ ਉਠਾਇ ਲੈ ਤਾਂ ਭਾਈ ਮੈਂ ਆਇ ਕਰ ਵਾਹਿਗੁਰੂ ਆਖਾਂ ਤਾਂ ਦੂੰਬੇ ਨੂੰ ਹੱਥ ਲਾਵਾਂ ਤੇ ਏਸੇ ਤਰ੍ਹਾਂ ਇੱਜੜ ਉਠਾ ਲਿਆ ਸੋ ਭਾਈ ਇਸ ਕਰਕੇ ਸਮਝਿਆ ਹੈ ਜੋ ਏਹ ਖੁਦਾਇ ਦੇ ਪਿਆਰੇ ਹੈਨ ਯਾ ਆਪ ਖੁਦਾਇ ਹੈਨ ਅਤੇ ਭਾਈ ਹੁਣ ਤੁਸੀਂ ਆਪੋ ਆਪਣੇ ਦੂੰਬੇ ਘਰੀਂ ਲੈ ਜਾਹੋ ਤੇ ਮੇਰੇ ਭਰੋਸੇ ਉੱਪਰ ਮਤ ਛਡੋ ਤਾਂ ਉਨ੍ਹਾਂ ਲੋਕਾਂ ਕਹਿਆ ਭਾਈ ਤੂੰ ਸੱਚ ਆਖਦਾ ਹੈਂ ਉਹ ਆਪਣੇ ਦੂੰਬੇ ਘਰੋ ਘਰੀ ਲੈ ਆਏ ਤਾਂ ਵਸਤੀ ਵਿਚ ਧੁੰਮ ਆਇ ਘਤੀਆ ਨੇ ਸੁਣੋ ਭਾਈ ਏਸ ਸ਼ਹਿਰ ਦੇ ਬਾਹਰ ਤਿੰਨ ਫਕੀਰ ਆਏ ਹੈਂ ਪਰ ਠੀਕ ਖੁਦਾਇ ਦੀ ਸੂਰਤ ਹੈਂ ਅਤੇ ਚੌਦਾਂ ਦਿਨ ਉਨ੍ਹਾਂ ਨੂੰ ਬੈਠਿਆਂ ਹੋਏ ਹਨ ਅਤੇ ਕਿਸੇ ਉਨ੍ਹਾਂ ਦੀ ਖਬਰ ਵੀ ਨਹੀਂ ਲੀਤੀ ਇਹ ਬਾਤ ਸੁਣ ਕਰ ਸਭ ਲੋਕ ਸ਼ਹਿਰ ਦੇ ਬਾਹਰ ਆਏ ਸ੍ਰੀ ਗੁਰੂ ਜੀ ਦੀ ਪੈਰੀਂ ਪਏ ਕਹਿਣ ਲੱਗੇ ਹੇ ਫਕੀਰ ਸਾਈਂ ਲੋਕ ਜੀ ਅਸਾਥੋਂ ਬੜਾ ਗੁਨਾਹ ਹੋਇਆ ਹੈ ਜੋ ਅਸਾਂ ਆਪ ਦੀ ਕਿਸੇ ਤਰ੍ਹਾਂ ਦੀ ਟਹਿਲ ਨਹੀਂ ਕੀਤੀ ਸੋ ਸਾਨੂੰ ਬਖਸ਼ੋ ਜੀ ਅਸੀਂ ਦੁਨੀਆਂਦਾਰ ਸਦਾ ਹੀ ਗੁਨਾਹਗਾਰ ਹਾਂ ਤੇ ਆਪ ਪਰਮੇਸ਼ਰ ਦੇ ਪਿਆਰੇ ਹੋ ਸਾਡਾ ਗੁਨਾਹ ਨਾ ਵਿਚਾਰਨਾ ਜੀ ਅਸੀਂ ਭੁਲੇ ਹਾਂ ਆਪ ਬਖਸ਼ਨਹਾਰ ਹੋ ਜੀ ਜਿਉਂ ਜਾਣੋ ਸਾਨੂੰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਇਹ ਅਰਜ ਉਨਾਂ ਦੀ ਸੁਣ ਕਰ ਸ੍ਰੀ ਗੁਰੂ ਜੀ ਉਨ੍ਹਾਂ ਉੱਪਰ ਖੁਸ਼ੀ ਕੀਤੀ ਤੇ ਆਪਣੇ ਸਿਖ ਕੀਤੇ ਨਾਮ ਦਾਨ ਦਿਤਾ ਅਤੇ ਕਹਿਆ ਭਾਈ ਧਰਮ ਦੀ ਕਿਰਤ ਕਰਨੀ ਸੱਚ ਬੋਲਣਾ ਉਨ੍ਹਾਂ ਨੇ ਕਹਿਆ ਭਲਾ ਗੁਰੂ ਜੀ ਤਾਂ ਉਹ ਲੋਕ ਗੁਰੂ ਜੀ ਦੇ ਸਿੱਖ ਹੋਏ ਲੱਗੇ ਗੁਰੂ ਗੁਰੂ ਜਪਣ ਪਹਿਰ ਰਾਤ ਦੇ ਵਕਤ ਇਸ਼ਨਾਨ ਕਰਨ ਤੇ ਬਾਣੀ ਪੜ੍ਹਨ ਤੇ ਨਿਤਨੇਮ ਕਰਨ ਔਰ ਏਕ ਪੰਡਤ ਕਸ਼ਮੀਰ ਵਿਚ ਰਹਿੰਦਾ ਸੀ ਉਸ ਨੇ ਸੁਣਿਆਂ ਇਕ ਫਕੀਰ ਏਥੇ ਆਇਆ ਹੈ ਤੇ ਮੈਂ ਭੀ ਦੇਖਾ ਕੈਸਾ ਕੁ ਹੈ ਪਰ ਉਸ ਪੰਡਤ

ਦੇ ਪਾਸ ਪੂਜਾ ਪਾਠ ਦੀ ਸਮੱਗ੍ਰੀ ਸੀ ਅਤੇ ਉਸ ਦੇ ਗਲ ਵਿਚ ਸਾਲਗਰਾਮ ਦੀ ਪ੍ਰਿਤਮਾ ਸੀ ਅਤੇ ਕਰਮ ਕਾਂਡੀ ਸੀ ਪਰ ਉਸਦੇ ਮਨ ਵਿਚੋਂ ਭਉ ਜਾਂਦਾ ਨਹੀਂ ਸੀ ਸੋ ਉਹ ਪੰਡਤ ਵੀ ਸ੍ਰੀ ਗੁਰੂ ਨਾਨਕ ਜੀ ਦੇ ਪਾਸ ਗਿਆ ਤਾਂ ਸ੍ਰੀ ਗੁਰੂ ਜੀ ਦਾ ਭੇਸ ਦੇਖ ਕਰ ਰਾਮ ਰਾਮ ਕਹਿ ਕਰ ਬੈਠ ਗਿਆ ਅਤੇ ਜੋ ਉਸਦੇ ਮਨ ਮੇਂ ਦੂਜਾ ਭਾਉ ਸੀ ਉਸ ਦਾ ਸਦਕਾ ਉਸਦੀ ਪੂਜਾ ਥਾਇ ਨਹੀਂ ਸੀ ਪਉਂਦੀ ਤਾਂ ਸ੍ਰੀ ਗੁਰੂ ਨਾਨਕ ਜੀ ਬਚਨ ਕੀਤਾ ਹੇ ਪੰਡਤ ਜੀ ! ਤੁਸੀਂ ਭੀ ਕੁਝ ਆਖੋ ਤਾਂ ਪੰਡਤ ਨੇ ਕਿਹਾ ਹੇ ਭਗਤ ਜੀ ਮੇਰੇ ਮਨ ਵਿਚੋਂ ਦੂਜਾ ਭਾਉਂ ਨਹੀਂ ਜਾਂਦਾ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਹੇ ਪੰਡਤ ਜੀ ਤੁਸੀਂ ਜਾਇ ਕਰ ਗੁਰੂ ਕਰੋ ਤਾਂ ਤੁਮਾਰਾ ਦੂਜਾ ਭਾਉ ਦੂਰ ਹੋਵੇਗਾ ਤਾਂ ਪੰਡਤ ਨੇ ਕਿਹਾ ਹੇ ਗੁਰੂ ਜੀ ਮੈਂ ਗੁਰੂ ਕਿਸਨੂੰ ਕਰਾਂ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਹੇ ਭਗਤ ਜੀ ਉਦਿਆਨ ਵਿਚਕਾਰ ਫਕੀਰ ਬੈਠੇ ਹਨ ਉਨ੍ਹਾਂ ਨੂੰ ਜਾਇ ਕਰ ਪੁਛੋ ਉਹ ਤੇਰੇ ਤਾਈਂ ਜੋ ਦੱਸਣਗੇ ਉਸਨੂੰ ਗੁਰੂ ਕਰੀਂ ਤਾਂ ਉਹ ਪੰਡਤ ਓਥੋਂ ਉਠ ਕਰ ਉਜਾੜ ਮੇਂ ਗਿਆ ਜਾਇ ਕਰ ਦੇਖੇ ਤਾਂ ਕਿਆ ਦੇਖੇ ਜੋ ਚਾਰ ਫਕੀਰ ਬੈਠੇ ਹਨ ਸੋ ਪੰਡਤ ਓਥੋਂ ਉਠ ਕਰ ਉਜਾੜ ਮੇਂ ਗਿਆ ਜਾਇ ਕਰ ਦੇਖੇ ਤਾਂ ਕਿਆ ਦੇਖੇ ਜੋ ਚਾਰ ਫਕੀਰ ਬੈਠੇ ਹਨ ਸੋ ਪੰਡਤ ਉਨ੍ਹਾਂ ਤਾਈਂ ਮਥਾ ਟੇਕ ਕਰ ਬੈਠ ਗਿਆ ਤਾਂ ਉਨ੍ਹਾਂ ਕਿਹਾ ਪੰਡਤ ਜੀ ਕੀਕਰ ਆਏ ਹੋ ਤਾਂ ਉਸ ਪੰਡਤ ਨੇ ਕਿਹਾ ਹੇ ਸੰਤ ਜੀ ਮੈਂ ਗੁਰੂ ਕਰਨਾ ਹੈ ਜੋ ਮੇਰੇ ਤਾਈਂ ਕਹੋ ਸੋ ਮੈਂ ਕਰਾਂ ਤਾਂ ਉਨ੍ਹਾਂ ਸੰਤਾਂ ਨੇ ਕਿਹਾ ਪੰਡਤ ਜੀ ਉਹ ਜੇਹੜਾ ਉੱਚਾ ਮਕਾਨ ਹੈ ਉਥੇ ਤੇਰਾ ਗੁਰੂ ਹੈ ਤੈਨੂੰ ਦਸੇਗਾ ਤੂੰ ਉਸ ਪਾਸ ਜਾਹ ਤਾਂ ਪੰਡਤ ਜੀ ਉਸ ਮੰਦਰ ਦੇ ਬਾਹਰ ਜਾਇ ਕਰ ਮੱਥਾ ਟੇਕ ਕਰ ਉਹਦੇ ਵਿਚ ਜਾਇ ਝਾਤੀ ਪਾਈ ਤਾਂ ਕਿਆ ਦੇਖੇ ਜੋ ਓਥੇ ਜੋ ਸੂਹੇ ਬਸਤ੍ਰ ਪਹਿਨ ਕਰ ਇਸਤ੍ਰੀ ਬਹੁਤ ਸਰੂਪ ਵਾਲੀ ਬੈਠੀ ਸੀ ਪਰ ਆਪਣੇ ਧਿਆਨ ਖੇਡ ਰਹੀ ਸੀ ਅਤੇ ਓਸਦੇ ਪੈਰੀਂ ਜੁੱਤੀ ਸੀ ਸੋ ਉਸਨੇ ਜੁਤੀ ਉਤਾਰ ਕਰ ਸੁਟੀ ਤਾਂ ਓਹਦੇ ਸਿਰ ਵਿਚ ਵਜੀ ਤਾਂ ਪੰਡਤ ਉਥੋਂ ਰੋਂਦਾ ਪਿੱਟਦਾ ਉਨ੍ਹਾਂ ਸੰਤਾਂ ਪਾਸ ਆਇਆ ਤੇ ਉਹਨਾਂ ਸੰਤਾਂ ਕਿਹਾ ਹੇ ਪੰਡਤ ਜੀ ਗੁਰੂ ਮਿਲਿਆ ਹਈ ਤਾਂ ਪੰਡਤ ਨੇ ਆਪਣੀ ਸਭ ਹਕੀਕਤ ਕਹਿ ਕਰ ਸੁਣਾਈ ਤਾਂ ਸੰਤਾਂ ਕਿਹਾ ਹੇ ਪੰਡਤ ਜੀ ਉਹ ਤਾਂ ਮਾਇਆ ਹੈ ਜਿਸ ਦੀ ਤੂੰ ਪੂਜਾ ਕਰਦਾ ਹੈਂ ਤਾਂ ਉਹ ਪੰਡਤ ਫੇਰ ਸ੍ਰੀ ਗੁਰੂ ਨਾਨਕ ਜੀ ਦੀ ਚਰਨੀ ਆਇ ਪਿਆ ਤੇ ਕਹਿਓਸੁ ਹੇ ਗੁਰੂ ਜੀ ਮੇਰੇ ਉੱਪਰ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਮੈਂ ਭੁਲਾ ਹਾਂ ਜੀ ਅਤੇ ਜੋ ਸਮੱਗ੍ਰੀ ਸੀ ਸੋ ਸਭ ਸਟ ਘਤੀ ਪੁਸਤਕ ਲੁਟਾਇ ਦਿਤੇ ਸ੍ਰੀ ਗੁਰੂ ਨਾਨਕ ਜੀ ਦਾ ਸਿਖ ਹੋਇਆ ਲਗਾ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਉਸ ਪੰਡਿਤ ਦੇ ਪ੍ਰਥਾਇ ਸਲੋਕ

ਉਚਾਰਿਆ- ਸਲੋਕ ਮਹਲਾ ੩ ॥

*ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ॥ ਸਭ ਦਿਸੈ ਹਰੀਆਵਲੀ ਸਰ ਭਰੇ ਸਭਰ ਤਾਲ॥ ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ॥ ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ॥ ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ॥ ਫਾਹੀ ਫਾਥੇ ਮਿਰਗ ਜਿਉ ਸਿਰਿ ਦੀਸੈ ਜਮਕਾਲੁ॥ ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ॥ ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ॥ ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ॥ ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ॥ ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ॥ ੧॥*

ਜਾਂ ਇਹ ਸ਼ਬਦ ਸ੍ਰੀ ਗੁਰੂ ਜੀ ਕਿਹਾ ਤਾਂ ਹੋਰ ਪੰਡਤ ਕਸ਼ਮੀਰ ਦੇ ਸਭੇ ਰਲ ਕਰ ਸ੍ਰੀ ਗੁਰੂ ਜੀ ਪਾਸ ਆਇ ਬੈਠੇ ਤੇ ਕਹਿਣ ਲੱਗੇ ਹੇ ਸ੍ਰੀ ਗੁਰੂ ਨਾਨਕ ਜੀ ਅਸੀਂ ਸਭ ਵੇਦ ਪਾਠ ਕਰਦੇ ਹਾਂ ਤੇ ਪੁਰਾਣ ਸੁਣਦੇ ਹਾਂ ਅਤੇ ਸਾਡੇ ਮਨ ਵਿਚੋਂ ਹੰਕਾਰ ਨਹੀਂ ਜਾਂਦਾ ਅਜੇਹੀ ਕ੍ਰਿਪਾ ਦ੍ਰਿਸ਼ਟੀ ਕਰੋ ਜੀ ਸਾਡੇ ਮਨ ਵਿਚੋਂ ਹੰਕਾਰ ਦੂਰ ਹੋ ਜਾਵੇ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਉਹਨਾਂ ਪੰਡਤਾਂ ਦੀ ਬੇਨਤੀ ਸੁਣ ਕਰ ਉਹਨਾਂ ਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ-

*ਸਿਰੀਰਾਗੁ ਮਹਲਾ ੧ ॥*

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥ ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ॥ ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥ ੧॥ ਬਾਬਾ ਬੋਲੀਐ ਪਤਿ ਹੋਇ॥ ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥ ੧॥ ਰਹਾਉ॥ ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠੀ ਰਸੁ ਮਾਸੁ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥ ੨॥ ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥ ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥ ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ*

ਵਖਾਣ॥ ੩॥ ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ॥ ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ॥ ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ॥ ੪॥ ੪॥

ਤਿਸਕਾ ਪ੍ਰਮਾਰਥ-ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ਸੁਣ ਪੰਡਤ ਲੋਭ ਜੋ ਹੈ ਸਰੀਰ ਮੇਂ ਸੋ ਕੁਤਾ ਹੈ ਕੂੜ ਚੰਡਾਲ ਹੈ ਤੇ ਠਗੀ ਕਰਨੀ ਮੁਰਦੇ ਦੇ ਸਮਾਨ ਹੈ ਪਰ ਨਿੰਦਾ ਚੂੜੀ ਹੈ ਪਰਮਲ ਜੋ ਹੈ ਸੋ ਅਗਨ ਦੇ ਸਮਾਨ ਹੈ ਰਸ ਕਸ ਇਤਿਆਦਿਕ ਖੋਟੇ ਕਰਮ ਹੈਨ ਪਰਮੇਸ਼ਰ ਦਾ ਨਾਮ ਕੈਸੇ ਹਿਰਦੇ ਪਰਵੇਸ਼ ਕਰੇ ਤੇ ਜਬ ਲੱਗ ਸਤਿਸੰਗ ਨਹੀਂ ਹੁੰਦਾ ਤਬ ਲੱਗ ਮਨ ਸ਼ੁਧ ਨਹੀਂ ਹੋਤਾ ਸੋ ਜੋ ਉਤਮ ਕਰਮ ਕਰਦੇ ਹੈਨ ਸੋ ਉਤਮ ਹੈਨ ਤੇ ਜੋ ਨੀਚ ਕਰਮ ਕਰਦੇ ਹੈਨ ਸੋ ਨੀਚ ਹੈਨ ਤੈਸੇ ਹੀ ਪੰਡਤ ਜੀ ਨਾਮ ਜਪੇ ਅਥਵਾ ਸੁਣੇ ਤੇ ਮੰਨਣ ਕਰੇ ਤਾਂ ਏਸ ਜੀਵ ਦੇ ਸਰੀਰ ਮੇਂ ਸ਼ਾਂਤ ਨਿਵਾਸ ਕਰਦੀ ਹੈ ਤਾਂ ਉਹ ਪੁਰਖ ਪ੍ਰਮੇਸ਼ਰ ਦੇ ਲੋਕ ਕੋ ਪ੍ਰਾਪਤ ਹੋਤੇ ਹੈਨ ਏਹ ਬਚਨ ਸੁਣ ਕਰ ਉਹ ਪੰਡਤ ਸ੍ਰੀ ਗੁਰੂ ਜੀ ਕੇ ਸਿਖ ਹੋਏ ਅਤੇ ਲੱਗੇ ਗੁਰੂ ਗੁਰੂ ਜਪਣ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਭਾਈ ਵਿਦਿਆ ਕਾ ਅਭਿਮਾਨ ਨਹੀਂ ਕਰਨਾ ਅਤੇ ਸੰਤਾਂ ਦੀ ਟਹਿਲ ਕਰਨੀ ਆਏ ਅਭਿਆਗਤ ਦੀ ਸੇਵਾ ਕਰਨੀ ਤੇ ਧਰਮ ਮੇਂ ਅਸਥਿਰ ਰਹਿਣਾ ਅਤੇ ਨਾਮ ਦਾਨ ਇਸ਼ਨਾਨ ਕਰਨਾ ਤੇ ਕੂੜ ਨਹੀਂ ਬੋਲਣਾ ਤੇ ਧਰਮ ਦੀ ਕਮਾਈ ਕਰਨੀ ਇਹ ਕਹਿ ਕਰ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ॥ ੧੪੮॥

## ਅਗੇ ਸਾਖੀ ਹੋਰ ਚਲੀ

## ਗੋਸ਼ਟ ਭਾਈ ਅਜਿਤੇ ਰੰਧਾਵੇ ਨਾਲ ਹੋਈ

ਇਕ ਦਿਨ ਸ੍ਰੀ ਗੁਰੂ ਬਾਬਾ ਨਾਨਕ ਜੀ ਨਗਰ ਕਰਤਾਰਪੁਰ ਧਰਮਸਾਲ ਵਿਚ ਇਕੰਤ ਬਹੁਤ ਬੈਰਾਗ ਕੇ ਘਰ ਵਿਚ ਬੈਠੇ ਥੇ ਤਿਸ ਸਮੇਂ ਸਿਰੀਰਾਗ ਵਿਚ ਸ਼ਬਦ ਗਾਂਵਦੇ ਸਨ। ਸਿਰੀਰਾਗੁ ਮਹਲਾ ੧॥ ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੧॥ ਸਾਚਾ ਨਿਰੰਕਾਰੁ ਨਿਜ ਥਾਇ॥ ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ॥ ੧॥ ਰਹਾਉ॥ ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ

ਪਾਇ ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੨ ॥ ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੩ ॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੪ ॥ ੨ ॥

ਜਾਂ ਸ੍ਰੀ ਗੁਰੂ ਬਾਬੇ ਨਾਨਕ ਜੀ ਇਹ ਸ਼ਬਦ ਉਦਾਸ ਰੂਪ ਬੈਰਾਗ ਦੇ ਘਰ ਗਾਵਿਆ ਤਾਂ ਭਾਈ ਅਜਿਤੇ ਰੰਧਾਵੇ ਸੁਣਿਆਂ ਸੁਣ ਕਰ ਡਰ ਗਿਆ ਭੈਮਾਨ ਹੋਇ ਕਰਕੇ ਸ੍ਰੀ ਗੁਰੂ ਬਾਬੇ ਅੱਗੇ ਹੱਥ ਜੋੜਕੇ ਆਇਆ ਦੇਖੇ ਤਾਂ ਸ਼ਬਦ ਕਰਕੇ ਬੈਰਾਗ ਕਰਦੇ ਹਨ ਅਰ ਬਹੁਤ ਉਦਾਸੀ ਦੇ ਘਰ ਹਨ ਤਾਂ ਮੱਥਾ ਟੇਕ ਕਰ ਬੈਠਾ ਤਾਂ ਭਾਈ ਅਜਿਤਾ ਰੰਧਾਵਾ ਸ੍ਰੀ ਗੁਰੂ ਬਾਬੇ ਜੀ ਕਾ ਸੁਭਾਵ ਦੇਖ ਕਰ ਬਹੁਤ ਦਿਲਗੀਰ ਹੋਇਆ ਜਾਂ ਘੜੀਆਂ ਦੋ ਇਕ ਬੀਤੀਆਂ ਤਾਂ ਸਤਿਗੁਰ ਦਿਆਲ ਹੋਏ ਤਾਂ ਆਖਿਆ ਬੱਚਾ ਤੂੰ ਭੈਮਾਨ ਕਿਉਂ ਹੋਇਆ ਹੈਂ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਜੀ ਤੇਰਾ ਬਚਨ ਸੁਣੇ ਬਹੁਤ ਮਨ ਵਿਚ ਗਿਣਤੀ ਆਈ ਹੈ ਜੇ ਭਾਵੈ ਤਾਂ ਅਰਦਾਸ ਸੁਣੀਐ ਤਾਂ ਬਚਨ ਹੋਇਆ ਅਜਿਤਿਆ ਅਰਦਾਸ ਗੁਰੂ ਸੁਣਦਾ ਹੈ ਜੋ ਕੁਛ ਪੁਛੇਂਗਾ ਸੋ ਨਿਸ਼ਾ ਹੋਵੇ ਤਾਂ ਗੁਰੂ ਕੇ ਬਚਨ ਪਾਇ ਕਰ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਿਸ਼ਾਹ ਜੀ ਜੇ ਤੂੰ ਮੇਹਰਬਾਨ ਹੋਇਆ ਹੈਂ ਤਾਂ ਇਸ ਪਦ ਕਾ ਵੀਚਾਰ ਸਮਝਾਇ ਤਾਂ ਬਚਨ ਹੋਇਆ ਸ਼ਾਬਾਸ ਅਜਿਤਿਆ ਤੇ ਭਲੀ ਬਾਤ ਹੈ ਸਿਖ ਤੇ ਪੁੱਤਰ ਇਹੋ ਜੇਹੇ ਲੋੜੀਂਦੇ ਹਨ ਜਿਸ ਕਰਕੇ ਸਿੱਖੀ ਦਾ ਉਧਾਰ ਹੋਵੇ ਬੱਚਾ ਅਜਿਤਿਆ ਤੈਂ ਭਲੀ ਬਾਤ ਪੁਛੀ ਹੈ ਇਸ ਪਦ ਕਾ ਬੀਚਾਰ ਇਹ ਹੈ ਜੇ ਕੋਈ ਕਹੇ ਜੋ ਮੈਂ ਬੇਸ਼ੁਮਾਰ ਜੀ ਕੀ ਕੀਮਤ ਪਾਵਾਂ ਤਾਂ ਨਹੀਂ ਪਾਈ ਜਾਂਦੀ ਤਾਂ ਉਸਦੇ ਵਾਸਤੇ ਕਿਤਨੇ ਜਤਨ ਕਰਤੇ ਹਨ ਤੇ ਆਖੇ ਜੋ ਮੈਂ ਪਉਣ ਕਾ ਅਹਾਰ ਕੀਤਾ ਕਿਛ ਨਹੀਂ ਹੁੰਦਾ ਜਿਚਰ ਚੰਦ ਸੂਰਜ ਇਕ ਗੁਫਾ ਵਿਚ ਹੋਵਣ ਤਿਚਰ ਸੁਫਨੇ ਸਉਣ ਨਹੀਂ ਮਿਲਦਾ ਅਤੇ ਸੱਚੇ ਨਿਰੰਕਾਰ ਕਾ ਵਾਸ ਜੋ ਹੈ ਨਿਜ ਥਾਉਂ ਵਿਚ ਹੈ ਜਾਂ ਨਿਜ ਥਾਉਂ ਦਿਸੇ ਤਾਂ ਆਵਾਗਉਣ ਤੇ ਰਹਿਤ ਹੋਵੇ ਨਿਜ ਥਾਉਂ ਇਹ ਆਪਣੇ ਘਟ ਵਿਚ ਪ੍ਰਮੇਸ਼ਵਰ ਵਸਦਾ ਹੈ ਅਤੇ ਜੋ ਬੇਸ਼ੁਮਾਰ ਦੀ ਦਰਗਾਹ ਵਲ ਦਿਸਦਾ ਹੈ ਤਾਂ ਓੜਕ ਅੰਤ ਕੁਛ ਨਾਹੀਂ ਜਿਸ ਕਰਕੇ ਉਸਦੀ ਕੀਮਤ ਪਾਵੇ ਤਿਸਦਾ ਹਉ ਕੇਵਡ ਕਰਕੇ ਨਾਮ

ਸਲਾਹੀਂ ਜੋ ਏਵਡ ਸਾਹਿਬ ਹੈ ਪਰ ਸੁਣ ਸੁਣ ਬੇਦ ਸ਼ਾਸ਼ਤ੍ਰ ਸਿਧ ਸਾਧਿਕ ਕਿਆਸ ਕਰਦੇ ਹਨ ਪ੍ਰਮੇਸ਼ਰ ਸਰਬ ਮਈ ਹੈ ਪਰ ਡਿਠਾ ਕਿਸੇ ਨਾਹੀਂ ਜੋ ਕਿਸ ਰੰਗ ਰੂਪ ਵਿਚ ਹੈ ਇਸ ਕਰਕੇ ਭਾਵਸ ਤਾਂ ਕਰੇ ਤਮਾਉ ਤਿਸਕੇ ਅੰਤ ਕਾਰਣ ਕੇਤੇ ਉਪਾਉ ਕਰਦੇ ਹਨ ਜੋ ਕਿਵੇਂ ਬੇਸ਼ੁਮਾਰ ਕਾ ਅੰਤ ਆਵੇ ਭਾਈ ਅਜਿਤਿਆ ਜੇ ਕੋਈ ਆਖੇ ਹਉਂ ਪੰਖੀ ਹੋਇਕੈ ਭਵਾ ਅਤੇ ਸੈ ਅਸਮਾਨੀ ਉਡਕੇ ਜਾਇ ਚੜ੍ਹਾਂ ਅਤੇ ਨਾ ਕਿਛੁ ਪੀਵੇ ਨਾ ਖਾਵੇ ਅਤੇ ਨਦਰੀ ਕਿਸੇ ਨੂੰ ਨਾ ਆਵੇ ਤਾਂ ਭੀ ਕੀਮਤ ਬੇਸ਼ੁਮਾਰ ਦੀ ਪਾਈ ਨਹੀਂ ਜਾਂਦੀ ਅਤੇ ਉਸਦੇ ਭੇਦ ਕੋਈ ਨਹੀਂ ਜਾਣਦਾ ਅਤੇ ਜੇ ਕੋਈ ਆਪ ਕੁਹਾਇ ਕੁਹਾਇ ਕੇ ਕਟ ਕਰਕੇ ਚਕੀ ਕਰ ਚਾਇ ਪੀਸਾਈਏ ਅਤੇ ਜੇ ਭਸਮ ਹੋਇ ਕਰ ਖੇਹ ਸੇਤੀ ਰਲਾਇਆ ਜਾਵੇ ਤਾਂ ਭੀ ਉਸਦੀ ਕੀਮਤ ਨਹੀਂ ਪਾਉਂਦੀਅਤੇ ਜੇ ਕੋਈ ਕਹੇ ਮੈਂ ਪ੍ਰਮੇਸ਼ਰ ਦਾ ਨਾਉਂ ਲਿਖ ਪੜ੍ਹ ਭਾਉ ਕਰੀਂ ਅਤੇ ਕਲਮ ਤੋਟ ਕਦੇ ਆਵੇ ਨਾਹੀਂ ਅਤੇ ਪਉਣ ਕੀ ਨਿਆਈਂ ਲਿਖਣ ਚਲਾਇ ਜਾਣਦਾ ਹੋਵੇ ਤਾਂ ਭੀ ਬੇਸ਼ੁਮਾਰ ਕੀ ਕੀਮਤ ਨਹੀਂ ਪਾਉਂਦੀ ਅਤੇ ਰਹਿੰਦਾ ਭੀ ਇਸਕੇ ਬੀਚ ਹੈ ਸਰਬ ਮਹਿ ਸਮਾਇਆ ਹੈ ਅਰ ਆਖਿਆ ਨਾਹੀਂ ਜਾਂਦਾ ਪਰ ਜੇ ਕੋਈ ਉਸਦੇ ਦੁਆਰੇ ਪਰ ਜਾਇਕੇ ਢਹਿ ਪਵੇ ਪਾਲਾ ਘਾਮ ਸਿਰ ਪਰ ਝਲੇ ਜੇ ਭਾਵਨਾ ਸੇ ਕਿਤ ਵੇਲੇ ਸਮਾਲ ਕਰੇ ਨਾਹੀਂ ਤਾਂ ਚਤਰਾਈ ਕੀਤਿਆਂ ਨਹੀਂ ਪਾਇਆ ਜਾਂਦਾ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਏਥੇ ਕਿਉਂ ਕਰ ਵਰਤਾਰਾ ਵਰਤਿਆ ਹੈ ਅਤੇ ਸੰਸਾਰ ਹੋਰਨਾਂ ਬਾਤਾਂ ਵਿਚ ਪਚ ਪਚ ਮਰਦਾ ਹੈ ਜੋ ਅਮਕਾ ਬੇਦ ਸੁਣੀਐ ਅਮਕਾ ਧਰਮ ਕਰੀਐ ਤਾਂ ਪਰਮੇਸ਼ਰ ਕਉ ਮਿਲੀਐ ਇਹ ਬਾਤ ਕਿਉਂਕਰ ਹੈ ਜੀ॥ ਬੋਲਣਾ ਹੋਯਾ ਸਲੋਕ॥ ਭੀਜੇ ਰਾਗੀ ਨਾਦੀ ਬੇਦਿ॥ ਨ ਭੀਜੇ ਸੁਰਤੀ ਗਿਆਨੀ ਜੋਗਿ॥ ਨ ਭੀਜੇ ਸੋਗੀ ਕੀਤੈ ਰੋਜਿ॥ ਨ ਭੀਜੈ ਰੂਪੀ ਮਾਲੀ ਰੰਗਿ॥ ਨ ਭੀਜੈ ਤੀਰਥਿ ਭਵਿਐ ਨੰਗਿ॥ ਨ ਭੀਜੈ ਦਾਂਤੀ ਕੀਤੈ ਪੁੰਨਿ॥ ਨ ਭੀਜੈ ਬਾਹਰਿ ਬੈਠਿਆ ਸੁੰਨਿ॥ ਨ ਭੀਜੈ ਭੇੜਿ ਮਰਹਿ ਭਿੜਿ ਸੂਰ॥ ਨ ਭੀਜੈ ਕੇਤੇ ਹੋਵਹਿ ਧੂੜ॥ ਲੇਖਾ ਲਿਖੀਐ ਮਨ ਕੈ ਭਾਇ॥ ਨਾਨਕ ਭੀਜੈ ਸਾਚੈ ਨਾਇ॥ ਤਿਸਕਾ ਪਰਮਾਰਥ॥ ਭਾਈ ਅਜਿਤਿਆ ਉਹ ਬੇਸ਼ੁਮਾਰ ਅਗਮ ਪਰਮੇਸ਼ਰ ਹੈ ਬੇਪਰਵਾਹ ਨਾਹੀ ਭਿਜਦਾ ਭਾਵੇਂ ਕੋਈ ਰਾਗ ਨਾਦ ਗਾਵੇ ਭਾਵੇਂ ਬੇਦ ਸੁਣਾਵੇ ਭਾਵੇਂ ਕੋਈ ਗਿਆਨ ਸੁਰਤ ਕਰੇ ਭਾਵੇਂ ਕੋਈ ਸੋਗ ਕਰਕੇ ਬਹੇ ਨਾ ਰੂਪਮਾਲ ਕਰਕੇ ਭਿਜਦਾ ਹੈ ਨਾ ਦਾਨ ਪੁੰਨ ਕੀਏ ਭਿਜਦਾ ਹੈ। ਸੁਣ ਭਾਈ ਸੂਰਮੇਂ ਕਾ ਮਹਾਤਮ ਸਭ ਤੇ ਵੱਡਾ ਕਹਿੰਦੇ ਹਨ ਜੇ ਭਿੜ ਮਰੀਏ ਤਾਂ ਵੀ ਨਹੀਂ ਭਿਜਦਾ ਜੇ ਕਹੋ ਹਉਂ ਧੂੜ ਹੋਇ ਰਹਾਂ

ਤਾਂ ਭੀ ਪ੍ਰਮੇਸ਼ਰ ਨਹੀਂ ਭਿਜਦਾ ਬਿਨਾਂ ਸੱਚੇ ਨਾਮ ਨਹੀਂ ਭਿਜਦਾ ਸੱਚਾ ਨਾਮ ਜੋ ਹੈ ਸੋ ਮਨ ਕੇ ਵਿਚ ਲਿਖਿਆ ਹੋਇਆ ਹੈ ਉਸਦਾ ਰੂਪ ਸੱਚ ਹੈ ਹੋਰ ਚਤਰਾਈਆਂ ਕੀਤੀਆਂ ਉਹ ਨਾਹੀਂ ਭਿਜਦਾ ਬੇਦ ਸ਼ਾਸਤਰ ਪੁਰਾਨ ਇਹ ਜੋਗ ਅਭਿਆਸ ਜੋ ਹੈ ਸੋ ਭੀ ਸਾਧਾਂ ਕੇ ਬਚਨ ਹੈਨ ਪਰ ਤਿਹੁੰ ਗੁਣਾਂ ਦਾ ਵਰਤਾਰਾ ਹੈ ਬੱਚਾ ਸਤਵਾਦੀ ਰਹੀਐ ਨਿੰਦਾ ਅਤੇ ਚਿੰਦਾ ਕਿਸੇ ਦਾ ਨਾ ਕਰੀਐ ਜੋ ਕੁਛ ਪ੍ਰਮੇਸ਼ਰ ਦੀ ਪੈਦਾਇਸ਼ ਹੈਸੋ ਸਭ ਸੱਤ ਹੈ ॥ ਸਲੋਕ ਮਹਲਾ ੧ ॥ ਜੂਠਿ ਨ ਰਾਗੀ ਜੂਠਿ ਨ ਵੇਦੀ ॥ ਜੂਠਿ ਨ ਚੰਦ ਸੂਰਜ ਕੀ ਭੇਦੀ ॥ ਜੂਠਿ ਨ ਅੰਨੀ ਜੂਠਿ ਨ ਨਾਈ ॥ ਜੂਠਿ ਨ ਮੀਹੁ ਵਰ੍ਹਿਐ ਸਭ ਥਾਈ ॥ ਜੂਠਿ ਨ ਧਰਤੀ ਜੂਠਿ ਨ ਪਾਣੀ ॥ ਜੂਠਿ ਨ ਪਉਣੈ ਮਾਹਿ ਸਮਾਣੀ ॥ ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥ ਮੁਹਿ ਫੇਰਿਐ ਮੁਹੁ ਜੂਠਾ ਹੋਇ ॥੧ ॥ ਤਿਸਕਾ ਪਰਮਾਰਥ ॥ ਭਾਈ ਅਜਿਤਿਆ ਰਾਗ ਬੇਦ ਭੀ ਜੂਠ ਨਹੀਂ ਅਤੇ ਚੰਦ ਸੂਰਜ ਭੀ ਅਤੇ ਸਰਬ ਥਾਨ ਉਸਦੇ ਹਨ ਧਰਤੀ ਪਉਣ ਪਾਣੀ ਇਹ ਭੀ ਜੂਠ ਨਹੀਂ ਇਹ ਸਤ ਹੈ ਜੂਠਾ ਤਾਂ ਉਹ ਹੈ ਜਿਸਨੇ ਗੁਰਾਂ ਦੇ ਸ਼ਬਦ ਨਾਲੋਂ ਮੂੰਹ ਫੇਰਿਆ ਹੈ ਅਰ ਜੋ ਨਿਗੁਰੇ ਹਨ ਤਿਨ ਕੀ ਹਵਾਲ ਹੈ ਜੋ ਇਥੇ ਹੀ ਪ੍ਰਤੱਖ ਗੁਰਾਂ ਨਾਲੋਂ ਨਿਖੜੇ ਹਨ ਸੋ ਫੇਰ ਕਦੇ ਨ ਮਿਲਸਨ ਜਾਂ ਇਹ ਬਚਨ ਸ੍ਰੀ ਗੁਰੂ ਬਾਬੇ ਜੀ ਕਹਿਆ ਤਾਂ ਅਜਿੱਤਾ ਰੰਧਾਵਾ ਬਿਸਮਾਦ ਹੋਇ ਗਿਆ ਤਾਂ ਅਰਦਾਸ ਕੀਤੀਓਸੁ ਜੀ ਸੱਚੇ ਪਾਤਸ਼ਾਹ ਤੇਰਾ ਵਰਨ ਚਿਹਨ ਰੰਗ ਰੂਪ ਏਹੋ ਹੈ ਕਿ ਹੋਰ ਤਾਂ ਬੋਲਦਾ ਹੋਇਆ ਬਚਾ ਅਜਿੱਤਿਆ ਪੂਰੇ ਇਹੁ ਜੇਹੇ ਲੋੜੀਦੇ ਹਨ ਗੁਰੂ ਬਾਬਾ ਜੀ ਬਹੁਤ ਖੁਸ਼ੀ ਹੋਇਆ ਬਚਾ ਤੂੰ ਭਲੀ ਵਸਤ ਪੁਛੀ ਹੈ ਇਹ ਬਚਨ ਸਿਖਾਂ ਸੰਤਾਂ ਨੂੰ ਕਿਸੇ ਭਲੇ ਵਖਤ ਕੰਮ ਦੇਵਨਗੇ ਤਾਂ ਫੇਰ ਬਚਨ ਹੋਇਆ ਬਚਾ ਜਿਉਂ ਸਾਂਗੀ ਸਾਂਗ ਕਰਦਾ ਹੈ ਅਤੇ ਆਪਣਾ ਭੇਖ ਬਦਲਾਉਂਦਾ ਹੈ ਤਿਸ ਨੋ ਕੋਈ ਲਖ ਨਹੀਂ ਸਕਦਾ ਜੋ ਇਹ ਕੌਣ ਹੈ ਇਸੀ ਰਉਂ ਭੀ ਭੇਖ ਵਟਾਇਆ ਤਾਂ ਸਿਆਨੀਏਂਗਾ ਨਹੀਂ ਜੋ ਇਹ ਗੁਰੂ ਹੈ ਕਿ ਹੋਰ ਹੈ ॥ ਸਲੋਕ ॥ ਧੁੰਧੂਕਾਰ ਅਜਨਮ ਹੈ ਏਕੋ ਏਕ ਹਰਿਰਾਇ ॥ ਆਯਾ ਆਪ ਉਲਾਸ ਕਰ ਨਾਨਕ ਦਰਸ ਦਿਖਾਇ ॥ ੫ ॥ ਤਿਸਕਾ ਪਰਮਾਰਥ ॥ ਸੁਣ ਬਚਾ ਅਜਿਤਿਆ ਧੁੰਧੂਕਾਰ ਵਿਚ ਇਕ ਨਿਰੰਕਾਰ ਰਹਿਸੀ ਤਦ ਏਕ ਇਕੱਲਾ ਸੀ ਕੋਈ ਦੂਸਰਾ ਨ ਸੀ ਜੋ ਕੀਮਤ ਬੇਸ਼ੁਮਾਰ ਕੀ ਕਰੇ ਜੇ ਭਾਵਸ ਤਾਂ ਆਪੇ ਉਲਾਸ ਕੀਤੋਸੁ ਆਪਣਾ ਆਪ ਉਪਾਇਓਸੁ ਇਸ ਤੇ ਅਨੇਕ ਰੂਪ ਅਨੇਕ ਭਾਂਤ ਕਰ ਸਾਜੇ ਤਿਸ ਕਰਕੇ ਬੇਸ਼ੁਮਾਰ ਸਾਹਿਬ ਹੈ ਬੇਸ਼ੁਮਾਰ ਹੀ ਕੰਮ ਕੀਤੇ ਸੂ ਤਿਸਤੇ ਆਪਣੀ ਜੋਤਿ ਪਾਇਕੇ ਗੁਰੂ ਹੋ ਬੈਠਾ ਹੈ ਜਿਸਨੂੰ ਦਰਸ਼ਨ ਦਿਤੋਸੁ ਸੋ ਭੀ

ਸਾਧ ਸੰਤ ਹੋਇ ਬੈਠਾ ਜਿਥੇ ਗੁਰੂ ਪਰਮੇਸ਼ਰ ਕਾ ਨਿਵਾਸ ਹੋਇਆ ਹੈ ਮਨੁੱਖਾਂ ਕੇ ਜਾਮੇ ਜਿਨਕੋ ਦਰਸ਼ਨ ਹੋਯਾ ਹੈ ਅਰ ਪ੍ਰਤੀਤ ਆਈ ਹੈ ਸੋ ਆਵਾਗਉਨ ਤੇ ਰਹਿਤ ਹੋਇਆ ਔਰ ਪਾਰਗਿਰਾਮੀ ਹੋਯਾ॥ ਸਲੋਕ॥ ਜਾਮਾ ਪਹਿਰਾ ਜੁਗਾ ਮਹਿ ਬੈਠਾ ਸਗਲ ਪਰੋਈ ਸੂਤ॥ ਅੰਧਕਾਰ ਦੀਪਕ ਪਰਗਾਸਿਆ ਕਹੁ ਨਾਨਕ ਮਰਮ ਨ ਜਾਨਹਿ ਦੂਤ॥ ੫॥ ਤਿਸਕਾ ਪਰਮਾਰਥ॥ਬਚਾ ਅਜਿਤਿਆ ਗੁਰੂ ਜੋ ਹੈ ਸੋ ਆਦਿ ਪੁਰਖ ਹੈ ਜੁਗ ਜੁਗ ਕਰਦਾ ਆਇਆ ਹੈ ਤੇ ਇਕਨਾ ਨੋ ਮਰਮ ਆਇਆ ਹੈ ਤੇ ਇਕਨਾ ਨੋ ਨਹੀਂ ਆਇਆ ਤਿਨਾ ਜਾਨਿਆਂ ਜੋ ਰਾਜਾ ਹੈ ਜਿਸ ਗੁਰੂ ਕਰਕੇ ਜਾਣਿਆਂ ਬਚਨ ਮੰਨਿਆ ਸ਼ਬਦ ਮਨ ਵਸਾਇਆ ਤੇ ਪ੍ਰਤੀਤ ਆਈ ਸੋ ਮਹਾਂ ਪੁਰਖ ਭਏ ਉਸ ਪਿਛੇ ਬਹੁਤ ਲੱਗੇ ਸੋ ਭੀ ਉਧਰੇ ਬਚਾ ਸਤਜੁਗ ਵਿਖੇ ਗੁਰੂ ਚਉਰਾਸੀ ਜਾਮੇ ਪਹਿਰ ਸੀ ਚਉਰਾਸੀ ਜਾਮੇ ਤ੍ਰੇਤੇ ਜੁਗ ਵਿਚ ਚਉਰਾਸੀ ਜਾਮੇ ਦੁਆਪਰ ਵਿਚ ਪਹਿਰੇ ਸੀ ਜਿਨ੍ਹਾਂ ਦਰਸ਼ਨ ਕੀਤਾ ਅਰ ਉਪਦੇਸ਼ ਲਿਆ ਅਰ ਸ਼ਬਦ ਮਨ ਵਸਾਯਾ ਤਿਨਾਂ ਨੋ ਭਾਲ ਦੀਪਕ ਹੋਇਆ ਸ਼ਬਦ ਜੋ ਹੈ ਸੋ ਦੀਪਕ ਹੈ ਜਿਸ ਕਉ ਗੁਰੂ ਕੇ ਸ਼ਬਦ ਕਾ ਮਰਮ ਨ ਆਇਆ ਸੋ ਦੂਰ ਹੋਏ ਉਹ ਜੁਗ ਅੰਧੇ ਹੀ ਰਹੇ ਸੂਤਕ ਉਹਨਾਂ ਦਾ ਗਇਓ ਨਹੀਂ ਸਗਲ ਪਰੋਈ ਸੂਤ ਸੋ ਕਿਉਂ ਕਰ ਪਰੋਈ ਖਾਵੰਦ ਦੁਇ ਕਰਨੀਆਂ ਪਿਛੇ ਜਾਪਦਾ ਹੈ ਕਿਸੇ ਗੁਰਮੁਖ ਕਾ ਕਹਿਆ ਮੰਨਣਾ ਹੈ ਤਿਨਾਂ ਕੋ ਸ਼ਬਦ ਉਪਜਾਉਂਦਾ ਹੈ ਉਹ ਸਾਧ ਸੰਗਤ ਦਾ ਮਰਮ ਦੱਸਦੇ ਹਨ ਬੱਚਾ ਅਜਿਤਿਆ ਹੁਣ ਇਹ ਕਲਜੁਗ ਆਇਆ ਹੈ ਇਸ ਵਿਚ ਮਹਾਂ ਦੁੰਦ ਰਹੇਗਾ ਕਿਸੇ ਕੀ ਰਹਿਣ ਨਾ ਦੇਵੇਗਾ ਇਸ ਕਲਜੁਗ ਵਿਖੇ ਕਈ ਜਾਮੇ ਗੁਰੂ ਹੋਵਨਗੇ ਦਸ ਜਾਮੇ ਗੁਰੂ ਜ਼ਾਹਰ ਹੋਵਨਗੇ ਅਰ ਸਤਿਗੁਰ ਸਾਧ ਕਹੀਅਨਗੇ ਅਰ ਸਤਰ ਜਾਮੇਂ ਨਾਉਂ ਧਰੀਕ ਭਗਤ ਕਹੀਅਨਗੇ ਅਰ ਜਦ ਗੁਰੂ ਜਾਮਾਂ ਪਹਿਰੇਗਾ ਤਾਂ ਗੁਰੂ ਅਕਾਲ ਪੁਰਖ ਦਾ ਭਾਣਾ ਮੰਨੇਗਾ ਜੋ ਭਾਵੇ ਸੋ ਕਰੇ ਅਤੇ ਸੁਣ ਭਾਈ ਅਜਿਤਿਆ ਹੁਣ ਇਹ ਵਰਤਾਰਾ ਦੇਖ ਜੋ ਗੁਰੂ ਸਾਂਗ ਕਰੇਗਾ ਤਾਂ ਸਿਖ ਸਭ ਨਾਲੋਂ ਭੁਲ ਜਾਣਗੇ ਤੇ ਸਤਿਗੁਰੂ ਨੂੰ ਦੋਸ਼ ਰਖਣਗੇ ਨਿੰਦਾ ਰਖਣਗੇ ਤਿਤ ਕਰ ਬੇਮੁਖ ਹੋਣਗੇ ਅਤੇ ਮਨੁਖਾਂ ਨੂੰ ਗੁਰੂ ਕਰਕੇ ਬਣਾਵਣਗੇ ਸਤਿਗੁਰੂ ਤੇ ਭੁਲ ਜਾਵਣਗੇ ਬੱਚਾ ਅਜਿਤਿਆ ਗੁਰੂ ਜੁਗ ਜੁਗ ਵਿਚ ਹੁੰਦਾ ਆਇਆ ਹੈ ਅਰ ਹੋਵੇਗਾ॥ ਸਲੋਕ॥ ਸਤਿਜੁਗ ਗੁਰ ਮਿਹਰਬਾਨ ਤ੍ਰੇਤੇ ਜਨਕ ਬਦੇਹ॥ ਹਰੀ ਚੰਦ ਦੁਆਪਰ ਗੁਰੂ ਕਲਜੁਗ ਨਾਨਕ ਦੇਉ॥ ੬॥ ਤਿਸਕਾ ਵਿਚਾਰ ਕਹਿਤੇ ਹੈਨ॥ ਭਾਈ ਅਜਿਤਿਆ ਸਤਿਜੁਗ ਵਿਖੇ ਏਹੀ ਗੁਰੂ ਮਿਹਰਬਾਨ ਥਾ ਤਿਸਦੀ ਪੈਰੀਂ ਸਿਖ ਕਰੋੜੀ ਪੰਦਰਾਂ ਪਏ ਇਸ ਸਮੇਂ ਆਗਿਆ

ਹੋਈ ਭਾਈ ਜਗ ਕਰੋ ਅਤੇ ਹਾਥੀ ਜਗ ਵਿਖੇ ਪਾਵਹੁ ਅਰ ਖਾਵਹੁ ਅਤੇ ਹਾਥੀ ਜਗ ਪਾਇਕੇ ਸਿਖ ਸੰਤ ਸਭ ਸਦਾਏ ਅਤੇ ਬਚਨ ਹੋਇਆ ਘਾਹ ਦਾਨਾ ਤਿਆਰ ਕਰਾਵੋ ਹਾਥੀ ਫੇਰ ਜੀਵੇਗਾ ਤਾਂ ਸਿੱਖਾਂ ਨੂੰ ਆਗਿਆ ਹੋਈ ਬੱਚਾ ਇਸ ਹਾਥੀ ਕਉਂ ਜੇਵਹੁ ਤਾਂ ਸਿੱਖ ਕਰੋੜਾਂ ਹੀ ਨਸ ਗਏ ਪੰਜਾਂ ਹੁਕਮ ਮੰਨਿਆਂ ਅਤੇ ਦਸ ਕਰੋੜ ਵਿਚਾਰਾਂ ਹੀ ਕਰਦੇ ਰਹੇ ਤਾਂ ਭਾਈ ਗੁਰੂ ਫੇਰ ਹਾਥੀ ਜਿਵਾਇ ਖੜਾ ਕੀਤਾ ਇਹ ਕਉਤਕ ਸਤਿਜੁਗ ਵਿਚ ਹੋਇਆ ਸੀ ਅਤੇ ਜਿਨ੍ਹਾਂ ਨਹੀਂ ਸੀ ਜੇਂਵਿਆ ਸੋ ਪਿਛੋਂ ਪਛਤਾਵਣ ਲੱਗੇ ਤਾਂ ਫੇਰ ਆਖਣ ਲੱਗੇ ਜੀ ਜੇ ਹੁਕਮ ਹੋਵੇ ਤਾਂ ਅਸੀਂ ਹੁਣ ਜੇਂਵੀਏ ਜੀ ਤਾਂ ਹੁਕਮ ਹੋਇਆ ਉਹ ਵੇਲਾ ਬੀਤ ਗਿਆ ਮਿਲੇ ਸੋ ਥਾਇ ਪਏ ਤਰੁਟੇ ਸੋ ਹੁਟੇ ਤਾਂ ਤ੍ਰੇਤੇ ਜੁਗ ਵਿਚ ਗੁਰ ਜਨਕ ਬਦੇਹੀ ਹੋਇਆ ਅਰ ਸਿੱਖ ਕਰੋੜੀ ਇਕੀਸ ਪੈਰੀਂ ਆਇ ਪਏ ਤਾਂ ਆਗਿਆ ਹੋਈ ਜੋ ਘੋੜਾ ਜਗ ਪਾਵਹੁ ਤਾਂ ਸਿੱਖ ਸਭ ਸਦਾਏ ਤੇ ਹੁਕਮ ਹੋਇਆ ਦਾਨਾ ਘਾਹ ਆਣ ਰਖੋ ਘੋੜਾ ਫੇਰ ਉਠੇਗਾ ਤਾਂ ਸਿਖਾਂ ਨੂੰ ਆਗਿਆ ਹੋਈ ਬੱਚਾ ਘੋੜਾ ਜੇਂਵਹੁ ਤਾਂ ਸਤਾਂ ਕਰੋੜੀ ਹੁਕਮ ਮੰਨਿਆਂ ਅਤੇ ਚੌਦਾਂ ਕਰੋੜੀ ਨਸ ਗਏ ਜਾਂ ਘੋੜਾ ਉਠਿਆ ਤਾਂ ਲੱਗੇ ਪਛੋਤਾਵਣੇ ਤੇ ਆਖਣ ਜੀ ਅਸੀਂ ਭੀ ਹੁਣ ਜੇਂਵਨੇ ਹਾਂ ਤਾਂ ਹੁਕਮ ਹੋਇਆ ਉਹ ਵੇਲਾ ਗੁਜ਼ਰ ਗਿਆ ਤਾਂ ਫੇਰ ਦੁਆਪਰ ਜੁਗ ਗੁਰੂ ਹਰੀ ਚੰਦ ਪ੍ਰਗਟਾਇਆ ਤਾਂ ਸਿਖ ਕਰੋੜੀ ਛਤਰੀ ਆਇ ਪੈਰੀਂ ਪਏ ਤਾਂ ਆਗਿਆ ਹੋਈ ਗੈਂਡਾ ਜਗ ਪਾਵੋ ਤਾਂ ਸਭ ਸਿਖ ਅਕੱਠੇ ਹੋਏ ਤੇ ਲੱਗੇ ਵਿਚਾਰਾਂ ਕਰਨ ਭਾਈ ਇਹ ਸਾਂਗ ਬੜਾ ਭਾਰੀ ਹੋਇਆ ਹੈ ਤਾਂ ਹੁਕਮ ਹੋਇਆ ਬੱਚਾ ਘਾਹ ਦਾਨਾ ਇਕੱਠਾ ਕਰੋ ਗੈਂਡਾ ਫਿਰ ਉਠੇਗਾ ਤਾਂ ਫੇਰ ਸਿਖਾਂ ਨੂੰ ਹੁਕਮ ਹੋਇਆ ਬੱਚਾ ਇਹ ਪ੍ਰਸਾਦਿ ਜੇਵਹੁ ਤਾਂ ਇਕੀਸ ਕ੍ਰੋੜੀ ਬਚਨ ਮੰਨਿਆ ਤੇ ਪੰਦਰਾਂ ਕਰੋੜ ਨਸ ਗਏ ਤਾਂ ਗੈਂਡਾ ਉਠ ਖੜਾ ਹੂਆ ਤਾਂ ਲੱਗੇ ਪਛੋਤਾਵਣੇ ਤਾਂ ਆਖਣ ਲੱਗੇ ਅਸੀਂ ਹੁਣ ਜੇਵਨੇ ਹਾਂ ਜੀ ਤਾਂ ਅਗੋਂ ਆਗਿਆ ਹੋਈ ਬੱਚਾ ਉਹ ਜੋ ਵੇਲਾ ਸੀ ਸੋ ਗੁਜ਼ਰ ਗਿਆ ਤਾਂ ਫੇਰ ਹੁਣ ਜੋ ਨਿਬੇੜਾ ਹੋਵੇਗਾ ਤਾਂ ਕਲਜੁਗ ਵਿਚ ਹੋਵੇਗਾ ਬੱਚਾ ਪਿਛਲੇ ਜੁਗਾਂ ਵਿਚ ਜਪ ਤਪ ਬਹੁਤ ਕਰਦੇ ਸਨ ਅਤੇ ਸਤਵਾਦੀ ਹੁੰਦੇ ਸਨ ਤੇ ਕੋਈ ਤੁਠਦਾ ਸੀ ਸੋ ਫੇਰ ਮਨੁੱਖ ਜਨਮ ਹੋਇ ਕਰ ਉਬਰਦਾ ਸੀ ਜੇ ਇਕ ਜੁਗ ਚੁਕਦਾ ਸੀ ਤਾਂ ਦੂਸਰੇ ਜੁਗ ਮਿਲ ਪਾਉਂਦਾ ਸੀ ਅਤੇ ਮੁਕਤ ਪਉਂਦਾ ਸੀ ਅਤੇ ਬੱਚਾ ਅਜਿਤਿਆ ਹੁਣ ਆਇਆ ਹੈ ਕਲਜੁਗ ਤੇ ਗੁਰੂ ਨਾਉਂ ਧਰਾਇਆ ਹੈ ਨਾਨਕ ਤੇ ਸਿਖ ਪੈਰੀਂ ਪਵਨਗੇ ਛਿੰਨਵੇਂ ਕਰੋੜੀ ਤੇ ਮਨੁੱਖ ਜਾਗ ਪਵੇਗਾ ਤੇ ਇਸ ਸਾਂਗ ਵਿਚ ਠਹਿਰ ਕੋਈ ਨ ਸਕੇਗਾ ਇਕ ਨਸ ਜਾਣਗੇ ਤੇ ਇਕ

ਭ੍ਰਿਸ਼ਟ ਹੋ ਜਾਣਗੇ ਇਕ ਬਨ ਉਪਬਨ ਪੰਜ ਸਿੱਖ ਤਕੜੇ ਰਹਿਣਗੇ ਅਤੇ ਉਨ੍ਹਾਂ ਦਾ ਸਦਕਾ ਉਹ ਭੀ ਸਾਂਗ ਬਖਸ਼ਿਆ ਜਾਵੇਗਾ ਅਤੇ ਬੱਚਾ ਅਗਲਿਆਂ ਜੁਗਾਂ ਦੇ ਮਨੁਖ ਸਤਵਾਦੀ ਰਹਿੰਦੇ ਸਨ ਬੜੀ ਪ੍ਰਤੀਤ ਗੁਰਾਂ ਦੇ ਬਚਨਾਂ ਉੱਪਰ ਰਖਦੇ ਸਨ ਅਤੇ ਉਹਨਾਂ ਦੀ ਅਰਦਾਸ ਨਾਲ ਉਹ ਭੀ ਉੱਠ ਖੜਾ ਹੁੰਦਾ ਆਹਾ ਅਤੇ ਬੱਚਾ ਅਜਿਤਿਆ ਕਲਜੁਗ ਵਿਚ ਗੁਰਾਂ ਉੱਪਰ ਪ੍ਰਤੀਤ ਥੋੜ੍ਹੀ ਰਖਸਨ ਅਤੇ ਮਾਇਆ ਕਾਰਨ ਜਗਤ ਬਹੁਤ ਇਕੱਠਾ ਹੋਵੇਗਾ ਬੱਚਾ ਇਹ ਸੰਸਾਰ ਅਵੇਹਾ ਹੈ ਜੇ ਆਪਣਾ ਆਪ ਦਿਖਾਈਏ ਤਾਂ ਮਿਟੀ ਵੀ ਪੁਟਕੇ ਲੈ ਜਾਵਣ ਇਸ ਵਾਸਤੇ ਮਨੁੱਖ ਬੜਾ ਨ ਕੀਚੇਗਾ ਇਸ ਕਰਕੇ ਗੁਰੂ ਸੰਜਮ ਵਿਚ ਰਹੇਗਾ ਜਾਂ ਸਾਂਗ ਕਰੇਗਾ ਤਾਂ ਸਭ ਖਿੰਡ ਜਾਵੇਗੀ। ਕੋਈ ਗੁਰਮੁਖ ਹੀ ਸਬੂਤ ਰਹੇਗਾ ਅਤੇ ਏਥੋਂ ਖਿਸਕੇਗਾ ਅਥਵਾ ਚੁਕੇਗਾ ਸੋ ਥਾਉਂ ਕਿਥਾਉਂ ਨ ਪਾਵੇਗਾ ਅਤੇ ਬਹੁਤ ਭਰਮੇਗਾ ਜੇਵਡ ਸਾਹਿਬ ਤੇਵਡ ਰਜਾਈਂ। ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਜਿਸ ਦੀ ਪ੍ਰਤੀਤ ਤੂੰ ਰਖੇਂਗਾ ਤਿਸੇ ਦੀ ਰਹੇਗੀ ਜੇਵਡ ਸਾਹਿਬ ਹੈ ਤਿਸਦੀਆਂ ਤੇਵਡ ਰਜਾਈਂ ਹੈਨ ਤਾਂ ਬੋਲਣ ਹੋਇਆ॥ ਸਲੋਕ॥ ਆਦਿ ਪੁਰਖ ਅਪਰੰਪਰ ਕਰਤਾ ਆਪੇ ਦਾਨਾ ਬੀਨਾ॥ ਕਹਨ ਸੁਨਣ ਤੇ ਰਹੈ ਨਿਆਰਾ ਕਾਹੂ ਸੰਗ ਨ ਭੀਨਾ॥ ਤਾਕੀ ਜਾਤ ਨ ਜਨਮ ਵਰਨ ਚਿਹਨ ਹੈ ਕਵਨ ਕਹੈ ਤੂੰ ਕਦਕਾ॥ਹਾਜਰ ਹਜੂਰ ਨਿਕਟਿ ਨ ਆਵੈ ਹਰਖ ਸੋਗ ਤੇ ਰਹਿਤਾ॥ਗਗਨ ਨਿਰੰਤਰਿ ਮਹਿਲ ਨਿਵਾਸੀ ਕੂੰਜ ਅਵਾਜਾ ਬੋਲੇ॥ਕਹੁ ਨਾਨਕ ਅਬ ਭਈ ਹੈਰਾਨੀ ਕੋਈ ਸਾਧੂ ਤਤ ਵਿਰੋਲੈ॥੭॥ ਤਿਸਕਾ ਪ੍ਰਮਾਰਥ- ਸ੍ਰੀ ਗੁਰੂ ਨਾਨਕ ਜੀ ਕਹਿਤੇ ਹੈਨ ਭਾਈ ਅਜਿਤਿਆ ਉਹ ਜੋ ਆਦਿ ਪੁਰਖ ਹੈ ਸੋ ਜੁਗ ਜੁਗ ਵਿਖੇ ਵਰਤਦਾ ਆਇਆ ਹੈ ਤਿਸਦਾ ਪਾਰਾਵਾਰ ਨਹੀਂ ਪਾਇਆ ਜਾਂਦਾ ਉਹ ਆਪੇ ਹੀ ਦਾਨਾ ਹੈ ਤੇ ਆਪੇ ਹੀ ਬੀਨਾ ਹੈ ਦਾਨਾ ਤਾਂ ਇਉਂ ਜੋ ਕੁਛ ਕਰਦਾ ਹੈ ਸੋ ਆਪੇ ਹੀ ਕਰਦਾ ਹੈ ਅਤੇ ਦੂਸਰੇ ਪਾਸੋਂ ਮਸਲਤ ਨਹੀਂ ਪੂਛਦਾ ਅਤੇ ਜੋ ਕੁਛ ਕਰਦਾ ਹੈ ਸੋ ਭਲੀ ਕਰਦਾ ਹੈ ਅਤੇ ਬੀਨਾ ਇਉਂ ਹੈ ਜੋ ਸਭ ਦੀ ਜਾਨਣ ਵਾਲਾ ਹੈ ਤੇ ਕਾਹੂ ਸੰਗ ਨ ਭੀਨਾ ਉਸਨੂੰ ਕਿਸੇ ਕੀ ਮਨ ਬੁਧ ਚਤਰਾਈ ਸਿਆਣਪ ਮਸਲਤ ਖੁਸ਼ੀ ਨਹੀਂ ਆਂਵਦੀ ਉਹ ਕਿਸੇ ਬਾਤ ਪਰਚਦਾ ਨਹੀਂ ਤਟ ਤੀਰਥ ਤਪੱਸਿਆ ਪੂਜਾ ਅਰਚਾ ਦਾਨ ਪੁੰਨ ਪਰ ਭਿਜਦਾ ਨਹੀਂ ਬਿਨਾਂ ਸਤਿਗੁਰਾਂ ਦੇ ਸ਼ਬਦ ਉਸਕੀ ਜਾਤਿ ਕੌਣ ਜਾਣੈ॥ ਅਰ ਵਰਨ ਕਿਆ ਕਹੀਐ ਅਰ ਚਿਹਨ ਕਿਆ ਕਹੀਏ ਜਿਉਂ ਪਾਰਸ ਕੇ ਭੇਟੇ ਲੋਹਾ ਸਵਰਨ ਹੋ ਜਾਤਾ ਹੈ ਤੇ ਦੁਰਮਤਿ ਮਿਟ ਜਾਂਦੀ ਹੈ ਜੈਸੇ ਅਤਿਸੈ ਪਾਪੀ ਜੀਵ ਸੰਤਾਂ ਨਾਲ ਮਿਲ ਕਰ ਸਾਧ ਹੋ

ਜਾਂਦਾ ਹੈ ਤਿਉਂ ਪਾਰਸ ਦੇ ਸਪਰਸ਼ ਕੀਏ ਪਾਰਸ ਨਹੀਂ ਹੋਤਾ ਸੋਨਾ ਹੋਤਾ ਹੈ ਇਹ ਭੇਦ ਸੰਤ ਮੇਂ ਅਰ ਪਾਰਸ ਮੇਂ ਹੈ ਅਤੇ ਸੰਤ ਜੋ ਹਨ ਸੋ ਦੀਵੇ ਦੇ ਸਮਾਨ ਹਨ ਜੈਸੇ ਏਕ ਦੀਵੇ ਸੋ ਦੂਸਰਾ ਜਗਾਵੇ ਉਸ ਸੇ ਹੋਰ ਜਗਾਵੇ ਇਸ ਤਰ੍ਹਾਂ ਅਸੰਖ ਦੀਵੇ ਜਗਾਈਏ ਤਾਂ ਜੋਤ ਸਭਨਾਂ ਦੀ ਇਕੋ ਜੇਹੀ ਰੁਸ਼ਨਾਈ ਹੋ ਅਤੇ ਪਾਰਸ ਸੇ ਲੋਹਾ ਲਾਈਏ ਤਾਂ ਸੋਨਾ ਹੋਤਾ ਹੈ ਪਰ ਉਹ ਸੋਨਾ ਹੋਰ ਸੋਨਾ ਨਹੀਂ ਬਣਾ ਸਕਤਾ ਸੋਨਾ ਤਬੀ ਹੋਤਾ ਹੈ ਜੋ ਪਾਰਸ ਸੇ ਮਿਲੇ ਸੋ ਪਾਰਸ ਮੇਂ ਅਰ ਸੰਤ ਮੇਂ ਏਹੀ ਵਿਸ਼ੇਸ਼ਤਾ ਹੈ ਸੰਤਾਂ ਕੋ ਭਾਵੇਂ ਕੈਸਾ ਪਾਪੀ ਮਿਲੇ ਤੋ ਭੀ ਸੰਤ ਆਪ ਸਮਾਨ ਕਰ ਲੈਂਦੇ ਹਨ ਫੇਰ ਉਸ ਕੀ ਕੀਮਤ ਹੀ ਹੋਰ ਹੋ ਜਾਂਦੀ ਹੈ ਕਿਉਂ ਜੋ ਉਹ ਦੁਨੀਆਂ ਨਾਲ ਨਹੀਂ ਮਿਲਦਾ ਜਿਉਂ ਮ੍ਰਿਤਕ ਜੀਉ ਪੈਂਦਾ ਹੈ ਤੇ ਇਹ ਆਪਣੀ ਭਾਖਿਆ ਨਾਲ ਬੋਲ ਉਠਦਾ ਹੈ ਜਬ ਪਰਮੇਸ਼ਰ ਇਸ ਪ੍ਰਾਣੀ ਵਿਚ ਜੋਤ ਪਾਇੰਦਾ ਹੈ ਤਾਂ ਇਹ ਬੋਲ ਉਠਦਾ ਹੈ ਜਬ ਪ੍ਰਮੇਸ਼ਰ ਕੀ ਭਾਖਿਆ ਕੀ ਕੀਮਤ ਨਹੀਂ ਕਹੀ ਜਾਤੀ ਅਪਰ ਅਪਾਰ ਹੈ ਹਰਖ ਸੋਗ ਤੇ ਨਿਆਰਾ ਹੈ ਉਹ ਗਗਨੰਤਰ ਮਹਲ ਨਿਵਾਸੀ ਹੈ ਕੂੰਜ ਆਵਾਜ਼ ਬੋਲਦਾ ਹੈ॥ ਕਹੁ ਨਾਨਕ ਅਬ ਭਈ ਹੈਰਾਨੀ ਕੋਊ ਸਾਧੂ ਤਤ ਵਿਰੋਲੈ॥ ਸੋ ਕਿਉਂ ਕਰ ਹੈ ਜਿਤਨਾ ਅਕਾਰ ਹੈ ਤਿਸ ਵਿਚ ਉਸਕਾ ਨਿਵਾਸ ਹੈ ਤਿਸ ਕਰਕੇ ਸਭ ਸੁਰਜੀਤ ਹੈ ਅਰ ਮਹਿਲਾਂ ਨਿਵਾਸ ਉਸ ਕੇ ਸਾਧ ਹਨ ਸੋ ਉਹਨਾਂ ਵਿਚੋਂ ਕੂੰਜ ਅਵਾਜ਼ ਹੋਇ ਬੋਲਦਾ ਹੈ ਕੂੰਜ ਕਹੀਏ ਦੇਹੀ ਅਤੇ ਜੋ ਇਸ ਦੇਹੀ ਵਿਚ ਅਨਾਹਦ ਵਾਜਾ ਹੈ ਸੋ ਕਹੀਏ ਬੋਲਣਾ ਅਤੇ ਜੋ ਸੰਤ ਜਨ ਸੋ ਅਨਾਹਦ ਸ਼ਬਦ ਸੁਣਦੇ ਹਨ ਅਨਾਹਦ ਸ਼ਬਦਾਂ ਕਾ ਇਹ ਪ੍ਰਤਾਪ ਹੈ ਪਰ ਹੈਰਾਨਗੀ ਜੋ ਹੈ ਕਿਆ ਹੈ ਜਾਂ ਉਹ ਸਾਧ ਭੀਤਰ ਬ੍ਰਿਤੀ ਹੋਕਰ ਸੁਣਦੇ ਤੇ ਹੈਰਤ ਹੋ ਜਾਸਨ ਉਹ ਜੇ ਬਾਣ ਹਨ ਤਿਨਾਂ ਵਿਚੋਂ ਬਰਕਤ ਨਿਕਲ ਜਾਂਦੀ ਹੈ ਤੇ ਉਹ ਖਾਲੀ ਰਹਿ ਜਾਸਨ ਤਬ ਦੁਨੀਆਂ ਬੇਪ੍ਰਤੀਤ ਹੋਇਗੀ ਭਾਈ ਅਜਿਤਾ ਨਾਵੇਂ ਜਾਮੇਂ ਸਾਂਗ ਭਾਰੀ ਹੋਵੇਗਾ। ਸਲੋਕ॥ ਦਸਤ ਮੁਹਾਰ ਅਪਨੇ ਵਸ ਰਾਖੀ ਜਾਂ ਤੁਣਕੇ ਤਾਂ ਬੋਲੇ॥ ਭਰਮ ਭੀਤ ਕਉ ਸਭ ਜਗ ਬੰਧਿਆ ਆਪ ਅਡੋਲ ਨ ਡੋਲੇ॥ ਪੈਨਣਹਾਰਾ ਸਦਾ ਅਬਿਨਾਸੀ ਤਿਸਤੇ ਰਹੇ ਨਿਆਰਾ॥ ਕਹੁ ਨਾਨਕ ਕੋਟਿ ਜਗ ਬੀਤੇ ਅੰਤੁ ਨ ਪਾਰਾਵਾਰਾ॥ ੮ ॥ ਤਿਸਕਾ ਪ੍ਰਮਾਰਥ॥ ਸ੍ਰੀ ਸਤਿਗੁਰੂ ਜੀ ਕਹਿਤੇ ਹੈਨ ਬੋਲਦਾ ਹੋਇਆ ਭਾਈ ਅਜਿਤਿਆ ਦਸਤ ਮੁਹਾਰ ਜੋ ਹੈ ਸੋ ਸਭਨਾਂ ਕਾ ਮਤਿ ਬੁਧ ਬਲ ਖਿੱਚਕੇ ਆਪਣੇ ਵਸ ਰਖੀਏ ਜਿਉਂ ਖਿਲਾਵਹਿਗਾ ਤਿਉਂ ਖੇਲੇਗਾ ਕੋਈ ਪਹੁੰਚਣੇ ਨਾ ਪਾਵੇਗਾ ਸਭ ਭਰਮ ਜਾਵੇਗੀ ਆਪ ਅਡੋਲ ਹੋਇ ਰਹੇਗਾ ਅਤੇ ਜਾਮੇਂ ਜੁਗ ਜੁਗ ਪਹਿਰਦਾ

ਆਇਆ ਹੈ ਪਰ ਆਪ ਜਾਮੇ ਥੀਂ ਨਿਆਰਾ ਰਹਿੰਦਾ ਹੈ ਆਪ ਤਾਂ ਅਬਿਨਾਸੀ ਹੈ ਮਰਣ ਕਾ ਨਹੀਂ ਹੈ ਜਾਮੇਂ ਕਾ ਬਿਨਾਸ ਹੈ ਆਪ ਤਾਂ ਨਵਤਨ ਬਾਲਾ ਹੈ ਕਈ ਕੋਟਿ ਜੁਗ ਬੀਤੇ ਹੈਂ ਉਹ ਸਦਾ ਹੀ ਅਮਰ ਹੈ ਤਿਸਦਾ ਭੇਦ ਕੋਈ ਨਹੀਂ ਪਾਵਤਾ॥ ਸਲੋਕ॥ ਨਾਥ ਨਿਰੰਜਨ ਨਾਥੀ ਸਭ ਜਾਕੀ ਤਾਂ ਕੇ ਨਿਕਟ ਨ ਕੋਈ॥ਨਵ ਦੁਆਰੇ ਚਲਤ ਕਰ ਦੇਖਿਆ ਰਹੈ ਅਲਿਪਤ ਗੁਸਾਈ॥ ਦਸਵਾਂ ਦੁਆਰ ਬ੍ਰਹਮ ਕਾ ਪੁੱਤਰ ਤਾਂ ਮੈਂ ਬਹੁ ਹੈਰਾਨੇ॥ ਕਹੁ ਨਾਨਕ ਪ੍ਰਭ ਅਗਮ ਅਗੋਚਰ ਕੋਈ ਵਿਰਲਾ ਸਾਧ ਪਛਾਨੇ॥ ਤਿਸਕਾ ਪ੍ਰਮਾਰਥ॥ਸ੍ਰੀ ਗੁਰੂ ਜੀ ਕਹਿਤੇ ਹੈਨ ਤਾਂ ਬੋਲਨਾ ਹੋਇਆ ਅਜਿਤਿਆ ਉਹ ਸਭ ਕਾਸੇ ਕਾ ਨਾਥ ਹੈ ਅਰ ਪੈਦਾਇਸ਼ ਸਭ ਉਸ ਕੇ ਹਾਥ ਹੋ ਗਈ ਉਸਨੇ ਸਭ ਦ੍ਰਿਸ਼ਟਿਮਾਨ ਹੋਵੇਗਾ ਉਸਕੋ ਕੋਈ ਲਖ ਨ ਸਕੇਗਾ ਅਤੇ ਨਉ ਦੁਆਰੀ ਚਲਤ ਕਰੇਗਾ ਅਰ ਦਸਵੇਂ ਦੁਆਰ ਖੋਲੇਗਾ ਭਾਈ ਜਾਂ ਗੁਰੂ ਨਾਵਾਂ ਜਾਮਾ ਪਹਿਰੇਗਾ ਤਾਂ ਸਭ ਬੇਮੁਖ ਹੋ ਜਾਵੇਗੀ ਗੁਰੂ ਜੀ ਕਾ ਹੁਕਮ ਮੰਨਣਗੇ ਨਾਹੀਂ ਆਪਣੀ ਮਤ ਕਰੇਗਾ ਤਾਂ ਭਾਈ ਆਪਣੇ ਆਪ ਹੀ ਗੁਰੂ ਬਣ ਬੈਹਣਗੇ ਅਤੇ ਆਖਣਗੇ ਅਸੀਂ ਭਰਾਉ ਸ਼ਰੀਕ ਹੈਗੇ ਤਾਂ ਤਿਨਕਾ ਫਲ ਅੱਗੇ ਹੀ ਨਿਹਫਲ ਹੋਇ ਜਾਵੇਗਾ ਅਤੇ ਜੂਨੀਆਂ ਵਿਚ ਪਾਈਅਨਗੇ ਅਤੇ ਗੁਰੂ ਕੇ ਮਨੁੱਖ ਕਰਕੇ ਜਾਣਸਨ ਅਰ ਨਿੰਦਿਆ ਕਰਸਨ ਅਤੇ ਸਤਿਗੁਰ ਕਉ ਨ ਜਾਨਸਨ ਭੂਲਾ ਜਾਣਗੇ ਪਿਛੇ ਸਤਿਗੁਰ ਲੁਕਵਾਂ ਖੇਲੀਏਗਾ ਆਪਣੇ ਜਾਮੇਂ ਥੀ ਭੀ ਨਿਆਰਾ ਰਹੇਗਾ ਉਹ ਸਨਕਾਦਿਕ ਰੂਪ ਰਹੇਗਾ ਜਿਸ ਕਉ ਕੋਈ ਆਖ ਨਾ ਸਕੇਗਾ ਮਹਿਰਮ ਮਹਿਰਮ ਸਭ ਕੋ ਭੁਲਾਵੇਗਾ ਤਿਸ ਕਉ ਕੋਈ ਰਖ ਨਾ ਸਕੇਗਾ ਕਹੁ ਨਾਨਕ ਗੁਰ ਅਗਮ ਅਗੋਚਰ ਕੋਈ ਵਿਰਲਾ ਸਾਧ ਪਛਾਣੈ॥ ਜਦ ਨਵਾਂ ਜਾਮਾਂ ਪਹਿਰੇਗਾ ਤਾਂ ਕਿਸੀ ਕਉ ਨਦਰ ਨਾ ਆਇਗਾ। ਸਭ ਕਹਿਣਗੇ ਗੁਰੂ ਅਬ ਦੇਖਣ ਗੋਚਰਾਨ ਨਹੀਂ ਆਖਸਣ ਜੋ ਗੁਰੂ ਕਹਿਆ ਹੈ ਇਸ ਬਾਤ ਕਾ ਪਾਰ ਪਾਇਆ ਨਹੀਂ ਜਾਤਾ ਕੋਈ ਵਿਰਲਾ ਹੀ ਪਛਾਣੇਗਾ ਜਿਸ ਕੋ ਪ੍ਰਾਪਤ ਹੋਵੇਗੀ ਕੋਈ ਵਿਰਲਾ ਹੀ ਸਹੀ ਕਰੇਗਾ ਜੋ ਗੁਰੂ ਨਾਲ ਸਚਾ ਹੋਵੇਗਾ ਗੁਰੂ ਭਾਵੇਂ ਤਾਂ ਭੀ ਬਰਖੇਗਾ ਨਵੇਂ ਸਿਰੇ ਖੇਤ ਜਮਾਵੇਗਾ ਗੁਰੂ ਭਾਣੇ ਕਾ ਖਸਮ ਹੈ ਜੋ ਭਾਵੈ ਸੋ ਕਰੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਤੂੰ ਜਾਮਾਂ ਬਦਲੇਂਗਾ ਤਾਂ ਤੇਰੇ ਪਿਛੇ ਸਿਖ ਭਰਮ ਜਾਵਸਨ ਤਾਂ ਫੇਰ ਇਹ ਜੋਤ ਕਿਥੇ ਸਮਾਵੇਗੀ ਤਾਂ ਫੇਰ ਬਾਬੇ ਜੀ ਦਾ ਬੋਲਣਾ ਹੋਇਆ ਮੇਰਾ ਵਾਕ ਸ਼ਬਦ ਹੈ ਹੁਕਮ ਹੋਇਆ ਮੂੰਹ ਤੇ ਆਖਣ ਦਾ ਕੁਛ ਨਹੀਂ ਸ਼ਬਦ ਕੀ ਬਾਤ ਸੱਚ ਹੈ ਸ਼ਬਦ ਕਹਿ ਕੇ ਪਾਈ ਦੇ ਸਹੀ॥ ਸਲੋਕ॥ ਮਰ ਜਨਮੈ ਸੋ ਆਵੈ ਜੋ

ਗੁਰ ਜਾਨੈ ਦੂਆ ॥ ਕਰਮ ਕਰਤੂਤ ਬੇਲ ਬਿਸਥਾਰੀ ਨ ਮਿਲਿਆ ਨ ਫਲ ਹੂਆ ॥ ਮੁਖ ਆਗਰ ਕਾ ਕਹਿਆ ਜੋ ਮਾਨੈ ਸੋ ਸਿਖ ਭਰਮ ਭੁਲਾਨੇ ॥ ਸ਼ਬਦ ਨਿਰੰਤਰ ਜੋ ਮਨ ਖੋਜੇ ਸਾਚ ਸ਼ਬਦ ਸਮਾਨੇ ॥ ਉਡ ਬਿਹੰਗਮ ਚੀਟੀ ਕਾ ਪਗ ਹਸਤ ਉੱਪਰ ਅਸਵਾਰੀ ॥ ਜਾਕੇ ਕਰਮ ਧਰਮ ਨਹੀਂ ਮਾਯਾ ਮਾਖੀ ਕਹੁ ਨਾਨਕ ਆਠ ਪਹਰਿ ਲਿਵਤਾਰੀ ੧੦ ॥ ਤਿਸਕਾ ਪਰਮਾਰਥ-ਭਾਈ ਅਜਿਤਿਆ ਗੁਰੂ ਜਾਮਾਂ ਬਦਲੇਗਾ ਤਾਂ ਸੰਬੂਹ ਸਿਖ ਭਰਮ ਜਾਵਣਗੇ ਆਖਣਗੇ ਜੋ ਗੁਰੂ ਮੋਯਾ ਹੈ ਫਿਰ ਜੰਮੇਗਾ ਪਰ ਇਹ ਜੋ ਹੈ ਸੋ ਭਰਮ ਹੈ ਭਾਈ ਅਜਿਤਿਆ ਗੁਰੂ ਜੰਮਣ ਵਿਚ ਨਾਹੀਂ ਅਲਿਪਤ ਹੈ ਜੋਤੀ ਸਰੂਪ ਅਮਰ ਹੈ ਪਰ ਏਹ ਜੋ ਕਰਮ ਕਰਤੂਤ ਕੀ ਬੇਲ ਬਿਸਥਾਰੀ ਹੈ ਇਹ ਜੋ ਬੁਰੇ ਕਰਮ ਕਰਦਾ ਹੈ ਉਨੋਂ ਕਰਮੋਂ ਕਰ ਬਹੁ ਜੂਨੀ ਭਰਮਾਈਦਾ ਹੈ ਸਤਿਗੁਰੂ ਜੋ ਹੈ ਨਿਹਕਰਮੀ ਹੈ ਕਰਮ ਧਰਮ ਤੇ ਪਰੇ ਹੈ ਪਾਪ ਪੁੰਨ ਤੇ ਨਿਰਲੇਪ ਰਹਿੰਦਾ ਹੈ ਉਹ ਜੋ ਕਹਿਣਗੇ ਜੋ ਗੁਰੂ ਫੇਰ ਜੰਮੇਗਾ ਉਹ ਫੇਰ ਫੇਰ ਮਰਣ ਜੰਮਣਗੇ ਕਈ ਜੂਨ ਭਰਮ ਭਰਮੇਂਗੇ ਅਰ ਗੁਰੂ ਕੇ ਹਜ਼ੂਰ ਓਇ ਬੁਰੇ ਕਰਮ ਕਰਸਨ ਉਨ੍ਹਾਂ ਕੋ ਗੁਰੂ ਮਿਲਣ ਕਾ ਫਲ ਲੱਗਦਾ ਨਹੀਂ ਸਤਿਗੁਰੂ ਉਨ੍ਹਾਂ ਕੋ ਹੋਰ ਮੁਖ ਵਾਕ ਭਰਮਾਵੇਗਾ ਤਾਂ ਉਹ ਵਾਕ ਸੁਣ ਸੁਣ ਭਰਮਣਗੇ ਆਖਣਗੇ ਜੋ ਇਹ ਵਾਕ ਕੀਤੇ ਹੈਨ ਸਾਖੀਆਂ ਕਰ ਕਰ ਭਰਮਣਗੇ ਕੁਚਾਲ ਚਲਣਗੇ ਮੁਖ ਆਗਰ ਕੇ ਕਹੇ ਕਾ ਇਹ ਫਲ ਲਗੇਗਾ ਅਤੇ ਜੋ ਸ਼ਬਦ ਖੋਜੇਗਾ ਸੋ ਵਿਰਲਾ ਕੋਈ ਸਾਧੂ ਖੋਜੇਗਾ ਸੋ ਸਚ ਸਮਾਵੇਗਾ ਸਤਿਗੁਰੂ ਕੋ ਮਿਲੇਗਾ ਸੋ ਕਿਸ ਰਉਂਸ ਮਿਲੇਗਾ ਸਾਚ ਸ਼ਬਦ ਜੋ ਹੈ ਸੋ ਸਤਿਗੁਰੂ ਹੈ ਉਹ ਇਕ ਬਿਧ ਕਰਕੇ ਸਤਿਗੁਰੂ ਕੋ ਮਿਲਣਗੇ ਬੇਹੰਗਮ ਜੋ ਜੋ ਸੋ ਪਾਰਬ੍ਰਹਮ ਕੀ ਜੋਤ ਹੈ, ਉਹ ਖਰੀ ਫੁਟਦੀ ਹੈ ਚੀਂਟੀ ਕਾ ਪਗ ਜੋ ਹੈ ਸੋ ਇਹ ਮਨੁੱਖ ਕਾ ਜਾਮਾ ਪਹਿਨਿਆ ਹੈ ਹਸਤੀ ਕੀ ਅਸਵਾਰੀ ਜੋ ਹੈ ਸ੍ਰੀ ਸਤਿਗੁਰ ਸਾਧ ਹੈ ਜੋ ਮਨੁੱਖ ਕਾ ਜਾਮਾ ਪਹਿਰਣੇ ਬਿਹੰਗਮ ਰੂਪ ਹੋਏ ਖੇਲੇਗਾ ਅਤੇ ਜਾਮੇਂ ਤੇ ਨਿਆਰਾ ਰਹੇਗਾ ਅਤੇ ਕਿਸੀ ਸਾਥ ਮਤਲਬ ਭੀ ਨਾ ਹੋਵੇਗਾ ਸਭ ਤੇ ਨਿਆਰਾ ਰਹੇਗਾ ਆਠ ਪਹਿਰ ਲਿਵ ਆਪਣੇ ਗੁਰੂ ਪ੍ਰਮੇਸ਼ਰ ਨਾਲ ਰਖੇਗਾ ਸ਼ਬਦ ਮਨ ਵਸਾਵੇਗਾ ਉਸ ਵਿਚ ਸਤਿਗੁਰੂ ਦਾ ਵਾਸਾ ਹੋਵੇਗਾ ਜਿਸਦੀ ਸ਼ਬਦ ਨਾਲ ਪ੍ਰੀਤ ਲੱਗੇਗੀ ਤਿਸਦੀ ਗੁਰੂ ਨਾਲ ਲਿਵ ਲੱਗੇਗੀ ਜੋ ਉਸਦੇ ਭਗਤ ਹੋਣਗੇ ਤਿਨਾਂ ਨੂੰ ਲਿਵ ਲੱਗੇਗੀ ਉਸ ਜਾਮੇਂ ਦਾ ਮੈਂ ਵਾਲੀ ਹਾਂ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਜਾਮਾਂ ਇਹ ਰਖੀਏਗਾ ਤਾਂ ਫੇਰ ਹੁਕਮ ਹੋਇਆ ਭਾਈ ਅਜਿਤਿਆ ਇਹ ਨਹੀਂ ॥ ਸਲੋਕ ॥ ਭਗ ਤੇ ਨਿਕਸਿਆ ਜੋ ਸਭ ਬਿਨਸੈ ਪਗ ਬੇੜੀ ਹੈ ਬੰਧ ॥ ਭਏ ਗੁਸਾਈ

ਸਾਂਗ ਮੇਂ ਦੀਪਕ ਜਲੇ ਬਿਹੰਗ॥ ਕੋਇਲ ਅੰਬ ਪ੍ਰੀਤ ਜਿਉਂ ਉਤਿ ਅਉਸਰਿ ਲਾਗੀ ਸੋਇ॥ ਟੂਟੀ ਤੰਤ ਰਬਾਬ ਕੀ ਬਹੁੜ ਨ ਵਾਜਾ ਹੋਇ॥ ਨਾਨਕ ਐਸੇ ਸਾਂਗ ਮੇਂ ਕਿਸੇ ਮਿਲਾਵਾ ਹੋਇ॥ ੧॥ ਤਿਸਕਾ ਪ੍ਰਮਾਰਥ-ਸ੍ਰੀ ਗੁਰੂ ਜੀ ਕਹਿਤੇ ਹੈਨ॥ ਭਗ ਤੇ ਜੋ ਨਿਕਸਿਆ ਹੈ ਸੋ ਬਿਨਸਨਹਾਰਾ ਹੈ ਪਰ ਬੇੜੀ ਪਰ ਬਿਧਿ ਜੋ ਹੈ ਸੋ ਸੰਜੋਗ ਵਿਜੋਗ ਹੈ ਸੰਜੋਗ ਕਰਕੇ ਮੇਲਾ ਹੁੰਦਾ ਹੈ ਵਿਜੋਗ ਕਰਕੇ ਵਿਛੋੜੀਦਾ ਹੈ ਗੁਸਾਈਂ ਜੋ ਹੈ ਸੋ ਸਤਿਗੁਰੂ ਹੈ ਉਹ ਸਾਂਗ ਕਰਕੇ ਚੋਜ ਦੇਖਦਾ ਹੈ ਦੀਪਕ ਜੋ ਹੈ ਸੋ ਬਿਹੰਗਮ ਹੈ ਜੋਤਿ ਸਰੂਪ ਅਮਰ ਹੈ ਕੋਕਲ ਅੰਬ ਪਰੀਤ ਹੈ ਸੋ ਉਨਕੇ ਸਾਸ ਹਨ ਉਨ੍ਹਾਂ ਦੀ ਪਰੀਤ ਉਸਦੇ ਨਾਮ ਸੰਗ ਹੈ ਕੋਕਲ ਕੀ ਨਿਆਈਂ ਸਾਖ ਹੈ ਅਰ ਨਾਮ ਜੋ ਹੈ ਸੋ ਅੰਮ੍ਰਿਤ ਫਲ ਹੈ ਉਹ ਉਸ ਸਾਥ ਖੁਸ਼ੀ ਹੋਤੇ ਹੈਂ ਰੰਗ ਲਗਾਵਤੇ ਹੈਂ ਜਿਉਂ ਕੋਕਲ ਆਂਬ ਫਲ ਖਾਇਕੇ ਸੁਭਾਉ ਕਰਕੇ ਬੋਲਤੀ ਹੈ ਤਿਉਂ ਸਾਧ ਨਾਮ ਫਲ ਅੰਮ੍ਰਿਤ ਫਲ ਖਾਇ ਬਹੁਤੇ ਖੁਸ਼ ਹੋਤੇ ਹੈਂ ਇਕ ਵਾਰ ਸਤਿਗੁਰ ਰਹੇਗਾ ਅਰ ਜੀ ਟੂਟੀ ਤੰਤ ਰਬਾਬ ਕੀ ਇਹ ਕੀ ਹੈ ਜੋ ਕੋਈ ਉਸ ਕਉ ਮਿਲ ਕਰ ਫੇਰ ਤੁਟਦੇ ਹੈਂ ਉਹ ਫੇਰ ਨਾਹੀਂ ਮਿਲਦੇ ਜਿਉਂ ਤੰਤਾ ਰਬਾਬ ਦੀ ਟੁਟਦੀ ਹੈ ਫੇਰ ਵਜਦੀ ਨਾਹੀਂ ਤਿਉਂ ਵਿਚ ਗਿਰਹਾਂ ਪੈਜਾਇਗੀ ਅਜਿਹਾ ਵਕਤ ਆਵੇਗਾ ਸੋ ਸਤਿਗੁਰੂ ਕੀ ਨਿੰਦਿਆ ਸਭ ਸੰਸਾਰ ਕਰੇਗਾ ਅਤੇ ਸਭ ਭੁਲ ਜਾਣਗੇ ਅਤੇ ਨਰਕਗਾਮੀ ਹੋਵਣਗੇ ਅਤੇ ਮੇਰਾ ਇਕਨਾਂ ਨੂੰ ਸੰਸਾਰ ਵਿਚ ਦਰਸ਼ਨ ਪ੍ਰਾਪਤ ਹੋਵੇਗਾ ਪਰ ਜੋ ਨਿੰਦਾ ਤੇ ਰਹਿਤ ਹੈ ਤੈਸੇ ਹੋਵਣਗੇ ਉਹ ਕਹਿਣਗੇ ਜੋ ਗੁਰੂ ਕਰਦਾ ਹੈ ਸੋ ਭਲਾ ਹੀ ਕਰਦਾ ਹੈ ਜੋ ਭਾਵਸ ਕਰੇ ਸੋ ਉਹ ਭਲਾ ਬੁਰਾ ਕਿਸ ਕਉ ਕਹਿਣਗੇ ਨਾਹੀਂ ਉਸ ਸਿਖ ਨੂੰ ਮਿਲਾ ਲਈਅਨਗੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜਾਂ ਸਭ ਭੁਲ ਜਾਣਗੇ ਤਾਂ ਵੱਡਾ ਕਲਜੁਗ ਆਵੇਗਾ ਤਾਂ ਜਿਨ੍ਹਾਂ ਦੀਆਂ ਕੀ ਬਾਬ ਕਿਆ ਹੋਵੇਗੀ ਤਾਂ ਫੇਰ ਅਗੇ ਬਾਬੇ ਕਾ ਬੋਲਣਾ ਹੋਇਆ॥ ਸਲੋਕ॥ ਬਾਦਰਿ ਧੂਅਰ ਪਉਣ ਨਿਵਾਸੀ ਨਿਜ ਪਉੜੀ ਨਿਜ ਥਾਉ॥ ਨਾਵੇਂ ਮਹਲੇ ਨਾਨਕਾ ਚੁਗਲ ਅਪਾਰਾ ਨਾਉਂ॥ ੧੨॥ ਤਿਸਕਾ ਪ੍ਰਮਾਰਥ॥ ਭਾਈ ਅਜਿਤਿਆ ਏਹ ਦੁਨੀਆਂ ਜੋ ਹੈ ਸੋ ਬੱਦਲ ਧੂੰਏਂ ਦੇ ਹਨ ਜੋ ਦੇਖੋ ਦੇਖੀ ਹੋਵਨਗੇ ਅਰ ਦੇਖੋ ਦੇਖੀ ਮਿਟ ਜਾਣਗੇ ਜਿਉਂ ਧੂੰਏਂ ਕੇ ਬਾਦਲ ਪਉਣ ਲਾਗੇ ਨਾਹੀਂ ਠਹਿਰਤੇ ਉਡ ਜਾਤੇ ਹੈਂ ਉਨ ਕੀ ਨਿਆਈਂ ਜਾਂ ਉਸ ਸਮੇਂ ਗੁਰੂ ਸਾਂਗ ਕਰੇਗਾ ਤਾਂ ਸਭ ਦੁਨੀਆਂ ਖਿੰਡ ਜਾਵੇਗੀ ਜਿਉਂ ਪਾਉਣ ਚਲੇ ਬਦਲ ਖਿੰਡ ਜਾਂਦੇ ਹਨ ਅਰ ਬੁਰੇ ਕਰਮ ਜੋ ਹਨ ਸੋ ਤਿਨੀਂ ਜਾਈਂ ਟਿਕਣਗੇ ਜੋ ਬੇਮੁਖ ਨਿੰਦਕ ਹੋਵਨਗੇ ਪਰ ਅਖੀਰ ਪਛਤਾਵਣਗੇ। ਤਾਂ

ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਕੁਛ ਫੇਰ ਭੀ ਬਖਸ਼ੀਅਨਗੇ ਕਿ ਨਾ ਤਾਂ ਫੇਰ ਗੁਰੂ ਜੀ ਦਾ ਬੋਲਣਾ ਹੋਇਆ ਬੱਚਾ ਅਜਿਤਿਆ ਇੰਦ੍ਰ ਜੋ ਹੈ ਸਤਿਗੁਰੂ ਹੈ ਸੋ ਤਿਸਦੇ ਸਿਖ ਸਾਧ ਦੇਵਤੇ ਹਨ ਉਹ ਨਿਰਤਕਾਰ ਕਰਦਾ ਹੈ ਤਾਂ ਬਖਸ਼ਾਇ ਲੈਂਦੇ ਹਨ ਹਾਣਤ ਕਿਸੇ ਦੀ ਨਹੀਂ ਕਰਨ ਦੇਤੇ ਸਭ ਕਾ ਭਲਾ ਚਾਹਤੇ ਹਨ ਸਭਨਾਂ ਕੋ ਮਿਲਾਇ ਲੈਂਦੇ ਹਨ ਤਿਉਂ ਬੱਚਾ ਇਕ ਐਸੇ ਹੀ ਸਿਖ ਹੋਵਣਗੇ ਜੋ ਹਾਣਤ ਕਿਸੇ ਦੀ ਨਾ ਕਰਨਗੇ ਅਰ ਮਿਲੇ ਕਉ ਮੇਲ ਲੈਣਗੇ ਪਰ ਜਾਂ ਉਹ ਵਕਤ ਆਵੇਗਾ ਤਾਂ ਸਿਧ ਸਿਖ ਆਗੇ ਹੀ ਸਮਾਇ ਜਾਣਗੇ ਅਜੇਹੇ ਮਨੁੱਖ ਰਹਿਣਗੇ ਜੋ ਮਿਲੇ ਨੂੰ ਭੀ ਵਿਛੋੜਨਗੇ ਸੋ ਪੁਰਖ ਨਰਕਗਾਮੀ ਹੋਵੇਗਾ ਨਿਜ ਪਉੜੀ ਨਿਜ ਥਾਉਂ ਜੋ ਹੈ ਸੋ ਭੀ ਉਸਕਾ ਨਾਮ ਹੈ ਸ਼ਬਦ ਕਾ ਜੋ ਉਸ ਵਕਤ ਸ਼ਬਦ ਹੀ ਉਚਾਰੀਐਗਾ ਸਤਿਗੁਰ ਨਿਰਾਲਮ ਹੋਇ ਰਹੇਗਾ ਜਿਉਂ ਗਰਦਿਆ ਜਾਮਾ ਧੂੜ ਝਾੜ ਉਜਲਾ ਹੁੰਦਾ ਹੈ ਐਸਾ ਸੰਸਾਰ ਤੇ ਜੈਸਾ ਕਮਲ ਜਲ ਤੇ ਰਹਿਤ ਹੈ ਉਸਕੋ ਜਲ ਨਹੀਂ ਪੋਹਤਾ ਤੈਸੇ ਏਹ ਧੂੰਏਂ ਕੇ ਬਾਦਲ ਨਿਕਟ ਨਾ ਆਵਨਗੇ ਅਰ ਬੱਚਾ ਨਾਵਾਂ ਜਾਮਾਂ ਜੋ ਹੋਵੇਗਾ ਸੋ ਦੇਸ ਪਰਵਾਨ ਹੋਵੇਗਾ ਸਭ ਵਸਤੂ ਨਵੀਆਂ ਹੋਣਗੀਆਂ ਅਰ ਅਪਾਰ ਵਸਤ ਜੋ ਹੈ ਸੋਈ ਅਪਾਰ ਵਸਤ ਸ਼ਬਦ ਹੈ ਸੋ ਉਥੇ ਸ਼ਬਦ ਹੀ ਹੋਵੇਗਾ ਸੋ ਇਕ ਅਜੇਹੇ ਬੇਮੁਖ ਹੋਵਣਗੇ ਤਿਸਨੋ ਭੀ ਨਾਮ ਰਖਣਗੇ ਅਰ ਅਪਾਰ ਵਸਤ ਕਿਸੇ ਦੇ ਨਿੰਦਣੇ ਕੀ ਨਾਹੀਂ ਪਰ ਉਸਕੀ ਚੁਗਲੀ ਕਰਕੇ ਦੁਸ਼ਟਾਦਿਕ ਮਰਨਗੇ ਸਚਿਆਰਾਂ ਉੱਪਰ ਚੁਗਲੀ ਨਹੀਂ ਚਲਦੀ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੋ ਸੱਚੇ ਪਾਤਸ਼ਾਹ ਤੂੰ ਕੁਝ ਖਾਂਦਾ ਪੀਂਦਾ ਭੀ ਹੈਂ ਤਾਂ ਫੇਰ ਬਾਬੇ ਜੀ ਕਾ ਬੋਲਣਾ ਹੋਇਆ ਬੱਚਾ ਅਜਿਤਿਆ ਜਿਥੇ ਗੁਰੂ ਕਾ ਆਸਣ ਹੈ ਤਿਥੇ ਖਾਣਾ ਪੀਣਾ ਕੁਝ ਨਹੀਂ ॥ ਸਲੋਕ ॥ ਆਪੇ ਧੰਧੈ ਘਰਿ ਕਹੈ ਨਾ ਕੁਛ ਪੀਐ ਨ ਖਾਇ ॥ ਨੀਚਾ ਅੰਦਰ ਨੀਚ ਜਾਤਿ ਸਤਿਗੁਰੂ ਰਹੇ ਬਿਲਾਇ ॥ ਸਾਂਗੀ ਸਾਂਗ ਰਚਾਇਸੀ ਫੁਟੈ ਸਗਲ ਜਹਾਨ ॥ ਨਾਨਕ ਕੋਈ ਗੁਰਮੁਖ ਉਬਰੇ ਸ਼ਬਦ ਰਹੇ ਮਨ ਗਿਆਨ ॥੧੩ ॥ ਤਿਸਕਾ ਪ੍ਰਮਾਰਥ-ਭਾਈ ਅਜਿਤਿਆ ਜਿਥੇ ਗੁਰੂ ਕਾ ਆਸਣ ਹੈ ਤਿਥੇ ਖਾਣ ਪੀਣ ਕੁਛ ਨਹੀਂ ਉਥੇ ਸਚੋ ਹੀ ਸਚ ਹੈ ਸੋ ਨਾਮ ਹੈ ਉਸ ਨਾਮ ਸੰਗ ਪਰੀਚਿਆ ਰਹੇ ਹੋਰ ਕਿਸੇ ਦਾ ਰੀਝਾਇਆ ਨਹੀਂ ਰੀਝਦਾ ਉਥੇ ਪਾਪ ਪ੍ਰਕਿਰਤ ਕਾਈ ਨਾਹੀਂ ਅਤੇ ਨੀਚਾਂ ਅੰਦਰ ਨੀਚ ਜਾਤ ਹੈ ਸੋ ਕੀ ਉਹ ਆਪਣੀ ਆਪ ਜਣਾਵੇਗਾ ਨਹੀਂ ਹਉਮੈ ਤੇ ਅਹੰਕਾਰ ਦੂਰ ਕਰੇਗਾ ਸੰਤੋਖ ਖਿਮਾ ਨਸ਼ਟ ਉਸ ਕੀ ਜਾਤ ਹੈ ਉਥੇ ਹੀ ਸਤਿਗੁਰੂ ਜੀ ਕਾ ਬਾਸਾ ਹੋਇਆ ਅਤੇ ਜਿਥੇ ਇਹ ਤ੍ਰੈ ਵਸਤੂ ਹੋਵਨਗੀਆਂ

ਅਤੇ ਆਪ ਸੀਗਾਰ ਭੀ ਕਰਦਾ ਸਾਧਾਂ ਨਾਲ ਮਿਲ ਕਰ ਸਭ ਕੁਛ ਭੋਗਦਾ ਹੈ ਪਰ ਉਸ ਨੂੰ ਕੁਝ ਨਹੀਂ ਲੱਗਦਾ ਉਹ ਅਲਿਪਤ ਹੈ ਪਰ ਸਾਂਗ ਵਿਚ ਰਹੇਗਾ ਸਾਂਗ ਜੁਗ ਜੁਗ ਕਰਦਾ ਆਇਆ ਹੈ ਪਰ ਜੋ ਇਸ ਕਲੂ ਕਾਲ ਵਿਚ ਸਾਂਗ ਕਰੇਗਾ ਤਿਸਤੇ ਸਭ ਫਿਰ ਜਾਵੇਗੀ ਸੋ ਕੌਣ ਕੌਣ ਭੁਲਣਗੇ ਸਿਧ ਸਾਧਿਕ ਸਿਖ ਸਾਖੀ ਸਭ ਫਿਟ ਜਾਣਗੇ ਵਿਰਲਾ ਗੁਰਮੁਖ ਸਾਬਤ ਰਹੇਗਾ ਉਹ ਸ਼ਬਦ ਗੁਰੂ ਕਾ ਰਹੇਗਾ ਸ਼ਬਦ ਕਰਕੇ ਰਹੇਗਾ ਸ਼ਬਦ ਪਰ ਚਲੇਗਾ ਸ਼ਬਦ ਕਉ ਮੰਗੇਗਾ ਹੋਰ ਗੱਲਾਂ ਝੂਠ ਕਰ ਮੰਨੇਗਾ ਸੋਈ ਪੁਰਖ ਸਤਿਗੁਰੂ ਕਾ ਸਿਖ ਹੋਵੇਗਾ ਸਭ ਨਰਕਗਾਮੀ ਹੋਵਣਗੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਐਸਾ ਇਕ ਕੋਈ ਹੋਵੇਗਾ ਅਰ ਜੀ ਹੋਰਨਾਂ ਜੀਆਂ ਕੇ ਬਾਬ ਕੀ ਹੋਵੇਗਾ ਤਾਂ ਫੇਰ ਬਾਬੇ ਜੀ ਦਾ ਬੋਲਣਾ ਹੋਇਆ ॥ ਸਲੋਕ ॥ ਲੱਖ ਕਰੋੜੀ ਜੀਵਤੇ ਕੌਨ ਨਰਕ ਭੁੰਚਾਈਐ ॥ ਲਾਗੈ ਅੰਕ ਕਾਸੀਓ ਬਹੁ ਪੰਚਾਈਐ ॥ ਹੁਕਮ ਹੋਇਆ ਧਰਮਰਾਇ ਨੋ ਕਾਢੇ ਨਰਕ ਨਿਵਾਸ ॥ ਇਨਾਂ ਜੀਆਂ ਸਤਿਗੁਰੂ ਨਹੀਂ ਭੇਟਿਆ ਕਰਹਿ ਬ੍ਰਹਮੇ ਕੀ ਆਸ ॥ ਤਾ ਕਉ ਲੇਖ ਲਿਖਾਈਐ ਏਹ ਦਾਨੇ ਪਾਣੀ ਕਾ ਜੀਉ ॥ ਮਾਇਆ ਮਮਤਾ ਮੋਹਣੀ ਤਾਂ ਸਿਉਂ ਲਗਾ ਜੀਉ ॥ ਨਾਨਕ ਆਖਣ ਪੂਰਿਆ ਫਿਰ ਨਰਕ ਸਿਧਾਰਨ ਜੀਉ ॥ ੧੪ ॥

ਤਿਸਕਾ ਪ੍ਰਮਾਰਥ–ਸੁਣ ਭਾਈ ਅਜਿਤਿਆ–ਛਿੰਨਵੇਂ ਕਰੋੜੀ ਜੋ ਜੀਵ ਥੇ ਤਿਨ੍ਹਾਂ ਸਤਿਗੁਰੂ ਕੋ ਨ ਜਾਣਿਆ ਸੀ ਬ੍ਰਹਮ ਬ੍ਰਹਮ ਜਪਦਿਆਂ ਸਾਰੀ ਉਮਰ ਗੁਜ਼ਰ ਗਈ ਕਹਿਣ ਜੋ ਹਮ ਭੀ ਬ੍ਰਹਮ ਹੈਂ ਗੁਰੂ ਭੀ ਬ੍ਰਹਮ ਹੈ ਅਰ ਸਤਿਗੁਰ ਸਿਉਂ ਵਾਦ ਕਰਦੇ ਸੇ ਜੋ ਅਸੀਂ ਵੱਡੇ ਹਾਂ ਅਸਾਡੇ ਪੰਥ ਜੇਹਾ ਹੋਰ ਕੋਈ ਨਹੀਂ ਉਨ੍ਹਾਂ ਦਾਵਾ ਬੱਧਾ ਸੀ ਉਹ ਮਾਰ ਬਿਦਾਰ ਕਰਨੇਹਾਰੇ ਕਉ ਕੀਤੇ ਕੁੰਭੀ ਨਰਕ ਮੇਂ ਸਭ ਪਾਏ ਉਹਨਾਂ ਨੂੰ ਬਿਲਲਾਂਦਿਆਂ ਸਤਿਜੁਗ ਬੀਤਿਆ ਫੇਰ ਤ੍ਰੇਤੇ ਜੁਗ ਜਨਕ ਬਿਦੇਹੀ ਦੀ ਆਗਿਆ ਸਾਥ ਨਰਕੋਂ ਸੇ ਨਿਕਲੇ ਸੋ ਕਿਉਂ ਕਰ ਨਰਕੋਂ ਸੇ ਨਿਕਸੇ ਸੇ ਜਾਂ ਸਤਿਗੁਰੂ ਕੇ ਜਾਮ ਕਾ ਪਉਣ ਉਨ੍ਹਾਂ ਨੂੰ ਲੱਗਾ ਸੀ ਤਾਂ ਉਹ ਪੁਰਖ ਨਰਕੋਂ ਸੇ ਬਾਹਰ ਨਿਕਲੇ ਸੋ ਭਾਵੇਂ ਉਨ੍ਹਾਂ ਵਾਦ ਕੀਤਾ ਸੀ ਪਰ ਭਾਈ ਅਜਿਤਿਆ ਗੁਰੂ ਨਿਰਵੈਰ ਹੈ ਵੈਰ ਕਿਸੀ ਨਾਲ ਨਹੀਂ ਰਖਦਾ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਉਹ ਕਿਉਂ ਕਰ ਪਉਣ ਲੱਗੀ ਤਾਂ ਫੇਰ ਗੁਰੂ ਨਾਨਕ ਜੀ ਕਾ ਬੋਲਣਾ ਹੋਇਆ ਜਾਂ ਗੁਰੂ ਜਨਕ ਜੀ ਸਚਖੰਡ ਕੋ ਚਲੇ ਹੈਨ ਤਾਂ ਹੁਕਮ ਕੀਤੋ ਨੇ ਨਾਲੇ ਗਣ ਗੰਧ੍ਰਬ ਬਹੁਤ ਭਗਤ ਥੇ ਪੁਸ਼ਪ ਬਿਬਾਨ ਉਠਾਈ ਜਾਂਦੇ ਸੇ ਤਾਂ ਉਨ੍ਹਾਂ ਨੂੰ ਹੁਕਮ ਕੀਤੋ ਨੇ ਜੋ ਅਸਾਂ ਨੂੰ ਨਰਕੋਂ ਕੇ ਜੋ ਜੀਵ ਹਨ ਸੋ ਜਾਇ ਦਿਖ਼ਾਲੇ ਤਾਂ

ਉਨ੍ਹਾਂ ਭਗਤਾਂ ਅਰਦਾਸ ਕੀਤੀ ਸੱਚੇ ਪਾਤਸ਼ਾਹ ਤੁਸਾਂ ਨੂੰ ਨਰਕ ਸੁਰਗ ਨਾਲ ਕੀ ਕੰਮ ਹੈ ਤੁਸੀਂ ਸਚਖੰਡ ਕੋ ਚਲੋ ਤਾਂ ਫੇਰ ਹੁਕਮ ਕੀਤੋ ਨੇ ਅਸਾਂ ਤਾਂ ਏਹ ਤਮਾਸ਼ਾ ਦੇਖ ਕਰ ਚਲਣਾ ਹੈ ਤਾਂ ਗਣ ਹੁਕਮ ਮੰਨਕੇ ਲੈ ਚਲੇ ਤਾਂ ਅਗੋਂ ਪੁਕਾਰ ਆਂਵਦੀ ਸੀ ਨਰਕ ਦੇ ਜੀਅ ਬਹੁਤ ਕੁਰਲਾਂਵਦੇ ਹੈਸਨ ਪਰ ਜਿਉਂ ਗੁਰੂ ਜਨਕ ਕਾ ਬਿਬਾਣ ਨੇੜੇ ਆਇਆ ਤਾਂ ਉਹ ਜੀਅ ਸਭ ਚੁਪ ਕਰ ਗਏ ਧਰਮਰਾਇ ਆਸਣ ਛੋਡ ਕਰ ਭੰਨਾ ਤਾਂ ਉਹ ਚਿਤ੍ਰ ਗੁਪਤ ਭੀ ਨਾਲੇ ਭੰਨੇ ਤਾਂ ਫੇਰ ਗੁਰੂ ਜਨਕ ਜੀ ਉਹਨਾਂ ਨਰਕ ਕੇ ਜੀਆਂ ਸੇ ਪੂਛਾ ਤੁਸੀਂ ਜੋ ਕੁਰਲਾਂਵਦੇ ਸੇ ਜੋ ਹੁਣ ਕਿਉਂ ਸ਼ਾਂਤੀ ਆਈ ਤਾਂ ਉਹ ਨਰਕ ਕੇ ਜੀਅ ਬੋਲੇ ਜੋ ਜੀ ਤੇਰੇ ਜਾਮੇਂ ਕਾ ਜੋ ਸੀਤਲ ਪਉਣ ਲੱਗਾ ਹੈ ਤਾਂ ਅਸਾਂ ਨੂੰ ਸ਼ਾਂਤਿ ਆਈ ਹੈ ਤੇ ਤਪਤ ਬੁਝ ਗਈ ਹੈ ਅਰ ਜਮਦੂਤ ਅਸਾਂ ਨੂੰ ਮਾਰਦੇ ਥੇ ਸਭ ਨਸ ਗਏ ਹੈਂ ਤਾਂ ਹੁਕਮ ਹੋਇਆ ਜੋ ਇਹਨਾਂ ਕੋ ਬਾਹਰ ਕਾਢੋ ਤਾਂ ਸਤਿਗੁਰੂ ਸਜੇ ਪੈਰ ਦੇ ਅੰਗੂਠੇ ਨਾਲ ਛਿੰਨਵੇਂ ਕਰੋੜੀ ਅਤੇ ਬੀਸ ਲੱਖ ਜੀਵ ਨਰਕ ਵਿਚੋਂ ਕਾਢਸਨ ਤਾਂ ਧਰਮਰਾਇ ਨਿਰੰਕਾਰ ਜੀ ਅੱਗੇ ਆਇ ਪੁਕਾਰਿਆ ਜੋ ਜੀ ਇਕ ਮਹਾਂਪੁਰਖ ਆਇਆ ਹੈ ਜਿਸਕੋ ਜਨਕ ਬਿਦੇਹੀ ਕਹਿਤੇ ਹੈਂ ਉਸਨੇ ਜੋ ਨਰਕ ਕੇ ਜੀਵ ਹਨ ਸੋ ਸਭ ਨਰਕੋਂ ਬਾਹਰ ਕੱਢ ਬਹਾਏ ਜਿਉਂ ਤੁਮਾਰੀ ਆਗਜਾ ਹੋਵੇ ਤਾਂ ਫੇਰ ਸੱਚਾ ਨਿਰੰਕਾਰ ਜੀ ਬੋਲਿਆ ਹੇ ਧਰਮਰਾਇ ਉਸ ਮਹਾਂਪੁਰਖ ਕੋ ਕੁਛ ਨਹੀਂ ਕਹਿਣਾ ਜੇ ਉਹ ਚਾਹੇ ਤਾਂ ਨਰਕ ਹੀ ਦੂਰ ਕਰ ਦੇਵੇ ਪਰ ਉਸਕੋ ਰਾਜੀ ਰਖਣਾ ਹੈ ਤਾਂ ਧਰਮ ਰਾਇ ਹਾਥ ਜੋੜ ਕੇ ਅਰਦਾਸ ਕੀਤੀ ਜੀ ਫੇਰ ਸ੍ਰਿਸ਼ਟ ਕਾ ਬੰਧੇਜ ਕਿਉਂਕਰ ਚਲੇਗਾ ਤਾਂ ਫੇਰ ਨਿਰੰਕਾਰ ਦੀ ਆਗਿਆ ਹੋਈ ਜੋ ਹੇ ਧਰਮਰਾਇ ਤੂੰ ਉਸੀ ਭਗਤ ਪਾਸ ਜਾਇ ਜਿਉਂ ਕਰ ਰਾਜੀ ਹੋਵੇ ਤਿਵੇਂ ਕਰਨਾ ਤਾਂ ਧਰਮਰਾਇ ਸ੍ਰੀ ਸਤਿਗੁਰੂ ਅਗੇ ਆਇ ਹੱਥ ਜੋੜਕੇ ਖੜਾ ਹੋਇਆ ਅਤੇ ਅਰਦਾਸ ਕੀਤੀਓਸੁ ਜੋ ਜੀ ਮੇਹਰ ਵਾਨ ਇਹਨਾਂ ਜੀਆਂ ਵਡੇ ਅਣਗਿਣਤ ਹੀ ਪਾਪ ਕੀਤੇ ਹਨ ਜਾਂ ਉਸ ਵਕਤ ਸਤਿਗੁਰੂ ਨਿਰੰਕਾਰ ਨਾਲ ਧਿਆਨ ਕਰਕੇ ਤਪੱਸਿਆ ਕੀਤੀ ਹੈਸੀ ਜਾਂ ਤਾੜੀ ਗੁਰੂ ਜੀ ਮਹਾਰਾਜ ਨੇ ਖੋਹਲੀ ਤਾਂ ਧਰਮਰਾਇ ਜੋਗ ਆਖਿਓਸੁ ਹੇ ਧਰਮਰਾਇ ਇਹ ਤਪੱਸਿਆ ਸਵਾ ਘੜੀ ਕੀ ਜੀਵਾਂ ਕੋ ਮੁਜਰੇ ਦੀਜੈ ਪਾਪਾਂ ਕੇ ਬਦਲੇ ਇਨ੍ਹਾਂ ਕੀ ਖਲਾਸੀ ਕੀਜੈ ਤਾਂ ਧਰਮਰਾਇ ਤਮਾਉ ਕੀਤਾ ਤਪੱਸਿਆ ਏਕ ਧਾਰਨ ਮੰਡੀ ਜੀਵਾਂ ਦੇ ਪਾਪ ਏਕ ਧਾਰਨ ਮੰਡੇ ਤਾਂ ਤਪੱਸਿਆ ਭਾਰੀ ਹੋਈ ਜੀਵਾਂ ਕੇ ਪਾਪ ਹੌਲੇ ਨਾਮ ਕੀ ਮਹਿਮਾ ਜੋ ਅਗਮ ਹੈ ਫੇਰ ਜੀਵਾਂ ਕਉ ਸੁਰਗ ਮਹਿ ਪਾਇਆ ਤਾਂ ਉਥੇ ਭੁਖ ਨਾਲ ਲੱਗੇ ਕੁਰਲਾਣ ਤਾਂ ਫੇਰ ਗੁਰੂ ਜੀ

ਪੁਛਿਆ ਜੀ ਉਹਨਾਂ ਜੀਵਾਂ ਕਾ ਹੁਣ ਕੀ ਹਵਾਲ ਹੈ ਅੱਗੋਂ ਧਰਮਰਾਇ ਕਿਹਾ ਜੀ ਨਾ ਵੋਹ ਸੁਰਗ ਹਨ ਨਾ ਨਰਕ ਹੈਨ ਵੋਹ ਅੱਧ ਬੀਚ ਹੀ ਸਹਿਕਦੇ ਹਨ ਅੱਗੇ ਇਨ੍ਹਾਂ ਕੁਛ ਨਹੀਂ ਬੀਜਿਆ ਏਥੋਂ ਇਹਨਾਂ ਨੂੰ ਮਿਲੇ ਤਾਂ ਸਤਿਗੁਰੂ ਨਿਰੰਕਾਰ ਕਉ ਜਾਇ ਕਿਹਾ ਤਾਂ ਸੱਚੇ ਨਿਰੰਕਾਰ ਜੀ ਕਿਹਾ ਜੋ ਇਹ ਜੀਵ ਤੇਰੇ ਹਵਾਲੇ ਹੈ ਇਹਨਾਂ ਕੋ ਮ੍ਰਿਤ ਮੰਡਲ ਲੈ ਜਾਵਹੁ ਇਨ੍ਹਾਂ ਕੋ ਨਾਮ ਦਾਨ ਇਸ਼ਨਾਨ ਦ੍ਰਿੜ੍ਹਾਵਹੁ ਤਾਂ ਇਨ੍ਹਾਂ ਜੀਆਂ ਕਾ ਉਧਾਰ ਹੋਵੇ ਤਾਂ ਫੇਰ ਸਤਿਗੁਰੂ ਅਰਦਾਸ ਕੀਤੀ ਜੀ ਇਹ ਦਾਣੇ ਪਾਣੀ ਕੇ ਜੀਵ ਹੈਨ ਇਨ੍ਹਾਂ ਕਾ ਰਿਜ਼ਕ ਵੀ ਲਿਖਿਆ ਮਿਲੇ ਜੋ ਇਹਨਾਂ ਦਾ ਖਰਚ ਹੈਂ ਤਾਂ ਫੇਰ ਸੱਚੇ ਨਿਰੰਕਾਰ ਕਿਹਾ ਹੇ ਜਨਕ ਇਨ੍ਹਾਂ ਦਾ ਰਿਜ਼ਕ ਵੀ ਤੇਰੇ ਹਵਾਲੇ ਹੈ ਤਾਂ ਫੇਰ ਸਤਿਗੁਰੂ ਜੀ ਅਰਦਾਸ ਕੀਤੀ ਜੀ ਗਰੀਬ ਨਿਵਾਜ਼ ਤੇਰੀ ਕੋਠੜੀ ਵਿਚ ਸਭ ਕੁਛ ਹੈ ਤਾਂ ਨਿਰੰਕਾਰ ਕੀ ਆਗਿਆ ਹੋਈ ਜੋ ਤੂੰ ਜਾਹ ਮੇਰਾ ਸਿੱਖ ਹੋਇਆ ਇਹ ਸਭ ਜੀਵ ਤੇਰੇ ਸਿੱਖ ਹੋਏ ਤਾਂ ਨਿਰੰਕਾਰ ਦੀ ਥਾਪੀ ਲੈਕਰ ਇਸ ਸੰਜੋਗ ਸਤਿਗੁਰੂ ਜਾਮਾ ਪਹਿਨਿਆ ਇਸ ਵਾਸਤੇ ਜਗ ਮੇਂ ਆਇਆ ਪਰ ਬੱਚਾ ਅਜਿਤਿਆ ਜਿਸਦੇ ਪੂਰੇ ਭਾਗ ਹੋਣਗੇ ਸੋ ਪੁਰਖ ਸੁਧਰਨਗੇ ਮਾਇਆ ਮਮਤਾ ਕੇ ਲੋਕ ਹਨ ਜਿਤਨੇ ਤਾਈਂ ਮੇਰਾ ਜਾਮਾ ਰਹੇਗਾ ਦਸਾਂ ਮਹਿਲਾਂ ਤਾਈਂ ਜਾਮਾ ਹਾਜ਼ਰ ਰਖੇਗਾ ਅਤੇ ਦਸ ਜਾਮੇ ਤਾਂ ਮੇਰਾ ਹੀ ਸਰੂਪ ਅਰ ਮੇਰੀ ਹੀ ਜੋਤ ਹੋਵੇਗੀ ਪਿਛੇ ਧੁੰਧੂਕਾਰ ਪੈ ਜਾਵੇਗਾ ਆਪੋ ਆਪਣੇ ਮਤ ਚਲਣਗੇ ਗੁਰੂ ਇਕੋ ਹੋਵੇਗਾ ਮਤ ਬਹੁਤੇ ਹੋਇ ਜਾਣਗੇ ਹਰ ਮਤ ਕੀ ਨਿੰਦਿਆ ਕਰੇਗਾ ਵਰਜਣਹਾਰ ਕੋਈ ਨਾ ਹੋਵੇਗਾ ਕੋਈ ਇਕ ਸਮਦਰਸੀ ਸਤਿਗੁਰ ਕਾ ਸਿਖ ਹੋਵੇਗਾ ਨਹੀਂ ਤਾਂ ਹੋਰ ਸਭ ਸਿੱਖਾਂ ਦੀ ਹੀ ਨਿੰਦਿਆ ਕਰਨਗੇ ਅਤੇ ਬੇਮੁਖ ਹੋਵਨਗੇ ਸੋ ਫੇਰ ਨਰਕਗਾਮੀ ਕਰੀਅਨਗੇ ਜੋ ਸਤਿਗੁਰ ਕੇ ਸ਼ਬਦ ਕਉ ਨਾ ਜਾਨਣਗੇ ਸੋ ਨਿਰਾਸ ਹੋਵਣਗੇ ਉਹ ਬਿਧਿ ਇਹਨਾਂ ਜੀਆਂ ਕੇ ਸਿਰ ਉਲਟਦੀ ਨਹੀਂ ਅਗੇ ਸਤਿਗੁਰੂ ਨੂੰ ਜੋ ਭਾਵੇ ਸੋ ਹੋਇ ॥ ਸਲੋਕ ॥ ਭਗਤਾਂ ਕੋ ਆਗਿਆ ਭਈ ਲਾਹਾ ਲਹਿ ਅਮੋਲ ॥ ਆਏ ਜਗ ਮਹਿ ਸਾਧ ਜਨ ਨਾਮ ਅਜਾਚੀ ਤੋਲ ॥ ਦੀਵਾ ਸ਼ਬਦ ਜਲਾਇਆ ਖਰਪੈ ਖਰਪੈ ਬੇਦ ॥ ਸਬਦ ਗੁਰੂ ਤੇ ਵੀਛੁੜੇ ਕੂੜ ਕਮਾਵੈ ਅੰਧ ॥ ਕਾਮ ਕਸਉਟੀ ਹਥ ਕਰੀ ਸੰਗ ਤਿਰੀਆ ਸੇ ਮੋਹ ॥ ਨਾਨਕ ਕੂਕ ਸੁਨਾਇਅਨ ਨ ਮਿਲਿਆ ਪ੍ਰਭ ਸੋਇ ॥੧੫॥ ਤਿਸਕਾ ਪ੍ਰਮਾਰਥ–ਬੱਚਾ ਅਜਿਤਿਆ ਭਗਤਾਂ ਨੂੰ ਆਗਿਆ ਹੈ ਜੋ ਤੁਸੀਂ ਜਗ ਮਹਿ ਜਾਵੋ ਤੁਸੀਂ ਜਾਇਕੇ ਮੇਰਾ ਨਾਮ ਦ੍ਰਿੜ੍ਹਾਵਹੁ ਜਗ ਸੋ ਹੈ ਹੋ ਅੰਧ ਗੁਬਾਤ ਹੈ ਮਾਇਆ ਕਾ ਅੰਧ ਹੈ ਜਾਇਕੇ ਸ਼ਬਦ ਦਾ ਦੀਵਾ ਜਗਾਇਓ ਜੋ ਤਿਮਰ ਅੰਧੇਰਾ ਮਿਟ ਜਾਵੇ ਰੁਸ਼ਨਾਈ ਹੋਵੇ

ਅਰ ਅਮੋਲ ਵਸਤ ਜੋ ਹੈ ਸੋ ਅਤੋਲ ਹੈ ਜੋ ਜਾਇਕੇ ਆਪ ਭੀ ਜਪੇ ਤੇ ਸੰਸਾਰ ਕੋ ਭੀ ਦ੍ਰਿੜਾਵਹੁ ਤਾਂ ਸੰਸਾਰ ਕੀ ਭੀ ਗਤਿ ਹੋਵੇ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥ ਸੰਸਾਰ ਵਿਖੇ ਆਏ ਜਨਮ ਲਿਓਨੇ ਉਨ੍ਹਾਂ ਕੋ ਇਹ ਮਿਲਿਆ ਨਾਮ ਦਾਨ ਇਸ਼ਨਾਨ ਗਿਆਨ ਭਾਉ ਭਗਤ ਦਇਆ ਜਤ ਸਤ ਸੰਤੋਖ ਖਿਮਾਂ ਗਰੀਬੀ ਸੀਲ ਸੰਜਮ ਸੇਵਾ ਟਹਿਲ ਇਹ ਵਸਤ ਉਨ੍ਹਾਂ ਭਗਤਾਂ ਨੂੰ ਮਿਲੀਆਂ ਸੋ ਲੈ ਕੇ ਜਗ ਵਿਚ ਆਏ ਸਤਿਗੁਰ ਆਪ ਸਦਾਏ ਤਿਨ੍ਹਾਂ ਨਾਲ ਸਤਿਗੁਰੂ ਕਾ ਵਾਸ ਹੋਇਆ ਜੋ ਕੋਈ ਉਨ੍ਹਾਂ ਨਾਲ ਮਿਲੇਗਾ ਸਤਿਗੁਰੂ ਕੋ ਪਾਵੇਗਾ ਅਰ ਕੋਈ ਉਨ੍ਹਾਂ ਕਾ ਕਿਹਾ ਨਾ ਕਰੇਗਾ ਤਿਨਾਂ ਕੋ ਸਤਿਗੁਰੂ ਨਾ ਮਿਲੇਗਾ ਉਹ ਅੱਗੇ ਬੰਨ੍ਹ ਬਹਾਲੀਏਂਗੇ ਦੁਖ ਪਾਵੇਂਗੇ ਉਨਕੋ ਸ਼ਬਦ ਭੀ ਨਾ ਲੱਗੇਗਾ ਅਰ ਜੋ ਕੁਛ ਥੋੜ੍ਹਾ ਬਹੁਤ ਕਮਾਵਣਗੇ ਸੋ ਭੀ ਨਿਸਫਲ ਜਾਵੇਗਾ ਤਿਨ ਕਉ ਸ਼ਬਦ ਭੁਲ ਜਾਵੇਗਾ ਸੇਵਾ ਥਾਇ ਨਾ ਪਵੇਗੀ ਉਹ ਕੂੜ ਕਪਟ ਕਮਾਵਨਗੇ ਇਸਤਰੀ ਸੇ ਮੋਹ ਲਗਾਵਾਣਗੇ ਕਰਮ ਕਮਾਵਣਗੇ ਜੋ ਗੱਲਾਂ ਮਨਾਂ ਕੀਤੀਆਂ ਹੈਣ ਸੋਈ ਕਮਾਵਣਗੇ ਤਿਨ੍ਹਾਂ ਪੁਰਖਾਂ ਕੋ ਸਤਿਗੁਰੂ ਕਾ ਮੇਲ ਨਹੀਂ ਹੋਵੇਗਾ ਉਹ ਨਿਰਾਸ ਹੀ ਜਾਵਣਗੇ ਮਨੁਖ ਜਨਮ ਨੂੰ ਪਾਇਕੇ ਜਿਉਂ ਕੋਈ ਪ੍ਰਦੇਸ ਵਿਚ ਧਨ ਖਟਦਾ ਹੈ ਅਤੇ ਬਦਅਮਲੀ ਕਰਕੇ ਖੋਂਵਦਾ ਹੈ ਤਿਉਂ ਉਨ੍ਹਾਂ ਦੀ ਸੇਵਾ ਭਾਉ ਖੋਈ ਜਾਵੇਗੀ ਆਸਾ ਉਨ੍ਹਾਂ ਦੀ ਪੂਰੀ ਨਾ ਹੋਵੇਗੀ ਸੋ ਜੀਅ ਨਿਰਾਸ ਜਾਹਿੰਗੇ ਫੇਰ ਨਰਕ ਹੀ ਪਈਅਨਗੇ। ਕਹੁ ਨਾਨਕ ਆਸਾਂ ਨਾ ਪੂਰੀਆਂ ਫਿਰ ਨਰਕ ਸਿਧਾਏ ਜੀਅ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਛਿਨ ਮੈਂ ਕਰੋੜੀ ਬੀਜ ਜਿਥੋਂ ਕਢਿਆ ਫੇਰ ਤਿਥਾਊਂ ਪਾਇਆ ਤਾਂ ਸੱਚੇ ਪਾਤਸ਼ਾਹ ਜੋ ਤੇਰੇ ਸ਼ਬਦ ਸਾਖੀ ਲਿਖਦੇ ਪੜ੍ਹਦੇ ਸੇ ਪਰ ਜੀ ਆਪ ਇਹ ਕਹੁ ਲਿਖੇ ਪੜੇ ਕਾ ਇਹਨਾਂ ਕੋ ਕੁਛ ਫਲ ਹੱਥ ਆਵੇਗਾ ਕਿ ਨਾਹੀਂ ਤਾਂ ਫੇਰ ਬਾਬੇ ਜੀ ਕਾ ਬੋਲਣਾ ਹੋਇਆ॥ ਸਲੋਕ॥ ਹੈ ਬਬੇਕ ਏਹ ਨਾਹੀਂ ਦੀਸੈ ਕਪਟੀ ਭਗਤ॥ ਰਾਗ ਪਾਇ ਰਾਗਣੀ ਗਾਵੈ ਕਿਸੇ ਨ ਆਵੈ ਗੁਰ ਕੀ ਮਤ॥ ਸਰਪਾਹੁ ਅੰਤਰ ਲੈ ਧਾਰੈ ਜੀਵਣ ਕੀ ਇਹ ਗਤਿ॥ ਕਹੁ ਨਾਨਕ ਪ੍ਰਭ ਅਗਮ ਅਗੋਚਰ ਕਉਣ ਜੁਗਤ ਤਾਂ ਕੀ ਹੋਇ ਭਗਤ॥ ੬॥ ਤਿਸਕਾ ਪ੍ਰਮਾਰਥ-ਤਾਂ ਸੁਣ ਭਾਈ ਅਜਿਤਿਆ ਕਲਜੁਗ ਵਿਚ ਧਰਮ ਛੀਨ ਹੋਇਗਾ ਧਰਮ ਹੋਵਣਾ ਨਾ ਪਾਵੇਗਾ ਭਗਤੀ ਜੇ ਕੋਈ ਕਰੇਗਾ ਸੋ ਕਪਟ ਕੀ ਕਰੇਗਾ ਸੋ ਆਪਣੀ ਪਰਾਲਭਧ ਦੇ ਵਾਸਤੇ ਕਰੇਗਾ ਜੋ ਹਉਂ ਵਡਾ ਕਹਾਵਾਂ ਸੰਸਾਰ ਸਭ ਮੰਨੇ ਅਨਰਾਗ ਜੋ ਹੈ ਸ਼ਬਦ ਹੈ ਅਰ ਰਾਗਨੀ ਜੋ ਹੈ ਸੋ ਰੁਜ਼ਗਾਰ ਹੈ ਉਹ ਆਪਣੇ ਰੁਜ਼ਗਾਰ ਕੇ ਵਾਸਤੇ ਗਾਵਨ ਪੜ੍ਹਨਗੇ ਜਿਥੇ ਕੁਛ ਹੱਥ

ਆਵੇਗਾ ਤਿਥੇ ਹੀ ਸੁਨਾਵਣਗੇ ਅਤੇ ਖਾਵਣ ਪੀਵਣ ਕੇ ਮੇਲੇ ਹੋਵਣਗੇ ਗੁਰੂ ਕਾ ਅਰਥ ਕੋਈ ਵਿਰਲਾ ਹੀ ਜਾਣੇਗਾ ਸੰਸਾਰ ਸਭ ਸੁਆਦੇ ਹੀ ਲੱਗ ਜਾਵੇਗਾ ਅਰ ਸ਼ਬਦ ਕੋਈ ਵਿਰਲਾ ਹੀ ਖੋਜੇਗਾ ਅਰ ਸਤਿਗੁਰੂ ਕੀ ਮਤ ਖਰੀ ਉਚੀ ਹੈ ਸੋ ਕੋਟਾਂ ਮਧੇ ਹੋਵਸੀ ਸੋ ਮਤ ਕੇਹੀ ਹੈ ਨਾਮ ਦਾਨ ਇਸ਼ਨਾਨ ਸਤ ਸੰਤੋਖ ਸੀਲ ਸੰਜਮ ਜਪ ਤਪ ਧਰਮ ਭਾਉ ਭਗਤਿ ਗਰੀਬੀ ਟਹਿਲ ਇਹ ਸਤਿਗੁਰੂ ਕੀ ਮਤ ਹੈ ਕਾਮ ਕ੍ਰੋਧ ਅਹੰਕਾਰ ਲੋਭ ਧ੍ਰੋਹ ਮੋਹ ਪਰਨਿੰਦਾ ਕਬੁਧ ਹਿਰਸ ਤ੍ਰਿਸ਼ਨਾ ਇਹ ਛੱਡਣੀਆਂ ਹਨ ਅਤੇ ਜੇ ਕੋਈ ਸਿਖ ਸੰਤ ਗੁਰੂ ਕਾ ਨਾਉਂ ਧ੍ਰੀਕ ਹੈ ਸਭ ਕੀ ਟਹਿਲ ਕਰਨੀ ਤੇ ਕੋਈ ਏਹ ਹੁਕਮ ਮੰਨੇ ਕਮਾਵੇ ਦਰਸ਼ਨ ਲੱਗੇ ਸ਼ਬਦ ਮਨ ਵਾਸਤੇ ਤਾਂ ਤਿਸੀ ਪਾਹੁ ਲੱਗਦਾ ਹੈ ਉਹ ਬੁਰਿਆਂ ਕਰਮਾਂ ਤੇ ਸ਼ਰਮਿੰਦਾ ਹੈ ਜਾਂ ਬੁਰਿਆਂ ਕਰਮਾਂ ਤੇ ਸ਼ਰਮਾਯਾ ਅਰ ਗੁਰਾਂ ਕੇ ਉਪਦੇਸ਼ ਤੇ ਚਲਿਆ ਇਸ ਮਨੁੱਖ ਕਉ ਰੰਗ ਲੱਗਦਾ ਹੈ ਉਹ ਜੀਂਵਦਿਆਂ ਹੀ ਗਤਿ ਕਉ ਪ੍ਰਾਪਤ ਹੋਯਾ ਅਰ ਜੇ ਕਮਾਵੇ ਕੁਛ ਨਹੀਂ ਤਾਂ ਕਿਉਂ ਕਰ ਪਹੁੰਚੇ ਇਸਕੀ ਜਾਂ ਜੁਗਤ ਭੁਗਤ ਹੋਵੇ ਨਹੀਂ ਤਾਂ ਕਿਉਂ ਕਰ ਮਿਲਾਵਾ ਹੋਵੇ॥ ਕਹੁ ਨਾਨਕ ਪ੍ਰਭ ਅਗਮ ਅਗੋਚਰ ਕਉਣ ਜੁਗਤ ਤਾਂਕੀ ਇਹ ਭਗਤਿ॥ ਤਾਂ ਫੇਰ ਸਤਿਗੁਰੂ ਜੀ ਕਾ ਬੋਲਣਾ ਹੋਯਾ ਸੁਣ ਭਾਈ ਅਜਿਤਿਆ ਅਜਿਹਾ ਵਕਤ ਆਵਸੀ ਜੋ ਘਰ ਮੰਜੀਆਂ ਪਾਇ ਬਹਿਸਨ ਅਰ ਗੁਰੂ ਸਦਵਾਸਣ ਉਹਨਾਂ ਦੇ ਪਿਛੇ ਸੰਸਾਰ ਲੱਗ ਜਾਵੇਗਾ ਤਾਂ ਉਹਨਾਂ ਮੰਜੀਆਂ ਦੇ ਬਾਦ ਏਹੋ ਹੋਵੇਗਾ। ਸਲੋਕ॥ ਪਦ ਨਿਰਬਾਨ ਰਹੈ ਬਿਹੰਗਮ ਦੇਖ ਦੇਖ ਬਿਸਮਾਈ॥ ਬਾਂਧੇ ਮੋਹ ਮਾਇਆ ਕੇ ਬੰਧਨ ਵੁਹ ਲੱਗੇ ਗੁਰੂ ਕਹਾਈ॥ ਚਕਨਾਚੂਰ ਕਰੈ ਗੁਰ ਪੂਰਾ ਤਾਂ ਕਾ ਲੇਖ ਨ ਮਿਟਿਆ ਜਾਇ॥ ਮੁਸਲਮਾਨਾ ਸਿਫਤ ਸਰੀਅਤ ਸਾਚੇ ਕੀ ਵਡਿਆਈ॥ ਕਹੁ ਨਾਨਕ ਧੁੰਧੂਕਾਰ ਵਰਤੈ ਅਲਹ ਅਗਮ ਖੁਦਾਈ॥ ੭॥ ਤਿਸਕਾ ਪ੍ਰਮਾਰਥ- ਪਰ ਗੁਰੂ ਹੈ ਬਿਹੰਗਮ ਪ੍ਰਮੇਸ਼ਰ ਕਾ ਰੂਪ ਹੈ ਇਹ ਜੁਗਤ ਗੁਰੂ ਦੇਖ ਬਿਗਸੇਗਾ ਅਰ ਨਿਰਬਾਨ ਹੈ ਜੋ ਹੈ ਸੋ ਨਿਰਲੇਪ ਹੈ ਜਿਉਂ ਮੁਰਗਾਬੀ ਦੇ ਪਰ ਨਹੀਂ ਭਿਜਦੇ ਤਿਉਂ ਵੁਹ ਮਾਯਾ ਮੋਹ ਤੋਂ ਨਿਰਬਾਨ ਰਹਿਸਨ ਮਾਯਾ ਮੋਹ ਕੀ ਗ੍ਰਹਿਸਤ ਕੁਟੰਬ ਦੁਨੀਆਂ ਕਾ ਜੋ ਬਿਉਹਾਰ ਤਿਸ ਸਾਥ ਮੋਹ ਨ ਲਗਾਵੇਗਾ ਤਾਂ ਸ੍ਰੀ ਪਾਰਬ੍ਰਹਮ ਕੇ ਜਸ ਸਿਉਂ ਰਚੇਗਾ ਬਾਂਧੇ ਮੋਹ ਮਾਇਆ ਕੇ ਫਾਂਧੇ ਸੋ ਅਜਿਹੇ ਬਹੁਤੇ ਗੁਰੂ ਹੋਵਣ ਉਨ੍ਹਾਂ ਕਾ ਮਨ ਮਾਇਆ ਗ੍ਰਹਿਸਤ ਸਿਉਂ ਲੱਗਾ ਰਹੇਗਾ ਅਰ ਉਹ ਅਵਰ ਕਰਮ ਹੀ ਕਰਨਗੇ ਸੋ ਕੈਸੇ ਕਰਮ ਕਰਸਨ ਜੋ ਕਿਸੇ ਜੁਗ ਨਹੀਂ ਹੋਏ ਸੋ ਉਹ ਬਦਰਾਹ ਚਲਣਗੇ ਅਤੇ ਸੰਸਾਰ ਓਨਾਂ ਨੰ ਪਜੇਗਾ ਸੋ ਕੌਣ ਹੋਣਗੇ ਘਰ ਘਰ ਗੁਸਾਈ ਹੋਇ

ਬਹਿਸਨ ਵੁਹ ਗੁਰਸਿਖ ਨਰਕਗਾਮੀ ਹੋਵਸਣ ਗੁਰੂ ਵੀ ਅਰ ਸਿਖ ਭੀ ਵਿਕਰਮ ਹੀ ਕਰਨਗੇ ਸੋ ਪੁਰਖ ਹਨੇਰੇ ਖੂਹ ਵਿਚ ਪਾਈਅਨਗੇ ਜਿਤਨੇ ਭੇਖ ਹਨ ਤਿਨਾਂ ਦਾ ਇਹ ਵਰਤਾਰਾ ਹੋਇ ਵਰਤੇਗਾ ਅਤੇ ਕਲਜੁਗ ਅਜੇਹੀ ਕਰੇਗਾ ਸ਼ਾਸਤ੍ਰ ਗਾਇਤ੍ਰੀ ਤਰਪਨ ਇਕਾਦਸ਼ੀ ਤੀਰਥ ਵਡੇ ਵਡੇ ਸੌਣ ਸੰਜੋਗ ਤਿਨ੍ਹਾਂ ਕੋ ਮੰਨੇਗਾ ਕੋਈ ਨਹੀਂ ਇਹ ਵਰਤਾਰਾ ਵਰਤ ਜਾਵਸੀ ਏਸ ਸੰਸਾਰ ਵਿਖੇ ਕੌਣ ਗੁਰੂ ਕਹਾਇਅਨਗੇ ਜੋਗੀ ਸੰਨਿਆਸੀ ਜੰਗਮ ਬ੍ਰਹਮਚਾਰੀ ਬ੍ਰਾਹਮਣ ਇਹ ਕਲਜੁਗ ਵਿਖੇ ਗੁਰੂ ਕਹਾਇਅਨਗੇ ਤਿਨ੍ਹਾਂ ਕੀ ਬਾਬ ਇਹ ਹੋਵੇਗੀ॥ ਚਕਨਾਚੂਰ ਕਰੇ ਗੁਰ ਪੂਰਾ ਤਾਕਾ ਲੇਖ ਨਾ ਮਿਟਿਆ ਜਾਈ॥ ਉਨ੍ਹਾਂ ਦੇ ਬਾਬ ਇਹ ਹੋਵੇਗਾ ਸੋ ਮਿਟਣੇ ਕਾ ਨਾਹੀਂ ਅਰ ਇਕ ਜੋ ਬੰਦਾ ਸਾਹਿਬ ਦਾ ਉਠੇਗਾ ਤਿਸਦਾ ਨਾਮ ਬੈਰਾਗੀ ਹੋਵੇਗਾ ਸੋ ਸਤਿਗੁਰ ਕੇ ਹੁਕਮ ਸਿਉਂ ਉਠੇਗਾ ਸਤਿਗੁਰੂ ਉਸਨੂੰ ਆਪਣੀ ਬੰਦਗੀ ਬਖਸ਼ਣਗੇ ਉਹ ਅਕਾਲ ਪੁਰਖ ਕੋ ਜਾਣਸੀ ਅਰ ਦੂਸਰੇ ਕੋ ਜਾਨੇਗਾ ਨਹੀਂ ਜਹਾਂ ਝੂਠ ਹੋਵੇਗਾ ਸੋ ਉਸਕੇ ਹਵਾਲੇ ਕਰੀਏਂਗਾ ਸੋ ਪਾਰਬ੍ਰਹਮ ਕੇ ਹੁਕਮ ਸਾਥ ਚਕਨਾਚੂਰ ਕਰੇਗਾ ਜਿਤਨੀਆਂ ਝੂਠੀਆਂ ਠਉਰਾਂ ਹਨ ਤੀਰਥ ਮੜੀਆਂ ਦੇਹੁਰੇ ਪੀਰਾਂ ਕੇ ਟਿਕਾਣੇ ਰਾਜ ਜੋਗ ਕੀਆਂ ਠਉਰਾਂ ਜਹਾਂ ਜਹਾਂ ਝੂਠ ਹੋਵੇਗਾ ਸੋ ਸਜਾਇ ਪਾਵਹਿੰਗੇ ਉਸ ਵਕਤ ਧੁੰਧੂਕਾਰ ਵਰਤੇਗਾ ਅਲਹ ਅਗਮ ਖੁਦਾਈ ਸੇ ਖੁਦਾਇ ਸ਼ਬਦ ਹੀ ਨੂੰ ਜੋ ਅਲਖ ਅਗੰਮ ਕੀ ਖਬਰ ਦੇਂਦਾ ਹੈ ਅਗੋਂ ਹੀ ਆਖਦਾ ਹੈ ਜੋ ਇਉਂ ਹੋਵੇਗੀ ਪਰ ਕੋਈ ਵਿਰਲਾ ਹੀ ਜਾਣੇਗਾ ਪੜਨਗੇ ਪਰ ਕਮਾਵਣਗੇ ਨਾਹੀਂ ਤਾ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੋ ਸੱਚੇ ਪਾਤਸ਼ਾਹ ਕਿਛੁ ਉਸਨੂੰ ਮਿਲਿਆ ਫਲ ਹੋਵਸੀ ਕਿ ਨਾਹੀਂ ਤਾਂ ਫੇਰ ਸਤਿਗੁਰੂ ਕਾ ਬੋਲਨਾ ਹੋਇਆ॥ ਸਲੋਕ॥ ਉਪਜੀ ਰੀਤਿ ਪ੍ਰੀਤਿ ਮੁਨ ਉਪਜੀ ਭਏ ਦਇਆਲੂ ਗੁਸਾਈਂ॥ ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰ ਜਲ ਉਪਜੇ ਰਹੇ ਸਮਾਈ॥ ਤੂਟੇ ਪੰਖ ਪਾਤ ਜਿਉਂ ਤੂਟੈ ਤੂਟੀ ਤਰਵਰ ਡਾਲੀ॥ ਕਹੁ ਨਾਨਕ ਜਬ ਜਗ ਉਲਟਾਨਾ ਸਾਧੂ ਭਏ ਸੁਆਲੀ॥ ੧੯॥ ਤਿਸਕਾ ਪ੍ਰਮਾਰਥ-ਤਾਂ ਸੁਣ ਭਾਈ ਅਜਿਤਿਆ ਜਾਂ ਆਪ ਦਿਆਲ ਹੁੰਦਾ ਹੈ ਸਾਧਾਂ ਕੇ ਮਿਲਨੇ ਕੋ ਪ੍ਰੀਤਿ ਉਪਜਦੀ ਹੈ ਸਾਧੂ ਕੇ ਮਿਲਨੇ ਪਰ ਇਸਦੀ ਗਤਿ ਸੰਸਾਰ ਪਾਸੋਂ ਨਿਆਰੀ ਹੁੰਦੀ ਹੈ ਸਾਧੂ ਅਰ ਪ੍ਰਮੇਸ਼ਰ ਵਿਚ ਭੇਦ ਕੁਛ ਨਹੀਂ ਜਿਉਂ ਬੂੰਦ ਸਾਗਰ ਮਹਿ ਮਿਲ ਜਾਤੀ ਹੁੰਦੀ ਹੈ ਪਰ ਜਾਂ ਭਗਤਿ ਪ੍ਰੀਤ ਕਰ ਅਰਦਾਸ ਕਰੇਂਗੇ ਜੋ ਅਸਾਨੂੰ ਦਰਸ਼ਨ ਆਪਣਾ ਦੇਹ ਤਾਂ ਜੁਗ ਪਰਵਾਨ ਹੋਇਕੇ ਦਰਸ਼ਨ ਦੇਵੇਗਾ ਸਚੀ ਵਡਿਆਈ ਸਤਿਗੁਰੂ ਕੀ ਪ੍ਰਾਪਤੀ ਹੋਵੇਗੀ ਉਸਤਤ ਹੋਵੇਗੀ ਪਰ ਜੋ ਪੁਰਖ ਤੁਟਨਗੇ ਸੋ

ਫੇਰ ਨਾਹੀਂ ਮਿਲਣਗੇ ਜੈਸੇ ਪੰਛੀ ਕੇ ਪਰ ਤੂਟਦੇ ਹਨ ਉਹ ਨਹੀਂ ਲੱਗਦੇ ਫੇਰ ਨਵੇਂ ਸਿਰੇ ਉਗਦੇ ਹਨ ਤਿਉਂ ਨਵੇਂ ਸਿਰੇ ਖੇਤ ਜਮਾਵੇਗਾ ਸਾਧਾਂ ਹੀ ਕੇ ਸੁਆਲ ਕਰ ਉਸ ਸਮੇਂ ਦਰਸ਼ਨ ਹੋਵਸੀ ਅਰ ਕਰੜਾ ਦੀਵਾਨ ਲੱਗੇਗਾ ਪਹੁੰਚਣੇ ਕੋਈ ਨਾ ਪਾਵੇਗਾ॥ ਸਲੋਕ॥ ਐਸਾ ਪਾਸਾ ਢਾਲਸੀ ਦੂਰ ਦੀਵਾਨ ਅਭਗ॥ ਨਵਤਨ ਜਾਮਾਂ ਪਹਿਨਤੇ ਭਏ ਅਲਖ ਅਲਗ॥ ਇਕ ਕਚੇ ਇਕ ਪਕਿਆ ਗੁਰਮੁਖਿ ਭਏ ਨਿਹਾਲ ॥ ਤੂਟਨ ਸੇਈ ਨਾਨਕਾ ਜੋ ਤੋੜੇ ਆਪ ਦਿਆਲ॥ ੧੯ ॥ ਤਿਸਕਾ ਪ੍ਰਮਾਰਥ॥ ਦੂਰ ਦੀਬਾਨ ਅਭਗ ਕਹੈ॥ਅਜਿਹਾ ਪਾਸਾ ਢਾਲੇਗਾ ਦੁਨੀਆਂ ਤੇ ਦੂਰ ਰਹੇਗਾ ਦੀਬਾਣ ਜੋ ਹੈ ਅਭਗ ਲੱਗੇਗਾ ਤੁਟਣੇ ਕਾ ਕਦੇ ਨਾਹੀਂ ਅਰ ਇਕ ਕਚੇ ਇਕ ਪਕਿਆਂ ਸੋ ਕੀ ਹੈ ਪਕੇ ਤਾਂ ਗੁਰਮੁਖ ਜੋ ਤੁਟਣੇ ਕੇ ਨਾਹੀ ਗੁਰਮੁਖ ਕਹਿਣਗੇ ਜੋ ਇਹ ਪੂਰਨ ਪੁਰਖ ਅਬਿਨਾਸੀ ਇਸ਼ਟ ਕਾ ਕਰਤਾ ਕਰਨੇਹਾਰਾ ਹੈ ਅਰ ਜੋ ਕਚੇ ਹੋਵਨਗੇ ਸੋ ਭਰਮਾਈਅਨਗੇ ਸੋ ਕਹਿਣਗੇ ਜੋ ਇਹ ਰਾਜਾ ਹੈ ਅਰ ਗੁਰਮੁਖ ਸਿਖ ਜੋਸ਼ ਸੱਚੇ ਗੁਰੂ ਕੇ ਪਿਆਰੇ ਹੈਨ ਉਨਕੋ ਭੀ ਨਿੰਦਨਗੇ ਤਿਨ ਕੋ ਸਤਿਗੁਰੂ ਆਪ ਤੋੜ ਸੁਟੇਗਾ॥ਤੂਟਨ ਸੇਈ ਨਾਨਕਾ ਜੋ ਤੋੜੇ ਆਪ ਦਿਆਲ॥ਸਭ ਉਸੀ ਦਿਆਲ ਪੁਰਖ ਕਾ ਕਾਰਨ ਹੋਂਦਾ ਹੈ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਵੋਹ ਦਿਆਲ ਪੁਰਖ ਕੇਵਡ ਹੈ ਤਾਂ ਫੇਰ ਸਤਿਗੁਰ ਕਾ ਬੋਲਨਾ ਹੋਯਾ॥ਸਲੋਕ॥ ਬਲ ਉਪਜੈ ਨਾ ਬਲ ਖਿਸੈ ਤਾਂ ਕੋ ਰੋਮ ਰੋਮ ਪਰਗਾਸ॥ ਭੇਜੇ ਆਏ ਪਾਰਬ੍ਰਹਮ ਕੋ ਮਤਿ ਕੇ ਹੋਇ ਤੁਮਾਰੇ ਦਾਸ॥ਪਾਹੁ ਲਗਾਇਆ ਸਤਿਗੁਰੂ ਰੰਗ ਚਲੂਲਾ ਜਗ॥ਨਾਨਕ ਪਕੜੀ ਓਟ ਜਨ ਨਾ ਪੋਹੇ ਜਮ ਮਗ॥੨੦॥ਤਿਸਕਾ ਪ੍ਰਮਾਰਥ॥ਸੁਣ ਭਾਈ ਅਜਿਤਿਆ ਵੋਹ ਪਾਰਬ੍ਰਹਮ ਜੋ ਹੈ ਸੋ ਵਡਾ ਪ੍ਰਬਲ ਹੈ ਅਤੇ ਦਿਨੋ ਦਿਨ ਬਲਵੰਤ ਹੁੰਦਾ ਹੈ ਪਰ ਉਸ ਕੀ ਕੀਮਤਿ ਕੋਈ ਨਹੀਂ ਕਰ ਸਕਦਾ ਜੋ ਕੇਵਡ ਹੈ ਪਰ ਇਕ ਨਿਸ਼ਾਨੀ ਹੈ ਉਸ ਕੋ ਜੋ ਸਾਧ ਹੈਨ ਤਿਸ ਕੋ ਰੋਮ ਰੋਮ ਪਰਗਾਸ ਹੁੰਦਾ ਹੈ ਉਸਕੋ ਇਕ ਪਲ ਨਾਹੀਂ ਵਿਸਰਤਾ ਵੋਹ ਪਲ ਪਲ ਖਿਨ ਖਿਨ ਸਾਸ ਗਿਰਾਸ ਵਿਖੇ ਉਸੀ ਕਾ ਧਿਆਨ ਧਰਤੇ ਹੈਨ ਇਕ ਪਲ ਭੀ ਉਨ੍ਹਾਂ ਕੋ ਨਾਹੀਂ ਖਿਸਕਦਾ ਸਦਾ ਹੀ ਉਸਕੇ ਸਾਥ ਰਹਿਤੇ ਹੈਂ ਅਰ ਦਿਨ ਬਾਲਾ ਹੈਂ ਬਢਤਾ ਨਹੀਂ ਸੰਤ ਹੀ ਜਾਨਤੇ ਹੈਨ ਸੰਤ ਜੋ ਹੈਨ ਪਾਰਬ੍ਰਹਮ ਕਾ ਰੂਪ ਹੈਨ ਵੋਹ ਪਾਰਬ੍ਰਹਮ ਕੇ ਭੇਜੇ ਆਂਵਦੇ ਹੈਨ ਪਾਰਬ੍ਰਹਮ ਕੀ ਆਗਿਆ ਹੋਤੀ ਹੈ ਜੋ ਤੁਸੀਂ ਜਗ ਮਹਿ ਜਾਵਹੁ ਪਾਰ ਲੰਘਾਵਉ ਨਾਮ ਕਾ ਉਪਦੇਸ਼ ਦ੍ਰਿੜਾਵਹੁ ਜੋ ਸੰਸਾਰ ਤੁਮਾਰਾ ਦਾਸ ਹੋਵੇ ਪਾਹੁ ਜੋ ਹੈ ਸੋ ਉਪਦੇਸ਼ ਹੈ ਸੋ ਉਪਦੇਸ਼ ਸ਼ਬਦ ਹੀ ਹੈ ਜਿਨ੍ਹਾਂ ਕੋ ਸ਼ਬਦ ਕਾ ਪਾਹੁ ਲੱਗਦਾ

ਹੈ ਸੰਸਾਰ ਤੇ ਨਿਆਰਾ ਹੁੰਦਾ ਹੈ ਤਿਸਕਾ ਖਰਾ ਰੰਗ ਚਲੂਲ ਹੋਵੇਗਾ ਫੇਰ ਏਹ ਦੁਨੀਆਂ ਨਾਲ ਨਹੀਂ ਰਲਦਾ ਸੁਣ ਭਾਈ ਅਜਿਤਿਆ ਜੋ ਕੋਈ ਉਸਦੀ ਓਟ ਪਕੜਦਾ ਹੈ ਤਿਸਕੋ ਕੋਈ ਪਿਆਸ ਨਹੀਂ ਹੋਂਦੀ ਵੋਹ ਪੁਰਖ ਜਮ ਕੀ ਤਰਾਸ ਸੇ ਭੀ ਬਚਤਾ ਹੈ। ਨਾਨਕ ਪਕੜੀ ਟੇਕ ਜਨ ਨਾ ਪੋਹੈ ਜਮ ਮਗ॥ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਤੇਰਾ ਬੋਲਣਾ ਹੋਇਆ ਸੀ ਜੋ ਸਾਧ ਕੀ ਓਟ ਪਕੜੇ ਤਾਂ ਜਮ ਕੀ ਤ੍ਰਾਸ ਦੂਰ ਹੁੰਦੀ ਹੈ ਤਾਂ ਫੇਰ ਗੁਰੂ ਜੀ ਕਾ ਬੋਲਣਾ ਹੋਇਆ ਸਾਧੂ ਕੀ ਓਟ ਏਹ ਹੈ ਜੋ ਸਾਧਾਂ ਦੇ ਕਹੇ ਪਰ ਚਲਨਾ ਤੇ ਕਾਮ ਤੇ ਰਹਿਤ ਹੋਣਾ ਝੂਠ ਨਾ ਬੋਲਣਾ ਪਰਾਈ ਨਿੰਦਾ ਨਹੀਂ ਕਰਨੀ ਤਾਂ ਸਾਧਾਂ ਦੇ ਮਿਲਣੇ ਕਾ ਫਲ ਹੁੰਦਾ ਹੈ ਅਰ ਜੇ ਕਹੇ ਪਰ ਨਾ ਚਲੇ ਤਾਂ ਸਾਧ ਆਪਣਾ ਬਚਨ ਖਸ ਲੈਂਦੇ ਹਨ॥ ਸਲੋਕ॥ ਜੈਸੀ ਲਹਿਰ ਸਮੁੰਦਰ ਕੀ ਸਤਿਗੁਰ ਕੀਨੋ ਵਾਕ॥ ਬਚਨ ਹਮਾਰਾ ਫੇਰ ਕਹੁ ਹਮ ਤੁਮ ਕੈਸਾ ਸਾਕ॥ ੨੨॥ ਤਿਸਕਾ ਪ੍ਰਮਾਰਥ॥ ਸਮੁੰਦਰ ਜੋ ਹੈ ਸੋ ਸਤਿਗੁਰ ਹੈ ਉਸ ਕੀ ਲਹਿਰ ਜੋ ਹੈ ਸੋ ਸ਼ਬਦ ਹੈ ਜਿਉਂ ਸਮੁੰਦਰ ਦੀ ਲਹਿਰ ਨਾਲ ਮੋਤੀ ਹੀਰਾ ਲਾਲ ਲਛਮੀ ਬੰਨੇ ਆਇ ਪਉਂਦੀ ਹੈ ਇਸਕੀ ਨਿਆਈਂ ਜਿਸ ਕੇ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ ਸੋ ਸਾਧ ਹੁੰਦਾ ਹੈ ਅਤੇ ਜੇਕਰ ਸ਼ਬਦ ਦੀ ਕੀਮਤ ਜਾਨੇ ਨਾਹੀਂ ਤਾਂ ਉਸ ਕਉਡੀ ਬਦਲੇ ਲਾਲ ਵੇਚ ਲੈਂਦਾ ਹੈ ਜਿਸਕੀ ਨਿਆਈਂ ਅਜੇਹੇ ਸਿਖ ਹੋਵਨ ਜੋ ਸ਼ਬਦ ਕੋ ਵੇਚਨਗੇ ਉਸ ਵਕਤ ਉਸਕੀ ਕੀਮਤ ਨ ਜਾਨਣਗੇ ਤਾਂ ਉਹਨਾਂ ਪਾਸੋਂ ਸ਼ਬਦ ਕਾ ਸਾਕ ਟੁਟ ਜਾਵੇਗਾ ਜਿਨਾਂ ਸ਼ਬਦਾਂ ਕਾ ਕਿਹਾ ਮੰਨਿਆਂ ਨਹੀਂ ਉਨ੍ਹਾਂ ਨਾਲ ਕੀ ਸਾਕ ਬਚਨ ਹਮਾਰਾ ਫੇਰਦੇ ਹੈਨ ਹਮਾਰਾ ਉਹ ਕੈਸਾ ਸਾਕ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੋ ਉਹ ਕੌਣ ਸਾਇਤ ਹੋਵੇਗੀ ਤਾਂ ਫੇਰ ਸ੍ਰੀ ਸਤਿਗੁਰੂ ਜੀ ਕਾ ਬੋਲਣਾ ਹੋਯਾ॥ ਸਲੋਕ॥ ਸਿਧੀ ਮੰਡਲ ਮੰਡਿਆ ਬੈਠਾ ਤਾੜੀ ਲਾਇ॥ ਹਾਥੀ ਖੱਪਰ ਤੇ ਸਿਰ ਟੋਪੀ ਜਨਮ ਬਿਰਥਾ ਜਾਇ॥ ਆਇਆ ਗੁਰੂ ਨ ਜਾਣਨੀ ਕੀਤਾ ਮੁਖਹਿ ਅਲਾਇ॥ ਮੁਹਿ ਕਾਲੇ ਦੋਜਕ ਸਟੀਅਨ ਲੱਖ ਚੁਰਾਸੀ ਹੀ ਪਾਇ॥ ਅਚਲ ਆਵੈ ਨਾਨਕਾ ਸੁ ਨਰਕਪੁਰੀ ਕੋ ਜਾਇ॥ ੨੨॥ ਤਿਸਕਾ ਪ੍ਰਮਾਰਥ॥ ਸੁਣ ਬੱਚਾ ਅਜਿਤਿਆ ਸਿਖ ਜੋ ਹੈ ਸੋ ਤਾਂ ਸਤਿਗੁਰੂ ਕੇ ਤਾਲਬ ਸੇ ਜਬ ਉਹ ਆਵੇਗਾ ਅਰ ਗੁਰੂ ਕਾ ਜਾਮਾ ਅਲੋਪ ਹੋਇ ਜਾਵੇਗਾ ਤਾਂ ਕੌਣ ਹੋਵਣਗੇ ਕੋਈ ਗ੍ਰਿਹਸਤੀ ਕੋਈ ਫਕੀਰ ਹੋਵੇਗਾ ਮੰਡਲ ਜੋ ਮੰਡਨਗੇ ਸੋ ਆਪੋ ਆਪਣੇ ਆਸਣ ਸਵਾਰ ਬੈਠਨਗੇ ਅਰ ਸਿਰ ਟੋਪੀਆਂ ਪਈਆਂ ਤੇ ਕਿਹਾ ਮੈਂ ਉਦਾਸੀ ਹੋਂ ਸੋ ਉਦਾਸੀ ਕੀ ਹੈ ਜੋ ਇਨ੍ਹਾਂ ਗੱਲਾਂ ਸੇ

ਉਦਾਸ ਹੋਵੇ ਪੈਹਲੇ ਮਾਯਾ ਤੇ ਗ੍ਰਿਹਸਤ ਤੇ ਦੁਨੀਆਂ ਕੇ ਗੁਰੂ ਹੋਇ ਦਿਸਨਗੇ ਦਾਤਾਂ ਕਰ ਕਰ ਉਪਦੇਸ਼ ਕਰਨਗੇ ਅਰ ਇਸਤ੍ਰੀਆਂ ਜਹਾਨ ਤੇ ਕਾਮ ਕ੍ਰੋਧ ਲੋਭ ਮੋਹ ਫ਼ਿੰਦਾ ਬਖੀਲੀ ਤ੍ਰਿਸ਼ਨਾਂ ਜੋ ਇਨ ਤੇ ਉਦਾਸ ਹੋਵੇਗਾ ਤਾਂ ਉਦਾਸੀ ਜਾਨਣਾ ਨਹੀਂ ਤਾਂ ਉਨ੍ਹਾਂ ਤੋ ਭੇਖ ਕੋ ਮਰਣ ਪਰਯੰਤ ਨਹੀਂ ਮੰਨਣਾ ਪਰ ਹੁਣ ਬੱਚਾ ਅਜਿਹਾ ਵਕਤ ਆਵੇਗਾ ਜੋ ਉਹ ਦੁਨੀਆਂ ਨਾਲ ਮੋਹ ਕਰਨਗੇ ਅਰ ਕਹਿਣਗੇ ਹਮ ਫਕੀਰ ਹੈਂ ਅਜਿਹਾ ਸਮਾਂ ਭੀ ਆਵੇਗਾ ਉਸ ਵਕਤ ਕੋਈ ਗੁਰੂ ਉਨ੍ਹਾਂ ਪਾਸ ਆਵਸੀ ਤਾਂ ਵੋਹ ਪਛਾਨ ਨ ਸਕਣਗੇ ਤੇ ਸਗੋਂ ਮੂੰਹੋਂ ਬੁਰਾ ਬੋਲਣਗੇ ਕਹਿਣਗੇ ਕਿ ਇਹ ਕੌਣ ਹੈ ਗੁਰੂ ਅਸਾਂਡੇ ਨਾਲ ਹੈ ਅਤੇ ਆਪੋ ਆਪਣੀ ਭਾਖਿਆ ਬੋਲਸਨ ਅਤੇ ਗੁਰੂ ਕੋ ਪਛਾਣ ਨਾ ਸਕਣਗੇ ਕਿ ਭਰਮਸਣ ਤਾਂ ਵੁਹ ਗੁਰੂ ਤੇ ਵਿਛੜਸਨ ਪਰ ਇਕ ਅਜਿਹੇ ਭੀ ਸਿੱਖ ਦ੍ਰਿੜ ਬੁਧੀ ਵਾਲੇ ਹੋਵਸਨ ਜੋ ਉਹਨਾਂ ਦਾ ਕਿਹਾ ਮੰਨਸਨ ਸ਼ਬਦ ਦੇ ਕਹੇ ਪਰ ਚਲਸਨ ਅਰ ਉਹ ਭੀ ਭਰਮਾਵਣੇ ਵਾਲੇ ਕੇ ਮੂੰਹ ਕਾਲੇ ਹੋਵਸਨ ਅਤੇ ਫੇਰ ਚੁਰਾਸੀ ਵਿਚ ਸਟਸਨ ਤੇ ਨਰਕਗਾਮੀ ਹੋਵਸਨ॥ ਅਚਲ ਆਵੈ ਨਾਨਕਾ ਸੋ ਨਰਕਪੁਰੀ ਕਉ ਜਾਇ॥ ਫਿਰ ਬੋਲਣਾ ਹੋਯਾ ਇਹ ਕੀ ਹੈ ਇਨ੍ਹਾਂ ਥੀਂ ਭੀ ਵਡੇ ਭੁਲਸਨ॥ ਸਲੋਕ॥ ਹਰਿ ਉਪਜੈ ਹਰਿ ਖਪ ਗਏ ਕਈ ਰਾਮ ਅਵਤਾਰ॥ ਬ੍ਰਹਮੇ ਕੋਈ ਕਈ ਜੁਗ ਬੀਤੇ ਮਾਧੋ ਕ੍ਰਿਸ਼ਨ ਮੁਰਾਰਿ॥ ਦਰ ਦਰਵਾਨ ਕਰੈ ਬੇਨੰਤੀ ਅੰਤ ਨ ਪਾਰਾਵਾਰ॥ ਕਹੁ ਨਾਨਕ ਏਹ ਸਭ ਜਗ ਡੁਬਾ ਝੂਠਾ ਮੋਹ ਪਿਆਰ॥ ੨੩॥ ਤਿਸਕਾ ਪ੍ਰਮਾਰਥ॥ ਉਹ ਹਰਿ ਉਪਾਇ ਹਰਿ ਖਪਾਏ ਕਈ ਬਾਰ ਹਰਿ ਹੀ ਨਾਮ ਰਖਾਯਾ॥ਕਈ ਜੁਗ ਬ੍ਰਹਮੇ ਕੋਟ ਹੀ ਹੂਏ ਅਰ ਕਈ ਬਾਰ ਮਾਧੋ ਕ੍ਰਿਸ਼ਨ ਮੁਰਾਰ ਸਦਾਯਾ॥ ਅਪਰ ਅਪਾਰ ਹੈਨ ਅਪਨੀ ਕੀਮਤ ਆਪ ਹੀ ਜਾਣਤਾ ਹੈ ਸੰਗ ਜੁਗ ਜੁਗ ਕਰਦਾ ਆਯਾ ਹੈ ਅਰ ਦਰਵਾਨ ਉਸਕੇ ਕਉਣ ਹੈਨ ਕਈ ਅਸੰਖ ਭਗਤ ਕਈ ਅਸੰਖ ਸਿੱਖ ਸੰਤ ਸਿਧ ਸਾਧਿਕ ਦੇਵਤੇ ਉਸ ਕੇ ਦਰਵਾਨ ਹੈਨ ਸੋਦਰ ਉਸਦਾ ਸ਼ਬਦ ਹੈ ਸੋ ਉਹ ਦਰ ਖੜੇ ਰਹਿੰਦੇ ਹੈਨ ਮਤ ਕਿਸੇ ਸਮੇਂ ਕਿਤੇ ਸਾਇਤ ਆਉਂਦਾ ਹੋਵੇ ਦਰਸ ਹੋਇ ਤਾਂ ਮੁਕਤ ਹੋਵਨਿ ਉਹਨਾਂ ਨੇ ਵੀ ਖਬਰ ਨਾਹੀਂ ਬੇਸ਼ੁਮਾਰ ਕੀ ਜੇ ਕਿਤ ਵਕਤ ਆਉਂਦਾ ਹੈ ਅਤੇ ਇਹ ਜੋ ਹੈ ਸੋ ਤਾਂ ਮਾਇਆ ਨਾਲ ਰਚ ਰਹਿਆ ਹੈ ਸੋਈ ਸਿਧ ਡੂਬਾ ਹੈ ਕਹੁ ਨਾਨਕ ਇਹ ਸਭ ਜਗ ਝੂਠਾ ਮਾਇਆ ਮੋਹ ਪਿਆਰ॥ਤਾਂ ਫਿਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਇਹ ਸਭ ਜਗਤ ਜਹਾਨ ਜੋ ਬਿਨਾਸੀ ਹੈ ਅਰ ਇਹ ਜੋ ਜੋਗ ਪਾਵਤੇ ਹੈਂ ਸਭੇ ਸੁਆਦ ਤਜਕੇ ਉਨਾਂ ਦੀ ਇਕ ਜੁਗਤ ਹੈ ਤਾਂ ਫਿਰ ਸ੍ਰੀ ਗੁਰੂ ਕਾ ਬੋਲਣਾ

ਹੋਇਆ ॥ ਸਲੋਕ ॥ ਜੋ ਉਪਜੈ ਸੋ ਖਪੈ ਜੋਗੀਸਰ ਲਾਇ ਬੈਠੇ ਬਿਭੂਤ ॥ ਜੋਗ ਜੁਗਤ ਕੀ ਸਾਰ ਨਾ ਜਾਣੈ ਗੁਰਸਬਦੀ ਨਾਹੀਂ ਪ੍ਰੀਤਿ ॥ ਰਸ ਕਸ ਸੁਆਦਿ ਹਭੇ ਤਜ ਛੋਡਿਹ ਫੀਕਾ ਖਾਇ ਅਲੂਣਾ ॥ ਕਹੁ ਨਾਨਕ ਇਨ੍ਹਾਂ ਜੋਗ ਨਾ ਪਾਯਾ ਜਿਉਂ ਉਦਰ ਚਲੂਣਾ ॥ ੨੪ ॥ ਤਿਸਕਾ ਪ੍ਰਮਾਰਥ ॥ ਜੋ ਉਪਜਿਆ ਹੈ ਸੋ ਸਭ ਖਪੇਗਾ ਝੂਠ ਖਪੇਗਾ ਸੱਚ ਸਦਾ ਕਾਇਮ ਹੈ ਸੋਈ ਸੱਚ ਕੋ ਦੇਖ ਕਰ ਖਿਝਦਾ ਹੈ ਜਿਸਕੋ ਸੱਚ ਪਾਵਣੇ ਦੀ ਬਿਧ ਨਹੀਂ ਆਂਵਦੀ ਬਿਨਾਂ ਸਤਿਗੁਰੂ ਸਚ ਨਾਹੀਂ ਪਿਆ ਅਤੇ ਇਹ ਭੇਖ ਜੋ ਹੈ ਸੋ ਆਪੋ ਆਪ ਕੋ ਧਾਵਤੇ ਹੈਨ ਅਰ ਕਹਿਤੇ ਹੈਂ ਹਮ ਤਪਸੀ ਹਾਂ ਤਪੱਸਿਆ ਕਾ ਗੁਮਾਨ ਕਰਦੇ ਹੈਨ ਆਪ ਕੋ ਗੁਰੂ ਕਹਾਵਤੇ ਹੈਨ ਅਰ ਜੋਗ ਜੁਗਤ ਕੀ ਸਾਰ ਨਹੀਂ ਜਾਨਤੇ ਅਰ ਸਤਿਗੁਰੂ ਕੇ ਸ਼ਬਦ ਕੀ ਪਹੁੰਚ ਨਹੀਂ ਪਾਵਤੇ ਅਰ ਜੋਗ ਜੀ ਜੁਗਤ ਕੀ ਹੈ ਸੋ ਗੁਰੂ ਕਾ ਸ਼ਬਦ ਹੈ ਸੋ ਕਮਾਵੇ ਤੇ ਜੋਗ ਕੀ ਜੁਗਤ ਪਾਵੇ ਸ਼ਬਦ ਸੱਚ ਹੈ ਪਰ ਸ਼ਬਦ ਬਿਨਾਂ ਸਭ ਝੂਠ ਹੈ ਸੋ ਜਿਸ ਪੁਰਸ਼ ਕੋ ਸਚ ਸ਼ਬਦ ਕੀ ਖਬਰ ਨਹੀਂ ਪੜਤੇ ਸੋ ਸਚ ਕਿਆ ਚਾਲ ਹੈ ਅਰ ਰਸ ਕਸ ਸੁਆਦ ਛੋਡਤੇ ਹੈਨ ਅਰ ਜੋਗ ਕੀ ਜੁਗਤ ਨਹੀਂ ਜਾਨਤੇ ਜੋਗ ਜੋ ਹੈ ਸਚ ਸ਼ਬਦ ਹੈ ਜਦ ਸੱਚੇ ਸ਼ਬਦ ਕੋ ਕਮਾਵੇਗਾ ਤਬ ਜੋਗ ਕੀ ਜੁਗਤ ਕੋ ਪਾਵੇਗਾ ਆਸ ਕਰਕੇ ਮੰਨੇ ਸੰਤੋਖ ਕਰਕੇ ਬਹੇ ਅਰ ਨਾਮ ਕਾ ਅਹਾਰ ਕਰੇ ਤਬ ਜੋਗ ਕੀ ਜੁਗਤ ਕੋ ਪਾਵੇ ਇਹ ਜੋ ਫਕੀਰ ਅਲੂਣਾ ਖਾਤੇ ਹੈਨ ਇਹ ਅਲੂਣਾ ਨਹੀਂ ਇਨ ਕੋ ਜਗ ਕੀ ਸਾਰ ਨਹੀਂ ਅਤੇ ਜੋ ਜੋਗੀ ਤਪਸੀ ਕਹਾਵਤੇ ਹੈਨ ਸੋ ਸਭ ਨਰਕ ਮਹਿ ਪਈਅਹਿੰਗੇ ਤਾਂ ਫਿਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਤੂੰ ਗੁਰੂ ਹੈਂ ਤੇਰੇ ਪਾਸ ਅਰਦਾਸ ਹੈ ਤਦ ਗੁਰਮਤਿ ਉਸ ਸਮੇਂ ਦ੍ਰਿੜਾਵਣੀ ਤਾਂ ਫਿਰ ਸਤਿਗੁਰੂ ਕਾ ਬੋਲਣਾ ਹੋਇਆ ॥ ਸਲੋਕ ॥ ਸਤਿਗੁਰ ਸੇਤੀ ਅਰਦਾਸ ਕਰ ਜਿਨ ਸਤਿਗੁਰ ਜਾਪਾ ॥ ਕਿਆ ਕੋ ਆਖੇ ਆਖ ਵਖਾਣੈ ਉਹ ਪੂਰਨ ਪੁਰਖ ਬਿਧਾਤਾ ॥ ਜਨਮ ਜਨਮ ਕਾ ਪ੍ਰਾਣੀ ਨਿਤ ਉਠ ਕਰ ਅਰਦਾਸ ॥ ਕਹੁ ਨਾਨਕ ਮਨੂਆ ਬਿਰਥਾ ਜਮਪੁਰ ਬਧਾ ਜਾਸ ॥ ੨੫ ॥ ਤਿਸਕਾ ਪ੍ਰਮਾਰਥ ॥ ਸੁਣ ਭਾਈ ਅਜਿਤਿਆ ਸਤਿਗੁਰੂ ਪਾਸ ਜੋ ਅਰਦਾਸ ਕਰਨਗੇ ਸੋ ਮਾਇਆ ਕੀਆਂ ਵਡਿਆਈਆਂ ਅਰ ਪਤ ਰਾਜ ਮੰਗਨਸਨ ਜੋ ਅਸੀਂ ਦੁਨੀਆਂ ਮਹਿੰ ਵਡੇ ਹੋਵਹਿ ਸੰਸਾਰ ਹੀ ਕੇ ਸੁਖ ਮੰਗਸਨ ਤਿਨ੍ਹਾਂ ਪੁਰਖਾਂ ਸਤਿਗੁਰੂ ਨਾ ਜਾਤਾ ਕਿਉਂ ਕਰ ਨਾ ਜਾਤਾ ਜੋ ਸਤਿਗੁਰੂ ਪਾਸੋਂ ਨਾਮ ਦਾਨ ਨਾ ਮੰਗਿਆ ਟਹਿਲ ਨਾ ਮੰਗੀ ਅਤੇ ਸਤਿਗੁਰੂ ਕੇ ਘਰ ਤਾਂ ਸਭ ਕਿਛੁ ਹੈ ਜੇਹੀ ਕੋਈ ਇਛਾ ਕਰ ਆਂਵਦਾ ਹੈ ਤੇਹਾ ਫਲ ਪਾਇੰਦਾ ਹੈ ਬਿਨਾਂ ਸਤਿਗੁਰੂ ਕੀ ਦੀਖਿਆ ਪਾਪ ਨਹੀਂ

ਉਤਰਦੇ ਅਰ ਫਲ ਜੋ ਹੈਨ ਬਿਨਾ ਸਤਿਗੁਰੂ ਤੇ ਵੋਹ ਭੀ ਕੋਈ ਨਹੀਂ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਵੋਹ ਕਵਨ ਗੁਣ ਹੈ ਜਿਨ੍ਹਾਂ ਕਰਕੇ ਪਾਪ ਉਤਰਦੇ ਹੈਨ ਤਾਂ ਫੇਰ ਬਾਬੇ ਜੀ ਕਾ ਬੋਲਣਾ ਹੋਯਾ॥ ਸਲੋਕ॥ ਨਾਨਕ ਨਾਉਂ ਨਿਰੰਕਾਰ ਹੈ ਆਪ ਨਿਰੰਜਨ ਦੇਉ॥ ਕਈ ਜੁਗ ਵਰਤਾਰਾ ਵਰਤਿਆ ਆਪਣਾ ਆਪ ਸਮੇਉ॥ ਖੇਲੇ ਬਿਗਸੇ ਜਗ ਮੈਂ ਅਲਖ ਨ ਲਖਿਆ ਜਾਇ॥ ਤ੍ਰਿਭਵਨ ਸੋਝੀ ਤਿਸ ਕਉ ਜੋ ਮਾਰਗ ਦੇਇ ਬਤਾਇ॥ ਪੁਤ੍ਰ ਕਲਤ੍ਰ ਸਭ ਬੰਧਨਾ ਰਹੇ ਨਿਆਰਾ ਆਪ॥ ਅਲਖ ਨਿਰੰਜਨ ਆਪ ਹੈ ਨ ਤਿਸ ਮਾਇ ਨ ਬਾਪ॥ ਤਪੇ ਤਪੀਸਰ ਜੋਗੀਆ ਗੋਰਖ ਕਈ ਅਨੇਕ॥ ਜਿਨ ਖੋਜਿਆ ਤਿਨ ਪਾਇਆ ਨਾਨਕ ਸਤਿਗੁਰੁ ਏਕ॥੨੬॥ ਤਿਸਕਾ ਪ੍ਰਮਾਰਥ॥ ਗੁਰੂ ਅਰ ਨਿਰੰਕਾਰ ਏਕ ਹੀ ਜੋਤ ਹੈ ਕਈ ਜੁਗ ਵਰਤਾਰਾ ਵਰਤਦਾ ਆਯਾ ਹੈ ਸੋ ਇਸੀ ਜੁਗ ਮਹਿ ਖੇਲਤਾ ਬਿਗਸਤਾ ਹਾਜ਼ਰ ਹੈਨ ਕੋਈ ਉਸ ਕਉ ਲਖ ਸਕਤਾ ਨਹੀਂ ਜੋ ਏਹ ਗੁਰੂ ਹੈ ਪਰ ਜੋ ਓਸਦੇ ਮਾਰਗ ਚਲਤਾ ਹੈ ਤਿਸਕੋ ਤ੍ਰਿਭਵਨ ਕੀ ਸੋਝੀ ਆਂਵਦੀ ਹੈ ਤਾਂ ਜਨਮ ਜਨਮ ਕੇ ਪਾਪ ਮਿਟ ਜਾਂਦੇ ਹੈਂ ਤਾਂ ਲੇਖਾ ਨਿਬੜਤਾ ਹੈ ਕੁਲਾਂ ਕਾ ਉਧਾਰ ਹੋਤਾ ਹੈ ਉਸਦਾ ਮਾਰਗ ਜੋ ਹੈ ਸੋ ਦੁਨੀਆਂ ਤੇ ਨਿਰਮੋਹ ਹੈ ਪੁੱਤਰ ਕਲੱਤਰ ਸਨਬੰਧ ਦੁਨੀਆਂ ਕੇ ਸਭ ਹੋਵਸਨ ਵੋਹ ਸਭਨਾਂ ਤੇ ਨਿਆਰਾ ਹੋਵੇਗਾ ਉਸਕਾ ਨਾਉਂ ਅਲਖ ਨਿਰੰਜਨ ਹੈ ਉਸਕੋ ਲਖ ਸਕੇਗਾ ਕੋਈ ਨਹੀਂ ਸਾਂਗ ਕਰ ਭਰਮਾਏਗਾ ਅਰ ਆਪਣਾ ਛਡੇਗਾ ਨਾਹੀਂ ਬਾਣਾ ਉਸਕਾ ਕਿਆ ਹੈ ਸ਼ਬਦ ਹੈ ਸੋ ਸ਼ਬਦ ਹੀ ਤੇ ਪਾਈਏਗਾ ਅਰ ਕਈ ਤਪੀਸ਼ਰ ਜੋਗੀਸ਼ਰ ਗੁਰੂ ਕਹਾਵਸਨ ਪਰ ਸਚ ਕੋਈ ਵਿਰਲਾ ਹੀ ਖੋਜੇਗਾ ਜਹਾਂ ਸੱਚ ਹੋਵੇਗਾ ਤਹਾਂ ਸਤਿਗੁਰੂ ਕਾ ਵਾਸਾ ਹੋਵੇਗਾ ਸੋ ਕਉਣ ਸੱਚ ਮਾਇਆ ਮੋਹ ਤੇ ਰਹਿਤ ਹੋਵੇਗਾ ਪਰ ਵੋਹ ਸਮਾਂ ਆਵੇਗਾ ਤਾਂ ਸਭ ਸੋਖ ਲਵੇਗਾ॥ਸਲੋਕ॥ਸੋਖੇ ਸਾਗਰ ਤੁਰਤ ਸਭ ਰਹੈ ਪਦ ਨਿਰਬਾਣੀ॥ ਓਹੋ ਇਸ ਵਿਸ਼ਵਾਸ ਤੇ ਵਿਗੁਤੇ ਪ੍ਰਾਣੀ॥੨੭॥ ਤਿਸਕਾ ਪ੍ਰਮਾਰਥ- ਸੁਣ ਬੱਚਾ ਇਕ ਸਮਾਂ ਅਜਿਹਾ ਆਵਸੀ ਸਤਿਗੁਰੂ ਸੰਗਤ ਕੋ ਸੋਖ ਲਵੇਗਾ ਤਾਂ ਉਹ ਪ੍ਰਾਣੀ ਵਿਗਸਾ ਹਾਰ ਜਾਵੇ ਤਦ ਕਬੁਧ ਉਪਜੇਗੀ ਜੋ ਮੂੰਹੋਂ ਆਖਸਨ ਅਸੀਂ ਸਿਖ ਬਾਬੇ ਨਾਨਕ ਕੇ ਹਾਂ ਤੇ ਜੋ ਮੇਰਾ ਵਾਸਤਾ ਪਾਵੇਗਾ ਸੋ ਤਿਸਕੋ ਨਾ ਮੰਨਣਗੇ ਮੇਰਾ ਨਾਉਂ ਨਾ ਮੰਨਣਗੇ ਅਰ ਸਿਖ ਕਹਿਣਗੇ ਉਹ ਬੇਮੁਖ ਨਰਕ ਪਾਈਅਨਗੇ ਕਿਉਂ ਜੋ ਉਨ੍ਹਾਂ ਕੋ ਮੇਰਾ ਸ਼ਬਦ ਸੁਣਿਆਂ ਲੱਗੇਗਾ ਨਹੀਂ ਜਿਉਂ ਪੱਥਰ ਕੋ ਜਲ ਨਹੀਂ ਪੋਹਤਾ ਤਬ ਉਹ ਵਿਗੁਚੇਂਗੇ ਗੁਰੂ ਉਹਨਾਂ ਨੂੰ ਨਦਰ ਆਵੇਗਾ ਨਹੀਂ ਗੁਰੂ ਉਹਨਾਂ ਦਾ ਵੇਸਾਹ ਕਰੇਗਾ ਨਹੀਂ ਜਿਉਂ ਸ਼ਾਹੂਕਾਰ

ਝੂਠਿਆਂ ਵਣਜਾਰਿਆਂ ਕਾ ਵੇਸਾਹ ਨਹੀਂ ਕਰਦਾ ਅਤੇ ਸੁਣ ਕਰਕੇ ਬੇਧਿਆਨ ਹੋਇ ਬੈਠਤਾ ਹੈ ਸੋ ਉਨ੍ਹਾਂ ਦੇ ਸੰਗ ਬੋਲਦਾ ਨਹੀਂ ਜਿਤਨੀ ਕੁਛ ਉਹ ਅਰਦਾਸਾਂ ਕਰਦੇ ਹਨ ਸੋ ਭੀ ਸੁਣਦਾ ਨਹੀਂ ਤਾਂ ਉਹ ਖਾਲੀ ਹੀ ਜਾਣਗੇ ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਉਹ ਦਾਨ ਪੁੰਨ ਭੇਟ ਤੇਰੇ ਨਾਮ ਕੀ ਦੇਣਗੇ ਤਾਂ ਉਹਨਾਂ ਕੋ ਕੁਛ ਪ੍ਰਾਪਤ ਹੋਵੇਗਾ ਕਿ ਨਾ ਤਾਂ ਫੇਰ ਸ੍ਰੀ ਗੁਰੂ ਜੀ ਕਾ ਬੋਲਣਾ ਹੋਇਆ॥ ਸਲੋਕ॥ ਦਾਨ ਪੁੰਨ ਕਬਹੂ ਨਹੀਂ ਸਿਝੇ ਦਿਤਾ ਗੁਰੂ ਕਾ ਖਾਇ॥ ਅਹੰਕਾਰ ਕਰਕੇ ਦੇਵੇ ਮੂੰਹ ਕਾਲਾ ਚਲਿਆ ਜਨਮ ਗਵਾਇ॥ ੨੮॥ ਤਿਸਕਾ ਪ੍ਰਮਾਰਥ-ਸੁਣ ਬੱਚਾ ਇਸ ਦਾਨ ਪੁੰਨ ਤੇ ਸਿਝਦਾ ਨਹੀਂ ਇਸਕੀ ਮੁਕਤੀ ਹੋਂਦੀ ਨਹੀਂ ਅਤੇ ਦਾਨ ਪੁੰਨ ਕਰਕੇ ਕਹਿੰਦਾ ਹੈ ਜੋ ਹਉਂ ਕਰਦਾ ਹਾਂ ਸੋ ਇਸਕਾ ਕੀ ਹੈ ਏਹ ਜੋ ਖਾਂਦਾ ਹੈ ਸੋ ਸਭ ਕਰਣਹਾਰੇ ਦੀ ਦਾਤ ਹੈ ਅਤੇ ਆਪਣੇ ਕਾਰਜ ਵਾਸਤੇ ਕਹਿੰਗੇ ਆਪਣੇ ਪ੍ਰਾਪਤ ਵਾਸਤੇ ਕਰਨਗੇ ਇਉਂ ਹੀ ਦੁਨੀਆਂ ਦਾ ਕਾਰਨ ਜਨਮ ਜਾਵੇਗਾ ਗੁਰੂ ਕੇ ਮਿਲਨੇ ਕੇ ਨਮਿੱਤ ਨ ਕਰਨਗੇ ਜੋ ਗੁਰੂ ਕਾ ਵਾਸਤਾ ਪਾਏਗਾ ਤਿਸ ਕੋ ਦਾਨ ਦੇਵਸਨ॥ ਸਲੋਕ॥ ਗਊ ਘਾਤ ਹਤਿਆ ਨਹੀਂ ਉਤਰੈ ਤਟਿ ਤੀਰਥ ਭ੍ਰਮਾਇ॥ ਕਹੁ ਨਾਨਕ ਜਗਿ ਥਾਪਿ ਉਥਾਪੇ ਸਤਿਗੁਰ ਕਿਨੈ ਨ ਪਾਇਆ ਜਾਇ॥ ੨੯॥ ਤਿਸਕਾ ਪ੍ਰਮਾਰਥ-ਸੁਣ ਬੱਚਾ ਅਜਿਤਿਆ ਜੋ ਪੁਰਖ ਗਊ ਮਾਰ ਕੇ ਤੀਰਥ ਜਾਂਦੇ ਹੈਨ ਸੋ ਹਤਿਆ ਨਹੀਂ ਉਤਰਦੀ ਅਰ ਜੋ ਸਾਧਾਂ ਕੀ ਨਿੰਦਿਆ ਕੀ ਹਤਿਆ ਹੈ ਸੋ ਭੀ ਨਹੀਂ ਉਤਰਦੀ ਭਾਵੇਂ ਅਨੇਕ ਤੀਰਥ ਕਰੇ ਭਾਵੇਂ ਅਨੇਕ ਪੁੰਨ ਕਰੇ ਭਾਵੇਂ ਤਪ ਕਰੇ ਸਾਧ ਕੇ ਨਿੰਦਕ ਕੇ ਪਾਪ ਨਹੀਂ ਉਤਰਦੇ ਤਾਂ ਫਿਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਕਲਜੁਗ ਕੇ ਜੋ ਗੁਰੂ ਹੋਵਸਨ ਤਿਨ੍ਹਾਂ ਕੀ ਸੁਖ ਸ਼ਰੀਣੀ ਕਾ ਕਿਆ ਫਲ ਹੋਵੇਗਾ॥ ਸਲੋਕ॥ ਸੁਖ ਸ਼ਰੀਨੀ ਜੋ ਨਰ ਕਰੇ ਸੋ ਲਖ ਚਉਰਾਸੀ ਜੂਨ ਵਿਚ ਆਵੈ॥ ਚਾਉ ਤਮਾਸੇ ਬਾਂਧਿਆ ਸੋ ਪਛੋਤਾਵੈ॥ ਸਰਿ ਡੂਗਰ ਅਸਗਾਹ ਹੈ ਕਿਉਂ ਮਾਰਗ ਪਾਵੈ॥ ਨਾਨਕ ਸਤਿਗੁਰੂ ਤਾਂ ਮਿਲੇ ਜਾਂ ਸਚ ਸਮਾਵੈ॥ ੩੦॥ ਤਿਸਕਾ ਪ੍ਰਮਾਰਥ-ਸੁਣ ਬੱਚਾ ਅਜਿਤਿਆ ਕਲਜੁਗੀ ਜੋ ਸ਼ਰੀਨੀਆਂ ਮੰਨਸਨ ਸੋ ਝੂਠੀਆਂ ਥਾਵਾਂ ਨੂੰ ਮੰਨਸਨ ਪੀਰਾਂ ਅਰ ਕਬਰਾਂ ਕੋ ਮੰਨਸਨ ਫਿਰ ਚਉਰਾਸੀ ਭਰਮਸਣ ਇਹ ਕਲਜੁਗ ਕੇ ਪੀਰ ਅਰ ਗੁਸਾਈਂ ਜੋ ਹੋਵਸਨ ਸੋ ਕਚੇ ਗੁਰੂ ਹੋਵਸਨ ਬਿਨਾਂ ਸਤਿਗੁਰਾਂ ਦੇ ਇਨ੍ਹਾਂ ਦਾ ਛੁਟਕਾਰਾ ਨਹੀਂ ਹੁੰਦਾ ਪਰ ਚਾਉ ਤਮਾਸ਼ੇ ਪਿਛੇ ਦੁਨੀਆਂ ਰੀਝੇਗਾ ਸੋ ਉਹ ਚਾਉ ਤਮਾਸ਼ੇ ਗੁਰ ਕੇ ਹੋਵਸਨ ਅਰ ਬੰਦਗੀ ਭੀ ਦੁਨੀਆਂ ਦੀ ਦੇਖੋ ਦੇਖੀ ਵਾਸਤੇ ਕਰਸਨ

ਦੁਨੀਆਂ ਕੀ ਜੁਗਤ ਤੇ ਮੁਕਤ ਨਹੀਂ ਅਰ ਸਰ ਡੂਗਰ ਜੋ ਹੈ ਸੋ ਸਤਿਗੁਰ ਕਰਨਹਾਰੇ ਹਨ ਜੋ ਅਗਮ ਦਇਆਲੂ ਬੇਅੰਤ ਪਰੇ ਤੇ ਪਰੇ ਹੈ ਬੇਸ਼ੁਮਾਰ ਹੈ ਸੋ ਬਿਨਾਂ ਸਤਿਗੁਰ ਉਸ ਦਾ ਥਾਉਂ ਨਹੀਂ ਦਿਸਦਾ ਜੋ ਸਤਿਗੁਰ ਕਉ ਮਿਲਿਆ ਸੋ ਸਚਾ ਯਾਰ ਹੋਇਆ ਦੁਨੀਆਂ ਕੇ ਮਾਰਗ ਛੱਡੋ ਸਤਿਗੁਰ ਕੇ ਮਾਰਗ ਚਲੋ ਸਤਿਗੁਰੂ ਦਾ ਮਾਰਗ ਕਉਣ ਹੈ ਸਚ ਸ਼ਬਦ ਹੈ ਸ਼ਬਦ ਨਾਲ ਰਹੇ ਤਾਂ ਸਤਿਗੁਰ ਮਿਲੇ ਸਚ ਮੇਂ ਸਮਾਵੈ ਜੂਨੀ ਭਰਮੇਂ ਨਾਹੀਂ।

ਸਲੋਕ॥ ਫੰਧੀ ਦਰ ਬਾਜਾਰ ਦੇਵਾਨੇ॥ ਪਰਸੇ ਕੇਸੂ ਫੂਲ ਫੂਲਾਨੇ॥
ਕਰੇ ਮੋਹ ਤ੍ਰਿਆ ਲਾਵੈ ਅੰਗ॥ ਨਾਨਕ ਚਉਰਾਸੀ ਕਾ ਪਾਵੈ ਸੰਗ॥

ਤਿਸਕਾ ਪ੍ਰਮਾਰਥ॥ ਸੁਣ ਬੱਚਾ ਅਜਿਤਿਆ ਉਹ ਕੈਸੇ ਮਰਦ ਹੋਵਣਗੇ ਜੋ ਕੋਈ ਸਤਿਗੁਰੂ ਕੇ ਜਾਣਨੇ ਵਾਲਾ ਸਾਧ ਹੋਵੇਗਾ ਤਿਸਕੇ ਜੀ ਕੇ ਲਾਗੂ ਹੋਵਸਨ ਅਤੇ ਬਾਜਾਰ ਜੋ ਕਰਨਗੇ ਜਿਉਂ ਬਾਜ਼ਾਰ ਮਹਿ ਕਰੂੰਜੜੇ ਭਠਿਆਰੇ ਲੜਦੇ ਹਨ ਤਿਉਂ ਉਹ ਲੜ ਪਵਣਗੇ ਅਰ ਬਾਤਾਂ ਜੋ ਕਰਨਗੇ ਦੇਵਾਨੀਆਂ ਹੀ ਕੀਆ ਕਰਨਗੇ ਜਿਉਂ ਕੇਸੂ ਫੁਲਾਂ ਦਾ ਗੁਛਾ ਖਿੜ ਪਾਉਂਦਾ ਹੈ ਤਿਉਂ ਉਨ੍ਹਾਂ ਦਾ ਰੰਗ ਫੁਟ ਜਾਵੇਗਾ ਉਹ ਆਪੋ ਵਿਚ ਕੱਠੇ ਨ ਹੋਵਣਗੇ ਉਹਨਾਂ ਦਾ ਮੋਹ ਤਿਰੀਆ ਸੰਗ ਲੱਗ ਜਾਵੇਗਾ ਸਤਿਗੁਰ ਤੇ ਬੇਮੁਖ ਹੋਇ ਜਾਵਣਗੇ ਉਹ ਚੌਰਾਸੀ ਭਰਮਨਗੇ ਤਾਂ ਫਿਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਤੇਰੇ ਘਰ ਘਰ ਸਿਖ ਕਹਾਈਅਨਗੇ ਸੋ ਪੜ੍ਹਨਗੇ ਗਾਵਣਗੇ ਤਿਸਕੀ ਗੱਲ ਕਿਉਂਕਰ ਹੋਵੇਗੀ ਤਾਂ ਫਿਰ ਸਤਿਗੁਰੂ ਜੀ ਕਾ ਬੋਲਣਾ ਹੋਇਆ:-

ਸਲੋਕ॥ ਲੁਕਮੇ ਜਗ ਗਿਰਾਸਿਆ ਲੁਕਮੇ ਕੀ ਮਹਿਮਾ ਖ਼ੂਬ॥ ਲੁਕਮੇ ਵਿਚਹੁ ਗਿਰਾਸਿਆ ਕਲੀ ਕਾਲ ਫਾਥਾ ਸਿੰਘ ਕਰਤੂਬ॥ ਗਦਹਾ ਕੜਕੇ ਨਿਕਲੇ ਬਹਿ ਬਹਿ ਹੀਂਗਹਿ ਬਾਨ॥ ਫਿਟ ਅਵੇਹਾ ਖਾਇਆ ਸਿਰ ਮਾਰੈ ਸ਼ੈਤਾਨ॥ ਤਿਸਕਾ ਪ੍ਰਮਾਰਥ॥ ਸੁਣ ਭਾਈ ਅਜਿਤਿਆ ਕਲਜੁਗ ਕੇ ਵਿਚ ਗੁਰੂ ਕੇ ਸਿਖ ਥੋੜ੍ਹੇ ਹੋਵਣਗੇ ਐਸਾ ਵਕਤ ਭੀ ਆਵੇਗਾ ਜਿਥੇ ਟੁਕੜਾ ਖਾਵਣਗੇ ਉਥੇ ਹੀ ਪੜ੍ਹਨਗੇ ਉਥੇ ਹੀ ਗੁਰੂ ਕਹਿਣਗੇ ਉਥੇ ਹੀ ਗਾਵਣਗੇ ਅਜੇਹੀ ਜਿਨਸ ਕੀ ਸਿਖੀ ਹੋਵੇਗੀ॥ ਜਿਸਕਾ ਖਾਵਣਗੇ ਤਿਸਕੋ ਸਲਾਹਣਗੇ ਸਤਿਗੁਰੂ ਤੇ ਭੁਲ ਜਾਵਣਗੇ ਸੋ ਲੁਕਮਾ ਇਹ ਹੋਇ ਲੱਗੇਗਾ ਜਿਉਂ ਸਿੰਘ ਕਾਲ ਕੀ ਫਾਸੀ ਵਿਚ ਫਸਦਾ ਹੈ ਖਾਣਾ ਪੀਣਾ ਭੁਲ ਜਾਂਦਾ ਹੈਸੁ ਜੀਅ ਕੀ ਪੌਦੀ ਹੈਸੁ ਤਿਉਂ ਉਨ੍ਹਾਂ ਕੋ ਭੀ ਇਕ ਦਿਨ ਜੀਅ ਕੀ ਪਵੇਗੀ ਖਾਣਾ ਪੀਣਾ ਭੁਲ ਜਾਵੇਗਾ ਜਿਉਂਕਰ ਗਧਾ ਮਸਤ ਹੋਇਕਰ ਹੀਂਗਦਾ ਹੈ ਇਉਂ ਉਹ ਗਾਵਣਗੇ ਇਕ ਜਮ ਕੇ ਹਵਾਲੇ ਹੋਵਣਗੇ ਤਾਂ

ਬਿਲਲਾਵਣਗੇ ਦੁਖ ਪਾਵਣਗੇ ਤਾਂ ਆਖਣਗੇ ਜੋ ਫਿਟੇ ਮੂੰਹ ਅਸਾਡੇ ਇਸ ਖਾਧੇ ਦਾ ਇਹ ਹਵਾਲ ਹੋ ਗਿਆ। ਆਖਸਨ ਜੋ ਅਸੀਂ ਤੇ ਭੁਲੇ ਫੇਰ ਵਕਤ ਪਾਵਸਨ ਨਹੀਂ ਫੇਰ ਬਖਸ਼ੀਨ ਨਾਹੀਂ ਕਿਉਂ ਜੋ ਖਾਣਾ ਦਾਣਾ ਗੁਰੂ ਜੀ ਦਾ ਅਰ ਸਲਾਹਣਾ ਮਨੁੱਖ ਦਾ ਪਛੋਤਾਵਣਗੇ॥ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਕੋਈ ਜੋ ਕਿਸੀ ਕੀ ਸੇਵਾ ਕਰਦਾ ਹੈ ਸੋ ਥਾਇ ਪਵੇਗਾ ਜੀ ਬਿਰਥੀ ਜਾਵੇਗੀ ਤਾਂ ਫਿਰ ਸ੍ਰੀ ਗੁਰੂ ਬਾਬੇ ਜੀ ਕਾ ਬੋਲਣਾ ਹੋਇਆ॥ ਸਲੋਕ॥ ਸੇਵਕ ਮੋਹਨਿ ਵਿਚੋਲੇ॥ ਕਾਗ ਜੋਨ ਵਿਸਟਾ ਫੋਲੇ॥ ਕਰੈ ਸੇਵਾ ਸਤਿਗੁਰ ਨਾ ਲਾਵੈ॥ ਸੋ ਸੇਵਕ ਸੇਵਾ ਖੋਇ ਜਾਵੈ॥ ਲਿਖਿਆ ਲੇਖ ਨਾਹੀਂ ਧੁਰਿ ਰੰਗ॥ ਨਾਨਕ ਤਿਸਤੇ ਚੁਪੈ ਚੰਗ॥ ੩੩॥ ਤਿਸਕਾ ਪ੍ਰਮਾਰਥ॥ ਜੋ ਸੇਵਕ ਹੋਇ ਤੇ ਗਰਬੈ ਜੋ ਮੈਂ ਅਜੇਹੀ ਸੇਵਾ ਕਰਦਾ ਹਾਂ ਮੈਂ ਭੀ ਕੁਛ ਹੋਇਆ ਹਾਂ ਤਿਸਕੀ ਜੂਨ ਕਾਗ ਦੀ ਹੋਂਦੀ ਹੈ ਉਸਦੇ ਮੂੰਹ ਵਿਚ ਵਿਸ਼ਟਾ ਮਿਲਦਾ ਹੈ ਜੋ ਕੁਛ ਕਰਕੇ ਮਨ ਵਿਚ ਗਰਬ ਕਰਦਾ ਹੈ ਅਰ ਆਖਦਾ ਹੈ ਜੋ ਮੈਂ ਗੁਰੂ ਕਉ ਕੁਛ ਦੇਂਦਾ ਹਾਂ ਅਰ ਗੁਰੂ ਕੇ ਭਾਣੇ ਚਲੇ ਨਹੀਂ ਤਾਂ ਉਹ ਸੇਵਕ ਗੁਰੂ ਕੋ ਨਹੀਂ ਭਾਉਂਦਾ ਉਹ ਸੇਵਾ ਆਪਣੀ ਖੋਇ ਜਾਂਦਾ ਹੈ ਲਿਖਿਆ ਲੇਖ ਨਹੀਂ ਧੁਰ ਅੰਗ॥ ਉਹਨਾਂ ਦੇ ਸਿਰ ਧੁਰ ਦਾ ਲੇਖ ਲਿਖਿਆ ਹੋਇਆ ਹੈ ਸੋ ਟਲਣੇ ਨਾਹੀਂ ਉਹ ਦੇਖੋ ਦੇਖੀ ਦੀ ਸੇਵਾ ਕਰਦੇ ਹੈਨ ਪਰ ਰੰਗ ਨਹੀਂ ਲੱਗਦਾ ਅਤੇ ਚੁਪ ਚੰਗੀ ਹੈ ਸੋ ਕੀ ਹੈ ਸੋ ਬਧ ਹੈ ਜਿਉਂ ਕਰ ਸੰਤੋਖ ਮੇਂ ਰਹੇ ਤਾਂ ਇਸ ਵਾਸਤੇ ਫਲ ਲੱਗਦਾ ਹੈ ਨਾਨਕ ਤਾਂ ਤੇ ਚੁਪ ਚੰਗੀ ਹੈ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਕਲੀ ਕਾਲ ਕੇ ਵਿਖੇ ਸੰਸਾਰੀ ਸਾਧ ਕਿਸਨੋ ਕਹਿਸਨ ਅਰ ਕਿਸਨੋ ਪੂਜਸਨ ਤਾਂ ਫਿਰ ਬੋਲਣਾ ਹੋਇਆ॥ ਸਲੋਕ॥ ਸਾਧ ਕਹਾਇ ਮੁਖ ਬੁਰਾ ਜੋ ਬੋਲੈ॥ ਜੀਆਂ ਘਾਤ ਕਰ ਅਨਰਥ ਤੋਲੈ॥ ਲਹੈ ਸਜਾਇ ਦਰਗਹਿ ਨਾਹੀਂ ਢੋਈ॥ ਕਹੈ ਨਾਨਕ ਤਿਨ ਮਿਲਿਆਂ ਮੁਕਤ ਨ ਹੋਈ॥ ੩੪॥ ਤਿਸਕਾ ਪ੍ਰਮਾਰਥ॥ ਗੁਰੂ ਜੀ ਕਹੈਂ ਭਾਈ ਅਜਿਤਿਆ ਕਲੀਕਾਲ ਵਿਖੇ ਜਿਨ੍ਹਾਂ ਨੂੰ ਸੰਸਾਰ ਸਾਧ ਕਰਕੇ ਪੂਜੇਗਾ ਸੋ ਕੁਚਲਨ ਨਾਲ ਚਲਨਗੇ ਕੁਬਾਨ ਬੋਲਨਗੇ ਉਹ ਸਾਧ ਕਰਕੇ ਮਥਾ ਟੇਕਣ ਜਾਵਸਨ ਅਤੇ ਉਹ ਅਗੋਂ ਬੁਰਾ ਬੋਲਸਣ ਅਤੇ ਮਨ ਤੇ ਦਇਆ ਨ ਹੋਵੇਗੀ ਬੇ ਮੇਹਰ ਹੋਵਣ ਸੋ ਅਨਰਥ ਕਉ ਤੋਲਸਣ ਅਤੇ ਉਹ ਸਜਾਇ ਪਾਵਸਨ ਦਰਗਾਹ ਢੋਈ ਨ ਮਿਲਸੀ ਉਹ ਫਿਰ ਚੌਰਾਸੀ ਪਾਵਸਨ ਅਤੇ ਨਰਕਗਾਮੀ ਹੋਵਸਣ ਅਤੇ ਜੋ ਕੋਈ ਉਨ੍ਹਾਂ ਕੋ ਪੂਜਸੀ ਸੋ ਮੁਕਤ ਨ ਪਾਵਸੀ ਅਤੇ ਨਿਹਫਲ ਜਾਵੇਗਾ ਨਾਨਕ ਤਿਨ ਮਿਲਿਆਂ ਮੁਕਤ ਨ ਹੋਈ ਤਾਂ ਅਜਿਤੇ ਰੰਧਾਵੇ

ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੋ ਸਾਧ ਤੇਰੇ ਮਨ ਭਾਵਤੇ ਹੈਨ ਤਿਨਕੀ ਕਿਆ ਚਾਲੀ ਹੈ ਤਾਂ ਬੋਲਣਾ ਹੋਇਆ॥ ਸਲੋਕ॥ ਸਾਧ ਕੀ ਮਹਿਮਾ ਬੇਦ ਨ ਜਾਣੈ ਉਹ ਗਰਭ ਜੋਨ ਨਹੀਂ ਆਏ॥ ਉਹ ਬੁਰਾ ਨਾ ਬੋਲਣ ਕੁਬਚਨ ਨ ਬੋਲਹਿ ਗੁਰਮੁਖਿ ਸ਼ਬਦ ਸਮਾਏ॥ ਸਦਾ ਹਜ਼ੂਰ ਰਹੈ ਸੰਗ ਰਾਤੇ ਮਾਤੇ ਸਦਾ ਖੁਮਾਰੀ॥ ਰਾਗ ਨਿਰੰਤਰਿ ਮਿਲਹਿ ਨਿਵਾਸੀ ਸਹਜਿ ਲਗੀ ਧੁਨ ਕਾਰੀ॥ ਗੁਪਤ ਬਾਣੀ ਕੋ ਵਿਰਲਾ ਬੂਝੇ ਕਛੂ ਨ ਜਾਇ ਕਹਿਣਾ॥ ਕਹੁ ਨਾਨਕ ਤਿਨ ਹੋਇ ਪਰਾਪਤਿ ਜਿਸ ਪੂਰਬ ਲਿਖੇ ਕਾ ਲਹਿਣਾ॥ ੩੫॥ ਤਿਸਕਾ ਪ੍ਰਮਾਰਥ॥ ਭਾਈ ਅਜਿਤਿਆ ਸਾਧ ਕੀ ਮਹਿਮਾ ਬੇਦ ਭੀ ਨਹੀਂ ਜਾਨਤਾ ਬੇਦ ਜੋ ਹੈ ਸੋ ਤਿਹੁ ਗੁਣਾਂ ਕੀਆਂ ਬਾਤਾਂ ਕਰਤਾ ਹੈ ਚਉਥੇ ਗੁਣ ਕਉ ਨਹੀਂ ਜਾਣਤਾ ਚੌਥਾ ਬੇਦ ਜੋ ਹੈ ਸੰਤ ਹੀ ਹੈਨ ਤਿਨਾਂ ਕੀ ਬੇਦ ਕੋ ਭੀ ਖਬਰ ਨਹੀਂ ਅੱਤੇ ਸੰਤਾਂ ਕੀ ਖਬਰ ਉਹ ਅਕਾਲ ਪੁਰਖ ਆਪ ਹੀ ਜਾਣੇ ਅਥਵਾ ਸੰਤ ਕੀ ਮਹਿਮਾ ਸੰਤ ਹੀ ਜਾਣਹਿ ਉਹ ਅੰਤਰ ਆਤਮੇ ਕੋ ਸਮਾਇ ਰਹੇ ਹੈਨ ਅਨਹਦ ਸ਼ਬਦ ਕੇ ਸਾਥ ਉਨਕੀ ਆਠ ਪਹਿਰ ਲਿਵ ਲਾਗ ਰਹੀ ਹੈ ਅਤੇ ਖੁਮਾਰੀ ਉਤਰਦੀ ਨਾਹੀਂ ਨਾਮ ਦੇ ਸੰਗ ਰਚ ਰਹੇ ਹੈਨ ਦੁਨੀਆਂ ਕੀ ਸੁਰਤ ਭੁਲ ਗਈ ਹੈ ਸਤਿਗੁਰੂ ਨਾਲ ਸਮਾਏ ਤਾਂ ਕਉਣ ਬੋਲੇ ਤੇ ਕਉਣ ਬਚਨ ਹੋਇ ਜਬ ਅਜੇਹਾ ਹੂਆ ਤਬ ਸੰਸਾਰ ਤੇ ਉਲਟਾ ਹੋਇਆ ਤੇ ਬਾਣੀ ਭੀ ਉਸਕੀ ਉਲਟੀ ਜਾਤੀ ਹੈ ਕਉਣ ਸਮਝੇ ਕੌਣ ਬੀਚਾਰੇ ਕੋਈ ਗੁਰਮੁਖ ਸਮਝੇ ਜਿਸਕੋ ਪੂਰਬ ਕਾ ਲਹਿਣਾ ਹੋਵੇਗਾ ਜਿਥੇ ਸੰਤ ਹੋਵਨਗੇ ਤੇ ਕਲੀਕਾਲ ਦੇ ਲੋਕ ਉਨ੍ਹਾਂ ਦੀ ਨਿੰਦਾ ਕਰਨਗੇ ਉਹਨਾਂ ਕੋ ਚੋਰ ਯਾਰ ਕਹਿਨਗੇ ਤਾਂ ਫਿਰ ਅਜਿਤੇ ਰੰਧਾਵੇ ਨੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਉਸ ਵਕਤ ਕਿਸੇ ਨੂੰ ਸਨਮੁਖ ਰਖੇਂਗਾ ਕਿ ਨਹੀਂ ਸ੍ਰੀ ਗੁਰੂ ਨਾਨਕ ਜੀ ਕਹੈਂ ਬੱਚਾ ਜਿਸਤੇ ਪੂਰਬ ਮਸਤਕ ਲੇਖ ਲਿਖਿਆ ਹੈ ਸੋ ਹੋਵੇਗਾ ਤਿਸਕੋ ਇਹ ਵਸਤ ਪ੍ਰਾਪਤ ਹੋਵੇਗੀ॥ ਸਲੋਕ॥ ਗੁਹਜ ਕਥਾ ਲੇ ਮਨ ਮਾਹਿ ਰਾਖੈ॥ ਓਅੰਕਾਰ ਅਖਰੀ ਚਿਤ ਮਹਿ ਭਾਖੈ॥ ਕਰੈ ਨਮਸਕਾਰ ਪੂਰੇ ਗੁਰਦੇਵ॥ ਨਾਨਕ ਮਿਲਿਐ ਅਲਖ ਅਭੇਵ॥ ੩੬॥ ਤਿਸਕਾ ਪ੍ਰਮਾਰਥ॥ ਬੱਚਾ ਅਜਿਤਿਆ ਜੋ ਗੁਹਜ ਕਥਾ ਹੈ ਜੋ ਸ਼ਬਦ ਹੈ ਤਿਸਕੋ ਵਿਰਲਾ ਹੀ ਮਨ ਵਿਚ ਰਖੇਗਾ ਅਰ ਅੱਖਰ ਜੋ ਭਾਖੇ ਸੋ ਭਾਖੇ ਕੀ ਅੱਖਰ ਜੋ ਹੈ ਸੋ ਏਕੰਕਾਰ ਸ੍ਰਿਸ਼ਟ ਕਰਤਾ ਉਨਕੀ ਦੀਖਿਆ ਸਚ ਸ਼ਬਦ ਹੈ ਤਾਂ ਉਹ ਸਚ ਸ਼ਬਦ ਕਿਸ ਤੋਂ ਪਾਈਏ ਜੋ ਪੂਰੇ ਗੁਰੂ ਤੋਂ ਪਾਈਏ ਤੂੰ ਕਰ ਨਮਸ਼ਕਾਰ ਪੂਰੇ ਗੁਰਦੇਵ ਕੋ ਨਾਨਕ ਮਿਲੀਏ ਅਲਖ ਅਭੇਵ ਸੋ ਮਨ ਕੀ ਬਾਤ ਪਰ ਭਿਜਦਾ ਨਹੀਂ ਸੋ ਸਚ ਸ਼ਬਦ ਪਰ ਭਿਜਦਾ ਹੈ ਤਾਂ ਅਜਿਤੇ ਰੰਧਾਵੇ

ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਪੁੰਨ ਦਾਨ ਭੀ ਫਲਦਾ ਹੈ ਕਿ ਨਹੀਂ ਤਾਂ ਬੋਲਣਾ ਹੋਯਾ॥

ਸਲੋਕ॥ ਕਰੇ ਦਾਨ ਜੋ ਗੁਰ ਕੋ ਭਾਵੈ॥ ਉਹ ਫਿਰ ਭੂਲੈ ਜਨਮ ਨ ਆਵੈ॥ ਨਾਨਕ ਸਚੀ ਦਰਗਹ ਪੈਦਾ ਹੋ ਜਾਵੈ॥ ੩੭॥ ਤਿਸਕਾ ਪ੍ਰਮਾਰਥ॥ ਸੁਣ ਭਾਈ ਅਜਿਤਿਆ ਇਹ ਜੋ ਦਾਨ ਕਰਦੇ ਹਨ ਸੋ ਸਉਦਾ ਕਰਦੇ ਹੈਨ ਸੋ ਕੈਸਾ ਸਉਦਾ ਕਰਦੇ ਹੈਨ ਜੋ ਮੇਰੇ ਦੂਣੇ ਹੋਵਨ ਜਾਂ ਸਵਾਏ ਹੋਵਨ ਅਰ ਕਹਿੰਦੇ ਹਨ ਮੈਂ ਕਰਦਾ ਹਾਂ ਸੋ ਪਾਵਾਂਗਾ ਜੋ ਦਾਨ ਕਰਕੇ ਹੈ ਸੋ ਫੇਰ ਗਰਭ ਮੇਂ ਆਵਤਾ ਹੈ ਅਤੇ ਜੋ ਸਤਿਗੁਰੂ ਨੂੰ ਦਾਨ ਭਾਂਵਦਾ ਹੈ ਸੋਈ ਹੱਛਾ ਹੈ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਉਹ ਕੇਹੜਾ ਦਾਨ ਹੈ ਜੋ ਸਤਿਗੁਰੂ ਨੂੰ ਭਾਂਵਦਾ ਹੈ ਤਾਂ ਸ੍ਰੀ ਨਾਨਕ ਜੀ ਕਿਹਾ ਬੱਚਾ ਅਜਿਤਿਆ ਸਤਿਗੁਰਾਂ ਨੂੰ ਏਹ ਦਾਨ ਭਾਂਵਦਾ ਹੈ ਜੋ ਸਿਖ ਸਤਿਗੁਰਾਂ ਦੇ ਨਿਮਿਤ ਦਾਨ ਕਰੇ ਅਤੇ ਕੀਆ ਜੋ ਆਪਣਾ ਆਪ ਨਾ ਜਣਾਵੇ ਅਤੇ ਜੋ ਕਿਛ ਕਰਦਾ ਹੈ ਤਾਂ ਆਖਦਾ ਹੈ ਜੋ ਮੇਰਾ ਇਸ ਮੇਂ ਕੁਛ ਨਹੀਂ ਜਾਤਾ ਸ੍ਰੀ ਗੁਰੂ ਕਾ ਹੈ ਤੇ ਦਾਤਾ ਭੁਗਤਾ ਸਤਿਗੁਰੂ ਆਪ ਹੈ ਅਤੇ ਸਾਸ ਸਾਸ ਸ੍ਰੀ ਗੁਰੂ ਕਾ ਜਾਪ ਕਰੇ ਹੇ ਅਜਿਤਿਆ ਨਾਮ ਤੁਲ ਕੁਛ ਅਵਰ ਨਹੀਂ ਹੈ ਬੱਚਾ ਉਸਕਾ ਦਾਨ ਸਤਿਗੁਰੂ ਨੂੰ ਭਾਂਵਦਾ ਹੈ ਉਹ ਦਾਨ ਫਿਰ ਫਲਤਾ ਨਹੀਂ ਫਲਤਾ ਏਹ ਹੈ ਜੋ ਗਰਭ ਜੂਨ ਮੇਂ ਨਹੀਂ ਆਵਤਾ ਉਹ ਸੱਚੇ ਵਿਚ ਸਮਾਵਤਾ ਹੈ ਅਰ ਸੱਚੀ ਦਰਗਹਿ ਪਹਿਰਿਆ ਜਾਵੇਗਾ। ਸਲੋਕ॥ ਆਦਿ ਪੁਰਖ ਤੇ ਸਭ ਡਰਪਾਨੀ ਨੈਨੀ ਨੀਂਦ ਬਿਲੋਵੈ॥ ਜੋ ਕੁਛ ਕਰਨਾ ਸੋ ਕਰ ਰਹਿਆ ਬਹੁਰ ਨਾ ਕਰਣਾ ਹੋਵੈ॥ ੩੮॥ ਤਿਸਕਾ ਪ੍ਰਮਾਰਥ॥ ਭਾਈ ਅਜਿਤਿਆ ਸਭ ਕੁਛ ਆਦਿ ਪੁਰਖ ਕਾ ਕਰਨਾ ਹੋਂਦਾ ਹੈ ਜਿਉਂ ਤਿਸਨੂੰ ਭਾਵੇਗਾ ਤਿਉਂ ਹੀ ਕਰੇਗਾ॥ ਇਕ ਸਮਾਂ ਅਜੇਹਾ ਆਵੇਗਾ ਭਾਈ ਗੁਰੂ ਕਾ ਦਰਸ਼ਨ ਕਰਮਾਂ ਕਰ ਹੋਵੇਗਾ ਤੇ ਗੁਰੂ ਆਪਣੇ ਵੈਰਾਗ ਵਿਚ ਰਹੇਗਾ ਅਤੇ ਸਿੱਖ ਪੁੱਤ ਕੋਈ ਨਜਦੀਕ ਨਾ ਆਵੇਗਾ ਬੱਚਾ ਬਾਣੀ ਗੁਰੂ ਕੀ ਅਗਮ ਅਗਾਧ ਹੈ ਪਰ ਇਹ ਪੰਜਾਂ ਮਹਿਲਾਂ ਵਿਚ ਹੋਵੇਗੀ ਜਾਂ ਪੰਜਵਾਂ ਜਾਮਾਂ ਗੁਰੂ ਪਾਵੇਗਾ ਤਾਂ ਜ਼ਾਹਿਰ ਹੋਵੇਗੀ ਤਿਸਤੇ ਪਿਛੇ ਗੁਰੂ ਭਾਣੇ ਕਾ ਖਸਮ ਹੋਵੇਗਾ ਉਸ ਸਮੇਂ ਹੋ ਰਹੀ ਸਾਂਗ ਗੁਰੂ ਕਰੇਗਾ ਪਰ ਜਦੋਂ ਗੁਰੂ ਨਾਮਾਂ ਪਹਿਰੇਗਾ ਅਤੇ ਛੀਵੀਂ ਪਾਤਸ਼ਾਹੀ ਬਾਬਰ ਕੀ ਹੋਵੇਗੀ ਸੁਣ ਬੱਚਾ ਅਜਿਤਿਆ ਤਿਸ ਸਮੇਂ ਇਕ ਵੱਡਾ ਚੋਜ ਵਰਤੇਗਾ॥ ਸਲੋਕ॥ ਮਲੇਛ ਜਾਮਾਂ ਬਹੁਤ ਹੋਇਕੇ ਕਰੇ ਹਿੰਦੂਆਂ ਪਰ ਜੋਰ॥ ਇਕ ਵਰਨ ਸਭ ਸ੍ਰਿਸ਼ਟਿ ਹੋਇ ਵਰਤੇ ਹੋਵੇ ਧੁੰਧੂ ਕੋਰ॥ ਹਿੰਦੂ ਧਰਮ ਕੇ ਕਾਰਨ ਕਰੇਗਾ ਭਾਰੀ

ਸਾਂਗ। ਨਾਵਾਂ ਜਾਮਾਂ ਪਲਟ ਕੇ ਦਸਵਾਂ ਪਹਿਰੇਂ ਪਾਂਗ॥ ਜੈਕਾਰ ਕਰੇ ਸਭ ਜਗਤ ਮੈਂ ਉਹੀ ਨਾਨਕ ਸ਼ਾਹਿ॥ ਸੰਤ ਜਨਾ ਕੇ ਕਾਰਨੇ ਦੁਸ਼ਟਾਂ ਮਾਰੇ ਧਾਇ॥ ੩੯॥ ਤਿਸਕਾ ਪ੍ਰਮਾਰਥ॥ ਭਾਈ ਅਜਿਤਿਆ ਉਹ ਅਜੇਹਾ ਸਮਾਂ ਆਵੇਗਾ ਜੋ ਮਲੇਸ਼ ਹਿੰਦੂਆਂ ਪਰ ਬਹੁਤ ਜ਼ੋਰ ਕਰਨਗੇ ਤੇ ਮਲੇਛ ਕਹੇਗਾ ਕਿ ਜਹਾਂ ਤੱਕ ਮੇਰੀ ਪਾਤਸ਼ਾਹੀ ਹੈ ਤਹਾਂ ਤੀਕ ਹਿੰਦੂ ਸਭ ਇਕ ਵਰਣ ਹੋਇ ਜਾਨ ਅਤੇ ਜੇ ਕੋਈ ਹਿੰਦੂਆਂ ਦੇ ਪੀਰ ਹੈਨ ਅਤੇ ਠਾਕੁਰ ਦੁਆਰੇ ਤੇ ਤੀਰਥ ਹੈਂ ਸਭ ਬੰਦ ਕਰ ਲੇਵੇਂਗੇ ਤਾ ਹਿੰਦੂਆਂ ਕੋ ਕੋਈ ਉਪਾਵ ਹੱਥ ਨ ਆਵੇਗਾ ਜਹਾਂ ਤੀਕਰ ਹਿੰਦੂ ਹੈਨ ਸਭ ਸੁੰਨ ਹੋਇ ਜਾਵੇਂਗੇ ਤਿਸ ਕਰਕੇ ਸੰਤ ਜਨ੍ਹਾਂ ਕਉ ਬਹੁਤ ਕਸੀਸ ਪਹੁੰਚੇਗੀ ਭਾਈ ਅਜਿਤਿਆ ਤਿਸ ਸਮੇਂ ਸੰਤਾਂ ਕੇ ਕਾਰਨ ਅਤੇ ਗਊ ਬ੍ਰਾਹਮਣਾਂ ਦੇ ਪਿਛੇ ਗੁਰੂ ਆਪਣੇ ਸੀਸ ਉੱਪਰ ਭਾਰ ਲੇਵੇਗਾ ਤਿਸ ਅਸਥਾਨ ਆਪਣੀ ਦੇਹੀ ਅਰਪ ਦੇਵੇਗਾ ਅਤੇ ਜੰਞੂ ਟਿਕੇ ਦੀ ਲਾਜ ਰੱਖ ਲਏਗਾ ਅਤੇ ਬੱਚਾ ਅਜਿਤਿਆ ਸੰਸਾਰ ਅਜੇਹਾ ਭਲਾ ਹੋਵੇਗਾ ਜੋ ਗੁਰੂ ਕੀ ਨਿੰਦਾ ਕਰਨਗੇ ਜੋ ਗੁਰੂ ਪਾਸ ਕੁਛ ਹੋਂਦਾ ਤਾਂ ਆਪਨਾ ਆਪ ਜ਼ਾਹਰ ਕਰਦੇ ਤੇ ਜੋ ਪ੍ਰਤੀਤ ਵਾਲੇ ਸਿਖ ਸੰਤ ਹੋਣਗੇ ਸੋ ਕਹਿਣਗੇ ਧੰਨ ਸਾਡਾ ਸਤਿਗੁਰੂ ਹੈ ਪ੍ਰਮਾਰਥ ਵਾਸਤੇ ਸਤਿਗੁਰਾਂ ਆਪਨਾ ਆਪਤਜ ਦਿਤਾ ਹੈ ਬੱਚਾ ਅਜਿਤਿਆ ਜੇਕਰ ਉਸ ਸਮੇਂ ਗੁਰੂ ਆਪਣੀ ਦੇਹੀਨਾ ਛੱਡੇਗਾ ਤਾਂ ਜਿਥੋਂ ਤੀਕਰ ਹਿੰਦੂ ਹੋਵੇਗਾ ਸੋ ਸਭ ਇਕ ਵਰਨ ਹੋ ਜਾਵੇਂਗੇ ਪਰ ਬੱਚਾ ਸੰਤਜਨਾਂ ਦੇ ਕਾਰਨੇ ਗੁਰੂ ਸੰਸਾਰ ਕੀ ਰਖਸ਼ਾ ਕਰੇਗਾ ਅਤੇ ਬੱਚਾ ਫੇਰ ਦਸਵਾਂ ਜਾਮਾਂ ਅਜੇਹਾ ਪੈਹਰ ਬੈਠੇਗਾ ਜੋ ਜਿਥੇ ਸੰਤਾਂ ਦਾ ਦੋਖੀ ਹੋਵੇਗਾ ਉਸਨੂੰ ਥਾਂਇ ਮਾਰੇਗਾ ਫੇਰ ਨਵਾਂ ਧਰਮ ਚਲਾਵੇਗਾ॥ ਸਲੋਕ॥ ਬਾਬਾ ਪਹਿਲੇ ਮੈਹਲ ਸੀ ਦਸਵਾਂ ਪ੍ਰਗਟੀ ਆਇ॥ ਜਿਸਨੋ ਬਖਸੇ ਨਾਨਕਾ ਤਿਸਨੂੰ ਦੇਇ ਬੁਝਾਇ॥ ੪੦॥ ਤਿਸਕਾ ਪ੍ਰਮਾਰਥ॥ ਭਾਈ ਅਜਿਤਿਆ ਇਹ ਜੋ ਪੈਹਲਾ ਸਰੂਪ ਹੈ ਸੋ ਦਸਵਾਂ ਇਸ ਥੀਂ ਨਿਰਾਲਾ ਹੋਵੇਗਾ ਵਿਚ ਵਿਚ ਜੋ ਜਾਮੇਂ ਪਹਿਰਸੀ ਸੋ ਸੰਜਮ ਵਿਚ ਰਹੇਗਾ ਆਪਣਾ ਆਪ ਸ਼ਬਦ ਵਿਚ ਜਾਹਰ ਕਰੇਗਾ ਪਰ ਦਸਮੇਂ ਜਾਮੇ ਆਪਣਾ ਆਪ ਜ਼ਾਹਰ ਕਰੇਗਾ ਅਤੇ ਆਪਣਾ ਪੰਥ ਹਿੰਦੂਆਂ ਤੇ ਮੁਸਲਮਾਨਾਂ ਤੇ ਨਿਆਰਾ ਪ੍ਰਗਟੇਗਾ ਤੇ ਇਕ ਵਾਕ ਐਸਾ ਕਰਸੀ ਤਿਸ ਵਾਕ ਸੇ ਸਿਖੀ ਕਾ ਮੂਲ ਬਝੇਗਾ ਪਰ ਸੁੰਨ ਹੀ ਰਹੇਗਾ ਅਤੇ ਦਰਸ਼ਨ ਅਵੇਹਾ ਹੋਵੇਗਾ ਜੈਸਾ ਕਰੜੀ ਕਮਾਨ ਦਾ ਤੀਰ ਹੋਂਦਾ ਹੈ ਅਰ ਜੋ ਮਸਤਕ ਲਗੇਗਾ ਸੋ ਉਸਦਾ ਉਧਾਰ ਹੋ ਜਾਵੇਗਾ ਤੇ ਜੋ ਕੋਈ ਉਸਦੇ ਬਚਨ ਪਰ ਮੁਹਕਮ ਰਹੇਗਾ ਸੋ ਤਰ ਜਾਵੇਗਾ ਪਰ ਅਵੇਹਾ ਬਚਨ ਕਰੜਾ ਕਰੇਗਾ ਜੋ ਮਨਮੁਖ ਕੋਈ ਖੜਾ ਨਾ ਹੋਇ

ਸਕੇਗਾ ਹੇ ਭਾਈ ਅਜਿਤਿਆ ਉਸ ਸਮੇਂ ਅਜੇਹਾ ਹੋਵੇਗਾ ਕਿ ਕੋਈ ਆਪਣੇ ਗੁਰ ਪੀਰ ਕੋ ਨਾ ਜਾਣੇਗਾ ਨਾ ਸੋਭਾ ਦੇਵੇਗਾ ਅਤੇ ਆਪ ਆਪਣੇ ਮਾਰਗ ਚੱਲੇਗਾ ਤੇ ਗੁਰੂ ਅਵੇਹਾ ਹੋਇ ਬੈਠੇਗਾ ਸੋ ਆਪਣੀ ਕਲਾ ਰੱਖੇਗਾ ਤਾਂ ਉਸ ਸਮੇਂ ਸਿਖ ਅਰਦਾਸ ਕਰਨਗੇ॥ ਸਲੋਕ॥ ਇੰਦ੍ਰਾਦਿਕ ਬ੍ਰਹਮਾਦਿਕਾਂ ਭਗਤਾਂ ਕੇ ਅਵਤਾਰ॥ ਹਾਥ ਜੋੜ ਬਿਨਤੀ ਕਰਨ ਠਾਢ ਹੋਇ ਦਰਬਾਰ॥ਸੁੰਨ ਮੰਡਲ ਕੇ ਕਾਰਨੇ ਹਰਿ ਸੇ ਕਰਹੁ ਵੀਚਾਰ॥ਜਾਮਾਂ ਰਖੇ ਅੰਗ ਕਾ ਨਾਨਕ ਮੁਕਤ ਪਏ ਸੰਸਾਰ॥ ੪੧॥ ਤਿਸਕਾ ਪ੍ਰਮਾਰਥ॥ ਬੱਚਾ ਸਿਖ ਅਰਦਾਸ ਕਰਨਗੇ ਇੰਦ੍ਰਾਦਿਕ ਬ੍ਰਹਮਾਦਿਕ ਭਗਤ ਜਨਾ ਕੇ ਅਵਤਾਰ ਉਹ ਹੱਥ ਜੋੜ ਕਰ ਅਰਦਾਸ ਕਰਨਗੇ ਚੰਦ ਸੂਰਜ ਆਕਾਸ਼ ਪੌਣ ਪਾਣੀ ਇਹ ਸਤਿਗੁਰੂ ਪਾਸ ਗੁਪਤ ਅਰਦਾਸ ਕਰਨਗੇ ਜੋ ਹੇ ਪਾਰਬ੍ਰਹਮ ਜੀ ਇਹ ਮੰਡਲ ਬਿਨਾਂ ਤੇਰੀ ਜੋਤ ਸੁੰਨ ਹੋਇ ਜਾਵੇਗੀ ਤੇ ਗੁਰੂ ਕੇ ਸ਼ਬਦ ਬਿਨਾਂ ਮੰਡਲ ਖਾਲੀ ਰਹੇਗਾ ਸੰਸਾਰ ਭ੍ਰਿਸ਼ਟ ਜਾਵੇਗਾ ਭਾਈ ਜਿਤਨਾ ਚਿਰ ਗੁਰੂ ਵਰਤੇਗਾ ਤਿਚਰ ਸੰਸਾਰ ਮੇਂ ਭਉ ਹੋਵੇਗਾ ਭਾਈ ਸ੍ਰੀ ਸਤਿਗੁਰੂ ਜੀ ਕੇ ਜਾਮੇਂ ਤਾਂ ਬਗੈਰ ਭਾਉ ਭਗਤੀ ਨਹੀਂ ਹੋਵੇਗੀ ਅਤੇ ਬਿਨਾਂ ਭਾਉ ਭਗਤੀ ਹਮ ਕਿਉਂ ਕਰ ਰਹੇਂਗੇ ਅਤੇ ਸੰਸਾਰ ਮੇਂ ਕਿਉਂ ਕਰ ਕੋਈ ਮੋਖ ਪਾਵੇਗਾ ਅਤੇ ਕਿਉਂਕਰ ਕੋਈ ਪਾਰਗਰਾਮੀ ਹੋਵੇਗਾ ਬਿਨਾ ਤੇਰੇ ਹੇ ਸੱਚੇ ਪਾਤਸ਼ਾਹ ਜਦ ਤੇਰੇ ਸ਼ਬਦ ਨਾਲੋਂ ਬੋਧ ਰੂਪ ਕੀਤਾ ਫਿਰ ਖਲੋਣਗੇ ਕੋਈ ਕਿਸੇ ਕੋ ਬਦੇਗਾ ਨਾਹੀਂ ਸਭ ਆਪਣੇ ਮਤ ਮੇਂ ਚਲਣਗੇ ਕੋਈ ਐਸਾ ਜਵਾਬ ਕੋ ਕਲੀਕਾਲ ਮੇਂ ਮੋਖ ਪ੍ਰਾਪਤ ਹੋਵੇਗੀ ਤਾਂ ਫੇਰ ਗੁਰੂ ਜੀ ਕਿਹਾ ਬੱਚਾ ਅਜਿਤਿਆ ਜਬ ਇਹ ਅਰਦਾਸ ਸਿਖ ਕਰਨਗੇ ਤਾਂ ਉਨ੍ਹਾਂ ਵਾਸਤੇ ਇਕ ਰੰਚਕ ਦੀਵਾਨ ਲਗੇਗਾ ਇਕੰਤ ਮਹਲ ਗੁਰੂ ਹੋਇ ਬੈਠਾ ਜੇ ਕੋਈ ਵਕਤ ਦਰਸ਼ਨ ਕਰੇਗਾ ਸੋ ਨਿਹਾਲ ਹੋਵੇਗਾ ਅਤੇ ਜਨਮ ਮਰਨ ਤੋਂ ਰਹਿਤ ਹੋਵੇਗਾ ਅਤੇ ਬੱਚਾ ਗੁਰੂ ਸੰਜਮ ਇਕ ਅਜੇਹਾ ਕਰੇਗਾ ਸਿੱਖੀ ਕਾ ਬੀਜ ਰੱਖ ਜਾਵਣਗੇ ਅਤੇ ਜੇਕਰ ਗੁਰੂ ਏਨਾਂ ਭਗਤਾਂ ਸਿਖਾਂ ਦੀ ਅਰਦਾਸ ਨਾ ਸੁਣਦਾ ਤਾਂ ਜਿਥੋਂ ਤੀਕਰ ਨਉਖੰਡ ਪ੍ਰਿਥਵੀ ਹੈਸੀ ਸੋ ਸਭ ਭ੍ਰਿਸ਼ਟਿ ਹੋਇ ਜਾਤੀ ਇਹ ਪਉਣ ਪਾਣੀ ਧਰਤੀ ਅਕਾਸ਼ ਚੰਦ ਸੂਰਜ ਤਿਚਰਾਂ ਤਾਈਂ ਕਾਇਮ ਹੈਨ ਜਿਤਨਾ ਚਿਰ ਗੁਰੂ ਹੈ ਨਹੀਂ ਤਾਂ ਇਹ ਭੀ ਠਹਿਰ ਸਨ ਨਹੀਂ ਪਰ ਬੱਚਾ ਤੁਰਕ ਇਨ੍ਹਾਂ ਸਤਿਗੁਰਾਂ ਕਾ ਬਹੁਤ ਪਿਛਾ ਕਰਸਨ ਪਰ ਗੁਰੂ ਉਨ ਕਉ ਮਿਲਨਗੇ ਨਾਹੀਂ ਤਾਂ ਅਜਿਤੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਇਕ ਵਿਸ਼ਵਾਸ ਮੇਰੇ ਮਨ ਵਿਚ ਹੈ ਕਿਉਂਕਿ ਆਪਦਾ ਬੋਲਣਾ ਹੋਇਆ ਸੀ ਜੋ ਬਾਹਰ ਮੇਰਾ ਭਗਤ ਹੈ ਭਗਤੀ ਕਰਕੇ ਪਾਤਸ਼ਾਹੀ ਲਈ

ਹੈ ਸੋ ਸੱਚੇ ਪਾਤਸ਼ਾਹ ਜੀ ਇਹ ਆਪ ਕਾ ਹੀ ਸਿਖ ਹੋਇਕਰ ਅਤੇ ਆਪਕਾ ਪਿਛਾ ਕਰੇਗਾ ਹੇ ਗਰੀਬ ਨਿਵਾਜ ਜੀ ਮੇਰੀ ਇਹ ਵੀ ਨਿਸ਼ਾ ਕਰੋ ਜੀ ਕਿਉਂ ਕਰ ਬਾਦਸ਼ਾਹੀ ਬਾਬਰ ਕੋ ਬਖਸ਼ੀ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸਲੋਕ ਉਚਾਰਿਆ॥

*ਸਲੋਕ॥ ਬਾਬਰ ਧਾਣਾ ਕਾਬਲੋਂ ਆਇਆ ਹਿੰਦੁਸਤਾਨ॥ ਪਹਿਲੋਂ ਮਾਰਿਆ ਸੈਦਪੁਰ ਬਹੁਤ ਹੋਈ ਕਤਲਾਮ॥ ਰਹਿੰਦੇ ਬੰਦੀ ਕੀਤਿਓਸੁ ਸਉਂਪੇ ਫੇਰ ਸ਼ੈਤਾਨ॥ ਅਗੋਂ ਦੇ ਜੇ ਚੇਤੀਐ ਤਾਂ ਕਿਉਂ ਹੋਈਐ ਪਰੇਸ਼ਾਨ॥ ਗੁਰੂ ਦੇਖ ਨ ਸਕਿਆ ਬੰਦ ਕੋ ਬਹੁਤੀ ਮਿਲੇ ਸਜਾਇ॥ ਬਾਬਰ ਕੋ ਫਰਮਾਇਆ ਸਭ ਬੰਦੀ ਦੇਇ ਛਡਾਇ॥ ਬਾਬਰ ਚਰਨੀ ਢਹਿ ਪਿਆ ਮੁਝ ਕੋ ਕਰੋ ਦੁਆਇ॥ ਪਾਤਸ਼ਾਹੀ ਚਿਰ ਤਾਈਂ ਕਰਹੁੰ ਫੇਰ ਨ ਕਾਹੇ ਜਾਇ॥ ਬਾਬਰ ਕੀ ਬੇਨਤੀ ਸੁਨੀ ਸਤਿਗੁਰ ਭਏ ਦਇਆਲ॥ ਪਾਤਸ਼ਾਹੀ ਚਿਰ ਤੀਕਰ ਦਿਤੀਆ ਨਾਨਕ ਨਦਰਿ ਨਿਹਾਲ॥ ੪੨॥*

ਤਿਸਕਾ ਪ੍ਰਮਾਰਥ–ਭਾਈ ਅਜਿਤਿਆ ਜਾਂ ਪਹਿਲੋਂ ਬਾਬਰ ਕਾਬਲੋਂ ਆਇਆ ਹੈਸੀ ਤਾਂ ਪਹਿਲਾਂ ਹਿੰਦੁਸਤਾਨ ਮਾਰਿਆ ਤਿਸ ਸਮੇਂ ਗੁਰੂ ਸੈਦਪੁਰ ਵਿਚ ਆਹਾ ਅਤੇ ਸੈਦਪੁਰ ਦੇ ਲੋਕ ਬਹੁਤ ਨਿਰਦਈ ਆਹੇ ਪੀਰ ਫਕੀਰ ਕਉ ਜਾਣਦੇ ਭੀ ਨਹੀਂ ਗੁਰੂ ਕੇ ਹੁਕਮ ਨਾਲ ਕਤਲ ਅਤੇ ਕੁਛ ਬੰਦੀ ਕੀਤਿਓਸੁ ਤਾਂ ਭਾਈ ਅਜਿਤਿਆ ਉਨ੍ਹਾਂ ਬੰਦੀਵਾਨਾਂ ਕਉ ਦੇਖ ਕਰ ਗੁਰੂ ਤਰਸ ਆਇਆ ਤਾਂ ਸ੍ਰੀ ਗੁਰੂ ਜੀ ਨੇ ਸ਼ਬਦਾਂ ਵਿਚ ਬਾਬਰ ਕਉ ਬੁਲਾਯਾ ਤਾਂ ਬਾਬਰ ਸ਼ਬਦ ਸੁਣ ਕਰ ਸ੍ਰੀ ਗੁਰੂ ਬਾਬੇ ਜੀ ਦੇ ਪਾਸ ਆਖਿਆ ਤਾਂ ਸ੍ਰੀ ਗੁਰੂ ਜੀ ਨੇ ਬਾਬਰ ਦੇ ਮਨ ਵਿਚ ਭਉ ਪਾਇਆ ਤਾਂ ਉਸ ਕਿਹਾ ਹੇ ਗਰੀਬ ਨਿਵਾਜ ਜੀ ਮੇਰੇ ਉੱਪਰ ਮੇਹਰਬਾਨੀ ਕਰੋ ਤਾਂ ਬਚਨ ਹੋਇਆ ਕਿ ਤੇਰੇ ਉੱਪਰ ਬਹੁਤ ਖੁਸ਼ੀ ਹੋਈ ਹੈ ਪਰ ਇਹ ਬੰਦੀਆਂ ਪਠਾਣਾਂ ਦੀਆਂ ਛਡ ਦੇਹ ਤਾਂ ਬਾਬਰ ਕਿਹਾ ਬੰਦੀਵਾਨ ਮੈਂ ਤਾਂ ਛਡਦਾ ਹਾਂ ਜੇ ਮੇਰਾ ਰਾਜ ਚਿਰ ਤੀਕਰ ਰਹੇ ਤਾਂ ਭਾਈ ਅਜਿਤਿਆ ਭਗਤ ਚਿਰ ਤੀਕਰ ਰਾਜ ਕਰਦਾ ਹੈ ਪਰ ਭਾਈ ਅਜਿਤਿਆ ਪਿਛੋਂ ਮਹਿਲਾਂ ਨਾਲ ਬਾਬਰ ਦੀ ਉਲਾਦ ਅੜਦੀ ਰਹਿਸੀ ਜਿੰਨਾ ਚਿਰ ਇਨ੍ਹਾਂ ਦਾ ਅਮਲ ਰਹੇਗਾ ਅਤੇ ਭਾਈ ਤਿਸਥੋਂ ਪਿਛੇ ਗੁਰੂ ਜਿਸ ਨੂੰ ਚਾਹੇ ਤਿਸਨੋਂ ਬਖਸ਼ੇਗਾ ਜਾਂ ਗੁਰੂ ਚੰਦ੍ਰਾਵਲ ਖੇੜੇ ਨਿਵਾਸ ਕਰੇਗਾ ਤਾਂ ਬਾਬਰ ਦੀ ਉਲਾਦ ਸਿਖ ਹੋਵੇਗੀ ਅਤੇ ਵਿਚ ਵਿਚ ਅੜਦੇ ਹੀ ਰਹਿਣਗੇ ਤਦ ਗੁਰੂ ਜੀ ਉਨ੍ਹਾਂ ਉੱਪਰ ਦਇਆਲ ਹੋਵੇਗਾ ਅਤੇ ਜੇਹੜੇ ਜੇਹੜੇ ਗੁਰੂ ਪਾਸੋਂ ਮੂੰਹ ਫੇਰਨਗੇ ਉਨ੍ਹਾਂ ਨੂੰ ਬਾਬਰ ਕੇ

ਸਿਧੇ ਕਰਨਗੇ ਅਤੇ ਜੋ ਗੁਰੂ ਕੇ ਬਚਨਾਂ ਉੱਪਰ ਚਲਨਗੇ ਉਨ੍ਹਾਂ ਦੇ ਨੇੜੇ ਜ਼ਮ ਭੀ ਨਾ ਆਇ ਸਕੇਗਾ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜਦ ਨਾਵਾਂ ਗੁਰੂ ਹੋਵੇਗਾ ਤਿਸਨੋ ਅਗੇ ਹੀ ਹੋਵੇਗਾ ਕਿ ਪਿਛੋਂ ਹੋਵੇਗਾ ਤਾਂ ਬਚਨ ਹੋਯਾ॥ ਸਲੋਕ॥ ਦਸਮਾਂ ਜਾਮਾਂ ਪਹਿਰ ਕਰ ਵਰਤੇ ਧੁੰਧੂਕਾਰ॥ਭਾਰੀ ਸਾਂਗ ਵਰਤਿਆ ਫਿਰ ਜਾਸੀ ਸੰਸਾਰ॥ ਮੰਨੇ ਹੁਕਮ ਸੋ ਬਖਸ਼ੀਐ ਨਾਤਰ ਹੋਇ ਖੁਆਰ॥ ਨਾਨਕ ਸਚਾ ਪਾਤਸ਼ਾਹ ਕਿਨੈ ਨ ਪਾਇਓ ਪਾਰ॥੪੩॥ ਤਿਸਕਾ ਪ੍ਰਮਾਰਥ-ਭਾਈ ਅਜਿਤਿਆ ਗੁਰੂ ਜਦ ਦਸਵਾਂ ਜਾਮਾਂ ਹੋਵੇਗਾ ਤਾਂ ਜਗਤ ਵਿਖੇ ਰੌਲਾ ਬਹੁਤ ਹੋਇ ਜਾਵੇਗਾ ਤਾਂ ਭਾਈ ਅਜਿਤਿਆ ਗੁਰੂ ਅਜੇਹਾ ਵਿਹਾਰ ਬੰਨ੍ਹੇਗਾ ਜੋ ਸੁਣ ਸੁਣ ਖੋਟੇ ਆਦਮੀ ਬਹੁਤ ਡਰਸਨ ਅਤੇ ਆਪਣੇ ਸਿਖ ਸੰਸਾਰ ਵਿਚੋਂ ਚੁਣ ਕਢਸੀ ਜਿਉਂ ਰੇਤ ਵਿਚੋਂ ਸੋਨੇ ਦੇ ਕਿਣਕੇ ਕਢ ਲਈਦੇ ਹਨ ਜਿਉਂ ਦੁਧ ਵਿਚੋਂ ਘਿਉ ਨਕਾਲ ਲਈਦਾ ਹੈ ਤਿਉਂ ਆਪਣੇ ਸਿਖ ਸੰਤ ਸੰਸਾਰ ਵਿਚੋਂ ਨਿਆਰੇ ਕਰ ਲੈਸੀ ਅਤੇ ਬਚਨ ਅਜੇਹਾ ਕਰੜਾ ਰਖਸੀ ਜਿਸਨੂੰ ਸੁਣ ਕਰ ਪਾਂਬਰ ਲੋਕਾਂ ਸੇ ਤੂਟ ਜਾਵਨ ਅਤੇ ਜੋ ਉਸ ਬਚਨ ਪਰ ਤਕੜਾ ਰਹਿਸੀ ਤਿਸਕੋ ਆਪਣਾ ਸ਼ਬਦ ਦੇਵਸੀ ਅਤੇ ਜੋ ਨਵਾਂ ਮਹਲਾਂ ਥੀਂ ਸਿਖ ਪਿਛੇ ਰਹਿਸੀ ਤਿਸਕੋ ਭੁਲਾਵਸੀ ਅਤੇ ਕੋਈ ਵਿਰਲਾ ਹੀ ਰਹੇਗਾ ਜਿਸ ਕੇ ਭੀਤਰ ਗੁਰੂ ਦਾ ਸ਼ਬਦ ਵਸੇਗਾ ਬੀਜ ਮੰਤ੍ਰ ਕੇ ਵਾਸਤੇ ਜਿਨ੍ਹਾਂ ਹੁਕਮ ਮੰਨਿਆਂ ਹੋਵੇਗਾ ਸੋ ਅਰਦਾਸ ਕਰਸਨ ਜੀ ਪਾਤਸ਼ਾਹ ਤੇਰੇ ਸਿਖ ਹਨ ਤੇਰਾ ਨਾਮ ਜਪਦੇ ਹਨ ਆਪਣੇ ਨਾਮ ਦੀ ਟੇਕ ਰਖਣੀ ਜਾਂ ਏਹ ਅਰਦਾਸ ਸਿੱਖ ਕਰਨਗੇ ਤਾਂ ਉਹਨਾਂ ਸਿੱਖਾਂ ਪਰ ਬਹੁਤ ਖੁਸ਼ੀ ਹੋਵੇਗੀ ਅਤੇ ਆਖੇਗਾ ਬੱਚਾ ਜੋ ਮੇਰੇ ਬਚਨਾਂ ਉੱਪਰ ਪੈਹਰਾ ਦੇਵੇਗਾ ਸੋ ਨਿਹਾਲ ਹੋਵੇਗਾ ਜੋ ਮੇਰਾ ਬਚਨ ਮੰਨੇਗਾ ਸੋ ਟੂਟਾ ਹੂਆ ਫੇਰ ਗੁਰੂ ਭਾਵੇ ਤਾਂ ਮਿਲੇਗਾ ਅਤੇ ਜੋ ਮੇਰਾ ਸਿਖ ਸੋ ਮੇਰਾ ਹੁਕਮ ਮੰਨੇਗਾ ਅਤੇ ਪੂਰਨ ਮੇਲੇ ਜਾਵੇਂਗੇ ਅਤੇ ਜੋ ਸਤਿਗੁਰੂ ਕਾ ਜਾਮਾਂ ਹੈ ਸੋ ਸੰਸਾਰ ਮੇਂ ਜਹਾਜ਼ ਹੈ ਸੋ ਭਉਜਲ ਹੈ ਜਿਉਂ ਸਮੁੰਦ੍ਰ ਕਾ ਪਾਣੀ ਖਾਰਾ ਹੈ ਤਿਉਂ ਸੰਸਾਰ ਪਾਪਾਂ ਕਾ ਕਾਰਣ ਹੈ ਅਤੇ ਜੋ ਗੁਰੂ ਕੇ ਜਹਾਜ਼ ਪਰ ਚੜ੍ਹੇਗਾ ਸੋ ਭਉਜਲ ਸੇ ਪਾਰ ਲੰਘੇਗਾ ਅਤੇ ਜੋ ਬੇਮੁਖ ਹੋਵੇਗਾ ਸੋ ਜਹਾਜ਼ ਪਰ ਚੜ੍ਹਨਾ ਨਾ ਪਾਵੇਗਾ ਸੋ ਭਉਜਲ ਮੇਂ ਗੋਤੇ ਖਾਵਸੀ ਅਤੇ ਜੋਨੀ ਮੇਂ ਭਰਮੇਗਾ ਅਤੇ ਦਸਵਾਂ ਜਾਮਾਂ ਜੋ ਹੈ ਸੋ ਜਹਾਜ ਪਰ ਕੋਈ ਨਾ ਚੜ੍ਹੇਗਾ ਨਾ ਚੜ੍ਹਨਾ ਪਾਵੇਗਾ ਅਤੇ ਦੀਵਾਨ ਜੋ ਹੇ ਸੋ ਪੁਰਜਾ ਹੋਇ ਲੱਗੇਗਾ ਪੁਰਜਾ ਕੀ ਹੈ ਜੋ ਇਕ ਮਣ ਚੀਜ਼ ਹੁੰਦੀ ਹੈ ਅਤੇ ਸੇਰ ਦ੍ਰਿਸ਼ਟੀ ਆਂਵਦੀ ਹੈ ਤਿਸਦਾ ਨਜਾਈ ਜ਼ਾਹਰ ਜਾਨੀਏਗਾ ਨਹੀਂ ਅਤੇ ਪੁਰਜ਼ੇ ਕੀ ਨਿਆਈਂ ਕੋਈ ਵਿਰਲਾ ਹੀ ਸਿਖ

ਰਹੇਗਾ ਹੋਰ ਸਭ ਭੁਲ ਜਾਵੇਗਾ ਉਸ ਵਕਤ ਧੁੰਧੂਕਾਰ ਵਰਤ ਜਾਏਗਾ ਤੇ ਸੰਸਾਰ ਭੁਲ ਕਰ ਕੁਰਾਹੇ ਪੈ ਜਾਵੇਗਾ ਉਸ ਕਉ ਗੁਰੂ ਨਜ਼ਰੀਂ ਨਹੀਂ ਆਵੇਗਾ ਜਿਉਂ ਧੁੰਧ ਮੇਂ ਸੂਰਜ ਛਿਪ ਜਾਤਾ ਹੈ ਉਸ ਵਕਤ ਤੁਰਕ ਕਾ ਤੇਜ ਬਹੁਤ ਹੋਵੇਗਾ ਅਤੇ ਹਿੰਦੂਆਂ ਦਾ ਤੇਜ ਘਟ ਜਾਵੇਗਾ ਫੇਰ ਗੁਰੂ ਹਿੰਦੂ ਤੇ ਮੁਸਲਮਾਨਾਂ ਵਿਚੋਂ ਨਿਆਰਾ ਹੋਵੇਗਾ ਜੋ ਦਰਸ਼ਨ ਕਰੇਗਾ ਸੋ ਨਿਹਾਲ ਹੋਵੇਗਾ ਇਕ ਅਜੇਹੇ ਲੋਕ ਹੋਵਨਗੇ ਜੋ ਗੁਰੂ ਪਾਸੋਂ ਕਰਾਮਾਤ ਮੰਗਣਗੇ ਅਤੇ ਕਹਿਣਗੇ ਆਪ ਸਾਨੂੰ ਕੁਛ ਵੇਖਾਲੇ ਤਾਂ ਅਸੀਂ ਪ੍ਰਤੀਤ ਕਰਾਂਗੇ ਹੇ ਭਾਈ ਅਜਿਤਿਆ ਕਰਾਮਾਤ ਨਾਮ ਕਹਿਰ ਦਾ ਹੈ ਅਤੇ ਦੁਨੀਆਂ ਫਕੀਰਾਂ ਪਾਸੋਂ ਕਹਿਰ ਮੰਗਦੀ ਹੈ ਇਸੇ ਕਰਕੇ ਸੰਸਾਰ ਮੇਂ ਪਰਲੋ ਆਵੇਗੀ ਉਸ ਪਰਲੋ ਵਿਚ ਕਈ ਬਹਿ ਜਾਵੇਂਗੇ ਅਤੇ ਭਾਈ ਅਜਿਤਿਆ ਗੁਰੂ ਦੇ ਘਰ ਵਿਚ ਮਿਹਰ ਹੈ ਅਤੇ ਜਿਧਰ ਗੁਰੂ ਨਜ਼ਰ ਕਰਦਾ ਹੈ ਤਿਧਰ ਹੀ ਅੰਮ੍ਰਿਤ ਵਸਦਾ ਹੈ ਸਭ ਪੈਦਾਇਸ਼ ਗੁਰੂ ਕੀ ਹੈ ਗੁਰੂ ਆਪਣੇ ਉੱਪਰ ਭਾਰ ਲੈਂਦਾ ਹੈ ਅਤੇ ਸ੍ਰਿਸ਼ਟ ਕਾ ਭਲਾ ਕਰਦਾ ਹੈ ਅਤੇ ਇਕ ਤਪ ਜੁਹਦ ਕਰਕੇ ਇਕ ਰਤੀ ਦਰਗਾਹੋਂ ਲੈਂਦੇ ਹੈਨ ਜੇ ਉਸ ਰਤੀ ਕੋ ਵਰਤਾਉਣ ਤਾਂ ਉਨ ਪਿਛੇ ਕਈ ਲੰਘ ਜਾਵੇਂ ਪਰ ਉਨ ਕਉ ਉਸ ਰਤੀ ਦਾ ਪਾਰ ਨਹੀਂ ਆਉਂਦਾ ਤੇ ਉਹ ਦੁਨੀਆਂ ਕੇ ਲੋਕ ਆਪਣਾ ਆਪ ਜ਼ਾਹਰ ਕਰਦੇ ਹੈਨ ਤਿਸ ਕਰਕੇ ਉਨ੍ਹਾਂ ਦੀ ਅਗਲੀ ਪਿਛਲੀ ਕਮਾਈ ਸਭ ਜਾਂਦੀ ਹੈ ਉਹ ਆਪਣੀ ਘਾਲ ਇਸ ਥੀਂ ਖਾਇ ਜਾਦੇ ਹਨ ਦਰਗਾਹ ਸੇ ਬੇਮੁਖ ਹੋ ਜਾਂਦਾ ਹੈ ਅਤੇ ਦਸਵੇਂ ਗੁਰ ਕਾ ਇਹ ਚਾਲਾ ਹੋਵੇਗਾ ਸਉ ਮਣ ਵਸਤ ਹੋਵੇਗੀ ਤਾਂ ਇਸ ਸੰਸਾਰ ਵਿਚ ਪਾਇ ਕਰ ਜ਼ਾਹਿਰ ਹੋਵੇਗੀ ਸੋ ਭੀ ਇਹੋ ਜਿਹੀ ਭੀੜ ਪਉਸੀ ਤਾਂ ਗੁਰੂ ਘਰ ਵਿਚ ਦੋਵੇਂ ਗੱਲਾਂ ਹੈਨ ਇਕ ਮਿਹਰ ਇਕ ਕਹਿਰ ਹੈ ਮਿਹਰ ਤੇ ਸ਼ਬਦ ਹੈ ਅਤੇ ਕਹਿਰ ਗਜ਼ਬ ਹੈ ਜੇਹੀ ਕੋਈ ਭਾਵਨਾ ਕਰੇਗਾ ਤੇਹਾ ਫਲ ਪ੍ਰਾਪਤ ਹੋਵੇਗਾ ਅਤੇ ਬੱਚਾ ਅਜੇਹਾ ਸਮਾਂ ਆਵੇਗਾ ਕਿ ਸ਼ਬਦ ਕੇ ਖੋਜਨੇ ਵਾਲਾ ਕੋਟਾਂ ਬੱਧੀ ਕੋਈ ਕੋਈ ਹੋਵੇਗਾ ਨਹੀਂ ਤਾਂ ਪਸ਼ੂ ਕੀ ਨਿਆਈਂ ਹੋਇ ਜਾਵੇਂਗੇ ਭਾਈ ਜਿਨ ਕਉ ਗੁਰੂ ਕਾ ਨਾਮ ਯਾਦ ਰਹੇਗਾ ਤਿਨ ਕੋ ਹਰ ਵਕਤ ਮੁਕਤ ਕਰੇਗਾ ਅਤੇ ਜੋ ਕੋਈ ਉਸ ਧੁੰਧੂਕਾਰ ਵਿਚੋਂ ਦ੍ਰਿੜ ਰਹੇਗਾ ਸੋਈ ਬਚੇਗਾ ਠਾਕਰ ਜਿਥੋਂ ਕਢੇ ਹੈਂ ਤਿਥਾਈਂ ਪਾਏ ਜਾਣਗੇ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਜੀ ਆਪਨੇ ਬਚਨ ਕੀਤਾ ਕਿ ਦਸਵੇਂ ਗੁਰੂ ਜੀ ਕੇ ਵਕਤ ਉਹ ਜੋ ਛਿਨਵੇਂ ਕ੍ਰੋੜੀਨਰਕ ਸੇ ਨਿਕਾਲੇ ਹੈਨ ਫੇਰ ਉਥਾਈਂ ਹੀ ਪਾਏ ਜਾਏਂਗੇ ਅਤੇ ਹੇ ਦੀਨ ਦਇਆਲ ਜੀ ਆਪ ਕਾ ਹੀ ਬਚਨ ਹੈ ਕਿ ਮੇਰਾ ਮੰਤ੍ਰ ਪੜ੍ਹਨਗੇ ਸੋ ਆਵਾਗਉਣ ਤੇ

ਮੁਕਤ ਕੋ ਪ੍ਰਾਪਤ ਹੋਵਨਗੇ ਹੇ ਮਹਾਰਾਜ ਜੀ ਇਹ ਗੱਲ ਕੀਕਰ ਹੈ ਜੀ ਮੇਹਰਬਾਨੀ ਕਰਕੇ ਮੇਰਾ ਸੰਸਾ ਨਵਿਰਤ ਕਰਹੁ ਜੀ ਤਾਂ ਬਚਨ ਹੋਇਆ-

ਸਲੋਕ ॥ ਸਾਧੂ ਬਚਨ ਨ ਮਿਟਈ ਜੇ ਸਉ ਜਤਨ ਕਮਾਇ ॥ ਸੂਲੀ ਕਾ ਕੰਡਾ ਕਰੇ ਸਤਿਗੁਰ ਲਏ ਛੁਡਾਇ ॥ ਸਉ ਪਾਪੀ ਕਾ ਫੇੜਿਆ ਇਕ ਨਿੰਦਕ ਦੇ ਸਿਰ ਭਾਰ ॥ ਨਾਨਕ ਲੇਖ ਨਾ ਮਿਟਈ ਜੋ ਲਿਖਿਆ ਕਰਤਾਰ ॥ ੪੪ ॥ ਤਿਸਕਾ ਪ੍ਰਮਾਰਥ-ਭਾਈ ਅਜਿਤਿਆ ਜੋ ਗੁਰੂ ਬਚਨ ਕੀਤਾ ਹੈ ਸਭ ਸਚ ਹੈ ਕਿਉਂ ਜੋ ਜਿਥੇ ਕੋਈ ਦਿਨ ਕਾ ਭੁਲਾ ਹੋਇਆ ਜੇਕਰ ਰਾਤ ਘਰ ਆਇ ਵਸੇ ਤਾਂ ਤਿਸਨੋ ਕੋਈ ਦੋਸ਼ ਨਹੀਂ ਲਗਾਇਆ ਜਾਤਾ ਤਿਸਨੋ ਵੜਨੇ ਦੇਵੇ ਅਤੇ ਜੋ ਕੋਈ ਮੇਰਾ ਸਿਖ ਹੋਵੇਗਾ ਸੋ ਤੁਟੇ ਮੇਲ ਲਏਗਾ ਅਤੇ ਨਾ ਮੇਲੇ ਤਾਂ ਸੰਸਾਰ ਮੇਂ ਨਿੰਦਿਆ ਹੋਵੇਗੀ ਅਤੇ ਜੋ ਕੋਈ ਗੁਰਾਂ ਦੇ ਬਚਨ ਉੱਪਰ ਟਲਣਗੇ ਤਿਨਾਂ ਦੇ ਬਾਬ ਨਿਗੁਰੇ ਬੁਰੀ ਕਰਨਗੇ ਅਤੇ ਜੋ ਕੋਈ ਨਿੰਦਕ ਗੁਰੂ ਕੀ ਸੰਗਤ ਕੀ ਨਿੰਦਿਆ ਕਰੇਗਾ ਸੋ ਨਰਕਗਾਮੀ ਹੋਵਸੀ ਜੋ ਪਾਪ ਇਕ ਸਿਖ ਨੇ ਕੀਤਾ ਹੋਵੇਗਾ ਅਤੇ ਦੂਸਰਾ ਸਿੱਖ ਉਸ ਕੀ ਨਿੰਦਾ ਕਰੇ ਤਾਂ ਉਸਦੀ ਸਭ ਬਲਾਇ ਉਸਦੇ ਸਿਰ ਪਵੇਗੀ ਤੇ ਉਸ ਗੁਰਸਿਖ ਕਉ ਕੁੰਭੀ ਨਰਕ ਪਾਵਸਨ ਅਤੇ ਜੋ ਗੁਰੂ ਕੇ ਬਚਨਾਂ ਉੱਪਰ ਚਲੇਗਾ ਉਸਨੂੰ ਸੂਲੀ ਦਾ ਕੰਡਾ ਹੋ ਜਾਵੇਗਾ ਅਤੇ ਜੇ ਕੋਈ ਸਿੱਖ ਹੋ ਕੇ ਬੇ ਸਿਦਕ ਹੋਵੇਗਾ ਤਾਂ ਉਹ ਭੀ ਨਰਕਗਾਮੀ ਹੋਵੇਗਾ ਅਤੇ ਜੋ ਕੋਈ ਸਿਖ ਭੁਲਾ ਹੋਇਆ ਫੇਰ ਸਰਨੀ ਪਵੇ ਤਾਂ ਗੁਰੂ ਉਸਨੂੰ ਬਖਸ਼ੇਗਾ ਪਰ ਨਿੰਦਿਆ ਸਿਖ ਦੀ ਸਿਖ ਨੂੰ ਕਰਨੀ ਬਹੁਤ ਬੁਰੀ ਹੈ ਇਹ ਸਾਧ ਬਚਨ ਫਿਰਤੇ ਨਹੀਂ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਜੀ ਇਨ੍ਹਾਂ ਜੀਆਂ ਦੇ ਕੀ ਵਸ ਹੈ ਜਿਉਂ ਤੇਰਾ ਭਾਣਾ ਤਿਵੇਂ ਤਿਵੇਂ ਹੀ ਹੋਵੇਗਾ ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ! ਫਿਰ ਸਿਦਕੀ ਪੈਰੀਂ ਪਉਣਗੇ ਤੇ ਕਿਉਂ ਕਰ ਵਰਤੇਗਾ ਤਾਂ ਬਚਨ ਹੋਇਆ ਭਾਈ ਅਜਿਤਿਆ ਜਿਵੇਂ ਸ਼ਬਦ ਮਿਹਰਵਾਨ ਹੁੰਦਾ ਹੈ ਤਿਵੇਂ ਹੀ ਬਖਸ਼ੇਗਾ ਕਿਆ ਘਰ ਕਿਆ ਬਾਹਰ ਇਹ ਆਦ ਜੁਗਾਦੀ ਗੁਰੂ ਕੇ ਹੁਕਮ ਵਿਚ ਤੇ ਬੱਚਾ ਅਜਿਤਿਆ ਤੈਂ ਪੁਛਿਆ ਹੈ ਕਿਉਂ ਕਰ ਵਰਤਾਰਾ ਵਰਤੇਗਾ ਜੋ ਭਾਈ ਜਬ ਦਸਵਾਂ ਜਾਮਾਂ ਹੋਵੇਗਾ ਤਿਸਦੇ ਪਿਛੇ ਆਪੋ ਆਪਣੀ ਹੋਇ ਕਰ ਵਰਤੇਗੀ ਤੇ ਕੋਈ ਕਿਸੇ ਕਉ ਦਬੇਗਾ ਨਾਹੀਂ ਤੇ ਸਿਖੀ ਅਜੇਹੀ ਚੱਲੇਗੀ ਜੋ ਮਨ ਭਾਂਵਦੀ ਕਰਨਗੇ ਅਤੇ ਕਿਤਨੇ ਹੀ ਪੰਥ ਗੁਰੂ ਕੇ ਘਰ ਵਿਚੋਂ ਨਿਕਲਣਗੇ ਅਜੇਹੀ ਕਲਾ ਵਰਤੇਗੀ ਕਿ ਜੈਸੇ ਇਕ ਬਾਪ ਦੇ ਬੇਟੇ ਹੋਵਣਗੇ ਕੋਈ ਕਿਸੇ ਨਾਲ ਵਰਤੇਗਾ ਕੋਈ ਕਿਸੇ ਨਾਲ ਵਰਤੇਗਾ ॥ ਸਲੋਕ ॥ ਗੁਰ ਚੇਲੇ ਰਹਿਰਾਸ

ਹੈ ਅੰਤਰ ਵੇਖੇ ਸੋਇ॥ ਸੁਆਂਗੀ ਹਰਿ ਪ੍ਰਭ ਹੋਇਆ ਨਹੀਂ ਮਿਲਾਵਾ ਤੋਹਿ॥ ੪੬॥
ਤਿਸਕਾ ਪ੍ਰਮਾਰਥ-ਭਾਈ ਅਜਿਤਿਆ ਦਸਵਾਂ ਜਦ ਹੋਵੇਗਾ ਨਿਰਲੰਭ ਸਭ ਤੇ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਰਹੇਗਾ ਤੇ ਆਪ ਕੋ ਜਣਾਵੇਗਾ ਨਹੀਂ ਅਰ ਨਿਰਮੋਹ ਹੋਵੇਗਾ ਅਤੇ ਆਸਰਾ ਜੋ ਲਏਗਾ ਸੋ ਇਕ ਅਕਾਲ ਪੁਰਖ ਜੀ ਕਾ ਲਏਗਾ ਤੇ ਇਸ ਕੋ ਕੋਈ ਲਖ ਨਹੀਂ ਸਕੇਗਾ ਸੂਲੀ ਸ਼ਬਦ ਉਚਾਰੇਗਾ ਅਰ ਸ਼ਬਦ ਕਮਾਵੇਗਾ ਅਜ ਜੋ ਸਿੱਖ ਹੋਵਨਗੇ ਤਿਸਤੇ ਵੀ ਸ਼ਬਦ ਹੀ ਦੱਸੇਗਾ ਅਰ ਤਿਸਕੇ ਆਸਰੇ ਮਾਰ ਚਲੇਗਾ ਇਸ ਕਰਕੇ ਜਗਤ ਵਿਚ ਜੈਕਾਰ ਹੋਵੇਗੀ ਅਤੇ ਉਸਤਤ ਹੋਵੇਗੀ ਅਰ ਜਹਾਂ ਤੱਕ ਕੋਈ ਸਿੱਖ ਭੰਨਾ ਟੁਟਾ ਹੋਵੇਗਾ ਸੋ ਸਭ ਉਸ ਕੀ ਪੈਰੀਂ ਆਣ ਪੈਸਨ ਸੋ ਨਵੇਂ ਸਿਰੇ ਤੇ ਸਿੱਖ ਹੋਵਸਨ ਅਤੇ ਉਨ੍ਹਾਂ ਕੋ ਬਖਸ਼ ਕਰ ਗੁਰੂ ਬੋਹਿਥਾ ਹੋਵੇਗਾ ਅਤੇ ਜੋ ਸਿੱਖ ਹੋਵੇਗਾ ਸੋ ਉਸ ਜਹਾਜ਼ ਉੱਪਰ ਚੜ੍ਹਕੇ ਪਾਰ ਹੋਵਸੀ ਭਾਈ ਅਜਿਤਿਆ ਕੋਈ ਸਤਿਗੁਰੂ ਕੋ ਮਿਲੇਗਾ ਸੋ ਸਭ ਗੱਲਾਂ ਗੁਰੂ ਕੀਆਂ ਕਬੂਲ ਕਰੇਗਾ ਤਾਂ ਸਤਿਗੁਰਾਂ ਦੇ ਸ਼ਬਦ ਨਾਲ ਭਿਜੇਗਾ ਤੇ ਜਿਨ੍ਹਾਂ ਪਾਸੋਂ ਰਹੇ ਤਾਂ ਉਹ ਕਰਮ ਨ ਹੋਵਸਨ ਅਤੇ ਸੰਸਾਰ ਦੀ ਲੱਜ ਮਰਸਨ ਤਾਂ ਭਾਈ ਉਨ੍ਹਾਂ ਕੋ ਗੁਰੂ ਕਦੀ ਨਾ ਮਿਲੇਗਾ ਤਦ ਜੋ ਸ੍ਰੀ ਗੁਰੂ ਜੀ ਦੇ ਬਚਨਾਂ ਤੋਂ ਬੇਮੁਖ ਹੋਵਣ ਸੋ ਗੁਰੂ ਨਾ ਮੂੰਹ ਲਾਵੇਗਾ ਅਤੇ ਗੁਰੂ ਜੀ ਕੇ ਇਹ ਬਚਨ ਹੈਨ ਜੋਰ ਜ਼ੁਲਮ ਚੋਰੀ ਯਾਰੀ ਪਰ ਨਿੰਦਿਆ ਜੋ ਮੇਰਾ ਸਿਖ ਹੋਵੇਗਾ ਸੋ ਇਹ ਬਾਤਾਂ ਨ ਕਰੇ ਤੇ ਜੋ ਗੁਰੂ ਜੀ ਦੇ ਬਚਨਾਂ ਪੁਰ ਨਾ ਚਲਸਨ ਅਰ ਉਹੀ ਕਰਮ ਕਰਸਨ ਤਿਸ ਕਰਕੇ ਫਿਰ ਨਰਕਗਾਮੀ ਹੋਵਸਨ ਤੇ ਗੁਰੂ ਕੇ ਸ਼ਬਦ ਦਾ ਰੰਗ ਨਾ ਚੜ੍ਹੇਗਾ ਉਹ ਕੋਰੇ ਹੀ ਰਹਿਸਨ ਸੋ ਕਲੀ ਕਾਲ ਵਿਚ ਡੁਬਸਨ ਤੇ ਭਾਈ ਅਜਿਤਿਆ ਇਹ ਜਾਮਾ ਵੀ ਕਰੜਾ ਰਾਹ ਦੱਸੇਗਾ ਤਾਂ ਫਿਰ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ! ਪਿਛਲਾ ਕਮਾਇਆ ਏਵੇਂ ਹੀ ਬਰਬਾਦ ਜਾਵਸੀ ਜੋ ਤੇਰਾ ਨਾਮ ਜਪਦੇ ਰਹੇ ਸਨ ਉਹਨਾਂ ਵੀ ਕੁਛ ਹੱਥ ਆਵਸੀ ਕਿ ਨਹੀਂ। ਤਾਂ ਬਚਨ ਹੋਇਆ ਬੱਚਾ ਸ਼ਬਦ ਜੋ ਗੁਰੂ ਕਿਹਾ ਹੈ ਸੋ ਉਸ ਵਿਚ ਵੀ ਚੋਰੀ ਯਾਰੀ ਪਰ ਨਿੰਦਿਆ ਜੋਰ ਸੇ ਮਨਹਿ ਕੀਤੇ ਹੈਨ ਜੋ ਅਜਿਹਾ ਸਿਖ ਹੋਵਸੀ ਪੜ੍ਹਸਨ ਗਾਵਸਨ ਅਤੇ ਕਮਾਇ ਨਾ ਸਕਣਗੇ ਅਤੇ ਦਸਵੇਂ ਗੁਰੂ ਨੂੰ ਮਨ ਵਿਚ ਯਾਦ ਕਰਸਨ ਤੇ ਆਖਸਨ ਗੁਰੂ ਐਵੇਂ ਹੀ ਆਖਦਾ ਹੈ ਅਤੇ ਸਿਖ ਆਪਸ ਵਿਚ ਆਖਸਨ ਸਿਖ ਕੋਈ ਨਹੀਂ ਰਿਹਾ ਭਾਈ ਕਾਲੀਕਾਲ ਵਿਚ ਦਸਵਾਂ ਗੁਰੂ ਅਵਤਾਰ ਹੋਵਸੀ ਅਤੇ ਮੁਖਵਾਕ ਕਰਕੇ ਸਭਸ ਕਉ ਭੁਲਾਇ ਦੇਵਸੀ ਅਤੇ ਗੁਰੂ ਨਾਲੋਂ ਭਜ ਜਾਵਣ ਜਾਂ ਨਿੰਦਿਆ ਕਰਸਨ ਸੋ ਮਨਹਿ ਹੈ

ਫਿਰ ਉਹਨਾਂ ਲੋਕਾਂ ਕੇ ਚਉਰਾਸੀ ਵਿਚ ਘਤੀਏਗਾ॥ ਸਲੋਕ॥ ਮਾਸ ਕੀੜਾ ਲਗਾ ਬੁਰਿਆਰ॥ ਭਉਕੇ ਫਟੜ ਹੋਇ ਖੁਆਰ॥ ਸਭ ਕੁਲ ਡੁਬੇ ਨਿੰਦਕ ਗੁਬਾਰ॥ ਨਾਨਕ ਦਸਵਾਂ ਰੂਪ ਅਪਾਰ॥ ੪੭॥ ਤਿਸਕਾ ਪਰਮਾਰਥ-ਅਜਿਤਿਆ ਮਾਸ ਜੋ ਹੈ ਸੋ ਮਾਯਾ ਹੈ ਅਤੇ ਕੀੜਾ ਸੰਸਾਰ ਹੈ ਸੋ ਸੰਸਾਰ ਅਜਿਹਾ ਬੁਰਾ ਹੋਇ ਕਰ ਜਾਮੇ ਮਾਇਆ ਕੇ ਜੈਸੇ ਮਾਸ ਕਉ ਕੀੜਾ ਲੱਗਦਾ ਹੈ ਤਿਉਂ ਕਲੂ ਕੇ ਲੋਕ ਮਾਇਆ ਕਉ ਲਗ ਸਨ ਪ੍ਰਮੇਸ਼ਰ ਕੇ ਜਪ ਤਪ ਭੁਲ ਜਾਵਸਣ ਭਾਈ ਅਜਿਤਿਆ ਸ਼ਬਦ ਪੜ੍ਹਨਗੇ ਅਰ ਕਮਾਇ ਨ ਸਕਸਣ ਤਾਂ ਸ਼ਬਦ ਉਲਟਕੇ ਮਸਾਣ ਜਿਉਂ ਸੰਸਾਰ ਕੋ ਜਲਾਇ ਮਾਰਸੀ ਖਾਇ ਲਏਗਾ ਏਹ ਕਲਜੁਗ ਕੇ ਲੋਕ ਅਵੇਹੇ ਨਿੰਦਾ ਕਰਸਨ ਆਪੋ ਆਪਣੇ ਮਤ ਚਲਾਉਣਗੇ ਤਿਤ ਸਮੇਂ ਗੁਰੂ ਨਜ਼ਰੀਂ ਨ ਆਵਸੀ ਪਾਪ ਬਹੁਤ ਹੋਵਸੀ ਇਸ ਰਉਂਸ ਕਲਜੁਗ ਸੰਸਾਰ ਕਉ ਡੋਬੇਗਾ ਜਿਉਂ ਦੁਰਾਚਾਰਨ ਇਸਤ੍ਰੀ ਹੋਤੀ ਹੈ ਖਸਮ ਉਸ ਕਉ ਤਿਆਗ ਦੇਤਾ ਹੈ ਅਰ ਦਰ ਦਰ ਖੁਆਰ ਹੋਤੀ ਫਿਰਦੀ ਹੈ ਭੌਂਕਤੀ ਹੈ ਤੇ ਆਪ ਕੋ ਹੰਸਾਵਤੀ ਹੈ ਉਸ ਇਸਤ੍ਰੀ ਕੀ ਨਿਆਈਂ ਕਲ ਕੇ ਲੋਕਾਂ ਕੋ ਗੁਰੂ ਤਿਆਗ ਦੇਵਸਨ ਨਾ ਤਾਂ ਏਹ ਭੀ ਦਰ ਦਰ ਖੁਆਰ ਹੋਵਣ ਪਰ ਬੀਜ ਮਾਤਰ ਕੋਈ ਕੋਟੋਂ ਮਧ ਸਿਖ ਰਹਿ ਜਾਵਸੀ ਸੋ ਆਖਸਨ ਸੋ ਸਤਿਗੁਰੂ ਹੈ ਅਤੇ ਭਾਣੇ ਕਾ ਖਾਵੰਦ ਹੈ ਆਪਣੇ ਚੋਜ ਕੀਤੇ ਹੈਸੁ ਕਿਸੇ ਕੀ ਨਿੰਦਾ ਨਾ ਕਰਸਨ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ! ਜੋ ਸਿਖ ਤੇਰੇ ਪਾਸੋਂ ਤੁਟਨਗੇ ਉਹ ਫੇਰ ਭੀ ਕਿਤੇ ਬਖਸ਼ੇ ਜਾਵਣਗੇ ਕਿ ਨਹੀਂ ਬਖਸ਼ੇ ਜਾਵਸਨ ਤਾਂ ਬਚਨ ਹੋਇਆ ਭਾਈ ਅਜਿਤਿਆ ਉਹ ਫੇਰ ਗੁਰੂ ਨੂੰ ਨਵੇਂ ਸਿਰੇ ਮਿਲਸਣ ਤੇ ਬਖਸ਼ਾਵਣਗੇ ਤਾਂ ਗੁਰੂ ਨਵੇਂ ਸਿਰੇ ਤੋਂ ਸ਼ਬਦ ਦੱਸੇਗਾ ਤਾਂ ਫੇਰ ਸਿਦਕ ਰਖਸਨ ਤਾਂ ਬਖਸ਼ੇ ਜਾਸਣ॥ ਸਲੋਕ॥ ਜੁਗਾ ਜੁਗੰਤਰ ਸਤਿਗੁਰ ਦੂਸਰਾ ਹੋਆ ਨ ਹੋਗ॥ ਚਉਰਾਸੀ ਜਾਮੇਂ ਪਹਿਰਕੇ ਪਾਛੇ ਹੋਯਾ ਅਲੋਪ॥ ਚੌਹੱਤਰ ਜਾਮੇਂ ਭਗਤ ਜਨ ਦਸ ਹੈਂ ਸਤਿਗੁਰੂ ਰਾਇ॥ ਗੁਰਮੁਖਿ ਹੋਇ ਸੋ ਮਿਲ ਰਹੇ ਮਨਮੁਖ ਮਿਲੇ ਸਜਾਇ॥ ਭਰ ਬੇੜੇ ਲੈ ਜਾਹਿੰਗੇ ਸੰਤ ਜਨਾ ਕੇ ਪੂਰ॥ ਬੇਮੁਖ ਤੁਟੇ ਤੁਟੇ ਮੋਇ ਮਨਮੁਖ ਨ ਭਏ ਕਬੂਲ॥ ਗੁਰਮੁਖ ਜਿਨਿ ਜਾਣਿਆ ਮਿਟ ਗਏ ਆਵਣ ਜਾਣ॥ ਨਾਨਕ ਜਾਤਾ ਖਸਮ ਜਿਨ ਆਏ ਤੇ ਪਰਵਾਣ॥ ੪੮॥ ਤਿਸਕਾ ਪਰਮਾਰਥ-ਜੁਗਾ ਜੁਗੰਤਰ ਗੁਰੂ ਅਟੱਲ ਹੈ ਦੂਸਰ ਹੋਰ ਨਾ ਕੋਈ ਹੋਇਆ ਹੈ ਨਾ ਹੋਵੇਗਾ ਅਤੇ ਚੌਰਾਸੀ ਜਾਮੇਂ ਪਹਿਰਸਨ ਜਿਸ ਵਿਚ ਚੌਹੱਤਰ ਜਾਮੇਂ ਭਗਤ ਹੋਵਸਨ ਅਤੇ ਦਸ ਜਾਮੇਂ ਗੁਰੂ ਹੋਵਸਨ ਅਤੇ ਜੇ ਕੋਈ ਗੁਰੂ ਕੋ ਮਿਲ ਕਰ ਲੜ ਪਕੜੇਗਾ ਸੋਈ ਉਧਰੇਗਾ

ਤੇ ਗੁਰੂ ਕੇ ਸ਼ਬਦ ਪ੍ਰਤੀਤ ਰਖੇਗਾ ਸੋ ਬਿਨਾਂ ਕਮਾਈ ਤਰ ਜਾਵੇਗਾ ਨਾਲ ਕੁਟੰਬ ਵੀ ਉਧਰ ਜਾਸੀ ਤਾਂ ਬੇਮੁਖ ਹੋਵੇਗਾ ਸੋ ਤੁਟੇਗਾ ਅਤੇ ਸਜਾਇ ਵੀ ਪਾਵੇਗਾ ਅਰ ਪਰਲੋਕ ਵੀ ਜਾਂਦਾ ਰਹੇਗਾ ਅਤੇ ਫੇਰ ਮੁੜ ਭੰਨ ਘੜੀਅਨਗੇ ਜੋ ਖਸਮ ਕੋ ਪਛਾਨਣਗੇ ਸੋ ਆਵਾਗਉਣ ਤੇ ਰਹਿ ਜਾਵਣਗੇ ਬੱਚਾ ਅਜਿਤਿਆ ਜੋ ਗੁਰੂ ਕੇ ਲੜ ਲੱਗੇਗਾ ਸੋ ਮੁਕਤ ਹੋਵੇਗਾ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਤਿਗੁਰੂ ਜੀ ਤੇਰਾ ਬਚਨ ਹੋਇਆ ਹੈ ਜੋ ਇਸ ਮਹਿਲ ਕਾ ਦਰਸ਼ਨ ਕਰੇਗਾ ਸੋ ਮੁਕਤ ਪਾਵੇਗਾ ਅਤੇ ਸੰਸਾਰ ਪਿਛੇ ਰਹੇਗਾ ਤਿਨਾਂ ਕੀ ਕਿਉਂ ਕਰ ਹੋਵੇਗੀ ਤਾਂ ਬਚਨ ਹੋਯਾ ਭਾਈ ਸੁਣ॥ ਸਲੋਕ॥ ਧੁੰਧੂਕਾਰ ਜੋ ਵਰਤਸੀ ਨਾ ਹਿੰਦੂ ਨਾ ਮੁਸਲਮਾਨ॥ ਰਾਮ ਰਹੀਮ ਨ ਜਾਣਸੀ ਨਾ ਕੋ ਕਹੇ ਕਲਾਮ॥ ਗਾਇਤ੍ਰੀ ਨਾ ਤਰਪਣ ਨਾ ਫਾਇਤਾ ਨ ਦਰੂਦ॥ ਨਾ ਤੀਰਥ ਨਾ ਦੇਹੁਰਾ ਨਾ ਦੇਵ ਕੀ ਪੂਜ॥ ਗੁਰਮੁਖ ਕੋਈ ਨਾ ਜਾਣਸੀ ਨਾ ਕੋ ਲਏ ਉਪਦੇਸ਼॥ ਇਕੋ ਵਰਤਣ ਵਰਤੀਐ ਨਾ ਕੋ ਕਰੇ ਆਦੇਸ॥ ਬੇਦ ਕਤੇਬ ਨ ਜਾਣਸਨ ਨ ਦਵਾਰਾ ਨ ਮਸੀਤ॥ ਰੋਜ਼ਾ ਬਾਂਗ ਨ ਵਰਤ ਨੇਮ ਨਾ ਕੋ ਕਢੇ ਹਦੀਸ॥ ਕੋਈ ਨ ਕਿਸਕੀ ਜਾਨਸੀ ਨਾ ਕੋ ਕਰੇ ਸਲਾਮ॥ ਨਾਨਕ ਸ਼ਬਦ ਵਰਤਦਾ ਜਿਸ ਕੋਟੀ ਮਧੀ ਜਾਣ॥ ੪੯॥ ਤਿਸਕਾ ਪਰਮਾਰਥ॥ ਭਾਈ ਅਜਿਤਿਆ ਜਦੋਂ ਗੁਰੂ ਏਸ ਧਰਤੀ ਉੱਪਰੋਂ ਅਦਿਸ਼ਟ ਹੋ ਜਾਵਣਗੇ ਤਾਂ ਪਿਛੋਂ ਸੰਸਾਰ ਵਿਚ ਅਜੇਹੀ ਵਰਤ ਜਾਵੇਗੀ ਜੋ ਕੋਈ ਕਿਸੇ ਨੂੰ ਜਾਣੇਗਾ ਨਹੀਂ ਅਤੇ ਧੁੰਧੂਕਾਰ ਵਰਤ ਜਾਸੀ ਅਜੇਹੇ ਮਨਸੁਖ ਹੋਵਣਗੇ ਜੋ ਕੋਈ ਨਾ ਹਿੰਦੂ ਰਹੇਗਾ ਨਾ ਮੁਸਲਮਾਨ ਰਹਿਸਨ ਨਾ ਰਾਮ ਕਉ ਮੰਨਣਗੇ ਨ ਰਹੀਮ ਕੋ ਮੰਨਣਗੇ ਨਾ ਗਾਇਤ੍ਰੀ ਤਰਪਣ ਇਸ਼ਨਾਨ ਨਾ ਧਰਮ ਨੇਮ ਤੀਰਥ ਪੂਜਾ ਨ ਦੇਵੀ ਨ ਦੇਹੁਰਾ ਨ ਧਰਮਸਾਲ ਨਾ ਮਸੀਤ, ਨਾ ਬਾਂਗ ਨਾ ਨਿਮਾਜ ਨਾ ਫਾਇਤਾ ਨਾ ਦੁਆਇ ਨ ਸਲਾਮ ਨਾ ਕਿਸੇ ਧਿਆਇ ਨਾ ਦੇਵੀ ਕੀ ਪੂਜਾ ਸੰਸਾਰ ਕਰੇਗਾ ਸਭ ਇਕ ਵਰਨ ਹੋਇ ਜਾਵਣਗੇ ਅਤੇ ਸ਼ਬਦ ਗੁਰੂ ਕਾ ਕਿਥਾਊਂ ਵਿਰਲਾ ਹੀ ਹੋਵੇਗਾ॥ ਉਸ ਸਮੇਂ ਇਕ ਭਗਤ ਪੈਦਾ ਹੋਇ ਜਾਵੇਗਾ ਸੋ ਨੀਲ ਬਸਤਰ ਪਹਿਰੇ ਅਤੇ ਅੰਤਰੋਂ ਸ਼ਬਦ ਪੋਥੀਆਂ ਉਚਾਰੇਗਾ ਉਸਦੇ ਵਾਸਤੇ ਪਰਮੇਸ਼ਰ ਆਪ ਉਤਾਰਾ ਹੋਇ ਕਰ ਸਹਾਇਤਾ ਕਰੇਗਾ। ਅਜਿਤੇ ਰੰਧਾਵੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੀ ਉਹ ਕੌਣ ਭਗਤ ਹੋਵੇਗਾ ਜੀ ਤਾਂ ਬਚਨ ਹੋਇਆ ਭਾਈ ਅਜਿਤਿਆ ਤੂੰ ਸੁਣ॥ ਸਲੋਕ॥ ਨਿਹਕਲੰਕ ਹੋਇ ਉਤਰਸੀ ਮਹਾਬਲੀ ਅਉਤਾਰ॥ ਸੰਤ ਰਛਿਆ ਜੁਗ ਜੁਗ ਕਰੇ ਦੁਸ਼ਟਾਂ ਕਰੇ ਸੰਘਾਰ॥ ਨਵਾਂ ਧਰਮ ਚਲਾਇਸੀ ਜਗ ਹੋਮ ਹੋਵਹਿ ਵਾਰ॥ ਨਾਨਕ ਕਲਜੁਗ

ਤਾਰਸੀ ਕੀਰਤਨ ਨਾਮ ਅਧਾਰ॥ ੫੦॥ਤਿਸਕਾ ਪਰਮਾਰਥ॥ਭਾਈ ਅਜਿਤਿਆ ਗੁਰੂ ਜੋ ਕਲਜੁਗ ਮੇਂ ਸੰਸਾਰ ਵਿਚ ਆਇਆ ਹੈ ਸੋ ਪਰਉਪਕਾਰ ਵਾਸਤੇ ਜਾਂ ਗੁਰੂ ਜਾਮਾ ਪਹਿਰ ਰਖੀ ਤਾਂ ਧੁੰਧੂਕਾਰ ਵਰਤ ਜਾਵੇਗਾ ਜਿਥੇ ਕੁਛ ਪੂਜਾ ਅਰਚਾ ਸੁਣਨਗੇ ਤਿਥੇ ਚੜ੍ਹ ਕਰ ਮਾਰਨਗੇ ਤੁਰਕਾਂ ਕਾ ਤੇਜ ਹੋਵਸੀ ਤਾਂ ਉਸ ਸਮੇਂ ਇਕ ਸੰਤ ਪਰਮੇਸ਼ਰ ਕੀ ਪੂਜਾ ਕਰੇਗਾ ਤੇ ਉਸਦੇ ਘਰ ਇਕ ਇਸਤ੍ਰੀ ਬਹੁਤ ਚੰਦਰੀ ਹੋਵੇਗੀ ਉਹ ਨਾਰ ਜਾਇ ਲੋਕਾਂ ਅਗੇ ਚੁਗਲੀ ਕਰੇਗੀ ਤਿਤ ਕਰਕੇ ਸੰਤ ਕੋ ਦੈਂਤ ਦੁਖ ਦੇਵਸੀ ਤਾਂ ਉਸ ਸੰਤ ਵਾਸਤੇ ਗੁਰੂ ਜਾਮਾ ਪਹਿਰਸੀ ਜਹਾਂ ਤੀਕਰ ਉਹ ਸੰਤ ਕਾ ਦੈਤ ਦੁਸ਼ਟ ਹੋਵੇਗਾ ਸੋ ਉਨਾਂ ਨੂੰ ਚੁਣ ਚੁਣ ਕਰ ਮਾਰੇਗਾ ਫੇਰ ਨਵਾਂ ਧਰਮ ਚੱਲੇਗਾ ਦੂਤੀ ਦੁਸ਼ਟ ਕਉ ਸੰਘਾਰੇਗਾ ਤੇ ਚੌਰਾਸੀ ਜਾਮੇਂ ਕਲਜੁਗ ਮੇਂ ਸੰਪੂਰਨ ਕਰੇਗਾ॥ਕਲਜੁਗ ਦੀ ਮਿਤ ਪੂਰਨ ਹੋਇਗੀ ਤਾਂ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਮੈਨੂੰ ਬਖਸ਼ ਲਵੋ ਜੀ ਮੈਂ ਆਪ ਦੇ ਸਨਮੁਖ ਬਹੁਤ ਬਚਨ ਕੀਤੇ ਹਨ ਤਾਂ ਬਚਨ ਹੋਇਆ ਭਾਈ ਇਹ ਗੱਲਾਂ ਨਹੀਂ ਇਹ ਤਾਂ ਗੁਰ ਮੰਤਰ ਹਨ ਜੋ ਏਸ ਨੂੰ ਮਨ ਕਰਕੇ ਪੜੇਗਾ ਅਥਵਾ ਦਿਲ ਕਰਕੇ ਸੁਣੇਗਾ ਸੋ ਤਿਸ ਕਾ ਤਤਕਾਲ ਹੀ ਉਧਾਰ ਹੋਵੇਗਾ॥ਸਲੋਕ॥ਅਮਰ ਬਚਨ ਗੁਰਦੇਵ ਦੇ ਜਿਹ ਜਨ ਰਿਦੇ ਬਸਾਇ॥ਮੁਕਤ ਜੁਗਤ ਅਰ ਮਾਲ ਧਨ ਜੁਗਾ ਜੁਗੰਤਰ ਖਾਹਿ॥ਸ਼ਬਦ ਅਖਰ ਜਿਸ ਮਨ ਵਸੈ ਖਿਨ ਮਹਿ ਹੋਇ ਉਧਾਰ॥ਪੁੰਨ ਪ੍ਰਮਾਰਥ ਨਾਨਕਾ ਜਿਸ ਲੱਗ ਤਰੈ ਸੰਸਾਰ॥ ੫੧॥ਸਲੋਕ॥ਗੋਸ਼ਟ ਸਤਿਗੁਰੂ ਨਿਰੰਕਾਰ ਜੀ ਨਾਲ ਅਜਿਤੇ ਰੰਧਾਵੇ ਕੀਆ ਉਚਾਰ॥ ਜੋ ਸਿਖ ਪੜੈ ਪ੍ਰੀਤ ਕਰ ਸੋਈ ਉਤਰੈ ਪਾਰ॥ਦੋਹਿਰਾ॥ਜਨਮ ਮਰਨ ਤਾਂ ਕਾ ਮਿਟੈ ਪੜੈ ਜੁ ਪ੍ਰੀਤ ਲਗਾਇ॥ਜੀਵਨ ਤਿਸਕਾ ਸਫਲ ਹੈ ਨਾਨਕ ਨਾਮ ਧਿਆਇ॥ਨਾਨਕ ਮੂਰਤਿ ਨਾਮ ਕੀ ਜਪਿਆ ਸਭੁ ਦੁਖ ਦੂਰ॥ਨਾਨਕ ਤਿਸ ਬਲਿਹਾਰਣੇ ਜੋ ਰਹਿੰਦੇ ਸਦਾ ਹਜੂਰ॥

ਗੋਸ਼ਟ ਅਜਿਤੇ ਰੰਧਾਵੇ ਕੀ ਸੰਪੂਰਣੰ ਸੁਭੰ॥

## ਸਮੁੰਦਰ ਦੀ ਸਾਖੀ

ਤਾਂ ਭਾਈ ਬਾਲੇ ਨੇ ਸੰਪੂਰਨ ਗੋਸ਼ਟ ਅਜਿਤੇ ਦੀ ਸੁਣਾਈ ਅਤਿਸੈ ਪਵਿਤ੍ਰ ਜਸ ਸ੍ਰੀ ਗੁਰੂ ਨਾਨਕ ਜੋਤੀ ਸਰੂਪ ਜੀ ਕੇ ਚਰਿਤ੍ਰ ਇਕ ਅਧਭੁਤ ਸੁਣਕੇ ਗੁਰੂ ਅੰਗਦ ਜੀ ਤਿੰਨ ਦਿਨ ਤੇ ਤਿੰਨ ਰਾਤ ਬਿਦੇਹ ਰਹੇ ਜਦ ਗੁਰੂ ਅੰਗਦ ਜੀ ਕੇ ਆਪਣੇ ਸਰੀਰ ਵਿਚ

ਸੁਧ ਆਈ ਅਤੇ ਫਿਰ ਬਾਲੇ ਕੋ ਸਦਵਾਇਆ ਤੇ ਆਖਣ ਲੱਗੇ ਭਾਈ ਬਾਲਾ ਤੂੰ ਧੰਨ ਹੈਂ ਜਿਸ ਨੇ ਅਜਿਹੇ ਚਰਿਤ੍ਰ ਨੇਤਰਾਂ ਕਰਕੇ ਦੇਖੇ ਹਨ ਅਰ ਸਰਵਨਾਂ ਕਰਕੇ ਸਰਵਣ ਕੀਤੇ ਹਨ। ਹੇ ਭਾਈ ਬਾਲਾ ਫਿਰ ਗੁਰੂ ਨਾਨਕ ਦੇਵ ਜੀ ਕਿਸ ਧਰਤੀ ਕੋ ਜਾਤੇ ਭਏ ਸੋ ਅਸਾਂ ਤਾਈਂ ਉਚਾਰ ਕਰਕੇ ਕਹੋ॥ ਬਾਲਾ ਸੰਧੂ ਵਾਚ॥ ਤਾਂ ਹੇ ਗੁਰੂ ਅੰਗਦ ਜੀ ਜਦ ਗੁਰੂ ਨਾਨਕ ਜੀ ਅਜਿਤੇ ਪਾਸੋਂ ਵਿਦਿਆ ਹੋਏ ਤਾਂ ਮਰਦਾਨੇ ਕਿਹਾ ਸੱਚੇ ਪਾਤਸ਼ਾਹ ਜੀ ਅਸਾਂ ਸਮੁੰਦਰ ਤਾਂ ਦੇਖਿਆ ਪਰ ਲੰਕਾ ਨਾ ਦੇਖੀ ਜਿਥੇ ਰਾਮਚੰਦ੍ਰ ਜੀ ਨੇ ਚੜ੍ਹਾਈ ਕੀਤੀ ਹੈ ਤਾਂ ਗੁਰੂ ਨਾਨਕ ਜੀ ਕਿਹਾ ਚਲੋ ਭਾਈ ਬਾਲਾ ਤੇ ਮਰਦਾਨਾ ਤੁਹਾਨੂੰ ਰੰਜ ਨਹੀਂ ਕਰਨਾ ਅਖੀਂ ਮੀਟੋ ਜਾਂ ਅਖੀਂ ਮੀਟਕੇ ਖੋਲ੍ਹੀਆਂ ਤਾਂ ਸਮੁੰਦਰ ਦੇ ਕੰਢੇ ਜਾਇ ਖੜੇ ਹੋਏ ਤੇ ਆਖਣ ਲੱਗੇ ਬਾਲਾ ਮਰਦਾਨਾ ਮੇਰੇ ਪਿਛੇ ਪਿਛੇ ਚੱਲੇ ਆਓ ਮੁਖੋਂ ਵਾਹਿਗੁਰੂ ਵਾਹਿਗੁਰੂ ਕਹਿੰਦੇ ਆਓ ਤੇ ਅਗੇ ਗੁਰੂ ਜੀ ਤੁਰ ਪਏ ਜੈਸੇ ਧਰਤੀ ਉੱਪਰ ਤੁਰਦੇ ਸਨ ਉਸੇ ਤਰ੍ਹਾਂ ਸਮੁੰਦਰ ਉੱਪਰ ਤੁਰ ਪਏ ਜਾਂ ਚਲੇ ਜਾਵਨ ਤੇ ਪਿਛੇ ਬਾਲਾ ਮਰਦਾਨਾ ਜਾਵਨ ਤਾਂ ਮਰਦਾਨੇ ਵਿਚਾਰ ਕੀਤਾ ਕਿ ਗੁਰੂ ਨਾਨਕ ਦੇਵ ਜੀ ਓਅੰ ਸੋਹੰ ਜਪਦੇ ਜਾਂਦੇ ਹਨ ਤਾਂ ਮਰਦਾਨਾ ਵੀ ਓਅੰ ਸੋਹੰ ਲੱਗਾ ਜਪਣ ਤੇ ਲੱਗਾ ਗੋਤੇ ਖਾਵਨ ਜਾਂ ਗੁਰੂ ਨਾਨਕ ਜੀ ਦੇਖਣ ਤਾਂ ਮਰਦਾਨਾ ਗੋਤੇ ਖਾਂਦਾ ਹੈ ਤਾਂ ਗੁਰੂ ਜੀ ਕਿਹਾ ਮਰਦਾਨਾ ਗੁਰੂ ਦੀ ਕਰਨੀ ਵਲ ਨਹੀਂ ਦੇਖਣਾ ਗੁਰੂ ਦੇ ਬਚਨਾਂ ਪਰ ਚਲਨਾ ਚਾਹੀਏ ਤੂੰ ਮਰਦਾਨਾ ਓਹੋ ਆਖ ਜੋ ਅਸਾਂ ਆਖਿਆ ਹੈ ਤਾਂ ਮਰਦਾਨਾ ਫੇਰ ਲੱਗਾ ਵਾਹਿਗੁਰੂ ਕੈਹਣ ਤਾਂ ਫੇਰ ਜਲ ਉੱਪਰ ਉਸੇ ਤਰਹ ਤੁਰਨ ਲੱਗਾ ਏਸੇ ਤਰਹ ਮਾਨ ਸਰੋਵਰ ਜਾਇ ਖੜੇ ਹੋਏ ਉਥੇ ਅਨੇਕ ਤਰਹ ਕੇ ਹੰਸ ਅਨੰਦ ਭੋਗ ਰਹੇ ਹਨ ਤੇ ਮੋਤੀਆਂ ਦਾ ਅਹਾਰ ਕਰਦੇ ਹਨ ਜਾਂ ਮਰਦਾਨੇ ਮਾਨ ਸਰੋਵਰ ਦਾ ਦਰਸ਼ਨ ਕੀਤਾ ਅਤੇ ਆਖਣ ਲੱਗਾ ਧੰਨ ਹੋ ਗੁਰੂ ਜੀ ਤੁਸੀਂ ਅਤੇ ਧੰਨ ਆਪ ਦੀ ਕਮਾਈ ਹੈ ਅਸਾਂ ਅਧਮ ਜੀਵਾਂ ਨੇ ਏਹ ਅਸਥਾਨ ਕਿਸ ਤਰਹ ਦੇਖਣੇ ਸਨ ਆਪ ਦੀ ਕ੍ਰਿਪਾ ਕਰਕੇ ਅਸਾਂ ਵੀ ਮਾਨ ਸਰੋਵਰ ਦੇਖਿਆ ਹੈ ਤਾਂ ਗੁਰੂ ਜੀ ਕਿਹਾ ਮਰਦਾਨਿਆਂ ਹੁਣ ਅਖੀਂ ਮੀਟੋ ਜਾਂ ਗੁਰੂ ਅੰਗਦ ਸਾਹਿਬ ਜੀ ਅਸਾਂ ਅਖੀਂ ਮੀਟਕੇ ਖੋਲ੍ਹੀਆਂ ਤਾਂ ਕਿਆ ਦੇਖੀਏ ਜੋ ਹਾਰੂ ਸ਼ੈਹਰ ਦੇ ਪਾਸ ਜਾਇ ਖੜੇ ਹੋਏ ਹਾਂ ਪਰ ਉਹ ਹਾਰੂ ਦੇਸ ਦਾ ਪਾਤਸ਼ਾਹ ਜੋਗੀ ਦਾ ਸਿਖ ਹੈਸੀ ਪਰ ਉਹ ਜੋਗੀ ਸਰੇਵੜਾ ਸੀ ਅਤੇ ਉਹ ਆਪ ਨੂੰ ਪਰਮੇਸ਼ਰ ਸਦਾਂਵਦਾ ਸੀ ਅਤੇ ਰਾਜਾ ਉਸਦਾ ਹੁਕਮ ਮੰਨਦਾ ਸੀ ਤੇ ਰਾਜਾ ਕੋ ਕਹਿਤਾ ਸੀ ਕਿ ਮੇਰੇ ਬਗੈਰ ਪਰਮੇਸ਼ਰ ਹੋਰ ਕੋਈ ਨਹੀਂ ਜੋ ਤੁਹਾਨੂੰ ਲੋੜ ਹੈ ਸੋ ਤੁਸੀਂ ਮੇਰੇ ਪਾਸੋਂ ਮੰਗੋ

ਮੈਂ ਤੁਹਾਨੂੰ ਦੇਵਾਂਗਾ ਤਾਂ ਰਾਜਾ ਵੀ ਤੇ ਪਰਜਾ ਵੀ ਜਿਸ ਚੀਜ਼ ਦੀ ਲੋੜ ਹੈ ਉਸੇ ਜੋਗੀ ਦੇ ਪਾਸ ਜਾਇ ਕਰ ਮੰਗਣ ਸੋ ਉਹ ਜੋਗੀ ਜੰਤਰ ਮੰਤਰ ਪੜ੍ਹਕੇ ਉਹਨਾਂ ਲੋਕਾਂ ਕੋ ਮੀਂਹ ਵਸਾਇ ਦੇਵੇ ਅਤੇ ਪੁੱਤਰ ਵੀ ਮੰਤਰ ਕਰਕੇ ਦੇਵੇ ਹੋਰ ਧਨ ਪਦਾਰਥ ਵੀ ਦੇਂਦਾ ਸੀ ਸੋ ਉਸ ਸ਼ਹਿਰ ਦੇ ਬਾਹਰ ਗੁਰੂ ਨਾਨਕ ਜੀ ਜਾਇ ਕਰ ਆਸਣ ਲਾਇ ਕਰ ਪਰਮੇਸ਼ਰ ਜੀ ਕਾ ਸਿਮਰਨ ਕਰਨ ਲੱਗੇ ਤੇ ਸ਼ਬਦ ਕੀਰਤਨ ਕਰਨ ਲੱਗੇ ਤਾਂ ਰਾਜਾ ਅਤੇ ਪਰਜਾ ਨੇ ਗੁਰੂ ਨਾਨਕ ਦੇਵ ਜੀ ਦੇ ਅਗੇ ਮੱਥਾ ਟੇਕਿਆ ਅਤੇ ਗੁਰੂ ਜੀ ਨੇ ਕਹਿਆ ਰਾਜਾ ਤੁਮ ਪਰਮੇਸ਼ਰ ਕੋ ਕਿਉਂ ਨਹੀਂ ਸਿਮਰਤੇ ਤਾਂ ਰਾਜਾ ਨੇ ਕਹਿਆ ਹੇ ਸੰਤ ਜੀ ਸਾਡਾ ਜੋ ਗੁਰੂ ਹੈ ਉਹ ਆਖਦਾ ਹੈ ਕਿ ਪਰਮੇਸ਼ਰ ਹੋਰ ਕੋਈ ਨਹੀਂ ਜਾਂ ਇਹ ਬਾਤ ਰਾਜਾ ਪਾਸੋਂ ਗੁਰਾਂ ਸੁਣੀ ਤੇ ਕਹਿਆ ਰਾਜਾ ਤੁਸਾਡਾ ਵਿਹਾਰ ਕਿਸ ਤਰ੍ਹਾਂ ਚਲਦਾ ਹੈ ਤਾਂ ਉਸ ਰਾਜਾ ਨੇ ਕਿਹਾ ਸੰਤ ਜੀ ਸਾਨੂੰ ਮੀਂਹ ਦੀ ਲੋੜ ਹੁੰਦੀ ਹੈ ਤਾਂ ਉਸ ਸੰਤ ਨੂੰ ਜਾਇ ਕਰ ਆਖਦੇ ਹਾਂ ਮੀਂਹ ਵਸਾਇ ਦੇਂਦਾ ਹੈ ਅਤੇ ਜੇਕਰ ਕਿਸੇ ਨੂੰ ਪੁੱਤਰ ਦੀ ਲੋੜ ਹੁੰਦੀ ਹੈ ਤਾਂ ਉਸਨੂੰ ਪੁੱਤਰ ਦਿਵਾ ਦੇਂਦਾ ਹੈ ਧਨ ਵਾਲੇ ਕੋ ਧਨ ਦਿਵਾਇ ਦੇਤਾ ਹੈ ਅਤੇ ਆਖਦੇ ਹਨ ਕਿ ਜੈਸੇ ਬੀਜ ਹੋ ਜਾਤਾ ਹੈ ਬਿਰਛ ਤੇ ਬਿਰਛ ਹੋ ਜਾਤੇ ਹੈਨ ਤੈਸੇ ਹੀ ਆਦਮੀ ਸੇ ਆਦਮੀ ਪੈਦਾ ਹੋ ਜਾਤਾ ਹੈ ਇਸ ਵਾਸਤੇ ਸੰਤ ਜੀ ਅਸੀਂ ਜੋਗੀ ਦੀ ਸੇਵਾ ਕਰਦੇ ਹਾਂ ਅਤੇ ਜੋ ਭੀ ਸਾਡੀ ਕਾਮਨਾ ਹੋਂਦੀ ਹੈ ਸੋਈ ਪੂਰਨ ਹੋ ਜਾਂਦੀ ਹੈ ਤਾਂ ਗੁਰੂ ਨਾਨਕ ਜੀ ਨੇ ਬਾਤ ਰਾਜਾ ਦੇ ਮੂੰਹੋਂ ਸੁਣੀ ਤਾਂ ਗੁਰੂ ਜੀ ਨੇ ਉਸ ਜੋਗੀ ਦੀ ਸਾਰੀ ਕਰਾਮਾਤ ਖਿਚ ਲਈ ਤਾਂ ਮੀਂਹ ਬਰਸਨੋਂ ਰਹਿ ਗਿਆ ਅਤੇ ਉਥੋਂ ਦੇ ਸਭ ਲੋਕ ਦੁਖੀ ਹੋਏ ਕਿਉਂਕਰ ਉਥੋਂ ਦੇ ਸਭ ਕੰਮ ਮੀਂਹ ਨਾਲ ਸੌਰਦੇ ਹੈਸਨ ਜਦ ਉਸ ਦੇ ਵਿਚੋਂ ਮੀਂਹ ਠੈਹਰ ਗਿਆ ਤਾਂ ਰਾਜਾ ਪਰਜਾ ਪਰਮ ਦੁਖ ਕੋ ਪ੍ਰਾਪਤ ਹੋਏ ਤੇ ਉਥੇ ਪੀਵਨ ਕਉ ਭੀ ਮੀਂਹ ਦਾ ਹੀ ਪਾਣੀ ਕੰਮ ਆਂਵਦਾ ਸੀ ਤੇ ਲੋਕਾਂ ਰਾਜਾ ਕੋ ਕਿਹਾ ਅਤੇ ਰਾਜਾ ਨੇ ਪਰਜਾ ਕੋ ਨਾਲ ਲੈ ਕੇ ਉਸ ਜੋਗੀ ਕੇ ਪਾਸ ਜਾਇ ਅਰਜ਼ ਕਰੀ ਹੇ ਜੋਗੀ ਜੀ ਅਸੀਂ ਪਾਣੀ ਨ ਬਰਸਨ ਤੇ ਬਹੁਤ ਦੁਖੀ ਹੋਏ ਤਾਂ ਹੁਣ ਤਾਂ ਪੀਵਣੇ ਜੋਗਾ ਵੀ ਪਾਣੀ ਨਹੀਂ ਰਹਿਆ ਤਾਂ ਉਹ ਜੋਗੀ ਰਾਜਾ ਪਰਜਾ ਕਉ ਦੇਖ ਕਰ ਲੱਗਾ ਜੰਤਰ ਮੰਤਰ ਕਰਨ ਪਰ ਕੁਛ ਪੇਸ਼ ਨਾ ਜਾਵੇ ਬਥੇਰਾ ਜ਼ੋਰ ਲਗਾਇ ਰਿਹਾ ਇਕ ਬੂੰਦ ਪਾਣੀ ਦੀ ਨਾ ਬਰਸੀ ਤਾਂ ਫੇਰ ਜੋਗੀ ਪਾਸੋਂ ਰਾਜਾ ਪਰਜਾ ਨਿਰਾਸ ਹੋ ਕਰ ਗੁਰੂ ਨਾਨਕ ਜੀ ਦੀ ਚਰਨੀਂ ਆਇ ਲੱਗੇ ਤਾਂ ਗੁਰੂ ਜੀ ਕਹਿਣ ਲੱਗੇ ਹੇ ਰਾਜਾ ਮੀਂਹ ਤਾਂ ਬਰਸੇਗਾ ਜਦ ਤੁਸੀਂ ਲੋਕ ਕਰਤਾਰ ਅਗੇ ਬੇਨਤੀ ਕਰੋਗੇ ਅਰ ਸਤਿਨਾਮ ਦਾ

ਜਾਪ ਜਪੋ ਤੇ ਕੜਾਹ ਪ੍ਰਸ਼ਾਦਿ ਕਰਕੇ ਸ਼ਬਦ ਕੀਰਤਨ ਕਰੋ ਔਰ ਸੁਣੋ ਤਾਂ ਉਹ ਅਕਾਲ ਪੁਰਖ ਸਭ ਕਾਰਜ ਤੁਹਾਡੇ ਪੂਰਨ ਕਰੇਗਾ ਏਹ ਬਾਤ ਜਦ ਗੁਰੂ ਜੀ ਕਹੀ ਤਾਂ ਰਾਜਾ ਪਰਜਾ ਸਭ ਜੋਗੀ ਦੀ ਮੰਨਤਾ ਨੂੰ ਛੋਡ ਬੈਠੇ ਜਿਸ ਤਰਹ ਸ੍ਰੀ ਬਾਬੇ ਜੀ ਕਹਿਆ ਸੀ ਉਸੇ ਤਰਹ ਰਾਜਾ ਨੇ ਉਸੇ ਵਕਤ ਆਦਮੀ ਕਉ ਭੇਜ ਕਰ ਰਸਦ ਮੰਗਵਾਇ ਲਈ ਅਤੇ ਬਹੁਤ ਪਵਿਤਰ ਹੋਇ ਕਰ ਸ੍ਰੀ ਵਾਹਿਗੁਰੂ ਜੀ ਕਾ ਪਾਠ ਕਰਕੇ ਤ੍ਰਿਹਾਵਲ ਤਿਆਰ ਕਰਵਾਯਾ ਅਤੇ ਸ੍ਰੀ ਗੁਰੂ ਜੀ ਦੇ ਸਿਖ ਹੋਏ ਸ੍ਰੀ ਬਾਬੇ ਜੀ ਨੇ ਆਪਣੇ ਚਰਨ ਧੋਇ ਕਰ ਰਾਜਾ ਅਤੇ ਪਰਜਾ ਕਉ ਚਰਨ ਪਾਹੁਲ ਦੇਇ ਕਰ ਸਿੱਖ ਕੀਤਾ ਉਹ ਲੱਗੇ ਸ੍ਰੀ ਵਾਹਿਗੁਰੂ ਵਾਹਿਗੁਰੂ ਜਪਣ ਤਾਂ ਬੜੀ ਬਾਰਸ਼ ਹੋਈ ਅਤੇ ਉਹਨਾਂ ਲੋਕਾਂ ਸ੍ਰੀ ਗੁਰੂ ਜੀ ਅਗੇ ਅਰਦਾਸ ਕੀਤੀ ਤੇ ਕਹਿਆ ਸ੍ਰੀ ਗੁਰੂ ਜੀ ਆਪ ਕ੍ਰਿਪਾ ਕਰੋ ਅਤੇ ਸਾਡੇ ਪਾਸ ਰਹੋ ਜੀ ਕਿਉਂਕਿ ਆਪਦੇ ਰਹਿਣ ਕਰਕੇ ਅਸਾਂ ਦਾ ਉਧਾਰ ਹੋਵੇਗਾ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਰਾਜਾ ਤੁਸਾਂ ਇਹ ਕੰਮ ਕਰਨਾ ਜਦ ਤੁਹਾਨੂੰ ਕੋਈ ਕਾਰਜ ਕਰਨਾ ਬਣੇ ਤਾਂ ਇਕ ਮਨ ਹੋਇ ਕਰ ਅਰਦਾਸ ਕਰਨੀ ਤੇ ਕੜਾਹ ਪ੍ਰਸ਼ਾਦਿ ਪਵਿਤ੍ਰ ਹੋਇ ਕਰਨਾ ਸੰਗਤ ਨੇ ਇਕੱਤ੍ਰ ਹੋਇ ਕਰ ਹੱਥ ਜੋੜਣੇ ਤੇ ਕਹਿਣਾ ਹੇ ਅਕਾਲ ਪੁਰਖ ਜੀ ਸਾਡਾ ਕਾਰਜ ਪੂਰਨ ਕਰੋ ਜੀ ਤਾਂ ਰਾਜਾ ਤੁਹਾਡਾ ਭਾਵੇਂ ਕੋਈ ਕੰਮ ਹੋਵੇ ਸੋਈ ਤੱਤਕਾਲ ਹੀ ਹੋਇਗਾ ਏਹ ਉਪਦੇਸ਼ ਦੇਇ ਕਰ ਸ੍ਰੀ ਗੁਰੂ ਨਾਨਕ ਜੀ ਉਥੋਂ ਤੁਰਨ ਲੱਗੇ ਤਾਂ ਉਹਨਾਂ ਲੋਕਾਂ ਨੂੰ ਕਹਿਆ ਭਾਈ ਨਾਮ ਜਪਣਾ ਤੇ ਆਏ ਦੀ ਟਹਿਲ ਕਰਨੀ ਧਰਮ ਕੀ ਕਿਰਤ ਕਰਨੀ ਝੂਠ ਨਹੀਂ ਬੋਲਣਾ ਬਾਣੀ ਨਾਲ ਪ੍ਰੀਤ ਰਖਣੀ ਸ਼ਬਦ ਦਾ ਅਭਿਆਸ ਕਰਨਾ ਜਾਂ ਇਹ ਕਿਹਾ ਤਾਂ ਰਾਜੇ ਇਕ ਜਵਾਹਰਾਂ ਦਾ ਥਾਲ ਭਰਕੇ ਸ੍ਰੀ ਗੁਰੂ ਜੀ ਦੇ ਅਗੇ ਆਣ ਰਖਿਆ ਤੇ ਕਿਹਾ ਗੁਰੂ ਜੀ ਏਹ ਮੇਰੀ ਭੇਟਾ ਹੈ ਆਪ ਲਵੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਹੇ ਰਾਜਾ ਅਸਾਡੇ ਪਾਸ ਸ੍ਰੀ ਪ੍ਰਮੇਸ਼ਰ ਜੀ ਕੇ ਨਾਮ ਕਾ ਅਚਰਜ ਜਵਾਹਰ ਹੈ ਅਤੇ ਏਹ ਝੂਠੇ ਜਵਾਹਰ ਅਸਾਡੇ ਕਿਸੇ ਕੰਮ ਨਹੀਂ ਤਾਂ ਮਰਦਾਨੇ ਕਿਹਾ ਗੁਰੂ ਜੀ ਇਕ ਦੋਇ ਤਾਂ ਲੈ ਲਵੋ ਤਾਂ ਗੁਰੂ ਕਹਿਆ ਮਰਦਾਨਾ ਏਹ ਜਵਾਹਰ ਦੁਖ ਰੂਪ ਹਨ ਅਤੇ ਤੇਰੇ ਪਾਸ ਸੱਚਾ ਲਾਲ ਹੈ ਸੋ ਤੂੰ ਸ਼ਬਦ ਪੜ੍ਹ ਤਾਂ ਮਰਦਾਨੇ ਮੱਥਾ ਟੇਕਿਆ ਤੇ ਸ੍ਰੀ ਗੁਰੂ ਜੀ ਰਾਜਾ ਪਰ ਖੁਸ਼ੀ ਕਰਕੇ ਉਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੫੦॥

# ਅਗੇ ਸਾਖੀ ਸਿੱਖਾਂ ਨੂੰ ਸੁਣਾਈ

ਭਾਈ ਬਾਲਾ ਕਹੇ ਸ੍ਰੀ ਗੁਰੂ ਅੰਗਦ ਦੇਵ ਜੀ ! ਸ੍ਰੀ ਗੁਰੂ ਨਾਨਕ ਕਰਨ ਕਾਰਨ ਜੋਤੀ ਸਰੂਪ ਗੁਰੂ ਸਾਹਿਬ ਜੀ ਸਰਬ ਧਰਤੀ ਕਾ ਸੈਲ ਕਰ ਅਤੇ ਬਹੁਤ ਪਾਪੀਆਂ ਕੀ ਕਲਿਆਣ ਕਰੀ ਤਾਂ ਇਕ ਦਿਨ ਮਹਾਰਾਜ ਗੁਰੂ ਨਾਨਕ ਜੀ ਬੈਠੇ ਸਨ ਤੇ ਚਾਰ ਸਿੱਖਾਂ ਆਇ ਮੱਥਾ ਟੇਕਿਆ ਅਤੇ ਬੈਠ ਗਏ ਬੈਠਿਆਂ ਘੜੀ ਦੋ ਘੜੀਆਂ ਗੁਜ਼ਰੀਆਂ ਤਾਂ ਉਹਨਾਂ ਅਰਦਾਸ ਕੀਤੀ ਹੇ ਦੀਨਾ ਨਾਥ ਜੀ ਸੰਤਾਂ ਦੀ ਸੇਵਾ ਕਰੀਦੀ ਹੈ ਤਾਂ ਉਸ ਦਾ ਕੀ ਫਲ ਹੁੰਦਾ ਹੈ ਕ੍ਰਿਪਾ ਕਰਕੇ ਸਾਨੂੰ ਸੁਣਾਓ ਜੀ ਤਾਂ ਉਹਨਾਂ ਦੀ ਪ੍ਰਾਰਥਨਾ ਸੁਣ ਕਰ ਸ੍ਰੀ ਗੁਰੂ ਨਾਨਕ ਸਾਹਿਬ ਦਇਆ ਦੇ ਸਮੁੰਦਰ ਇਕ ਸਾਖੀ ਲੱਗੇ ਉਚਾਰਨ। ਸ੍ਰੀ ਗੁਰੂ ਨਾਨਕ ਜੀ ਵਾਚ॥ ਸ੍ਰੀ ਗੁਰੂ ਜੀ ਨੇ ਬਚਨ ਕੀਤਾ ਸੁਣੋ ਭਾਈ ਸਿਖੋ ਸੰਤਾਂ ਦਾ ਮਹਾਤਮ ਸਾਰਾ ਤੇ ਕਹਿਆ ਨਹੀਂ ਜਾਤਾ ਪਰ ਥੋੜ੍ਹਾ ਜਿਹਾ ਤੁਹਾਨੂੰ ਕਹਿਤੇ ਹਾਂ ਅਗੇ ਆਪ ਨੇ ਸਮਝ ਲੈਣਾ ਇਹ ਬਚਨ ਸੁਣ ਕਰ ਸੰਗਤ ਨੇ ਹੱਥ ਜੋੜੇ ਕਿਹਾ ਸਤ ਬਚਨ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਸੁਣੋ ਭਾਈ ਸਿਖੋ ਇਕ ਬ੍ਰਾਹਮਣ ਸੀ ਗੰਗਾ ਜੀ ਕੇ ਕਿਨਾਰੇ ਪਰ ਰਹਿੰਦਾ ਸੀ ਤਾਂ ਉਥੇ ਇਕ ਠਾਕੁਰ ਦਵਾਰਾ ਸੀ ਅਤੇ ਉਸ ਠਾਕੁਰ ਦਵਾਰੇ ਵਿਚ ਸੰਤਾਂ ਦਾ ਆਉਣ ਜਾਣ ਬਹੁਤ ਰਹਿੰਦਾ ਸੀ ਕਿਉਂਕਿ ਉਥੇ ਸੇਵਾ ਬਹੁਤ ਹੁੰਦੀ ਸੀ ਅਤੇ ਸੰਤ ਮਿਲ ਕਰ ਭਜਨ ਭਗਵਾਨ ਦਾ ਕਰਦੇ ਸਨ ਤੇ ਗਿਆਨ ਚਰਚਾ ਵੀ ਹੋਤੀ ਥੀ ਅਤੇ ਉਸ ਬ੍ਰਾਹਮਣ ਦਾ ਡੇਰਾ ਠਾਕੁਰ ਦਵਾਰੇ ਪਾਸ ਸੀ ਜੋ ਸੰਤ ਮਹਾਤਮਾ ਆਵੇ ਤਾਂ ਉਸਨੂੰ ਦਰਸ਼ਨ ਹੋਇਆ ਕਰੇ ਅਤੇ ਉਸ ਬ੍ਰਾਹਮਣ ਦਾ ਵਿਹਾਰ ਸ਼ੀ ਕਿ ਚਮੜੇ ਦੀਆਂ ਢਾਲਾਂ ਤੇ ਸਿੰਘੜੇ ਬਣਾਇ ਕਰ ਵੇਚਦਾ ਸੀ ਸਾਰੀ ਉਮਰ ਉਸ ਦੀ ਏਸੇ ਤਰ੍ਹਾਂ ਬੀਤ ਗਈ ਸੀ ਸੰਤਾਂ ਦਾ ਜੋ ਦਰਸ਼ਨ ਕਰਦਾ ਸੀ ਕੁਛ ਚਾਹ ਕਰਕੇ ਨਹੀਂ ਕਰਦਾ ਕਿਉਂਕਿ ਆਪਣੇ ਵਿਹਾਰ ਵਿਚ ਸਾਰਾ ਦਿਨ ਰਹਿਣਾ ਤੇ ਸੰਤਾਂ ਵੀ ਉਥੋਂ ਦੀ ਜ਼ਰੂਰੀ ਲੰਘਣਾ ਏਸ ਕਰਕੇ ਉਸ ਨੂੰ ਦਰਸ਼ਨ ਹੋ ਜਾਵੇ ਜਦ ਉਸਦੇ ਦਿਨ ਪੂਰੇ ਹੋਏ ਤਾਂ ਧਰਮਰਾਜ ਨੇ ਆਪਣੇ ਦੂਤਾਂ ਕੋ ਹੁਕਮ ਦੀਆਂ ਕਿ ਜਾਇ ਕਰ ਉਸ ਪਾਪੀ ਬ੍ਰਾਹਮਣ ਕੋ ਪਕੜ ਲਿਆਉ ਖੂਬ ਮਾਰਕੇ ਲਿਆਉਣਾ ਕਿਉਂ ਜੋ ਉਸਨੂੰ ਮਨੁੱਖ ਸਰੀਰ ਮਿਲਿਆ ਸੀ ਸ੍ਰੀ ਪਰਮੇਸ਼ਰ ਜੀ ਦਾ ਸਿਮਰਨ ਕਰਨ ਨੂੰ ਸੋ ਉਸ ਦੁਸ਼ਟ ਨੇ ਸਾਰੀ ਆਯੂ ਏਸੇ ਤਰ੍ਹਾਂ ਖੋਇ ਦਿਤੀ ਹੈ ਤਾਂ ਤੇ ਧਰਮਰਾਜ ਕੀ ਆਗਿਆ ਪਾਇ ਕਰ ਜਮਦੂਤ ਉਸ

ਬ੍ਰਾਹਮਣ ਕੋ ਲੈ ਆਏ ਹਾਥੋਂ ਮੇਂ ਸੰਗਲ ਪੈਰੋਂ ਮੇਂ ਬੇੜੀਆਂ ਡਾਲ ਲਈਆਂ ਤੇ ਬਹੁਤ ਨਰਕਾਂ ਕੇ ਰਸਤੇ ਮਾਰਦੇ ਕੁਟਦੇ ਘਸੀਟ ਕੇ ਲੈ ਗਏ ਜਾਇ ਧਰਮਰਾਜ ਦੇ ਸਨਮੁਖ ਹਾਜ਼ਰ ਕੀਤਾ ਤਾਂ ਧਰਮਰਾਜ ਨੇ ਕਿਹਾ ਭਾਈ ਇਸ ਕੋ ਕੁੰਭੀ ਨਰਕ ਮੇਂ ਪਾਇ ਦੇਵੋ ਤਾਂ ਉਹ ਜਮਦੂਤ ਉਸ ਬ੍ਰਾਹਮਣ ਕੋ ਕੁੰਭੀ ਨਰਕ ਪਾਸ ਲੈ ਗਏ ਉਸ ਨਰਕ ਦਾ ਮੁਖ ਤੋਂ ਘੜੇ ਕੇ ਮੁਖ ਜਿਤਨਾ ਹੈ ਅਤੇ ਹੇਠੋਂ ਕਈ ਲਾਖ ਜੋਜਨ ਹੈ ਜਦ ਉਸ ਨਰਕ ਮੇਂ ਉਸ ਬ੍ਰਾਹਮਣ ਨੂੰ ਸੁਟਿਆ ਤਾਂ ਅਗੋਂ ਅਵਾਜ਼ ਆਈ ਜਿਸ ਤਰ੍ਹਾਂ ਖੂਹ ਮੇਂ ਇਟ ਸੁਟੀਏ ਤੇ ਆਉਂਦੀ ਹੈ ਅਗੇ ਉਸ ਨਰਕ ਮੇਂ ਜੀਵ ਪੁਕਾਰ ਰਹੇ ਸਨ ਤੇ ਅਗਨ ਜਲ ਰਹੀ ਸੀ ਜਦੋਂ ਉਸ ਬ੍ਰਾਹਮਣ ਕੋ ਸੁਟਿਆ ਤਾਂ ਜਿਹੜੀ ਬਦਬੋਇ ਆਉਂਦੀ ਸੀ ਉਹ ਹਟ ਗਈ ਅਤੇ ਸ਼ਾਂਤ ਹੋ ਗਈ ਜੋ ਜਲਨ ਹੁੰਦੀ ਸੀ ਮਿਟ ਗਈ ਜੀਵ ਪੁਕਾਰ ਕਰਨ ਥੀਂ ਰਹਿ ਗਏ ਧਰਮਰਾਜ ਨੇ ਚਿਤ੍ਰ ਗੁਪਤਾਂ ਨੂੰ ਪੁਛਿਆ ਭਾਈ ਏਹ ਉਹ ਬ੍ਰਾਹਮਣ ਸੀ ਕਿ ਹੋਰ ਸੀ ਇਸਦੇ ਪਿਆਂ ਨਰਕ ਠੰਢਾ ਹੋਇ ਗਿਆ ਹੈ ਦੇਖੋ ਤਾਂ ਕੋਈ ਭੁਲੇਖੇ ਨਾਲ ਉਤਮ ਲੋਕ ਨਾ ਸੁਟਿਆ ਗਿਆ ਹੋਵੇ ਤਾਂ ਚਿਤਰ ਗੁਪਤਾਂ ਨੇ ਜਮਦੂਤਾਂ ਕੋਲੋਂ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਜੀ ਉਹੋ ਬ੍ਰਾਹਮਣ ਹੀ ਹੈ ਜਿਸਨੇ ਆਪਣਾ ਧਰਮ ਛੱਡ ਕਰਕੇ ਨੀਚਾਂ ਦਾ ਧਰਮ ਸਵੀਕਾਰ ਕੀਤਾ ਹੈਸੀ ਅਤੇ ਸਾਰੀ ਉਮਰ ਇਸਨੇ ਵਿਸ਼ਿਆਂ ਵਿਖੇ ਬਿਤਾਈ ਹੈ ਸੁਰਾਪਾਨ ਕਰਦਾ ਰਹਿਆ ਹੈ ਮਾਸ ਮੱਛੀ ਅਨੇਕ ਪੰਛੀ ਮਾਰ ਕਰ ਖਾਂਦਾ ਰਿਹਾ ਹੈ ਵੋਹੀ ਹੈ ਹੋਰ ਕੋਈ ਸਾਧ ਨਹੀਂ ਪਰ ਜਿਤਨੇ ਕੁੰਭੀ ਨਰਕ ਦੇ ਆਦਮੀ ਹੈਨ ਸਭ ਉਸਦੀ ਚਰਨੀਂ ਆਇ ਲੱਗੇ ਹੈਨ ਤਾਂ ਧਰਮਰਾਜ ਕੀ ਆਗਿਆ ਭਈ ਕਿ ਏਸਦੇ ਕਰਮ ਦੇਖੋ ਕਿਆ ਹੈਨ ਜਾਂ ਚਿਤ੍ਰ ਗੁਪਤ ਉਸ ਬ੍ਰਾਹਮਣ ਦੇ ਕਰਮ ਲੱਗੇ ਦੇਖਣ ਤਾਂ ਕਿਆ ਲਿਖਾ ਹੈ ਕਿ ਸਾਰੀ ਉਮਰ ਸੰਤਾਂ ਦਾ ਦਰਸ਼ਨ ਕਰਦਾ ਰਿਹਾ ਹੈ ਅਰ ਬਹੁਤ ਸੇ ਮਹਾਤਮੋਂ ਕੇ ਚਰਨਾਂ ਕੀ ਧੂੜੀ ਉਡ ਕਰ ਇਸਦੇ ਸਰੀਰ ਉੱਪਰ ਪੈਂਦੀ ਰਹੀ ਹੈ ਇਸ ਕਰਕੇ ਏਸ ਬ੍ਰਾਹਮਣ ਦਾ ਸਰੀਰ ਪਵਿਤ੍ਰ ਹੂਆ ਹੈ ਤਾਂ ਧਰਮ ਰਾਜਾ ਨੇ ਹੁਕਮ ਦੀਆ ਭਾਈ ਜਾਇ ਕਰ ਉਸ ਬ੍ਰਾਹਮਣ ਕਉ ਨਰਕ ਥੀਂ ਨਿਕਾਲ ਲੇਵੋ ਤਾਂ ਜਮਦੂਤਾਂ ਜਾਇ ਕਰ ਕਹਿਆ ਹੇ ਬ੍ਰਾਹਮਣ ਅਸਾਂ ਤੈਨੂੰ ਭੁਲ ਕਰ ਏਸ ਨਰਕ ਮੇਂ ਪਾਇਆ ਹੁਣ ਤੂੰ ਨਿਕਲ ਆਵੋ ਤਾਂ ਉਸ ਬ੍ਰਾਹਮਣ ਨੇ ਕਹਿਆ ਭਾਈ ਮੈਂ ਤਾਂ ਨਿਕਲਦਾ ਹਾਂ ਜਾਂ ਇਸ ਨਰਕ ਕੇ ਜੀਵ ਕਢੋ ਤਾਂ ਉਹਨਾਂ ਨੇ ਜਾਇ ਕਰ ਧਰਮਰਾਜ ਨੂੰ ਕਹਿਆ ਹੇ ਰਾਜਾ ਜੀ ਉਹ ਬ੍ਰਾਹਮਣ ਕਹਿੰਦਾ ਹੈ ਜੇ ਸਾਰਾ ਨਰਕ ਖਾਲੀ ਕਰੋ ਤਾਂ ਮੈਂ ਨਿਕਲਦਾ ਹਾਂ ਤਾਂ

ਧਰਮਰਾਜ ਨੇ ਕਹਿਆ ਜਾਵੋ ਭਾਈ ਸਭ ਕਉ ਕਢ ਲਿਆਵੋ ਤਾਂ ਹੁਕਮ ਲੈ ਕੇ ਉਨ੍ਹਾਂ ਜਮਦੂਤਾਂ ਨੇ ਸਾਰਾ ਨਰਕ ਖਾਲੀ ਕੀਤਾ ਅਤੇ ਸਭ ਕੋ ਮਾਤ ਲੋਕ ਭੇਜਿਆ ਅਤੇ ਉਸ ਬ੍ਰਾਹਮਣ ਨੂੰ ਸਚਖੰਡ ਨੂੰ ਭੇਜ ਦਿਤਾ ਸ੍ਰੀ ਗੁਰੂ ਜੀ ਕੇ ਲੋਕ ਨੂੰ ਪ੍ਰਾਪਤ ਹੋਇਆ ਤਾਂ ਲੱਗਾ ਸ੍ਰੀ ਪ੍ਰਮੇਸ਼ਰ ਜੀ ਕਾ ਸਿਮਰਨ ਕਰਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਆ ਹੇ ਭਾਈ ਸਿਖਾ ! ਇਹ ਸ੍ਰੀ ਠਾਕੁਰ ਜੀ ਦੇ ਪਿਆਰਿਆਂ ਦੇ ਦਰਸ਼ਨ ਦਾ ਮਹਾਤਮ ਹੈ ਤਾਂ ਉਹਨਾਂ ਲੋਕਾਂ ਸ੍ਰੀ ਗੁਰੂ ਜੀ ਕੀ ਉਸਤਤ ਕੀਤੀ ਕਹਿਆ ਸਤਿਗੁਰੂ ਜੀ ਆਪ ਦੀ ਰਸਨਾ ਤੇ ਸੁਣਿਆਂ ਹੈ ਤੇ ਸਾਡਾ ਵੀ ਉਧਾਰ ਹੂਆ ਹੈ ਅਤੇ ਦੀਨ ਦਇਆਲ ਜੀ ਆਪ ਵਿਚ ਤੇ ਪ੍ਰਮੇਸ਼ਰ ਵਿਚ ਕੋਈ ਭੇਦ ਨਹੀਂ ਤਾਂ ਫੇਰ ਗੁਰੂ ਜੀ ਸ਼ਬਦ ਉਚਾਰਿਆ॥ ਰਾਗੁ ਮਾਰੂ ਮਹਲਾ ੧॥ ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥ ਲੋਭਿ ਵਿਆਪੀ ਝੂਠੀ ਦੁਨੀਆ॥ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ॥੧॥ਨਿਰਭਉ ਨਿਰੰਕਾਰੁ ਦਇਅਲੀਆ॥ਜੀਅ ਜੰਤ ਸਗਲੇ ਪ੍ਰਤਿਪਲੀਆ॥੧॥ਰਹਾਉ॥ਏਕੈ ਸ੍ਰਮੁ ਕਰਿ ਗਾਡੀ ਗਡਹੈ॥ਏਕਹਿ ਸੁਪਨੈ ਦਾਮੁ ਨ ਛਡਹੈ॥ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ॥੨॥ਏਕਹਿ ਪ੍ਰਾਣ ਪਿੰਡ ਤੇ ਪਿਆਰੀ॥ਏਕ ਸੰਚੀ ਤਜਿ ਬਾਪ ਮਹਤਾਰੀ॥ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀਆ॥ ੩॥ਹੋਇ ਅਉਧੂਤ ਬੈਠੇ ਲਾਇ ਤਾਰੀ॥ ਜੋਗੀ ਜਤੀ ਪੰਡਿਤ ਬੀਚਾਰੀ॥ ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ॥੪॥ਕਾਟੇ ਬੰਧਨ ਠਾਕੁਰਿ ਜਾ ਕੇ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ॥ ਸਾਧਸੰਗਿ ਭਏ ਜਨ ਮੁਕਤੇ ਗਤਿ ਪਾਈ ਨਾਨਕ ਨਦਰਿ ਨਿਹਲੀਆ॥੫॥੨॥ ਉਸ ਵਕਤ ਸਭ ਜਗਤ ਸ੍ਰੀ ਗੁਰੂ ਜੀ ਕੇ ਪਾਸ ਬੈਠੀ ਸੀ ਅਤੇ ਉਸ ਸਮੇਂ ਇਕ ਖੱਤ੍ਰੀ ਵਿਚ ਬੈਠਾ ਸੀ ਅਤੇ ਚਾਰ ਕਰੋੜ ਰੁਪਿਆ ਪਾਸ ਜਮਾਂ ਰਖਦਾ ਸੀ ਦੇਵੇ ਕਿਸੇ ਨੂੰ ਨਹੀਂ ਅਤੇ ਸਨਬੰਧੀ ਉਸਕੇ ਵਿਰਲੇ ਰਹਿੰਦੇ ਸਨ ਤੇ ਧਰਮ ਦੇ ਰਸਤੇ ਵੀ ਇਕ ਕੌਡੀ ਨਹੀਂ ਸੀ ਲਾਉਂਦਾ ਤੇ ਨਾ ਕਿਸੇ ਮਿਤਰ ਕੋ ਦਿੰਦਾ ਸੀ ਅਤੇ ਨਾ ਕਿਸੇ ਸਤਸੰਗਤ ਦੇ ਰਸਤੇ ਖਰਚ ਕਰਦਾ ਸੀ ਤਾਂ ਇਕ ਦਿਨ ਉਸ ਖੱਤ੍ਰੀ ਨੂੰ ਸ਼ਬਦ ਸੁਣਾਇਆ ਤੇ ਸ਼ਬਦ ਸੁਣਕੇ ਬਹੁਤ ਕੰਬਿਆ ਅਰ ਭੈ ਕੋ ਪ੍ਰਾਪਤ ਹੂਆ ਅਤੇ ਵਿਚਾਰ ਕਰਕੇ ਸ੍ਰੀ ਗੁਰੂ ਜੀ ਕੀ ਚਰਨੀ ਆਇ ਲੱਗਾ ਤੇ ਅਰਦਾਸ ਕੀਤਿਓਸੁ ਹੇ ਸਤਿਗੁਰੂ ਜੀ ਮੇਰੇ ਤਾਈਂ ਕੋਈ ਉਪਦੇਸ਼ ਕਰੋ ਜੀ ਮੇਰੀ ਵੀ ਕਲਿਆਨ ਹੋਵੇ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਸੁਣ ਭਾਈ ਇਕ ਤੇਰੇ ਜੈਸਾ ਖੱਤ੍ਰੀ ਸੀ ਉਹ ਵੀ ਬਹੁਤ

ਪਦਾਰਥ ਰਖਦਾ ਸੀ ਤੇ ਕਿਸੇ ਦਾ ਵਿਸਾਹ ਨਹੀਂ ਕਰਦਾ ਸੀ ਅਤੇ ਜੋ ਉਸਨੇ ਕਸ਼ਟ ਪਾਇਆ ਹੈ ਸੋ ਤੇਰੇ ਤਾਈਂ ਸੁਣਾਉਂਦੇ ਹਾਂ ਉਸ ਪਾਸ ਜੇਹੜਾ ਪਦਾਰਥ ਹੈਸੀ ਉਸ ਉੱਪਰ ਉਹ ਰਾਤ ਦਿਨ ਬੈਠਾ ਰਹਿੰਦਾ ਸੀ ਕਿਸੇ ਨੂੰ ਪਾਸ ਨਹੀਂ ਸੀ ਆਉਣ ਦੇਂਦਾ ਨਾ ਕਿਸੇ ਕੋ ਖਵਾਵੇ ਤੇ ਨ ਆਪ ਖਾਵੇ ਅਜੇਹਾ ਕਸ਼ਟ ਸਹਾਰੇ ਪਰ ਉਸਦੀ ਰਾਖੀ ਕਰਦਿਆਂ ਬਹੁਤ ਕਾਲ ਗੁਜ਼ਰਿਆ ਤੇ ਉਸਦੀ ਉਮਰ ਪੂਰੀ ਹੋਈ ਤਾਂ ਨਿਰੰਕਾਰ ਜੀ ਕੀ ਆਗਿਆ ਹੂਈ ਕਿ ਉਹ ਧਨ ਵਾਲੇ ਕੋ ਜਾਇ ਕਰ ਲੈ ਆਓ ਤਾਂ ਜਮਦੂਤ ਧਰਮਰਾਜ ਕੀ ਆਗਿਆ ਪਾਇ ਕਰ ਉਸ ਧਨ ਵਾਲੇ ਕੋ ਆਇ ਕੇਸਾਂ ਤੇ ਪਕੜ ਕਰ ਪਟਕਾਇਆ ਤੇ ਉਸਦੇ ਮੂੰਹੋਂ ਇਹ ਨਿਕਲਿਆ ਕਿ ਹਾਇ ਹਾਇ ਤੁਸੀਂ ਕਉਣ ਹੋ ਮਾਰੇ ਵਖਤ ਦੇ ਉਸਦੇ ਮੂੰਹੋਂ ਰਾਮ ਨਾਮ ਵੀ ਨਿਕਲਿਆ ਤੇ ਕਹਿਣ ਲੱਗਾ ਭਾਈ ਤੁਸੀਂ ਕਉਣ ਹੋ ਤਾਂ ਦੂਤਾਂ ਕਹਿਆ ਭਾਈ ਅਸੀਂ ਧਰਮਰਾਜ ਦੇ ਦੂਤ ਹਾਂ ਅਰ ਤੇਰੇ ਕਉ ਧਰਮਰਾਜ ਦੇ ਪਾਸ ਲੈ ਚੱਲੇਂਗੇ ਤਾਂ ਉਸ ਧਨਾਢ ਕਹਿਆ ਭਾਈ ਤੁਸੀਂ ਮੇਰੀ ਏਕ ਬਾਤ ਸੁਣੋ ਤਾਂ ਜਮਦੂਤਾਂ ਨੇ ਆਖਿਆ ਕਹੁ ਭਾਈ ਕੀ ਆਖਦਾ ਹੈਂ ਤਾਂ ਉਸ ਧਨੀ ਨੇ ਕਹਿਆ ਭਾਈ ਤੁਸੀਂ ਮੇਰੇ ਪਾਸੋਂ ਚਉਥਾ ਹਿਸਾ ਧਨ ਕਾ ਲਵੋ ਅਤੇ ਮੇਰੇ ਕੋ ਛਡ ਦੇਵੋ ਤਾਂ ਉਹਨਾਂ ਜਮਦੂਤਾਂ ਉਸ ਧਨੀ ਕੋ ਖੂਬ ਪੀਟਾ ਅਰ ਘਸੀਟਿਆ ਤਾਂ ਫੇਰ ਧਨੀ ਨੇ ਕਹਿਆ ਭਾਈ ਤੁਮ ਆਧਾ ਧਨ ਲੇਵੋ ਅਰ ਮੁਝੇ ਛੋੜ ਦੇਵੋ ਤਾਂ ਉਨ੍ਹਾਂ ਨੇ ਕਿਹਾ ਕਿ ਭਾਈ ਹਮ ਤੇਰੇ ਕਉ ਲੈ ਹੀ ਜਾਵੇਂਗੇ ਅਰ ਧਨ ਹਮਾਰੇ ਕਿਸੇ ਕਾਮ ਨਹੀਂ ਤਾਂ ਉਸਨੇ ਕਿਹਾ ਭਲਾ ਜੀ ਤੁਸੀਂ ਤੀਨ ਹਿਸੇ ਲੈ ਲਵੋ ਅਤੇ ਮੇਰੇ ਕੋ ਛੋਡ ਜਾਵੋ ਤਾਂ ਉਨ੍ਹਾਂ ਜਮਦੂਤਾਂ ਨੇ ਉਸਕੋ ਬ੍ਰਤ ਕਸ਼ਟ ਦੀਆ ਨਾਲ ਮਾਰਿਆ ਅਤੇ ਘਸੀਟਿਆ ਤੇ ਫੇਰ ਉਸ ਧਨੀ ਨੇ ਉਨ੍ਹਾਂ ਕੋ ਕਿਹਾ ਭਾਈ ਤੁਸੀਂ ਮੇਰਾ ਸੰਪੂਰਨ ਧਨ ਲੈ ਜਾਵੋ ਅਰ ਮੇਰੇ ਤਾਈਂ ਛੋਡ ਜਾਵੋ ਤਾਂ ਉਨ੍ਹਾਂ ਜਮਦੂਤਾਂ ਕਹਿਆ ਭਾਈ ਤੂੰ ਖਪਤੀ ਹੋ ਗਿਆ ਹੈਂ ਇਹ ਧਨ ਕਿਆ ਜੋ ਸਾਰੀ ਪ੍ਰਿਥਵੀ ਕਾ ਧਨ ਅਤੇ ਸਾਰੀ ਧਰਤੀ ਕਾ ਰਾਜ ਵੀ ਹਮਾਰੇ ਕੋ ਦੇਵੋ ਤਾਂ ਭਾਈ ਸਾਡੇ ਕਿਸੇ ਕੰਮ ਨਾਹੀਂ ਅਸਾਂ ਤੇਰੇ ਤਾਈਂ ਖੜਨਾ ਹੈ ਜਿਸ ਤਰ੍ਹਾਂ ਜਾਵੋ ਛੋਡੋਗੇ ਨਾਹੀਂ ਤਾਂ ਉਸ ਧਨੀ ਨੇ ਕਹਿਆ ਭਾਈ ਤੁਹਾਨੂੰ ਸ੍ਰੀ ਪ੍ਰਮੇਸ਼ਰ ਜੀ ਦਾ ਵਾਸਤਾ ਹੈ ਮੈਨੂੰ ਦੋ ਚਾਰ ਬਸਤਾਂ ਏਸ ਲਛਮੀ ਨਾਲ ਕਰ ਲੈਣ ਦਿਉ ਉਹਨਾਂ ਜਮਦੂਤਾਂ ਨੇ ਉਸ ਧਨੀ ਕੋ ਉਸ ਮਾਇਆ ਕੇ ਪਾਸ ਲੈ ਜਾਇ ਖੜਾ ਕੀਤਾ ਤਾਂ ਉਸ ਸ਼ਾਹੂਕਾਰ ਨੇ ਉਸੇ ਪਦਾਰਥ ਦੇ ਪਾਸ ਜਾਇ ਕਰ ਕਹਾ ਹੇ ਲਛਮੀ ! ਮੈਨੇ ਤੇਰੀ ਬੜੀ ਸੇਵਾ ਕਰੀ ਅਰ ਸਭ ਸੇ ਮੈਂ ਤੁਝੇ ਪਿਆਰੀ

ਜਾਨਤਾ ਥਾ ਅਰ ਤੁਝੇ ਕਭੀ ਖਰਚਿਆ ਭੀ ਨਹੀਂ ਥਾ ਜੋ ਇਹ ਕਮਤੀ ਨਾ ਹੋ ਜਾਵੇ ਅਰ ਰਾਤ ਦਿਨ ਤੇਰੀ ਰਾਖੀ ਕਰਦਾ ਰਿਹਾ ਹਾਂ ਅਤੇ ਜਾਨ ਸੇ ਪਿਆਰੀ ਰਖਦਾ ਸਾਂ ਕਿਉਂ ਆਖਰ ਕੇ ਵਕਤ ਮੇਰੇ ਕੰਮ ਆਵੇਂਗੀ ਤਕਲੀਫ ਵੇਲੇ ਮੇਰੀ ਸਹਾਇਤਾ ਕਰੇਂਗੀ ਅਰ ਦੇਖ ਲਛਮੀ ਮੈਂ ਤੈਨੂੰ ਨ ਖਾਧਾ ਅਤੇ ਨ ਕਿਸੇ ਨੂੰ ਖਵਾਇਆ ਫੇਰ ਜਦ ਤੋਂ ਤੈਨੂੰ ਮੈਂ ਸਾਂਭਿਆ ਹੈ ਤਦ ਤੋਂ ਪਿਛੇ ਇਕ ਪੈਸਾ ਭੀ ਤੇਰੇ ਸੇ ਨਾਹੀਂ ਖਰਚਿਆ ਸਗੋਂ ਜਿਉਂ ਜਿਉਂ ਕਰਕੇ ਕੁਛ ਪਾਇਆ ਹੋਵੇਗਾ ਅਤੇ ਆਪਣਾ ਸਰੀਰ ਸੁਕਾਇ ਛਡਿਆ ਪਰ ਤੇਰੇ ਤਾਈਂ ਖਰਚਿਆ ਨਹੀਂ ਕਿ ਅਖੀਰ ਦੇ ਵਕਤ ਮੇਰੀ ਸਹੈਤਾ ਕਰੇਗੀ ਅਰ ਜਿਤਨਾ ਚਿਰ ਮੈਂ ਜੀਵਿਆ ਤਿਤਨਾ ਚਿਰ ਤੇਰੇ ਅਰਥ ਹੀ ਦੇਹ ਸੁਕਾਈ ਤੇ ਸਭ ਸੇ ਤੈਨੂੰ ਅਧਿਕ ਜਾਣਦਾ ਸਾਂ ਅਰ ਹੋਰ ਤਾਂ ਸਭ ਕੁਛ ਤੇਰਾ ਰਿਹਾ ਪਰ ਤੂੰ ਚਾਰ ਕਦਮ ਮੇਰੇ ਨਾਲ ਤੁਰ ਕਰ ਵਿਦਿਆ ਤੋ ਕਰਤੀ ਤਾਂ ਲਛਮੀ ਬੋਲੀ ਸੁਣ ਪਾਪੀ ਅਧਮ ਤੇ ਅਧਮ ਤੂੰਨੇ ਮੇਰੇ ਕਰਕੇ ਇਸ ਸੰਸਾਰ ਵਿਖੇ ਕੋਈ ਉੱਤਮ ਕਾਮ ਨਹੀਂ ਕੀਆ ਅਤੇ ਨਾ ਕਿਸੇ ਮਿਤਰ ਯਾਰ ਦੇ ਅਰਥ ਮੈਨੂੰ ਖਰਚਿਆ ਅਤੇ ਨਾ ਕਿਸੇ ਸਰਬੰਧੀ ਕੇ ਕਾਰਜ ਮੇਂ ਮੁਝੇ ਲਗਾਇਆ ਨਾ ਕੋਈ ਗੁਰੂ ਅਰਪਨ ਯੱਗ ਕੀਆ ਨਾ ਕੋਈ ਖੂਹ ਬਾਵਲੀ ਲਵਾਇਆ ਨਾ ਕਿਸੇ ਅਥਿਤ ਕਾ ਆਤਮਾ ਪ੍ਰਸੰਨ ਕੀਆ ਅਤੇ ਨਾ ਕਿਸੇ ਕੋ ਸੀਤ ਨਿਵਾਰਨ ਦੇ ਕਾਰਨ ਬਸਤਰ ਬਨਵਾਹਿ ਦੀਆ ਅਰ ਨਾ ਕਿਸੇ ਗਰੀਬ ਕੋ ਪੈਰਾਂ ਮੇਂ ਜੋੜਾ ਚੜਵਾਇ ਦਿਤਾ ਅਤੇ ਹੇ ਦੁਸ਼ਟ ਨਾ ਕੋਈ ਬਾਗ ਹੀ ਲਗਾਇਆ ਮੇਰੇ ਕਰਕੇ ਅਤੇ ਨਾ ਕਿਸੇ ਧੀ ਭੈਣ ਦੇ ਕਾਰਜ ਮੇਰੇ ਕਉ ਤੂੰ ਖਰਚਿਆ ਅਰ ਨਾ ਤੈਨੇ ਭੁਖੇ ਕੋ ਅਨਾਜ ਖਵਾਇਆ ਅਰੇ ਮਹਾਂ ਪਾਪੀ ਤੈਨੂੰ ਹੋਰ ਤਾਂ ਛਡਿਆ ਫਕਤ ਆਪਣੇ ਆਤਮੇ ਕੋ ਇਸ ਤਰ੍ਹਾਂ ਤਰਸਾਇਆ ਹੈ ਕਿ ਕੋਈ ਪਦਾਰਥ ਨਹੀਂ ਲੈ ਦੀਆ ਜੋ ਜਿਸ ਕਰਕੇ ਰੂਹ ਪ੍ਰਸੰਨ ਰਹੇ ਤੈਨੇ ਸੋ ਕਾਮ ਭੀ ਨਹੀਂ ਕੀਆ ਅਰੇ ਦੁਸ਼ਟ ਜੇ ਕਦਾਚਿਤ ਕੋਈ ਕਰਮ ਉੱਤਮ ਕਰਦਾ ਤਾਂ ਮੈਂ ਅਬ ਤੇਰੇ ਕਉ ਬੈਕੁੰਠ ਵਿਖੇ ਨਾਰਾਇਣ ਕੇ ਚਰਨੋਂ ਵਿਖੇ ਲੈ ਚਲਦੀ ਅਰ ਤੇਰੀ ਸਦਗਤੀ ਵੀ ਕਰਵਾਤੀ ਅਰੇ ਪਾਪੀ ਜੈਸੇ ਤੂੰ ਮੇਰੇ ਤਾਈਂ ਧਰਤੀ ਮੇਂ ਗੜਾ ਖੋਦ ਕਰ ਦਬਾਇਆ ਹੈ ਤੈਸੇ ਹੀ ਮੈਂ ਤੇਰੇ ਤਾਈਂ ਮਹਾਂ ਘੋਰ ਨਰਕ ਵਿਖੇ ਸੁਟਾਊਂਗੀ ਏਹ ਕਹਿ ਕਰ ਲਛਮੀ ਅੰਤਰ ਧਜਾਨ ਹੋ ਗਈ ਤੇ ਉਹ ਚੁਪ ਕਰ ਗਿਆ ਤੇ ਜਮਦੂਤ ਉਸਨੂੰ ਪਕੜ ਕਰ ਮਾਰਤੇ ਘਸੀਟਤੇ ਹੀ ਧਰਮਰਾਜਾ ਕੇ ਪਾਸ ਲੈ ਗਏ ਅਤੇ ਧਰਮਰਾਜਾ ਨੇ ਖੱਤ੍ਰੀ ਕੋ ਘੋਰ ਨਰਕ ਵਿਖੇ ਡਾਲ ਦੀਆ ਅਤੇ ਸ੍ਰੀ ਗੁਰੂ ਨਾਨਕ ਜੀ ਕਹੈਂ ਹੇ ਭਾਈ ਸਿਖੋ ਜੋ ਕੋਈ

ਮਾਇਆ ਇਸ ਤਰ੍ਹਾਂ ਦਬਾਵੇਗਾ ਅਥਵਾ ਨਾ ਖਰਚੇਗਾ ਸੋ ਭਾਈ ਸਿਖੋ ਤਿਸਕਾ ਅਖੀਰ ਕਾ ਵਕਤ ਐਸਾ ਹੀ ਹੋਵੇਗਾ ਜਾਂ ਏਹ ਅਭਿਪ੍ਰਾਯ ਸ੍ਰੀ ਗੁਰੂ ਜੀ ਉਚਾਰਨ ਕੀਤਾ ਤਾਂ ਉਹ ਸਿਖ ਸੁਣ ਕਰ ਬਹੁਤ ਭੈ ਕਉ ਪ੍ਰਾਪਤ ਹੂਆ ਅਤੇ ਕਹਿਣ ਲੱਗਾ ਹੇ ਦੀਨ ਬੰਧੂ ਜੀ ! ਮੇਰੇ ਉੱਪਰ ਆਪ ਮਿਹਰਬਾਨੀ ਕਰੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਭਾਈ ਸਿੱਖਾ ! ਜੇਕਰ ਤੂੰ ਆਪਣੀ ਕਲਿਆਨ ਚਾਹੁੰਦਾ ਹੈਂ ਤਾਂ ਇਕ ਧਰਮਸਾਲਾ ਬਣਵਾਵੋ ਤਿਸਦੇ ਵਿਖੇ ਜੋ ਸੰਤ ਮਹਾਤਮਾ ਅਭਿਆਗਤ ਆਵੇ ਉਸਦੀ ਮਨ ਕਰਕੇ ਧਨ ਕਰਕੇ ਤਨ ਕਰਕੇ ਸੇਵਾ ਕਰਨੀ ਅਰ ਗੋਬਿੰਦ ਜੀ ਕਾ ਸਿਮਰਨ ਕਰਨਾ ਅਤੇ ਸੁਨਣਾ ਵੀ ਅਰ ਧਰਮ ਦੀ ਕਿਰਤ ਕਰਨੀ ਅਤੇ ਜੋ ਲਾਭ ਹੋਵੇ ਉਸ ਮੇਂ ਸੇ ਦਸਵਾਂ ਹਿੱਸਾ ਸ੍ਰੀ ਨਾਰਾਇਣ ਦੇ ਨਮਿੱਤ ਖੁਵਾਇ ਦੇਣਾ ਤਾਂ ਤੇਰੀ ਕਲਿਆਣ ਹੋਵੇਗੀ ਹੇ ਭਾਈ ਇਹ ਮਾਇਆ ਮੋਹਨੀ ਹੈ ਜਿਸਨੇ ਇਸਨੂੰ ਆਪਣਾ ਜਾਣਕੇ ਸੰਚਿਆ ਹੈ ਤਿਸਦਾ ਅਖੀਰ ਮੇਂ ਕਦਾਚਿਤ ਕਲਿਆਣ ਨਹੀਂ ਅਤੇ ਸਗੋਂ ਇਸ ਨੂੰ ਨਰਕ ਵਿਖੇ ਗਿਰਾਤੀ ਹੈ ਅਤੇ ਇਹ ਮਾਇਆ ਛਲ ਰੂਪ ਹੈ ਅਤੇ ਜੋ ਜੀਅ ਜੰਤ ਹੈਂ ਸਭ ਦੀ ਪਾਲਣਾ ਮਾਇਆ ਹੀ ਕਰਦੀ ਹੈ ਅਤੇ ਜੋ ਪੁਰਖ ਇਸਨੂੰ ਸ੍ਰੀ ਪ੍ਰਮੇਸ਼ਰ ਦੇ ਅਰਪਨ ਲਾਵੇ ਹੈ ਤਿਸਕੀ ਲੋਕ ਪਰਲੋਕ ਵਿਖੇ ਸਹਾਇਤਾ ਕਰਦੀ ਹੈ ਏਹ ਉਪਦੇਸ਼ ਕਰਕੇ ਸ੍ਰੀ ਗੁਰੂ ਜੀ ਉਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ॥ ੧੫੦॥

## ਅਗੇ ਸਾਖੀ ਬਘਿਆੜ ਦੇ ਪ੍ਰਥਾਇ ਹੋਈ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਇਕ ਸਮੁੰਦਰ ਦੇ ਕਿਨਾਰੇ ਉੱਪਰ ਬੈਠੇ ਸਨ ਤੇ ਮਰਦਾਨਾ ਅਗੇ ਬੈਠਾ ਸ਼ਬਦ ਪੜ੍ਹਦਾ ਸੀ ਅਤੇ ਪਾਸ ਮੈਂ ਬੈਠਾ ਸਾਂ ਤਾਂ ਉਥੇ ਥੋੜ੍ਹੀ ਦੂਰ ਇਕ ਮ੍ਰਿਤਕ ਪੜਾ ਸੀ ਉਸ ਮ੍ਰਿਤਕ ਨੂੰ ਦੇਖ ਕਰ ਬਘਿਆੜ ਆਇਆ ਤੇ ਉਸ ਮ੍ਰਿਤਕ ਨੂੰ ਦੇਖ ਕਰ ਮੁੜ ਪਿਆ ਥੋੜ੍ਹੀ ਦੂਰ ਜਾਇ ਕਰ ਫੇਰ ਉਸਦਾ ਰਿਦਾ ਤੇ ਮਸਤਕ ਸੁੰਘਿਆ ਤੇ ਮੁੜ ਗਿਆ ਫੇਰ ਮ੍ਰਿਤਕ ਦੇ ਹਥ ਪੈਰ ਸੁੰਘ ਕੇ ਹਟ ਗਿਆ ਤੇ ਫੇਰ ਉਸ ਮ੍ਰਿਤਕ ਦੇ ਕੰਨ ਤੇ ਰਸਨਾ ਸੁੰਘ ਕਰ ਚਲਾ ਗਿਆ ਤਾਂ ਏਹ ਤਮਾਸ਼ਾ ਮਰਦਾਨੇ ਦੇਖਿਆ ਅਤੇ ਸ੍ਰੀ ਗੁਰੂ ਜੀ ਦੇ ਅਗੇ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੀ ਏਹ ਬਘਿਆੜ ਭੁਖਾ ਹੈ ਅਤੇ ਮ੍ਰਿਤਕ ਕੋ ਕਈ ਵਾਰ ਸੁੰਘ ਸੁੰਘ ਕਰ ਮੁੜ ਗਿਆ ਹੈ ਏਹ ਕਿਆ ਕਾਰਣ ਹੈ ਏਹ ਅਰਜ ਮਰਦਾਨੇ ਦੀ ਸੁਣ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਸਰਬ ਸ਼ਕਤੀ ਸਮਰਥ

ਉਸ ਬਘਿਆੜ ਕੋ ਬੁਲਾਇਆ ਅਤੇ ਕਿਹਾ ਹੇ ਬਘਿਆੜ ਤੂੰ ਖੁਧਾਵੰਤ ਹੋਇਕੇ ਏਸ ਮ੍ਰਿਤਕ ਦਾ ਮਾਸ ਕਿਉਂ ਨਹੀਂ ਖਾਂਦਾ ਤਾਂ ਉਸ ਬਘਿਆੜ ਨੇ ਕਹਿਆ ਹੇ ਮਹਾਂ ਪੁਰਖ ਜੀ ਆਪ ਦੇ ਦਰਸ਼ਨ ਦਾ ਸਦਕਾ ਰਿਦਾ ਸੁੱਧ ਹੋ ਗਿਆ ਹੈ ਅਤੇ ਮੈਨੇ ਇਸ ਮ੍ਰਿਤਕ ਦੇ ਸੰਪੂਰਨ ਅੰਗ ਸੁੰਘ ਕਰ ਦੇਖੇ ਹੈਨ ਇਸ ਮ੍ਰਿਤਕ ਦਾ ਇਕ ਅੰਗ ਭੀ ਸਕਾਰਥ ਨਹੀਂ ਦੇਖਿਆ ਜੀ ਕਿਉਂਕਿ ਇਸ ਨੇ ਰਸਨਾ ਕਰਕੇ ਗੋਬਿੰਦ ਕਾ ਭਜਨ ਨਹੀਂ ਕੀਆ ਤੇ ਸਰਵਣ ਕਰ ਕੇ ਕਦੀ ਕੋਈ ਕਥਾ ਬਾਰਤਾ ਪਰਮੇਸ਼ਰ ਕਾ ਗੁਣਾਵਾਦ ਨਹੀਂ ਸੁਣਿਆਂ ਅਰ ਚਰਨਾਂ ਕਰ ਕੇ ਇਹ ਕਿਸੇ ਗੁਰਦੁਆਰੇ ਅਥਵਾ ਕਿਸੇ ਧਰਮਸਾਲਾ ਨਹੀਂ ਗਿਆ ਅਤੇ ਨਾ ਕਿਸੇ ਤੀਰਥ ਪਰ ਜਾਇ ਕਰ ਇਸ ਨੇ ਆਪਣਾ ਮਸਤਕ ਟੇਕਿਆ ਹੈ ਅਰ ਨਾ ਰਿਦੇ ਕਰ ਕੇ ਕਿਸੇ ਦਾ ਪਰਸੁਆਰਥ ਹੀ ਕੀਤਾ ਹੈ ਅਰ ਨਾ ਹੱਥਾਂ ਕਰਕੇ ਕੁਛ ਪੁੰਨ ਕੀਤਾ ਹੈ ਅਤੇ ਨਾਂ ਕਿਸੇ ਸੰਤ ਮਹਾਤਮਾ ਦੀ ਸੇਵਾ ਟਹਿਲ ਕੀਤੀ ਹੈ ਹੇ ਦੀਨ ਬੰਧੂ ਜੀ ਮੈਂ ਸਭ ਇਸ ਦੇ ਅੰਗ ਦੇਖੇ ਹੈਨ ਕੋਈ ਵੀ ਸਕਾਰਥ ਨਹੀਂ ਜੀ ਤਾਂ ਮੈਂ ਸਮਝਿਆ ਹੈ ਕਿ ਜੋ ਕੋਈ ਇਸ ਦਾ ਮਾਸ ਖਾਵੇਗਾ ਉਹ ਅਧੋਗਤੀ ਕੋ ਪ੍ਰਾਪਤ ਹੋਵੇਗਾ ਤਾਂ ਤੇ ਹੇ ਮਹਾਂ ਪੁਰਖ ਜੀ ਇਸ ਦੇ ਮਾਸ ਨਾਲੋਂ ਖੁਧਿਆ ਕਰਕੇ ਮਰ ਜਾਣਾ ਚੰਗਾ ਹੈ ਪਰ ਅਜੇਹੇ ਦੁਸ਼ਟ ਦਾ ਮਾਸ ਖਾਣਾ ਮਹਾਂ ਪਾਪਾਂ ਦਾ ਕਾਰਣ ਹੈ ਜਾਂ ਇਹ ਬਾਤ ਉਸ ਮ੍ਰਿਤਕ ਦੀ ਸੁਣੀ ਤਾਂ ਸ੍ਰੀ ਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਉਨ੍ਹੋਂ ਪਰ ਕਰੀ ਤਾਂ ਮ੍ਰਿਤਕ ਦੀ ਅਤੇ ਬਘਿਆੜ ਦੀ ਕਲਿਆਨ ਹੋ ਗਈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਿਆਂ ਜੋ ਪ੍ਰਾਣੀ ਮਨੁੱਖ ਜਨਮ ਧਾਰਨ ਕਰਤੇਂ ਹੈਂ ਅਤੇ ਸਤਸੰਗ ਨਹੀਂ ਕਰਤੇ ਉਨ ਕਾ ਹੋਣਾ ਹੀ ਨਿਹਫਲ ਹੈ ਅਤੇ ਏਸ ਪ੍ਰਾਣੀ ਕੋ ਨਿਰੰਕਾਰ ਮਨੁੱਖ ਜਨਮ ਜੋ ਦੇਂਦਾ ਹੈ ਸੋ ਕੇਵਲ ਸਤਸੰਗ ਅਰ ਸੰਤਾਂ ਦੀ ਸੇਵਾ ਨਾਮ ਕਾ ਜਪਣਾ ਇਸੀ ਵਾਸਤੇ ਮਨੁੱਖ ਦੇਹੀ ਮਿਲਤੀ ਹੈ ਪਰ ਹੇ ਮਰਦਾਨਾ ਜੋ ਅਜੇਹਾ ਅਮੋਲਕ ਜਨਮ ਪਾਇ ਕਰ ਸਤਸੰਗ ਨਹੀਂ ਕਰਦੇ ਉਨ ਪੁਰਸ਼ੋਂ ਕੀ ਗਤੀ ਨਹੀਂ ਹੋਵੇਗੀ ਤਾਂ ਉਥੋਂ ਸ੍ਰੀ ਮਹਾਰਾਜ ਉਨ੍ਹਾਂ ਦੀ ਗਤੀ ਕਰਕੇ ਚਲਦੇ ਰਹੇ ਤਾਂ ਮਰਦਾਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ॥

ਬੋਲੋ ਭਾਈ ਜੀ ਵਾਹਿਗੁਰੂ॥ ੧੫੧॥

## ਅਗੇ ਸਾਖੀ ਰਾਖਸ਼ਾਂ ਨਾਲ ਹੋਈ

ਅਗੇ ਜਾਂਦੇ ਜਾਂਦੇ ਇਕ ਬੜਾ ਭਾਰੀ ਜੰਗਲ ਆਇਆ ਉਸ ਜੰਗਲ ਦੇ ਵਿਚ ਸ੍ਰੀ

ਗੁਰੂ ਜੀ ਜਾਇ ਕਰ ਬੈਠ ਗਏ ਤਾਂ ਭਾਈ ਮਰਦਾਨਾ ਅਤੇ ਨਾਲ ਮੈਂ ਜਾਂ ਥੋਹੜੀ ਦੇਰ ਹੋਈ ਤਾਂ ਉਸ ਜੰਗਲ ਦੇ ਵਿਚ ਬਹੁਤ ਸਾਰੇ ਰਾਖਸ਼ ਫਿਰਦੇ ਨਜ਼ਰੀ ਆਏ ਤੇ ਮਰਦਾਨੇ ਦਾ ਮੁਖ ਜ਼ਰਦ ਹੋਇ ਗਿਆ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਕਿਆ ਹੂਆ ਤਾਂ ਮਰਦਾਨੇ ਕਿਹਾ ਗੁਰੂ ਜੀ ਏਹ ਬਲਾਈਂ ਆਈਆਂ ਹੈਨ ਅਸਾਨੂੰ ਖਾਇ ਜਾਸਨ ਅਤੇ ਤੈਨੂੰ ਨਾ ਕਿਸੇ ਦਾ ਡਰ ਅਤੇ ਨਾ ਤੈਨੂੰ ਕੋਈ ਮਾਰਸੀ ਅਤੇ ਸਾਡਾ ਜੀਵਨ ਰਹਿਆ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਰਬਾਬ ਵਜਾਇ ਅਤੇ ਸ਼ਬਦ ਪੜ੍ਹ ਤੇਰੇ ਨੇੜੇ ਨਹੀਂ ਆਂਵਦੇ ਅਤੇ ਡਰ ਮਤ ਤਾਂ ਮਰਦਾਨਾ ਸ੍ਰੀ ਗੁਰੂ ਜੀ ਦਾ ਬਚਨ ਸੁਣ ਕਰ ਲੱਗਾ ਰਬਾਬ ਵਜਾਵਨ ਅਤੇ ਪੜ੍ਹਨ ਜਦ ਉਹਨਾਂ ਰਾਖਸ਼ਾਂ ਇਹਨਾਂ ਨੂੰ ਡਿਠਾ ਤੇ ਆਖਨ ਲੱਗੇ ਵਾਹ ਰੱਬਾ ਸਾਡਾ ਅਹਾਰ ਆਇਆ ਹੈ ਅਤੇ ਜਿਹੜਾ ਉਹਨਾਂ ਦਾ ਸਰਦਾਰ ਸੀ ਉਸ ਦਾ ਵਡਾ ਸਰੀਰ ਤੇ ਮੂੰਹ ਵਿਚ ਬੜੇ ਬੜੇ ਦੰਦ ਅਤੇ ਪਿੰਡੇ ਉੱਪਰ ਵਾਲ ਉਹ ਭੀ ਦੇਖ ਕਰ ਕਹਿਣ ਲੱਗਾ ਚਲੋ ਭਾਈ ਮਨੁੱਖਾਂ ਦਾ ਮਾਸ ਖਾਵੇ ਜਦ ਉਹ ਨੇੜੇ ਆਏ ਅਤੇ ਸ਼ਬਦ ਦੀ ਅਵਾਜ਼ ਕੰਨੀ ਪਈ ਤਾਂ ਉਨ੍ਹਾਂ ਦਾ ਮਨ ਸ਼ਾਂਤ ਹੋਇ ਗਿਆ ਤੇ ਪਾਸ ਆਣ ਬਹਿੰਦੇ ਜਾਵਨ ਜਾਂ ਸ਼ਬਦ ਦਾ ਭੋਗ ਪਾਇਆ ਤਾਂ ਉਹਨਾਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਉਹ ਸਰਦਾਰ ਕਹਿਣ ਲੱਗਾ ਹੇ ਸੰਤ ਜੀ ਅਸੀਂ ਤਾਮਸ ਸਰੀਰ ਹਾਂ ਅਤੇ ਮਨੁੱਖਾਂ ਦਾ ਮਾਸ ਖਾਨੇ ਹਾਂ ਜਦ ਤੁਹਾਡਾ ਦਰਸ਼ਨ ਕੀਤਾ ਹੈ ਤਾਂ ਉਸੇ ਵਕਤ ਸਾਡਾ ਮਨ ਸ਼ਾਂਤ ਹੋਇ ਗਿਆ ਅਰ ਅਸਾਂ ਜਾਣਿਆ ਹੈ ਕਿ ਆਪ ਦੇ ਸ਼ਬਦ ਕਰਕੇ ਸਾਡੀ ਗਤੀ ਹੋਵੇਗੀ ਜੀ। ਸੋ ਸੰਤ ਜੀ ਆਪ ਮੇਹਰਬਾਨੀ ਕਰਕੇ ਸਾਡੀ ਮੁਕਤ ਕਰੋ ਅਤੇ ਤੁਹਾਡੇ ਦਰਸ਼ਨ ਵਿਚ ਏਹ ਗੁਣ ਹੈ ਜੋ ਆਏ ਤਾਂ ਮਾਰਨ ਵਾਸਤੇ ਤੇ ਦਰਸ਼ਨ ਕਰਨ ਨਾਲ ਅਸੀਂ ਤ੍ਰਿਪਤ ਹੋ ਗਏ ਹਾਂ ਤੇ ਅਸਾਂ ਜਾਣਿਆ ਹੈ ਜੋ ਤੁਹਾਡੇ ਪਾਸੋਂ ਸਾਡੀ ਕਲਿਆਨ ਹੋਵੇਗੀ ਹੇ ਸੰਤ ਜੀ ਤੁਸੀਂ ਦਯਾ ਦੇ ਸਮੁੰਦਰ ਹੋ ਅਤੇ ਸਾਡੀ ਮੁਕਤੀ ਕਰੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਤੁਸੀਂ ਸਤਿਨਾਮ ਦਾ ਜਾਪ ਜਪੋ ਅਤੇ ਹਾਰੂ ਸ਼ਹਿਰ ਵਿਚ ਜਾਓ ਉਥੇ ਅਸੀਂ ਸਿਖੀ ਦ੍ਰਿੜਾਇ ਆਏ ਹਾਂ ਤੇ ਹਾਰੂ ਸ਼ਹਿਰ ਵਿਚ ਜਾਇ ਕਰ ਧਰਮਸਾਲ ਵਿਚ ਟਹਿਲ ਕਰਿਆ ਕਰਹੁ ਅਤੇ ਨਾਮ ਜਪਿਆ ਕਰਹੁ ਤਾਂ ਤੁਸਾਡੀ ਗਤੀ ਹੋਵੇਗੀ ਅਤੇ ਉਥੋਂ ਕੜਾਹ ਪ੍ਰਸ਼ਾਦਿ ਲੈ ਕੇ ਖਾਣਾ ਤਾਂ ਮੁਕਤੀ ਹੋਵੇਗੀ॥ ਇਹ ਉਪਦੇਸ਼ ਕਰਕੇ ਉਥੋਂ ਸ੍ਰੀ ਗੁਰੂ ਜੀ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੫੨॥

# ਅਗੇ ਸਾਖੀ ਸਿਧਾਂ ਨਾਲ ਹੋਈ

ਇਕ ਦਿਨ ਗੁਰੂ ਨਾਨਕ ਜੀ ਬੈਠੇ ਸਨ ਤਾਂ ਮਰਦਾਨੇ ਕਹਿਆ ਹੇ ਗੁਰੂ ਜੀ ਜੋ ਗੋਰਖ ਦੇ ਤਪ ਦੀ ਜਗ੍ਹਾ ਹੈ ਜਿਥੇ ਗੋਰਖ ਨਾਥ ਨੇ ਤਿਲ ਖਾਇਕੇ ਤਪ ਕੀਤਾ ਹੈ ਜਿਸਦਾ ਨਾਮ ਤਿਲਗੰਜ ਰਖਿਆ ਹੈ ਜੇਕਰ ਗੁਰੂ ਜੀ ਉਥੇ ਚਲੋ ਤਾਂ ਦਰਸ਼ਨ ਕਰ ਲਈਏ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਚਲੋ ਭਾਈ ਬਾਲਾ ਤੇ ਮਰਦਾਨਾ ਉਥੇ ਚਲੀਏ ਤਾਂ ਅਸਾਂ ਕਿਹਾ ਚਲੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਜੀ ਅੱਖੀ ਮੀਟੋ ਜਾਂ ਅੱਖੀ ਮੀਟਕੇ ਖੋਲ੍ਹੀਆਂ ਤੇ ਦੇਖੀਏ ਕਿ ਤਿਲਗੰਜ ਬੈਠਾ ਹਾਂ ਤਾਂ ਗੁਰੂ ਜੀ ਆਸਣ ਲਾਇ ਕਰ ਬੈਠ ਗਏ ਅਤੇ ਸਭ ਸਿਧ ਆਇ ਮਿਲੇ ਤੇ ਅਦੇਸ ਕੀਤਿਓ ਨੇ ਤਾਂ ਸ੍ਰੀ ਗੁਰੂ ਜੀ ਕਹਿਆ ਆਦਿ ਪੁਰਖ ਕਉ ਅਦੇਸ ਤਾਂ ਬਾਬੇ ਜੀ ਕਿਹਾ ਆਓ ਸਿਧੋ, ਜਤੀਓ, ਨਾਥੋ, ਬੈਠੀਏ ਜੀ ਤਾਂ ਸਿਧਾਂ ਨੇ ਸ੍ਰੀ ਬਾਬੇ ਜੀ ਅਗੇ ਇਕ ਤਿਲ ਆਣ ਰਖਿਆ ਤੇ ਮਨ ਵਿਚ ਕਹਿਓ ਨੇ ਭਾਈ ਦੇਖੀਏ ਜੋ ਇਹ ਕਿਸ ਤਰ੍ਹਾਂ ਵਰਤਾਉਂਦੇ ਹੈਨ ਅਤੇ ਸਿਧਾਂ ਆਪਣੇ ਬਲ ਕਰਕੇ ਓਥੋਂ ਜਿਤਨਾ ਪਾਣੀ ਸੀ ਸਭ ਛਪਾ ਲਿਆ ਜਾਂ ਤਿਲ ਸ੍ਰੀ ਗੁਰੂ ਨਾਨਕ ਜੀ ਦੇਖਿਆ ਤਾਂ ਮਰਦਾਨੇ ਨੂੰ ਆਖਿਓ ਨੇ ਮਰਦਾਨਾ ਏਸ ਪਹਾੜੀ ਤੇ ਜਾਹ ਉਥੇ ਕਪਲਮੁਨੀ ਤਪ ਕਰਦੇ ਹੈਨ ਉਹਨਾਂ ਅੱਗੇ ਇਕ ਤੂੰਬਾ ਜਲ ਦਾ ਭਰਿਆ ਹੈ ਓਹਨਾਂ ਦੀ ਸਮਾਧੀ ਲੱਗੀ ਹੋਈ ਹੈ ਤੂੰ ਚੁਪਾਤਾ ਹੀ ਉਥੋਂ ਤੂੰਬਾ ਰੁੜਾਇਕੇ ਆ ਜਾਈਂ ਪਰ ਪਿਛੇ ਮੁੜ ਕਰ ਦੇਖੀ ਨਹੀਂ ਤਾਂ ਮਰਦਾਨੇ ਉਸੀ ਤਰ੍ਹਾਂ ਕੀਤਾ ਉਹ ਤੂੰਬਾ ਪਾਣੀ ਦਾ ਰੁੜਾਇ ਆਇਆ ਤੇ ਏਧਰ ਸ੍ਰੀ ਗੁਰੂ ਜੀ ਮੇਰੇ ਤਾਈਂ ਹੁਕਮ ਕੀਤਾ ਬਾਲਾ ਇਸ ਤਿਲ ਨੂੰ ਘੋਟ ਤਾਂ ਮੈਂ ਤਿਲ ਨੂੰ ਖੂਬ ਰਗੜਿਆ ਤੇ ਉਧਰੋਂ ਜੋ ਤੂੰਬਾ ਰੁੜਿਆ ਸੋ ਉਸਦੀ ਨਦੀ ਹੋਇ ਗਈ ਤਾਂ ਸ੍ਰੀ ਗੁਰੂ ਜੀ ਕਿਹਾ ਬਾਲਾ ਇਸ ਕੋ ਛਾਨ ਕਰ ਕਮੰਡਲ ਭਰ ਕੇ ਸਭ ਸਿੱਧਾਂ ਕੋ ਵਰਤਾਇ ਦਿਓ ਤਾਂ ਸਭ ਕਉ ਵਰਤਾਇਆ ਸਭ ਸਿੱਧ ਹੈਰਾਨ ਹੋਇ ਗਏ ਤਾਂ ਮੰਗਲ ਨਾਥ ਬੋਲਿਆ ਹੇ ਤਪਾ ਜੀ ਆਪ ਤਾਂ ਪੂਰਨ ਸਾਧ ਹੋ ਤਾ ਤੇ ਸਭ ਸਿੱਧ ਭੈ ਭੀਤ ਹੋਇ ਗਏ ਹੈਨ ਇਹ ਜੋ ਕੁਦਰਤ ਹੈ ਸੋ ਪ੍ਰਮੇਸ਼ਰ ਨੇ ਆਪ ਕੋ ਹੀ ਬਖਸ਼ੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਹੈ ਮੰਗਲ ਨਾਥ ਜੀ ਜਿਨ੍ਹਾਂ ਦੇ ਰਿਦੇ ਵਿਚ ਮਾਇਆ ਹੈ ਅਤੇ ਮੋਹ ਸੇ ਜਗਤ ਕੇ ਪ੍ਰਬੰਧ ਕਰਕੇ ਮਾੜੀਆਂ ਬੰਨ੍ਹ ਬੈਠਤੇ ਹੈਨ ਅਤੇ ਆਸਨ ਛਡਕੇ ਦੁਆਰੇ ਦੁਆਰੇ ਫਿਰਦੇ ਹੈਨ ਉਹਨਾਂ ਕਉ ਸੱਚ ਕਿਸ ਤਰ੍ਹਾਂ ਪ੍ਰਾਪਤ ਹੋਵੇ ਅਤੇ ਮਮਤਾ

ਵਿਚ ਫਸੇ ਹੋਏ ਹਨ ਤੇ ਇਸਤ੍ਰੀਆਂ ਦੇ ਹਿਤਕਾਰੀ ਹਨ ਨਾ ਉਹ ਔਧੂਤ ਹਨ ਤੇ ਨਾ ਉਹ ਗ੍ਰਿਹਸਤੀ ਹੈਨ ਸੁਣ ਜੋਗੀਸ਼ਰ ਜੀ ਜੋ ਆਪਣੇ ਆਸਣ ਤੇ ਬੈਠੇ ਹੋ ਅਤੇ ਤੁਹਾਡੀ ਪ੍ਰਾਲਬਧ ਹੈ ਸੋ ਉਥੇ ਪਹੁੰਚੇਗੀ ਦੁਬਿਧਾ ਤੁਹਾਡੇ ਮਨੋਂ ਦੂਰ ਹੋਵੇਗੀ ਅਤੇ ਜੇਕਰ ਘਰ ਘਰ ਮੰਗਦੇ ਫਿਰਦੇ ਹੋ ਤੁਹਾਨੂੰ ਸ਼ਰਮ ਨਹੀਂ ਆਂਵਦੀ ਸੋ ਤੁਸੀਂ ਕਰਤਾਰ ਦੇ ਉੱਪਰ ਸਿਦਕ ਰਖੋ ਰਿਦੇ ਵਿਚ ਸ਼ਾਂਤ ਕਰੋ ਭਰੋਸਾ ਕਰਤਾਰ ਦਾ ਕਰੋ ਸ਼ਬਦ ਪੜੋ ਤੇ ਸੁਣੋ ਤੇ ਗਾਂਵਦੇ ਹੋ ਤੇ ਰੂਪ ਆਪਣੇ ਨਹੀਂ ਚੀਨ ਦੇ ਭਾਈ ਇਹ ਤ੍ਰਿਸ਼ਨਾ ਦੀ ਅਗਨ ਭਲੀ ਤਰ੍ਹਾਂ ਜਲਾਂਵਦੀ ਹੈ ਅਤੇ ਸ਼ਾਤ ਬਿਨਾਂ ਗੁਰਾਂ ਦੇ ਸ਼ਬਦ ਦੀ ਕਮਾਈ ਨਹੀਂ ਹੁੰਦੀ ਸ਼ਬਦ ਨਾਲ ਪਬਚੋ ਭਾਉ ਭਗਤਿ ਕਰਿ ਸਹਿਜ ਦੀ ਭਿਛਿਆ ਵਿਚਾਰੋ ਤੇ ਖਾਓ ਤਾਂ ਪ੍ਰਮੇਸ਼ਰ ਨੂੰ ਪ੍ਰਾਪਤ ਹੋਵੇਗਾ ਤੇ ਜਬ ਲੱਗ ਗੁਰਾਂ ਨੂੰ ਮਿਲ ਕਰ ਨਾਮ ਦਾ ਅਭਿਆਸ ਨਹੀਂ ਕਰਦੇ ਤਦ ਤਕ ਤੁਮਾਰੀ ਗਤੀ ਨਹੀਂ ਹੋਤੀ ਤੇ ਜਿਤਨਾ ਚਿਰ ਏਸ ਸਰੀਰ ਕਾ ਆਵਾਗਉਨ ਨਹੀਂ ਮਿਟਦਾ ਅਤੇ ਬਾਸ਼ਨਾ ਦੇ ਬਧੇ ਜਨਮ ਦੀ ਫਾਹੀ ਵਿਚ ਫਸਕੇ ਆਵਣ ਜਾਣਗੇ ਅਤੇ ਬਿੰਦ ਨਹੀਂ ਰਖਦੇ ਅਤੇ ਜਤੀ ਕਹੌਂਦੇ ਹਨ ਮਾਇਆ ਵਾਸਤੇ ਤ੍ਰਿਲੋਕੀ ਵਿਚ ਮੰਗਦੇ ਫਿਰਦੇ ਹਨ ਅਤੇ ਜੀਆਂ ਪਰ ਦਯਾ ਨਹੀਂ ਕਰਦੇ ਉਨਕੋ ਗਿਆਨ ਕੀ ਜੋਤ ਦਾ ਉਜਾਲਾ ਨਹੀਂ ਹੁੰਦਾ ਤੇ ਉਹ ਸਭ ਜੰਜਾਲ ਵਿਚ ਡੁਬੇ ਹੋਏ ਹੈਨ ਉਤੋਂ ਭੇਖ ਬਣਾਇਆ ਹੈ ਤੇ ਅੰਦਰੋ ਚਿੰਤਾ ਰੂਪੀ ਆਤਸ਼ ਵਿਚ ਦਗਧ ਹੋਂਦੇ ਹਨ ਸੋ ਬਿਨਾਂ ਨਾਮ ਦਾਨ ਦੇ ਕੈਸੇ ਪਾਰ ਉਤਰਨਗੇ ਅਤੇ ਫਕਟ ਦੀਆਂ ਮੁੰਦਰਾਂ ਕੰਨ ਪਾਇ ਕਰਕੇ ਇੰਦ੍ਰੀਆਂ ਦੇ ਸੁਆਦਾਂ ਵਿਚ ਡੁਬੇ ਹੈਨ ਅਤੇ ਗਿਆਨ ਤੋਂ ਬਿਨਾਂ ਮੁਕਤ ਨਹੀਂ ਹੁੰਦੇ ਤੇ ਜੋ ਸਤਿਗੁਰਾਂ ਦੇ ਸ਼ਬਦ ਕੋ ਵਿਚਾਰਦੇ ਹਨ ਸੋ ਤਤਕਾਲ ਹੀ ਮੁਕਤ ਹੁੰਦੇ ਹੈਨ ਅਤੇ ਸਤਿਗੁਰਾਂ ਦੇ ਖਜ਼ਾਨੇ ਵਿਚ ਨਵਨਿਧਾਂ ਹਾਜ਼ਰ ਗੁਰੂ ਸਭ ਕੁਛ ਕਰਨ ਕਾਰਨ ਸਮਰਥ ਹੈਨ ਜਿਸ ਜੋਗੀ ਦੇ ਚਿਤ ਵਿਚ ਜਤ ਸਤ ਸੰਜਮ ਹੈ ਤਿਸਕੋ ਕ੍ਰਿਪਾ ਦ੍ਰਿਸ਼ਟੀ ਸੇ ਮੁਕਤ ਕਰਦੇ ਹੈਨ ਜਿਸ ਜੋਗੀ ਦੇ ਚਿਤ ਵਿਚ ਏਹ ਚੀਜ਼ਾਂ ਹੈਨ ਸੋ ਜੋਗੀ ਤਿੰਨਾਂ ਭਵਨਾਂ ਕਾ ਮਿਤ ਹੈ ਤਾਂ ਇਹ ਬਾਤ ਸਤਿਗੁਰਾਂ ਦੀ ਸੁਣ ਕਰ ਸਭ ਸਿਧ ਚਰਨੀਂ ਆਇ ਪਏ ਅਤੇ ਓਥੇ ਸਿਧ ਗੋਸ਼ਟ ਬਾਣੀ ਸ੍ਰੀ ਗੁਰੂ ਨਾਨਕ ਜੀ ਉਚਾਰਨ ਕੀਤੀ ਹੈ ਅਤੇ ਸਭਨਾਂ ਸਿਧਾਂ ਦੇ ਮਨ ਸ਼ਾਂਤ ਆਈ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ਤੇ ਭੰਗਰ ਨਾਥ ਨੇ ਦਿਲ ਵਿਚ ਗਰਬ ਕੀਤਾ ਅਤੇ ਕਹਿਣ ਲਗਾ ਜੋ ਮੈਂ ਅਵਧੂਤ ਹਾਂ ਅਤੇ ਫੇਰ ਸ੍ਰੀ ਬਾਬੇ ਜੀ ਕੋ ਕਹਿਓਸੁ ਬਾਬਾ ਜੀ ਕੁਛ ਕਰਾਮਾਤ ਦਿਖਾਓ ਤਉ ਤੁਮਾਰੇ ਆਗੇ ਹਮ ਨਿਵੇਂਗੇ ਏਹ ਕਹਿਕਰ ਮਰਦਾਨੇ ਦਾ ਰਬਾਬ

ਲੈਕਰ ਉਡਿਆ ਤਾਂ ਸ੍ਰੀ ਗੁਰੂ ਜੀ ਭੰਗਰਨਾਥ ਦੀ ਚਲਾਕੀ ਦੇਖਕਰ ਆਪਣੀ ਖੜਾਂਵ ਕੋ ਹੁਕਮ ਦੀਆ ਕਿ ਜਾਇ ਕਰ ਭੰਗਰਨਾਥ ਕੋ ਮਾਰ ਮਾਰ ਕਰ ਉਤਾਰ ਲਿਆਓ ਤਾਂ ਉਹ ਖੜਾਊਂ ਉਡੀ ਜਾਇਕਰ ਭੰਗਰਨਾਥ ਕਉ ਮਾਰ ਕਰ ਲਿਆਈ ਤੇ ਮਰਦਾਨੇ ਕਾ ਰਬਾਬ ਦਿਤਾ ਤੇ ਗੁਰੂ ਜੀ ਅਗੇ ਮਥਾ ਟੇਕਿਆ ਅਤੇ ਸ਼ਰਮਿੰਦਾ ਹੋਯਾ ਤਾਂ ਗੋਰਖ ਨੇ ਕਿਹਾ ਕਿਉਂ ਰੇ ਭੰਗਰ ਨਾਥ ਦੇਖੀ ਤਪੇ ਕੀ ਕਰਾਮਾਤ ਮਾਰ ਖਾਧੇ ਬਿਨਾਂ ਨ ਰਹਿ ਸਕਿਓਂ ਤਾਂ ਸਭਨਾਂ ਸਿਧਾਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਸਭ ਉਪਰ ਖੁਸ਼ੀ ਹੋਈ ਤੇ ਜੋ ਸਿਧ ਗੋਸ਼ਟ ਉਚਰੀ ਹੈ ਸੋ ਗੁਰੂ ਜੀ ਹੁਕਮ ਕੀਤਾ ਕਿ ਜੋ ਕੋਈ ਇਹ ਗੋਸ਼ਟ ਸੁਨੇਗਾ ਸੁਣਾਵੇਗਾ ਸੋ ਪਰਮਗਤੀ ਕੋ ਪ੍ਰਾਪਤ ਹੋਵੇਗਾ ਅਤੇ ਜੋ ਸਿਖਾਂ ਸੇ ਅਜੇਹਾ ਪਰੇਮ ਕਰੇ ਪਰਮ ਗਤੀ ਪਾਵੇਗਾ ਤਾਂ ਸਭ ਸਿਧ ਗੁਰਾਂ ਪਾਸੋਂ ਵਿਦਿਆ ਹੋਏ ॥ ੧੫੩ ॥

## ਅਗੇ ਸਾਖੀ ਲੰਕਾ ਦੇ ਟਾਪੂ ਦੀ ਚਲੀ

ਗੁਰੂ ਅੰਗਦ ਸਾਹਿਬ ਜੀ ! ਜਦ ਸਿਧਾਂ ਪਾਸੋਂ ਸ੍ਰੀ ਨਾਨਕ ਜੀ ਵਿਦਿਆ ਹੂਏ ਤਾਂ ਮੈਂ ਨੇ ਹਾਥ ਜੋੜ ਕਰ ਕਹਾ ਹੇ ਦੀਨ ਦਿਆਲ ਜੀ ਜੋ ਸ੍ਰੀ ਰਾਮਚੰਦਰ ਜੀ ਲੰਕਾ ਪਰ ਚੜ੍ਹਾਈ ਕਰੀ ਹੈ ਤੇ ਸਮੁੰਦਰ ਪਰ ਪੁਲ ਬਾਂਧਯਾ ਹੈ ਸੈਨਾ ਕੋ ਪਾਰ ਉਤਾਰਨੇ ਵਾਸਤੇ ਉਹ ਅਸਥਾਨ ਕ੍ਰਿਪਾ ਕਰੋ ਤਾਂ ਦੇਖਦੇ ਚਲੀਏ ਜੀ ਤਾਂ ਅਸਾਂ ਨੂੰ ਹੁਕਮ ਹੋਯਾ ਭਾਈ ਬਾਲਾ ਅਤੇ ਮਰਦਾਨਾ ਅਖੀਂ ਮੀਟੋ ਤਾਂ ਅਸੀਂ ਅਖੀਂ ਮੀਟੀਆਂ ਜਾਂ ਖੋਲ੍ਹੀਆਂ ਤਾਂ ਸੇਤਬੰਧ ਰਾਮੇਸ਼ਰ ਉੱਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁਛਿਆ ਹੇ ਸੱਚੇ ਪਾਤਸ਼ਾਹ ਜੀ ਇਹ ਸ਼ਿਵ ਲਿੰਗ ਏਥੇ ਕੈਸਾ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਜਦ ਸ੍ਰੀ ਰਾਮ ਚੰਦਰ ਜੀ ਪੁਲ ਦਾ ਅਰੰਭ ਕੀਆ ਸੀ ਤੇ ਬਾਂਦਰਾਂ ਨੂੰ ਪਰਬਤ ਲੈਣ ਵਾਸਤੇ ਭੇਜਿਆ ਸੀ ਉਸ ਵਕਤ ਕਾਰਜ ਨਿਰਵਿਘਨ ਵਾਸਤੇ ਇਹ ਰਾਮੇਸ਼ਰ ਸ਼ਿਵ ਜੀ ਕਾ ਪ੍ਰਸਥਾਨ ਕੀਆ ਹੈ ਫੇਰ ਬਾਂਦਰਾਂ ਕੋ ਹੁਕਮ ਦੀਆ ਜਾਕੇ ਪੱਥਰ ਲਿਆਓ ਤੇ ਸ੍ਰੀ ਰਾਮ ਚੰਦਰ ਜੀ ਨੇ ਕਿਹਾ ਇਨ੍ਹਾਂ ਪੱਥਰਾਂ ਉਤੇ ਰਾਮ ਨਾਮ ਲਿਖਕੇ ਤਾਰ ਦਿਓ ਜਾਂ ਤਾਰੇ ਸਭ ਪੁਲ ਬਝ ਗਿਆ ਤੇ ਸੈਨਾ ਪਾਰ ਹੋਈ ਤਾਂ ਬਾਲੇ ਪ੍ਰਸ਼ਨ ਕੀਤਾ ਹੇ ਸਤਿਗੁਰੂ ਜੀ ਸ੍ਰੀ ਰਾਮਚੰਦਰ ਜੀ ਚਾਹੁੰਦੇ ਸਮੁੰਦਰ ਕੋ ਸੁਕਾਇ ਦੇਂਦੇ ਤਾਂ ਸੈਨਾ ਪਾਰ ਲੰਘਾਇ ਦੇਤੇ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਰਾਮ ਚੰਦਰ ਮਰਜਾਦਾ ਪੁਰਸ਼ੋਤਮ ਸੇ ਇਸ ਵਾਸਤੇ ਉਹਨਾਂ ਵਿਚਾਰਿਆ ਕਿ ਸਾਡ ਦਰਸ਼ਨ ਸਭਨਾਂ ਲੋਕਾਂ ਨਹੀਂ ਕਰਨਾ ਅਤੇ ਨਾਮ ਕਰਕੇ ਸੰਸਾਰ ਪਾਰ ਉਤਰੇਗਾ ਇਸ

ਵਾਸਤੇ ਮਹਾਰਾਜ ਨੇ ਪੁਲ ਬਾਂਧਾ ਹੈ ਤਾਂ ਬਾਲੇ ਨੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਕਹਾ ਸਤ ਹੈ ਜੀ ਮਰਦਾਨੇ ਕੋ ਸ੍ਰੀ ਗੁਰੂ ਜੀ ਕਹਾ ਚਲੋ ਭਾਈ ਤੁਹਾਨੂੰ ਲੰਕਾ ਦਿਖਾਇ ਲਿਆਵੇਂ ਤਾਂ ਮਰਦਾਨੇ ਕਹਾ ਗੁਰੂ ਜੀ ਪੁਲ ਉੱਪਰੋਂ ਦੀ ਚਲੋਗੇ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਪੁਲ ਤਾਂ ਬੰਧੀ ਸੀ ਤੇ ਲੰਕਾ ਜਿਤ ਕਰਕੇ ਫੇਰ ਤੋੜ ਛਡੀ ਤਾਂ ਫਿਰ ਮਰਦਾਨੇ ਕਿਹਾ ਗੁਰੂ ਜੀ ਤੇ ਹੋਰ ਕਿਥੋਂ ਦੀ ਚਲੋਗੇ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਸਤਿਨਾਮ ਦੇ ਆਸਰੇ ਅਸੀਂ ਤੁਹਾਨੂੰ ਲੈ ਚਲਾਂਗੇ ਤਾਂ ਇਹ ਕਹਿ ਕਰ ਸ੍ਰੀ ਗੁਰੂ ਜੀ ਸਮੁੰਦਰ ਦੇ ਉਤੋਂ ਦੀ ਤੁਰ ਪਏ ਅਤੇ ਪਿਛੇ ਅਸੀਂ ਤੁਰ ਪਏ ਤਾਂ ਲੰਕਾਂ ਦੇ ਬਾਹਰ ਜਾਇ ਪਹੁੰਚੇ ਤਾਂ ਉਥੇ ਅਗੇ ਰਾਖਸ਼ ਫਿਰਦੇ ਹੈਨ ਤਾਂ ਮਰਦਾਨਾ ਦੇਖਕੇ ਡਰਿਆ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਿਆਂ ਦੇਹ ਨੂੰ ਅਨਿਤ ਜਾਣ ਤੇ ਸ਼ਬਦ ਪੜ੍ਹ ਦੇਹ ਦਾ ਅਧਿ ਸਰੂਪ ਪੂਤ ਤੇਰਾ ਫਲ ਜਾਵੇਗਾ ਤਾਂ ਮਰਦਾਨੇ ਕਹਿਆ ਗੁਰੂ ਜੀ ਅਗੇ ਮੈਂ ਪੜ੍ਹਦਾ ਸੁਣਦਾ ਸਾਂ ਪਰ ਹੁਣ ਆਪ ਦੇ ਬਚਨ ਕਰਕੇ ਮੇਰੀ ਨਿਸ਼ਾ ਹੈ ਹੁਣ ਭਾਵੇਂ ਸੌ ਬਰਸ ਜੀਵਾਂ ਤੇ ਭਾਵੇਂ ਹੁਣੇ ਹੀ ਮਰ ਜਾਵਾਂ ਮੇਰਾ ਦੇਹ ਨਾਲ ਪ੍ਰਯੋਜਨ ਕੋਈ ਨਹੀਂ ਜਿਉਂ ਸੱਪ ਕੁੰਜ ਨੂੰ ਉਤਾਰ ਦੇਂਦਾ ਹੈ ਤੈਸੇ ਹੀ ਮੇਂ ਭੀ ਏਸਦਾ ਅਭਿਮਾਨ ਛੱਡਿਆ ਏਹ ਚਰਚਾ ਕਰਦੇ ਹੀ ਸਨ ਜਾਂ ਇਤਨੇ ਚਿਰ ਨੂੰ ਦੋਇ ਰਾਖਸ਼ ਗੁਰੂ ਜੀ ਦੇ ਪਾਸ ਆਇ ਖਲੋਤੇ ਆਖਣ ਲੱਗੇ ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ ਤਾਂ ਗੁਰੂ ਜੀ ਕਿਹਾ ਭਾਈ ਅਸੀਂ ਰਾਮ ਚੰਦ੍ਰ ਜੀ ਦੇ ਦੂਤ ਹਾਂ ਅਤੇ ਭਬੀਸ਼ਨ ਕੋ ਮਿਲਣ ਆਏ ਹਾਂ ਤਾਂ ਉਨ੍ਹਾਂ ਰਾਖਸ਼ਾਂ ਨੇ ਜਾ ਕਰ ਰਾਜੇ ਭਬੀਸ਼ਨ ਕੋ ਕਹਾ ਤਿੰਨ ਮਨੁੱਖ ਆਪਦੇ ਮਿਲਣ ਵਾਸਤੇ ਆਏ ਆਖਦੇ ਹੈਨ ਜੋ ਅਸੀਂ ਰਾਮ ਜੀ ਕੇ ਦੂਤ ਹਾਂ ਜਾਂ ਇਹ ਭਬੀਸ਼ਨ ਨੇ ਸੁਣੀ ਤਾਂ ਨੰਗੀ ਪੈਰੀਂ ਨਾਲ ਮੰਤ੍ਰੀਆਂ ਕੋ ਲੈ ਕੇ ਆਇ ਪਹੁੰਚਾ ਸ੍ਰੀ ਗੁਰੂ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਫਲ ਮੇਵੇ ਸ੍ਰੀ ਗੁਰੂ ਜੀ ਦੀ ਭੇਟਾ ਰਖੇ ਤਾਂ ਗੁਰੂ ਜੀ ਕਿਹਾ ਹੇ ਭਬੀਸ਼ਨ ਜੀ ਕਦੋਂ ਦੇ ਤੁਸੀਂ ਰਾਮ ਜੀ ਤੋਂ ਵਿਛੜੇ ਹੋ ਤਾਂ ਭਬੀਸ਼ਨ ਜੀ ਨੇ ਕਿਹਾ ਸੰਤ ਜੀ ਜਦੋਂ ਮਹਾਰਾਜ ਜੀ ਤੋਂ ਵਿਦਿਆ ਹੋਇਆ ਸੀ ਤਾਂ ਰਾਮ ਜੀ ਮੇਰੇ ਤਾਈਂ ਕਿਹਾ ਹੇ ਭਬੀਸ਼ਨ ਵਿਛੜੀਦਾ ਤਦੋਂ ਹੁੰਦਾ ਹੈ ਜਦੋਂ ਰਿਦੇ ਤੋਂ ਨਾਮ ਭੁਲ ਜਾਵੇ ਸੋ ਸੰਤ ਜੀ ਮੈਂ ਤਾਂ ਹਰਦਮ ਹੀ ਸ੍ਰੀ ਰਾਮ ਚੰਦ੍ਰ ਜੀ ਦਾ ਨਾਮ ਸਿਮਰਦਾ ਹਾਂ ਮੇਰੇ ਰਿਦੇ ਤੋਂ ਕਦੀ ਮਹਾਰਾਜ ਦਾ ਨਾਮ ਨਹੀਂ ਭੁਲਾ ਤੇ ਮੈਂ ਨਾਮ ਅਰ ਨਾਮੀ ਕੋ ਅਭੇਦ ਕਰ ਜਾਤਾ ਹੈ ਹੇ ਸੰਤ ਜੀ ਜਦ ਮੈਂ ਰਾਮ ਜੀ ਕੋ ਮਿਲਿਆ ਤਾਂ ਰਿਦੇ ਵਿਚ ਰਾਜ ਦੀ ਚਾਹ ਸੀ ਅਤੇ ਜਦ ਮੈਂ ਜਾਇ ਸ੍ਰੀ ਰਾਮ ਜੀ ਕਾ ਦਰਸ਼ਨ ਕੀਤਾ ਤਾਂ ਮੈਂ ਰਾਜ ਨੂੰ ਅੰਧੇਰੇ

ਖੂਹ ਦੀ ਨਯਾਈਂ ਜਾਨਿਆਂ ਕਿਉਂ ਜੋ ਧੰਧਿਆਂ ਵਿਚ ਪਿਆ ਫੇਰ ਦਰਸ਼ਨ ਨਹੀਂ ਹੋਣਾ ਅਤੇ ਨਿਹਕਾਮ ਹੋ ਕੇ ਭੇਟ ਕੀਤੀ ਤਾਂ ਸ੍ਰੀ ਰਾਮ ਚੰਦ੍ਰ ਕਹਾ ਆਓ ਲੰਕੇਸ਼ ਤਾਂ ਮੈਂ ਬੇਨਤੀ ਕੀਤੀ ਹੇ ਮਹਾਰਾਜ ਜੀ ਮੇਰੇ ਮਨ ਰਾਜ ਦੀ ਚਾਹ ਨਹੀਂ ਤਾਂ ਸ੍ਰੀ ਰਾਮ ਜੀ ਕਹਾ ਹੇ ਭਬੀਸ਼ਨ ਜਦੋਂ ਘਰੋਂ ਤੁਰਿਆ ਸੈਂ ਤਾਂ ਰਾਜ ਦੀ ਆਸਾ ਤੇਰੇ ਮਨ ਸੀ ਸੋ ਅਸਾਡਾ ਬਿਰਦ ਹੈ ਜੋ ਪਹਿਲਾਂ ਜਗਿਆਸੂ ਕੀ ਮਨੋਂ ਕਾਮਨਾ ਪੂਰਨ ਕਰਨੀ ਤੇ ਪਿਛੋਂ ਨਿਸ਼ਕਾਮ ਕਰਕੇ ਉਸਦਾ ਉਧਾਰ ਕਰਨਾ ਤਾਂ ਮੈਂ ਸ੍ਰੀ ਰਾਮ ਚੰਦ੍ਰ ਜੀ ਕੇ ਚਰਨਾਂ ਉੱਪਰ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਾ ਭਬੀਸ਼ਨ ਤੂੰ ਧੰਨ ਹੈਂ ਰਾਮ ਜੀ ਤੈਨੂੰ ਤਦੇ ਹੀ ਜੀਵਨ ਮੁਕਤੀ ਦਿਤੀ ਹੈ ਭਬੀਸ਼ਨ ਤੂੰ ਚਿਰ ਜੀਵਨ ਰਹੁ ਫੇਰ ਭਬੀਸ਼ਨ ਨੇ ਸ੍ਰੀ ਗੁਰੂ ਜੀ ਅਗੇ ਬੇਨਤੀ ਕੀਤੀ ਹੇ ਸੰਤ ਜੀ ਪ੍ਰਮੇਸ਼ਰ ਵਿਚ ਤੇ ਸੰਤਾਂ ਵਿਚ ਕੁਛ ਭੇਦ ਨਹੀਂ ਤਾਂਤੇ ਸੰਤ ਜੀ ਆਪ ਕ੍ਰਿਪਾ ਕਰਕੇ ਅਜੇਹਾ ਉਪਦੇਸ਼ ਕਰੋ ਜੋ ਤਿਸਤੇ ਮਨ ਕਉ ਸ਼ਾਂਤ ਆਵੇ ਤਾਂ ਸ੍ਰੀ ਗੁਰੂ ਜੀ ਕਹਿਆ ਭਬੀਸ਼ਨ ਜਿਸ ਵਕਤ ਰਾਮ ਜੀ ਪੁਲ ਬੱਧਾ ਹੈ ਤਿਸ ਵਕਤ ਗੁਰਮੰਤ੍ਰ ਯਾਦ ਕਰਕੇ ਰਾਮ ਨਾਮ ਪਰਬਤਾਂ ਉੱਪਰ ਲਿਖਕੇ ਤੇ ਜਲ ਉੱਪਰ ਪੱਥਰ ਤਰੇ ਤੇ ਲੰਕਾ ਲੁਟੀ ਤੇ ਦੈਂਤ ਮਾਰੇ ਤੇ ਗੁਰਮੁਖ ਰਾਮ ਜੀ ਤਾਰੇ ਤੇਤੀ ਕਰੋੜ ਦੇਵਤਾ ਉਧਾਰੇ ਭਾਵ ਏਹ ਕਿ ਜੋ ਗੁਰਾਂ ਦੇ ਬਚਨ ਹੈਨ ਸੋ ਭਵਜਲ ਕਾ ਪੁਲ ਹੈ ਤੇ ਲੰਕਾ ਅਵਿਦਯਾ ਹੈ ਸੋ ਉਹਨਾਂ ਲੁਟੀ ਹੈ ਕਾਮ ਕ੍ਰੋਧ ਆਦਿ ਦੈਂਤਾਂ ਕੋ ਮਾਰਿਆ ਤੇ ਕਾਮ ਜੋ ਹੈ ਸੋ ਨਾਮ ਅਭਿਆਸ ਕਰਕੇ ਮਨ ਰੂਪੀ ਭੁਯੰਗ ਕੋ ਮਾਰਕੇ ਉਸ ਕੇ ਵਸ ਕੀਤਾ ਅਤੇ ਗੁਰਮੁਖ ਸੰਤਾਂ ਨੇ ਮਨ ਮਾਰਨ ਦਾ ਭੇਦ ਦਸਿਆ ਤੇ ਗੁਰਾਂ ਦੇ ਬਚਨ ਕਰਕੇ ਗਿਆਨ ਰੂਪ ਸਮੁੰਦਰ ਮੇਂ ਅਗਿਆਨੀ ਪੱਥਰਾਂ ਕੋ ਤਾਰਿਆ ਹੈ ਤੇਤੀ ਕਰੋੜ ਦੇਵਤਿਆਂ ਦੀ ਨਿਆਈਂ ਅਗਿਆਨੀ ਹੈਂ ਤਿਨਾਂ ਦਾ ਉਧਾਰ ਸ੍ਰੀ ਮਹਾਰਾਜ ਨੇ ਕੀਤਾ ਤੇ ਤਾਰੇ ਹੈਨ ਹੇ ਭਬੀਸ਼ਨ ਤੁਸੀਂ ਗੁਰਾਂ ਦੇ ਚਰਨਾਂ ਦਾ ਅਭਿਆਸ ਕਰਨਾ ਤੇ ਸੰਤਾਂ ਕਾ ਸੰਗ ਕਰਨਾ ਰਾਮ ਨਾਮ ਭਜਨ ਕਰਨਾ ਤਾਂ ਤੁਹਾਡਾ ਵੀ ਉਧਾਰ ਹੋਵੇਗਾ ਤਾਂ ਭਬੀਸ਼ਨ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਗੁਰੂ ਜੀ ਭਬੀਸ਼ਨ ਕੋ ਕਹਿਆ ਭਗਤ ਜੀ ਏਥੇ ਹਨੂੰਮਾਨ ਜੀ ਸੁਣੀਂਦੇ ਹੈਨ ਸੋ ਭਬੀਸ਼ਨ ਨੇ ਕਹਿਆ ਸੰਤ ਜੀ ਹਨੂੰਮਾਨ ਤਾਂ ਰਾਵਣ ਦੀ ਚਿਖਾ ਉੱਪਰ ਬੈਠਾ ਰਹਿੰਦਾ ਹੈ ਪਰ ਹੁਕਮ ਕਰੋ ਤੇ ਸੱਦ ਲਿਆਵੀਏ ਪਰ ਉਹ ਸ੍ਰੀ ਰਾਮ ਜੀ ਕੇ ਰੂਪ ਬਿਨਾਂ ਮੱਥਾ ਕਿਸੇ ਅਗੇ ਨਹੀਂ ਟੇਕਦਾ ਤਾਂ ਸ੍ਰੀ ਗੁਰੂ ਜੀ ਕਿਹਾ ਅਸੀਂ ਉਸਨੂੰ ਰਾਮ ਜੀ ਕਾ ਦਰਸ਼ਨ ਕਰਵਾਈਅਹਿੰਗੇ ਤਾਂ ਭਬੀਸ਼ਨ ਨੇ ਹਨੂੰਮਾਨ ਕਉ ਸਦਵਾਯਾ ਅਤੇ ਏਧਰ ਸ੍ਰੀ ਗੁਰੂ ਜੀ ਰਾਮ ਬਣੇ ਮੈਨੂੰ

ਲਛਮਣ ਬਣਾਇਆ ਤੇ ਮਰਦਾਨੇ ਨੂੰ ਸੀਤਾ ਕੀਤਾ ਤਾਂ ਹਨੂੰਮਾਨ ਨੇ ਦੇਖ ਕਰ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਹਨੂੰਮਾਨ ਸਾਨੂੰ ਤੂੰ ਸਰਬ ਵਿਆਪੀ ਜਾਨਿਆ ਕਰ ਤਾਂ ਤੂੰ ਕਦੀ ਸ੍ਰੀ ਰਾਮ ਜੀ ਤੇ ਨਹੀਂ ਵਿਛੜੇਂਗਾ ਹੇ ਹਨੂੰਮਾਨ ਤੂੰ ਐਸੇ ਜਾਨ ਕਿ ਜੋ ਜੀਵ ਦੇਹ ਧਾਰੀ ਹੈਨ ਸੋ ਸਭ ਉਹਨਾਂ ਦੇ ਹੀ ਹਨ ਸ੍ਰੀ ਰਾਮ ਜੀ ਕੀ ਆਗਿਆ ਸਾਥ ਉਸੀ ਸੀਤਾ ਲਛਮਣ ਕਾ ਰੂਪ ਧਾਰਿਆ ਤੇ ਉਹੀ ਜਾਮਾਵੰਤ ਸੁਗ੍ਰੀਵ ਅਰ ਅੰਗਦ ਜੀ ਹਨੂੰਮਾਨ ਏਹ ਸਭ ਰੂਪ ਸੀਤਾ ਧਾਰਨ ਕਰੇ ਹੈਨ ਤੇ ਰਾਵਣ ਆਦਿ ਮਾਰੇ ਹੈਨ ਸਭ ਰਾਮ ਜੀ ਕੀ ਸਤਿਆ ਕਰਕੇ ਸੀ ਤਾਂ ਜਗਤ ਉਧਾਰ ਕੀਤਾ ਅਤੇ ਅਸਥਿਤ ਵੀ ਕਰਦੀ ਹੈ ਤੇ ਪ੍ਰਲੈ ਵੀ ਕਰਦੀ ਹੈ ਤੇ ਰਾਮ ਜੀ ਸਰਬ ਵਿਆਪੀ ਹੈਨ ਤਾਂ ਹਨੂੰਮਾਨ ਕਹਿਆ ਮਹਾਰਾਜ ਜੀ ਮੈਂ ਆਪ ਨੂੰ ਠੀਕ ਜਾਣਦਾ ਹਾਂ ਉਪਾਸ਼ਨਾ ਕਰਕੇ ਤੁਹਾਡਾ ਦਾਸ ਹਾਂ ਪ੍ਰਮੇਸ਼ਰ ਕਰਕੇ ਵੀ ਆਪ ਕੋ ਹੀ ਜਾਣਦਾ ਹੋਂ ਗਿਆਨ ਕਰਕੇ ਵੀ ਆਪ ਹੀ ਸਾਰੇ ਰਮੇ ਹੋ ਅਤੇ ਮੈਂ ਤਾਂ ਕੁਛ ਨਹੀਂ ਜੀ ਮੇਰੇ ਪਰ ਕ੍ਰਿਪਾ ਰਖਣੀ ਜੀ ਇਤਨੀ ਚਰਚਾ ਕਰਕੇ ਹਨੂੰਮਾਨ ਸ੍ਰੀ ਗੁਰੂ ਨਾਨਕ ਜੀ ਕੋ ਮੱਥਾ ਟੇਕਕੇ ਆਪਣੇ ਅਸਥਾਨ ਕੋ ਜਾਤਾ ਰਹਿਆ ਅਤੇ ਭਬੀਸ਼ਨ ਭੀ ਸ੍ਰੀ ਗੁਰੂ ਜੀ ਕੋ ਮੱਥਾ ਟੇਕਕੇ ਜਾਂਦਾ ਰਹਿਆ ਅਤੇ ਸ੍ਰੀ ਗੁਰੂ ਨਾਨਕ ਜੀ ਆਪਣਾ ਰੂਪ ਧਾਰਨ ਕੀਤਾ ਤੇ ਬਾਲੇ ਮਰਦਾਨੇ ਆਪਣਾ ਰੂਪ ਧਾਰਨ ਕੀਤਾ ਅਤੇ ਉਥੋਂ ਵਿਦਿਆ ਹੋਏ ਅਤੇ ਮਰਦਾਨੇ ਆਖਿਆ ਹੇ ਗੁਰੂ ਜੀ ਆਪ ਮੇਹਰਬਾਨੀ ਕਰਕੇ ਬਗਦਾਦ ਤਾਂ ਸਾਨੂੰ ਦਿਖਾਇ ਖੜਨੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਤੁਸੀਂ ਜੋ ਕਹੋਗੇ ਸੋ ਦਿਖਾਇ ਖੜਾਂਗੇ ਇਹ ਕਹਿ ਕਰ ਗੁਰੂ ਜੀ ਉਥੋਂ ਚਲਦੇ ਰਹੇ॥

ਬੋਲੋ ਭਾਈ ਜੀ ਵਾਹਿਗੁਰੂ॥ ੧੫੪॥

## ਅਗੇ ਸਾਖੀ ਸ਼ਹਿਰ ਬਗਦਾਦ ਦੀ ਚਲੀ

ਤਾਂ ਬਾਬਾ ਕਹੇ ਗੁਰੂ ਅੰਗਦ ਜੀ ਜਾਂ ਉਥੋਂ ਤੁਰੇ ਤਾਂ ਤੁਰੇ ਤੁਰੇ ਜਾਂਦੇ ਬਗਦਾਦ ਦੇ ਬਾਹਰ ਜਾਇ ਬੈਠੇ ਤੇ ਮਰਦਾਨਾ ਲੱਗਾ ਸ਼ਬਦ ਪੜ੍ਹਨੇ ਤਾਂ ਲੋਕਾਂ ਕਹਿਆ ਭਾਈ ਸਰੋਦ ਬੰਦ ਕਰੋ ਏਥੇ ਪੀਰ ਜੀ ਆਵਸਨ ਤੇ ਖਫਾ ਹੋਵਸਨ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਜਦ ਤੁਹਾਡਾ ਗੁਰੂ ਆਵੇਗਾ ਤਾਂ ਸਰੋਦ ਬੰਦ ਕਰ ਦੇਵਾਂਗੇ ਤਾਂ ਇਤਨੇ ਚਿਰ ਨੂੰ ਪੀਰ ਮੁਰੀਦਾਂ ਦੇ ਸਮੇਤ ਹੀ ਆਇ ਬੈਠਾ ਤਾਂ ਪੀਰ ਨੇ ਕਿਹਾ ਸਰੋਦ ਬੰਦ ਕਰੋ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਸਰੋਦ ਤੋਂ ਬਿਨਾਂ ਰੂਹ ਖੁਸ਼ ਨਹੀਂ ਹੁੰਦਾ ਕਿਉਂ ਜੋ ਜਿਸ ਵੇਲੇ

ਬਾਬੇ ਆਦਮ ਨੇ ਬੁਤ ਬਨਾਏ ਹੈਨ ਤਾਂ ਉਸ ਵੇਲੇ ਰੂਹ ਵਿਚ ਦਾਖਲ ਨਾ ਹੋਵੇ ਤਾਂ ਖੁਦਾ ਸੱਚੇ ਨੇ ਫਰਿਸ਼ਤਿਆਂ ਕੋ ਹੁਕਮ ਕੀਤਾ ਇਸ ਦੇ ਸਿਰ ਸਰੋਦ ਕਰੋ ਤਾਂ ਫਰਿਸ਼ਤਿਆਂ ਇਸ ਬੁਤ ਦੇ ਸਿਰ ਸਰੋਦ ਕੀਤਾ ਤਦ ਰੂਹ ਵਿਚ ਦਾਖਲ ਹੋਇਆ ਹੈ ਜੇਕਰ ਆਖੋ ਕਿ ਪੈਗੰਬਰ ਨੇ ਸਰੋਦ ਬੰਦ ਕੀਤੇ ਹੈਨ ਤਾਂ ਪੈਗੰਬਰ ਨੇ ਤਾਂ ਬਦਫੈਲੀ ਸਰੋਦ ਬੰਦ ਕੀਤਾ ਹੈ ਕੁਛ ਰਬ ਦੇ ਯਾਦ ਦਾ ਸਰੋਦ ਤਾਂ ਨਹੀਂ ਬੰਦ ਕੀਤਾ ਤੇ ਬਦਫੈਲੀ ਦੇ ਏਸ ਵਾਸਤੇ ਬੰਦ ਕੀਤੇ ਹੈਨ ਕਿ ਇਨ੍ਹਾਂ ਲੋਕਾਂ ਦੀ ਉਮਰ ਨਾ ਜਾਇਆ ਜਾਵੇ ਸੋ ਤੁਸੀਂ ਰਬ ਦੀ ਯਾਦ ਦੇ ਸਰੋਦ ਕਿਉਂ ਬੰਦ ਕਰਦੇ ਹੋ ਏਹੋ ਤਾਂ ਖੁਦਾਇ ਦੀ ਸਿਫਤ ਦਾ ਸਰੋਦ ਹੈ ਤਾਂ ਪੀਰ ਨੇ ਕਿਹਾ ਸਾਡੇ ਪੈਗੰਬਰ ਨੇ ਜ਼ਿਮੀਂ ਤੇ ਅਸਮਾਨ ਮੇਂ ਖੁਦਾਇ ਦੀ ਸਿਫਤ ਕਰੀ ਹੈ ਸਰੋਦ ਮਨ੍ਹੇ ਕੀਤੀ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਪੀਰ ਜੀ ਲੱਖਾਂ ਅਕਾਸ਼ ਤੇ ਲੱਖਾਂ ਪਤਾਲ ਹੈਨ ਤਿਨਾਂ ਦੇ ਓੜਕ ਨੂੰ ਭਾਲਦੇ ਥੱਕ ਪਏ ਹਨ ਉਨ੍ਹਾਂ ਦਾ ਅੰਤ ਨਹੀਂ ਪਾਇਆ ਨੇ ਵੇਦ ਵੀ ਇਹੋ ਹੀ ਕਹਿੰਦੇ ਹਨ ਕਿ ਬੇਅੰਤ ਹੈ ਬੇਅੰਤ ਹੈ ਤਾਂ ਪੀਰ ਨੇ ਕਿਹਾ ਅਸਾਡੇ ਪੈਗੰਬਰ ਨੇ ਸਤ ਅਕਾਸ਼ ਤੇ ਸਤ ਪਤਾਲ ਕਹੇ ਹਨ ਉਹਨਾਂ ਨੇ ਬਹੁਤ ਡਿਠੇ ਹੈਨ ਕਿ ਨਹੀਂ ਡਿਠੇ ਤਾਂ ਸ੍ਰੀ ਬਾਬੇ ਜੀ ਕਹਿਆ ਡਿਠੇ ਹੈਨ ਤਾਂ ਪੀਰ ਨੇ ਕਿਹਾ ਡਿਠੇ ਹੈਨ ਤਾਂ ਸ੍ਰੀ ਬਾਬੇ ਜੀ ਕਿਹਾ ਜਿਸ ਵੇਲੇ ਹਜ਼ਰਤ ਜਬਰਾਈਲ ਪੈਗੰਬਰ ਕੋ ਮਹਿਰਾਜ ਮੇਂ ਲੇ ਗਏ ਸਨ ਤੇ ਰਸਤੇ ਵਿਚ ਇਕ ਕਤਾਰ ਊਠਾਂ ਦੀ ਲੰਘਦੀ ਜਾਂਦੀ ਸੀ ਤਾਂ ਪੈਗੰਬਰ ਖਲੋਇ ਗਏ ਤਾਂ ਜਬਰਾਈਲ ਪੁਛਿਆ ਖਲੋਤੇ ਕਿਉਂ ਹੋ ਤਾਂ ਪੈਗੰਬਰ ਕਿਹਾ ਕਤਾਰ ਲੰਘ ਜਾਵੇਗੀ ਤਾਂ ਲੰਘਾਂਗੇ ਤਾਂ ਹਜ਼ਰਤ ਜਬਰਾਈਲ ਨੇ ਕਿਹਾ ਅਜੇ ਮੈਂ ਭੀ ਪੈਦਾ ਨਹੀਂ ਸਾਂ ਹੋਇਆ ਜਦ ਦੀ ਇਹ ਕਤਾਰ ਲੰਘਦੀ ਹੈ ਤਾਂ ਪੈਗੰਬਰ ਨੇ ਕਿਹਾ ਕਿ ਦੇਖਨਾ ਚਾਹੀਏ ਜੋ ਕਿਆ ਹੈ ਤਾਂ ਉਸ ਕਤਾਰ ਵਿਚੋਂ ਇਕ ਊਠ ਉੱਪਰ ਦੋਇ ਦੋਇ ਸੰਦੂਕ ਹੈਨ ਤੇ ਤਾਲੇ ਲੱਗੇ ਹੋਏ ਤੇ ਚਾਬੀਆਂ ਨਾਲ ਜਦ ਸੰਦੂਕ ਖੋਲ੍ਹਿਆ ਤੇ ਕਿਆ ਦੇਖਨ ਜੋ ਸੰਦੂਕ ਆਂਡਿਆਂ ਦਾ ਭਰਿਆ ਹੋਇਆ ਹੈ ਜਾਂ ਇਕ ਆਂਡਾ ਖੋਲ੍ਹਿਆ ਤਾਂ ਹਜ਼ਰਤ ਜਬਰਾਈਲ ਤੇ ਪੈਗੰਬਰ ਦੋਨੋਂ ਆਂਡੇ ਵਿਚ ਪਰਵੇਸ਼ ਕਰ ਗਏ ਤਾਂ ਕਿਆ ਦੇਖਨ ਜੋ ਇਕ ਇਕ ਹਜ਼ਰਤ ਜਬਰਾਈਲ ਤੇ ਇਕ ਇਕ ਪੈਗੰਬਰ ਅਗੇ ਬੈਠੇ ਹੈਂ ਹਰ ਆਂਡੇ ਵਿਚ ਤਾਂ ਉਥੋਂ ਨਿਕਲ ਗਏ ਤਾਂ ਹੈਰਾਨ ਹੋਏ ਜਬਰਾਈਲ ਬਾਕੀ ਦੇ ਆਂਡਿਆਂ ਵਿਚ ਹੀ ਇਸੇ ਤਰ੍ਹਾਂ ਹਨ ਤੇ ਕਤਾਰਾਂ ਦਾ ਕੋਈ ਹਿਸਾਬ ਨਹੀਂ ਆਉਂਦਾ ਤੇ ਅਸੀਂ ਤੁਸੀਂ ਇਕ ਆਂਡੇ ਦੇ ਰਹਿਣ ਵਾਲੇ ਹਾਂ ਸੋ ਮਹਾਰਾਜ ਦੀ ਕੁਦਰਤ ਦਾ ਭੇਦ ਨਹੀਂ ਪਾਇਆ ਜਾਂਦਾ ਜੈਸੇ

ਭਗਵੰਤ ਦੇ ਸਰੀਰ ਵਿਚ ਰੋਮ ਹੈਨ ਸੋ ਬ੍ਰਿਛ ਹਨ ਤੇ ਬ੍ਰਿਛ ਰੂਪੀ ਦਰੱਖਤ ਕੇ ਬ੍ਰਹਮੰਡ ਰੂਪੀ ਫਲ ਹਨ ਤਿਸ ਵਿਖੇ ਸ੍ਰਿਸ਼ਟੀ ਵਸਦੀ ਹੈ ਜੈਸੇ ਗੂਲਰ ਦੇ ਫਲ ਵਿਚ ਭੇਦ ਨਹੀਂ ਪਾਈਦਾ ਸੋਈ ਈਸ਼੍ਵਰ ਦੇ ਰੋਮਾਂ ਦਾ ਭੇਦ ਨਹੀਂ ਤਾਂ ਫੇਰ ਪੈਗੰਬਰ ਜਬਰਾਈਲ ਲੈ ਗਿਆ ਅਤੇ ਉਥੇ ਪੈਗੰਬਰ ਨਾਲ ਪੜਦੇ ਵਿਚ ਗੱਲਾਂ ਹੋਈਆਂ ਹਨ ਜੈਸੇ ਪੈਗੰਬਰ ਬਾਹਰ ਪਗੜੀ ਬਾਂਧਦਾ ਸੀ ਤੇ ਪੜਦੇ ਵਿਚ ਖੁਦਾਇ ਦੀ ਸ਼ਬੀਹ ਦਿਸਦੀ ਤਾਂ ਅਵਾਜ਼ ਹੋਈ ਪੈਗੰਬਰ ਮੈਂ ਤੇਰੀ ਸ਼ਬੀਹ ਨਹੀਂ ਤੂੰ ਮੇਰੀ ਸ਼ਬੀਹ ਹੈਂ ਤਾਂ ਤੇ ਆਪਣੇ ਰੂਪ ਦੀ ਸੂਰਤ ਸਭ ਜਗ੍ਹਾ ਦੇ ਸਾਫ ਸ਼ੀਸ਼ੇ ਵਿਚ ਨਜ਼ਰ ਆਉਂਦੀ ਹੈ ਇਸ ਤਰ੍ਹਾਂ ਮੈਂ ਸਭ ਜਗਾਹੋਂ ਅਤੇ ਤੇਰਾ ਆਈਨਾ ਸਾਫ ਨਿਰਮਲ ਹੈ ਤਾਂ ਤੇਰੇ ਵਿਚ ਮੇਰੀ ਸ਼ਬੀਹ ਨਜ਼ਰ ਆਉਂਦੀ ਹੈ ਪਰ ਇਹ ਸਰੀਰ ਮੇਰਾ ਗਾਇਬ ਰਖੀਂ ਤੇ ਮੈਂ ਤੇਨੂੰ ਸ਼ਾਹਰਗ ਥੀਂ ਨਜ਼ਦੀਕ ਹਾਂ ਭੇਦ ਮੇਰਾ ਛੁਪਿਆ ਹੋਇਆ ਹੈ ਏਹ ਗੱਲ ਕਰਕੇ ਪੈਗੰਬਰ ਮੁੜ ਆਯਾ ਅਗੇ ਦੇਵਾ ਨਾਮਜ਼ਰੂਲ ਰਾਹ ਵਿਚ ਅਵਾਜ਼ ਕਰਕੇ ਆਖੇ ਹੇ ਪੈਗੰਬਰ ਖੁਦਾਇ ਨੇ ਆਦਮੀ ਨੂੰ ਆਪਣੀ ਸੂਰਤ ਬਨਾਯਾ ਹੈ ਤੇ ਤੂੰ ਕਿਥੇ ਢੂੰਡਦਾ ਹੈਂ ਇਹ ਸੁਣ ਕਰ ਅਗਲੇ ਦਿਨ ਪੈਗੰਬਰ ਨੇ ਦਰਗਾਹ ਵਿਚ ਜਾਇ ਕਰ ਅਨਾਜ ਕਰੀ ਕਿ ਪਰਵਦਗਾਰ ਜਿਸ ਭੇਦ ਦਾ ਮੈਨੂੰ ਹੁਕਮ ਸੀ ਕਿ ਗਾਇਬ ਰਖਣਾ ਸੋ ਭੇਦ ਤਾਂ ਰਾਹ ਵਿਚ ਇਕ ਮਸਤਾਨੇ ਨੇ ਸੁਣਾਇ ਦਿਤਾ ਤਾਂ ਦਰਗਾਹ ਥੀਂ ਅਵਾਜ਼ ਆਈ ਕਿ ਦਾਨੇ ਦਿਵਾਨੇ ਏਹ ਸਭ ਮੇਰੀ ਸੂਰਤ ਹੈਂ ਤਿਨ੍ਹਾਂ ਪਾਸੋਂ ਮੈਂ ਕੁਛ ਨਹੀਂ ਲੁਕਾਂਵਦਾ ਜੋ ਦਾਨੇ ਹੈਨ ਉਹਨਾਂ ਦੇ ਪਿਛੇ ਸਭ ਲੱਗਦੇ ਹਨ ਤੇ ਕਾਫਲਾ ਜਿਸਦੇ ਮਗਰ ਲੱਗੇ ਉਹਨੂੰ ਸਿਧੇ ਰਾਹ ਜਾਨਾ ਵਾਜਬ ਹੈ ਅਤੇ ਖੁਦਾਇ ਦੀ ਕੁਦਰਤ ਦਾ ਬਿਆਨ ਨਾਹੀਂ ਕੀਤਾ ਜਾਂਦਾ ਅਤੇ ਤੈਨੂੰ ਮੁਹੰਮਦ ਦੀਨ ਨਾਮ ਧਰਾਇਆ ਹੈ ਤਾਂ ਪੀਰ ਨੇ ਕਿਹਾ ਪੈਗੰਬਰ ਨੂੰ ਵਫਾਤ ਪਾਇਆਂ ਬਹੁਤ ਮੁਦਤ ਗੁਜਰੀ ਹੈ ਸਭ ਲੋਕ ਈਮਾਨ ਥੀਂ ਫਿਰ ਗਏ ਨਿਮਾਜ ਰੋਜਾ ਛੱਡਕੇ ਤਕੱਬਰ ਸ਼ਹਵਤ ਬਖੀਲੀ ਮੇਂ ਵਰਤ ਗਏ ਹੈਨ ਦੀਨ ਵਜਾ ਆਜਜ਼ ਹੋਇਆ ਹੈ ਤਾਂ ਮੇਰਾ ਜਨਮ ਹੋਇਆ ਹੈ ਖੁਦਾਇ ਦੇ ਹੁਕਮ ਨਾਲ ਦੀਨ ਨੂੰ ਹਯਾਤੀ ਦਿਤੀ ਫੇਰ ਨੌਂ ਸਿਰੇ ਜਵਾਨੀ ਦਿਤੀ ਹੈ ਮੁਸਲਮਾਨਾਂ ਨੂੰ ਨਮਾਜ਼ ਰੋਜਾ ਬੰਦਗੀ ਤਸਬੀ ਸਿਖਾਈ ਹੈ ਅਤੇ ਤੁਸੀਂ ਜੋ ਇਸ ਜਮਾਨੇ ਵਿਚ ਆਏ ਹੋ ਕਿਸ ਵਾਸਤੇ ਆਏ ਹੋ ਅਰ ਕਿਸ ਖਾਨਦਾਨ ਦੇ ਆਪ ਸਾਹਿਬ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸੁਣੋ ਪੀਰ ਜੀ ਅਵਲ ਤੁਹਾਡੇ ਦੋਇ ਪੀਰ ਹੋਏ ਹੈਨ ਅਬਦੁਲ ਰਹਿਮਾਨ ਤਿਸਨੇ ਨੌਂ ਖਾਨਦਾਨ ਕੀਤੇ ਦੂਜਾ ਅਬਦੁਲ ਵਾਹਦ ਪੰਜ ਖਾਨਦਾਨ ਉਸਨੇ ਕੀਤੇ ਹੈ ਚੌਦਾਂ ਖਾਨਦਾਨ ਬਹੱਤ੍ਰ

ਫਿਰਕੇ ਸੋ ਅਸੀਂ ਕਿਸੇ ਖਾਨਦਾਨ ਦੇ ਨਾਹੀਂ ਏਸ ਵਾਸਤੇ ਆਏ ਹਾਂ ਜੋ ਧਰਮ ਦੀ ਹਾਨੀ ਹੋਈ ਅਤੇ ਹਿੰਦੂਆਂ ਨੇ ਕਰਮ ਧਰਮ ਸਭ ਛੱਡ ਦਿਤਾ ਹੈ ਸੱਤ ਦੀ ਬ੍ਰਿਧੀ ਵਾਸਤੇ ਅਤੇ ਧਰਮ ਦੀ ਹਯਾਤੀ ਵਾਸਤੇ ਅਕਾਲ ਪੁਰਖ ਨੇ ਸਾਨੂੰ ਭੇਜਿਆ ਹੈ ਤਾਂ ਪੀਰ ਨੇ ਕਿਹਾ ਈਮਾਨ ਲਵੋ ਬਾਂਗ ਦੇਵੋ ਕਿਸੇ ਖਾਨਦਾਨ ਦੇ ਹੋਵੋ ਨਹੀਂ ਤਾਂ ਤੁਹਾਨੂੰ ਸੰਗਸਾਰ ਕਰਾਂਗੇ ਜਦੋਂ ਪੀਰ ਨੇ ਇਹ ਬਾਤ ਕੀਤੀ ਤਾਂ ਸ੍ਰੀ ਗੁਰੂ ਜੀ ਉਚੀ ਸੁਰ ਨਾਲ ਬਾਂਗ ਦਿਤੀ॥ ਸ੍ਰੀ ਮੁਖਵਾਕ॥ 'ਗੁਰਬਰ ਅਕਾਲ॥ ਸਤਿ ਸ੍ਰੀ ਅਕਾਲ॥ ਚਿੱਤ ਚਰਣ ਨਾਮ॥ ਘਰ ਘਰ ਪ੍ਰਨਾਮ॥ਸਭ ਪਰ ਕ੍ਰਿਪਾਲ॥ਜੋਰਸ ਜਵਾਲ॥'' ਜਾਂ ਏਹ ਸ਼ਬਦ ਸ੍ਰੀ ਗੁਰੂ ਜੀ ਉਚਾਰਿਆ ਤਾਂ ਮੁਸਲਮਾਨਾਂ ਨੇ ਏਹ ਬਲੰਦ ਅਵਾਜ਼ ਸੁਣੀ ਤਾਂ ਸਭ ਮੁਸਲਮਾਨ ਮੂਰਛਾ ਹੋਇ ਗਏ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਭਾਈ ਸਭਨਾਂ ਦਾ ਮਰਨਾ ਚੰਗਾ ਨਹੀਂ ਇਹ ਵਿਚਾਰ ਕਰਕੇ ਸ੍ਰੀ ਬਾਬੇ ਜੀ ਨੇ ਇਕ ਪੀਰ ਕੋ ਕ੍ਰਿਪਾ ਦ੍ਰਿਸ਼ਟੀ ਕੀਤੀ ਤੋ ਪੀਰ ਨੇ ਦੇਖਿਆ ਸਭ ਮੁਸਲਮਾਨ ਮੂਰਛਾ ਹੋ ਗਏ ਹਨ ਤਾਂ ਏਹ ਕੁਦਰਤ ਖੁਦਾਇ ਦੀ ਦੇਖ ਕਰਕੇ ਦਿਲ ਮੇਂ ਕਹਿਨੇ ਲੱਗਾ ਯਾ ਖੁਦਾਇ ਜੀ ਇਹ ਫਕੀਰ ਤਾਂ ਕਰਾਮਾਤ ਵਾਲਾ ਹੈ ਜੋ ਇਸ ਨੇ ਸਭ ਖਾਨਦਾਨਾਂ ਨੂੰ ਰੱਦਕੇ ਇਕ ਪ੍ਰਮੇਸ਼ਰ ਨੂੰ ਪਛਾਤਾ ਹੈ ਅਤੇ ਖੁਦਾਇਨੇ ਧਰਤੀ ਤੇ ਅਸਮਾਨ ਵਿਚ ਇਸ ਫਕੀਰ ਨੂੰ ਮਸ਼ਹੂਰ ਕੀਤਾ ਅਤੇ ਖੁਦਾਇ ਦੀ ਯਾਦ ਬਿਨਾ ਇਸਦਾ ਇਕ ਦਮ ਭੀ ਖਾਲੀ ਨਹੀਂ ਜਾਂਦਾ ਜਾਂ ਪੀਰ ਦੀ ਅੱਛੀ ਤਰ੍ਹਾਂ ਗਸ਼ ਖੁਲ੍ਹੀ ਤਾਂ ਹੱਥ ਜੋੜਕਰ ਆਖਣ ਲੱਗਾ ਹੇ ਨਾਨਕ ਜੀ ! ਜਿਸ ਤਰ੍ਹਾਂ ਮੇਰੇ ਉੱਪਰ ਮੇਹਰਬਾਨੀ ਕੀਤੀ ਹੈ ਜੀ ਇਸੀ ਤਰ੍ਹਾਂ ਇਹਨਾਂ ਲੋਕਾਂ ਪਰ ਭੀ ਕਰੋ ਤਾਂ ਸ੍ਰੀ ਬਾਬੇ ਜੀ ਕਹਿਆ ਪੀਰ ਜੀ ਤੁਸਾਂ ਤਾਂ ਸੰਗਸਾਰ ਕਰਨ ਨੂੰ ਪੱਥਰ ਆਂਦੇ ਹੈਸਨ ਹੁਣ ਕਿਉਂ ਨਹੀਂ ਕਰਦੇ ਤਾਂ ਪੀਰ ਨੇ ਸ੍ਰੀ ਗੁਰੂ ਜੀ ਕੇ ਕਦਮ ਪਕੜ ਲੀਤੇ ਤੇ ਕਿਹਾ ਹੇ ਸੰਤ ਜੀ ਏਸ ਬਗਦਾਦ ਵਿਚ ਕਰਾਮਾਤ ਵੱਡੀ ਕਿਸੇ ਦੀ ਨਹੀਂ ਸੀ ਚਲਦੀ ਅਤੇ ਤੂੰ ਫਕੀਰ ਹੈਂ ਜਿਸਨੇ ਏਹ ਕਲਾ ਦਿਖਾਈ ਹੈ ਪਰ ਹੁਣ ਆਪ ਮੇਹਰਬਾਨੀ ਕਰਕੇ ਸਾਡੀਆਂ ਤਕਸੀਰਾਂ ਮਾਫ ਕਰੋ ਜੀ ਤਾਂ ਸ੍ਰੀ ਬਾਬੇ ਜੀ ਨੇ ਉਨ੍ਹਾਂ ਉੱਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਤਾਂ ਸਭ ਲੋਕ ਸੁਰਤ ਵਿਚ ਆਏ ਤਾਂ ਸ੍ਰੀ ਬਾਬੇ ਜੀ ਦੇ ਅਗੇ ਸਭਨਾਂ ਲੋਕਾਂ ਦਸਤ ਬਸਤਾ ਹੋ ਕੇ ਤਾਜ਼ੀਮ ਕੀਤੀ ਤਾਂ ਪੀਰ ਨੇ ਕਿਹਾ ਫਕੀਰ ਜੀ ਆਪ ਨੇ ਲੱਖ ਅਕਾਸ਼ ਤੇ ਲਖ ਪਤਾਲ ਕਹੇ ਹਨ ਸੋ ਉਨ੍ਹਾਂ ਦਾ ਹਾਲ ਦਸੋ ਕੀਕਰ ਹਨ ਤਾਂ ਸ੍ਰੀ ਬਾਬੇ ਜੀ ਕਿਹਾ ਪੀਰ ਜੀ ਤੁਸਾਡੇ ਪੈਗੰਬਰ ਨੇ ਜੋ ਕਤਾਰਾਂ ਸ਼ੁਤਰਾਂ ਦੀਆਂ ਡਿਠੀਆਂ ਹੈਨ ਸੋ ਇਕ ਇਕ ਫਲਕ ਹੈਨ ਸ਼ੁਤਰ ਦਾ ਹਿਸਾ ਸਤ ਅਕਾਸ਼ ਹੈਨ ਤੇ ਹੇਠ

ਪਤਾਲ ਹੈਨ ਤੇ ਜ਼ਮੀਨ ਬਹਿਸ਼ਤ ਦੋਜ਼ਖ ਤਿੰਨ ਸੰਦੂਕ ਸ਼ੁਤਰ ਉਤੇ ਹੈਨ ਜਿਸਨੇ ਖਲਕਤ ਦਾ ਬਚਨ ਹੈਨ ਸੰਦੂਕਾਂ ਵਿਚ ਅੰਡੇ ਹੈਨ ਤੇ ਇਕ ਅੰਡੇ ਵਿਚ ਭੀ ਚੌਦਾਂ ਤਬਕ ਹੈਨ ਸੁ ਖੁਦਾਇ ਦੀ ਕੁਦਰਤ ਅਪਾਰ ਹੈ ਜਿਸ ਤਰ੍ਹਾਂ ਤੂੰ ਦੀਨ ਦੀ ਹਯਾਤੀ ਵਾਸਤੇ ਆਇਆ ਹੈਂ ਇਸੀ ਤਰ੍ਹਾਂ ਧਰਮ ਦੀ ਹਯਾਤੀ ਲਈ ਸਾਨੂੰ ਉਸ ਪਰਮੇਸ਼ਰ ਨੇ ਭੇਜਿਆ ਹੈ ਕਲਜੁਗ ਮੇਂ ਧਰਮ ਦੇ ਤਿੰਨ ਪੈਰ ਟਲ ਗਏ ਹੈਨ ਚਉਥੇ ਪੈਰ ਉੱਪਰ ਖਲੋਤਾ ਹੈ ਸੋ ਕੂੜ ਕੁਸੱਤ ਵਧਦੇ ਹਨ ਤੇ ਧਰਮ ਕਰਮ ਦੂਰ ਹੁੰਦੇ ਜਾਂਦੇ ਹਨ ਅਤੇ ਮੈਂ ਕਰਤਾਰ ਦੇ ਹੁਕਮ ਨਾਲ ਨਾਮ ਰੂਪੀ ਅੰਮ੍ਰਿਤ ਸੇ ਹਿੰਦੂ ਜੋ ਮਰਤੇ ਹੈਨ ਉਨ੍ਹਾਂ ਕੋ ਜਿੰਦਾ ਕਰਾਂਗਾ ਤੇ ਸਤਿਨਾਮ ਮੰਤਰ ਪੜ੍ਹਨਗੇ ਧਰਮੰ ਕਮਾਵਸਨ ਮੇਰੇ ਧਰਮੋਂ ਬਲ ਹੋਵੇਗਾ ਅਤੇ ਦਸਵਾਂ ਜਾਮਾ ਪਹਿਰ ਕਰ ਹਿੰਦੂਆਂ ਕੋ ਸ਼ਸਤ੍ਰ ਪਕੜਾਵਾਂਗਾ ਜੇਕਰ ਸੱਚ ਕਮਾਵਸਨ ਤਾਂ ਦਿਨੋਂ ਦਿਨ ਪ੍ਰਤਾਪ ਵਧੇਗਾ ਤੇ ਜੇ ਬੇਇਤਫਾਕੀ ਕਰਨਗੇ ਤਾਂ ਪਰਤਾਪ ਖਲੋਤਾ ਰਹੇਗਾ ਤਾਂ ਪੀਰਾਂ ਨੇ ਕਿਹਾ ਸਾਨੂੰ ਪਤਾਲ ਦਾ ਪਤਾ ਹੱਛੀ ਤਰ੍ਹਾਂ ਨਹੀਂ ਦਿਖਲਾਇਆ ਤਾਂ ਫੇਰ ਗੁਰੂ ਜੀ ਨੇ ਉਸ ਪੀਰ ਕੇ ਪੁੱਤਰ ਕਉ ਨਾਲ ਲੈਕਰ ਉਸਦਾ ਹੱਥ ਪਕੜ ਲਿਆ ਕਿਹਾ ਅੱਖੀਂ ਮੀਟ ਜਾਂ ਉਸ ਲੜਕੇ ਨੇ ਅੱਖੀਂ ਮੀਟੀਆਂ ਤਾਂ ਉਥੋਂ ਗਾਇਬ ਹੋਇ ਗਏ ਅਤੇ ਪਹਿਲੋਂ ਉਹਨੂੰ ਲੱਖਾਂ ਹੀ ਅਕਾਸ਼ ਦਿਖਾਏ ਤੇ ਫੇਰ ਪਤਾਲ ਲੱਖਾਂ ਹੀ ਦਿਖਾਏ ਤਾਂ ਵੋਹ ਲੜਕਾ ਦੇਖਦਾ ਦੇਖਦਾ ਥੱਕ ਪਿਆ ਤਾਂ ਪੀਰ ਦੇ ਪੁਤ੍ਰ ਨੇ ਕਿਹਾ ਜੀ ਹੁਣ ਪਿਛਾਹਾਂ ਨੂੰ ਚਲੀਏ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਤੇਰਾ ਪੀਰ ਮੰਨੇਗਾ ਨਹੀਂ ਏਥੋਂ ਇਕ ਕਚਕੌਲ ਕੜਾਹ ਦਾ ਭਰ ਕਰ ਲੈ ਚਲ ਤਾਂ ਕਿਆ ਦੇਖੇ ਜੋ ਅਗੇ ਸੰਗਤ ਇਕੱਠੀ ਹੋਈ ਹੈ ਤੇ ਕੜਾਹ ਪ੍ਰਸ਼ਾਦਿ ਤਿਆਰ ਹੈ ਤੇ ਵਰਤਾਉਂਦੇ ਹੈਨ ਉਥੋਂ ਕੜਾਹ ਪ੍ਰਸ਼ਾਦਿ ਦਾ ਕਚਕੌਲ ਭਰ ਲਿਆ ਤਾਂ ਧੁਰੋਂ ਪਤਾਲੋਂ ਕੜਾਹੀ ਲਈ ਅਤੇ ਪੀਰ ਅਗੇ ਆਇ ਰਖੀ ਤਾਂ ਪੀਰ ਪੁਛਣ ਲੱਗਾ ਤਾਂ ਸ੍ਰੀ ਬਾਬੇ ਜੀ ਕਿਹਾ ਤੂੰ ਆਪਣੇ ਪੁਤਰ ਕੋਲੋਂ ਪੁਛ ਤਾਂ ਪੀਰ ਦੇ ਪੁੱਤਰ ਨੇ ਕਿਹਾ ਮੈਂ ਤਾਂ ਅਕਾਸ਼ ਪਤਾਲ ਦੇਖਦਾ ਥੱਕ ਪਿਆ ਹਾਂ ਜਿਥੇ ਜਿਥੇ ਜਾਵਨ ਉਥੇ ਅਗੇ ਹੀ ਸੰਗਤ ਇਕੱਠੀ ਹੋਵੇ ਤੇ ਕੜਾਹ ਪ੍ਰਸ਼ਾਦ ਵੰਡੀਦਾ ਹੋਵੇ ਅਤੇ ਜੋ ਮਨੁੱਖ ਰੂਪ ਹੈ ਸੋ ਗੁਰੂ ਨਾਨਕ ਜੀ ਕਾ ਜੱਸ ਕਰ ਰਿਹਾ ਹੈ ਤੇ ਇਨ੍ਹਾਂ ਦੇ ਸ਼ਬਦ ਪੜ੍ਹ ਕਰ ਸ੍ਰੀ ਪਰਮੇਸ਼ਰ ਦੀ ਉਸਤਤ ਕਰਦੇ ਹੈਨ ਤਾਂ ਮੈਂ ਇਨ੍ਹਾਂ ਕੋ ਕਿਹਾ ਜੀ ਹੁਣ ਪਿਛਾਂਹ ਚਲੀਏ ਜੀ ਤਾਂ ਇਹਨਾਂ ਹੁਕਮ ਕੀਤਾ ਕਿ ਇਥੋਂ ਕੋਈ ਨਿਸ਼ਾਨੀ ਲੈ ਲੈ ਜੋ ਤੇਰਾ ਪੀਰ ਮੰਨੇਗਾ ਨਹੀਂ ਤਾਂ ਇਹ ਕਚਕੌਲ ਕੜਾਹ ਪ੍ਰਸ਼ਾਦ ਦਾ ਲਿਆਂਦਾ ਹੈ ਤਾਂ ਵੋਹ ਦੇਖਣ ਕਿਆ ਦੇਖਣ ਜੋ ਕੜਾਹ ਗਰਮ

ਹੈ ਤਾਂ ਪੀਰ ਨੇ ਕਿਹਾ ਪੁੱਤਰ ਇਹਨਾਂ ਦੀ ਜ਼ਾਹਰਾ ਕਰਾਮਾਤ ਹੈ ਫੇਰ ਪੀਰ ਨੇ ਸਵਾਲ ਕੀਤਾ ਹੇ ਬਾਬਾ ਜੀ ! ਜਦੋਂ ਬਾਵਾ ਆਦਮ ਨੇ ਪਹਿਲੇ ਆਦਮੀਆਂ ਦੇ ਭਾਂਡੇ ਘੜੇ ਹੈਂ ਸੋ ਕਿਸ ਤਰ੍ਹਾਂ ਘੜੇ ਹੈਨ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਪੀਰ ਜੀ ਜਿਉਂ ਕੁਲਾਲ ਭਾਂਡੇ ਚਕ ਉੱਪਰ ਬਨਾਉਂਦਾ ਹੈ ਤਾਂ ਅੰਦਰ ਬਾਹਰ ਹੱਥ ਦੇਕਰ ਬਣਾਉਂਦਾ ਹੈ ਅਤੇ ਕੱਚੇ ਭਾਂਡੇ ਕੁਛ ਕੰਮ ਨਹੀਂ ਸਵਾਰਦੇ ਤੇ ਆਵੇ ਵਿਚ ਚੜ੍ਹਾਕੇ ਪਕਾਂਵਦਾ ਹੈ ਤਾਂ ਕੰਮ ਸੌਰਦਾ ਹੈ ਤੈਸਾ ਬਾਵਾ ਆਦਮ ਕੁਲਾਲ ਤੇ ਅਸਮਾਨ ਚੱਕ ਜਿਉਂ ਅਸਮਾਨ ਦੀ ਗਰਦਸ਼ ਹੁੰਦੀ ਹੈ ਤਿਉਂ ਹੀ ਖਲਕਤ ਪੈਦਾ ਹੁੰਦੀ ਹੈ ਬਜ਼ੁਰਗਾਂ ਦੀ ਸੋਹਬਤ ਰੂਪੀ ਆਵੇ ਮੇਂ ਪਰਵਰਦਾ ਹੁੰਦਾ ਹੈ ਸੋ ਸੁਖੀ ਰਹਿੰਦਾ ਹੈ ਨਹੀਂ ਤਾਂ ਖੁਆਰ ਹੁੰਦੇ ਹਨ ਪੀਰ ਨੇ ਕਿਹਾ ਕਿ ਮੁਸਲਮਾਨ ਆਖਦੇ ਹਨ ਕਿ ਆਦਮੀ ਦਾ ਰੂਪ ਫੇਰ ਨਹੀਂ ਜੰਮਦਾ ਤੇ ਹਿੰਦੂ ਆਖਦੇ ਹਨ ਕਿ ਜੰਮਦੇ ਮਰਦੇ ਰਹਿੰਦੇ ਹਨ ਤਾਂ ਸ੍ਰੀ ਬਾਬੇ ਜੀ ਕਿਹਾ ਮੁਸਲਮਾਨ ਸੋਈ ਹਿੰਦੂ ਹੈ ਜੋ ਗਿਆਨ ਅਗਨਿ ਕਰਿ ਪੁਖਤਾ ਹੈ ਜੈਸੇ ਕੱਚੇ ਦਾਨੇ ਉਗਦੇ ਹਨ ਤੇ ਪੱਕੇ ਦਾਨੇ ਨਹੀਂ ਉਗਦੇ ਤੈਸੇ ਜੋ ਅਗਿਆਨੀ ਹੈਨ ਮਰਦੇ ਹਨ ਅਤੇ ਅਗਜਾਨੀ ਜੋ ਹੈਨ ਨਾ ਉਹ ਜੰਮਦਾ ਹੈ ਨਾ ਮਰਦਾ ਹੈ ਤੇ ਜੋ ਆਪਣੇ ਦਿਲ ਨੂੰ ਤਕੜਾ ਕਰਕੇ ਖ਼ੁਦਾਇ ਦੀ ਸਿਫਤ ਕਰਦਾ ਹੈ ਸੋ ਖੁਦਾਇ ਦੇ ਹਜ਼ੂਰ ਰਹਿੰਦਾ ਹੈ ਇਹ ਬਾਤਾਂ ਸ੍ਰੀ ਬਾਬੇ ਜੀ ਦੀਆਂ ਸੁਣ ਕਰ ਉਨ੍ਹਾਂ ਲੋਕਾਂ ਸਿਦਕ ਆਂਦਾ ਤਾਂ ਬਾਬੇ ਅਗੇ ਸਭਨਾਂ ਸਜਦਾ ਕੀਤਾ ਤਾਂ ਸ੍ਰੀ ਗੁਰੂ ਜੀ ਓਥੋਂ ਚਲਦੇ ਰਹੇ ॥ ੧੫੫ ॥

## ਅਗੇ ਸਾਖੀ ਮਰਦਾਨੇ ਦੇ ਚਲਾਣੇ ਦੀ ਚਲੀ

ਤਾਂ ਭਾਈ ਬਾਲਾ ਕਹੇ ਸ੍ਰੀ ਅੰਗਦ ਜੀ ! ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਜਦ ਸਮੁੰਦਰ ਦੇ ਕਿਨਾਰੇ ਉੱਪਰ ਆਏ ਤਾਂ ਆਨ ਕਰ ਆਖਿਆ ਨੇ ਮਰਦਾਨਾ ਕਿਆ ਖਬਰ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਹੁਣ ਅਸੀਂ ਕਿਥੇ ਆਏ ਹਾਂ ? ਸ੍ਰੀ ਗੁਰੂ ਜੀ ਕਿਹਾ ਅਸੀਂ ਸਮੁੰਦਰ ਤੇ ਆਏ ਹਾਂ ਤਾਂ ਮਰਦਾਨੇ ਕਿਹਾ ਗੁਰੂ ਜੀ ਘਰ ਏਥੋਂ ਕਿਤਨੀ ਦੂਰ ਹੈ ਅਤੇ ਆਪ ਘਰ ਕਦ ਚਲੋਗੇ ਤਾਂ ਗੁਰੂ ਜੀ ਕਿਹਾ ਮਰਦਾਨਾ ਸਾਨੂੰ ਜਦ ਕਰਤਾਰ ਖੜੇਗਾ ਤਾਂ ਜਾਵਾਂਗੇ ਪਰ ਚੱਲ ਤੈਨੂੰ ਘਰ ਲੈ ਚਲਦੇ ਆਹੇ ਪਰ ਤੂੰ ਉਤਾਵਲਾ ਨਾ ਹੋ ਤਾਂ ਮਰਦਾਨੇ ਕਿਹਾ ਜੀ ਹੁਣੇ ਹੀ ਧੱਕਾ ਦੇਂਦੇ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਮਰਦਾਨਾ ਅਸੀਂ ਤਾਂ ਨਹੀਂ ਦੇਂਦੇ ਪਰ ਤੁਧ ਆਪੇ ਹੀ ਘਰ ਯਾਦ ਕੀਤਾ ਆਹਾ ਤਾਂ ਮਰਦਾਨੇ ਕਿਹਾ

ਗੁਰੂ ਜੀ ਮੈਂ ਤਾਂ ਸੁਭਾਵਕ ਹੀ ਗੱਲ ਕੀਤੀ ਆਹੀ ਤਾਂ ਸ੍ਰੀ ਗੁਰੂ ਜੀ ਕਿਹਾ ਚੱਲੋ ਭਾਈ ਬਾਲਾ ਮਰਦਾਨਾ ਸਾਥੋਂ ਅਗੇ ਹੀ ਵਿਦਿਆ ਹੁੰਦਾ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਅਜਿਹਾ ਨਾ ਹੋਵੇ ਸੋ ਛੋੜਦੇ ਹੋਵੋ ਨਾਲ ਹੀ ਨਿਬਾਹਵਣਾ ਤਾਂ ਸ੍ਰੀ ਗੁਰੂ ਜੀ ਆਖਿਆ ਮਰਦਾਨਾ ਕਰਤਾਰ ਦੀ ਵੱਡੀ ਕ੍ਰਿਪਾ ਹੈ ਅਸਾਡੇ ਉਤੇ ਅਸੀਂ ਵੀ ਬੜੇ ਪ੍ਰਸੰਨ ਹਾਂ ਜੋ ਸਾਥੀ ਉਥੇ ਨਹੀਂ ਮੰਗਿਆ ਜੋ ਤੂੰ ਆਖੇਂਗਾ ਜੋ ਭੁਖ ਦੇ ਧੋਖੇ ਮਰ ਗਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਨੂੰ ਦੋ ਆਦਮੀ ਵੱਡੇ ਸੁੰਦਰ ਮਿਲੇ ਹੈਨ ਤੇ ਉਨ੍ਹਾਂ ਮੈਨੂੰ ਫੁਲਾਂ ਦੀ ਮਾਲਾ ਦਿੱਤੀ ਹੈ ਪਰ ਉਹ ਫੁਲ ਅਜੇਹੇ ਹੈਨ ਕਿ ਕੁਮਲਾਏ ਵੀ ਨਹੀਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਾ ਓਹ ਗੰਧਰਬ ਹੈਸਨ ਤੇਰੇ ਲੈਣੇ ਵਾਸਤੇ ਆਏ ਹੈਨ ਪਰ ਹੁਣ ਤੂੰ ਅਗੇ ਚਲ ਅਤੇ ਬਾਕੀ ਕੰਮ ਕਰਕੇ ਅਸੀਂ ਵੀ ਆਵਨੇ ਹਾਂ ਅਤੇ ਜਦ ਅਸੀਂ ਬੈਕੁੰਠ ਧਾਮ ਨੂੰ ਜਾਵਾਂਗੇ ਤਾਂ ਤੈਨੂੰ ਗੰਧਰਬ ਪੁਰੀ ਵਿਚੋਂ ਨਾਲ ਹੀ ਲਈ ਚਲੀਏਂਗੇ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਵੇਂ ਤੁਸਾਡੀ ਆਗਿਆ ਹੈ ਤਿਵੇਂ ਹੀ ਅੱਛਾ ਹੈ ਪਰ ਹੇ ਸੱਚੇ ਪਾਤਸ਼ਾਹ ਜੀ ਮੇਰੀ ਦੇਹ ਕਿਥੇ ਛੁਟੇਗੀ ਜੀ ਤਾਂ ਸ੍ਰੀ ਗੁਰੂ ਜੀ ਕਹੈਂ ਮਰਦਾਨਾ ਤੇਰੀ ਦੇਹ ਕਿਸੇ ਭਲੀ ਜਗ੍ਹਾ ਛੁਟੇਗੀ ਤੇ ਅਸੀਂ ਪਾਸ ਹੋਵਾਂਗੇ ਤਾਂ ਤੇਰੀ ਦੇਹ ਛੁਟੇਗੀ ਤਾਂ ਫੇਰ ਗੁਰੂ ਜੀ ਕਿਹਾ ਮਰਦਾਨਾ ਬ੍ਰਾਹਮਣਾਂ ਦਾ ਜੋ ਹੈ ਸੋ ਜਲ ਦਾਗ ਹੈ ਤੇ ਖੜ੍ਹੀਆਂ ਦਾ ਦਾਗ ਜੋ ਹੈ ਸੋ ਅਗਨ ਦਾਗ ਹੈ ਤੇ ਵੈਸ਼ਾਂ ਦਾ ਪਵਨ ਵਿਚ ਸੁਟਣਾ ਹੈ ਅਤੇ ਸ਼ੂਦਰਾਂ ਕੋ ਦਬ ਦੇਂਦੇ ਹੈਨ ਅਤੇ ਜੋ ਸਾਨੂੰ ਆਖੇਂਗਾ ਸੋ ਦਾਗ ਤੈਨੂੰ ਦੇਵੀਏ ਅਤੇ ਨਾਲੇ ਤੇਰੀ ਮੜੀ ਬਣਾਈਏ ? ਤਾਂ ਮਰਦਾਨੇ ਕਿਹਾ ਗੁਰੂ ਜੀ ਸਰੀਰ ਰੂਪੀ ਮੜੀ ਵਿਚੋਂ ਕਢਕੇ ਤੇ ਇਟਾਂ ਵਿਚ ਰੂਹ ਨੂੰ ਪਾਉਂਦੇ ਹੋ ਤਾਂ ਸ੍ਰੀ ਬਾਬੇ ਜੀ ਕਹਿਆ ਮਰਦਾਨੇ ਤੈਂ ਬ੍ਰਹਮ ਨੂੰ ਪਛਾਨਿਆਂ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਆਪ ਦੀ ਕ੍ਰਿਪਾ ਕਰਕੇ ਜੋ ਕਰਤਾਰ ਨੇ ਦਿਖਾਇਆ ਹੈ ਸੋ ਦੇਖਿਆ ਹੈ ਜੀ ਮਰਦਾਨੇ ਕਿਹਾ ਗੁਰੂ ਜੀ ਜੋ ਏਥੇ ਸਾੜੀਦੇ ਹਨ ਸੋ ਪਾਕ ਹੋ ਜਾਂਦੇ ਹਨ ਅਤੇ ਜੋ ਏਥੇ ਦੱਬੀਂ ਦੇ ਹਨ ਸੋ ਅਗੇ ਸਾੜੀਦੇ ਹਨ ਜੀ ਤਾਂ ਤੇ ਦੀਨ ਦਿਆਲ ਜੀ ਮੈਨੂੰ ਆਪ ਮੇਹਰਬਾਨੀ ਕਰਕੇ ਸਾੜਨਾ ਜੀ ਸੋ ਏਹ ਬਾਤਾਂ ਕਰਦੇ ਸ੍ਰੀ ਗੁਰੂ ਜੀ ਦਰਬੇਲਾ ਸ਼ਹਿਰ ਮੇਂ ਆਣ ਉਤਰੇ ਤਾਂ ਮਰਦਾਨੇ ਪੁਛਿਆ ਗੁਰੂ ਜੀ ਮੇਰੀ ਏਥੇ ਦੇਹ ਛੁਟੇਗੀ ਤਾਂ ਸ੍ਰੀ ਬਾਬੇ ਜੀ ਕਿਹਾ ਮਰਦਾਨਾ ਏਥੇ ਤੇਰੀ ਉਲਾਦ ਰਹੇਗੀ ਤੇ ਤੈਨੂੰ ਅਸੀਂ ਖੁਰਮੇ ਸ਼ਹਿਰ ਲੈ ਚਲਦੇ ਹਾਂ ਉਥੇ ਤੇਰੀ ਦੇਹ ਛੁਟੇਗੀ ਤਾਂ ਮਰਦਾਨੇ ਕਿਹਾ ਭਲਾ ਗੁਰੂ ਜੀ ਤਾਂ ਗੁਰੂ ਜੀ ਕਿਹਾ ਮਰਦਾਨਾ ਉਥੇ ਖੁਰਮੇ ਚਲ ਕਰ ਖਾਹ ਤੇਰਾ ਅਹਾਰ ਬਾਕੀ

ਰਹਿੰਦਾ ਹੈ ਤਾਂ ਉਥੋਂ ਚਲੇ ਪੰਜਵੇਂ ਦਿਨ ਮਰਦਾਨੇ ਨੇ ਖੁਰਮੇ ਆਣ ਖਾਧਾ ਅਤੇ ਤ੍ਰੈ ਘੜੀਆਂ ਦਿਨ ਰਿਹਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਰਦਾਨੇ ਪਾਸੋਂ ਪੁਛਿਆ ਕਿਉਂ ਮਰਦਾਨਾ ਦੇਹ ਖਬਰ ਆਤਮੇ ਦੀ ਜੋ ਕੈਸਾ ਕੁ ਹੈ ਤਾਂ ਮਰਦਾਨੇ ਕਿਹਾ ਗੁਰੂ ਜੀ ਤਿਆਰੀ ਹੈ ਤਾਂ ਸ੍ਰੀ ਬਾਬੇ ਜੀ ਕਿਹਾ ਮਰਦਾਨਾ ਤੂੰ ਕਿਉਂ ਕਰ ਜਾਣਿਆਂ ਹੈ ਮਰਦਾਨੇ ਕਿਹਾ ਗੁਰੂ ਜੀ ਜੋ ਮੇਰੀ ਨਾਭੀ ਹੈ ਤਿਸ ਦੇ ਵਿਚੋਂ ਸੁਾਸਾਂ ਦੀ ਗੰਢ ਖੁਲ੍ਹ ਗਈ ਹੈ ਅਤੇ ਗੁਰੂ ਜੀ ਮੇਰੇ ਨੱਬੇ ਸੁਆਸ ਬਾਕੀ ਰਹਿੰਦੇ ਹਨ ਭਾਵੇਂ ਆਪ ਗਿਣ ਲਵੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬਾਲਾ ਤੂੰ ਗਿਣਦਾ ਜਾਹ ਤਾਂ ਮੈਂ ਲੱਗਾ ਗਿਣਨ ਤਾਂ ਸ੍ਰੀ ਗੁਰੂ ਜੀ ਬੈਠੇ ਹਨ ਜਾਂ ਨੱਬੇ ਸੁਆਸ ਪੂਰੇ ਹੋਏ ਤਾਂ ਮਰਦਾਨੇ ਦੀ ਦੇਹ ਠੰਢੀ ਹੋਈ ਤਾਂ ਗੁਰੂ ਜੀ ਹੱਥ ਲਾਇਆ ਤੇ ਮਰਦਾਨੇ ਦੀ ਦੇਹ ਵਿਚ ਕੋਈ ਸੁਆਸ ਬਾਕੀ ਨਹੀਂ ਰਿਹਾ ਤਾਂ ਮੈਂ ਕਿਹਾ ਗੁਰੂ ਜੀ ਮਰਦਾਨਾ ਪੂਰਾ ਭਇਆ ਹੈ ਤਾਂ ਸ੍ਰੀ ਗੁਰੂ ਜੀ ਕਰਤਾਰ ਅਗੇ ਮੱਥਾ ਟੇਕਿਆ ਤੇ ਕਿਹਾ ਦੇਖ ਭਾਈ ਬਾਲਾ ਕਰਤਾਰ ਦੇ ਰੰਗ ਤਮਾਸ਼ੇ ਜੋ ਕੇਹੀ ਕ੍ਰਿਪਾ ਮਰਦਾਨੇ ਉੱਪਰ ਕੀਤੀ ਹੈ ਤਾਂ ਮੈਂ ਆਖਿਆ ਗੁਰੂ ਜੀ ਧੰਨ ਕਰਤਾਰ ਹੈ ਤੇ ਧੰਨ ਆਪ ਹੋ ਜਿਸ ਉੱਪਰ ਆਪ ਦੀ ਕ੍ਰਿਪਾ ਹੋਵੇ ਉਸ ਉੱਪਰ ਕਿਉਂ ਨਾ ਕਰਤਾਰ ਕ੍ਰਿਪਾ ਕਰੇ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਹੁਣ ਮਰਦਾਨੇ ਨੂੰ ਸਾੜੀਏ ਤਾਂ ਮੈਂ ਆਖਿਆ ਭਲਾ ਜੀ ਤਾਂ ਲਕੜੀਆਂ ਇਕੱਠੀਆਂ ਕੀਤੀਆਂ ਖੁਰਮੇ ਦੀਆਂ ਤਾਂ ਇਕ ਚਾਦਰ ਗੁਰੂ ਜੀ ਆਪਣੀ ਲਈ ਤੇ ਇਕ ਚਾਦਰ ਮੇਰੀ ਤਾਂ ਮਰਦਾਨੇ ਦੀ ਚਾਦਰ ਤੀਸਰੀ ਤਿੰਨਾਂ ਦਾ ਖਫਨ ਸੀਤਾ ਤੇ ਮਰਦਾਨੇ ਨੂੰ ਇਸ਼ਨਾਨ ਕਰਵਾਇਕੇ ਅੱਛੀ ਤਰ੍ਹਾਂ ਨਾਲ ਮਰਦਾਨੇ ਦਾ ਸਸਕਾਰ ਕੀਤਾ। ਸ੍ਰੀ ਗੁਰੂ ਜੀ ਆਪਣੀ ਹੱਥੀਂ ਮਰਦਾਨੇ ਦੀ ਦੇਹ ਜਲਾਈ ਅਤੇ ਮੇਰੇ ਤਾਈਂ ਕਹਿਣ ਲੱਗੇ ਭਾਈ ਬਾਲਾ ਹੁਣ ਏਥੇ ਮਰਦਾਨੇ ਦੀ ਸੰਤਾਨ ਕੋ ਲਿਆਇ ਵਸਾਈਏ ਤਾਂ ਮੈਂ ਆਖਿਆ ਜੀ ਜਿਵੇਂ ਤੁਸਾਡੀ ਰਜਾਇ ਹੈ ਸੋ ਕਰੋ ਜੀ ਤਾਂ ਉਥੋਂ ਸ੍ਰੀ ਗੁਰੂ ਜੀ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੫੬॥

## ਅਗੇ ਸਾਖੀ ਮੁਲਤਾਨ ਦੇ ਪੀਰਾਂ ਨਾਲ ਹੋਈ

ਤਾਂ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਮਰਦਾਨੇ ਦੀ ਅਸਵਾਰੀ ਪੂਰਨ ਕਰਕੇ ਜਿਉਂ ਓਥੋਂ ਚਲੇ ਜਾਂਦੇ ਜਾਂਦੇ ਮੁਲਤਾਨ ਦੇ ਬਾਹਰ ਆ ਬੈਠੇ ਜਿਥੇ ਸ਼ੰਮਸ ਤਬਰੇਜ਼ ਦਾ ਮਕਾਨ ਹੈ ਜਿਥੇ ਸ਼ੰਮਸ ਤਬਰੇਜ਼ ਨੇ ਤਪ ਕੀਤਾ ਸੀ ਉਥੇ

ਗੁਰੂ ਜੀ ਬੈਠੇ ਸਨ ਤਾਂ ਪੀਰਾਂ ਨੇ ਸੁਣਿਆਂ ਕਿ ਹਿੰਦੂ ਫਕੀਰ ਆਇਆ ਹੈ ਤਾਂ ਉਹਨਾਂ ਨੇ ਇਕ ਪਿਆਲਾ ਦੂਧ ਭਰਕੇ ਸ੍ਰੀ ਗੁਰੂ ਜੀ ਦੇ ਪਾਸ ਭੇਜ ਦਿਤਾ ਤੇ ਕਹਿਓ ਨੇ ਕਿ ਏਥੇ ਪੀਰੀ ਪੂਰ ਹੈ ਤਾਂ ਗੁਰੂ ਜੀ ਨੇ ਅਗੋਂ ਇਕ ਚੰਬੇਲੀ ਦਾ ਫੁਲ ਕਟੋਰੇ ਉੱਪਰ ਰੱਖ ਦਿਤਾ ਕਿਹਾ ਅਸੀਂ ਇਸ ਤਰ੍ਹਾਂ ਰਹਾਂਗੇ। ਇਹ ਬਾਤ ਸੁਣ ਕਰ ਮੁਲਤਾਨ ਦੇ ਪੀਰ ਸਭ ਇਕੱਠੇ ਹੋ ਕਰ ਸ੍ਰੀ ਗੁਰੂ ਜੀ ਦੇ ਪਾਸ ਆਏ ਤੇ ਸੁਆਲ ਕੀਤੋ ਨੇ ਕਿ ਵਰਮੀ ਕਰਕੇ ਸੱਪ ਨਹੀਂ ਮਰਦਾ ਤੇ ਸੱਪ ਤਾਂ ਮੰਤ੍ਰਾਂ ਕਰਕੇ ਨੱਸਾ ਆਂਵਦਾ ਹੈ ਸੋ ਉਹ ਕਿਹੜਾ ਸ਼ਬਦ ਹੈ ਜਿਸ ਕਰਕੇ ਮਨ ਵਸ ਆਂਵਦਾ ਹੈ ਅਤੇ ਸੁਧ ਹੁੰਦਾ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਜਗਤ ਨੂੰ ਝੂਠਾ ਜਾਣੋਂ ਪ੍ਰਮੇਸ਼ਰ ਕੋ ਸਤ ਜਾਣੋਂ ਜਿਤਨਾ ਜਗਤ ਹੈ ਸੋ ਮਨ ਦੇ ਸੰਕਲਪ ਵਿਚ ਹੈ ਅਤੇ ਮਨ ਸ਼ਬਦ ਵਲ ਲੱਗਦਾ ਨਹੀਂ ਜੇ ਮਨ ਸ਼ਬਦ ਦਾ ਅਭਿਆਸ ਕਰੇ ਤਾਂ ਸ਼ੁਧ ਹੋਵੇ ਤਾਂ ਬਹਾਵਲ ਹੱਕ ਕਿਹਾ ਜੋ ਮਾਇਆ ਕੋ ਝੂਠ ਕਹਿੰਦੇ ਹਨ ਤੇ ਮਾਇਆ ਦੇ ਬਿਨਾਂ ਵਿਹਾਰ ਨਹੀਂ ਚਲਦਾ ਤਾਂ ਬਾਬੇ ਜੀ ਕਿਹਾ ਜੈਸੇ ਮਾਇਆ ਝੂਠੀ ਹੈ ਸੋ ਵਿਹਾਰ ਸਭ ਝੂਠੇ ਹਨ ਅਤੇ ਇਕੋ ਪ੍ਰਮੇਸ਼ਰ ਦਾ ਨਾਮ ਹੀ ਸਤ ਹੈ ਤਾਂ ਰੁਕਨਦੀਨ ਕਿਹਾ ਸੰਤਾਂ ਕੇ ਲਛਣ ਕਹੋ ਤਾਂ ਬਾਬੇ ਜੀ ਕਿਹਾ ਬਜ਼ੁਰਗਾਂ ਦੀ ਸੰਗਤ ਨੀਯਤ ਰਾਸ ਪ੍ਰਮੇਸ਼ਰ ਦਾ ਨਾਮ ਸੁਣਕੇ ਖੁਸ਼ੀ ਹੋਵੇ ਜਿਨਾਂ ਪਾਸ ਗੁਣ ਹੋਵੇ ਉਨ੍ਹਾਂ ਦੀ ਸੇਵਾ ਕਰੋ ਅਤੇ ਸਭ ਵਡਿਆਈ ਗੁਰੂ ਪੀਰ ਕਰ ਜਾਣੇ ਜੈਸਾ ਖਾਵਣ ਪੀਵਣ ਪਹਿਰਣ ਦਾ ਅਭਿਆਸ ਹੈ ਇਸੇ ਤਰ੍ਹਾਂ ਸ਼ਬਦ ਦਾ ਤੇ ਆਤਮ ਗਿਆਨ ਦਾ ਅਭਿਆਸ ਕਰੇ ਬਿਗਾਨੀ ਇਸਤ੍ਰੀ ਨਾਲ ਸੰਗ ਨਾ ਕਰੇ ਸੰਬੰਧੀ ਲੋਕਾਂ ਨਾਲ ਪਿਆਰ ਕਰੇ ਜਿਸ ਗੱਲੇ ਸੰਤਾਂ ਨਾਲ ਅਥਵਾ ਮਹਾਤਮਾ ਨਾਲ ਝਗੜਾ ਵਧਦਾ ਹੋਵੇ ਉਹ ਗੱਲਾਂ ਕਰੋ ਹੀ ਨਾਹੀਂ ਆਪਣੇ ਆਪ ਨੂੰ ਨੀਵਾਂ ਕਰੇ ਸੰਤ ਦੀ ਸੇਵਾ ਟਹਿਲ ਕਰੇ ਆਪਣਾ ਆਪ ਜਣਾਵੇ ਨਾਹੀਂ ਕੁਕਰਮੀ ਦੀ ਸੰਗਤ ਨਾ ਕਰੇ ਜਾਂ ਗੱਲਾਂ ਸੁਣੀਆਂ ਤਾਂ ਪੀਰਾਂ ਨੇ ਕਿਹਾ ਧੰਨ ਹੋ ਜੀ ਨਾਨਕ ਤਪਾ ਪਰ ਆਪ ਸਾਡੇ ਉੱਪਰ ਮੇਹਰਬਾਨੀ ਕਰੋ ਜੀ ਕੋਈ ਉਪਦੇਸ਼ ਕਰੋ ਜੀ ਜਿਸ ਕਰਕੇ ਸ਼ਾਂਤ ਹੋਵੇ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣੋ ਪੀਰ ਜੀ ਦੇਖਣਾ ਚਾਹੀਏ ਜੋ ਕਪਾਹ ਨਾਲ ਕੀ ਹੁੰਦਾ ਹੈ ਉਸਦਾ ਸਿਰ ਕਿਤਨੀਆਂ ਸਜਾਈਂ ਮਿਲਦੀਆਂ ਹਨ ਅਤੇ ਦੁਨੀਆਂ ਦੇ ਲੋਕ ਖਾਵਣ ਪਹਿਰਨ ਦੇ ਵਾਸਤੇ ਬੇਗੁਮਰਾਹ ਹੋਏ ਹਨ ਜਿਧਰ ਮਨ ਜਾਂਦਾ ਹੈ ਉਹ ਕਰਮ ਕਰਦੇ ਹਨ ਅਤੇ ਲਬ ਕਰਨਾ ਤਾਂ ਬੁਰਾ ਹੈ ਪਹਿਲਾਂ ਕਪਾਹ ਵੇਲੀ ਤੇ ਚੁਣੀਦੀ ਹੈ ਫੇਰ ਧੁਪੇ ਸੁਕਾਈ ਲਾਠੀ ਨਾਲ ਝੰਬੀ ਚੁਖ ਚੁਖ ਕਰਕੇ ਖੋਹੀ ਵੇਲਨੇ ਦੇ ਮੂੰਹ ਦਿਤੀ ਸਖਤ ਮਾਰਾਂ

ਝਲੀਆਂ ਫਿਰ ਪੇਂਜੇ ਨੇ ਪਿੰਜੀ ਤਾਂ ਪੂਣੀਆਂ ਵਟੀਆਂ ਫੇਰ ਕਤੀਆਂ ਫਿਰ ਭੰਦਾਂ ਤਣੀਆਂ ਫੇਰ ਜੁਲਾਹੇ ਛਿੱਕਕੇ ਮਰੋੜੀਆਂ ਦਿਤੀਆਂ ਫੇਰ ਕਪੜਾ ਬੁਨਾਇਆ ਧੋਬੀ ਪਟੜੇ ਤੇ ਵਛਾਯਾਤਾਂ ਦਰਜੀ ਕਟਿਆ ਸੂਈਆਂ ਨਾਲ ਵਿੰਨਿਆਂ ਤਾਂ ਤਿਆਰ ਹੂਆ ਪੈਹਨਣ ਕੇ ਜੋਗ ਹੂਆ ਏਹ ਦੇਖਕਰ ਮਨੁਖ ਹਸਦੇ ਹੈਨ ਸੋ ਭਾਈ ਐਸੇ ਜੋ ਗਰਬ ਕਰਦੇ ਹਨ ਕਹਿਤੇ ਹੈਨ ਕਿਆ ਹੈ ਪਰ ਵੇਖੋ ਇਨਕੇ ਸਿਰ ਕੀਕਰ ਬੀਤਦੀ ਹੈ ਤਾਂ ਪੀਰਾਂ ਕਹਾ ਧੰਨ ਹੋ ਨਾਨਕ ਜੀ ਤੇ ਧੰਨ ਆਪ ਦੀ ਸਿਫਤ ਹੈ ਕੁਛ ਵਡਿਆਈ ਕਹੀ ਨਹੀਂ ਜਾਂਦੀ ਫਕੀਰੀ ਨਾਮ ਤਿਸ ਦਾ ਹੈ ਫਕੀਰੀ ਵੀ ਨਾਨਕ ਜੀ ਆਪ ਨੇ ਹੀ ਕੀਤੀ ਹੈ ਤੇ ਗੁਰਿਆਈ ਵੀ ਤੁਮਾਰੇ ਹੀ ਲੈਕ ਹੈ ਅਤੇ ਜੋਹਦ ਸ਼ੇਖ ਫਰੀਦ ਨੇ ਕੀਆ ਭਗਤੀ ਭਗਤ ਕਬੀਰ ਨੇ ਕਰੀ ਹੈ ਅਤੇ ਜੋਗ ਗੋਰਖ ਨੇ ਕੀਤਾ ਹੈ ਤੇ ਤਜਾਗ ਰਾਜੇ ਜਨਕ ਵਦੇਹੀ ਕੀਤਾ ਹੈ ਤੇ ਵੀਚਾਰ ਦੇਵਦੱਤ ਕੀਤਾ ਹੈ ਤੇ ਜਪ ਲਛਮਣ ਨੇ ਕੀਤਾ ਹੈ ਪ੍ਰੇਮ ਹਨਵੰਤ ਨੇ ਕੀਤਾ ਤੇ ਯੁਧ ਦਹਿਸਿਰ ਕੀਤਾ ਬਿਓਗ ਰਾਮ ਜੀ ਕੀਤਾ ਹੈ ਹਠ ਧ੍ਰੂ ਭਗਤ ਨੇ ਕੀਤਾ ਸਤ ਸੀਤਾ ਦਾ ਗ੍ਰਿਹਸਤ ਬਾਬੇ ਆਦਮ ਕੀਤਾ ਹੈ ਤੇ ਨਾਨਕ ਜੀ ਅਤੀਤ ਫਕੀਰੀ ਆਪ ਹੀ ਕੀਤੀ ਹੈ ਤਾਂ ਸ੍ਰੀ ਗੁਰੂ ਬਾਬੇ ਜੀ ਕਿਹਾ ਪੀਰ ਜੀ ਖੁਦਾਇ ਦਾ ਯਾਦ ਕਰਨਾ ਤੇ ਬਜ਼ੁਰਗਾਂ ਦੀ ਸੋਹਬਤ ਕਰਨੀ ਦਿਲ ਵਿਚ ਖੌਫ ਰਖਣਾ ਜਿਨ੍ਹਾਂ ਦੇ ਲੱਛਣ ਹੋਣਗੇ ਉਨ੍ਹਾਂ ਨੂੰ ਮੁਕਤ ਪ੍ਰਾਪਤ ਹੋਵੇਗੀ ਇਹ ਗੋਸ਼ਟ ਸੁਣਕੇ ਮੁਲਤਾਨ ਦੇ ਪੀਰਾਂ ਸ੍ਰੀ ਗੁਰੂ ਜੀ ਦੇ ਅਗੇ ਮੱਥਾ ਟੇਕਿਆ ਤੇ ਸੱਚਾ ਸਰੂਪ ਖੁਦਾਇ ਦਾ ਕਰਕੇ ਜਾਣਿਆਂ ਤਾਂ ਗੁਰੂ ਨਾਨਕ ਜੀ ਸਭ ਪੀਰਾਂ ਉੱਪਰ ਖੁਸ਼ੀ ਕਰਕੇ ਉਥੋਂ ਚਲਦੇ ਰਹੇ॥ ਬੋਲੋ ਭਾਈ ਜੀ ਵਾਹਿਗੁਰੂ॥੧੫੭॥

## ਅਗੇ ਸਾਖੀ ਨੁਸ਼ਹਿਰੇ ਵਿਚ ਧਨੀ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਦੀਨ ਦਇਆਲ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਦੇ ਅਦਭੁਤ ਚਰਿਤ੍ਰ ਹੈਨ ਜੋ ਇਨ੍ਹਾਂ ਕੋ ਪੜੇਗਾ ਜਾਂ ਸੁਣੇਗਾ ਸੋ ਪਰਮਗਤੀ ਕੋ ਪ੍ਰਾਪਤ ਹੋਵੇਗਾ। ਸ੍ਰੀ ਗੁਰੂ ਅੰਗਦ ਜੀ ਵਾਚ॥ ਤਾਂ ਸ੍ਰੀ ਗੁਰੂ ਅੰਗਦ ਜੀ ਬਾਲੇ ਕੋ ਸਦਵਾਇ ਕਰ ਕਹਾ ਭਾਈ ਬਾਲਾ ਤੂੰ ਧੰਨ ਹੈਂ ਧੰਨ ਉਹ ਸਿਖ ਜਿਨ੍ਹਾਂ ਸ੍ਰੀ ਗੁਰੂ ਨਾਨਕ ਜੀ ਦਾ ਦੀਦਾਰ ਕੀਤਾ ਹੈ ਅਤੇ ਧੰਨ ਉਹ ਦੇਸ ਹਨ ਜਿਥੇ ਮਹਾਰਾਜ ਜੀ ਕੇ ਚਰਨ ਪਏ ਹਨ ਸੋ ਭਾਈ ਬਾਲਾ ਤੇ ਸ੍ਰੀ ਗੁਰੂ ਨਾਨਕ ਜੀ ਜੀਆਂ ਸਾਖੀਆਂ ਸੁਣਾ ਕਰ ਸੰਪੂਰਨ ਸੰਗਤ ਕੋ ਕ੍ਰਿਤਾਰਥ ਕੀਆ ਹੈ ਪਰੰਤੂ ਭਾਈ ਬਾਲਾ ਵਤ ਸ੍ਰੀ ਗੁਰੂ ਜੀ ਕਿਥਾਈ ਵਿਚਰੇ ਹਨ॥

ਬਾਲਾ ਸੰਧੂ ਵਾਚ॥ਹੇ ਸ੍ਰੀ ਗੁਰੂ ਅੰਗਦ ਜੀ ! ਇਕ ਦਿਨ ਸ੍ਰੀ ਗੁਰੂ ਜੀ ਜਗਤ ਕੇ ਉਧਾਰ ਕਰਨ ਵਾਸਤੇ ਜਾਂਦੇ ਨੁਸ਼ਹਿਰੇ ਨਗਰ ਮੇਂ ਜਾ ਬੈਠੇ ਬਜ਼ਾਰ ਦੇ ਵਿਚ ਉਥੇ ਇਕ ਧਨੀ ਰਹਿੰਦਾ ਸੀ ਪਰ ਬਹੁਤ ਪਦਾਰਥ ਵਾਲਾ ਸੀ ਪਰ ਉਹ ਧਨੀ ਆਪਣੇ ਵਿਹਾਰ ਵਿਚ ਲੱਗਾ ਰਿਹਾ ਅਤੇ ਗੁਰੂ ਜੀ ਦੀ ਖਬਰ ਓਸਨੇ ਨਾ ਲਈ ਤਾਂ ਬਾਲੇ ਕਿਹਾ ਗੁਰੂ ਜੀ ਏਹ ਧਨੀ ਨੇ ਕੁਛ ਦਾਨ ਪੁੰਨ ਵੀ ਕੀਤਾ ਤੇ ਧਨੀ ਵੀ ਬਹੁਤ ਨਜ਼ਰ ਆਉਂਦਾ ਹੈ ਅਤੇ ਸੁਖੀ ਵੀ ਬਹੁਤ ਹੈ ਤੇ ਸਾਧ ਸੰਗਤ ਦੀ ਟਹਿਲ ਨਹੀਂ ਕਰਦਾ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਾ ਭਾਈ ਬਾਲਾ ਦੁਖ ਪਾਪਾਂ ਦਾ ਧਰਮ ਹੈ ਗਿਆਨ ਤੋਂ ਬਿਨਾਂ ਸੁਖੀ ਕੋਈ ਨਹੀ ਬੇਸ਼ਕ ਏਸ ਨੂੰ ਦੇਖ ਤਾਂ ਬਾਲੇ ਉਸ ਖਤ੍ਰੀ ਕੋ ਰਾਮ ਰਾਮ ਕਰਕੇ ਬੈਠ ਕੇ ਪੁਛਿਆ ਹੇ ਸ਼ਾਹ ਜੀ ਆਪਦਾ ਵਪਾਰ ਭੀ ਚਲਦਾ ਹੈ ਤੇ ਨੌਕਰ ਆਗਿਆਕਾਰ ਹੈ ਏਸ ਵਾਸਤੇ ਸ਼ਾਹ ਜੀ ਪ੍ਰਮੇਸ਼ਰ ਨੇ ਸਭੀ ਕੁਛ ਤੁਮਾਰੇ ਕੋ ਬਖਸ਼ਿਆ ਹੈ ਆਪਦੇ ਸਮਾਨ ਸੁਖੀ ਕੋਈ ਨਹੀਂ ਤਾਂ ਵੋਹ ਸ਼ਾਹੂਕਾਰ ਉੱਠ ਕਰ ਤਿਆਰ ਹੋਇਆ ਸ੍ਰੀ ਗੁਰੂ ਜੀ ਪਾਸ ਆਇ ਬੈਠਾ ਅਤੇ ਹੱਥ ਜੋੜ ਕਰ ਕਹਿਣੇ ਲੱਗਾ ਹੇ ਸੰਤ ਜੀ ਆਪ ਦਾ ਸਾਧ ਆਖਦਾ ਹੈ ਕਿ ਤੁਮ ਸੁਖੀ ਹੋ ਪਰ ਹੇ ਸੰਤ ਜੀ ਮੇਰੇ ਨਾਲ ਦਾ ਤਾਂ ਕੋਈ ਸੰਸਾਰ ਵਿਚ ਦੁਖੀ ਨਾਹੀਂ ਕਿਉਂਕਿ ਮਹਾਰਾਜ ਜੀ ਮੇਰਾ ਮਨ ਆਪਣੀ ਇਸਤ੍ਰੀ ਨਾਲ ਬਹੁਤ ਮਿਲਿਆ ਹੋਇਆ ਸੀ ਅਤੇ ਵੋਹ ਇਸਤ੍ਰੀ ਸੁੰਦਰ ਵੀ ਬੜੀ ਸੀ ਰਾਤ ਦਿਨ ਇਕ ਪੱਲ ਮੈਨੂੰ ਨਹੀਂ ਸੀ ਭੁਲਦੀ ਸੋ ਮਹਾਰਾਜ ਜੀ ਵੋਹ ਇਸਤ੍ਰੀ ਅਜੇਹੀ ਬੀਮਾਰ ਹੋ ਗਈ ਹੈਸੀ ਕਿ ਮਰਨ ਪਰਯੰਤ ਹੋ ਗਈ ਤਾਂ ਅਖੀਰ ਦੇ ਵਖਤ ਮੈਂ ਉਸ ਵਲ ਦੇਖ ਕਰ ਰੋਇ ਪਿਆ ਤਾਂ ਵੋਹ ਲੱਗੀ ਕਹਿਣ ਤੂੰ ਕਿਉਂ ਰੋਂਦਾ ਹੈਂ ਮੈਂ ਆਖਿਆ ਬੰਦੀਏ ਰੱਬ ਦੀਏ ਤੇਰਾ ਮੇਰਾ ਸੰਜੋਗ ਹੱਛਾ ਬੀਤਿਆ ਸੀ ਹੁਣ ਤੂੰ ਮੈਨੂੰ ਪਿਛਾ ਦੇ ਚਲੀ ਵੋਹ ਬੋਲੀ ਪ੍ਰਮੇਸ਼ਰ ਦੇ ਪਿਆਰਿਆ ਤੈਨੂੰ ਕੀ ਦੁਖ ਹੈ ਤੇਰੇ ਪਾਸ ਪਦਾਰਥ ਬਹੁਤ ਹੈ ਹੋਰ ਸੰਬੰਧੀ ਭੀ ਬਹੁਤ ਹੈ ਤੂੰ ਤਾਂ ਹੋਰ ਵਿਆਹ ਕਰ ਲਿਆਵੇਂਗਾ ਮੇਰੇ ਨਾਲੋਂ ਚੰਗੀ ਜਾਂ ਮੰਦੀ ਆ ਜਾਵੇਗੀ ਕੁਛ ਦਿਨਾਂ ਤੋਂ ਬਾਅਦ ਮੈਂ ਭੁਲ ਜਾਵਾਂਗੀ ਤਾਂ ਸੱਚੇ ਪਾਤਸ਼ਾਹ ਜੀ ਉਸਦਾ ਏਹ ਸੁਖਨ ਮੈਨੂੰ ਅਜਿਹਾ ਲੱਗਾ ਜੈਸਾ ਕਿਸੇ ਨੂੰ ਪੱਛਾਂ ਤੇ ਨਿਮਕ ਲੱਗਦਾ ਹੈ ਤਾਂ ਸੰਤ ਜੀ ਮੈਂ ਮੋਹ ਦੇ ਵੱਸ ਹੋਇਆ ਉਸਤਰਾ ਲੈਕਰ ਅਪਨੀ ਇੰਦ੍ਰੀ ਕਟਕੇ ਸੁਟ ਦਿਤੀ ਤਾਂ ਸੰਤ ਜੀ ਈਸ਼੍ਵਰ ਦੀ ਕ੍ਰਿਪਾ ਨਾਲ ਇਸਤ੍ਰੀ ਹੱਛੀ ਹੋਇ ਗਈ ਅਤੇ ਬਹੁਤ ਕਸ਼ਟ ਪਾਇ ਕਰ ਮੈਂ ਰਾਜ਼ੀ ਹੋ ਗਿਆ ਹੇ ਸੰਤ ਜੀ ਹੁਣ ਵੁਹ ਇਸਤ੍ਰੀ ਮੇਰੇ ਦੇਖਤੇ ਹੀ ਹੋਰਨਾਂ ਪੁਰਸ਼ਾਂ ਨਾਲ ਭੋਗ ਕਰਦੀ ਹੈ ਅਤੇ ਮੈਂ ਦੇਖ ਕਰ ਦੁਖੀ

ਹਾਂ ਅਤੇ ਦਗਧ ਹੋਇ ਕਰ ਅਪਨੇ ਮਨ ਮੇਂ ਚੁਪ ਕਰ ਰਹਿੰਦਾ ਹਾਂ। ਹੇ ਪ੍ਰਮੇਸ਼ਰ ਦੇ ਪਿਆਰਿਓ ਮੇਰੇ ਜੇਹਾ ਤਾਂ ਸਾਰੀ ਸ੍ਰਿਸ਼ਟੀ ਮੇਂ ਦੁਖੀ ਕੋਈ ਨਹੀਂ ਤਾਂ ਗੁਰੂ ਨਾਨਕ ਜੀ ਕਿਹਾ ਸੁਣੋ ਸ਼ਾਹ ਜੀ ਦੁਖ ਸੁਖ ਤਾਂ ਪਿਛਲੇ ਕਰਮ ਦੇ ਅਨੁਸਾਰ ਹੈਨ ਕਿਉਂ ਜੋ ਪਾਪ ਥੀਂ ਦੁਖ ਹੁੰਦਾ ਹੈ ਤੇ ਪੁੰਨ ਥੀਂ ਸੁਖ ਪ੍ਰਾਪਤ ਹੁੰਦਾ ਹੈ ਅਤੇ ਸੁਣ ਭਾਈ ਈਸ਼ਵਰ ਥੀਂ ਆਦਿ ਲੈ ਕੇ ਜੋ ਜੀਵ ਪਾਪ ਪੁੰਨ ਕਰਦੇ ਹੈਂ ਤਿਸਦਾ ਫਲ ਜ਼ਰੂਰ ਭੋਗਣਾ ਪੜਤਾ ਹੈ ਸੋ ਭਾਈ ਅਗਿਆਨੀ ਤਾਂ ਮਾਤ ਲੋਕ ਮੇਂ ਦੁਖ ਸੁਖ ਭੋਗਦੇ ਹੈਨ ਅਤੇ ਗਿਆਨਵਾਨ ਤਾਂ ਦੁਖ ਕੋ ਅਤੇ ਸਰੀਰ ਕੋ ਸਭ ਕੋ ਅਨਿਤ ਹੀ ਜਾਨਤੇ ਹੈਨ ਤੇ ਪਰਮੇਸ਼ਰ ਕੋ ਸਤ ਜਾਨਤੇ ਹੈਨ ਆਪਨਾ ਮਿਤਰ ਸਮਝਤੇ ਹੈਂ ਹੇ ਸ਼ਾਹ ਜੀ ਦੁਖ ਸੁਖ ਤਾਂ ਏਸ ਸੰਸਾਰ ਉਤੇ ਸਭ ਨੇ ਭੋਗਿਆ ਹੈ ਜੈਸੇ ਕਿ ਇੰਦ੍ਰ ਨੇ ਹਜ਼ਾਰਾਂ ਜਗ ਕੀਤੇ ਤਾਂ ਦੇਵਤਿਆਂ ਦਾ ਰਾਜਾ ਭਯਾ ਅਤੇ ਹਜ਼ਾਰਾਂ ਹੀ ਅਪੱਛਰਾਂ ਭੋਗਨੇ ਕੋ ਮਿਲੀਆਂ ਤਾਂ ਇਕ ਦਿਨ ਵੋਹ ਇੰਦ੍ਰ ਗੋਤਮ ਰਿਖੀ ਕੇ ਘਰ ਵਿਖੇ ਇਸਤ੍ਰੀ ਪਾਸ ਵਿਸ਼ਾ ਭੋਗਣੇ ਆਇਆ ਤਾਂ ਗੋਤਮ ਨੂੰ ਖਬਰ ਹੋਈ ਤੇ ਗੋਤਮ ਨੇ ਸਰਾਪ ਦੀਆ ਕਿ ਹੇ ਦੁਸ਼ਟ ਤੂੰ ਇਕ ਭਗ ਦੇ ਵਾਸਤੇ ਆਇਆ ਹੈਂ ਜਾਹ ਤੇਰੇ ਸਰੀਰ ਮੇਂ ਸਹੰਸ ਭਗ ਹੋਇ ਜਾਵੇਗੀ ਸੋ ਇੰਦ੍ਰ ਜਲ ਮੇਂ ਜਾਇ ਕਰ ਰੁੰਨਾ॥ ੧॥ ਅਤੇ ਪਰਸ ਰਾਮ ਨੇ ਇਕੀਸ ਵਾਰ ਨਿਛੱਤਰਾਇਨ ਪ੍ਰਿਥਵੀ ਕੀਤੀ ਤੇ ਫੇਰ ਸ੍ਰੀ ਰਾਮ ਚੰਦਰ ਜੀ ਉਸ ਕਾ ਬਲ ਛੀਨ ਲੀਆ ਤਾਂ ਉਹ ਸਮੁੰਦਰ ਦੇ ਪਾਸ ਜਾਇ ਕਰ ਛੁਪਿਆ ਹੈ ਉਹ ਚਿਰੰਜੀਵ ਹੈ ਬ੍ਰਾਹਮਣਾਂ ਨੂੰ ਭਿਖਿਆ ਮੰਗਦੇ ਦੇਖ ਕੇ ਰੋਂਦਾ ਹੈ॥੨॥ ਰਾਜੇ ਰਾਜ ਛਡ ਕਰ ਅਤੀਤ ਹੋਏ ਤਾਂ ਭੀ ਉਹ ਰੁੰਨੇ॥ ੩॥ ਅਤੇ ਪਾਪ ਨੂੰ ਦਰਗਾਹ ਵਿਚ ਸਜਾਇ ਮਿਲਦੀ ਹੈ ਅਤੇ ਰਾਮ ਜੀ ਕੋ ਪਿਤਾ ਨੇ ਨਿਕਾਲ ਦਿਤਾ ਤੇ ਸੀਤਾ ਕੋ ਰਾਵਣ ਲੈ ਗਿਆ ਤੇ ਲਛਮਣ ਕੋ ਯੁਧ ਵਿਚ ਮੂਰਛਾ ਹੋਈ ਤਾਂ ਰਾਮ ਜੀ ਭੀ ਰੁੰਨੇ॥ ੪॥ਰਾਮ ਜੀ ਨੇ ਰਾਵਣ ਨੂੰ ਮਾਰਿਆ ਤੇ ਲੰਕਾ ਦਾ ਰਾਜ ਭਬੀਛਣ ਨੂੰ ਦਿਤਾ ਤੇ ਰਾਵਣ ਦਾ ਕੁਟੰਬ ਖੇਤ ਵਿਚ ਰੁਲਿਆ ਤਾਂ ਉਨ੍ਹਾਂ ਨੂੰ ਦੇਖ ਕਰ ਰਾਵਣ ਭੀ ਰੁੰਨਾ॥੫॥ ਪੰਜੇ ਪਾਂਡਵਾਂ ਦੁਰਯੋਧਨ ਨਾਲ ਜੂਆ ਖੇਡਿਆ ਤੇ ਬਾਰਾਂ ਵਰ੍ਹੇ ਬਨਵਾਸ ਭੋਗਿਆ ਫੇਰ ਬੈਰਾਗਨ ਰਾਜਾ ਦੇ ਹਜੂਰੀ ਜਾਇ ਬਨੇ ਅਤੇ ਦੇਖਿਆ ਦੁਰਯੋਧਨ ਨੇ ਪਾਂਡਵਾਂ ਦੀ ਦਰੋਪਤੀ ਕੋ ਨਗਨ ਕੀਨਾ ਪਾਂਡਵ ਭੀ ਰੁੰਨੇ। ਸੋ ਹੇ ਸ਼ਾਹੂਕਾਰ ਜੀ ਜੋ ਬੜੇ ਬੜੇ ਸ਼ੇਖ ਮਸਾਇਕ ਪੀਰ ਸੇ ਸਭ ਰੋਂਦੇ ਰਹੇ ਹੈਨ ਕਿਉਂਕਿ ਮਤ ਅੰਤ ਕਾਲ ਦੇ ਵਕਤ ਜਨਮ ਮਰਨ ਦਾ ਦੁਖ ਹੋਂਦਾ ਹੋਵੇ ਹੇ ਸ਼ਾਹ ਜੀ ਗੋਪੀ ਚੰਦ ਜੇਹੇ ਰਾਜੇ ਤੇ ਮਹਿਲ ਦੌਲਤ

ਰਾਣੀਆਂ ਛੱਡ ਕਰ ਫਕੀਰ ਹੋਏ ਤਾਂ ਫਿਰ ਘਰ ਘਰ ਭਿਖਿਆ ਮੰਗਦੇ ਫਿਰਦੇ ਹੈਨ ਬਿਨਾਂ ਪਰਮੇਸ਼ਰ ਦੇ ਨਾਮ ਸਿਵਾ ਕਿਸੇ ਦੀ ਗਤੀ ਨਹੀਂ ਹੋਈ ਤਾਂ ਸ੍ਰੀ ਗੁਰੂ ਜੀ ਦੇ ਬਚਨਾਂ ਕੋ ਸੁਣ ਕਰ ਉਹ ਧਨੀ ਸ੍ਰੀ ਬਾਬੇ ਜੀ ਦੇ ਚਰਨਾਂ ਪਰ ਢਹਿ ਪਿਆ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਸਾਸ ਸਾਸ ਵਾਹਿਗੁਰੂ ਜਪਿਆ ਕਰ ਤਾਂ ਤੇਰਾ ਜਨਮ ਮਰਨ ਕਟਿਆ ਜਾਵੇਗਾ ਅਤੇ ਉਸਦੀ ਇਸਤ੍ਰੀ ਕੋ ਕਹਿਆ ਹੇ ਪ੍ਰਮੇਸ਼ਰ ਦੀਏ ਪਿਆਰੀਏ ਜੋ ਇਸਤ੍ਰੀਆਂ ਬਿਗਾਨੇ ਪੁਰਖ ਭੋਗਦੀਆਂ ਹਨ ਸੋ ਉਨ੍ਹਾਂ ਕੋ ਅੰਧ ਘੋਰ ਨਰਕ ਮੇਂ ਸੁਟਦੇ ਹੈਨ ਅਰ ਤਪਦੇ ਥੰਮ੍ਹਾਂ ਸਾਥ ਲਗਾਈਦੀਆਂ ਹੈਨ ਤਾਂ ਉਸ ਇਸਤ੍ਰੀ ਪੁਰਖ ਦੋਹਾਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਹੱਥ ਜੋੜਕੇ ਅਰਜ਼ ਕੀਤੀ ਹੇ ਗਰੀਬ ਨਿਵਾਜ ਜੀ ਸਾਡਾ ਲੋਕ ਪਰਲੋਕ ਮੇਂ ਭਲਾ ਕਰੋ ਜੀ। ਸ੍ਰੀ ਗੁਰੂ ਨਾਨਕ ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਸਰਾਫ ਦੀ ਦੇਹ ਦਰੁਸਤ ਕਰ ਦਿਤੀ ਤਾਂ ਦੋਨੋਂ ਜਣੇ ਸ੍ਰੀ ਗੁਰੂ ਜੀ ਕੇ ਸਿਖ ਹੋਏ॥ ਉਹਨਾਂ ਪਰ ਖੁਸ਼ੀ ਕਰਕੇ ਸ੍ਰੀ ਗੁਰੂ ਜੀ ਉਸ ਦੇਸ ਥੀਂ ਚਲਦੇ ਰਹੇ॥ ੧੫੮॥

## *ਅਗੇ ਸਾਖੀ ਇਕ ਕੰਨਿਆਂ ਨਾਲ ਹੋਈ*

ਤਾਂ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਸਾਹਿਬ ਜੀ ! ਸ੍ਰੀ ਗੁਰੂ ਨਾਨਕ ਜੀ ਅਜੇਹੇ ਅਜੇਹੇ ਪਾਪੀਆਂ ਕਾ ਉਧਾਰ ਕਰਦੇ ਕਰਦੇ ਇਕ ਦਿਨ ਬੜੀ ਉਜਾੜ ਦੇ ਵਿਚ ਜਾਂਦੇ ਜਾਂਦੇ ਬੈਠ ਗਏ ਜਦ ਸਾਯੰ ਕਾਲ ਦਾ ਵਕਤ ਹੂਆ ਤਾਂ ਮੇਰੇ ਤਾਈਂ ਕਹਿਆ ਬਾਲਾ ਰਹਰਾਸਿ ਪੜ੍ਹ ਤਾਂ ਸਤਿਗੁਰੂ ਜੀ ਮੈਂ ਸ੍ਰੀ ਗੁਰੂ ਜੀ ਕਾ ਹੁਕਮ ਮੰਨ ਕੇ ਉਸ ਵੇਲੇ ਲੱਗਾ ਪੜ੍ਹਨ ਜਾਂ ਮੈਂ ਉੱਚੀ ਉੱਚੀ ਰਹਰਾਸਿ ਪੜ੍ਹੀ ਤਾਂ ਉਥੋਂ ਨਜ਼ਦੀਕ ਇਕ ਝੁਗੀ ਸੀ ਉਸ ਝੁਗੀ ਦੇ ਵਿਚੋਂ ਇਕ ਕੰਨਿਆਂ ਅਦਭੁਤ ਸੁੰਦਰ ਨਿਕਲ ਕੇ ਸ੍ਰੀ ਗੁਰੂ ਜੀ ਦੇ ਸਾਹਮਣੇ ਆਇ ਬੈਠੀ ਅਤੇ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਕੇ ਮੱਥਾ ਟੇਕਿਆ ਤੇ ਕਹਿਣ ਲਗੀ ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ ਤਾਂ ਸ੍ਰੀ ਗੁਰੂ ਜੀ ਨੇ ਉਸ ਕੋ ਕਿਹਾ ਅਸੀਂ ਅਤੀਤ ਫਕੀਰ ਹਾਂ ਅਤੇ ਰਾਤ ਗੁਜ਼ਾਰ ਕੇ ਚਲੇ ਜਾਵਾਂਗੇ ਤਾਂ ਉਹ ਕੰਨਿਆਂ ਸੁਣਦਿਆਂ ਸਾਰ ਉੱਠ ਕਰ ਇਕ ਛੁਰਾ ਪਕੜ ਕਰ ਝੁਗੀ ਵਿਚ ਜਾਇ ਵੜੀ ਅੰਦਰੋਂ ਇਕ ਕਤਲਾ ਮਾਸ ਲੈ ਆਈ ਉਸ ਮਾਸ ਕਉ ਤਕੜੀ ਵਿਚ ਰਖ ਕਰ ਤੋਲਿਆ ਤਾਂ ਦੋਇ ਸੇਰ ਹੂਆ ਤਾਂ ਉਸਨੇ ਇਕ ਸੇਰ ਆਪ ਰਖ ਲਿਆ ਤੇ ਇਕ ਸੇਰ ਮੇਰੇ ਤਾਈਂ ਦਿਤਾ ਤੇ ਮੈਂ ਕਿਹਾ ਗੁਰੂ ਜੀ ਇਹ ਕੰਨਿਆਂ ਮਾਸ ਦੇਤੀ ਹੈ ਤਾਂ ਪਤਿਤ ਪਾਵਨ ਸ੍ਰੀ ਗੁਰੂ ਨਾਨਕ ਜੀ ਕਹਿਣੇ ਲੱਗੇ

ਭਾਈ ਮਾਸ ਕਾ ਕੁਛ ਪਤਾ ਨਹੀਂ ਜੋ ਕਾਸ ਕਾ ਹੈ ਸੋ ਬਿਨ ਜਾਣੇ ਤਾਂ ਖਾਵਣਾ ਵਾਜਬ ਨਹੀਂ ਤਾਂ ਮੈਂ ਕੰਨਿਆਂ ਕੋ ਕਹਾ ਹੇ ਕੰਨਿਆਂ ਇਹ ਮਾਸ ਕਿਸਕਾ ਹੈ ਤਾਂ ਕੰਨਿਆਂ ਕਹਿਣ ਲੱਗੀ ਭਾਈ ਜੇਕਰ ਤੁਸੀਂ ਕਿਸੇ ਗੱਲੋਂ ਡਰਦੇ ਹੋ ਤਾਂ ਰਿੱਧਾ ਹੋਇਆ ਲੈ ਜਾਓ ਤੇ ਇਹ ਰਖ ਦੇਹੁ ਤਾਂ ਫੇਰ ਉਸ ਨੂੰ ਕਿਹਾ ਹੇ ਕੰਨਿਆਂ ਮਾਸ ਤਾਂ ਬਿਨਾਂ ਦੇਖੇ ਖਾਵਣਾ ਵਾਜਬ ਨਹੀਂ ਤਾਂ ਉਹ ਕੰਨਿਆਂ ਬੋਲੀ ਭਾਈ ਏਸ ਉਜਾੜ ਵਿਚ ਕੋਈ ਆਦਮੀ ਨਹੀਂ ਆਇਆ ਤੇ ਨਾ ਕੋਈ ਪਸ਼ੂ ਦੇਖਿਆ ਅਤੇ ਅੱਜ ਦੇਵ ਜੋਗ ਕਰਕੇ ਤੁਹਾਡਾ ਦਰਸ਼ਨ ਕੀਤਾ ਹੈ ਸੋ ਮੈਂ ਅਤੀਤ ਸਾਧ ਸਮਝਕੇ ਤੁਹਾਨੂੰ ਮਾਸ ਦਿਤਾ ਹੈ ਤੁਸੀਂ ਇਹ ਮੇਰਾ ਸਿਰੜ ਕਿਉਂ ਜ਼ਾਹਰ ਕਰਦੇ ਹੋ ਤਾਂ ਭਾਈ ਬਾਲੇ ਆਪਣੇ ਮਨ ਵਿਚ ਗਿਣਤੀ ਖਾਧੀ ਜੋ ਇਹ ਕੰਨਿਆਂ ਸਿਰੜ ਆਖਦੀ ਹੈ ਤਾਂ ਕੋਈ ਵਡਾ ਹੀ ਅਪਰਾਧ ਕਰਦੀ ਹੋਵੇਗੀ ਤਾਂ ਤੇ ਗੁਰੂ ਜੀ ਮੈਂ ਉਸਨੂੰ ਆਖਿਆ ਹੇ ਲੜਕੀ ਸਾਨੂੰ ਇਹ ਜ਼ਰੂਰ ਹੀ ਦਸ ਜੋ ਮਾਸ ਕਾਸਦਾ ਹੈ ਤਾਂ ਉਹ ਕੰਨਿਆਂ ਬੋਲੀ ਚਲ ਭਾਈ ਜੇ ਨਹੀਂ ਰਹਿੰਦਾ ਤਾਂ ਚਲਕੇ ਦੇਖ ਲੈ ਤਾਂ ਉਹ ਮੈਨੂੰ ਝੁਗੀ ਵਿਚ ਲੈ ਗਈ ਤਾਂ ਜਾਕਰ ਇਹ ਦੇਖਿਆ ਤਾਂ ਇਕ ਮੁਰਦਾ ਉਥੇ ਲਟਕਦਾ ਹੈ ਤਾਂ ਉਹ ਆਖਣ ਲੱਗੀ ਭਾਈ ਮੈਂ ਇਸਦਾ ਮਾਸ ਖਾਂਦੀ ਹਾਂ ਇਹ ਦੇਖਿਆ ਤਾਂ ਬਾਲਾ ਵਾਹਿਗੁਰੂ ਵਾਹਿਗੁਰੂ ਆਖ ਕੇ ਬਾਹਰ ਆਯਾ ਤੇ ਮਾਸ ਸੱਟ ਦਿਤੋਸੁ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਬਾਲੇ ਕਿਆ ਡਿਠੋ ਹਈ ਤਾਂ ਮੈਂ ਕਿਹਾ ਹੇ ਗਰੀਬ ਨਿਵਾਜ ਜੀ ਇਹ ਕੰਨਿਆਂ ਤਾਂ ਮਨੁੱਖ ਦਾ ਮਾਸ ਰਿੰਨ੍ਹ ਕੇ ਖਾਂਦੀ ਹੈ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਕਿਹਾ ਭਾਈ ਬਾਲਾ ਇਸ ਲੜਕੀ ਨੂੰ ਪੂਛ ਜੋ ਤੂੰ ਮੁਰਦੇ ਦਾ ਮਾਸ ਕਿਉਂ ਖਾਂਦੀ ਹੈਂ ਤੇਰੇ ਤਾਈਂ ਕੁਛ ਹੋਰ ਨਹੀਂ ਖਾਣੇ ਕੋ ਲਭਦਾ ਤੂੰ ਰਾਖਸ਼ਣੀ ਹੈਂ ਤਾਂ ਮੈਂ ਜਾਇ ਕਰ ਉਸ ਲੜਕੀ ਕੋ ਕਹਾ ਹੇ ਕੰਨਿਆਂ ਤੂੰ ਮੁਰਦੇ ਕਾ ਮਾਸ ਕਿਉਂ ਖਾਂਦੀ ਹੈਂ ਤੇਰੇ ਖਾਣ ਵਾਲੀ ਕੋਈ ਹੋਰ ਚੀਜ਼ ਨਾਹੀਂ ਲੜਕੀ ਬੋਲੀ ਭਾਈ ਤੇਰਾ ਨਾਉਂ ਕਿਆ ਹੈ ਤਾਂ ਮੈਂ ਕਹਾ ਹੇ ਲੜਕੀ ਮੇਰਾ ਨਾਮ ਬਾਲਾ ਹੈ ਤਾਂ ਉਹ ਕਹਿਣ ਲੱਗੀ ਬਾਲਾ ਤੂੰ ਮੇਰਾ ਪੜਦਾ ਕਿਉਂ ਜ਼ਾਹਰ ਕਰਦਾ ਹੈਂ ਤੇਰੇ ਹੱਥ ਕੀ ਆਵੇਗਾ ਤਾਂ ਮੈਂ ਉਸ ਲੜਕੀ ਕੋ ਕਹਾ ਹੇ ਕੰਨਿਆਂ ਇਹ ਪੜਦਾ ਸੰਤਾਂ ਪਾਸੋਂ ਨਹੀਂ ਲੁਕਾਈਦਾ ਤਾਂ ਉਹ ਆਖਣ ਲੱਗੀ ਸੁਣ ਭਾਈ ਏਹ ਜੋ ਹੈ ਸੋ ਮੇਰਾ ਪਿਤਾ ਹੈ ਜਦ ਮੈਂ ਇਸਦੇ ਘਰ ਜਨਮੀ ਤਾਂ ਇਹ ਮੇਰੇ ਨਾਲ ਬਹੁਤ ਪਿਆਰ ਕਰਦਾ ਸੀ ਬੜੇ ਸੁੰਦਰ ਖਾਣੇ ਤੇ ਬੜੇ ਸੁੰਦਰ ਕਪੜੇ ਪਹਿਨਾਵੇ ਤਾਂ ਮੈਂ ਅਤਿ ਸੁੰਦਰ ਸਰੂਪ ਵਾਲੀ ਹੋਈ ਜਾਂ ਏਸ ਨੇ ਦੇਖਿਆ ਕਿ ਹੁਣ ਇਹ ਸੋਲਾਂ ਬਰਸਾਂ ਦੀ ਹੋਈ ਤਾਂ ਇਕ ਖਤਰੇਟੇ ਪਾਸੋਂ ਬਹੁਤ

ਦਰਬ ਲੈ ਕੇ ਮੇਰੇ ਕੋ ਦੇ ਦੀਆ ਹੇ ਸੰਤ ਜੀ ਰਾਖਸ਼ ਇਹ ਹੂਆ ਕਿ ਮੈਂ ਹੋਈ ਜਿਸਨੇ ਮੇਰਾ ਜਿਊਂਦਿਆਂ ਮਾਸ ਵੇਚ ਖਾਧਾ ਤਾਂ ਤੇ ਏਸ ਦੇ ਸਵਾਸ ਪੂਰੇ ਹੋਏ ਅਤੇ ਧਰਮਰਾਜ ਜਮਦੂਤਾਂ ਕੋ ਹੁਕਮ ਦੀਆ ਭਾਈ ਉਸ ਦੁਸ਼ਟ ਕੋ ਲੈ ਆਵੋ ਤਾਂ ਭਾਈ ਉਹ ਜਮਦੂਤ ਇਸ ਨੂੰ ਲੈ ਗਏ ਧਰਮਰਾਜ ਨੇ ਕਹਾ ਇਸ ਪਾਪੀ ਕੋ ਮੇਰੇ ਮੱਥੇ ਨਾ ਲਾਵੋ ਜਲਦੀ ਕੁੰਭੀ ਨਰਕ ਵਿਚ ਪਾਓ ਤਾਂ ਜਮਦੂਤਾਂ ਨੇ ਏਨੂੰ ਕੁੰਭੀ ਨਰਕ ਮੇਂ ਪਾਇਆ ਤੇ ਖਤਰੇਟੇ ਨਾਲ ਮੇਰਾ ਸੰਜੋਗ ਹੂਆ ਤੇ ਮੇਰੇ ਘਰ ਈਸ਼ਵਰ ਦੀ ਕ੍ਰਿਪਾ ਸੇ ਸਤ ਲੜਕੇ ਜਨਮੇਂ ਤਾਂ ਇਕ ਕੰਨਿਆਂ ਭਈ ਜਦ ਉਹ ਕੰਨਿਆਂ ਹੋਈ ਮੇਰਾ ਭਰਤਾ ਕਹੇ ਤੂੰ ਕੰਨਿਆਂ ਮਾਰ ਦੇ ਤਾਂ ਮੈਂ ਆਖਿਆ ਮੈਂ ਨਹੀਂ ਮਾਰਦੀ ਤਾਂ ਮੇਰਾ ਭਰਤਾ ਕਹਿਣ ਲੱਗਾ ਜੇ ਤੂੰ ਨਾ ਮਾਰੇਂਗੀ ਤਾਂ ਤੇਰਾ ਮੇਰਾ ਸਨਬੰਧ ਨਹੀਂ ਸੰਤ ਜੀ ਮੈਂ ਆਪਣੀ ਪਤੀ ਦੇ ਕਹੇ ਕੰਨਿਆਂ ਮਾਰ ਦਈ ਤਾਂ ਤੇ ਸਮਾਂ ਪਾ ਕਰ ਮੇਰਾ ਅੰਤ ਭਯਾ ਜਮਦੂਤ ਮੇਰੇ ਤਾਈਂ ਧਰਮਰਾਜ ਕੇ ਸਾਹਮਣੇ ਲੈ ਗਏ ਤਾਂ ਧਰਮਰਾਜ ਨੇ ਕਿਹਾ ਹੇ ਪਾਪਨੀ ਤੈਨੇਂ ਬਿਨਾਂ ਅਪਰਾਧ ਕੰਨਿਆਂ ਮਾਰੀ ਹੈ ਤਾਂ ਤੂੰ ਕੰਨਿਆਂ ਹੋ ਕੇ ਮਾਤ ਲੋਕ ਵਿਚ ਉਦਿਆਨ ਮਹਿ ਰਹੋ ਤੇਰੇ ਕੋ ਪਿਤਾ ਕਾ ਮਾਸ ਖਾਣੇ ਕੋ ਮਿਲਸੀ ਸੋ ਮੈਂ ਕੰਨਿਆਂ ਦਾ ਜਨਮ ਲੀਆ ਹੈ ਤੇ ਪਿਤਾ ਨੇ ਜੋ ਮੇਰਾ ਦਰਬਲੀਆ ਥਾ ਉਸਕੇ ਬਦਲੇ ਇਸਕਾ ਮਾਸ ਖਾਤੀ ਹੂੰ ਕੋਈ ਕਦੀ ਭੁਲਾ ਚੁਕਾ ਮਨੁੱਖ ਆ ਜਾਵੇ ਤਾਂ ਦੇਖਤੀ ਹੂੰ ਨਹੀਂ ਤਾਂ ਉਦਿਆਨ ਵਿਚ ਮੇਰਾ ਵਾਸਾ ਹੈ ਬੜੀ ਦੁਖੀ ਹਾਂ ਤੇ ਸ੍ਰੀ ਗੁਰੂ ਜੀ ! ਮੈਂ ਹੱਥ ਜੋੜਕੇ ਸ੍ਰੀ ਗੁਰੂ ਨਾਨਕ ਜੀ ਅਗੇ ਮੱਥਾ ਟੇਕਿਆ ਤੇ ਮੁਖੋਂ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਏਸ ਕੰਨਿਆਂ ਦੀ ਬਿਪਤਾ ਕਟੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬਾਲਾ ਕੰਨਿਆਂ ਦਾ ਦਰਬ ਲੇਨਾਂ ਕੰਨਿਆਂ ਕੋ ਮਾਰਨਾ ਬੜੀ ਭਾਰੀ ਹਤਿਆ ਹੈ। ਪਰ ਤੇਰਾ ਕਹਿਆ ਮੰਨਣਾ ਭੀ ਜ਼ਰੂਰੀ ਹੈ। ਸੋ ਉਥੋਂ ਉੱਠ ਕਰ ਗੁਰੂ ਜੀ ਉਸ ਕੰਨਿਆਂ ਦੀ ਝੁਗੀ ਪਾਸ ਜਾਇ ਖੜੇ ਹੋਏ ਤਾਂ ਉਸ ਕੰਨਿਆਂ ਸ੍ਰੀ ਗੁਰੂ ਜੀ ਕੋ ਦੇਖ ਕਰ ਚਰਨਾਂ ਤੇ ਮੱਥਾ ਟੇਕਿਆ ਤੇ ਸ੍ਰੀ ਗੁਰੂ ਨਾਨਕ ਜੀ ਨੇ ਉਸ ਕੰਨਿਆਂ ਦੀ ਪਿੱਠ ਉੱਪਰ ਥਾਪੀ ਦਈ ਤਾਂ ਕੰਨਿਆਂ ਕੋ ਗੁਰਮਤ ਹੋਇ ਗਈ ਤੇ ਹਤਿਆ ਉਤਰ ਗਈ ਛਿੱਟਾ ਉਹ ਮੁਰਦੇ ਉੱਪਰ ਵੀ ਮਾਰਿਆ ਤੇ ਉਹ ਮੁਰਦਾ ਭੀ ਮੁਕਤ ਕੋ ਪ੍ਰਾਪਤ ਭਯਾ ਤਬ ਕੰਨਿਆਂ ਕਾ ਵੀ ਉਧਾਰ ਹੂਆ॥ ਇਹ ਸਾਖੀ ਸੁਣ ਕਰ ਸ੍ਰੀ ਗੁਰੂ ਅੰਗਦ ਜੀ ਬਦੇਹੀ ਹੋਇ ਗਏ ਅਠ ਪਹਿਰ ਸ੍ਰੀ ਗੁਰੂ ਜੀ ਨਿਜ ਸਰੂਪ ਵਿਖੇ ਲੀਣ ਰਹੇ ਹਾਂ ਮਹਾਰਾਜ ਆਪਣੀ ਬਿਰਤੀ ਤੋਂ ਨਵਿਰਤ ਹੋਏ ਤਾਂ ਕਿਹਾ ਭਾਈ ਬਾਲਾ ਧੰਨ ਤੂੰ ਹੈਂ ਤੇ ਸ੍ਰੀ ਗੁਰੂ ਨਾਨਕ ਜੀ ਧੰਨ

ਹੈਨ ਜਿਨ੍ਹਾਂ ਕੇ ਦਰਸ਼ਨ ਕਰਕੇ ਅਜੇਹੇ ਪਾਪੀ ਜੀਵ ਮੁਕਤੀ ਕੋ ਪ੍ਰਾਪਤ ਭਏ ਹਨ ਤਾਂ ਫੇਰ ਭਾਈ ਬਾਲਾ ਗੁਰੂ ਜੀ ਕਿਸ ਧਰਤੀ ਕੋ ਜਾਤੇ ਭਏ ਸੰਗਤ ਕੋ ਸੁਣਾਵੋ ਅਰ ਸਿਖਾਂ ਕਾ ਉਧਾਰ ਕਰੋ।

## ਸਾਖੀ ਸ਼ਜ਼ਾਦੇ ਨੂੰ ਖੁਰਮੇ ਸ਼ਹਿਰ ਲੈ ਜਾਣਾ

ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਫੇਰ ਉਸ ਕੰਨਿਆਂ ਕਾ ਉਧਾਰ ਕਰਕੇ ਮੇਰੇ ਕੋ ਕਹਿਤੇ ਭਏ ਚਲੋ ਬਾਲਾ ਅਸਾਂ ਤਾਂ ਮਰਦਾਨੇ ਦੇ ਪੁੱਤਰ ਨੂੰ ਏਥੇ ਲਿਆਇ ਵਸਾਵਣਾ ਹੈ ਮੈਂ ਆਖਿਆ ਚੱਲੋ ਗੁਰੂ ਜੀ ਜਿਵੇਂ ਆਪਦੀ ਰਜਾਇ ਤਾਂ ਗੁਰੂ ਜੀ ਕਿਹਾ ਬਾਲਾ ਸ਼ਜ਼ਾਦੇ ਨੂੰ ਖੁਰਮੇ ਸ਼ਹਿਰ ਦੀ ਮੰਜੀ ਤੇ ਬਹਾਵਣਾ ਹੈ ਤਾਂ ਮੈਂ ਆਖਿਆ ਗੁਰੂ ਜੀ ਸ਼ਜ਼ਾਦਾ ਤੇ ਤਲਵੰਡੀ ਹੋਵੇਗਾ ਤਾਂ ਸ੍ਰੀ ਗੁਰੂ ਜੀ ਕਿਹਾ ਬਾਲਾ ਅਖੀਂ ਮੀਟ ਤਾਂ ਮੈਂ ਅਖੀਂ ਮੀਟੀਆਂ ਜਾਂ ਖੋਲ੍ਹੀਆਂ ਤਾਂ ਤਲਵੰਡੀ ਦੇ ਬਾਹਰ ਚੰਦਰ ਭਾਨ ਦਾ ਖੂਹ ਹੈ ਉਸ ਉੱਪਰ ਜਾਇ ਬੈਠੇ ਉਹ ਖੂਹ ਗੁਰੂ ਜੀ ਮੇਰੇ ਪਿਤਾ ਦਾ ਹੈਸੀ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਬਾਲਾ ਰਾਇ ਬੁਲਾਰ ਤਾਂ ਚੱਲ ਗਿਆ ਹੈ ਜੇਕਰ ਅਸੀਂ ਗਏ ਤਾਂ ਸਾਨੂੰ ਕਾਲੂ ਲਾਲੂ ਚੰਬੜ ਪਉਸਨ ਤਾਂ ਤੇ ਤੂੰ ਚੁਪਾਤਾ ਹੀ ਜਾਕਰ ਸ਼ਜ਼ਾਦੇ ਕੋ ਸਦ ਲਿਆਓ ਤਾਂ ਹੇ ਗੁਰੂ ਜੀ ! ਮੈਂ ਚਾਰ ਘੜੀ ਰਾਤ ਗਈ ਸ਼ਜ਼ਾਦੇ ਕੋ ਬੁਲਾਵਨੇ ਚਲਿਆ ਤਾਂ ਗੁਰੂ ਜੀ ਨੇ ਕਹਿਆ ਹੋਰ ਕੋਈ ਸੁਣੇ ਨਾਹੀਂ ਬਾਲਾ ਉਨ੍ਹਾਂ ਦੇ ਘਰ ਦੇ ਬਾਹਰ ਜਾਹਿ ਖਲੋਤਾ ਅਤੇ ਸ਼ਜ਼ਾਦਾ ਆਪਣੇ ਘਰੋਂ ਬਾਹਰ ਨਿਕਲਿਆ ਤਾਂ ਕਿਆ ਦੇਖੇ ਜੋ ਬਾਲਾ ਖੜਾ ਹੈ ਜੋ ਨਾਨਕ ਤਪਾ ਦੇ ਨਾਲ ਥਾ ਤੇ ਏਨ੍ਹਾਂ ਦੇ ਨਾਲ ਹੀ ਮੇਰਾ ਪਿਤਾ ਆਹਾ ਇਹ ਸਿਵਾਣ ਕੇ ਸਜਾਦੇ ਨੇ ਬਾਲੇ ਦੇ ਚਰਨਾਂ ਉਤੇ ਮੱਥਾ ਟੇਕਿਆ ਤਾਂ ਸ੍ਰਜਾਦੇ ਕੋ ਦੇਖ ਕਰ ਬਾਲੇ ਕਿਹਾ ਕਰਤਾਰ ਤੇਰਾ ਭਲਾ ਕਰੇ ਤੇ ਕਿਹਾ ਸ਼ਜ਼ਾਦੇ ਤੈਨੂੰ ਨਾਨਕ ਤਪਾ ਸਦਦਾ ਹਈ ਤਾਂ ਸ਼ਜ਼ਾਦੇ ਕਿਹਾ ਜਜਮਾਨ ਮੇਰਾ ਬਾਪ ਕਿਥੇ ਹੈ ਤਾਂ ਆਖਿਆ ਤੇਰਾ ਬਾਪ ਗੁਰੂ ਨਾਨਕ ਜੀ ਦੇ ਪਾਸ ਹਈ ਤਾਂ ਸ਼ਜ਼ਾਦਾ ਕਰਮਾਂ ਦਾ ਬਲੀ ਆਹਾ ਸੋ ਉਸੇ ਵਕਤ ਮੇਰੇ ਨਾਲ ਤੁਰ ਪਿਆ ਤਾਂ ਸ਼ਜ਼ਾਦੇ ਗੁਰੂ ਨਾਨਕ ਜੀ ਅਗੇ ਆ ਮੱਥਾ ਟੇਕਿਆ ਤੇ ਪੁਛਿਆ ਜੀ ਮੇਰਾ ਬਾਪ ਕਿਥੇ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸ਼ਜ਼ਾਦੇ ਤੇਰਾ ਬਾਪ ਪਰਲੋਕ ਨੂੰ ਚਲਾ ਗਿਆ ਹੈ ਅਤੇ ਸਾਨੂੰ ਜੋਗ ਹੈ ਜੋ ਤੈਨੂੰ ਸਿਰੋਪਾਉ ਦੇਣਾ ਅਗੇ ਤੂੰ ਜੇਹੜਾ ਸਿਰੋਪਾਉ ਕਹੈਂ ਸੋ ਦੇਵੀਏ ਤਾਂ ਸ਼ਜ਼ਾਦੇ ਨੇ ਕਿਹਾ ਤਪਾ ਜੀ ਜੇਹੜਾ ਮੇਰੇ ਪਿਤਾ ਮਰਦਾਨੇ ਨੂੰ ਦਿਤਾ ਸੀ ਸਿਰੋਪਾਉ ਮੈਨੂੰ ਦੇਵੋ

ਜੀ ਤਾਂ ਗੁਰੂ ਜੀ ਨੇ ਕਹਿਆ ਸ਼ਜਾਦਾ ਮਰਦਾਨੇ ਤਾਂ ਸਾਨੂੰ ਕਹਿਆ ਹੈ ਸੀ ਕਿ ਮੈਨੂੰ ਸਾੜਨਾ ਸੋ ਅਸਾਂ ਉਸਨੂੰ ਸਾੜਿਆ ਹੈ ਜੇਕਰ ਕਦੀ ਤੂੰ ਭੀ ਉਥੇ ਚਲ ਰਹੇਂ ਤਾਂ ਉਸੇ ਵਰਗਾ ਹੀ ਹੋਇ ਜਾਵੇਂਗਾ ਤਾ ਸ਼ਜਾਦੇ ਕਿਹਾ ਹੇ ਤਪਾ ਜੀ ! ਜੇਕਰ ਕਦੀ ਮੈਨੂੰ ਬਾਬੇ ਦੇ ਅਸਥਾਨ ਉੱਪਰ ਲੈ ਚਲੋਗੇ ਤਾਂ ਮੇਰੇ ਉੱਪਰ ਕਰਤਾਰ ਭੀ ਮੇਹਰਬਾਨੀ ਕਰੇਗਾ ਤਾਂ ਸ੍ਰੀ ਗੁਰੂ ਜੀ ਕਹਿਆ ਚਲੋ ਭਾਈ ਬਾਲਾ ਅਸੀਂ ਸ਼ਜਾਦੇ ਕੋ ਲੈ ਚਲੀਏ ਤਾਂ ਮੈਂ ਆਖਿਆ ਜੀ ਚਲੋ ਗੁਰੂ ਜ਼ੀ ਜਿਵੇਂ ਤੁਸਾਡੀ ਰਜਾਇ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਨਾਲ ਸ਼ਜਾਦਾ ਮਿਰਾਸੀ ਤੇ ਮੈਂ ਤਿੰਨੇ ਤੁਰ ਪਏ ਤਾਂ ਪਹਿਲੋਂ ਲਾਹੌਰ ਆਏ ਤੇ ਕਸਾਈ ਪੂਰੇ ਦੇ ਪਾਸ ਗੁਰੂ ਜੀ ਆ ਖਲੋਤੇ ਤਾਂ ਉਥੋਂ ਸਵਾ ਪਹਿਰ ਦਿਨ ਚੜ੍ਹੇ ਤੀਕਰ ਲਾਹੌਰ ਵਿਚ ਗਊ ਬਧ ਹੁੰਦਾ ਸੀ ਗੁਰੂ ਨਾਨਕ ਜੀ ਇਹ ਸਲੋਕ ਉਚਾਰਿਆ। ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥ ਤਾਂ ਫੇਰ ਸ੍ਰੀ ਗੁਰੂ ਜੀ ਕਿਹਾ ਭਾਈ ਅਸੀਂ ਤਾਂ ਲਊ ਦੀ ਨਗਰੀ ਜਾਣਕੇ ਆਏ ਸਾਂ ਸੋ ਮਲੇਛ ਚੋਰ ਕਰਕੇ ਸਵਾ ਪਹਿਰ ਤੱਕ ਕਹਿਰ ਵਰਤਦਾ ਹੈ ਅਸੀਂ ਦਸਵਾਂ ਜਾਮਾਂ ਪਹਿਰਕੇ ਤੁਰਕਾਂ ਦਾ ਨਾਸ ਕਰਾਂਗੇ ਤੇ ਧਰਮ ਦਾ ਰਾਜ ਹੋਵੇਗਾ ਤਾਂ ਹੁਣ ਚਲੋ ਭਾਈ ਬਾਲਾ ਸ਼ਹਿਰ ਦੇ ਬਾਹਰ ਚਲ ਰਹੀਏ ਤਾਂ ਰਾਤ ਗੁਰੂ ਜੀ ਸ਼ਾਹਦਰੇ ਰਹੇ ਤੇ ਫੇਰ ਸਿਆਲਕੋਟ ਬੇਰੀ ਦੇ ਹੇਠ ਜਾਇ ਰਹੇ ਉਥੇ ਬੈਠ ਕਰ ਸ੍ਰੀ ਗੁਰੂ ਜੀ ਸਜ਼ਾਦੇ ਨੂੰ ਦੁਇ ਪੈਸੇ ਦੇ ਕੇ ਸ਼ਹਿਰ ਭੇਜਿਆ ਕਿਹਾ ਸ਼ਜਾਦਾ ਇਹਨਾਂ ਪੈਸਿਆਂ ਦਾ ਝੂਠ ਸੱਚ ਲੈ ਆਓ ਤਾਂ ਸ਼ਜਾਦਾ ਪੈਸੇ ਲੈ ਕੇ ਸ਼ਹਿਰ ਗਿਆ ਸਾਰੇ ਫਿਰਿਆ ਉਸ ਨੂੰ ਕਿਸੇ ਨਾ ਦਿਤਾ ਤਾਂ ਇਕ ਬਜ਼ਾਰ ਵਿਚ ਮੂਲਾ ਨਾਮੀ ਹਟਵਾਣੀਆਂ ਸੀ ਉਸ ਨੇ ਕਿਹਾ ਭਾਈ ਤੂੰ ਕੀ ਲੈਣਾ ਹੈ ਤਾਂ ਸ਼ਜਾਦੇ ਕਿਹਾ ਜੀ ਮੇਰਾ ਗੁਰੂ ਸੱਚ ਤੇ ਝੂਠ ਮੰਗਦਾ ਹੈ ਤਾਂ ਉਹ ਖੱਤਰੀ ਰੋਜ਼ ਰਾਤ ਨੂੰ ਧਰਮਸਾਲਾ ਜਾਂਦਾ ਹੁੰਦਾ ਸੀ ਤਾਂ ਉਸ ਕਿਹਾ ਭਾਈ ਜੀਉਣਾ ਝੂਠ ਤੇ ਮਰਨਾ ਸੱਚ ਏਹ ਤੂੰ ਜਾਇ ਕਰ ਕਹੁ ਤਾਂ ਸ਼ਜਾਦੇ ਪੈਸੇ ਉਸ ਨੂੰ ਦਿਤੇ ਤੇ ਇਹ ਬਾਣੀਏਂ ਪਾਸੋਂ ਲਿਖਾਇ ਲਿਆ ਤੇ ਗੁਰੂ ਜੀ ਕੋ ਜਾਇ ਕਿਹਾ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਚਲੋ ਉਸਦਾ ਦਰਸ਼ਨ ਕਰੀਏ ਤਾਂ ਗੁਰੂ ਜੀ ਉਸ ਹੱਟੀ ਉੱਪਰ ਜਾਇ ਬੈਠੇ ਤੇ ਉਸ ਮੂਲੇ ਕੋ ਪੁਛਿਆ ਭਾਈ ਤੂੰ ਮਰਨਾ ਸੱਚ ਕਿਥੋਂ ਸੁਣਿਆਂ ਹੈ ਉਸਨੇ ਕਿਹਾ ਸੰਤ ਜੀ ਆਪ ਦੀ ਕ੍ਰਿਪਾ ਕਰਕੇ ਜਾਣ ਲਵਾਂਗਾ ਤਾਂ ਬਚਨ ਹੋਇਆ ਭਾਈ ਸਾਡੇ ਨਾਲ ਚਲੇਂਗਾ ਤਾਂ ਤੈਨੂੰ ਸੱਚ ਝੂਠ ਦ੍ਰਿੜਾਇ ਲਿਆਵਾਂਗੇ ਤਾਂ ਮੂਲੇ ਹੱਟ ਲੁਟਾਇ ਦਿਤੀ ਅਤੇ ਸ੍ਰੀ ਗੁਰੂ ਜੀ ਨਾਲ ਤੁਰ ਪਿਆ ਤਾਂ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਤਿਲੰਬੇ ਸ਼ਹਿਰ ਦੇ ਬਾਹਰ ਜਾਇ ਬੈਠੇ ਅਗੇ ਉਥੇ ਇਕ ਸੱਜਣ

ਨਾਮੀ ਵੈਸ਼ਨੋਂ ਰਹਿੰਦਾ ਸੀ ਬੜੀ ਪਵਿਤਰ ਰਹਿਣੀ ਰਖਦਾ ਸੀ ਭਗਤ ਮਲੂਮ ਦੇਵੇ ਜਦ ਉਥੇ ਗੁਰੂ ਜੀ ਬੈਠੇ ਤਾਂ ਗੁਰੂ ਜੀ ਕਿਹਾ ਸ਼ਜਾਦਾ ਜਾਹ ਸ਼ਹਿਰ ਦੀ ਸੈਲ ਕਰ ਪਰ ਡਰੀਂ ਨਹੀਂ ਤਾਂ ਸ਼ਜਾਦੇ ਆਖਿਆ ਗੁਰੂ ਜੀ ਮੈਨੂੰ ਡਰ ਆਪਦੇ ਹੁੰਦਿਆ ਕਿਸਦਾ ਹੈ ਏਹ ਬਾਤ ਸ਼ਜਾਦਾ ਕਹਿ ਕਰ ਸ਼ਹਿਰ ਦੇ ਵਿਚ ਜਾਇ ਵੜਿਆ ਤਾਂ ਇਕ ਸੱਜਣ ਨਾਮੀ ਠੱਗ ਬੈਠਾ ਹੈ ਤੇ ਸ਼ਜਾਦੇ ਨੇ ਜਾ ਕੇ ਰਾਮ ਰਾਮ ਕਰੀ ਤਾਂ ਸੱਜਣ ਦੇਖਿਆ ਸ਼ਜਾਦੇ ਦੇ ਕਪੜੇ ਚੰਗੇ ਹੈਨ ਤਾਂ ਸੱਜਣ ਨੇ ਕਿਹਾ ਆਓ ਭਾਈ ਸਤਿਨਾਮ ਬੈਠੀਏ ਜੀ ਸੱਜਣ ਨੇ ਕਿਹਾ ਭਾਈ ਕਿਥੋਂ ਆਇਆ ਹੈਂ ਅਤੇ ਕੌਣ ਹੁੰਦਾ ਹੈਂ ਤੇਰੇ ਨਾਲ ਕੋਈ ਹੋਰ ਹੈ ਕਿ ਅਕੇਲਾ ਹੀ ਹੈਂ ਤਾਂ ਸ਼ਜਾਦੇ ਆਖਿਆ ਜੀ ਪਰਦੇਸੀ ਹਾਂ ਤਲਵੰਡੀਓਂ ਆਇਆ ਹਾਂ ਤੇ ਮਿਰਾਸੀ ਹਾਂ ਨਾਨਕ ਤਪੇ ਦਾ, ਉਹ ਭੀ ਮੇਰੇ ਨਾਲ ਹੈਨ ਤਾਂ ਸੱਜਣ ਨੇ ਕਿਹਾ ਉਹ ਕੌਣ ਹੈ ਤਾਂ ਸ਼ਜਾਦੇ ਕਹਿਆ ਉਹ ਵਡਾ ਅਵਤਾਰੀ ਜੀਵ ਹੈ ਤੁਸਾਂ ਥੀਂ ਚੰਗਾ ਹੈ ਤਾਂ ਸੱਜਣ ਨੇ ਆਪਣੇ ਆਦਮੀਆਂ ਨੂੰ ਆਖਿਆ ਭਾਈ ਇਹ ਵਡੇ ਆਦਮੀਆਂ ਦਾ ਮਿਰਾਸੀ ਹੈ ਇਸ ਦੀ ਖਾਤਰ ਅੱਛੀ ਤਰ੍ਹਾਂ ਕਰਨੀ ਤੇ ਰਸੋਈ ਬਹੁਤ ਅੱਛੀ ਖਿਲਾਵਣੀ ਫਿਰ ਕਹਿਆ ਜਾਹ ਸ਼ਜਾਦਾ ਇਹਨਾਂ ਦੇ ਨਾਲ ਜਾਹ ਸ਼ਜਾਦਾ ਅੰਦਰ ਵੜਿਆ ਤਾਂ ਉਹਨਾਂ ਸ਼ਜਾਦੇ ਦੀਆਂ ਮੁਸ਼ਕਾਂ ਬੰਨ੍ਹ ਲਈਆਂ ਤੇ ਕਪੜੇ ਉਤਾਰ ਲਏ ਅਤੇ ਆਖਿਓ ਨੇ ਭਾਈ ਹੋਰ ਕੁਛ ਵੀ ਹਈ ਤਾਂ ਸਾਨੂੰ ਦਸ ਦੇਹ ਤਾਂ ਸ਼ਜਾਦੇ ਨੇ ਮਨ ਵਿਚ ਸ੍ਰੀ ਗੁਰੂ ਨਾਨਕ ਜੀ ਕੋ ਯਾਦ ਕੀਤਾ ਤੇ ਕਹਿਆ ਹੇ ਪਿਤਾ ਜੀ ਅੱਛੀ ਜਗ੍ਹਾ ਭੇਜਿਆ ਹੈ ਮੈਂ ਕੁਥਾਏਂ ਫਸਿਆ ਹਾਂ ਮੇਰੀ ਸਹਾਇਤਾ ਕਰਨਾ ਜੀ ਇਤਨੇ ਮੇਂ ਸ੍ਰੀ ਗੁਰੂ ਸਰਬ ਘਟਾਂ ਕੇ ਜਾਨਣਹਾਰ ਕਹਿਣੇ ਲੱਗੇ ਚਲ ਭਾਈ ਬਾਲਾ ਸ਼ਜਾਦੇ ਦੀ ਖਬਰ ਲਈਏ ਜੋ ਮਰਦਾਨੇ ਦੀ ਤਰ੍ਹਾਂ ਇਹ ਭੀ ਬੱਧਾ ਬੈਠਾ ਹੈ ਇਹ ਆਖਦੇ ਹੀ ਸੱਜਣ ਦੇ ਘਰ ਤੁਰਤ ਜਾਇ ਪਹੁੰਚੇ ਅਗੇ ਸੱਜਣ ਬੜਾ ਵੈਸ਼ਨੋ ਧਰਮੀ ਬਣੀ ਬੈਠਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਸੱਜਣ ਏਥੇ ਸਾਡਾ ਮਿਰਾਸੀ ਆਇਆ ਸੀ ਤਾਂ ਸੱਜਣ ਬੋਲਿਆ ਸੰਤ ਜੀ ਮੈਂ ਤੁਹਾਡੇ ਪਾਸੋਂ ਕਿਉਂ ਮੁਕਰਨਾ ਹੈ ਤੁਸੀਂ ਤਾਂ ਅਤੀਤ ਫਕੀਰ ਨਜ਼ਰ ਆਉਂਦੇ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਸ਼ਜਾਦੇ ਨੂੰ ਅੰਦਰੋਂ ਕੱਢ ਲਿਆਓ ਤਾਂ ਫੇਰ ਗੁਰੂ ਜੀ ਮੈਂ ਅਵਾਜ਼ ਮਾਰੀ ਤੇ ਸ਼ਜਾਦੇ ਆਖਿਆ ਜਜਮਾਨ ਅੱਛੀ ਜਗ੍ਹਾ ਭੇਜਿਆ ਹੈ ਇਹਨਾਂ ਨੇ ਮੇਰੇ ਕਪੜੇ ਵੀ ਲਾਹ ਕਰ ਬੰਨ੍ਹਕੇ ਬਹਾਇਆ ਹੈ ਮੈਂ ਕਹਿਆ ਚਲ ਸ਼ਜਾਦਾ ਗੁਰੂ ਨਾਨਕ ਜੀ ਸਦਦੇ ਹੈਂ ਤੇ ਕਪੜੇ ਵੀ ਤੈਨੂੰ ਦੇ ਦੇਵਾਂਗੇ ਅਤੇ ਜਿਨ੍ਹਾਂ ਸ਼ਜਾਦੇ ਨੂੰ ਬੱਧਾ ਸੀ ਸੋ ਸ਼ਰਮਿੰਦੇ ਹੋ ਕੇ ਕਹਿਣ ਲੱਗੇ ਇਹ ਤਾਂ ਇਥੇ ਏਹੋ

ਜਿਹਾ ਆਇਆ ਸੀ ਤਾਂ ਬਾਲੇ ਕਹਿਆ ਚਲ ਸ਼ਜਾਦਾ ਆਪੇ ਹੀ ਕਪੜੇ ਪਹੁੰਚ ਜਾਵੇਂਗੇ ਤਾਂ ਸ਼ਜਾਦੇ ਨੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਕਹਿਓਸੁ ਗੁਰੂ ਜੀ ਏਹ ਭਲਾ ਸੱਜਣ ਹੈ ਭਗਤ ਹੈ ਸ਼ਕਲ ਵੈਸ਼ਨੋਂ ਦੀ ਕਰਤੂਤ ਠੱਗਾਂ ਦੀ ਰਸੋਈ ਪਾਵਨੇ ਕੋ ਅੰਦਰ ਸੱਦਿਆ ਤੇ ਕਪੜੇ ਲਾਹਕੇ ਮੁਸ਼ਕਾਂ ਬੰਨ੍ਹ ਛੱਡੀਆਂ ਏਹ ਭਲਾ ਸੱਜਣ ਹੈ ਨਿਰਾ ਹੀ ਠਗ ਹੈ ਤਾਂ ਗੁਰੂ ਜੀ ਕਹਿਆ ਸੱਜਣਾ ਇਹ ਕੀ ਕੰਮ ਕਰਦਾ ਹੈਂ ਤਾਂ ਸੱਜਣ ਸ਼ਰਮਿੰਦਾ ਹੋਇ ਗਿਆ ਤਾਂ ਗੁਰੂ ਜੀ ਸ਼ਬਦ ਉਚਾਰਿਆ-

ਸੂਹੀ ਮਹਲਾ ੧ ਘਰੁ ੬ ੧ਓ ਸਤਿਗੁਰ ਪ੍ਰਸਾਦਿ॥

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ ੧॥ ਸਜਣ ਸੇਈ ਨਾਲਿ ਮੈ ਚਲਦਿਆ ਨਾਲ ਚਲੰਨਿ੍॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥ ੧॥ ਰਹਾਉ॥ ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥ ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ॥ ੨॥ ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍॥ ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ੍॥ ੩॥ ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍॥ ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍॥੪॥ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥ ੫॥ ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥੬॥੧॥ ਜਾਂ ਇਹ ਸ਼ਬਦ ਸ੍ਰੀ ਗੁਰੂ ਜੀ ਉਚਾਰਿਆ ਤਾਂ ਸੱਜਣ ਸ੍ਰੀ ਗੁਰੂ ਨਾਨਕ ਜੀ ਦੇ ਅਗੇ ਪੈਰਾਂ ਉੱਪਰ ਢਹਿ ਪਿਆ ਤੇ ਆਖਿਓਸੁ ਗੁਰੂ ਜੀ ਮੇਰੇ ਉੱਪਰ ਮਿਹਰਬਾਨੀ ਕਰੋ ਜੀ ਅਗੇ ਮੈਂ ਬੜੇ ਪਾਪ ਕੀਤੇ ਹੈਨ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਸੱਜਣਾ ਇਹ ਕੰਮ ਤੂੰ ਛਡੇਂਗਾ ਤਾਂ ਤੈਨੂੰ ਕਰਤਾਰ ਬਖਸ਼ੇਗਾ ਅਤੇ ਭਾਈ ਏਹੋ ਈ ਮਿਰਾਸੀ ਜੋ ਹਈ ਸੋ ਇਸ ਨੂੰ ਤੂੰ ਗੁਰੂ ਕਰਕੇ ਮੰਨੇਗਾ ਤਾਂ ਤੇਰੀ ਭੁਲ ਮਾਫ ਹੋਵੇਗੀ ਤਾਂ ਸੱਜਣ ਨੇ ਹੱਥ ਜੋੜ ਕਰ ਗਲ ਵਿਚ ਪੱਲਾ ਪਾਇਆ ਤੇ ਕਹਿਓਸੁ ਮੈਨੂੰ ਮਾਫ ਕਰੋ ਜੀ ਜਿਸ ਤਰ੍ਹਾਂ ਆਪ ਕਹੋਗੇ ਮੈਂ ਉਸੇ ਤਰ੍ਹਾਂ ਮੰਨਾਂਗਾ ਜੀ ਅਗੇ ਗੁਰੂ ਜੀ ਮੈਂ ਬਹੁਤ ਹੀ ਅਪਰਾਧ ਕੀਤੇ ਹੈਨ ਅਤੇ ਆਪਣਾ ਮੇਰੇ ਤਾਈਂ ਦਾਸ ਕਰੋ ਜੀ ਸ੍ਰੀ ਗੁਰੂ ਜੀ ਕਿਹਾ ਸੱਜਣਾ ਪਿਛੇ ਤੈਨੇ ਜੋ ਕੁਕਰਮ ਕੀਤੇ ਹੈਨ ਸੋ ਤਾਂ ਅਸੀਂ ਤੈਨੂੰ ਬਖਸ਼ਾਇ ਦਿਆਂਗੇ ਪਰ ਅਗੇ ਤੋਂ ਇਨ੍ਹਾਂ ਕਰਮਾਂ ਥੀਂ ਬਾਜ ਹੋਇ ਜਾਵੀਂ ਅਤੇ ਕੋਈ ਮੁਸਾਫਰ ਆਵੇ ਨੰਗਾ ਹੋਵੇ ਭੁਖਾ ਹੋਵੇ ਉਸ ਦੀ ਖਾਤਰ ਜਹਾਂ ਤਕ ਹੋ ਸਕੇ ਭਲਾ ਕਰਨਾ

ਤਾਂ ਸੱਜਣ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਸੱਚੇ ਪਾਤਸ਼ਾਹ ਜੀ ਮੈਂ ਭੁਲਾ ਜੀ ਜਿਵੇਂ ਕਹੋ ਸੋ ਮਨਜ਼ੂਰ ਹੈ ਜੀ ਤਾਂ ਗੁਰੂ ਜੀ ਸੱਜਣ ਨੂੰ ਸਿੱਖ ਕੀਤਾ ਨਾਮ ਦਾਨ ਬਖਸ਼ਿਆ ਤੇ ਸ੍ਰੀ ਗੁਰੂ ਜੀ ਸੱਜਣ ਨੂੰ ਨਿਵਾਜਕੇ ਤੇ ਸ਼ਜਾਦੇ ਕੋ ਨਾਲ ਲੈ ਕੇ ਖੁਰਮੇ ਸ਼ਹਿਰ ਵਿਚ ਆਇ ਪ੍ਰਾਪਤ ਹੂਏ ਅਤੇ ਕਹਿਓ ਨੇ ਸ਼ਜਾਦਾ ਏਹ ਤੁਮਾਰੇ ਬਾਪ ਮਰਦਾਨੇ ਦੀ ਸਮਾਧ ਹੈ ਤਾਂ ਸ਼ਜਾਦੇ ਓਥੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਕਹਾ ਸ਼ਜਾਦਾ ਤੂੰ ਏਥੇ ਹੀ ਆਇ ਰਹੋ ਸ਼ਜਾਦਾ ਮਰਦਾਨਾ ਸਾਡਾ ਯਾਰ ਆਹਾ ਤਾਂ ਸ਼ਜਾਦੇ ਕਹਾ ਤਪਾ ਜੀ ਟੱਬਰ ਉਥੇ ਰਹੇ ਕਿ ਏਥੇ ਲੈ ਆਵਾਂ ਤਾਂ ਸ੍ਰੀ ਗੁਰੂ ਜੀ ਕਹਾ ਸ਼ਜਾਦਾ ਮਰਦਾਨੇ ਦੀ ਥਾਂ ਤੇਰੀ ਮੰਜੀ ਏਥੇ ਹੀ ਹੋਵੇਗੀ ਹੁਣ ਤੂੰ ਟੱਬਰ ਵੀ ਲੈ ਆਵੀਂ ਤਾਂ ਸ਼ਜਾਦੇ ਕਹਾ ਸ੍ਰੀ ਗੁਰੂ ਜੀ ਤੁਸੀਂ ਹੁਣ ਕਿਧਰ ਨੂੰ ਜਾਵੋਗੇ ਅਤੇ ਮੈਂ ਕਿਸਦੇ ਅਧਾਰ ਰਹਾਂਗਾ ਜੀ ਤਾਂ ਗੁਰੂ ਜੀ ਕਹਾ ਸ਼ਜਾਦੇ ਤੂੰ ਸਾਨੂੰ ਜਿਸ ਵੇਲੇ ਯਾਦ ਕਰੇਂਗਾ ਉਸੀ ਵਕਤ ਅਸੀਂ ਤੇਰੇ ਪਾਸ ਹਾਜ਼ਰ ਹੋਵਾਂਗੇ ਤੂੰ ਸਤ ਪ੍ਰਤੀਤ ਰਖੀਂ ਤਾਂ ਸ਼ਜਾਦੇ ਕਹਾ ਤਪਾ ਜੀ ਮੈਨੂੰ ਆਪ ਦੇ ਚਰਨਾਂ ਪਰ ਸਤ ਪ੍ਰਤੀਤ ਹੈ ਤਾਂ ਸ਼ਜਾਦਾ ਆਪਣੇ ਟੱਬਰ ਕੋ ਲੈਕਰ ਖੁਰਮੇ ਸ਼ਹਿਰ ਜਾ ਰਿਹਾ ਤੇ ਸ੍ਰੀ ਗੁਰੂ ਜੀ ਸ਼ਜਾਦੇ ਉੱਪਰ ਖੁਸ਼ੀ ਕਰਕੇ ਉਥੋਂ ਕੰਧਾਰ ਕੋ ਗਏ॥ ਬੋਲੋ ਭਾਈ ਜੀ ਵਾਹਿਗੁਰੂ ॥੧੫੯॥

## ਅਗੇ ਸਾਖੀ ਫਕੀਰਾਂ ਨਾਲ ਹੋਈ

ਤਾਂ ਭਾਈ ਬਾਲਾ ਕਹੇ ਹੇ ਸ੍ਰੀ ਗੁਰੂ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਕੰਧਾਰ ਵਿਚ ਯਾਰ ਅਲੀ ਪਾਸ ਜਾਇ ਪਹੁੰਚੇ ਤਾਂ ਅਗੇ ਇਕ ਮੁਗਲ ਫਕੀਰ ਆਹਾ ਉਸ ਨਾਲ ਗੁਰੂ ਜੀ ਕੀ ਭੇਟ ਭਈ ਤਾਂ ਉਸਨੇ ਕਹਾ ਤੁਮਾਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਾ ਨਾਨਕ ਨਿਰੰਕਾਰੀ ਫੇਰ ਮੁਗਲ ਨੇ ਕਹਾ ਤੁਮਾਰਾ ਪੀਰ ਕੌਣ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਾ ਪੀਰ ਸਾਡਾ ਇਕ ਖੁਦਾ ਹੀ ਹੈ ਤੇ ਮੁਰਸ਼ਦ ਵੀ ਉਹੀ ਹੈ ਜਿਸ ਦੇ ਕੁਲ ਮੁਰੀਦ ਹਨ ਤੇ ਅਸੀਂ ਵੀ ਉਸੇ ਖੁਦਾਇ ਸੱਚੇ ਦੇ ਮੁਰੀਦ ਹਾਂ ਤੇ ਫਕੀਰ ਨਿਗਾਹ ਵਾਲਾ ਭੀ ਉਹੀ ਹੈ ਜਿਸ ਦੀ ਨਿਗਾਹ ਥੀਂ ਦੂਜਾ ਭਾਵ ਦੂਰ ਹੋਇ ਜਾਵੇ ਤੇ ਜਹਾਂ ਕਹਾਂ ਖੁਦਾਇ ਹੈ ਹਾਜ਼ਰ ਨਾਜ਼ਰ ਜਾਣੇ ਇਹ ਬਾਤ ਸੁਣਕੇ ਮੁਗਲ ਸ੍ਰੀ ਗੁਰੂ ਜੀ ਦੀ ਚਰਨੀ ਢਹਿ ਪਿਆ ਤੇ ਸ੍ਰੀ ਗੁਰੂ ਜੀ ਦਾ ਮੁਰੀਦ ਹੋਯਾ ਤੇ ਇਕ ਸ਼ੇਖ ਸ਼ਰਫ ਪਠਾਨ ਦੱਖਣ ਦੀ ਧਰਤੀ ਦਾ ਹੈਸੀ ਬਿਦਰ ਸ਼ਹਿਰ ਦਾ ਆਹਾ ਸੋ ਉਸ ਪਠਾਨ ਦਾ ਯਾਰ ਆਹਾ ਤੇ ਉਹ ਪਠਾਣ ਉਸ ਨਾਲ ਪਰਚਣ ਵਾਸਤੇ ਆਉਂਦਾ ਸੀ ਇਕ ਦਿਨ ਪਠਾਨ ਨੇ ਆਇਕੇ ਮੁਗਲ ਨੂੰ ਦੇਖਿਆ ਤਾਂ ਉਹਦਾ

ਕੁਝ ਹੋਰ ਹੀ ਤੌਰ ਹੈ ਅਤੇ ਕੁਛ ਹੋਰ ਹੀ ਰਉਂਸ ਹੁੰਦੀ ਸੀ ਤਾਂ ਪਠਾਣ ਨੇ ਪੁਛਿਆ ਐ ਪੀਰ ਜੀ ਤੁਮਾਰਾ ਵਰਨ ਕੌਣ ਹੈ ਤਾਂ ਮੁਗਲ ਨੇ ਕਹਾ ਤੁਮਕੋ ਕਿਆ ਨਜ਼ਰ ਆਂਵਦਾ ਹੈ ਤਾਂ ਪਠਾਣ ਨੇ ਕਿਹਾ ਮੁਝਕੋ ਕੁਝ ਔਰ ਹੀ ਨਜ਼ਰ ਆਉਂਦਾ ਹੈ ਤਾਂ ਮੁਗਲ ਨੇ ਕਿਹਾ ਖੁਦਾਇ ਦਾਰੀ ਜ਼ਿਗਮਦਾਰ ਤਾਂ ਪਠਾਣ ਨੇ ਕਹਾ ਕਹੋ ਤੌ ਮੁਗਲ ਨੇ ਕਹਾ ਹਮ ਚਿਹਵਾਲ ਮਸਤ ਪਠਾਣ ਨੇ ਕਹਾ ਕਿਸ ਤਰ੍ਹਾਂ ਮੁਗਲ ਨੇ ਕਹਾ ਇਕ ਫਕੀਰ ਹਮ ਚੁਪਰਸ਼ਦ ਪਠਾਣ ਨੇ ਕਹਾ ਉਸਕੇ ਦੀਦਾਰ ਤੇ ਮਤਲਬ ਪੂਰਾ ਹੂਆ ਹੈ ਮੁਗਲ ਨੇ ਕਹਾ ਬੰਦਾ ਖਲਾਸ ਬੇਮਤਲਬ ਦਰੋਗ ਨਾਮੇ ਆਇਦ ਤਾਂ ਪਠਾਣ ਨੇ ਕਿਹਾ ਸ਼ਮਾ ਬਿਰਾਦਰ ਸ਼ੁਮਾ ਰਜਾਇ ਸ਼ੁਦੀ ਮੁਗਲ ਨੇ ਮਤਲਬ ਦੀਦਾਰ ਊਰਾ ਜਾਂ ਇਹ ਪਠਾਣ ਨੇ ਕਿਹਾ ਖੁਦਾਇ ਸ਼ਤਾਰੀ ਅਗਰ ਮਿਹਕਾਰੀ ਮੁਗਲ ਕਿਹਾ ਈਂ ਲੁਤਫ ਖੁਦਾਈ ਪਠਾਣ ਕਿਹਾ ਆਰੇ ਆਰੇ ਅਗੇ ਜਦ ਪਠਾਣ ਆਂਵਦਾ ਸੀ ਤਾਂ ਦੋ ਤਿੰਨ ਦਿਨ ਰਹਿ ਕਰ ਪਰਚ ਜਾਂਦਾ ਸੀ ਤੇ ਹੁਣ ਧਰਨਾ ਮਾਰ ਬੈਠਾ ਹੈ ਜਾਵੇ ਨਹੀਂ ਤਾਂ ਆਖਰ ਪਠਾਣ ਵੀ ਸ੍ਰੀ ਗੁਰੂ ਜੀ ਕੀ ਪੈਰੀਂ ਪਿਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਪਠਾਣ ਕੋ ਵੀ ਮੁਰੀਦ ਕੀਆ ਸੋ ਉਨ੍ਹਾਂ ਪਰ ਖੁਸ਼ੀ ਕਰਕੇ ਗੁਰੂ ਨਾਨਕ ਜੀ ਉਥੋਂ ਚਲਦੇ ਰਹੇ। ਬੋਲੋ ਭਾਈ ਜੀ ਵਾਹਿਗੁਰੂ ॥ ੧੯੦ ॥

## ਅਗੇ ਸਾਖੀ ਦੀਨਾ ਨਾਥ ਦਇਆਲ ਨਾਲ ਹੋਈ

ਤਾਂ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਵਤ ਸ੍ਰੀ ਗੁਰੂ ਨਾਨਕ ਜੀ ਕਿਥਾਊਂ ਗਏ ਤਾਂ ਬਾਲਾ ਕਹੇ ਗੁਰੂ ਅੰਗਦ ਜੀ ਇਕ ਦਿਨ ਗੁਰੂ ਨਾਨਕ ਜੀ ਜਾਂਦੇ ਜਾਂਦੇ ਇਕ ਸ਼ਹਿਰ ਦੇ ਬਾਹਰ ਜਾ ਬੈਠੇ ਤਾਂ ਸ਼ਹਿਰ ਦੇ ਵਿਚੋਂ ਇਕ ਖੜੂਟਾ ਚੌਦਾਂ ਪੰਦ੍ਹਾਂ ਬਰਸਾਂ ਦਾ ਪਹਿਰ ਰਾਤ ਰਹਿੰਦੀ ਸ਼ਹਿਰ ਤੋਂ ਬਾਹਰ ਆਯਾ ਤੇ ਇਕ ਬੂਟੇ ਉਤੋਂ ਬਰਫ ਦੀ ਗਾਰੀ ਲਾਹਕੇ ਨਹਾਤਾ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਤੇਰਾ ਨਾਉਂ ਕਿਆ ਹੈ ਅਤੇ ਹੁੰਦਾ ਕੌਣ ਹੈਂ ਤੇ ਪੁਤ ਕਿਸਦਾ ਹੈਂ ਤਾਂ ਉਸ ਲੜਕੇ ਕਿਹਾ ਭਾਈ ਤੁਸੀਂ ਕਿਉਂ ਪੁਛਦੇ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਏਥੇ ਇਕ ਬਿਮਲ ਨਾਮ ਜੋ ਤੰਬੋਲੀਆ ਰਹਿੰਦਾ ਹੈ ਰਾਜੇ ਜਨਕ ਦਾ ਬੇਟਾ ਤਾਂ ਉਸ ਖੜੂਟੇ ਨੇ ਕਿਹਾ ਸੰਤ ਜੀ ਤੁਮ ਕਬ ਕੀਆ ਬਾਤਾਂ ਕਰਦੇ ਹੋ ਰਾਜਾ ਜਨਕ ਤ੍ਰੇਤਾ ਜੁਗ ਮੇਂ ਹੂਆ ਹੈ ਤੇ ਅਬ ਕਲਜੁਗ ਹੈ ਤਾਂ ਗੁਰੂ ਜੀ ਕਹਾ ਭਾਈ ਜੇ ਉਹ ਹੋਵੇਗਾ ਤਾਂ ਉਹ ਹਮ ਕੋ ਆਪੇ ਹੀ ਪਛਾਣ ਲਵੇਗਾ ਤਾਂ ਉਸ ਖੜੂਟੇ ਕਿਹਾ ਸੰਤ ਜੀ ਤੁਮਾਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਸਾਡਾ ਨਾਮ ਨਾਨਕ ਨਿਰੰਕਾਰੀ ਹੈ ਤਾਂ

ਉਸ ਖਤਰੇਟੇ ਨੇ ਕਿਹਾ ਸੰਤ ਜੀ ਪੀਛੇ ਕਾ ਪਤਾ ਤੋ ਆਪਨੇ ਖੂਬ ਦੀਆ ਹੈ ਅਬ ਮੇਰੇ ਕੋ ਕਹੋ ਤਾਂ ਮੈਂ ਕਹੂੰ ਤਾਂ ਉਸ ਖਤਰੇਟੇ ਨੇ ਕਿਹਾ ਗੁਰੂ ਜੀ ਮੇਰੀ ਦੇਹ ਕਬ ਛੁਟੇਗੀ ਇਹ ਦੱਸੋ ਮੇਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਤੇਰਾ ਨਾਮ ਤਾਂ ਦੀਨਾ ਨਾਥ ਹੈ ਤੇ ਦੇਹ ਤੇਰੀ ਤਬ ਛੁਟੇਗੀ ਜਦ ਹਮ ਦੇਹ ਛੋਡੇਂਗੇ ਉਸ ਤੇ ਸੌ ਬਰਸ ਪੀਛੇ ਤੁਮਾਰੀ ਦੇਹ ਛੁਟੇਗੀ ਤਾਂ ਦੀਨਾ ਨਾਥ ਨੇ ਕਿਹਾ ਤਪਾ ਜੀ ! ਤੁਮ ਹਮਾਰੇ ਵਡੇ ਗੁਰਭਾਈ ਹੋ ਤੇ ਤ੍ਰੇਤੇ ਮੇਂ ਤਾਂ ਇਕੱਠੇ ਥੇ ਅਬ ਕਲਜੁਗ ਮੇਂ ਭੀ ਬਾਨੀਏਂ ਦੇ ਘਰ ਥੇ ਅਤੇ ਹਮ ਕਹਾਂ ਥੇ ਤਾਂ ਸ੍ਰੀ ਗੁਰੂ ਜੀ ਕਹਾ ਤੁਮ ਹਰ ਪ੍ਰਸ਼ਾਦਿ ਬਣੀਏਂ ਦੇ ਘਰ ਥੇ ਅਤੇ ਹਮ ਪਾਂਡਵਾਂ ਦੇ ਘਰ ਹਮਾਰਾ ਨਾਮ ਸੁੰਦਰ ਥਾ ਤੇਰਾ ਨਾਮ ਰਾਮੇਸ਼ਰ ਥਾ ਤਬ ਦੀਨਾ ਨਾਥ ਜੀ ਕਹਾ ਬਹੁਤ ਭਲਾ ਹੂਆ ਪੁਰਾਤਨ ਯਾਰ ਮਿਲੇ ਭਲੀ ਨਿਸ਼ਾ ਭਈ ਤਾਂ ਗੁਰੂ ਨਾਨਕ ਜੀ ਕਹਾ ਹੇ ਦੀਨਾ ਨਾਥ ਜੀ ! ਅਬ ਹਮ ਕੋ ਰਜਾਇ ਦੇਵੋ ਤਾਂ ਦੀਨਾ ਨਾਥ ਕਹਾ ਤੁਮ ਮੇਰੇ ਬੜੇ ਗੁਰਭਾਈ ਹੋ ਇਤਨੇ ਉਤਾਵਲੇ ਕਿਉਂ ਹੋਤੇ ਹੋ ਏਕ ਤੋ ਕਹਾ ਜੀ ਹਮਾਰੀ ਦੇਹ ਛਡਕੇ ਸੌ ਬਰਸ ਪੀਛੇ ਦੇਹ ਛੋਡੋਗੇ ਦੂਸਰਾ ਇਤਨੇ ਉਤਾਵਲੇ ਹੋਤੇ ਹੋ ਅਬੀ ਆਏ ਤੇ ਅਬੀ ਜਾਤੇ ਹੋ ਤਾਂ ਸ੍ਰੀ ਗੁਰੂ ਜੀ ਕਹਾ ਦੀਨਾ ਨਾਥ ਹਮਾਰਾ ਤੁਮਾਰਾ ਬਚਨ ਥਾ ਉਸ ਬਚਨ ਕੇ ਬਾਂਧੇ ਆਏ ਹਾਂ ਕਿਉਂ ਜੋ ਭਲੇ ਪੁਰਸ਼ ਦਾ ਕੰਮ ਹੈ ਜੋ ਬਚਨ ਕਰੇ ਤਾਂ ਪੂਰਾ ਨਿਭਾਵੇ ਤਾਂ ਦੀਨਾ ਨਾਥ ਕਹਾ ਤਪਾ ਜੀ ਕੋਈ ਦਿਨ ਤਾਂ ਰਹੋ ਏਹ ਭੀ ਤੁਮਾਰੀ ਹੀ ਜਗ੍ਹਾ ਹੈ ਤਾਂ ਸ੍ਰੀ ਗੁਰੂ ਜੀ ਕਹਾ ਦੀਨਾ ਨਾਥ ਜੀ ਏਧਰ ਓਧਰ ਸਭ ਹੀ ਤੁਮਾਰਾ ਹੈ ਅਰ ਹਮਾਰੇ ਸਿਰ ਪਰ ਬਹੁਤ ਕੰਮ ਹਨ ਤਾਂ ਦੀਨਾ ਨਾਥ ਕਹਾ ਤਪਾ ਜੀ ਤੁਸੀਂ ਮੇਰੇ ਬੜੇ ਗੁਰਭਾਈ ਹੋ ਮੇਰਾ ਨਬੇੜਾ ਆਪਣੀ ਹਥੀਂ ਕਰਕੇ ਜਾਓ ਤਾਂ ਭਲੀ ਬਾਤ ਹੈ ਜੀ ਤੇ ਆਪ ਮੇਰੇ ਕੋ ਬਹੁਤ ਹੀ ਦੂਰ ਡਾਲ ਚਲੇ ਹੋ ਤਾਂ ਗੁਰੂ ਨਾਨਕ ਜੀ ਕਹਾ ਏਹ ਤਾਂ ਸਭ ਕੁਛ ਕਰਤਾਰ ਦੇ ਹੱਥ ਹੈ ਮੇਰੇ ਤਾਂ ਹੱਥ ਕੁਛ ਨਹੀਂ ਤਾਂ ਦੀਨਾ ਨਾਥ ਕਹਾ ਤਪਾ ਜੀ ਆਪ ਜੋ ਕਹਿਤੇ ਹੋ ਸੱਚ ਕਹਿਤੇ ਹੋ॥ ਗੁਰੂ ਜੀ ਤਿੰਨ ਦਿਨ ਉਥੇ ਰਹਿ ਕਰ ਦੀਨਾ ਨਾਥ ਪਾਸੋਂ ਵਿਦਿਆ ਹੋਤੇ ਭਏ॥ ਬੋਲੋ ਭਾਈ ਜੀ ਵਾਹਿਗੁਰੂ॥ ੧੯੧॥

## ਅਗੇ ਸਾਖੀ ਮੂਲੇ ਬਾਣੀਏਂ ਨਾਲ ਹੋਈ

ਭਾਈ ਬਾਲਾ ਕਹੇ ਗੁਰੂ ਜੀ ਉਹ ਜੋ ਮੂਲਾ ਬਾਣੀਆਂ ਸਿਆਲ ਕੋਟੋਂ ਨਾਲ ਤੁਰਿਆ ਸੀ ਹੱਟੀ ਪੱਟੀ ਲੁਟਾ ਕੇ ਸੋ ਮੂਲਾ ਜਿਥੇ ਚਰਚਾ ਯਾ ਸਤਸੰਗ ਹੋਵੇ ਸੋ ਪ੍ਰੇਮ ਕਰਕੇ ਸੁਣਿਆਂ

ਕਰੇ ਤੇ ਸਰੀਰ ਕਰਕੇ ਸੇਵਾ ਭੀ ਕਰਤਾ ਰਹਾ ਅਰ ਗੁਰੂ ਜੀ ਦੇ ਬਚਨ ਸੁਨਤਾ ਰਹਾ ਸ੍ਰੀ ਗੁਰੂ ਜੀ ਉਥੋਂ ਤੁਰੇ ਤੇ ਮੂਲਾ ਭੀ ਨਾਲ ਤੁਰਿਆ ਅਰ ਮੂਲਾ ਪਿਛੇ ਮੰਗ ਛੱਡ ਆਇਆ ਜਾਂ ਰਸਤੇ ਵਿਚ ਗਏ ਇਕਨਾਂ ਦਾ ਵਿਆਹ ਹੁੰਦਾ ਦੇਖ ਕਰ ਮੂਲੇ ਨੇ ਚਿੱਤ ਵਿਚ ਵਿਚਾਰ ਕੀਤੀ ਕਿ ਜੇ ਮੈਂ ਘਰ ਹੁੰਦਾ ਤਾਂ ਇਹਨਾਂ ਦਿਨਾਂ ਵਿਚ ਮੇਰਾ ਵੀ ਵਿਆਹ ਹੋ ਜਾਂਦਾ ਤੇ ਮੂਲੇ ਦੇ ਘਰ ਭੀ ਉਡੀਕ ਲੱਗੀ ਰਹੀ ਸੀ ਕਿ ਮੂਲਾ ਆ ਜਾਵੇ ਤੇ ਬੜੀ ਹੱਛੀ ਬਾਤ ਹੈ ਪਰ ਅੱਠ ਪਹਿਰ ਸਾਹੇ ਵਿਚ ਹੈਨ ਜੇਕਰ ਮੂਲਾ ਨਾ ਆਵੇ ਤਾਂ ਮੂਲੇ ਦੇ ਭਰਾਉ ਨੂੰ ਵਿਆਹ ਦੇਹੋ ਇਹ ਗਿਣਤੀ ਕਰ ਰਹਿਆ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਘਟ ਘਟ ਦੇ ਜਾਨਣਹਾਰੇ ਦੇਖ ਕਰ ਕਹਿਣ ਲੱਗੇ ਕਿਉਂ ਮੂਲਾ ਵਿਆਹ ਨੂੰ ਚਿੱਤ ਕਰਦਾ ਹਈ ਤਾਂ ਮੂਲੇ ਨੇ ਕਹਿਆ ਗੁਰੂ ਜੀ ਚਿੱਤ ਤਾਂ ਕਰਦਾ ਹੈ ਪਰ ਦੂਰ ਦੇਸ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਮੂਲਾ ਜੇ ਵਿਆਹ ਚਾਹੁੰਦਾ ਹੈਂ ਤਾਂ ਅੱਖੀਂ ਮੀਟ ਤਾਂ ਮੂਲੇ ਨੇ ਕਹਿਆ ਹੇ ਸੱਚੇ ਪਾਤਸ਼ਾਹ ! ਵਿਆਹ ਕੋ ਪਦਾਰਥ ਚਾਹੀਏ ਅਤੇ ਮੇਰੇ ਪਾਸ ਇਕ ਕਉਡੀ ਭੀ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਜਾਹ ਉਹ ਢੀਮ ਉਠਾਇਕੇ ਜਿਤਨਾ ਚੁਕ ਸਕਦਾ ਹੈਂ ਚੁਕ ਲੈ ਤਾਂ ਮੂਲੇ ਨੇ ਸ੍ਰੀ ਗੁਰੂ ਜੀ ਦਾ ਹੁਕਮ ਮੰਨ ਕੇ ਉਹ ਢੀਂਮ ਉਠਾਈ ਤਾਂ ਕਿਆ ਦੇਖੇ ਜੋ ਅਨਗਿਣਤ ਖਜ਼ਾਨਾ ਪਿਆ ਹੈ ਤਾਂ ਮੂਲੇ ਨੇ ਬਹੁਤ ਪਦਾਰਥ ਮੋਹਰਾਂ ਦੀ ਥੈਲੀ ਗੱਠੜੀ ਬੰਨ੍ਹ ਕੇ ਚੁਕ ਲਈ ਤਾਂ ਗੁਰੂ ਜੀ ਕਹਿਆ ਮੂਲਾ ਮੀਟ ਅੱਖੀਂ ਤਾਂ ਮੂਲੇ ਅੱਖੀਂ ਮੀਟੀਆਂ ਜਾਂ ਖੋਲ੍ਹੀਆਂ ਤਾਂ ਕਿਆ ਦੇਖੇ ਜੋ ਸਿਆਲਕੋਟ ਦੇ ਬਾਹਿਰ ਜਾਇ ਬੈਠਾ ਤਾਂ ਮੂਲੇ ਦੇ ਘਰਦਿਆਂ ਦੇਖਿਆ ਤਾਂ ਮੂਲਾ ਬੈਠਾ ਹੈ ਉਸੇ ਵਕਤ ਮੂਲੇ ਨੂੰ ਘਰ ਲੈ ਗਏ ਤੇ ਜਾਇ ਕਰ ਮੂਲੇ ਨੂੰ ਮਾਂਏ ਚਾ ਪਾਇਆ ਨੇ ਰਾਤ ਨੂੰ ਮੂਲੇ ਦਾ ਵਿਆਹ ਕੀਤਾ ਅਤੇ ਡੋਲੀ ਘਰ ਲੈ ਆਏ, ਬੜੀ ਖੁਸ਼ੀ ਹੋਈ ਅਤੇ ਸਾਕ ਕਬੀਲਾ ਇਕੱਠਾ ਹੋਯਾ ਤੇ ਪੁਛਣ ਲੱਗੇ ਮੂਲਿਆ ਤੂੰ ਕਿਥੋਂ ਆਯਾ ਹੈਂ ਅਤੇ ਮੂਲੇ ਕਿਹਾ ਭਾਈ ਇਕ ਖਤਰੇਟਾ ਹੈ ਨਾਨਕ ਨਿਰੰਕਾਰੀ, ਮੈਂ ਉਹਦੇ ਨਾਲ ਗਿਆ ਸਾਂ ਭਾਈ ਉਹ ਬੜਾ ਧਰਮਾਤਮਾ ਹੈ ਅਗੇ ਗੁਰੂ ਜੀ ਉਥੋਂ ਚਲਦੇ ਰਹੇ॥ ੧੬੨॥

## ਅਗੇ ਸਾਖੀ ਹੋਰ ਚਲੀ

ਤਾਂ ਭਾਈ ਬਾਲੇ ਕਹਿਆ ਹੇ ਸ੍ਰੀ ਗੁਰੂ ਅੰਗਦ ਜੀ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਕਿਹਾ ਚਲ ਭਾਈ ਬਾਲਾ ਲਾਲੋ ਦੇ ਘਰ ਚਲੀਏ ਉਹ ਸਾਡਾ ਮਿਤ੍ਰ ਹੈ ਉਹ ਸ਼ਹਿਰ

ਦੇ ਬਾਹਰ ਖੂਹ ਪਰ ਜਾਇ ਬੈਠੇ ਜਾਂ ਲਾਲੋ ਤਰਖਾਣ ਨੇ ਸੁਣਿਆਂ ਤਾਂ ਉਠ ਕਰ ਬਾਹਰ ਆਯਾ, ਜਿਥੇ ਗੁਰੂ ਜੀ ਬੈਠੇ ਸਨ ਉਥੇ ਆਇ ਕੇ ਮੱਥਾ ਟੇਕਿਆ ਤੇ ਉਸ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੀ ਮੇਰੇ ਉੱਪਰ ਬੜੀ ਖੁਸ਼ੀ ਕੀਤੀ ਹੈ ਅਤੇ ਗੁਰੂ ਜੀ ਆਪ ਨੇ ਦਰਸ਼ਨ ਦੀਆ ਹੈ ਤੇ ਕ੍ਰਿਤਾਰਥ ਕੀਆ ਹੈ ਅਤੇ ਹੇ ਗੁਰੂ ਜੀ ਆਪ ਤਾਂ ਪਤਿਤ ਪਾਵਨ ਹੋ ਤੇ ਬਹੁਤ ਜੀਵਾਂ ਦਾ ਉਧਾਰ ਕੀਤਾ ਹੈ ਅੱਜ ਮੈਂ ਬੜੇ ਭਾਗ ਕੀਤੇ ਹੈਂ ਜੋ ਆਪ ਕਾ ਦੀਦਾਰ ਹੂਆ ਹੈ ਅੱਜ ਮੈਂ ਮਿਰਤੁ ਹੂਆ ਜੀਵਿਆ ਹਾਂ ਤਾਂ ਸ੍ਰੀ ਗੁਰੂ ਜੀ ਲਾਲੋ ਦੇ ਘਰ ਸੱਤ ਦਿਨ ਰਹੇ ਅਤੇ ਫੇਰ ਕਹਿਣ ਲੱਗੇ ਚਲ ਭਾਈ ਬਾਲਾ ਪਖੋਕੇ ਰੰਧਾਵੇ ਚੱਲੀਏ ਤਾਂ ਸ੍ਰੀ ਗੁਰੂ ਜੀ ਭਾਈ ਲਾਲੋ ਉੱਪਰ ਖੁਸ਼ੀ ਕਰਕੇ ਤੇ ਕਰਤਾਰ ਕਰਤਾਰ ਸਤ ਕਰਤਾਰ ਕਰਕੇ ਉਥੋਂ ਚਲਦੇ ਰਹੇ। ਸ੍ਰੀ ਗੁਰੂ ਜੀ ਉਥੋਂ ਤੁਰੇ ਜਾਂਦੇ ਪਖੋਕੇ ਰੰਧਾਵੇ ਜਾਇ ਪਹੁੰਚੇ ਬਾਹਰ ਜਾਇ ਬੈਠੇ ਜਾਂ ਮੂਲੇ ਨੂੰ ਖਬਰ ਹੋਈ ਤਾਂ ਮੂਲਾ ਉਠਕੇ ਬਾਹਿਰ ਆਯਾ ਤਾਂ ਦੇਖੇ ਜੋ ਨਾਨਕ ਬੈਠਾ ਹੈ ਤਾਂ ਮੂਲਾ ਸੜਿਆ ਹੋਇਆ ਬੋਲਿਆ ਤੇ ਆਖਿਓਸੁ ਵਤ ਆਯਾ ਹੈਂ ਮੇਰੀ ਹਿੱਕ ਸਾੜਨ ਨੂੰ ਤਾਂ ਅਜਿਤੇ ਰੰਧਾਵੇ ਕਹਿਆ ਮੂਲਿਆ ਕੁਛ ਖਾਵਣ ਵਾਸਤੇ ਲੈ ਜਾਹ ਅਤੇ ਕੁਛ ਕਪੜੇ ਦੀ ਭੀ ਖਬਰ ਲੈਸੁ ਤਾਂ ਮੂਲੇ ਚੋਣੇ ਇਕ ਥਾਲ ਪ੍ਰਸ਼ਾਦਿ ਦਾ ਲੈ ਆਂਦਾ ਕੌੜੀਲ ਜੇਹਾ ਬੋਲਿਆ ਅਵੋ ਨਾਨਕ ਲੈ ਪ੍ਰਸ਼ਾਦ ਖਾਹ ਤਾਂ ਗੁਰੂ ਜੀ ਕਿਹਾ ਮੈਂ ਨਹੀਂ ਖਾਂਦਾ। ਜਾਂ ਅਜਿਤੇ ਸੁਣਿਆਂ ਜੋ ਨਾਨਕ ਜੀ ਨੇ ਮੂਲੇ ਦਾ ਪ੍ਰਸ਼ਾਦਿ ਨਹੀਂ ਖਾਧਾ ਤਾਂ ਆਪਣੇ ਘਰੋਂ ਪ੍ਰਸ਼ਾਦਿ ਤਿਆਰ ਕਰਵਾਇਕੇ ਲੈ ਆਇਆ ਤਾਂ ਸ੍ਰੀ ਗੁਰੂ ਨਾਨਕ ਜੀ ਉਸ ਅਜਿਤੇ ਦੀ ਭਾਉ ਭਗਤੀ ਦੇਖ ਕਰ ਪ੍ਰਸ਼ਾਦਿ ਲੱਗੇ ਛਕਣ ਤਾਂ ਚੰਦੋ ਰਾਣੀ ਪਾਸ ਆ ਬੈਠੀ ਤੇ ਲੱਗੀ ਕਹਿਣ ਬੱਚਾ ਤੇਰੇ ਏਡੇ ਕਾਰਖਾਨੇ ਚਲਦੇ ਹੈਸਨ ਇਹ ਤੇਰੀ ਆਮਦਨੀ ਆਵੇ ਅਤੇ ਇੱਜ਼ਤ ਬਣੀ ਹੋਈ ਸੀ ਅਤੇ ਘਰ ਤੇਰੇ ਪੁੱਤਰ ਅਤੇ ਤੂੰ ਸਭ ਕਾਸੇ ਵਾਲਾ ਹੋਇਕੇ ਤੇ ਬਣੇ ਰਿਜ਼ਕ ਨੂੰ ਛੱਡਕੇ ਉੱਠ ਨਠੋਂ ਤੇ ਫਕੀਰੀ ਚਾਇ ਪਕੜੀ ਸੁਣ ਬੱਚਾ ਤੂੰ ਕੀ ਕੀਤਾ ਹੈ ਅਤੇ ਸਾਡੀ ਧੀ ਦੇ ਏਹੋ ਜੇਹੇ ਕਰਮ ਹੋਣਗੇ ਹੁਣ ਵੀ ਉਨ੍ਹਾਂ ਕੋ ਲੇਕਰ ਬਹਿ ਜਾਵੇਂ ਤਾਂ ਹੁਣ ਵੀ ਸਭ ਕੁਛ ਹੋ ਜਾਸੀ ਬੱਚਾ ਹੁਣ ਘਰ ਬਹਿ ਜਾਹ ਬਥੇਰਾ ਫਿਰਿਆ ਹੈਂ ਤਾਂ ਸ੍ਰੀ ਗੁਰੂ ਜੀ ਚੁਪ ਕਰ ਰਹੇ ਬੋਲਿਆ ਨਾਹੀਂ ਤਾਂ ਇਤਨੇ ਮੇਂ ਸ੍ਰੀ ਚੋਣੀ ਆਇ ਚਰਨਾਂ ਉੱਪਰ ਮੱਥਾ ਟੇਕਿਆ ਤੇ ਸ੍ਰੀ ਚੰਦ੍ਰ ਲਖਮੀ ਦਾਸ ਵੀ ਆਇ ਚਰਨੀ ਲੱਗੇ ਅਤੇ ਸ੍ਰੀ ਚੋਣੀ ਦੇ ਨੇਤ੍ਰਾਂ ਵਿਚੋਂ ਜਲ ਚਲਿਆ ਜਾਵੇ ਤੇ ਵੈਰਾਗ ਲੱਗੀ ਕਰਨ ਅਤੇ ਆਖਿਓਸੁ ਹੇ ਮਹਾਰਾਜ ਹੁਣ ਸਾਡੇ ਉੱਪਰ ਕ੍ਰਿਪਾ ਕਰੋ ਤੇ ਸਾਡੇ ਔਗੁਣਾਂ ਨੂੰ ਬਖਸ਼ੋ ਤੇ ਆਪਣੇ ਘਰ ਬੈਠੋ ਜੀ ਹੁਣ

ਤਾਂ ਬਹੁਤ ਫਿਰੇ ਹੋ ਤੇ ਇਹਨਾਂ ਪੁੱਤਰਾਂ ਦਾ ਵਖਤ ਦੂਰ ਕਰੋ ਜੀ ਤੇ ਜੇਕਰ ਆਪ ਨਹੀਂ ਬੈਠਤੇ ਤਾਂ ਮੈਨੂੰ ਆਪਣੇ ਚਰਨਾਂ ਵਿਚ ਰਖੋ ਜੀ ਤੇ ਇਹਨਾਂ ਮਾਪਿਆਂ ਦੀਆਂ ਬੋਲੀਆਂ ਤੋਂ ਬਚਾਓ ਜੀ ਜਦ ਇਹ ਬੇਨਤੀ ਚੋਣੀ ਨੇ ਕਰੀ ਤਾਂ ਸ੍ਰੀ ਗੁਰੂ ਜੀ ਬੋਲੇ ਤੇ ਬਚਨ ਕੀਤੋ ਨੇ ਹੇ ਚੋਣੀਏ ਸਾਡੇ ਪਾਸ ਤਾਂ ਨੰਗ ਭੁਖ ਕਬੂਲ ਕਰੇਂ ਤਾਂ ਸਾਡੇ ਪਾਸ ਰਹੁ ਤਾਂ ਸ੍ਰੀ ਚੋਣੀ ਜੀ ਕਹਾ ਆਪ ਦਾ ਸੱਥਰ ਭੀ ਮੈਨੂੰ ਨਿਹਾਲੀਆਂ ਹੈਨ ਤਾਂ ਨੰਗ ਭੁਖ ਸਭ ਕੁਛ ਕਬੂਲ ਹੈ ਇਤਨੇ ਚਿਰਾਂ ਨੂੰ ਸ੍ਰੀ ਚੰਦ ਜੀ ਮੱਥਾ ਟੇਕ ਕਰ ਕਹਾ ਹੇ ਮਹਾਰਾਜ ਜੀ ! ਬਾਬੇ ਜੀ ਚਲ ਗਏ ਹੈਨ ਅਤੇ ਭੱਯਾ ਜੈਰਾਮ ਜੀ ਚਲ ਗਏ ਹੈਨ ਹੇ ਗੁਰੂ ਜੀ ਸਭ ਜਗਤ ਚਲਣੀ ਸਰਾਇ ਹੈ ਜੀ ਤੇ ਅਸੀਂ ਕਿਸੇ ਦਿਨ ਨੂੰ ਚਲੇ ਜਾਵਾਂਗੇ, ਇਤਨੇ ਚਿਰ ਨੂੰ ਮੂਲਾ ਸ੍ਰੀ ਗੁਰੂ ਜੀ ਨੂੰ ਆਖਣ ਲੱਗਾ ਨਾਨਕ ਜੇਕਰ ਰੋਟੀ ਨਹੀਂ ਖਾਂਦਾ ਤਾਂ ਕਪੜੇ ਹੀ ਪਹਿਨੋ ਲਾਲ ਕਵਾਇ ਤੇ ਨੀਲੀ ਸਲਵਾਰ ਪਟਕਾ ਪਗੜੀ ਸਫੈਦ ਤੇ ਫਰਦ ਲੈ ਸਿਆਲ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਉਚਾਰਿਆ-

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥ ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥ ੧ ॥ ਬਾਬਾ ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧ ॥ ਰਹਾਉ॥ ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥ ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥ ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥ ੨ ॥ ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧ ॥ ਰਹਾਉ॥

ਤਾਂ ਮੂਲੇ ਜਾਇ ਕਰ ਅਜਿਤੇ ਰੰਧਾਵੇ ਨੂੰ ਆਖਿਆ ਚੌਧਰੀ ਜੀ ਨਾਨਕ ਨਾ ਕੁਛ ਖਾਂਦਾ ਹੈ ਨਾ ਕੁਛ ਪਹਿਨਦਾ ਹੈ ਤਾਂ ਅਜਿਤਾ ਰੰਧਾਵਾ ਤੁਰਿਆ ਤੇ ਘੋੜੀ ਉੱਪਰ ਚੜ੍ਹ ਕਰ ਆਇਆ ਅਤੇ ਆਇ ਕਰ ਮੱਥਾ ਟੇਕਿਆ ਤੇ ਅਰਦਾਸ ਕੀਤੀ ਸੁ ਹੇ ਤਪਾ ਜੀ ਆਪ ਘੋੜੀ ਉੱਪਰ ਚੜ੍ਹ ਕਰ ਘਰ ਚਲਹੁ ਜੀ ਤਾਂ ਸ੍ਰੀ ਗੁਰੂ ਜੀ ਹੋਰ ਸ਼ਬਦ ਕਿਹਾ-

ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ॥ ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥ ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥ ੩ ॥ ਬਾਬਾ ਹੋਰੁ ਚੜਣਾ ਖੁਸੀ ਖੁਆਰੁ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧ ॥ ਰਹਾਉ॥ ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ॥ ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ॥ ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ॥

੪ ॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥

ਤਾਂ ਉਥੇ ਸ੍ਰੀ ਗੁਰੂ ਜੀ ਨੇ ਧਰਮਸਾਲ ਬੱਧੀ ਅਤੇ ਲੱਗੇ ਰਹਿਣ ਤੇ ਫੇਰ ਸਿਖ ਸਾਧ ਆਵਣ ਮਿਲਣ ਅਤੇ ਰੋਜ ਹਰਿ ਚਰਚਾ ਹੋਵੇ ਜਾਂ ਮਹੀਨਾ ਗੁਜਰਿਆ ਤਾਂ ਇਕ ਦਿਨ ਕਹਿਣ ਲੱਗੇ ਭਾਈ ਬਾਲਾ ਕਿਤਨੀਂ ਬਰਸੀਂ ਏਥੇ ਆਏ ਹਾਂ ਤਾਂ ਮੈਂ ਕਿਹਾ ਹੇ ਸੱਚੇ ਪਾਤਸ਼ਾਹ ਤੇਰੀ ਤੂੰਹੇਂ ਜਾਣੇ ਤੇ ਮੈਂ ਕਿਆ ਜਾਣਾ ਤੁਸੀਂ ਦੱਸੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਹੇ ਬਾਲਾ ਅਸੀਂ ਅਠਾਰਾਂ ਬਰਸਾਂ ਪਿਛੋਂ ਆਏ ਹਾਂ ॥ ਜਾਂ ਦੋਇ ਮਹੀਨੇ ਰਹੇ ਤਾਂ ਇਕ ਦਿਨ ਸ੍ਰੀ ਚੋਣੀ ਤੇ ਸਿਰੀ ਚੰਦ, ਲਖਮੀ ਦਾਸ ਅਤੇ ਬਾਲਾ ਸਭਨਾਂ ਨੂੰ ਨਾਲ ਲੈ ਕੇ ਕਰਤਾਰਪੁਰ ਨੂੰ ਆਏ ਧਰਮਸਾਲਾ ਤੇ ਹੋਰ ਪੱਕੇ ਘਰ ਬਣੇ ਹੋਏ ਸਨ ਤਾਂ ਉਥੇ ਲੱਗੇ ਰਹਿਣ ਅਤੇ ਭਾਈ ਬਾਲੇ ਨੂੰ ਤਲਵੰਡੀ ਭੇਜਿਆ ਮਾਤਾ ਪਿਤਾ ਨੂੰ ਵੀ ਇਥੇ ਮੰਗਵਾਇ ਲਿਆ ਅਤੇ ਬਾਲਾ ਭੀ ਆਪਣੇ ਸਰਬੰਧੀਆਂ ਨੂੰ ਮਿਲਿਆ ॥ ਮਾਤਾ ਸ੍ਰੀ ਗੁਰੂ ਜੀ ਦੀ ਲੱਗੀ ਵੈਰਾਗ ਕਰਨ ਤਾਂ ਤੇ ਬਾਲੇ ਆਖਿਆ ਮਾਤਾ ਜੀ ਚੱਲੋ ਗੁਰੂ ਨਾਨਕ ਸੱਦਦਾ ਹੈ ਤੇ ਨਾਲੇ ਮਹਿਤਾ ਕਾਲੂ ਭੀ ਤਿਆਰ ਹੋਯਾ ਤੇ ਮਾਤਾ ਭੀ ਤੁਰੀ ਤਾਂ ਫੇਰ ਲੱਗੀ ਵੈਰਾਗ ਕਰਨ ਤਾਂ ਲਾਲੂ ਬਾਲੇ ਨੂੰ ਆਖਿਆ ਬਾਲਾ ਨਾਨਕ ਜੀ ਕੋ ਆਖੀਂ ਬੱਚਾ ਕਾਲੂ ਅੰਮਾਂ ਬੀਬੀ ਏਥੇ ਹੈਨ ਅਤੇ ਤੁਸੀਂ ਭੀ ਤਲਵੰਡੀ ਆਇ ਜਾਵੋ ਅਤੇ ਅਗੇ ਤਾਂ ਕਾਲੂ ਤੇ ਅੰਮਾਂ ਬੀਬੀ ਏਥੇ ਹੈਸਨ ਅਤੇ ਆਪ ਵੀ ਕਦੀ ਕਦਾਈਂ ਆਇ ਰਹਿੰਦੇ ਸਾਉ ਅਤੇ ਹੁਣ ਕਾਲੂ ਤੇ ਮਾਤਾ ਵੀ ਏਥੋਂ ਤਿਆਰ ਹੋਇ ਆਇ ਹੈਨ ਅਤੇ ਹੁਣ ਸਾਨੂੰ ਆਪਦਾ ਦੀਦਾਰ ਕਦ ਹੋਵੇਗਾ ਇਹ ਬਾਤਾਂ ਕਰਕੇ ਭਾਈ ਬਾਲਾ ਉਨ੍ਹਾਂ ਤਾਈਂ ਲੈ ਕੇ ਕਰਤਾਰਪੁਰ ਆਇਆ ਜਾਂ ਸ੍ਰੀ ਗੁਰੂ ਨਾਨਕ ਜੀ ਦੇਖਿਆ ਕਿ ਮਾਤਾ ਪਿਤਾ ਆਏ ਹੈਨ ਤਾਂ ਅਗੋਂ ਉਠਕੇ ਸ੍ਰੀ ਗੁਰੂ ਜੀ ਮਾਤਾ ਪਿਤਾ ਦੇ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਮਹਿਤੇ ਕਾਲੂ ਸ੍ਰੀ ਗੁਰੂ ਜੀ ਕੋ ਬਗਲ ਵਿਚ ਲੀਤਾ ਮੱਥਾ ਚੁੰਮਿਆਂ ਅਤੇ ਮਾਤਾ ਬੀਬੀ ਵੀ ਗੁਰੂ ਜੀ ਦਾ ਮੱਥਾ ਚੁੰਮਿਆਂ ਤੇ ਸਭ ਪ੍ਵਾਰ ਮਿਲਿਆ ਤੇ ਪੋਤਰੇ ਵੀ ਮਿਲੇ ਅਤੇ ਸ੍ਰੀ ਚੋਣੀ ਭੀ ਸੱਸ ਸਹੁਰੇ ਦੇ ਚਰਨਾਂ ਉੱਪਰ ਮੱਥਾ ਟੇਕਿਆ ਅਗੋਂ ਉਨ੍ਹਾਂ ਅਸੀਸ ਦਿਤੀ ਤੇ ਆਖਿਓ ਨੇ ਬੱਚਾ ਤੁਧ ਅਸਾਨੂੰ ਨਿਹਾਲ ਕੀਤਾ ਕਿਉਂਕਿ ਦਰਸ਼ਨ ਦਿਤਾ ਹਈ ਤਾਂ ਸ੍ਰੀ ਗੁਰੂ ਜੀ ਮਾਤਾ ਪਿਤਾ ਦੇ ਹਿਤ ਸ਼ਬਦ ਆਖਿਆ-ਰਾਗੁ ਵਡਹੰਸੁ ਮਹਲਾ ੧ ਘਰੁ ੧ ॥

*ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥*

ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥ ੧ ॥
ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ॥ ੧ ॥ ਰਹਾਉ॥

ਜਾਂ ਇਹ ਸਾਰਾ ਸ਼ਬਦ ਪੜ੍ਹਿਆ ਤਾਂ ਫੇਰ ਪਿਤਾ ਕਾਲੂ ਨੇ ਕਹਿਆ ਨਾਨਕ ਜੀ ਹੁਣ ਤੁਸੀਂ ਫਕੀਰੀ ਦਾ ਵੇਸ ਛਡੋ ਅਤੇ ਗ੍ਰਿਹਸਤੀ ਦਾ ਪਹਿਰਾਵਾ ਪਹਿਰੋ ਇਸ਼ਨਾਨ ਕਰਿਆ ਕਰੋ ਤੇ ਤਿਲਕ ਲਗਾਇਆ ਕਰੋ ਸਿਧੇ ਮਾਰਗ ਚਲੋ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ ਪਿਤਾ ਜੀ ਹੁਣ ਤੁਸੀਂ ਜਾਣਦੇ ਹੋ ਸ੍ਰੀ ਪ੍ਰਮੇਸ਼ਰ ਜੀ ਕੇ ਅਰਾਧਨੇ ਕੀ ਗਤਿ ਤਾਂ ਕਾਲੂ ਕਹਿਆ ਬੱਚਾ ਮੈਂ ਤਾਂ ਨਹੀਂ ਜਾਣਦਾ ਤਾਂ ਸ੍ਰੀ ਗੁਰੂ ਜੀ ਸ਼ਬਦ ਕਹਿਆ-

ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ॥
ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ॥
ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥ ੧ ॥

ਤਾਂ ਕਾਲੂ ਆਖਿਆ ਇਕ ਸਿਧ ਪੀਰ ਹਨ ਉਹਨਾਂ ਨੂੰ ਸਭ ਸੰਸਾਰ ਜਾਣਦਾ ਹੈ ਉਨ੍ਹਾਂ ਅਗੇ ਪੂਜਾ ਚੜ੍ਹਦੀ ਹੈ ਤੇ ਲੰਗਰ ਚਲਦੇ ਹਨ ਸੁਖੀ ਰਹਿੰਦੇ ਹੈਨ ਉਨ੍ਹਾਂ ਪਿਛੇ ਸੰਸਾਰ ਛੁਟੇਗਾ ਕਿ ਨਹੀਂ ਤੇ ਉਨ੍ਹਾਂ ਦਾ ਪ੍ਰਮੇਸ਼ਰ ਨਾਲ ਭਾਉ ਹੋਵੇਗਾ ਜਾਂ ਨਾ ਹੋਵੇਗਾ ਤਾਂ ਸ੍ਰੀ ਗੁਰੂ ਨਾਨਕ ਜੀ ਕਿਹਾ-ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥ ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥ ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥ ੨ ॥ ਤਾਂ ਕਾਲੂ ਪੁਛਿਆ ਉਹ ਵਸਤ ਕੌਣ ਹੈ ਜਿਸ ਕਰਕੇ ਸੰਸਾਰ ਤੋਂ ਭੀ ਛੁਟੀਏ ਜਿਸਦੀ ਪ੍ਰਮੇਸ਼ਰ ਨਾਲ ਵਿਹਾਵੇ ਤੇ ਸੰਸਾਰ ਨਾਲ ਭੀ ਤਾਂ ਸ੍ਰੀ ਗੁਰੂ ਜੀ ਕਿਹਾ- ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ॥ ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ॥ ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ॥ ੩ ॥ ਤਾਂ ਕਾਲੂ ਆਖਿਆ ਜੇਹੜੇ ਨਾਮ ਨਹੀਂ ਸਿਮਰਦੇ ਉਮਰ ਕਿਰਤ ਕਰਦਿਆਂ ਸੰਸਾਰ ਮੇਂ ਗੁਜਰ ਗਈ ਤਾਂ ਉਨ੍ਹਾਂ ਦਾ ਦਰਗਾਹ ਮੇਂ ਕਿਆ ਹਾਲ ਹੋਵੇਗਾ ਤਾਂ ਸ੍ਰੀ ਗੁਰੂ ਜੀ ਕਿਹਾ-

ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ॥
ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ॥
ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ॥ ੪ ॥

ਹੇ ਪਿਤਾ ਜੀ ਜਿਨ੍ਹਾਂ ਨਾਮ ਜਪਿਆ ਨਹੀਂ ਤਿਨ੍ਹਾਂ ਕੋ ਆਗੇ ਢੋਈ ਨਹੀਂ ਹੁੰਦੀ ਤਾਂ ਕਾਲੂ ਕਿਹਾ ਬੱਚਾ ਠੀਕ ਹੈ ਪਰ ਹੇ ਬੇਟਾ ਤੂੰ ਮਹਾਂ ਪੁਰਖ ਹੂਆ ਤੇ ਅਸਾਂ ਤੈਨੂੰ ਜਾਤੋ

ਨਹੀਂ ਪਰ ਬੱਚਾ ਸਾਡਾ ਕਿਆ ਹਾਲ ਹੋਵੇਗਾ ਅਤੇ ਨਾ ਅਸਾਂ ਪ੍ਰਮੇਸ਼ਰ ਦਾ ਨਾਮ ਹੀ ਕਦੀ ਲਿਆ ਹੈ ਤਾਂ ਸ੍ਰੀ ਗੁਰੂ ਜੀ ਨੇ ਸਹਿਜ ਸੁਭਾਵਕ ਹੀ ਆਖਿਆ ਹੇ ਪਿਤਾ ਜੀ ਜੋ ਸਾਡਾ ਹਾਲ ਸੋ ਤੁਹਾਡਾ ਹਾਲ ਤਾਂ ਇਹ ਸੁਣਕੇ ਕਾਲੂ ਨੇ ਸ੍ਰੀ ਗੁਰੂ ਨਾਨਕ ਜੀ ਦੇ ਅਗੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਮਾਤਾ ਪਿਤਾ ਉੱਪਰ ਦਿਆਲ ਹੋਏ ਤਾਂ ਲੱਗੇ ਵਾਹਿਗੁਰੂ ਵਾਹਿਗੁਰੂ ਜਪਣ ਤਾਂ ਸ੍ਰੀ ਬਾਬੇ ਜੀ ਕਰਤਾਰਪੁਰ ਵਿਚ ਬੈਠ ਕਰ ਉਦਾਸੀ ਭੇਖ ਦੂਰ ਕਰਕੇ ਤੇ ਗ੍ਰਿਹਸਤੀਆਂ ਦਾ ਬਾਣਾ ਪਹਿਰਿਆ ਸੁੰਦਰ ਕਪੜੇ ਪਹਿਰੇ ਪਿਤਾ ਜੀ ਦੀ ਆਗਿਆ ਮੰਨ ਕਰ ਮੰਜੀ ਉੱਪਰ ਬੈਠ ਕਰ ਸਿਖਾਂ ਨੂੰ ਲੱਗੇ ਉਪਦੇਸ਼ ਦੇਵਣ ਅਤੇ ਬਾਣੀ ਉਚਾਰੀ ਜਿਸ ਬਾਣੀ ਕੋ ਪੜ੍ਹਕੇ ਸਿਖਾਂ ਦੇ ਮਨ ਵਿਚ ਉਜਾਲਾ ਹੋਵੇ ਦਿਨੋਂ ਦਿਨ ਸੰਗਤਾਂ ਚਲੀਆਂ ਆਵਨ ਤਾਂ ਸ੍ਰੀ ਗੁਰੂ ਜੀ ਕਾ ਦਰਸ਼ਨ ਕਰਨ ਤੇ ਆਪਣਾ ਉਧਾਰ ਕਰਨ ਤੇ ਜੋ ਬਾਣੀ ਉਚਾਰਨ ਕੀਤੀ ਸੋ ਸਿਖ ਸੰਗਤ ਲਈ ਨਿਤਾਪ੍ਰਤਿ ਪਾਠ ਕਰਨ ਪ੍ਰਾਤਾਕਾਲ ਇਸ਼ਨਾਨ ਕਰਕੇ ਜਪੁ ਪੜ੍ਹਨਾ ਤੇ ਸੰਧਯਾ ਵੇਲੇ ਸੋਦਰ ਪੜ੍ਹਨਾ ਫੇਰ ਰਹਰਾਸਿ ਕਾ ਉਚਾਰਨ ਕਰਨਾ ਤੇ ਆਰਤੀ ਸੋਹਿਲਾ ਪੜ੍ਹਨਾਂ ਅਤੇ ਸਵੇਰੇ ਸਵਾ ਪਹਿਰ ਦਿਨ ਚੜ੍ਹੇ ਆਰਤੀ ਪੜਕੇ ਅਨੰਦ ਪੜ੍ਹਨਾ ਫਿਰ ਪ੍ਰਸ਼ਾਦ ਛਕਣਾ ਸੋਦਰ ਸੁਣਕੇ ਦੇਗ ਵਰਤੇ ਅਤੇ ਸਾਧ ਸੰਗਤ ਇਕੱਠੀ ਹੋਵੇ ਤੇ ਗਿਆਨ ਚਰਚਾ ਕਰਨੀ ਅਠੀਂ ਪਹਿਰੀ ਤੇ ਸ੍ਰੀ ਗੁਰੂ ਜੀ ਕੇ ਮਾਤਾ ਪਿਤਾ ਸਤਸੰਗਤ ਕਰਨ ਤੇ ਬਾਣੀ ਪੜ੍ਹਨ ਨਿਤਾਪ੍ਰਤਿ ਇਹ ਅਭਿਆਸ ਕਰਦੇ ਕਰਦੇ ਪਰਮਗਤੀ ਦੇ ਅਧਿਕਾਰੀ ਹੂਏ ਅਤੇ ਸਚਖੰਡ ਮੇਂ ਜਾਇ ਬਸੇ ਸ੍ਰੀ ਗੁਰੂ ਜੀ ਕੀਆਂ ਸਰਬ ਕੁਲਾਂ ਦਾ ਉਧਾਰ ਹੂਆ ਅਤੇ ਦੂਰੋਂ ਦੂਰੋਂ ਸੰਗਤਾਂ ਆਵਨ ਅਤੇ ਦਰਸ਼ਨ ਕਰਨ ਨਾਮ ਕਾ ਜਹਾਜ਼ ਸ੍ਰੀ ਗੁਰੂ ਨਾਨਕ ਜੀ ਸੰਸਾਰ ਮੇਂ ਚਲਾਯਾ ਜੋ ਕੋਈ ਤਿਸ ਜਹਾਜ਼ ਉੱਪਰ ਅਸਵਾਰੀ ਕਰਤਾ ਹੈ ਸੋਈ ਗਤੀ ਕੋ ਪ੍ਰਾਪਤ ਹੋਵੇ ਤੇ ਸ੍ਰੀ ਗੁਰੂ ਜੀ ਚਰਨ ਪਾਹੁਲ ਦੇ ਕਰ ਸਿਖਾਂ ਕੋ ਸਤਿਨਾਮ ਦਾ ਉਪਦੇਸ਼ ਦੇਵਨ ਨਿਤਾਪ੍ਰਤਿ ਸਿਖ ਆਵਨ ਦਰਸ਼ਨ ਕਰਨ ਨਾਮ ਜਪਣ ਤੇ ਮਾਤਾ ਪਿਤਾ ਦਾ ਉਧਾਰ ਕੀਤਾ॥ ੧੬੩ ॥

## ਅਗੇ ਸਾਖੀ ਸਿਧਾਂ ਨਾਲ ਕਰਤਾਰਪੁਰ ਹੋਈ

ਤਾਂ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਜੀ ਇਕ ਦਿਨ ਸਿਧਾਂ ਦੀ ਮੰਡਲੀ ਵਿਚ ਬੈਠਿਆਂ ਗੋਰਖ ਨੇ ਕਹਾ ਹੇ ਸਿਧੋ ਜਤੀਓ ਇਸ ਮਾਤ ਲੋਕ ਮੇਂ ਨਾਨਕ ਹੋਯਾ ਹੈ ਉਸਨੇ ਸੰਪੂਰਨ ਸਾਧ ਹਿੰਦੂ ਮੁਸਲਮਾਨ ਸਭ ਜਿਤੇ ਹਨ ਤੇ ਕਿਸੇ ਸਾਧ ਨੇ ਉਸ ਕੋ ਨਹੀਂ

ਰੋਕਿਆ ਤਾਂ ਸਿਧਾਂ ਕਿਹਾ ਚਲੋ ਗੁਰੂ ਜੀ ਇਕ ਵਾਰੀ ਇਕੱਠੇ ਹੋਇ ਕਰ ਉਨਕੋ ਪੁਛੀਏ ਅਤੇ ਕੋਈ ਐਸੀ ਤਰ੍ਹਾਂ ਕਰੀਏ ਜਿਸ ਤਰ੍ਹਾਂ ਨਾਲ ਉਹ ਝੂਠੇ ਹੋ ਜਾਵਨ ਜਦ ਇਹ ਵਿਚਾਰ ਮੰਡਲੀ ਵਿਚ ਹੋਈ ਤਾਂ ਮੰਗਲ ਨਾਥ ਨੇ ਕਿਹਾ ਗੁਰੂ ਜੀ ਅਗੇ ਨਾਨਕ ਤਪਾ ਹੈ ਆਪ ਸਭ ਕੁਝ ਜਾਨਤੇ ਹੋ ਪਰ ਸਿਧ ਹੰਕਾਰ ਕਰਕੇ ਭਰੇ ਸਭੇ ਕੱਠੇ ਹੋਇ ਕਰ ਕਰਤਾਰਪੁਰ ਵਿਚ ਆਇ ਪ੍ਰਾਪਤ ਹੂਏ ਅਗੇ ਗੁਰੂ ਨਾਨਕ ਜੀ ਮੰਜੀ ਉੱਪਰ ਬੈਠੇ ਹਨ ਤਾਂ ਸਿਧਾਂ ਆਇ ਆਦੇਸ ਆਦੇਸ ਕੀਤੀ ਤਾਂ ਗੁਰੂ ਜੀ ਕਿਹਾ ਆਓ ਸਿਧੋ ਜਤੀਓ ਤਪੀਓ ਆਦੇਸ ਨਿਰੰਕਾਰ ਜੀ ਕੋ ਆਦੇਸ ਆਈਏ ਬੈਠੀਏ ਜੀ ਤਾਂ ਸਿਧਾਂ ਬੈਠ ਕਰ ਚਰਚਾ ਕੀਤੀ ਤਾਂ ਫੇਰ ਕਹਿਓ ਨੇ ਗੁਰੂ ਜੀ ਸਾਨੂੰ ਕੁਛ ਕਰਾਮਾਤ ਵਿਖਾਓ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਕਰਾਮਾਤ ਤਾਂ ਨਾਮ ਕਹਿਰ ਦਾ ਹੈ ਤਾਂ ਸਿਧਾਂ ਕਹਿਆ ਗੁਰੂ ਜੀ ਅਸੀਂ ਲੁਕਨੇ ਹਾਂ ਤੁਸੀਂ ਸਾਨੂੰ ਲੱਭੋ ਅਤੇ ਫੇਰ ਤੁਸਾਂ ਲੁਕਨਾ ਤੇ ਅਸੀਂ ਲੱਭਾਂਗੇ ਤਾਂ ਸਿਧ ਸਭ ਜਾਇ ਲੁਕੇ ਕੋਈ ਪਤਾਲ ਕੋਈ ਅਕਾਸ਼ ਸੋ ਗੁਰੂ ਜੀ ਸਤਿਨਾਮੁ ਕਹਿ ਕਰ ਜਿਉਂ ਪੌਣ ਕੋ ਖਿਚਿਆ ਸਭ ਖਿਚੇ ਆਏ ਤਾਂ ਗੋਰਖ ਪਤਾਲ ਵਿਚ ਜਾਇ ਮਛਰ ਦਾ ਰੂਪ ਧਾਰ ਬੈਠਾ ਤਾਂ ਸ੍ਰੀ ਗੁਰੂ ਜੀ ਐਸਾ ਕੀਤਾ ਜਿਸ ਪੱਥਰ ਵਿਚ ਉਹ ਲੁਕਿਆ ਸੀ ਉਸ ਦੇ ਸਮੇਤ ਚੁਕਿਆ ਚਲਿਆ ਤਾਂ ਬਹੁਤ ਸ਼ਰਮਿੰਦਾ ਹੂਆ ਤਾਂ ਫਿਰ ਸਿਧਾਂ ਕੀ ਕੀਤਾ ਕੋਈ ਸ਼ੇਰ ਬਣਿਆ ਕੋਈ ਬਘਿਆੜ ਬਣਿਆਂ ਅਤੇ ਉਤੇ ਚੜ੍ਹ ਕਰ ਅਕਾਸ਼ ਵਿਚ ਜਾਇਕੇ ਪੱਥਰਾਂ ਦੀ ਵਰਖਾ ਕਰਨੇ ਲੱਗੇ ਤਾਂ ਗੁਰੂ ਜੀ ਕਹਿਆ ਉਠ ਭਾਈ ਬਾਲਾ ਉਠਕੇ ਲਾਠੀ ਪਕੜ ਕੇ ਉਦਾਲੇ ਡੇਰੇ ਦੇ ਰਾਮ ਦੇ ਨਾਮ ਦੀ ਕਾਰ ਦੇਹ ਤਾਂ ਫੇਰ ਮੈਂ ਉਠਕੇ ਸਾਰੇ ਉਦਾਲੇ ਕਾਰ ਕਰ ਦਿੱਤੀ ਤਾਂ ਜੋ ਕੁਝ ਸਾਧ ਆਪਣੀ ਸ਼ਕਤ ਕਰਨ ਪੱਥਰ ਮਾਰਨ ਜੋ ਹੋਰ ਕਈ ਤਰ੍ਹਾਂ ਦੀ ਬਰਖਾ ਕਰਨ ਉਸ ਕਾਰ ਥੀਂ ਬਾਹਰ ਪਵੇ ਅਤੇ ਸਾਰਾ ਜ਼ੋਰ ਸਿਧਾਂ ਲਾਇਆ ਅਰ ਇਕ ਪੇਸ਼ ਨਾ ਗਈ ਓੜਕ ਨੂੰ ਝਖ ਮਾਰ ਰਹੇ ਤੇ ਸ਼ਰਮਿੰਦੇ ਹੋਇਕੇ ਆਇ ਪੈਰੀਂ ਪਏ ਅਤੇ ਕਹਿਓ ਨੇ ਹੇ ਤਪਾ ਜੀ ਅਸੀਂ ਭੁਲੇ ਸਾਨੂੰ ਮਾਫ ਕਰੋ ਤਾਂ ਗੁਰੂ ਜੀ ਕਹਿਆ ਸੁਣੋ ਸਿਧੋ ਜਤੀਓ ਤਪੀਓ ਅਬ ਹਮ ਲੁਕਤੇ ਹਾਂ ਤੁਮ ਹਮਕੋ ਲਭੋ ਜੀ ਜੇਕਰ ਤੁਹਾਨੂੰ ਮੈਂ ਨਾ ਲੱਭਾ ਤਾਂ ਭਾਈ ਬਾਲਾ ਅਗੇ ਆਪ ਨੇ ਏਕ ਟਕਾ ਰੱਖਕੇ ਅਰਦਾਸ ਕਰਨੀ ਤਾਂ ਅਸੀਂ ਹਾਜ਼ਰ ਹੋ ਜਾਵਾਂਗੇ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਤਤਾਂ ਨਾਲ ਤਤ ਮਿਲਾਇ ਦਿਤੇ ਅਤੇ ਚੇਤਨ ਸਤਾ ਉਸ ਨਿਰੰਕਾਰ ਕੀ ਸਤਾ ਮੇਂ ਲੀਨ ਕਰ ਦਿਤੀ ਤਾਂ ਲੱਗੇ ਸਿਧ ਗੁਰੂ ਜੀ ਕਉ ਢੂੰਡਨ ਸਾਰੇ ਅਕਾਸ਼ ਪਤਾਲ ਵੇਖ ਰਹੇ ਸ੍ਰੀ ਗੁਰੂ

ਨਾਨਕ ਜੀ ਕਹੀਂ ਨਾ ਨਜ਼ਰੀਂ ਪਏ ਬਥੇਰਾ ਹੀ ਟਕਰਾਂ ਮਾਰ ਰਹੇ ਓੜਕ ਸ਼ਰਮਿੰਦੇ ਹੋ ਕਰ ਆਇ ਕਰ ਭਾਈ ਬਾਲੇ ਕਉ ਆਖਣ ਲੱਗੇ ਹੇ ਸੰਤ ਰੂਪ ਭਾਈ ਬਾਲਾ ਤੇਰੇ ਮੇਂ ਅਤੇ ਸ੍ਰੀ ਗੁਰੂ ਨਾਨਕ ਜੀ ਵਿਚ ਭਰਮ ਭੇਦ ਕੋਈ ਨਹੀਂ ਅਤੇ ਹੁਣ ਤੂੰ ਗੁਰੂ ਜੀ ਕੋ ਢੂੰਡ ਹਮਾਰੇ ਤਾਈਂ ਤੋਂ ਕਹੀਂ ਨਹੀਂ ਮਿਲਦੇ ਤਾਂ ਭਾਈ ਬਾਲੇ ਆਖਿਆ ਭਾਈ ਗੁਰੂ ਨਾਨਕ ਜੀ ਕਾ ਤੋ ਅੰਤ ਨਹੀਂ ਪਾਇਆ ਜਾਤਾ ਪਰ ਜੇ ਤੁਸਾਂ ਲਭਨਾ ਹੈ ਤਾਂ ਇਹ ਕੰਮ ਕਰੋ ਹੱਥ ਜੋੜ ਕਰ ਤੇ ਟਕਾ ਰੱਖ ਕੇ ਬੇਨਤੀ ਕਰੋ ਅਰਦਾਸ ਕਰੋ ਤਾਂ ਸਿਧਾਂ ਏਹੋ ਕੰਮ ਕੀਤਾ ਹੱਥ ਜੋੜ ਕੇ ਅਰਦਾਸ ਕੀਤੀ ਜਾਂ ਧਿਆਨ ਕੀਤਾ ਤਾਂ ਗੁਰੂ ਨਾਨਕ ਜੀ ਉਸ ਜਗ੍ਹਾ ਆਪਣੇ ਆਸਣ ਉੱਪਰ ਬੈਠੇ ਹੈਨ ਜਾਂ ਸਿਧਾਂ ਦੇਖਿਆ ਤਾਂ ਗੁਰੂ ਜੀ ਬੈਠੇ ਹੈਂ ਇਹ ਕੌਤਕ ਦੇਖਕੇ ਸਿਧਾਂ ਮੱਥਾ ਟੇਕਿਆ ਤੇ ਕਹਿਓ ਨੇ ਧੰਨ ਹੈਂ ਹੇ ਨਾਨਕ ਨਿਰੰਕਾਰੀ ਤੇਰੇ ਤੇ ਪ੍ਰਮੇਸ਼ਰ ਮੇਂ ਭੇਦ ਕੋਈ ਨਹੀਂ ਅਤੇ ਉਸ ਦਿਨ ਉਥੇ ਬੜੀ ਹਵਾ ਵਗੀ ਸੀ ਤੇ ਸੈਂਕੜੇ ਹੀ ਪੰਛੀ ਮਰ ਗਏ ਹੈਸਨ ਗੁਰੂ ਜੀ ਮਨ ਮੇਂ ਬੜਾ ਤਰਸ ਖਾਧਾ ਕਹਿਓ ਨੇ ਕਿ ਇਹ ਪੰਛੀ ਵਿਚਾਰੇ ਮੁਫਤ ਮਰ ਗਏ ਤਾਂ ਸਤਿਨਾਮ ਕਹਿ ਕਰ ਕਹਾ ਉਡ ਜਾਓ ਪੰਛੀਓ ਤਾਂ ਪੰਛੀ ਉਡ ਗਏ ਤੇ ਪਿਛੋਂ ਗੁਰੂ ਸਾਹਿਬ ਮਨ ਮੇਂ ਬੜਾ ਭੈ ਕੀਤਾ ਤੇ ਕਹਾ ਮੈਂ ਕੌਣ ਕੀਟ ਹਾਂ ਜੋ ਨਿਰੰਕਾਰ ਜੀ ਕੇ ਭਾਣੇ ਕੋ ਮੋੜਿਆ ਏਹ ਸਮਝ ਕਰ ਬੜੇ ਦੁਖੀ ਹੋਏ ਆਪਣੇ ਸਰੀਰ ਕੋ ਜਲ ਕਰਕੇ ਪੂਰਨ ਕੀਆ ਸੁਆਸਾਂ ਕੋ ਪੌਣ ਮੇਂ ਮਿਲਾਯਾ ਤੇ ਸਰੀਰ ਕੋ ਬੜਾ ਖੇਦ ਦੀਆ ਜਦ ਐਸੀ ਸਾਧਨਾਂ ਕਰੀ ਤੋ ਦੇਖ ਕਰ ਨਿਰੰਕਾਰ ਜੀ ਪ੍ਰਤੱਖ ਹੋਏ ਤਾਂ ਸ੍ਰੀ ਗੁਰੂ ਨਾਨਕ ਜੀ ਕੇ ਸਰੀਰ ਕੋ ਸਾਬਤ ਕਰਕੇ ਕਹਾ ਹੇ ਨਾਨਕ ਤੂੰ ਸਰੀਰ ਕੋ ਕਿਉਂ ਦੁਖ ਦੇਤਾ ਹੈਂ ਜੋ ਮੇਰੀ ਮਰਜ਼ੀ ਹੈ ਤਾਂ ਤੇਰੇ ਸਰੀਰ ਮੇਂ ਪ੍ਰਵੇਸ਼ ਕਰਕੇ ਕਾਰਜ ਸੋ ਕਰਤਾ ਹੂੰ ਤੂੰ ਇਸ ਬਾਤ ਕੀ ਚਿੰਤਾ ਮਤ ਕਰ ਮਾਰਨਾ ਔਰ ਜੀਵਾਲਨਾ ਇਹ ਸਭ ਕੁਝ ਮੇਰੇ ਹੱਥ ਹੈ ਤੂੰ ਸਰੀਰ ਕੋ ਜੋ ਦੁਖ ਦੇਤਾ ਹੈਂ ਸੋ ਮੇਰੇ ਕਉ ਕਸ਼ਟ ਆਉਂਦਾ ਹੈ ਤਾਂ ਸ੍ਰੀ ਗੁਰੂ ਜੀ ਕਹਿਣੇ ਲੱਗੇ ਹੇ ਨਿਰੰਕਾਰ ਹੇ ਅਕਾਲ ਪੁਰਖ ਜੀ ਮੇਰੀ ਮਜਾਲ ਹੈ ਜੋ ਮੈਂ ਸਰੀਰ ਕੋ ਦੁਖ ਦੇਵਾਂ ਤਾਂ ਨਿਰੰਕਾਰ ਜੀ ਕਿਹਾ ਹੇ ਨਾਨਕ ਜੋ ਮੈਂ ਹਾਂ ਸੋ ਤੂੰ ਹੈਂ ਔਰ ਤੇਰੇ ਮੇਰੇ ਮੇਂ ਭੇਦ ਕੁਛ ਨਹੀਂ ਜੋ ਮੇਰੇ ਚਿਤਦਾ ਫੁਰਨਾ ਹੈ ਸੋ ਪਿਆਰਿਆਂ ਭਗਤਾਂ ਦੇ ਅੰਤਹਕਰਣ ਮੇਂ ਪ੍ਰਵੇਸ਼ ਕਰਕੇ ਕਾਰਜ ਹੋਤੇ ਹੈਨ ਅਤੇ ਜੇਕਰ ਕਹੋ ਕਿ ਮਾੜਾ ਕੰਮ ਅਸਾਂ ਕੀਤਾ ਹੈ ਸੋ ਨਹੀਂ ਸਭ ਕੰਮ ਮੈਂ ਹੀ ਕਰ ਰਹਿਆ ਹਾਂ ਤੂੰ ਚਿੰਤਾ ਨ ਕਰ ਅਤੇ ਜੋ ਕੰਮ ਅਜ ਤੋਂ ਲੈ ਕਰ ਤੂੰ ਕਰੇਂਗਾ ਸੋ ਮੈਨੂੰ ਮਨਜ਼ੂਰ ਹੈ ਮੈਂ ਤਿਵੇਂ ਹੀ ਮੰਨਾਂਗਾ ਅਤੇ ਤੇਰੇ ਤਾਈਂ ਮੇਂ

ਸਿਦਕ ਤੇ ਸਬਰ ਦਾ ਸਿਰੋਪਾਉ ਦਿਤਾ ਹੈ ਤੂੰ ਸੰਸਾਰ ਕੇ ਲੋਕਾਂ ਕਾ ਉਧਾਰ ਕਰ ਸਤਿਨਾਮ ਕਾ ਉਪਦੇਸ਼ ਕਰ ਪਤਿਤ ਜੋ ਕਲਯੁਗੀ ਜੀਵ ਹਨ ਤਿਨ੍ਹਾਂ ਦਾ ਉਧਾਰ ਕਰ ਜੋ ਤੇਰੇ ਬਚਨ ਮੰਨੇਗਾ ਔਰ ਤੇਰੀ ਬਾਣੀ ਪੜ੍ਹੇਗਾ ਤੇਰੀ ਸਿਖੀ ਵਿਖੇ ਸਿਦਕ ਰਖੇਗਾ ਉਸ ਜੀਵ ਕੋ ਮੈਂ ਆਪਣੀ ਪੁਰੀ ਵਿਚ ਨਿਵਾਸ ਦੇਵਾਂਗਾ ਤੇ ਜੀਵਨ ਮੁਕਤ ਹੋਵਨਗੇ ਅਤੇ ਨਾਮ ਦੇ ਆਸਰੇ ਕਈ ਕੋਟ ਜੀਵ ਉਧਰਨਗੇ ਜਾਂ ਇਹ ਬਚਨ ਸ੍ਰੀ ਨਿਰੰਕਾਰ ਜੀ ਕੀਤਾ ਸ੍ਰੀ ਗੁਰੂ ਨਾਨਕ ਜੀ ਮੱਥਾ ਟੇਕਿਆ ਤਾਂ ਨਿਰੰਕਾਰ ਜੀ ਅੰਤਰ ਧਿਆਨ ਹੋਏ ਅਤੇ ਸ੍ਰੀ ਬਾਬਾ ਜੀ ਕਹਿਣ ਲੱਗੇ ਭਾਈ ਬਾਲਾ ਜੋ ਸਿਖ ਸੰਗਤ ਆਵੇ ਉਸ ਨੂੰ ਲੰਗਰ ਥੀਂ ਪਰਸ਼ਾਦ ਛਕਾਵਨਾ ਅਤੇ ਜਿਸ ਵਕਤ ਪ੍ਰਾਤਾਕਾਲ ਹੋਵੇ ਸਭ ਸਿਖ ਅਸ਼ਨਾਨ ਕਰਨ ਤੇ ਫੇਰ ਜਪੁਜੀ ਸਾਹਿਬ ਦਾ ਪਾਠ ਕਰਨ ਸੁਨਣ ਫੇਰ ਲੰਗਰ ਵਰਤੇ ਜਾਂ ਤੀਸਰਾ ਪਹਿਰ ਹੋਵੇ ਤਾਂ ਸੰਗਤ ਦਾ ਦਰਬਾਰ ਲੱਗੇ ਤੇ ਰਾਗੀ ਸ਼ਬਦ ਉਚਾਰਨ ਕਰਨ ਫੇਰ ਰਹਰਾਸਿ ਸੋਦਰ ਦਾ ਪਾਠ ਹੋ ਕੇ ਆਰਤੀ ਹੋਵੇ ਫੇਰ ਅਰਦਾਸ ਕਰਕੇ ਆਪੋ ਆਪਣੇ ਅਸਥਾਨ ਕੋ ਜਾਵਨ ਇਹ ਕਾਮ ਨਿਤਾਪ੍ਰਤਿ ਧਰਮਸਾਲ ਮੇਂ ਹੋਵੇ ਤਾਂ ਦਿਨੋਂ ਦਿਨ ਏਸੇ ਤਰ੍ਹਾਂ ਹੋਵੇ ਤਾਂ ਸ੍ਰੀ ਗੁਰੂ ਜੀ ਸਰਬਤ ਕੋ ਨਿਹਾਲ ਕਰਨ ॥ ਬੋਲੋ ਭਾਈ ਜੀ ਵਾਹਿਗੁਰੂ ॥ ੧੬੪ ॥

## ਸਾਖੀ ਅਬਦੁਲ ਰਹਿਮਾਨ ਨਾਲ ਹੋਈ

ਤਾਂ ਬਾਲਾ ਕਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਨਾਨਕ ਜੀ ਕਰਤਾਰਪੁਰ ਦੇ ਵਿਚ ਸਿਖਾਂ ਦਾ ਉਧਾਰ ਕਰਕੇ ਕਹਿਣ ਲੱਗੇ ਚਲੋ ਭਾਈ ਬਾਲਾ ਹੁਣ ਕਰਤਾਰਪੁਰ ਤੋਂ ਚਲੀਏ ਸੋ ਇਸ ਤਰ੍ਹਾਂ ਅਨੇਕ ਜੀਵਾਂ ਦਾ ਭਲਾ ਕਰਦੇ ਇਕ ਦਿਨ ਜੋ ਆਏ ਤਾਂ ਤੁਰਕਿਸਤਾਨ ਦੇ ਵਿਚ ਆਏ ਤਾਂ ਇਕ ਫਕੀਰ ਅਬਦੁਲ ਰਹਿਮਾਨ ਉਸ ਮੁਲਕ ਵਿਚ ਪੀਰ ਸਦਾਉਂਦਾ ਸੀ ਤਾਂ ਇਕ ਦਿਨ ਉਬਾਰੇ ਖਾਂ ਪਠਾਣ ਅਬਦੁਲ ਰਹਿਮਾਨ ਦੇ ਪਾਸ ਗਿਆ ਤੇ ਜਾਇ ਕਰ ਬੈਠਾ ਅਤੇ ਫਕੀਰਾਂ ਦੀਆਂ ਬਾਤਾਂ ਚਲੀਆਂ ਉਬਾਰੇ ਖਾਂ ਨੇ ਸ੍ਰੀ ਗੁਰੂ ਨਾਨਕ ਜੀ ਦੀ ਤਾਰੀਫ ਕੀਤੀ ਤਾਂ ਅਬਦੁਲ ਰਹਿਮਾਨ ਨੇ ਸ੍ਰੀ ਗੁਰੂ ਜੀ ਕਾ ਨਾਮ ਸੁਣਿਆਂ ਤਾਂ ਬੜਾ ਗੁਸਾ ਖਾਧਾ ਅਤੇ ਕਹਿਣ ਲੱਗਾ ਕਿਆ ਹਿੰਦੂ ਦੀ ਤਾਰੀਫ ਕਰਦਾ ਹੈਂ ਉੱਠ ਕਰ ਦੂਰ ਕਰ ਦੇਵਾਂਗਾ ਪਠਾਨ ਨੇ ਕਿਹਾ ਕਿਸਨੋ ਉਠਾਇ ਦੇਵੇਂਗਾ ਤਾਂ ਸ਼ੇਖ ਨੇ ਕਹਾ ਜਿਸ ਦੀ ਤਾਰੀਫ ਕਰਦਾ ਹੈਂ ਤਾਂ ਪਠਾਣ ਨੇ ਕਹਾ ਖੁਦਾਇ ਕੋ ਉਠਾਇ ਦੇਵੋਗੇ ਉਹ ਤੇ ਬਜਿਨਸ ਖੁਦਾਇ ਹੈ ਤਾਂ ਸ਼ੇਖ ਨੇ ਕਹਾ ਕਿਆ ਹਿੰਦੂ ਕੀ ਤਾਰੀਫ ਕਰਦਾ ਹੈਂ

ਔਰ ਹਿੰਦੂ ਕੋ ਖੁਦਾਇ ਆਖਦਾ ਹੈਂ ਤਾਂ ਪਠਾਣ ਨੇ ਕਹਾ ਸ਼ੇਖ ਜੀ ਉਹ ਹਿੰਦੂ ਮੁਸਲਮਾਨ ਦੋਨੋਂ ਸੇ ਫਾਰਗ ਹੈ ਖੁਦਾਇ ਦੀ ਸੂਰਤ ਹੈ ਅਤੇ ਆਪ ਜ਼ਾਲਮ ਹੋਵੋਗੇ ਜੋ ਕੈਹਤੇ ਹੋ ਉਠਾਇ ਦੇਵਾਂਗੇ ਅਤੇ ਅਬਦੁਲ ਰਹਿਮਾਨ ਨੇ ਬਹੁਤ ਗੁੱਸਾ ਖਾਧਾ ਪਰ ਪਠਾਣ ਨੂੰ ਕੁਛ ਕਹਿ ਨ ਸਕਿਆ ਜਦ ਅਗਲਾ ਦਿਨ ਹੋਯਾ ਤਾਂ ਉਬਾਰੇ ਖਾਂ ਨੇ ਇਕ ਰੇਜਾ ਬਾਫਤੇ ਦਾ ਸੋਲਾਂ ਗਜਾਂ ਦਾ ਲੈਕਰ ਸ੍ਰੀ ਗੁਰੂ ਦੇ ਅਗੇ ਆਨ ਰਖਿਆ ਤੇ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਰਖਕੇ ਤੇ ਆਪਣੇ ਮੂੰਹ ਉੱਪਰ ਫੇਰਿਆ ਸ੍ਰੀ ਗੁਰੂ ਨਾਨਕ ਜੀ ਕਿਹਾ ਮੀਆਂ ਤੇਰਾ ਪਰਮੇਸ਼ਰ ਭਲਾ ਕਰੇ ਆਪਣੇ ਨਾਮ ਦੀ ਮੇਹਰ ਕਰੇ ਮੀਆਂ ਅਸੀਂ ਫਕੀਰ ਹਾਂ ਸਾਨੂੰ ਐਸੇ ਚੰਗੇ ਕਪੜੇ ਨਹੀਂ ਲੋੜੀਂਦੇ ਇਹ ਸਾਨੂੰ ਪਹੁੰਚ ਗਿਆ ਹੈ ਅਸੀਂ ਤੇਰੇ ਪਰ ਖੁਸ਼ ਹਾਂ ਇਹ ਤੁਸੀਂ ਪਹਿਨੋ ਉਬਾਰੇ ਖਾਂ ਨੇ ਕਹਾ ਮੇਰੇ ਕੋ ਖੁਦਾਇ ਬਖਸ਼ਾਵੋ ਤੇ ਮਰਵਾਵੋ ਨਹੀਂ ਇਹ ਰੇਜਾ ਤੁਮਾਰੀ ਅਨੈਤ ਹੂਆ ਹੈ ਅਰ ਤੁਸਾਡਾ ਹੈ ਤੁਸੀਂ ਲੇਵੋ ਸ੍ਰੀ ਬਾਬਾ ਕਹਾ ਮੀਆਂ ਤੁਮਾਰੀ ਮਰਜ਼ੀ ਦਰਜੀ ਪਾਸੋਂ ਦੋਇ ਚਾਦਰਾਂ ਸਿਵਾਓ ਤਾਂ ਉਬਾਰੇ ਖਾਂ ਦੋਇ ਚਾਦਰਾਂ ਜਾਇ ਬਣਵਾਇ ਲਿਆਇਆ ਤਾਂ ਇਕ ਚਾਦਰ ਸ੍ਰੀ ਬਾਬੇ ਜੀ ਆਪ ਲੀਤੀ ਤੇ ਦੂਸਰੀ ਚਾਦਰ ਬਾਲੇ ਕੋ ਦਿਤੀ ਪਠਾਣ ਨੇ ਕਿਹਾ ਅੱਜ ਮੈਂ ਨਿਹਾਲ ਹੂਆ ਹਾਂ ਕਿਉਂ ਜੋ ਇਹ ਤਾਂ ਅਜ ਆਪ ਖੁਦਾਇ ਪਹਿਨਿਆਂ ਹੈ ਤਾਂ ਸ੍ਰੀ ਗੁਰੂ ਜੀ ਕਹਾ ਕਹੁ ਮੀਆਂ ਜੀ ਸ਼ੇਖ ਅਬਦੁਲ ਰਹਿਮਾਨ ਦੀ ਕਿਆ ਖਬਰ ਹੈ ਖਾਂ ਨੇ ਕਿਹਾ ਤਪਾ ਜੀ ਆਪ ਕੋ ਸਭ ਕੁਛ ਰੌਸ਼ਨ ਹੈ ਤਾਂ ਗੁਰੂ ਜੀ ਕਹਾ ਸ਼ੇਖ ਸਾਡੇ ਉੱਪਰ ਖਫਾ ਹੈ ਤਾਂ ਪਠਾਣ ਨੇ ਕਹਾ ਤਪਾ ਜੀ ਓਹ ਫਕੀਰ ਕਹਾਂਦਾ ਹੈ ਪਰ ਫਕੀਰੀ ਦੂਰ ਹੈ ਤਾਂ ਸ੍ਰੀ ਗੁਰੂ ਜੀ ਨੇ ਕਹਾ ਹੇ ਖਾਂ ਤੁਸੀਂ ਸੱਚ ਕਹਿੰਦੇ ਹੋ ਪਰ ਕਿਆ ਕਹਿੰਦਾ ਸੀ ਉਬਾਰੇ ਖਾਂ॥ ਖਾਂ ਨੇ ਕਹਾ ਜੀ ਜੋ ਉਸਨੇ ਕਹਾ ਹੈ ਸੋ ਮੈਂ ਨਹੀਂ ਕਹਿ ਸਕਦਾ ਤਾਂ ਗੁਰੂ ਜੀ ਕਹਾ ਨਿਸ਼ੰਗ ਕਹੁ ਤਾਂ ਖਾਂ ਨੇ ਕਿਹਾ ਤਪਾ ਜੀ ਉਹ ਕੈਹਤਾ ਹੈ ਜੋ ਹਿੰਦੂ ਕੀ ਕਿਆ ਤਾਰੀਫ ਕਰਦਾ ਹੈਂ ਤਾਂ ਮੈਂ ਕਿਹਾ ਸ੍ਰੀ ਨਾਨਕ ਜੀ ਹਿੰਦੂ ਮੁਸਲਮਾਨ ਦੋਨੋਂ ਤੇ ਫਾਰਗ ਹੈਂ ਐਨ ਖੁਦਾਇ ਦੀ ਸੂਰਤ ਹੈਂ ਤਾਂ ਸ਼ੇਖ ਨੇ ਗੁਸਾ ਖਾਧਾ ਪਰ ਵਸ ਕੁਛ ਚਲੇ ਨਾਹੀਂ ਤੇ ਹੋਰ ਕਹਿਓਸੁ ਕਿ ਉਠਾਇ ਕਰ ਦੂਰ ਕਰ ਦੇਵਾਂਗੇ ਤਾਂ ਮੈਂ ਕਹਾ ਵੁਹ ਤਾਂ ਖੁਦਾਇ ਹੈ ਕਿਸਕੋ ਉਠਾ ਦੇਵੇਂਗਾ ਜੀ ਇਹ ਬਾਤ ਉਬਾਰੇ ਖਾਂ ਸੁਣਾਈ ਤਾਂ ਆਖਿਓ ਨੇ ਚੱਲੋ ਭਾਈ ਬਾਲਾ ਸ਼ੇਖ ਦੀ ਵੀ ਫੂਕਣੀ ਲਾਹ ਆਈਏ ਤਾਂ ਮੈਂ ਕਿਹਾ ਚਲੋ ਗੁਰੂ ਜੀ ਤਾਂ ਖਾਂ ਨੇ ਕਿਹਾ ਮੈਂ ਭੀ ਨਾਲ ਚਲਾਂ ਤਾਂ ਗੁਰੂ ਜੀ ਕਿਹਾ ਖਾਂ ਜੀ ਤੁਮ ਚਲੋ ਹਮ ਭੀ ਆਤੇ ਹਾਂ ਖਾਂ ਨੇ ਕਹਾ ਤਪਾ ਜੀ ਮੇਰੇ ਕੋ ਕੁਛ

ਉਸਕਾ ਡਰ ਨਹੀਂ ਤਾਂ ਗੁਰੂ ਜੀ ਕਹਾ ਡਰ ਤੋਂ ਨਹੀਂ ਪਰ ਫਕੀਰੀ ਕਾ ਪੈਵੰਦ ਏਹ ਅਦਬ ਹੈ ਤਾਂ ਖਾਂ ਨੇ ਕਿਹਾ ਜੀ ਇਹ ਬਖਸ਼ਸ਼ ਖ਼ੁਦਾਇ ਨੇ ਆਪ ਕੋ ਕਰੀ ਹੈ ਤਾਂ ਉਬਾਰੇ ਖਾਂ ਅਗੇ ਗਿਆ ਤੇ ਬਾਬਾ ਜੀ ਤੇ ਮੈਂ ਦੋਵੇਂ ਪਿਛੋਂ ਗਏ ਤਾਂ ਅਗੇ ਸ਼ੇਖ ਅਬਦੁਲ ਰਹਿਮਾਨ ਪਾਲਕੀ ਵਿਚ ਅਸਵਾਰ ਚਲਿਆ ਸੀ ਤਾਂ ਲੋਕਾਂ ਆਖਿਆ ਸ਼ੇਖ ਜੀ ਨਾਨਕ ਤਪਾ ਆਯਾ ਹੈ ਤਾਂ ਸ਼ੇਖ ਜੀ ਅਸਵਾਰੀ ਛਡ ਦਿਤੀ ਆਇ ਗੁਰੂ ਜੀ ਕੀ ਭੇਟ ਕੀਤੀ ਸ਼ੇਖ ਨੇ ਦਸਤ ਬੋਸੀ ਲੀਤੀ ਤੇ ਮੁਖੋਂ ਕਹਿਓਸੁ ਤਪਾ ਜੀ ਖੈਰ ਹੈ ਤਾਂ ਗੁਰੂ ਜੀ ਕਹਾ ਸ਼ੇਖ ਜੀ ਖੈਰ ਪਰ ਨਹੀਂ ਖੈਰ ਤਾਂ ਸ਼ੇਖ ਨੇ ਕਿਹਾ ਤਪਾ ਜੀ ਏ ਆਪ ਨੇ ਕਿਆ ਕਹਾ ਹੈ ਤਾਂ ਗੁਰੂ ਜੀ ਕਹਾ ਸ਼ੇਖ ਜੀ ਖੈਰ ਇਸ ਵਾਸਤੇ ਨਹੀਂ ਜੋ ਆਪ ਕਹਿਤੇ ਹੋ ਜੋ ਉਠਾਇ ਕਰ ਦੂਰ ਕਰ ਦੇਵਾਂਗੇ ਆਪ ਕੀ ਹਮ ਨੇ ਕੌਨਸੀ ਜਗਹ ਮੱਲੀ ਜੋ ਉਠਾਇ ਲੇਓਗੇ ਤਾਂ ਸ਼ੇਖ ਨੇ ਕਿਹਾ ਕੌਣ ਕਹਿੰਦਾ ਹੈ ਤਾਂ ਗੁਰੂ ਜੀ ਨੇ ਕਿਹਾ ਤੁਮਹੀ ਕਹਿਤੇ ਹੋ ਤਾਂ ਸ਼ੇਖ ਨੇ ਕਹਾ ਜੋ ਕਹਿਤਾ ਹੈ ਸੋ ਝਖ ਮਾਰਤਾ ਹੈ ਤਾਂ ਉਬਾਰੇ ਖਾਂ ਨੇ ਕਹਾ ਸ਼ੇਖ ਜੀ ਤੁਮ ਹੀ ਕਹਿਤੇ ਥੇ ਕਿ ਕਿਆ ਹਿੰਦੂ ਕੀ ਤਾਰੀਫ ਕਰਤੇ ਹੋ ਉਠਾਇ ਕਰ ਦੂਰ ਕਰ ਦੇਵਾਂਗੇ ਅਬ ਮੁਕਰਦੇ ਹੋ ਤਾਂ ਸ਼ੇਖ ਨੇ ਕਿਹਾ ਖਾਂ ਜੀ ਤਪਾ ਜਾਣੇ ਜਾਂ ਹਮ ਜਾਣੇ ਤੁਮੇਂ ਕਿਆ ਪਹੁੰਚਤਾ ਹੈ ਹਮ ਦੋਨੋਂ ਫਕੀਰ ਹੈਂ ਆਪ ਸਮੇਂ ਸਮਝ ਲੇਂਗੇ ਤੁਮ ਆਪਣੇ ਠਿਕਾਣੇ ਬੈਠੇ ਰਹੋ ਤਾਂ ਪਠਾਣ ਨੇ ਕਿਹਾ ਹਮਾਰਾ ਠਿਕਾਣਾ ਤਪੇ ਕੇ ਸਾਥ ਹੈ ਔਰ ਹਮ ਤਪੇ ਕੇ ਮੁਰੀਦ ਹੈਂ ਪਰ ਐਸਾ ਕਲਮਾ ਪਿਛੇ ਕਹਿਣਾ ਫਕੀਰ ਕੋ ਨਹੀਂ ਚਾਹੀਏ ਤਾਂ ਸ੍ਰੀ ਗੁਰੂ ਜੀ ਕਿਹਾ ਸ਼ੇਖ ਜੀ ਆਪ ਕਹਿਤੇ ਹੋ ਹਮ ਫਕੀਰ ਹੈਂ ਆਪਕੋ ਇਸੇ ਤਰ੍ਹਾਂ ਚਾਹੀਦਾ ਹੈ ਤਾਂ ਸ਼ੇਖ ਨੇ ਗੁਸਾ ਖਾਧਾ ਤੇ ਕਿਹਾ ਕਹੁ ਤਪਾ ਤੂੰ ਹਿੰਦੂ ਹੈਂ ਕਿ ਮੁਸਲਮਾਨ ਤਾਂ ਸ੍ਰੀ ਗੁਰੂ ਜੀ ਕਿਹਾ–ਨਾ ਹਮ ਹਿੰਦੂ ਨਾ ਮੁਸਲਮਾਨ॥ ਦੋਨੋਂ ਬੀਚ ਬਸੇ ਸ਼ੈਤਾਨ॥ ਏਕੋ ਏਕੀ ਏਕ ਸੁਬਹਾਨ॥ ਗੁਰੂ ਜੀ ਕਿਹਾ ਸੁਣ ਅਬਦੁਲ ਰਹਿਮਾਨ॥ ਦਾਵਾ ਭੂਲੇ ਤਾਂ ਏਕ ਪਛਾਨ॥ ਤਾਂ ਸ਼ੇਖ ਕਿਹਾ ਤੇਰਾ ਮਜ਼ਹਬ ਕੌਣ ਹੈ॥ ਤਾਂ ਸ੍ਰੀ ਗੁਰੂ ਜੀ ਕਿਹਾ–ਮਜ਼ਹਬ ਹਮਾਰਾ ਸੱਚਾ ਨਾਮ॥ ਜਿਸਨੇ ਏਕ ਤੇ ਅਨੇਕ ਕੀਏ ਸਚ ਪੂੰਜੀ ਵਪਾਰ ਭੀ ਸਚਾ ਕਾ, ਦੂਜਾ ਝੂਠਾ ਹੈ ਖੁਆਰੀ ਹੈ ਜੋ ਆਯਾ ਹੈ ਸੋ ਜਾਵੇਗਾ ਏਕ ਪਰ ਨਜ਼ਰ ਰਖੀਏ ਖੁਦਾਇ ਸਚਾ ਹੈ ਬੰਦਾ ਝੂਠਾ ਦਾਵੇ ਦੀ ਅਗਨ ਦਾ ਲੂਠਾ ਹੈ ਹੇ ਸ਼ੇਖ ਜੀ ਖੁਦਾਈ ਦਾਵੇ ਮੇਂ ਨਹੀਂ ਤਾਂ ਸ਼ੇਖ ਨੇ ਕਿਹਾ ਖੁਦਾਇ ਦੇ ਪਿਆਰੇ ਕੁਛ ਨਹੀਂ ਹੂਏ ਤਾਂ ਗੁਰੂ ਜੀ ਨੇ ਕਿਹਾ ਜੋ ਖੁਦਾਇ ਦੇ ਪਿਆਰੇ ਹੈਂ ਤਿਨਾਂ ਕੋ ਖੁਦਾਇ ਵੀ ਪਿਆਰਾ ਹੈ ਉਨਕੇ ਦਿਲ ਮੇਂ ਏਕ ਏਕੰਕਾਰ ਹੈ ਸਭ ਸੂਰਤ ਮੇਂ ਖੁਦਾਇ ਕੋ ਦੇਖਤ ਹੈਂ ਹਲਾਲ

ਕੋ ਖਾਤੇ ਹੈਂ ਹਰਾਮ ਕੋ ਨਹੀਂ ਖਾਤੇ ਤੇ ਜੋ ਬੰਦਾ ਇਕ ਦੀ ਸਿਫਤ ਮੇਂ ਰਹਿਤਾ ਹੈ ਸੋ ਦਰਗਹਿ ਮੇਂ ਕਬੂਲ ਪੜਤਾ ਹੈ ਤਾਂ ਸ਼ੇਖ ਨੇ ਕਹਾ ਤਪਾ ਤੇਰੀ ਨਜ਼ਰ ਤਲੇ ਕੋਈ ਨਹੀਂ ਆਉਂਦਾ ਤਾਂ ਸ੍ਰੀ ਗੁਰੂ ਜੀ ਕਹਿਆ ਹਮਾਰੀ ਨਜ਼ਰ ਖੁਲੀ ਹੈ ਉਸੀ ਤੇ ਖਾਲਕ ਕੇ ਨਜ਼ਦੀਕ ਹੀ ਰਹਿੰਦੀ ਹੈ ਤੇ ਇਕਦਮ ਖਾਲਕ ਨਹੀਂ ਭੁਲਦਾ ਸ਼ੇਖ ਜੀ ਹਮ ਕੋ ਐਸਾ ਰਾਹ ਮਿਲਿਆ ਹੈ ਜੋ ਏਕ ਖਾਲਕ ਹੈ ਜਿਸਨੇ ਸਭ ਕੋ ਪੈਦਾ ਕੀਆ ਹੈ ਜੋ ਬੁਰਾ ਕਿਸੀ ਕੋ ਨਹੀਂ ਜਾਨਤਾ ਸੋ ਖਾਲਕ ਕਾ ਨਜ਼ਦੀਕੀ ਹੈ ਸੁਨੋ ਸ਼ੇਖ ਜੀ ਜਿਸਨੇ ਆਪ ਕੋ ਸਭਸੇ ਮੰਦਾ ਜਾਣਿਆਂ ਹੈ ਤਿਸੀ ਨੇ ਸਾਹਿਬ ਕੋ ਪਾਇਆ ਹੈ ਤਾਂ ਸ਼ੇਖ ਨੇ ਕਹਿਆ ਤਪਾ ਜੀ ਖੁਦਾਇ ਕੀ ਆਪ ਉੱਪਰ ਬੜੀ ਅਨਾਇਤ ਹੋਈ ਹੈ ਹਮ ਕਉ ਭੀ ਮਿਹਰਬਾਨੀ ਕਰਕੇ ਦੀਦਾਰ ਦੀਆ ਕਰੋ ਤਾਂ ਸ੍ਰੀ ਗੁਰੂ ਜੀ ਕਿਹਾ ਸ਼ੇਖ ਜੀ ਬੜੀ ਮੇਹਰ ਖੁਦਾਇ ਦੀ ਹੈ ਤੁਮ ਕੀਤੇ ਕੋ ਕੀਤਾ ਈ ਜਾਣਿਆ ਕਰੋ ਦਾਵਾ ਨ ਬੰਨ੍ਹਿਆ ਕਰੋ ਪੈਦਾਇਸ਼ ਜੋ ਹੈ ਸਭ ਖੁਦਾਇ ਕੀ ਹੈ ਆਪ ਤੇ ਚੰਗਾ ਮੰਦਾ ਕੋਈ ਨਹੀਂ ਜੈਸਾ ਪ੍ਰਮੇਸ਼ਰ ਨੇ ਕਿਸੀ ਕੋ ਬਣਾਇਆ ਸੋ ਤੈਸਾ ਹੀ ਹੈ ਇਹ ਬਾਤ ਸੁਣ ਕੇ ਸ਼ੇਖ ਨੇ ਸ੍ਰੀ ਗੁਰੂ ਜੀ ਦੇ ਪੈਰਾਂ ਤੇ ਹੱਥ ਰੱਖੇ ਫੇਰ ਆਪਣੇ ਮੂੰਹ ਉੱਪਰ ਫੇਰੇ ਤੇ ਮੂੰਹੋਂ ਕਹਿਓਸੁ ਤਪਾ ਜੀ ਮੇਰੀ ਗੁਸਤਾਖੀ ਮਾਫ ਕਰਨੀ ਤਾਂ ਸ੍ਰੀ ਬਾਬਾ ਜੀ ਕਹਿਆ ਖੁਦਾਇ ਦੇ ਪਿਆਰਿਆਂ ਵਿਚ ਗੁਸਤਾਖੀ ਨਹੀਂ ਹੁੰਦੀ ਜੇ ਕੋਈ ਭੁਲਿਆ ਚੁਕਿਆ ਹੋ ਭੀ ਜਾਵੇ ਤਾਂ ਉਹ ਮਾਲਕ ਬਖਸ਼ਿੰਦ ਹੈ ਪਰ ਆਪਣੀ ਵਲੋਂ ਖਬਰਦਾਰ ਰਹਿਣਾ ਅਤੇ ਸ਼ੇਖ ਜੀ ਜੋ ਖੁਦਾਇ ਦੇ ਪਿਆਰੇ ਹੈਨ ਉਹਨਾਂ ਨੂੰ ਅਠੇ ਪਹਿਰ ਖੌਫ ਰਹਿੰਦਾ ਹੈ ਤੇ ਗਾਫਲ ਕਿਸੇ ਵਕਤ ਨਹੀਂ ਹੁੰਦੇ ਤਾਂ ਸ਼ੇਖ ਕਹਿਆ ਠੀਕ ਕਹਿੰਦੇ ਹੋ ਤਾਂ ਉਬਾਰੇ ਖਾਂ ਕਹਿਆ ਦੇਖਾ ਜੀ ਤੁਸੀਂ ਤਪੇ ਕਉ ਉਠਾਂਵਦੇ ਸਾਓ ਸ਼ੇਖ ਨੇ ਕਿਹਾ ਹੇ ਉਬਾਰੇ ਖਾਂ ਹਮ ਜਾਨਤੇ ਥੇ ਕਿ ਹਿੰਦੂ ਬੁਤ ਪ੍ਰਸਤ ਹੋਵੇਗਾ ਪਰ ਨਾਨਕ ਜੀ ਤਾਂ ਐਨ ਖੁਦਾਇ ਦਾ ਰੂਪ ਹੈਨ ਤਾਂ ਸ੍ਰੀ ਬਾਬੇ ਜੀ ਸ਼ੇਖ ਪਾਸੋਂ ਵਿਦਾ ਹੋਏ ਤੇ ਪਠਾਣ ਛੋਡੇ ਨਾਹੀਂ ਪਰ ਉਸਕੋ ਭੀ ਖੁਸ਼ੀ ਕਰਕੇ ਉਥੋਂ ਚਲਦੇ ਰਹੇ॥ ੧੬੫॥

## ਸਾਖੀ ਦਾਊਦ ਜੁਲਾਹੇ ਨਾਲ ਹੋਈ

ਤਾਂ ਫੇਰ ਗੁਰੂ ਜੀ ਆਉਂਦੇ ਆਉਂਦੇ ਸ਼ਿਕਾਰਪੁਰ ਦੀ ਧਰਤੀ ਆਏ ਆਗੇ ਇਕ ਨੂਰ ਨਸ਼ਤਰ ਨਾਮ ਕਸਾਈ ਬੱਕਰੀਆਂ ਚਰਾਉਂਦਾ ਸੀ ਤਾਂ ਉਸਨੇ ਸ੍ਰੀ ਗੁਰੂ ਜੀ ਨੂੰ ਦੇਖ ਕਰ ਲੋਟਾ ਦੁਧ ਦਾ ਭਰ ਆਂਦਾ ਤਾਂ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ

ਕਹਿਣ ਲੱਗੇ ਭਾਈ ਕਿਸ ਭਾਉਣੀ ਨਾਲ ਆਂਦਾ ਹੈ ਤਾਂ ਉਸਨੇ ਕਿਹਾ ਜੀ ਮੈਂ ਧਨ ਹੀਨ ਹਾਂ ਤੇ ਮੈਂ ਸੁਣਿਆਂ ਹੈ ਕਿ ਫਕੀਰ ਜੋ ਕਹਿਣ ਸੋ ਕਰਦੇ ਹੈਨ ਏਸ ਵਾਸਤੇ ਮੈਂ ਆਖਿਆ ਕਿ ਮੈਂ ਵੀ ਇਹਨਾਂ ਨੂੰ ਦੁਧ ਪਿਲਾਵਾਂ ਜੋ ਮੇਰੇ ਤਾਈਂ ਇਸ ਦੇਸ ਦਾ ਰਾਜ ਦੇ ਜਾਵਣ ਤਾਂ ਸ੍ਰੀ ਗੁਰੂ ਜੀ ਕਹਿਆ ਪਿਛਲੀ ਰਾਤ ਉੱਠ ਕੇ ਇਸ਼ਨਾਨ ਕਰਕੇ ਨਾਮ ਜਪਿਆ ਕਰ ਤੇ ਆਏ ਸਾਧ ਸੰਤ ਦੀ ਸੇਵਾ ਕਰਿਆ ਕਰ ਤਾਂ ਤੇਰੀ ਭਾਵਨੀ ਭੀ ਪੂਰੀ ਹੋ ਜਾਵੇਗੀ ਤਾਂ ਉਥੇ ਹੀ ਇਕ ਦਾਊਦ ਜੁਲਾਹਾ ਗਲੀਚਾ ਬੁਣ ਕਰ ਲਿਆਇਆ ਤੇ ਆਖਿਓਸੁ ਹੇ ਗਰੀਬ ਨਿਵਾਜ ਜੀ ਇਹ ਗਲੀਚਾ ਵਿਛਾਇ ਲੇਵੋ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਐਸਾ ਗਲੀਚਾ ਪ੍ਰਮੇਸ਼ਰ ਨੇ ਧਰਤੀ ਦਾ ਵਿਛਾਇਆ ਹੈ ਜੇਹੜਾ ਕਦੇ ਭੀ ਪੁਰਾਣਾ ਨਾ ਹੋਵੇ। ਇਕ ਕੁਤੀ ਸੂਈ ਹੋਈ ਸੀ ਅਤੇ ਪਾਲੇ ਨਾਲ ਨਿਤ ਠਰਦੀ ਸੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਦਾਊਦ ਤੂੰ ਕੁਤੀ ਤੇ ਗਲੀਚਾ ਪਾਇ ਦੇ ਤੇ ਨਾਲੇ ਇਹਨੂੰ ਚੂਰੀ ਖੁਵਾਇਆ ਕਰ ਅਤੇ ਤੇਰੀ ਭਾਵਨਾ ਕਿਆ ਹੈ ਤਾਂ ਉਸਨੇ ਕਹਿਆ ਸ੍ਰੀ ਗੁਰੂ ਨਾਨਕ ਜੀ ਮੇਰੇ ਘਰ ਬਹੁਤ ਉਲਾਦ ਹੋਵੇ ਤਾਂ ਮੈਂ ਸੁਖ ਪਾਵਾਂ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਸਾਧਾਂ ਦੀ ਟਹਿਲ ਕਰ ਅਤੇ ਪ੍ਰਮੇਸ਼ਰ ਦਾ ਨਾਮ ਜਪਿਆ ਕਰ ਤੇਰੀ ਭਾਵਨਾ ਪੂਰੀ ਹੋਵੇਗੀ। ਉਥੋਂ ਗੁਰੂ ਜੀ ਦੋਹਾਂ ਕੋ ਅਸੀਸ ਦੇਕਰ ਉਠ ਚਲੇ, ਸਿੰਧ ਦੇ ਕਿਨਾਰੇ ਕਿਨਾਰੇ ਅਗੇ ਆਇ ਤਾਂ ਇਕ ਬੰਦਾ ਤਪ ਕਰ ਰਿਹਾ ਹੈ ਉਸਦਾ ਨਾਮ ਸਰਵਰ ਹੈ ਤਾਂ ਸ੍ਰੀ ਬਾਬੇ ਜੀ ਉਥੇ ਇਕ ਸ਼ਬਦ ਉਚਾਰਨ ਕੀਤਾ-

ਆਸਾ ਘਰੁ ੪ ਮਹਲਾ ੧ ੧ਓ ਸਤਿਗੁਰ ਪ੍ਰਸਾਦਿ॥

*ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥ ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥੧॥ ਤਉ ਕਾਰਣਿ ਸਾਹਿਬਾ ਰੰਗਿ ਰਤੇ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥ ੧॥*

ਤਾਂ ਇਹ ਸੁਣ ਕਰ ਸਰਵਰ ਚਿਲੇ ਵਿਚੋਂ ਨਿਕਲਕੇ ਸ੍ਰੀ ਬਾਬੇ ਜੀ ਦੀ ਚਰਨੀ ਆਇ ਲੱਗਾ ਤਾਂ ਸ੍ਰੀ ਗੁਰੂ ਜੀ ਕਹਿਆ ਕਹੁ ਭਾਈ ਤੇਰੀ ਭਾਵਨਾ ਕੀ ਹੈ ਤੂੰ ਕਦੋਂ ਦਾ ਚਿਲੇ ਬੈਠਾ ਹੈਂ ਉਸਨੇ ਕਹਿਆ ਹੇ ਸੰਤ ਜੀ ਏਥੇ ਮੁਲਤਾਨ ਦੇ ਦੋ ਪੀਰ ਬਹੁਤ ਜ਼ਬਰ ਹੈਨ ਕਿਸੇ ਨੂੰ ਬੈਠਣ ਨਹੀਂ ਦੇਂਦੇ ਅਤੇ ਹੇ ਸੰਤ ਜੀ ਜਿਸ ਤਰ੍ਹਾਂ ਉਨ੍ਹਾਂ ਦੀ ਇੱਜ਼ਤ ਹੁੰਦੀ ਹੈ ਮੈਂ ਆਖਨਾ ਹਾਂ ਕਿ ਉਸੇ ਤਰ੍ਹਾਂ ਮੇਰੀ ਵੀ ਮੰਨਤ ਹੋਵੇ ਤਾਂ ਸ੍ਰੀ ਬਾਬੇ ਜੀ ਆਇਆ ਭਾਈ ਜਿਸ ਤਰ੍ਹਾਂ ਗੁੜ ਜਾਂ ਹੋਰ ਮਿਠੇ ਪਰ ਮਖੀਆਂ ਭਿਣ ਭਿਣ ਕਰਦੀਆਂ ਹੈਨ ਇਸ ਤਰ੍ਹਾਂ

ਭਜਨ ਬੰਦਗੀ ਵਾਲਿਆਂ ਨੂੰ ਲੋਕਾਂ ਦੀ ਮੰਨਤ ਖਰਾਬ ਕਰਦੀ ਹੈ ਪਰ ਅੱਛਾ ਜੇਕਰ ਤੇਰੀ ਇਹ ਭਾਵਨੀ ਹੈ ਤਾਂ ਮੰਨਤਾ ਉਹਨਾਂ ਨਾਲੋਂ ਵਧੀਕ ਹੋਵੇਗੀ ਪਰ ਜੋ ਅਸੀਂ ਕਹਿੰਦੇ ਹਾਂ ਸੋ ਕਰ ਜਿਥੇ ਅਸੀਂ ਬੈਠੇ ਹਾਂ ਇਸ ਜਗਾ ਝਾੜੂ ਦਿਤਾ ਕਰ ਤੇ ਦੀਵਾ ਬਾਲਿਆ ਕਰ ਤੇ ਸਤਨਾਮ ਦਾ ਜਾਪ ਕਰ ਤੇ ਨਿਰ ਅਭਿਮਾਨ ਹੋਇਕੇ ਸੰਤਾਂ ਦੀ ਸੇਵਾ ਕਰਿਆ ਕਰ ਕਿਉਂਕਿ ਜੋ ਮਹਾਤਮਾ ਦੀ ਟਹਿਲ ਕੀਤਿਆਂ ਨਿਹਕਾਮ ਪਦਵੀ ਪ੍ਰਾਪਤ ਹੋਵੇਗੀ ਇਹ ਕਹਿ ਕਰ ਸ੍ਰੀ ਗੁਰੂ ਜੀ ਉਥੋਂ ਚਲਦੇ ਰਹੇ ॥ ੧੬੬ ॥

## ਅਗੇ ਸਾਖੀ ਬ੍ਰਹਮ ਖਾਂ ਲੋਧੀ ਨਾਲ ਹੋਈ

ਤਾਂ ਇਕ ਦਿਨ ਗੁਰੂ ਜੀ ਮੇਰੇ ਤਾਈਂ ਕਹਿਆ ਬਾਲਾ ਕਰਤਾਰਪੁਰ ਨੂੰ ਚੱਲੀਏ ਤਾਂ ਮੈਂ ਆਖਿਆ ਗੁਰੂ ਜੀ ਜਿਵੇਂ ਆਪਦੀ ਰਜਾਇ ਹੋਵੇ ਤਾਂ ਉਥੋਂ ਤੁਰ ਪਏ ਤੇ ਅਗੇ ਦਿੱਲੀ ਦਾ ਪਾਤਸ਼ਾਹ ਬ੍ਰਹਮ ਖਾਂ ਲੋਧੀ ਤੇ ਇਕ ਖੱਤਰੀ ਜਿਸ ਦਾ ਮੁਸੱਦੀ ਆਹਾ ਸ੍ਰੀ ਬਾਬੇ ਜੀ ਦੀ ਸਿਫਤ ਸੁਣ ਕਰ ਬਹੁਤ ਦਿਲ ਵਿਚ ਜਲ ਗਿਆ ਉਸ ਨੇ ਪਾਤਸ਼ਾਹ ਕੋਲ ਚੁਗਲੀ ਖਾਧੀ ਦੇਖੋ ਪਾਤਸ਼ਾਹ ਇਕ ਹਿੰਦੂ ਨਾਨਕ ਫਕੀਰ ਹੈ ਨਾ ਉਹ ਬੇਦ ਕੋ ਮਾਨਤਾ ਹੈ ਨਾ ਓਹ ਕਤੇਬ ਕੋ ਮਾਨਤਾ ਹੈ ਉਸਕੋ ਪੂਛੋ ਤਾਂ ਪਾਤਸ਼ਾਹ ਨੇ ਕਿਹਾ ਕਿ ਫਕੀਰਾਂ ਕੋ ਪਕੜੋ ਤਾਂ ਲੱਗੇ ਫਕੀਰ ਪਕੜੀਵਨ ਤਾਂ ਵਿਚੇ ਸ੍ਰੀ ਗੁਰੂ ਨਾਨਕ ਜੀ ਵੀ ਪਕੜੇ ਗਏ ਤਾਂ ਬ੍ਰਹਮ ਖਾਂ ਨੇ ਹੁਕਮ ਦੀਆ ਸਭ ਕੋ ਚੱਕੀ ਪੀਸਣੇ ਕੋ ਦੇਵੋ ਤਾਂ ਸਭ ਕੋ ਚੱਕੀ ਕਣਕ ਪੀਸਣੇ ਕੋ ਮਿਲੀ ਤਾਂ ਸਭਨਾਂ ਕੇ ਸਾਥ ਸ੍ਰੀ ਬਾਬੇ ਜੀ ਕਉ ਭੀ ਮਿਲੀ ਹੋਰ ਲੋਗ ਸਭ ਕਣਕ ਪੀਸਣ ਤੇ ਸ੍ਰੀ ਬਾਬੇ ਜੀ ਕੀ ਚੱਕੀ ਆਪੇ ਹੀ ਪਈ ਫਿਰੇ ਤਾਂ ਸਾਰੇ ਧੁੰਮ ਪੈ ਗਈ ਕਿ ਨਾਨਕ ਤਪਾ ਏਹੋ ਹੈ ਜੋ ਦੌਲਤ ਖਾਂ ਲੋਧੀ ਕਾ ਮੋਦੀ ਆਹਾ ਤੇ ਉਹ ਫਕੀਰ ਹੋ ਗਿਆ ਸੀ ਤਾਂ ਬ੍ਰਹਮ ਖਾਂ ਨੇ ਉਸਦਾ ਨਾਮ ਸੁਣਕੇ ਗੁੱਸਾ ਖਾਧਾ ਤੇ ਕਿਹਾ ਮਜਬੂਤ ਰਖੋ ਤਾਂ ਫੇਰ ਬ੍ਰਹਮ ਖਾਂ ਦੇ ਪਾਸ ਖਬਰ ਪਹੁੰਚੀ ਕਿ ਨਾਨਕ ਫਕੀਰ ਕਾਮਲ ਫਕੀਰ ਹੈ ਕਿਉਂਕਿ ਸਭ ਚੱਕੀਆਂ ਪੀਂਹਦੇ ਹੈਨ ਤੇ ਸ੍ਰੀ ਨਾਨਕ ਤਪੇ ਕੀ ਚਕੀ ਆਪੇ ਹੀ ਫਿਰਦੀ ਹੈ ਜਾਂ ਪਾਤਸ਼ਾਹ ਨੇ ਸੁਣਿਆਂ ਤਾਂ ਕਹਿਣ ਲੱਗਾ ਅਰੇ ਉਸਦੀ ਜਲਦੀ ਖਲਾਸੀ ਕਰੋ ਤਾਂ ਉਨਾਂ ਸਿਪਾਹੀਆਂ ਆਖਿਆ ਨਾਨਕ ਜੀ ਆਪ ਜਾਵੋ ਜੀ ਪਾਤਸ਼ਾਹ ਆਪ ਕੋ ਰੁਖਸਤ ਦਈ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਹਮ ਬੈਠੇ ਹਾਂ ਕਹੀਂ ਨਹੀਂ ਜਾਤੇ ਤਾਂ ਫੇਰ ਮੈਂ ਕਿਹਾ ਗੁਰੂ ਜੀ ਹੁਣ ਚਲੋ ਜੀ ਸਾਨੂੰ ਰੋਕ ਟੋਕ ਕੋਈ ਨਹੀਂ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬਾਲਾ

ਕਰਤਾਰ ਦਾ ਹੁਕਮ ਇਵੇਂ ਹੀ ਹੈ ਤੇ ਜੋ ਕੰਮ ਉਸਨੇ ਕਰਨੇ ਹੈਨ ਸੋਈ ਕਰਨੇ ਹੈਨ ਪਰ ਭਾਈ ਬਾਲਾ ਏਨਾਂ ਦੀ ਸਫਾ ਉਠ ਜਾਣੀ ਹੈ ਸਤ ਮਹੀਨੇ ਤੇ ਸਤਾਰਾਂ ਦਿਨ ਰਹਿੰਦੇ ਹੈਂ ਤਾਂ ਫੇਰ ਮੈਂ ਹੱਥ ਜੋੜਕੇ ਅਰਦਾਸ ਕੀਤੀ ਤੇ ਕਹਿਆ ਸੱਚੇ ਪਾਤਸ਼ਾਹ ਜੀ ਕਿਸ ਤਰ੍ਹਾਂ ਉਠੇਗੀ ਤਾਂ ਬਾਬੇ ਜੀ ਕਿਹਾ ਦੇਖੋ ਤਾਂ ਸਹੀ ਜਾਂ ਪੰਜ ਮਹੀਨੇ ਗੁਜ਼ਰੇ ਤਾਂ ਪਾਣੀਪਤ ਬ੍ਰਹਮ ਖਾਂ ਲੋਧੀ ਸੇ ਬਾਬਰ ਚੁਗਤੇ ਦਾ ਮੁਕਾਬਲਾ ਹੋਇਆ ਤੇ ਬ੍ਰਹਮ ਖਾਂ ਮਾਰਿਆ ਗਿਆ ਤੇ ਸਤਵੇਂ ਦਿਨ ਬਾਬਰ ਦੀ ਦੁਹਾਈ ਫਿਰ ਗਈ ਤੇ ਬਾਬਰ ਦਿੱਲੀ ਦਾ ਪਾਤਸ਼ਾਹ ਹੋਇਆ ਤਾਂ ਬੰਦੀਵਾਨ ਪਕੜੇ ਗਏ ਫਿਰ ਸ੍ਰੀ ਬਾਬਾ ਜੀ ਵੀ ਪਕੜੇ ਗਏ ਤਾਂ ਗੁਰੂ ਜੀ ਕਿਹਾ ਕਿਉਂ ਭਾਈ ਬਾਲਾ ਦੇਖ ਕਰਤਾਰ ਦੇ ਰੰਗ ਤਮਾਸ਼ੇ ਜਾਂ ਸਤਵਾਂ ਦਿਨ ਹੂਆ ਬਾਬਰ ਪਾਤਸ਼ਾਹ ਦੇ ਅਗੇ ਖਾਣਾ ਲਿਆ ਕਰ ਧਰਿਆ ਜਾਂ ਪਾਤਸ਼ਾਹ ਨੇ ਕਪੜਾ ਉਤਾਰਿਆ ਤੇ ਕਿਆ ਦੇਖਣ ਜੋ ਖਾਣੇ ਦੇ ਵਿਚ ਕ੍ਰਿਮ ਹੈਨ ਤਾਂ ਉਸ ਵਕਤ ਬਵਰਚੀ ਨੂੰ ਸਦਵਾਯਾ ਅਤੇ ਦਰੋਗਾ ਭੀ ਆਇਆ ਤਾਂ ਬਵਰਚੀ ਨੇ ਕਿਹਾ ਪਾਤਸ਼ਾਹ ਸਲਾਮਤ ਹਮ ਕੋ ਤੋ ਕੁਛ ਖਬਰ ਨਹੀਂ ਇਹ ਤੋ ਚਾਵਲੋਂ ਕੀ ਜਗਾ ਕਿਰਮ ਹੋਇ ਗਏ ਹੈਨ ਤਾਂ ਦਰੋਗੇ ਨੇ ਵੀ ਕਿਹਾ ਪਾਤਸ਼ਾਹ ਇਨਕੇ ਕੁਛ ਅਖਤਿਆਰ ਨਹੀਂ ਇਨ ਕੀ ਖਤਾ ਭੀ ਨਹੀਂ ਤਾਂ ਬਾਬਰ ਕਿਹਾ ਤੁਮਕੋ ਕਿਆ ਮਲੂਮ ਹੈ ਤਾਂ ਦਰੋਗੇ ਨੇ ਕਿਹਾ ਐ ਪਾਤਸ਼ਾਹ ਇਕ ਹਿੰਦੂ ਫਕੀਰ ਨਾਨਕ ਨਾਮ ਹੈ ਤੇ ਕੈਦੀਆਂ ਵਿਚ ਆਇਆ ਹੈ ਏ ਅਜਮਤ ਖੁਦਾਇ ਨੇ ਉਸਦੇ ਵਾਸਤੇ ਆਪ ਦਿਖਾਈ ਹੈ ਪਾਤਸ਼ਾਹ ਨੇ ਕਿਹਾ ਅਰੇ ਉਨਕੋ ਕਿਉਂ ਕੈਦ ਕੀਆ ਹੈ ਮੀਰ ਹੁਸੈਨ ਕੁਤਵਾਲ ਨੇ ਕਿਹਾ ਹਜ਼ਰਤ ਇਹ ਤੋ ਬੰਦੀਵਾਨੋਂ ਮੇ ਆਇਆ ਹੈ ਤਾਂ ਫੇਰ ਬਾਬਰ ਨੇ ਕਿਹਾ ਬੜੀ ਇਜ਼ਤ ਸੇ ਲਿਆਵੋ ਤਾਂ ਕੁਤਵਾਲ ਨੇ ਹੱਥ ਜੋੜਕਰ ਸ੍ਰੀ ਬਾਬੇ ਜੀ ਦੇ ਅਗੇ ਕਿਹਾ ਹੇ ਪਾਕ ਫਕੀਰ ਸਾਹਿਬ ਆਪ ਕੋ ਬਾਬਰ ਪਾਤਸ਼ਾਹ ਨੇ ਯਾਦ ਕੀਤਾ ਹੈ ਤਾਂ ਸ੍ਰੀ ਗੁਰੂ ਜੀ ਭਾਈ ਬਾਲੇ ਕੋ ਸਾਥ ਲੈ ਕੇ ਬਾਬਰ ਦੇ ਪਾਸ ਪਹੁੰਚੇ ਤਾਂ ਪਾਤਸ਼ਾਹ ਨੇ ਅਗੋਂ ਉਠ ਕਰ ਤਾਜ਼ੀਮ ਕੀਤੀ ਅਤੇ ਕਿਹਾ ਨਾਨਕ ਜੀ ਤੁਸਾਂ ਖੁਦਾਇ ਕੋ ਸਹੀ ਕੀਤਾ ਹੈ ਤਾਂ ਗੁਰੂ ਜੀ ਕਿਹਾ ਹਾਂ ਪਾਤਸ਼ਾਹ ਅਸਾਂ ਖੁਦਾਇ ਕੋ ਸਹੀ ਕੀਤਾ ਹੈ ਤਾਂ ਬਾਬਰ ਕਿਹਾ ਕਿਸ ਵਜਾ ਸਹੀ ਕੀਤਾ ਹੈ ਤਾਂ ਗੁਰੂ ਜੀ ਕਿਹਾ:-

*ਲਖ ਮੁਹੰਮਦ ਏਕ ਖੁਦਾਇ ॥ ਅਲਖ ਸਚਾ ਬੇਪਰਵਾਹਿ ॥ ਕੇਈ ਮੁਹੰਮਦ ਖੜੇ ਦਰਬਾਰ॥ ਸੁਮਾਰ ਨਾ ਪਾਵਹਿ ਬੇਸ਼ੁਮਾਰ ॥ ਰਸੂਲ ਰਸਾਲ ਦੁਨੀਆਂ ਮੇਂ ਆਯਾ॥ ਜਬ ਚਾਹਿਆ ਤਬ ਫੇਰ ਮੰਗਾਯਾ॥ ਇਉਂ*

ਸਹੀ ਕੀਆ ਹੈ ਨਾਨਕ ਬੰਦੇ॥ ਪਾਕ ਖੁਦਾਇ ਔਰ ਸਭ ਗੰਦੇ॥ ੧॥

ਤਾਂ ਫੇਰ ਬਾਬਰ ਨੇ ਕਿਹਾ ਕਿ ਮੁਹੰਮਦ ਭੀ ਗੰਦਾ ਹੈ ! ਤਾਂ ਬਾਬੇ ਨੇ ਕਿਹਾ ਜਿਨ ਰੰਡੀ ਗੋਈ ਸੋ ਪਾਕ ਨਹੀਂ ਹੈ ਕਾਮ ਸ਼ੈਤਾਨ ਜਿਸਦੇ ਪਿਛੇ ਲੱਗਾ ਤਿਸਦੀ ਇਜ਼ਤ ਨਹੀਂ ਖੁਦਾਇ ਦੀ ਤਾਰੀਫ ਕਰੋ ਖੁਦਾਇ ਕੇ ਕੀਏ ਕੀ ਕਿਆ ਤਾਰੀਫ ਕਰਨੀ ਹੈ ਜੇਹੜਾ ਬਾਲ ਬੁਢਾ ਹੋਤਾ ਹੈ ਜੰਮਦਾ ਹੈ ਸੋ ਪਾਕ ਨਹੀਂ ਤਾਂ ਬਾਬਰ ਨੇ ਕਿਹਾ ਨਾਨਕ ਤੇਰੀ ਨਜ਼ਰ ਬਹੁਤ ਦੂਰ ਖੁਲ੍ਹੀ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਹਮਾਰੀ ਨਜ਼ਰ ਖੁਦਾਇ ਦੇ ਹਜ਼ੂਰ ਖੁਲ੍ਹੀ ਹੈ ਆਪਣੀ ਕ੍ਰਿਪਾ ਕਰਕੇ ਦੂਰ ਨਾ ਕਰੇ ਆਪਣੇ ਪਾਸੋਂ ਤਾਂ ਬਾਬਰ ਨੇ ਕਿਹਾ ਹੱਕ ਤਾਲਾ ਦਾ ਫੁਰਮਾਨ ਹੈ ਕਿ ਫਕੀਰ ਹਮਾਰੀ ਜ਼ਾਤ ਹੈ ਤਾਂ ਗੁਰੂ ਜੀ ਕਿਹਾ ਹਕ ਤਾਲਾ ਬੋਲਨੇ ਥੀਂ ਰਹਿਤ ਔਰ ਪਾਕ ਹੈ ਅਤੇ ਜੋ ਬੋਲਦੇ ਹਨ ਸੋ ਦੂਜੇ ਵਿਚ ਝਖ ਮਾਰਦੇ ਹਨ ਤਾਂ ਬਾਬ਼ਰ ਨੇ ਕਿਹਾ ਹੇ ਨਾਨਕ ਤੂੰ ਮੁਰੀਦ ਕਿਸਦਾ ਹੈਂ ਤਾਂ ਗੁਰੂ ਜੀ ਕਿਹਾ ਮੈਂ ਨਿਰੰਕਾਰ ਦਾ ਮੁਰੀਦ ਹਾਂ ਜਿਸਨੇ ਜਗਤ ਕੋ ਪੈਦਾ ਕੀਤਾ ਹੈ ਤਾਂ ਬਾਬਰ ਨੇ ਕਿਹਾ ਹੇ ਨਾਨਕ ਜੀ ਤੁਸੀਂ ਪੂਰਨ ਫਕੀਰ ਹੋ ਤੂੰ ਕੁਛ ਮਾਇਆ ਲਓ ਗੁਰੂ ਨਾਨਕ ਜੀ ਕਿਹਾ ਜਿਸ ਖੁਦਾਇ ਨੇ ਸਭ ਕੋ ਦੀਆ ਹੈ ਤੇ ਉਸ ਕਾ ਦੀਆ ਸਭ ਕੋਈ ਖਾਤਾ ਹੈ ਉਸ ਖੁਦਾਇ ਨੇ ਹਮ ਕੋ ਬਹੁਤ ਕੁਛ ਦੀਆ ਹੈ ਜੋ ਕੋਈ ਬੰਦੇ ਕੀ ਓਟ ਲੇਤਾ ਹੈ ਉਸ ਕੋ ਦੀਨ ਕਾ ਤੋਟਾ ਹੈ ਤਾਂ ਉਸ ਦਾਤਾ ਕੋ ਹਮ ਨਹੀਂ ਛੋਡਦੇ ਜਿਸ ਦੇ ਭਿਖਾਰੀ ਸ਼ਾਹ ਪਾਤਸ਼ਾਹ ਸਭ ਹੈਂ ਜੋ ਉਸ ਕੋ ਛੋਡਕੇ ਤੇ ਹੋਰ ਕੋ ਮਾਨੇ ਸੋ ਐਹਮਕ ਬੇਪੀਰ ਹੈ ਤਾਂ ਬਾਬਰ ਨੇ ਕਿਹਾ ਨਾਨਕ ਜਹਾਂ ਆਪਕੀ ਮਰਜੀ ਹੈ ਤਹਾਂ ਰਹੋ ਤਾਂ ਸ੍ਰੀ ਗੁਰੂ ਜੀ ਪਾਤਸ਼ਾਹ ਤੋਂ ਰਵਾਨਾ ਹੂਏ॥ ਬੋਲੋ ਭਾਈ ਜੀ ਵਾਹਿਗੁਰੂ॥ ੧੬੭॥

## ਅਗੇ ਸਾਖੀ ਮਾਲੋ ਤਰਖਾਣ ਨਾਲ ਹੋਈ

ਤਾਂ ਭਾਈ ਬਾਲੇ ਕਿਹਾ ਹੇ ਗੁਰੂ ਅੰਗਦ ਸਾਹਿਬ ਜੀ! ਸ੍ਰੀ ਗੁਰੂ ਨਾਨਕ ਜੀ ਜੀਵਾਂ ਦੀ ਮੁਕਤੀ ਕਰਤੇ ਹੂਏ ਇਕ ਦਿਨ ਸ੍ਰੀ ਗੁਰੂ ਜੀ ਮਾਲੋ ਤਰਖਾਨ ਦੇ ਪਾਸ ਆਏ ਤਾ ਅਗੇ ਮਾਲੋ ਤਰਖਾਨ ਬਹੁਤ ਪੜ੍ਹਿਆ ਹੋਇਆ ਸੀ ਅਤੇ ਸ੍ਰੀ ਗੁਰੂ ਜੀ ਕੋ ਲੱਗਾ ਕਹਿਣੇ ਹੇ ਨਾਨਕ ਤੂੰ ਕਿਆ ਸਮਝੀ ਹੈ ਜੋ ਤੁਮ ਕਿਸੀ ਕੋ ਮਾਨਤੇ ਨਹੀਂ ਤਾਂ ਸ੍ਰੀ ਗੁਰੂ ਨਾਨਕ ਜੀ ਇਕ ਸ਼ਬਦ ਰਾਗ ਬਸੰਤ ਵਿਚ ਕਿਹਾ- ਨੌ ਸਤ ਚੌਦਹ ਤੀਨ ਚਾਰ ਕਰ ਮਹਲਤਿ ਚਾਰ ਬਹਾਲੀ॥ ਇਹ ਸਾਰਾ ਸ਼ਬਦ ਸੁਣਕਰ ਮਾਲੋ ਨੇ ਕਿਹਾ ਹਿੰਦੂ ਮੁਸਲਮਾਨ ਜੇ ਕੁਛ

ਨਹੀਂ ਤਾਂ ਖੁਦਾਇ ਨੇ ਪੈਦਾ ਕਿਉਂ ਕੀਤੇ ਹਨ ਤਾਂ ਗੁਰੂ ਜੀ ਕਿਹਾ ਤਿੰਨਾਂ ਗੁਣਾਂ ਤੇ ਸ੍ਰਿਸ਼ਟੀ ਸਾਜੀ ਹਿੰਦੂ ਰਾਮ ਕ੍ਰਿਸ਼ਨ ਕਹਿੰਦੇ ਹਨ ਰਹੀਮ ਰਸੂਲ ਮੁਸਲਮਾਨ ਕਹਿੰਦੇ ਹਨ ਅਤੇ ਸੁਣ ਮਾਲੋ ਦੋਨੋਂ ਹੀ ਗਾਫਲ ਹਨ ਏਕ ਖੁਦਾਇ ਕੋ ਕਿਸੇ ਨਹੀਂ ਜਾਤਾ ਤੇ ਦੋਵੇਂ ਭੁਲੇ ਹਨ ਬੇਦ ਕਤੇਬ ਤੇ ਦੋਵੇਂ ਹੀ ਦੀਨ ਦੋਜ਼ਕੀ ਹੈਨ ਜਿਨ੍ਹਾਂ ਸਚ ਨੂੰ ਜਾਤਾ ਹੈ ਸੋਈ ਪਾਰ ਉਤਰਨਗੇ। ਜਾਂ ਇਹ ਬਾਤ ਸੁਣੀ ਤਾਂ ਸ਼ੇਖ ਮਾਲੋ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਿਆ ਤੇ ਕਹਿਓਸੁ ਕਿ ਹੇ ਨਾਨਕ ਜੀ ਤੂੰ ਮੇਰਾ ਪੀਰ ਹੈਂ ਤੇ ਮੈਂ ਤੇਰਾ ਮੁਰੀਦ ਹਾਂ ਪਰ ਹੇ ਗੁਰੂ ਜੀ ਹਿੰਦੂ ਇਹ ਦਾਵੇ ਕਿਉਂ ਬੰਨ੍ਹਦੇ ਹਨ ਤੇ ਤੁਰਕ ਵੀ ਬਹੁਤ ਦਾਵੇ ਬੰਨ੍ਹਦੇ ਹੈਨ ਦੋਵੇਂ ਝੂਠੇ ਹੈਨ ਕਿ ਕੋਈ ਧਿਰ ਸੱਚੀ ਵੀ ਹੈ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਭਾਈ ਮਾਲੋ ਆਪਣੇ ਮੂੰਹ ਦੇ ਕਹੇ ਤਾਂ ਕੁਛ ਨਹੀਂ ਹੁੰਦਾ ਪਰ ਜੋ ਸੱਚੀ ਦਰਗਾਹ ਵਿਚ ਸੱਚਾ ਹੋਵੇ ਸੋਈ ਸੱਚਾ ਹੈ ਤਾਂ ਸ਼ੇਖ ਮਾਲੋ ਨੇ ਕਿਹਾ ਦਰਗਾਹ ਦੇ ਸੱਚੇ ਦੀ ਕੋਈ ਨਿਸ਼ਾਨੀ ਤਾਂ ਦੱਸੋ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਜਿਸ ਵਿਚੋਂ ਦਾਵਾ ਉੱਠ ਗਿਆ ਹੋਵੇ ਤੇ ਹਰ ਸੂਰਤ ਨਾਲ ਰਾਜੀ ਰਹੇ ਤੇ ਬੇਦ ਕਤੇਬ ਦੋਹਾਂ ਪਾਸੋਂ ਪਰੇ ਰਹੇ ਨਿਗਾਹ ਜਿਨ ਕੀ ਸੋ ਜਾਣੀ ਦਰਗਾਹ ਮੇਂ ਸੱਚੇ ਹੈਨ ਤਾਂ ਸ਼ੇਖ ਮਾਲੋ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਕਿਹਾ ਤਪਾ ਜੀ ਤੁਸੀਂ ਐਨ ਖੁਦਾਇ ਦੀ ਸੂਰਤ ਹੋ ਜੋ ਕਹਿੰਦੇ ਹੋ ਸਭ ਸੱਚ ਸੱਚ ਕਹਿੰਦੇ ਹੋ ਤੇ ਉਬਾਰੇ ਖਾਂ ਸ਼ੇਖ ਮਾਲੋ ਦਾ ਯਾਰ ਆਹਾ ਅਤੇ ਰਹਿਣ ਵਾਲਾ ਮੋੜੀਆਂ ਦਾ ਸੀ ਉਸਨੇ ਸੁਣਿਆਂ ਜੋ ਨਾਨਕ ਤਪਾ ਫਕੀਰ ਆਇਆ ਹੈ ਤਾਂ ਉਸਨੇ ਵੀ ਸ੍ਰੀ ਗੁਰੂ ਜੀ ਕੋ ਕਹਾ ਨਾਨਕ ਜੀ ਸਲਾਮਾਲੇਕਮ ਤਾਂ ਸ੍ਰੀ ਗੁਰੂ ਜੀ ਕਿਹਾ ਆਓ ਉਬਾਰੇ ਖਾਂ ਵਾਲੇਕੁਮ ਸਲਾਮ ਆਈਏ ਬੈਠੀਏ ਖਾਂ ਸਾਹਿਬ ਤਾਂ ਪਠਾਣ ਨੇ ਕਿਹਾ ਹੇ ਤਪਾ ਜੀ ਮੈਂ ਆਪਦੀ ਤਾਰੀਫ ਬਹੁਤ ਹੀ ਸੁਣੀ ਹੈ ਤੁਮ ਹਿੰਦੂ ਹੋ ਕਿ ਮੁਸਲਮਾਨ ਹੋ ਤਾਂ ਸ੍ਰੀ ਗੁਰੂ ਜੀ ਕਿਹਾ ਮੀਆਂ ਜੀ ਹਿੰਦੂ ਮੁਸਲਮਾਨ ਕੀ ਦੇਹ ॥ ਦਿਨ ਚਾਰ ਕੋ ਹੋਤੀ ਹੈ ਖੇਹ ॥ ਨਾਮ ਜੋ ਉਸਕਾ ਮਿਟੇ ਨ ਜਾਇ ॥ ਨਾਨਕ ਅਸਥਿਰ ਏਕੁ ਖੁਦਾਇ ॥ ਹਿੰਦੂ ਜਾਇ ਮਸਾਣੀ ਜਲਤੇ ॥ ਮੁਸਲਮਾਨ ਗੋਰ ਘਰ ਕਰਤੇ ॥ ਦੋਵੇਂ ਹੀ ਭੁਲੇ ਹੋਏ ਹੈਨ ਹਿੰਦੂ ਰਾਮ ਕ੍ਰਿਸ਼ਨ ਅਤੇ ਮੁਸਲਮਾਨ ਮੁਹੰਮਦ ਤੇ ਖੁਦਾਇ ਕੋ ਦੋਹਾਂ ਨਹੀਂ ਜਾਤਾ। ਜਿਸਕੋ ਖੁਦਾਇ ਆਪਣੀ ਮੇਹਰ ਕਰੇਗਾ ਉਸ ਨੂੰ ਆਪਣੀ ਪਛਾਣ ਦੇਵੇਗਾ ਜਿਸ ਕੋ ਬਖਸ਼ਸ਼ ਕਰੇ ਉਹੀ ਬੰਦਾ ਉਸਕਾ ਹੈ ਤਾਂ ਉਬਾਰੇ ਖਾਂ ਕਿਹਾ ਤਪਾ ਜੀ ਜੈਸੇ ਆਪ ਸੁਣੀਦੇ ਸਾਓ ਤੈਸਾ ਹੀ ਦੇਖਿਆ ਹੈ ਔਰ ਆਪਣੇ ਪੈਰ ਮੇਰੇ ਕੋ ਚੁੰਮਣੇ ਦੇਵੋ ਜੀ ਤਾਂ ਉਬਾਰੇ ਖਾਂ ਸ੍ਰੀ ਬਾਬੇ ਜੀ ਦੇ ਚਰਨ

ਚੁੰਮੇ ਤੇ ਨਾਲੇ ਆਪਣੇ ਹੱਥ ਲਾ ਕੇ ਆਪਣੇ ਮੂੰਹ ਉੱਪਰ ਫੇਰੇ ਅਤੇ ਉਬਾਰੇ ਖਾਂ ਤੇ ਸ਼ੇਖ ਮਾਲੋ ਦੋਵੇਂ ਸ੍ਰੀ ਬਾਬੇ ਜੀ ਦੇ ਪਾਸੋਂ ਵਿਦਿਆ ਹੋਏ ਅਤੇ ਮੁਖ ਥੀਂ ਆਖਿਓ ਨੇ ਆਜ ਹਮ ਕੋ ਖੁਦਾਇ ਦਾ ਦੀਦਾਰ ਭਯਾ ਹੈ ਔਰ ਸਭ ਸ਼ੱਕ ਹਮਾਰੇ ਦੂਰ ਹੋਇ ਗਏ ਹੈਨ ਕਹਿਓ ਨੇ ਤਪਾ ਜੀ ਫਿਰ ਭੀ ਆਪ ਕਾ ਦੀਦਾਰ ਹਮ ਕਰੇਂਗੇ ਤਾਂ ਸ੍ਰੀ ਗੁਰੂ ਜੀ ਕਿਹਾ ਖੁਦਾਇ ਕੀ ਮਿਹਰਬਾਨੀ ਹੋਵੇਗੀ ਤਾਂ ਹੋ ਜਾਵੇਗਾ ਤਾਂ ਫੇਰ ਦੋਵੇਂ ਵਿਦਿਆ ਹੋਇ ਆਪਸ ਮੇਂ ਸ਼ੇਖ ਮਾਲੋ ਤੇ ਉਬਾਰੇ ਖਾਂ ਬਹੁਤ ਖੁਸ਼ੀ ਹੋਏ ਤੇ ਸਲਾਮਾਲੇਕਮ ਕਰਕੇ ਆਪੋ ਆਪਣੇ ਘਰ ਕੋ ਜਾਤੇ ਭਏ॥ ੧੬੮॥

## ਅਗੇ ਸਾਖੀ ਹੋਰ ਚਲੀ

ਤਾਂ ਭਾਈ ਬਾਲਾ ਕਹੇ ਹੇ ਗੁਰੂ ਅੰਗਦ ਸਾਹਿਬ ਜੀ ! ਇਕ ਦਿਨ ਸ੍ਰੀ ਗੁਰੂ ਨਾਨਕ ਜੀ ਬੈਠੇ ਹੂਏ ਮੇਰੇ ਸੇ ਕਿਹਾ ਬਾਲਾ ਆਜ ਹਮ ਕੈਹਤੇ ਹੈਂ ਕਿ ਹਮ ਪੱਖੋਕੇ ਰੰਧਾਵੇ ਜਾਵੇਂ ਪਰ ਮੂਲੇ ਦਾ ਸੁਭਾਇ ਬਹੁਤ ਸਖਤ ਹੈ ਤਾਂ ਮੈਂ ਕਿਹਾ ਗੁਰੂ ਜੀ ਬਹੁਤ ਸੈਲ ਕਰ ਲਈ ਹੈ ਅਬ ਤੋ ਚਲੋ ਚਲ ਕਰ ਸ੍ਰੀ ਚੰਦ੍ਰ ਤੇ ਲਖਮੀ ਦਾਸ ਕੋ ਮਿਲੀਏ ਅਤੇ ਨਾਲ ਮਾਤਾ ਚੋਣੀ ਕੋ ਮਿਲਿਆਂ ਬਹੁਤ ਦਿਨ ਗੁਜ਼ਰੇ ਹਨ ਤੇ ਤੁਸੀਂ ਉਥੇ ਟਿਕਣਾ ਅਤੇ ਮੇਰੇ ਕੋ ਹੁਕਮ ਦੇਵੋ ਤਾਂ ਮੈਂ ਤਲਵੰਡੀ ਕੋ ਜਾਵਾਂ ਜੀ ਤਾਂ ਸ੍ਰੀ ਬਾਬਾ ਜੀ ਮੇਰੇ ਕੋ ਕਹਿਣ ਲੱਗੇ ਸੁਣ ਬਾਲਾ ਤੂੰ ਕੋਈ ਦਿਨ ਅਸਾਡੇ ਨਾਲ ਗੁਜ਼ਰਾਨ ਕਰ ਤਾਂ ਮੈਂ ਕਹਿਆ ਭਲਾ ਗੁਰੂ ਜੀ ਜਿਵੇਂ ਤੁਸਾਡੀ ਰਜਾਇ ਤਾਂ ਸ੍ਰੀ ਗੁਰੂ ਜੀ ਇਕ ਦਿਨ ਅਜਿਤੇ ਰੰਧਾਵੇ ਦੇ ਖੂਹ ਉੱਪਰ ਜਾਇ ਬੈਠੇ ਹੈਨ ਤਾਂ ਅਜਿਤੇ ਨੇ ਦੇਖਿਆ ਕਿ ਗੁਰੂ ਨਾਨਕ ਜੀ ਹਨ ਤਾਂ ਅਜਿਤੇ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਗੁਰੂ ਨਾਨਕ ਜੀ ਬੋਲਣ ਨਾਹੀਂ ਅਜਿਤਾ ਉੱਠੇ ਨਾਈਂ ਤਾਂ ਚਿਰ ਗੁਜ਼ਰਿਆ ਤਾਂ ਗੁਰੂ ਜੀ ਸਮਾਧੀ ਦੇ ਧਿਆਨ ਤੋਂ ਚੇਤੰਨ ਹੂਏ ਤਾਂ ਬਾਬੇ ਕਿਹਾ ਕਰਤਾਰ ਦੇ ਪਿਆਰੇ ਤੂੰ ਉੱਠ ਖੜਾ ਹੋ ਤੀਸਰੇ ਬਚਨ ਅਜਿਤਾ ਉੱਠ ਬੈਠਾ ਤਾਂ ਸ੍ਰੀ ਗੁਰੂ ਜੀ ਕਿਹਾ ਅਜਿਤਾ ਤੂੰ ਮਨੋਰਥ ਕਹੁ ਤਾਂ ਅਜਿਤੇ ਕਹਾ ਗੁਰੂ ਜੀ ਤੁਸੀਂ ਸਭ ਕੁਛ ਜਾਣਦੇ ਹੋ ਮੇਰੇ ਆਖਣ ਦੀ ਗੱਲ ਕਾਈ ਨਹੀਂ ਤਾਂ ਬਾਬੇ ਕਿਹਾ ਅਜਿਤਿਆ ਕੰਮ ਤਾਂ ਪੂਰਾ ਹੋ ਚੁਕਾ ਹੈ ਜਾਹ ਕਰਮਾਂ ਦਾ ਬਲੀ ਹੈਂ ਰਾਇ ਬੁਲਾਰ ਨਾਲੋਂ ਹਜ਼ਾਰ ਕਦਮ ਅਗੇ ਹੋਇਆ ਹੈਂ ਉਸਦੀ ਨਜ਼ਰ ਦੇਹ ਵਿਚ ਨਹੀਂ ਖੁਲ੍ਹੀ ਤੇਰੀ ਨਜ਼ਰ ਦੇਹ ਵਿਚ ਖੁਲੀ ਹੈ, ਇਤਨਾ ਸੁਣਕੇ ਅਜਿਤੇ ਕੇ ਕਪਾਟ ਖੁਲ੍ਹ ਗਏ ਤਾਂ ਅਜਿਤੇ ਦਾ ਹੋਰ ਹੀ ਰੂਪ ਹੋ

ਗਿਆ। ਇਕ ਦਿਨ ਰੰਧਾਵਾ ਇਜੜ ਚਾਰਦਾ ਆਹਾ ਤਾਂ ਗੁਰੂ ਜੀ ਮੇਰੇ ਕੋ ਆਗਿਆ ਕੀਤੀ ਹੇ ਬਾਲਾ ਉਹ ਜੋ ਇਜੜ ਚਾਰਦਾ ਹੈ ਉਸਨੂੰ ਸਦ ਲੈ ਆਓ ਤਾਂ ਗੁਰੂ ਜੀ ਮੈਂ ਜਾਇਕੇ ਕਹਿਆ ਬਾਲਕੇ ਤੇਰੇ ਤਾਈਂ ਗੁਰੂ ਨਾਨਕ ਜੀ ਸੱਦਦੇ ਹਨ ਤਾਂ ਉਹ ਬੂੜਾ ਆਇਆ ਤੇ ਆਉਂਦਾ ਹੀ ਸ੍ਰੀ ਗੁਰੂ ਜੀ ਦੀ ਚਰਨੀਂ ਪਿਆ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਨੀਂਗਰਾ ਤੂੰ ਕੌਣ ਹੁੰਦਾ ਹੈਂ ਬੂੜੇ ਕਹਾ ਜੀ ਜਟ ਹੁੰਦਾ ਹਾਂ ਤੇ ਸੰਧੂ ਰੰਧਾਵੇ ਦਾ ਪੁੱਤਰ ਹਾਂ ਤੇ ਤੁਹਾਡੇ ਨਜ਼ਦੀਕ ਰਹਿੰਦਾ ਹਾਂ ਤਾਂ ਸ੍ਰੀ ਗੁਰੂ ਜੀ ਕਹਿਆ ਜਾਹ ਨੀਂਗਰਾ ਤਾਂ ਬੂੜੇ ਕਿਹਾ ਸ੍ਰੀ ਬਾਬਾ ਜੀ ਤੁਸਾਂ ਸਦਿਆ ਤੇ ਕਿਹਾ ਕੁਛ ਨਹੀਂ ਐਵੇਂ ਹੀ ਭੇਜਦੇ ਹੋ ਮਨੋਰਥ ਦਸੋ ਜੋ ਮੇਰੀ ਗਿਣਤੀ ਮਿਟੇ ਤਾਂ ਮੈਂ ਆਖਿਆ ਗੁਰੂ ਜੀ ਤੁਸਾਂ ਭਲੀ ਨਿਸ਼ਾ ਕੀਤੀ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਬਾਲਾ ਕਿਸੇ ਰੋਜ਼ ਨੂੰ ਸਾਧ ਹੋਵੇਗਾ ਅਰ ਇਸ ਦੀ ਗੱਦੀ ਚੱਲੇਗੀ ਪਰ ਅਜੇ ਚਾਂਦਨਾ ਨਹੀਂ ਖੁਲ੍ਹਾ ਹੁਣੇ ਹੀ ਖੁਲ੍ਹੇਗਾ ਭਲਕੇ ਦੇਖ ਲਵੀਂ, ਜਾਂ ਅਗਲਾ ਭਲਕੇ ਹੋਇਆ ਤਾਂ ਬੂੜਾ ਆਪਣੇ ਘਰੋਂ ਜਾਣ ਲੱਗਾ ਤੇ ਯਾਦ ਆਇਆ ਭਾਈ ਗੁਰੂ ਜੀ ਦਾ ਦਰਸ਼ਨ ਕਰਨਾ ਹੈ ਹੱਥੋਂ ਖਾਲੀ ਜਾਣਾ ਨਹੀਂ ਚਾਹੀਦਾ ਤਾਂ ਬੂੜਾ ਤਾਜੇ ਮੱਖਣ ਦਾ ਕੁੱਜਾ ਭਰਕੇ ਲੈ ਗਿਆ ਸ੍ਰੀ ਗੁਰੂ ਜੀ ਦੇ ਅਗੇ ਜਾ ਰਖਿਆ ਤਾਂ ਗੁਰੂ ਜੀ ਕਿਹਾ ਨੀਂਗਰਾ ਇਹ ਕਿਥੋਂ ਆਂਦਾ ਹਈ ਤਾਂ ਬੂੜੇ ਕਹਿਆ ਗੁਰੂ ਜੀ ਮੈਂ ਆਪਣੇ ਘਰੋਂ ਆਂਦਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਨੀਂਗਰਾ ਕੋਈ ਘਰ ਸਹੀ ਕੀਤਾ ਹਈ ਤਾਂ ਬੂੜੇ ਕਹਿਆ ਗੁਰੂ ਜੀ ਮੇਰਾ ਮਾਂ ਪਿਓ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਨੀਂਗਰਾ ਪਿਓ ਮਾਰੀਗਾ ਤਾਂ ਬੂੜਾ ਇਹ ਸੁਣਦਾ ਹੀ ਬੈਰਾਗ ਲੱਗਾ ਕਰਨ ਤਾਂ ਗੁਰੂ ਜੀ ਕਹਿਆ ਭਾਈ ਨੀਂਗਰਾ ਰੋਂਦਾ ਕਿਉਂ ਹੈਂ ਬੂੜੇ ਕਿਹਾ ਜੀ ਪਿਓ ਤਾਂ ਮਾਰੇ ਭਾਵੇਂ ਨਾ ਮਾਰੇ ਪਰ ਤੁਸੀਂ ਕਿਉਂ ਪਕੜ ਕੇ ਵਤ ਮੋੜਦੇ ਹੋ ਤਾਂ ਸ੍ਰੀ ਗੁਰੂ ਦੀਨ ਦਿਆਲ ਜੀ ਕਹਿਣੇ ਲੱਗੇ ਦੇਖ ਬਾਲਾ ਨੀਂਗਰ ਕਿਆ ਕਹਿੰਦਾ ਹੈ ਤਾਂ ਮੈਂ ਆਖਿਆ ਨੀਂਗਰਾ ਗੁਰੂ ਜੀ ਤਾਂ ਤੇਰੇ ਭਲੇ ਦੀ ਕਹਿੰਦੇ ਹਨ ਤਾਂ ਬੂੜਾ ਕਹਿਣ ਲੱਗਾ ਭਾਈ ਬਾਲਾ ਏਹ ਤਾਂ ਪੂਰਾ ਸੰਤ ਹੈ ਇਨ ਮੇਂ ਤੇ ਈਸ਼੍ਵਰ ਮੇਂ ਕੋਈ ਭੇਦ ਨਾਹੀਂ ਸੋ ਇਹ ਦੀਵਾ ਬਾਲਕੇ ਵਤ ਬੁਝਾਂਵਦੇ ਹਨ ਜਾਂ ਇਹ ਬਾਤ ਬੂੜੇ ਕਹੀ ਤਾਂ ਸ੍ਰੀ ਗੁਰੂ ਜੀ ਕਹਿਆ ਨੀਂਗਰਾ ਸ੍ਰੀ ਕਰਤਾਰ ਅਗੇ ਮੱਥਾ ਟੇਕ ਤਾਂ ਬੂੜੇ ਮੱਥਾ ਟੇਕਿਆ ਸੋ ਗੁਰੂ ਜੀ ਕਹਿਆ ਬੂੜਾ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਕਰਤਾਰ ਦਾ ਨਾਮ ਜਪਿਆ ਕਰ ਤਾਂ ਬੂੜੇ ਕਹਾ ਗੁਰੂ ਜੀ ਆਪਦਾ ਦਰਸ਼ਨ ਕਰਕੇ ਸਭ ਮੈਲ ਜਨਮ ਜਨਮਾਂਤਰਾਂ ਦੀ ਲਹਿ ਗਈ ਹੈ ਵਤ ਨਹਾਵਣੇ ਜੋਗਾ ਕਰਦੇ ਹੋ ਤਾਂ ਸ੍ਰੀ

ਗੁਰੂ ਜੀ ਕਿਹਾ ਬੂੜਿਆ ਤੇਰਾ ਨਹਾਵਦਾ ਏਸ ਵਾਸਤੇ ਕਹਿਆ ਹੈ ਕਿ ਤੇਰੇ ਵਲੋਂ ਦੇਖਕੇ ਹੋਰ ਇਸ਼ਨਾਨ ਕਰਨਗੇ ਅਤੇ ਤੈਨੂੰ ਮਿਲ ਕਰ ਬਹੁਤ ਜੀਵਾਂ ਦਾ ਉਧਾਰ ਹੋਵੇਗਾ ਤੂੰ ਗੁਰੂ ਕੀ ਸਿੱਖੀ ਦਾ ਆਗਵਾਨੀ ਹੋਵੇਂਗਾ ਜੋ ਤੇਰਾ ਦਰਸ਼ਨ ਕਰਨਗੇ ਉਨ ਕੋ ਸਿਦਕ ਪ੍ਰਾਪਤ ਹੋਵੇਗਾ ਇਹ ਖੁਸ਼ੀ ਕਰਕੇ ਬੂੜੇ ਉੱਪਰ ਸ੍ਰੀ ਗੁਰੂ ਜੀ ਉਥੋਂ ਕਰਤਾਰਪੁਰ ਕੋ ਆਏ ਅਤੇ ਨਾਲ ਹੀ ਮੈਂ ॥ ਬੋਲੋ ਭਾਈ ਜੀ ਵਾਹਿਗੁਰੂ ॥ ੧੬੯ ॥

ੴ ਸਤਿਗੁਰ ਪ੍ਰਸਾਦਿ ॥

ਇਕ ਸਮੇਂ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਕਰਤਾਰ ਪੁਰ ਬੈਠੇ ਥੇ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਆਤਮੇ ਮੇਂ ਤਰੰਗ ਉਤਪਤ ਹੂਆ ਤੇ ਜੀ ਆਪਣੇ ਮਨ ਮੇਂ ਕਹਿਆ ਅਸੀਂ ਹੁਣ ਸੰਪੂਰਨ ਪ੍ਰਿਥਵੀ ਕਾ ਸੈਰ ਕੀਆ ਹੈ ਅਤੇ ਸ੍ਰੀ ਕਰਤਾਰ ਜੀ ਕੀ ਆਗਿਆ ਹੈ ਕਿ ਸੰਪੂਰਨ ਜੀਵਾਂ ਕਾ ਉਧਾਰ ਕਰੋ ਤਾਂ ਤੇ ਹੁਣ ਮੈਂ ਆਪਣੇ ਅੰਗ ਤੇ ਅੰਗਦ ਪੈਦਾ ਕਰਾਂ ਅਤੇ ਤਿਸਦੇ ਹੱਥ ਨਾਮ ਦਾ ਭੰਡਾਰ ਸਪੁਰਦ ਕਰੀਏ ਔਰ ਨਿਰੰਕਾਰ ਜੀ ਦਾ ਹੁਕਮ ਹੈ ਸਾਰੇ ਸੰਸਾਰ ਦੀ ਗਤਿ ਮੁਕਤ ਹੋਵੇ ਜਾਂ ਸ੍ਰੀ ਗੁਰੂ ਜੀ ਦੇ ਮਨ ਮੇਂ ਇਤਨੀ ਆਈ ਤਾਂ ਸ੍ਰੀ ਨਿਰੰਕਾਰ ਜੀ ਦਾ ਹੁਕਮ ਹੂਆ ਕਿ ਹੇ ਨਾਨਕ ਤੂੰ ਮੇਰੇ ਪਾਸ ਆਓ ਤਾਂ ਸ੍ਰੀ ਗੁਰੂ ਜੀ ਹੱਥ ਜੋੜ ਕਰ ਬੇਨਤੀ ਕੀਤੀ ਹੇ ਪਾਰਬ੍ਰਹਮ ਜੀ ਆਪ ਕਾ ਹੁਕਮ ਹੈ ਜੋ ਤੇਰਾ ਪੰਥ ਚੱਲੇਗਾ ਅਰ ਮੇਰੇ ਨਾਮ ਕਾ ਉਪਦੇਸ਼ ਜਗਤ ਕੋ ਦੇਵੋ ਕਿ ਕਲੀਕਾਲ ਕੇ ਲੋਕ ਨਾਮ ਰੂਪੀ ਜਹਾਜ ਉਤੇ ਚੜ੍ਹਕੇ ਪਾਰ ਹੋਵਣਗੇ ਹੇ ਨਿਰੰਕਾਰ ਜੀ ਜੋਤੀ ਸਰੂਪ ਕੋਈ ਆਪਣਾ ਪੂਰਨ ਭਗਤ ਭੇਜੋ ਜੀ ਮੈਂ ਉਸ ਕੋ ਤੇਰੇ ਨਾਮ ਕਾ ਉਪਦੇਸ਼ ਦੇਵਣੇ ਵਾਲਾ ਬਣਾਇ ਕਰ ਆਪਣੀ ਗੱਦੀ ਉੱਪਰ ਅਸਥਾਪਨ ਕਰਕੇ ਮੈਂ ਆਪ ਕੇ ਚਰਨੋਂ ਮੇਂ ਨਿਵਾਸ ਕਰਾਂ ਜੀ ਤਾਂ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਜਬ ਮੈਂ ਬਾਵਨ ਅਵਤਾਰ ਲੀਆ ਤਾਂ ਮੈਂ ਬਿਲੋਚਨ ਰਿਖੀ ਕੋ ਗੁਰੂ ਥਾਪਿਆ ਸੀ ਅਤੇ ਬਿਲੋਚਨ ਪਿਛੇ ਵੀ ਦੇਵਤਿਆਂ ਅਤੇ ਰਿਖੀਆਂ ਦਾ ਗੁਰੂ ਆਹਾ ਅਰ ਤਪੱਸਿਆ ਵੀ ਕਰਤਾ ਥਾ ਤ੍ਰੇਤੇ ਜੁਗ ਮੇਂ ਸ੍ਰੀ ਠਾਕੁਰ ਜੀ ਨੇ ਉਸ ਪਾਸੋਂ ਭਗਤੀ ਕਰਵਾਈ ਸੀ ਸ੍ਰੀ ਠਾਕੁਰ ਜੀ ਕੇ ਮਨ ਮੇਂ ਆਈ ਕਿ ਤਿਸ ਆਪਣੇ ਗੁਰੂ ਕੋ ਭੇਜੋ ਤਾਂ ਨਿਰੰਕਾਰ ਜੀ ਬਿਲੋਚਨ ਕੋ ਕਹਿਆ ਹੇ ਗੁਰਦੇਵ ਜੀ ਤੁਮ ਕਲਜੁਗ ਕੇ ਜੀਵਾਂ ਕੋ ਨਾਮ ਕਾ ਉਪਦੇਸ਼ ਕਰਕੇ ਕਲਜੁਗ ਕੇ ਜੀਵਾਂ ਕਾ ਉਧਾਰ ਕਰੋ ਤੇ ਮੇਰੀ ਭਗਤਿ ਦ੍ਰਿੜਾਵੋ ਅਤੇ ਨਾਨਕ ਜੀ ਕਾ ਪੰਥ ਚਲਾਵੋ ਤਾਂ ਪਾਰਬ੍ਰਹਮ ਜੀ ਕੀ ਆਗਿਆ ਲੈ ਕੇ ਬਿਲੋਚਨ ਜੀ ਵਿਦਿਆ ਹੋਏ ਤੇ ਕਲਜੁਗ ਮੇਂ ਆਇ ਜਨਮ ਲੀਆ ਪੰਜਾਬ ਧਰਤੀ

ਜੰਗਲ ਮਤੇ ਦੀ ਸਰਾਇ ਤੇ ਹੁਣ ਖਤਰੀ ਕੀ ਬੰਸ ਮੇਂ ਫੇਰੂਕੇ ਘਰ ਅਵਤਾਰ ਲੀਆ ਅਤੇ ਜੰਮਦੇ ਹੀ ਭਗਤਿ ਲੇਕਰ ਜਨਮੇ ਜਦ ਬਾਲਕ ਥੇ ਘਰ ਹੀ ਬੁਧਿ ਸ੍ਰੇਸ਼ਟ ਥੀ ਜਦ ਚੌਦਾਂ ਬਰਸਾਂ ਕੇ ਹੋਏ ਤਾਂ ਖਹਿਰਿਆਂ ਦੀ ਖਡੂਰ ਮੇਂ ਵਿਆਹੇ ਬੰਸੀ ਖੱਤਰੀ ਦੇ ਘਰ ਜਬ ਅਠਾਰਾਂ ਬਰਸਾਂ ਕੇ ਅੰਗਦ ਜੀ ਭਏ ਤਾਂ ਲੜਕਾ ਜਨਮਿਆ ਉਸਦਾ ਨਾਮ ਦਾਸੂ ਰਖਿਆ ਅਤੇ ਫੇਰ ਬੀਬੀ ਅਮਰੋ ਹੋਈ ਤੇ ਦੂਸਰੀ ਸਭਰਾਈ ਭਈ ਤੇ ਸ੍ਰੀ ਗੁਰੂ ਜੀ ਕੇ ਮਹਿਲ ਦਾ ਨਾਮ ਭਿਰਾਈ ਥਾ ਜਬ ਦਾਸੂ ਪਾਂਚ ਬਰਸ ਕਾ ਹੋਇਆ ਤਾਂ ਆਪ ਵਿਚ ਬਲੋਚਾਂ ਦੀ ਲੜਾਈ ਹੋਈ ਤੇ ਮੱਤੇ ਦੀ ਸਰਾਇ ਘੇਰ ਲਈ ਤਾਂ ਲਹਿਨਾ ਜੀ ਖਡੂਰ ਖਹਿਰਿਆਂ ਦੀ ਆਇ ਵਸੇ ਉਥੇ ਧਰਮੀ ਸਿੱਖ ਰਹਿੰਦੇ ਸਨ ਸੋ ਉਹ ਇਕੱਠੇ ਹੋਇ ਕੇ ਸ੍ਰੀ ਗੁਰੂ ਜੀ ਦੇ ਸ਼ਬਦ ਗਾਂਵਦੇ ਸਨ ਤਾਂ ਇਕ ਸਿੱਖ ਉਥੇ ਭਲਾ ਜਾਪਦਾ ਸੀ ਜੋ ਖਡੂਰ ਵਿਚ ਗੁਰੂ ਗੁਰੂ ਜਪਦਾ ਸੀ ਹੋਰ ਸਭ ਦੇਵੀ ਦੀ ਪੂਜਾ ਕਰਦੇ ਸਨ ਤੇ ਉਹ ਭੱਲਾ ਖੱਤਰੀ ਏਨ੍ਹਾਂ ਦੇ ਮਹੱਲੇ ਰਹਿੰਦਾ ਸੀ ਤਾਂ ਇਕ ਦਿਨ ਉਹ ਜਪੁ ਸਾਹਿਬ ਪੜ੍ਹਦਾ ਸੀ ਤਾਂ ਲਹਿਣੇ ਨੇ ਉਸਨੂੰ ਪੁਛਿਆ ਭਾਈ ਜੀ ਏਹ ਸ਼ਬਦ ਬਾਨੀ ਕਿਸਦੀ ਆਖੀ ਹੋਈ ਹੈ ਉਸ ਨੇ ਕਿਹਾ ਭਾਈ ਜੀ ਏਹ ਸ੍ਰੀ ਗੁਰੂ ਨਾਨਕ ਤਪੇ ਦੀ ਹੈ ਜਾਂ ਏਹ ਸੁਣੀ ਤਾਂ ਲਹਿਣੇ ਕੇ ਮਨ ਮੇਂ ਬਸੀ ਕਿ ਜਿਸ ਦੀ ਏਹ ਬਾਣੀ ਹੈ ਉਸਨੂੰ ਗੁਰੂ ਤਾਂ ਕਰੀਏ ਲੋਕਾਂ ਨੇ ਆਖਿਆ ਚੱਲੋ ਭਾਈ ਦੁਰਗਾ ਦੇ ਨਰਾਤੇ ਆਏ ਹੈਨ ਤਾਂ ਸੰਗਤ ਦੇਵੀ ਪੂਜਣ ਚੱਲੋ ਤਾਂ ਉਹਨਾਂ ਲੋਕਾਂ ਦੇ ਨਾਲ ਲਹਿਣਾ ਵੀ ਦੇਵੀ ਪੂਜਣ ਚਲਿਆ ਜਾਂ ਸੰਗਤ ਕਰਤਾਰਪੁਰ ਜਾਇ ਉਤਰੀ ਤਾਂ ਸੰਗੀਆਂ ਪੁਛਿਆ ਭਾਈ ਏਹ ਗਿਰਾਉਂ ਕਿਸਦਾ ਹੈ ਤਾਂ ਗਿਰਾਉਂ ਦੇ ਲੋਕਾਂ ਕਿਹਾ ਭਾਈ ਨਾਨਕ ਬੇਦੀ ਦਾ ਹੈ ਤਾਂ ਇਕ ਬ੍ਰਾਹਮਣ ਨੇ ਆਖਿਆ ਲਹਿਣਿਆਂ ਜਿਸ ਦੇ ਸ਼ਬਦ ਗਾਉਂਦਾ ਹੈਂ ਉਸੇ ਦਾ ਹੀ ਗਾਉਂ ਹਈ ਤਾਂ ਉਧਰ ਸ੍ਰੀ ਗੁਰੂ ਨਾਨਕ ਜੀ ਕੋ ਆਗਮਨ ਹੋਯਾ ਭਾਈ ਸੇਵਕ ਮੇਰਾ ਰਾਜ ਕਾ ਧਨੀ ਆਯਾ ਜਿਸ ਮੇਰਾ ਪੰਥ ਚਲਾਵਣਾ ਹੈ ਏਹ ਸਮਝ ਕੇ ਸ੍ਰੀ ਗੁਰੂ ਨਾਨਕ ਜੀ ਉੱਠ ਕਰ ਸ਼ਹਿਰੋਂ ਬਾਹਰ ਰਸਤੇ ਉੱਪਰ ਆਇ ਖੜੋਤੇ ਪਰ ਲੋਕਾਂ ਤੋਂ ਨਿਆਰੇ ਹੋਇ ਕਰ ਲਹਿਣੇ ਕੋ ਮਿਲੇ ਤਾਂ ਲਹਿਣੇ ਪੁਛਿਆ ਹੇ ਪ੍ਰਮੇਸ਼ਰ ਦੇ ਪਿਆਰੇ ਕਿਵੇਂ ਮੇਰੇ ਕੋ ਨਾਨਕ ਜੀ ਕਾ ਦਰਸ਼ਨ ਭੀ ਹੋਵੇ ਤਾਂ ਗੁਰੂ ਜੀ ਕਿਹਾ ਚਲ ਭਾਈ ਅਸੀਂ ਤੈਨੂੰ ਦਰਸ਼ਨ ਕਰਾ ਦੇਈਏ ਅਗੇ ਅਗੇ ਸ੍ਰੀ ਬਾਬਾ ਜੀ ਤੇ ਪਿਛੇ ਲਹਿਣਾ ਜੀ ਧਰਮਸਾਲ ਕੇ ਪਾਸ ਆਏ ਤਾਂ ਸ੍ਰੀ ਬਾਬੇ ਜੀ ਆਖਿਆ ਭਾਈ ਉਸ ਮੋਹੜੇ ਨਾਲ ਘੋੜੀ ਬੰਨ੍ਹ ਤੇ ਏਸ ਦਰਵਾਜ਼ੇ ਦੇ ਅੰਦਰ ਹੈਨ ਏਹ ਗੱਲ ਆਖ ਕੇ ਉਥੋਂ ਦੂਸਰੇ ਦਰਵਾਜਿਓਂ ਅੰਦਰ ਜਾਇ ਕਰ ਇਕ ਚੌਤਰੇ

ਉੱਪਰ ਚੌਕੜੀ ਮਾਰ ਕੇ ਗੁਰੂ ਜੀ ਜਾਇ ਬੈਠੇ ਜਦ ਲਹਿਣਾ ਘੋੜੀ ਨੂੰ ਬੰਨ੍ਹਕੇ ਅੰਦਰ ਗਿਆ ਤਾਂ ਕਿਆ ਦੇਖੇ ਜੋ ਸ੍ਰੀ ਗੁਰੂ ਬਾਬਾ ਜੀ ਸਿੰਘਾਸਨ ਪਰ ਬੈਠੇ ਹੈਨ ਜਾਂ ਲਹਿਣੇ ਦੇਖਿਆ ਤੇ ਮਨ ਵਿਚ ਬਹੁਤ ਹੈਰਾਨ ਹੋਇਆ ਤੇ ਆਖਣ ਲੱਗਾ ਭਾਈ ਏਹ ਤਾਂ ਉਹੀ ਹੈ ਜਿਸ ਮੇਰੇ ਕੋ ਈਹਾਂ ਆਂਦਾ ਸੀ ਪਰ ਬੜਾ ਜ਼ੁਲਮ ਹੋਇਆ ਤੇ ਕਹਿਣ ਲੱਗਾ ਜੇ ਮੈਨੂੰ ਖਬਰ ਹੁੰਦੀ ਤਾਂ ਮੈਂ ਸ੍ਰੀ ਗੁਰੂ ਜੀ ਦੇ ਪਿਛੇ ਘੋੜੀ ਤੋਂ ਉਤਰ ਖੜਾ ਹੁੰਦਾ ਅਤੇ ਏਹਨਾਂ ਨੂੰ ਘੋੜੀ ਦੇ ਉੱਪਰ ਚੜ੍ਹਾਕੇ ਲਿਆਉਂਦਾ ਤੇ ਮੈਂ ਬੜਾ ਔਗੁਣਹਾਰਾ ਹਾਂ ਜੋ ਇਹਨਾਂ ਕੋ ਸਿਵਾਨ ਨਾ ਸਕਿਆ ਜੇ ਜਾਣਦਾ ਤਾਂ ਮੈਂ ਇਹਨਾਂ ਦੇ ਚਰਨਾਂ ਉੱਪਰ ਮੱਥਾ ਟੇਕਦਾ ਇਹ ਸੋਚਕੇ ਲਹਿਣਾ ਸ੍ਰੀ ਗੁਰੂ ਨਾਨਕ ਜੀ ਦੇ ਚਰਨੀਂ ਲਗਾ ਜਾਂ ਲਹਿਣੇ ਮੱਥਾ ਟੇਕਿਆ ਤਾਂ ਬਾਬੇ ਜੀ ਕਿਹਾ ਪੁਰਖਾ ਸੁਖ ਹੈ ਤਾਂ ਲਹਿਣੇ ਨੇ ਕਿਹਾ ਜੀ ਆਪਦੇ ਦਰਸ਼ਨ ਕਰਕੇ ਖੁਸ਼ੀ ਹੈ ਅਤੇ ਮਨ ਵਿਚ ਬੜਾ ਭੈ ਕਰਕੇ ਕੁਝ ਬੋਲ ਨਾ ਸਕੇ ਹੱਥੋਂ ਘੁੰਘਰੀ ਤੋੜ ਸੁਟੀ ਤੇ ਮਨ ਮੇਂ ਕਿਹਾ ਭਾਈ ਜੇਕਰ ਐਤਕੀਂ ਮੈਨੂੰ ਭੇਜਨ ਤਾਂ ਮੈਂ ਅਦਬ ਨਾਲ ਆਵਾਂ ਜੀ ਇਹਨਾਂ ਕੀ ਸੇਵਾਕਰਾਂ ਇਹ ਬਾਤ ਲਹਿਣੇ ਮਨ ਮੇਂ ਗਿਣੀ ਹੈ ਤਾਂ ਸ੍ਰੀ ਬਾਬੇ ਜੀ ਪੁਛਿਆ ਪੁਰਖਾ ਤੇਰਾ ਨਾਮ ਕਿਆ ਹੈ ਤਾਂ ਉਸ ਨੇ ਕਿਹਾ ਜੀ ਮੇਰਾ ਨਾਮ ਲਹਿਣਾ ਹੈ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਤੂੰ ਲਹਿਣਾ ਤੇ ਅਸਾਂ ਦੇਣਾ ਹੈ ਅਤੇ ਅੱਜ ਤੋਂ ਤੇਰਾ ਨਾਮ ਅੰਗਦ ਹੂਆ ਕਿਉਂਕਿ ਤੂੰ ਮੇਰੇ ਅੰਗ ਤੋਂ ਪੈਦਾ ਹੂਆ ਹੈਂ ਅਤੇ ਤੂੰ ਮੇਰੇ ਸੇ ਕਬੀ ਜੁਦਾ ਨਾ ਹੋਵੇਂਗਾ ਪਰ ਹੇ ਲਹਿਣਿਆਂ ਹੁਣ ਤੂੰ ਜਾਹ ਤੇ ਕਲ ਆਵੀਂ ਤਾਂ ਲਹਿਣੇ ਨੇ ਕਿਹਾ ਭਾਈ ਇਹ ਤਾਂ ਬੜਾ ਮਹਾਂ ਪੁਰਖ ਹੈ ਜਿਸ ਨੇ ਮੇਰੇ ਮਨ ਕੀ ਬੁਝ ਲਈ ਹੈਸੁ ਤਾਂ ਲਹਿਣਾ ਮੱਥਾ ਟੇਕ ਕੇ ਆਪਣੇ ਸੰਗ ਵਿਚ ਆਇ ਮਿਲਿਆ ਤਾਂ ਲੋਕਾਂ ਨੂੰ ਕਹਿਣ ਲੱਗਾ ਭਾਈ ਮੇਰੀ ਸਭਨਾਂ ਨੂੰ ਰਾਮ ਰਾਮ ਹੈ ਤਾਂ ਲੋਕਾਂ ਕਿਹਾ ਹੁਣ ਤੂੰ ਏਥੇ ਰਹੇਂਗਾ ਭੌਣ ਪਰ ਨਹੀਂ ਜਾਵੇਂਗਾ ਤਾਂ ਲਹਿਣੇ ਨੇ ਕਿਹਾ ਭਾਈ ਜਿਸ ਵਾਸਤੇ ਭੌਣ ਪਰਸਨ ਜਾਂਦਾ ਸਾਂ ਮੇਰੀ ਨਿਸ਼ਾ ਏਥੇ ਹੀ ਹੋਇ ਗਈ ਹੈ ਤਾਂ ਲੋਕਾਂ ਕਿਹਾ ਭਾਈ ਸਾਡਾ ਕੀ ਹਾਲ ਤਾਂ ਲਹਿਣੇ ਸੰਗਤ ਕੋ ਕਿਹਾ ਭਾਈ ਜਦੋਂ ਤੁਸੀਂ ਭੌਣ ਪਰਸ ਕੇ ਆਓਗੇ ਤਾਂ ਤੁਹਾਡਾ ਵੀ ਵਾਹਿਗੁਰੂ ਭਲਾ ਕਰੇਗਾ ਤਾਂ ਸੰਗਤ ਵਿਦਿਆ ਹੋਇਕੇ ਦੁਰਗਾ ਦੇ ਅਸਥਾਨ ਪਰ ਜਾਇ ਪਹੁੰਚੀ ਅਤੇ ਗੁਰੂ ਅੰਗਦ ਜੀ ਆਪਣੇ ਘਰ ਆਏ ਤੇ ਕਿਸੇ ਨੂੰ ਦਸਿਓਸੁ ਨਹੀਂ ਕਿ ਮੈਂ ਸ੍ਰੀ ਗੁਰੂ ਜੀ ਦਾ ਦਰਸ਼ਨ ਕੀਤਾ ਹੈ ਤਾਂ ਘਰਦਿਆਂ ਲੋਕਾਂ ਨੇ ਆਖਿਆ ਭਾਈ ਦੇਵੀ ਦੇ ਦਰਸ਼ਨ ਤੋਂ ਕਿਉਂ ਮੁੜ ਆਇਆ ਹੈਂ ਤਾਂ ਲਹਿਣੇ ਕਿਹਾ ਸੰਗਤ ਨੂੰ ਵਿਦਿਆ ਕਰ ਆਯਾ ਹਾਂ ਤੇ ਹੁਣ ਨਹੀਂ

ਜਾਵਾਂਗਾ ਤਾਂ ਲੋਕ ਚੁਪ ਕਰ ਰਹੇ ਤੇ ਲਹਿਣੇ ਦਾ ਮਨ ਸ੍ਰੀ ਗੁਰੂ ਜੀ ਦੇ ਚਰਨਾਂ ਵਿਚ ਹੈ ਪਰ ਸਾਰੀ ਰਾਤ ਤੜਫਦਿਆਂ ਕੱਟੀ ਜਾਂ ਦਿਨ ਚੜ੍ਹਿਆ ਲਹਿਣੇ ਨੇ ਭਾਣਜੇ ਨੂੰ ਆਖਿਆ ਭਾਈ ਇਕ ਮਣ ਦਾਣੇ ਤੇ ਲੂਣ ਲੈ ਆਓ ਤਾਂ ਉਸ ਉਠ ਕਰ ਮਣ ਦਾਣੇ ਤੇ ਲੂਣ ਬੰਨ੍ਹਕੇ ਲੈ ਆਂਦੇ ਤਾਂ ਲਹਿਣਾ ਆਪਣੇ ਸਿਰ ਉੱਪਰ ਚੁਕ ਕੇ ਤੁਰ ਪਿਆ ਤਾਂ ਭਾਣਜੇ ਕਿਹਾ ਕਿਸੇ ਦੇ ਸਿਰ ਚੁਕਾ ਕੇ ਲੈ ਜਾਵੋ ਤੇ ਮੇਰੇ ਕੋ ਹੁਕਮ ਕਰੋ ਤਾਂ ਮੈਂ ਛਡ ਆਉਂਦਾ ਹੈ ਤਾਂ ਲਹਿਣੇ ਕਿਹਾ ਭਾਈ ਜੇ ਤੈਨੂੰ ਕਿਤੋਂ ਜਰ ਹੱਥ ਆਵੇ ਤਾਂ ਤੂੰ ਕਿਸੇ ਕੋ ਦੇਵੇਂ ਕਿ ਆਪ ਰਖੇਂ ? ਤਾਂ ਉਸਨੇ ਕਿਹਾ ਜੀ ਜੇ ਜਰ ਮਿਲੇ ਆਪ ਰੱਖਾਂ ਤਾਂ ਲਹਿਣੇ ਨੇ ਕਿਹਾ ਤੇ ਮੈਂ ਕਿਉਂ ਦੇਵਾਂ ਇਹ ਕਹਿ ਕੇ ਪੰਡ ਚੁਕ ਕੇ ਕਰਤਾਰਪੁਰ ਜਾਇ ਪਹੁੰਚਾ ਤੇ ਅਗੇ ਮਾਤਾ ਜੀ ਬੈਠੇ ਸਨ ਤਾਂ ਲਹਿਣੇ ਮਾਤਾ ਜੀ ਕੋ ਮੱਥਾ ਟੇਕਿਆ ਤੇ ਪੰਡ ਰੱਖ ਦਿਤੀ ਤੇ ਮਾਤਾ ਚੋਣੀ ਕਿਹਾ ਭਾਈ ਤੂੰ ਕੌਣ ਹੈਂ ਤਾਂ ਲਹਿਣੇ ਕਿਹਾ ਜੀ ਮੈਂ ਸਿਖ ਹੋਂਦਾ ਹਾਂ ਤੇ ਇਹ ਭੇਟਾ ਲਵੋ ਜੀ ਤਾਂ ਮਾਤਾ ਪੰਡ ਅੰਦਰ ਰਖੀ ਤੇ ਲਹਿਣੇ ਕਿਹਾ ਜੀ ਗੁਰੂ ਜੀ ਕਿਥੇ ਹਨ ਤਾਂ ਮਾਤਾ ਚੋਣੀ ਕਹਿਆ ਗੁਰੂ ਜੀ ਬਾਹਰ ਧਾਨਾਂ ਦੇ ਖੇਤ ਉੱਪਰ ਗਏ ਹਨ ਉਥੋਂ ਨਦੀਣ ਕਢੌਂਦੇ ਹਨ ਤਾਂ ਲਹਿਣਾ ਉਥੇ ਗਿਆ ਤੇ ਸ੍ਰੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤਾਂ ਸ੍ਰੀ ਬਾਬਾ ਜੀ ਲਹਿਣੇ ਦਾ ਸਿਰ ਆਪਣੇ ਹੱਥਾਂ ਉੱਪਰ ਲਿਆ ਤੇ ਜੋਤ ਨਾਲ ਜੋਤ ਮਿਲਾਈ ਤਾਂ ਲਹਿਣੇ ਕਿਹਾ ਗੁਰੂ ਜੀ ਮੈਂ ਭੀ ਨਦੀਣ ਕਢਾਂ ਤਾਂ ਗੁਰੂ ਜੀ ਲਹਿਣੇ ਦੇ ਹੱਥ ਰੰਬੀ ਫੜਾਇ ਕੇ ਕਿਹਾ ਜਾ ਕੱਢ ਤਾਂ ਲਹਿਣਾ ਸਮੇਤ ਘਾਈਆਂ ਦੇ ਘਾਸ ਕਢਣ ਲੱਗਾ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਬੱਚਾ ਤੈਨੂੰ ਇਹ ਕੰਮ ਨਹੀਂ ਆਉਂਦਾ ਪੂੰਡੂ ਪੂਲਾ ਚੁਕ ਕੇ ਘਰ ਲੈ ਜਾਹ ਤਾਂ ਲਹਿਣੇ ਕਿਹਾ ਜੀ ਸਤ ਬਚਨ ਤਾਂ ਪੂਲਾ ਵਹਿੰਦਾ ਵਹਿੰਦਾ ਲਹਿਣੇ ਦੇ ਸਿਰ ਚੁਕਾਇ ਦਿਤਾ ਤੇ ਲਹਿਣਾ ਘਰ ਗਿਆ ਜਾਇ ਸੁਟਿਆ ਜਾਂ ਮਾਤਾ ਚੋਣੀ ਨੇ ਦੇਖਿਆ ਤਾਂ ਲਹਿਣੇ ਦੇ ਗਲ ਵਿਚ ਖਰਾ ਮਹੀਨ ਜਾਮਾ ਆਹਾ ਸੋ ਚਿੱਕੜ ਨਾਲ ਭਰਿਆ ਪਰ ਸ੍ਰੀ ਬਾਬਾ ਜੀ ਵੀ ਲਹਿਣੇ ਦੇ ਨਾਲ ਹੀ ਘਰ ਆਇ ਵੜੇ ਤਾਂ ਮਾਤਾ ਚੋਣੀ ਨੇ ਕਿਹਾ ਹੇ ਗਰੀਬ ਨਿਵਾਜ ਆਪ ਦਾ ਕੈਸਾ ਸੁਭਾਵ ਹੋ ਗਿਆ ਹੈ ਜੋ ਇਸ ਭਲੇ ਆਦਮੀ ਦੇ ਸਿਰ ਨਦੀਣ ਚੁਕਾਈ ਸਾਰੇ ਕਪੜੇ ਚਿੱਕੜ ਨਾਲ ਭਰ ਗਏ ਹਨ ਕਿਸੇ ਕਾਮੇ ਦੇ ਸਿਰ ਚੁਕਾਇ ਲਿਆਵਣੀ ਸੀ ਜੇ ਏਸ ਤਰ੍ਹਾਂ ਕਰੋਗੇ ਤਾਂ ਦੂਸਰੀ ਵਾਰੀ ਕਿਸੇ ਭਲੇ ਮਾਣਸ ਕਾਹਨੂੰ ਔਣਾ ਹੈ ਤਾਂ ਸ੍ਰੀ ਬਾਬੇ ਜੀ ਕਿਹਾ ਸੁਣ ਭੋਲੀਏ ਇਹ ਚਿੱਕੜ ਨਹੀਂ ਇਹ ਕੇਸਰ ਹੈ ਨਦੀਣ ਦੀ ਪੰਡ ਨਹੀਂ ਤ੍ਰਿਲੋਕੀ ਦਾ ਛੱਤਰ ਹੈ ਏਸ ਦਾ

ਨਾਮ ਅੰਗਦ ਹੈ ਕਿਉਂਕਿ ਇਹ ਮੇਰੇ ਅੰਗਾਂ ਥੀਂ ਪੈਦਾ ਹੋਇਆ ਹੈ ਜਾਂ ਇਹ ਬਾਤ ਅੰਗਦ ਨੇ ਸੁਣੀ ਤਾਂ ਹੱਥ ਬੰਨ੍ਹਕੇ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਅੰਗਦ ਕੋ ਆਪਣੇ ਗਲ ਲਗਾਇਆ ਤੇ ਨਾਲ ਲੱਗਦੇ ਸਾਰ ਹੀ ਭਰਪੂਰ ਕਰ ਦਿਤਾ ਅਗਮ ਨਿਗਮ ਦੀ ਸੋਝੀ ਹੋਇ ਗਈ ਤਾਂ ਅੰਗਦ ਜੀ ਲੱਗੇ ਸ੍ਰੀ ਬਾਬੇ ਜੀ ਦੀ ਟਹਿਲ ਕਰਨੇ ਤਾਂ ਫੇਰ ਉਹ ਸੰਗ ਦੇਵੀ ਪਰਸਕੇ ਆਏ ਤੇ ਸਭ ਲੋਕ ਸ੍ਰੀ ਬਾਬੇ ਜੀ ਦੀ ਚਰਨੀਂ ਆਇ ਲੱਗੇ ਤਾਂ ਸ੍ਰੀ ਬਾਬੇ ਜੀ ਸਭ ਨੂੰ ਸੰਤੋਖ ਦਿਤਾ ਸਭ ਘਰ ਕੋ ਗਏ ਤੇ ਅੰਗਦ ਜੀ ਗੁਰੂ ਜੀ ਪਾਸ ਰਹਿਆ ਤੇ ਮਨੋ ਤਨੋ ਟਹਿਲ ਕਰਿਆ ਕਰੇ ਜਲ ਲਿਆਕੇ ਇਸ਼ਨਾਨ ਕਰਵਾਏ ਤੇ ਪੱਖਾ ਕਰੇ ਮੁਠੀਆਂ ਭਰੇ ਇਕ ਦਿਨ ਦੀ ਬਾਤ ਹੈ ਜਦ ਅੰਗਦ ਜੀ ਇਸ਼ਨਾਨ ਵਾਸਤੇ ਜਦ ਪਹਿਰ ਰਾਤ ਰਹਿੰਦੀ ਜਲ ਲੈਣ ਗਿਆ ਤੇ ਜਦ ਜਲ ਲੈ ਕੇ ਆਇਆ ਤਾਂ ਕਿਆ ਦੇਖੇ ਕਿ ਸੋਲ੍ਹਾਂ ਬਰਸ ਦੀ ਲੜਕੀ ਸੁੰਦਰ ਸਰੂਪ ਸੂਹੇ ਬਸਤ੍ਰ ਪਹਿਨਕੇ ਅੰਦਰੋਂ ਬਾਹਰ ਚਲੀ ਤਾਂ ਅੰਗਦ ਨੇ ਪੁਛਿਆ ਤੂੰ ਕੌਣ ਹੈਂ ਉਸਨੇ ਕਹਿਆ ਭਾਈ ਮੈਂ ਦੁਰਗਾ ਭਵਾਨੀ ਹਾਂ ਅਤੇ ਏਸ ਦੁਆਰੇ ਦੀ ਟਹਿਲ ਕਰਕੇ ਚਲੀ ਹਾਂ ਸੁਣ ਭਾਈ ਏਹ ਜੋ ਪ੍ਰਤਾਪ ਮੇਰਾ ਹੈ ਦੇਸਾਂ ਦੇਸ਼ਾਂਤਰਾਂ ਥੀਂ ਆਉਂਦੇ ਹੈਨ ਸੋ ਸਭ ਇਹਨਾਂ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਹੈ ਤਾਂ ਤੇ ਲਹਿਣੇ ਮੱਥਾ ਟੇਕਿਆ ਫਿਰ ਇਕ ਦਿਨ ਦੀ ਗੱਲ ਹੈ ਜੋ ਸ੍ਰੀ ਗੁਰੂ ਨਾਨਕ ਜੀ ਦਾ ਚਰਨ ਹਿੱਲਦਾ ਦੇਖ ਕਰ ਲਹਿਣੇ ਪੁਛਿਆ ਇਹ ਕਿਆ ਹੈ ਤਾਂ ਬਾਬੇ ਜੀ ਕਹਿਆ ਹੇ ਬੱਚਾ ਗੁਪਤ ਸੰਗਤਾਂ ਟਹਿਲ ਕਰਕੇ ਜਾਂਦੀਆਂ ਹੈਨ ਅਤੇ ਨਾਲ ਦਰਸ਼ਨ ਕਰਦੇ ਹੈਨ ਤਾਂ ਲਹਿਣੇ ਮੱਥਾ ਟੇਕਿਆ ਇਕ ਦਿਨ ਸ੍ਰੀ ਗੁਰੂ ਅੰਗਦ ਜੀ ਸ੍ਰੀ ਗੁਰੂ ਜੀ ਦੀ ਟਹਿਲ ਕਰਦਿਆਂ ਤੇ ਮੁਠੀਆਂ ਭਰਦਿਆਂ ਦੇਖਿਆ ਤਾਂ ਸ੍ਰੀ ਬਾਬੇ ਜੀ ਦੇ ਸਰੀਰ ਉੱਪਰ ਝਰੀਟਾਂ ਪਈਆਂ ਹੈਨ ਤਾਂ ਸ੍ਰੀ ਅੰਗਦ ਜੀ ਹੱਥ ਜੋੜ ਕਰ ਅਰਦਾਸ ਕੀਤੀ ਤੇ ਕਹਿਆ ਦੀਨ ਬੰਧੂ ਕਰਨ ਕਾਰਨ ਸਤਿਗੁਰ ਦੇਵ ਜੀ ਆਪਦੇ ਸਾਰੇ ਸਰੀਰ ਉੱਪਰ ਝਰੀਟਾਂ ਪਈਆਂ ਹੈਨ ਜੀ ਜੋ ਮੇਹਰਬਾਨੀ ਕਰਕੇ ਦੱਸੋ ਜੀ ਇਹ ਕਿਆ ਬਾਤ ਹੈ ਜੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਸੁਣ ਪੁਰਖਾ ਇਕ ਇੱਜੜ ਚਾਰਨ ਵਾਲਾ ਹੈ ਸੋ ਉਹ ਨਾਲੇ ਇੱਜੜ ਚਾਰਦਾ ਹੈ ਨਾਲੇ ਪਰੇਮ ਨਾਲ ਆਰਤੀ ਸੋਹਿਲਾ ਪੜ੍ਹਦਾ ਹੈ ਬੱਚਾ ਮੇਰਾ ਪ੍ਰਣ ਹੈ ਜੋ ਜਿਥੇ ਕੋਈ ਸੋਹਿਲਾ ਪੜ੍ਹੇਗਾ ਉਥੇ ਮੈਂ ਪ੍ਰਵੇਸ਼ ਕਰਾਂਗਾ ਸੋ ਉਹ ਝਾੜਾਂ ਵਿਖੇ ਫਿਰਦਾ ਹੈ ਤੇ ਜਿਸ ਤਰ੍ਹਾਂ ਉਸਦੇ ਪਿੰਡੇ ਉੱਪਰ ਝਰੀਟਾਂ ਪੈਂਦੀਆਂ ਹਨ ਉਸੇ ਤਰ੍ਹਾਂ ਸਾਨੂੰ ਝਰੀਟਾਂ ਪੈ ਗਈਆਂ ਹੈਨ ਤਾਂ ਅਗਲੇ ਭਲਕ ਸ੍ਰੀ ਗੁਰੂ ਅੰਗਦ ਜੀ ਨੇ ਉਸ ਅਯਾਲੀ

ਕੋ ਸਦਵਾਇ ਕਰ ਕਹਿਆ ਸੁਣ ਭਾਈ ਤੂੰ ਜੋ ਆਰਤੀ ਸੋਹਿਲਾ ਪੜ੍ਹਦਾ ਹੈਂ ਸੋ ਤੂੰ ਆਪਣੇ ਬਿਸਤਰੇ ਉੱਪਰ ਬੈਠਕੇ ਸੌਂਦੀ ਵਾਰ ਪੜ੍ਹਿਆ ਕਰ ਸੁਣਦੇ ਪੜ੍ਹਦੇ ਦੋਹਾਂ ਦੀ ਪਰਮਗਤੀ ਹੋਏਗੀ ਅਤੇ ਸ੍ਰੀ ਗੁਰੂ ਜੀ ਤੁਹਾਡੇ ਅੰਗ ਸੰਗ ਰਹਿਣਗੇ ਇਹ ਬਾਣੀ ਪੜ੍ਹਨ ਦਾ ਸਾਰੀ ਸੰਗਤ ਕੋ ਹੁਕਮ ਦੀਆ ਸਭ ਸੰਗਤ ਕੇ ਲੋਕ ਸ੍ਰੀ ਗੁਰੂ ਨਾਨਕ ਜੀ ਕੇ ਚਰਨੋਂ ਪਰ ਮੱਥਾ ਟੇਕਦੇ ਹੂਏ ਆਪੋ ਆਪਣੇ ਘਰਾਂ ਕੋ ਜਾਤੇ ਭਏ ਤਾਂ ਸ੍ਰੀ ਗੁਰੂ ਅੰਗਦ ਜੀ ਤਿੰਨ ਬਰਸ ਸ੍ਰੀ ਗੁਰੂ ਨਾਨਕ ਜੀ ਦੀ ਸੇਵਾ ਕੀਤੀ ਅਤੇ ਚੌਥੇ ਬਰਸ ਸ੍ਰੀ ਗੁਰੂ ਜੀ ਕੀ ਆਗਿਆ ਪਾਇਕੇ ਮੱਤੇ ਦੀ ਸਰਾਇ ਜਾਤੇ ਭਏ ਜਾਂ ਲਹਿਣਾ ਘਰ ਗਿਆ ਤਾਂ ਲੋਕਾਂ ਕਹਿਆ ਜੋ ਭਾਈ ਲਹਿਣਾ ਦੇਵੀ ਪਰਸਣ ਨਹੀਂ ਗਿਆ ਤੇ ਨਾਨਕ ਜੀ ਪਾਸ ਰਹਿਆ ਹੈ ਇਹ ਬਾਤ ਸੁਣਕੇ ਹਰੀਕਿਆਂ ਦੇ ਸਭ ਲੋਕ ਲਹਿਣੇ ਕੋ ਮਿਲਣ ਕੋ ਆਏ ਕਿ ਨਾਨਕ ਜੀ ਪਾਸੋਂ ਲਹਿਣਾ ਆਇਆ ਹੈ ਤਾਂ ਅਗੋਂ ਗੁਰੂ ਜੀ ਸਭਨਾਂ ਲੋਕਾਂ ਨੂੰ ਆਦਰ ਸੰਜੁਗਤ ਮਿਲੇ ਅਤੇ ਇਕ ਤਖਤ ਮਲ ਚੌਧਰੀ ਹਰੀਕਿਆਂ ਦਾ ਸੀ ਤੇ ਉਹ ਅਗੇ ਸ੍ਰੀ ਗੁਰੂ ਅੰਗਦ ਜੀ ਕਾ ਮੇਲੀ ਸੀ ਉਸਨੇ ਸੁਣਿਆਂ ਜੋ ਲਹਿਣਾ ਸ੍ਰੀ ਗੁਰੂ ਨਾਨਕ ਬੇਦੀ ਨੂੰ ਮਿਲਕੇ ਆਇਆ ਹੈ ਤੇ ਮਹਾਤਮਾ ਕੋ ਮਿਲ ਕਰ ਇਹ ਭੀ ਪੂਰਨ ਪੁਰਖ ਭਯਾ ਹੋਵੇਗਾ ਤਾਂ ਚਲਕੇ ਦਰਸ਼ਨ ਕਰ ਆਵੀਏ ਜਾਂ ਉਹ ਚੌਧਰੀ ਗੁਰੂ ਅੰਗਦ ਜੀ ਕੋ ਮਿਲਿਆ ਚਰਨਾਂ ਪਰ ਮੱਥਾ ਟੇਕਿਆ ਤਾਂ ਗੁਰੂ ਅੰਗਦ ਜੀ ਕਿਹਾ ਹੇ ਚੌਧਰੀ ਜੀ ਗਲ ਮਿਲੋ ਤਾਂ ਚੌਧਰੀ ਨੇ ਕਿਹਾ ਲਹਿਣਾ ਜੀ ਅਬ ਤੁਸੀਂ ਮਹਾਂ ਪੁਰਖ ਕੋ ਮਿਲ ਕਰ ਆਏ ਹੋ ਆਪ ਵੀ ਮਹਾਂ ਪੁਰਖ ਹੋਇ ਗਏ ਹੋ ਇਸ ਲੀਏ ਅਬ ਚਰਨਾਂ ਕੋ ਨਮਸ਼ਕਾਰ ਚਾਹੀਦੀ ਹੈ ਤਾਂ ਗੁਰੂ ਅੰਗਦ ਜੀ ਚੌਧਰੀ ਉੱਪਰ ਬੜੀ ਖੁਸ਼ੀ ਕੀਤੀ ਤੇ ਕਹਾ ਚੌਧਰੀ ਜੀ ਤੁਸੀਂ ਚਲੋ ਸ੍ਰੀ ਗੁਰੂ ਨਾਨਕ ਜੀ ਕਾ ਦਰਸ਼ਨ ਕਰੋ ਤੇ ਚਰਨੀਂ ਲੱਗੋ ਤਾਂ ਆਪ ਕੋ ਭੀ ਬੜਾ ਸੁਖ ਪ੍ਰਾਪਤ ਹੋਵੇਗਾ ਅਰ ਤੋਟ ਭੀ ਕਿਸੇ ਬਾਤ ਦੀ ਨਾ ਆਵੇਗੀ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਰਾਗ ਸੂਹੀ ਵਿਚ ਸ਼ਬਦ ਉਚਾਰਿਆ-

*ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ॥ ਸੂਖੀ ਕਰੈ ਪਸਾਉ ਦੂਖ ਵਿਸਾਰਸੀ॥ ਸਹਸਾ ਮੂਲੇ ਨਾਹਿ ਸਰਪਰ ਤਾਰਸੀ॥ ੧ ॥ ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ॥ ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ॥ ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ॥ ੨ ॥ ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ॥ ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ॥ ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ॥ ੩ ॥ ਘਲੇ ਆਣੇ ਆਪਿ ਜਿਸੁ*

*ਨਾਹੀ ਦੂਜਾ ਮਤੈ ਕੋਇ॥ ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ॥ ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ॥ ੪ ॥*

ਅਤੇ ਜਦੋਂ ਸ੍ਰੀ ਬਾਬੇ ਜੀ ਪਾਸੋਂ ਅੰਗਦ ਜੀ ਵਿਦਿਆ ਹੋਵਣ ਲੱਗੇ ਸਨ ਤਾਂ ਸ੍ਰੀ ਗੁਰੂ ਜੀ ਹੁਕਮ ਕੀਤਾ ਸੀ ਪੁਰਖਾ ਮੇਰੇ ਨਜ਼ੀਕ ਆਇ ਰਹੋ ਤਾਂ ਸ੍ਰੀ ਗੁਰੂ ਅੰਗਦ ਜੀ ਸਭ ਟੱਬਰ ਸਮੇਤ ਖਡੂਰ ਖਹਿਰਿਆਂ ਦੀ ਆਇ ਬਸੇ ਸਨ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਅੰਗਦ ਦੇ ਵਿਚ ਬੰਦਗੀ ਕਮਾਈ ਦੀ ਜੋਤ ਬਖਸ਼ੀ ਅਤੇ ਭਰਪੂਰ ਕੀਤਾ ਤਾਂ ਸ੍ਰੀ ਗੁਰੂ ਅੰਗਦ ਜੀ ਹੱਥ ਜੋੜ ਕਰ ਆਖਿਆ ਸ੍ਰੀ ਗੁਰੂ ਜੀ ਤੁਸੀਂ ਭਾਣੇ ਦੇ ਖਸਮ ਹੋ ਅਤੇ ਤੇਰੀਆਂ ਤੂੰ ਹੀ ਜਾਣੇ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸਰਬ ਸੰਗਤ ਕੋ ਗੁਰੂ ਅੰਗਦ ਜੀ ਕੀ ਚਰਨੀਂ ਲਾਇਆ ਤਾਂ ਸਿਖ ਸੰਗਤ ਨੇ ਕਿਹਾ ਇਹ ਭਾਣੇ ਦਾ ਮਾਲਕ ਹੈ ਜੋ ਚਾਹੇ ਸੋ ਗੁਰੂ ਜੀ ਸਭ ਸੰਗਤ ਕੋ ਉਪਦੇਸ ਦੇਵਣ॥ ਇਕ ਦਿਨ ਸ੍ਰੀ ਗੁਰੂ ਜੀ ਰਾਵੀ ਦੇ ਕਿਨਾਰੇ ਉੱਪਰ ਬੈਠੇ ਸਨ ਤੇ ਪਾਸ ਸ੍ਰੀ ਗੁਰੂ ਅੰਗਦ ਜੀ ਬੈਠੇ ਸਨ ਤਾਂ ਰਾਤ ਡੇਢ ਪਹਿਰ ਰਹਿੰਦੀ ਸੀ ਤਾਂ ਸ੍ਰੀ ਗੁਰੂ ਜੀ ਇਸ਼ਨਾਨ ਕੀਤਾ ਤੇ ਬਸਤਰ ਪਹਿਰਨ ਲੱਗੇ ਤਾਂ ਕਰਤਾਰ ਦਾ ਸਿਮਰਨ ਭਜਨ ਕਰਨ ਲੱਗੇ ਸਿਫਤ ਕਰਕੇ ਕਿਹਾ ਵਾਹ ਸੱਚੇ ਪਾਤਸ਼ਾਹ ਤੇਰੀ ਸਿਫਤ ਕੋਈ ਨਹੀਂ ਕਰ ਸਕਦਾ ਕਿਸੇ ਪਾਸੋਂ ਨਹੀਂ ਹੁੰਦੀ ਮੈਂ ਤੇਰਾ ਬੰਦਾ ਹਾਂ ਵਾ ਤੇਰਾ ਜੰਤ ਹਾਂ ਤੇਰੀ ਸਿਫਤ ਨਹੀਂ ਕਰ ਸਕਦਾ ਜੇਹੜੇ ਤੇਰਾ ਨਾਮ ਲੈਂਦੇ ਹਨ ਅਥਵਾ ਤੇਰੇ ਨਾਮ ਕੋ ਲੋਚਦੇ ਹਨ ਮੈਂ ਉਨਕੀ ਭੀ ਸਿਫਤ ਨਹੀਂ ਕਰ ਸਕਦਾ ਜਿਨ੍ਹਾਂ ਤੇਰਾ ਨਾਮ ਜਪਿਆ ਹੈ ਸਭ ਆਸਰੇ ਛੱਡਕੇ ਇਕ ਤੇਰੇ ਨਾਮ ਕਾ ਹੀ ਆਸਰਾ ਹੈ ਅਤੇ ਇਕ ਧਿਆਨ ਹੋਇਕੇ ਨਾਮ ਨਾਲ ਪ੍ਰੀਤ ਲਗਾਈ ਸੋ ਮੁਕਤ ਰੂਪ ਹੋਏ ਹੈਨ ਜਿਹਨਾਂ ਸਵੇਰੇ ਉੱਠ ਕਰ ਤੇਰਾ ਨਾਮ ਅੰਮ੍ਰਿਤ ਵੇਲੇ ਜਪਿਆ ਹੈ ਸੋ ਮੈਂ ਤਿਨਕੇ ਬਲਿਹਾਰ ਜਾਂਦਾ ਹਾਂ ਤੇ ਉਨਕਾ ਨਾਮ ਜਪਤਾ ਹਾਂ ਵੋਹ ਪੂਰੇ ਧਨੀ ਹੈਨ ਵਾ ਪੂਰੇ ਸ਼ਾਹ ਹੈਨ ਹੇ ਸਾਹਿਬ ਉਹ ਅੰਮ੍ਰਿਤ ਵੇਲੇ ਦੇ ਰਖਵਾਲੇ ਹਨ ਇਨ੍ਹਾਂ ਪ੍ਰਾਣੀਆਂ ਕੋਲੋਂ ਆਪ ਕਰਮ ਕਰਾਉਂਦੇ ਹੈਨ ਤੇ ਭਲੇ ਮਾਰਗ ਤੋਂ ਮਨ ਨੂੰ ਫੇਰਦੇ ਹਨ ਜਿਸ ਕਰਕੇ ਇਸ ਜੀਵ ਦੇ ਸੁਖਾਂ ਦਾ ਨਾਸ਼ ਹੋ ਜਾਵੇ ਸੋ ਹੇ ਨਿਰੰਕਾਰ ਜੀ ਐਸੇ ਐਸੇ ਸੂਰਮੇ ਇਹ ਹੈਨ ਜਿਨ੍ਹਾਂ ਦਾ ਸ਼ਾਹ ਪਾਤਸ਼ਾਹ ਨਾਲ ਕੋਈ ਕੰਮ ਨਹੀਂ ਤੇ ਉਨ੍ਹਾਂ ਅਗੇ ਕੋਈ ਠਹਿਰ ਨਹੀਂ ਸਕਦਾ ਅਤੇ ਉਹ ਪ੍ਰਮੇਸ਼ਰ ਦਾ ਨਾਮ ਵੀ ਨਹੀਂ ਲੈਵਣ ਦੇਂਦੇ ਹੋਰ ਜੋ ਜੋਧੇ ਹੈਨ ਸੋ ਇਕ ਦਿਨ ਲੜਾਈ ਕਰਨ ਹਟ ਜਾਂਦੇ ਹੈਨ ਤੇ ਇਹ ਐਸੇ ਹਨ ਜੋ ਨਿਤਾਪ੍ਰਤੀ ਲੜਾਈ ਕਰਦੇ ਹੀ ਰਹਿੰਦੇ

ਹਨ ਕੋਈ ਸੂਰਮਾਂ ਪੂਰਾ ਨਹੀਂ ਜੋ ਇਨ੍ਹਾਂ ਨਾਲ ਅੱਠ ਪਹਿਰ ਲੜੇ ਅਤੇ ਉਹ ਹੀ ਸੂਰਬੀਰ ਹੈ ਜੋ ਸਾਸ ਸਾਸ ਨਾਮ ਜਪਦਾ ਰਹੇ ਸੋ ਇਹਨਾਂ ਨਾਲ ਪੂਰਾ ਉਤਰੇ ਉਸਦੇ ਉੱਪਰ ਏਨ੍ਹਾ ਦਾ ਜ਼ੋਰ ਨਹੀਂ ਪੈ ਸਕਦਾ ਸੋਈ ਵਡਾ ਸਾਹਿਬ ਹੈ ਜੈਸਾ ਮਨ ਪਿਛਲੀ ਰਾਤ ਸਿਮਰਨ ਨੂੰ ਲੱਗਾ ਸੀ ਸੋ ਨਹੀਂ ਪਹਿਲੇ ਪਹਿਰ ਦਿਨ ਦੇ ਐਸਾ ਨਹੀਂ ਲੱਗਦਾ ਅਤੇ ਦੂਜੇ ਪਹਿਰ ਦਿਨ ਦੇ ਬਹੁਤੇ ਰਸਾਂ ਨੂੰ ਦੌੜਿਆ ਤੇ ਮਾਇਆ ਵਲ ਲੱਗਾ ਵਿਸ਼ਿਆਂ ਦੇ ਪਿਛੇ ਲੱਗਾ ਭਵਣੇ ਫੇਰ ਇਧਰੋਂ ਹਟਿਆ ਤਾਂ ਰੁਜ਼ਗਾਰਾਂ ਨੂੰ ਚੰਬੜ ਪਿਆ ਲਾਲਚਾਂ ਦਾ ਮਾਰਿਆ ਫੇਰ ਤ੍ਰਿਸ਼ਨਾ ਦੇ ਤਰੰਗਾਂ ਵਿਚ ਜਾਇ ਫਸਿਆ ਜਾਂ ਤੀਸਰਾ ਪਹਿਰ ਹੋਇਆ ਤਾਂ ਭੁਖ ਤ੍ਰਿਖਾ ਨੇ ਬਹੁਤ ਆਜਜ ਕੀਤਾ ਤਾਂ ਫੇਰ ਅੰਨ੍ਹ ਖਾਇ ਕਰ ਪਾਣੀ ਪੀਤਾ ਅਤੇ ਊਂਘ ਆਈ ਤਾਂ ਅੱਖੀਂ ਮੀਟ ਕਰ ਸੁੱਤਾ ਜਦ ਨੀਂਦ ਤੇ ਜਾਗਿਆ ਤਾਂ ਫੇਰ ਉਨ੍ਹਾਂ ਹੀ ਲਾਲਚਾਂ ਨੂੰ ਲੱਗ ਪਿਆ ਗੱਲਾਂ ਲਾਨਤਾਂ ਸੈਆਂ ਵਰ੍ਹਿਆਂ ਪਿੜਾਂ ਬੰਨ੍ਹ ਬੈਠਾ ਤੇ ਹੰਕਾਰ ਦੇ ਵਸ ਹੋਇਆ ਕਿਸੇ ਵੇਲੇ ਪ੍ਰਮੇਸ਼ਰ ਨੂੰ ਯਾਦ ਨਹੀਂ ਕੀਤਾ ਹੋਰ ਸਭ ਵੇਲੇ ਵਖਤ ਹੈਨ ਤਾਂ ਉਸਦੇ ਯਾਦ ਕਰਨ ਦੇ ਪਰ ਅੰਮ੍ਰਿਤ ਵੇਲੇ ਭਉ ਨਾਲ ਕਰਤਾਰ ਦੀ ਸਿਫਤ ਕਰੇ ਤਾਂ ਉਸਦੇ ਅਠੇ ਪਹਿਰ ਹੀ ਥਾਉਂ ਪਾਉਂਦੇ ਹਨ ਔਰ ਅਠਸਠ ਤੀਰਥਾਂ ਦੇ ਇਸ਼ਨਾਨ ਦਾ ਫਲ ਭੀ ਪ੍ਰਾਪਤ ਹੁੰਦਾ ਹੈ ਜਾਂ ਇਹ ਉਪਦੇਸ਼ ਸ੍ਰੀ ਗੁਰੂ ਜੀ ਉਚਾਰਨ ਕੀਤਾ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਮੱਥਾ ਟੇਕਿਆ ਅਤੇ ਹੱਥ ਜੋੜਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਸਭ ਜੀਵਾਂ ਕੋ ਇਕ ਪਹਿਰ ਦਾ ਭਾਉ ਭੀ ਬਹੁਤ ਹੈ ਅਤੇ ਜਿਨ੍ਹਾਂ ਪੁਰਖਾਂ ਅਠੇ ਪਹਿਰ ਯਾਦ ਕੀਤਾ ਹੈ ਉਹਨਾਂ ਪਰੇਮੀਆਂ ਭਗਤਾਂ ਉੱਪਰੋਂ ਬਲਿਹਾਰਨੇ ਜਾਵਾਂ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਬੱਚਾ ਮੈਂ ਤੇਰੇ ਸਿਰ ਉਤੇ ਹੱਥ ਰਖਿਆ ਹੈ ਤੇ ਤੂੰ ਭੀ ਉਸਤਤ ਕਰ ਤਾਂ ਸ੍ਰੀ ਗੁਰੂ ਅੰਗਦ ਜੀ ਕਹਿਆ ਹੇ ਸੱਚੇ ਪਾਤਸ਼ਾਹ ਜੀ ਆਪ ਪੂਰੇ ਗੁਰੂ ਹੋ ਅਤੇ ਪੂਰਾ ਤੁਸਾਂ ਹੀ ਪਾਇਆ ਹੈ ਅਤੇ ਦੀਨ ਦਇਆਲ ਜੀ ਆਪ ਦੀ ਕਿਰਪਾ ਜਿਸ ਉੱਪਰ ਹੋਈ ਹੈ ਓਹੋ ਹੀ ਪੂਰੇ ਸ਼ਾਹ ਹੋਏ ਹੈਨ ਅਠੇ ਪਹਿਰ ਮਾਇਆ ਵਿਚ ਰਹਿੰਦੇ ਹੈਨ ਪਰ ਕੋਈ ਰੰਗ ਨਹੀਂ ਲੱਗਦਾ ਐਸੇ ਸੰਸਾਰ ਵਿਚ ਰਹਿੰਦੇ ਹਨ ਜੈਸੇ ਜਲ ਵਿਖੇ ਕਵਲ ਅਲੇਪ ਰਹਿੰਦਾ ਹੈ ਅਠੇ ਪਹਿਰ ਬੇਪਰਵਾਹ ਰਹਿੰਦੇ ਹੈਨ ਤੇ ਸ੍ਰੀ ਵਾਹਿਗੁਰੂ ਜੀ ਦੇ ਰੰਗ ਵਿਚ ਰਹਿੰਦੇ ਹਨ ਅਤੇ ਉਹਨਾਂ ਦੇ ਦਰਸ਼ਨ ਕੀਏ ਦਾ ਕੋਈ ਅੰਤ ਨਹੀਂ ਜਿਨ੍ਹਾਂ ਪੁਰ ਨਿਰੰਕਾਰ ਜੀ ਦੀ ਮੇਹਰਬਾਨੀ ਹੁੰਦੀ ਹੈ ਉਹਨਾਂ ਕੋ ਪੂਰਾ ਗੁਰੂ ਮਿਲਦਾ ਹੈ ਜਾਂ ਇਹ ਬਚਨ ਗੁਰੂ ਅੰਗਦ ਜੀ ਕੀਤੇ ਤਾਂ ਸ੍ਰੀ ਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਅੰਗਦ ਜੀ ਦੇ ਸਿਰ ਉੱਪਰ ਹੱਥ

ਰਖਿਆ ਤਾਂ ਗੁਰੂ ਅੰਗਦ ਜੀ ਬੇਨਤੀ ਕੀਤੀ ਹੇ ਸੱਚੇ ਪਾਤਸ਼ਾਹ ਜੀ ਪਿਛਲੇ ਪਹਿਰ ਜਾਗੇ ਦਾ ਮਹਾਤਮ ਕਹੀਏ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਹੇ ਬੱਚਾ ਇਹ ਜੀਵ ਕਿਸੇ ਦਾ ਜਗਾਇਆ ਨਹੀਂ ਜਾਗਦਾ ਅਤੇ ਨਾ ਹੱਠ ਕਰਕੇ ਹੀ ਜਾਗਦਾ ਹੈ ਤੇ ਸੁਣ ਬੱਚਾ ਇਸ ਜੀਵ ਪਰ ਜਦ ਪਰਮੇਸ਼ਰ ਦਇਆ ਕਰਦਾ ਹੈ ਤਾਂ ਉਹਦੇ ਅੰਦਰ ਚਾਨਣਾ ਕਰਦਾ ਹੈ ਤਾਂ ਉਸ ਜੀਵ ਨੂੰ ਆਪੇ ਹੀ ਸੁਰਤ ਹੋਇ ਜਾਂਦੀ ਹੈ ਤਾਂ ਜਾਗ ਪੈਂਦਾ ਹੈ ਅਤੇ ਬਾਣੀ ਨਾਲ ਪ੍ਰੀਤ ਕਰਦਾ ਹੈ ਜਬ ਇਹ ਜੀਵ ਪਿਛਲੀ ਰਾਤ ਜਾਗਦਾ ਹੈ ਤੇ ਜਲ ਨਾਲ ਪ੍ਰੇਮ ਕਰਕੇ ਇਸ਼ਨਾਨ ਕਰਦਾ ਹੈ ਪ੍ਰੇਮ ਨਾਲ ਬਾਣੀ ਪੜ੍ਹਦਾ ਹੈ ਅਤੇ ਭਗਵੰਤ ਜੀ ਦਾ ਨਾਮ ਜਪਦਾ ਹੈ ਸੋ ਉਸ ਵਕਤ ਦੇ ਨਾਮ ਦੇ ਜਪਣ ਦਾ ਇਹ ਮਹਾਤਮ ਹੈ ਉਸ ਵੇਲੇ ਸ੍ਰੀ ਨਿਰੰਕਾਰ ਜੀ ਦੀ ਆਗਿਆ ਨਾਲ ਅੰਮ੍ਰਿਤ ਵੰਡੀਦਾ ਹੈ ਤਾਂ ਉਹ ਅੰਮ੍ਰਿਤ ਉਸਨੂੰ ਮਿਲਦਾ ਹੈ ਜੋ ਅੰਮ੍ਰਿਤ ਵੇਲੇ ਜਾਗਦਾ ਹੈ ਜਿਸ ਤਰ੍ਹਾਂ ਸੋਨਾ ਸਰਾਫ ਦੀ ਘਸਵਟੀ ਉੱਪਰ ਘਸਾਇ ਕੇ ਤਾਉ ਖਾਣੇ ਰਹਿ ਚੁਕਾ ਹੈ ਤੇ ਖਜ਼ਾਨੇ ਕੀ ਲਾਇਕ ਹੁੰਦਾ ਹੈ ਸੋ ਇਸੇ ਤਰ੍ਹਾਂ ਜੋ ਪ੍ਰਾਣੀ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਕੇ ਸ੍ਰੀ ਵਾਹਿਗੁਰੂ ਦਾ ਜਾਪ ਕਰਦਾ ਹੈ ਸੋ ਪ੍ਰਾਣੀ ਸ੍ਰੀ ਪਰਮੇਸ਼ਰ ਦੀ ਦਰਗਾਹ ਵਿਚ ਵਾਸਾ ਪਾਂਵਦਾ ਹੈ ਤਾਂ ਸ੍ਰੀ ਗੁਰੂ ਅੰਗਦ ਜੀ ਮੱਥਾ ਟੇਕ ਕੇ ਹੱਥ ਜੋੜਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਬਾਕੀ ਜੋ ਸਤ ਪਹਿਰ ਰਹੇ ਹੈਨ ਉਨ੍ਹਾਂ ਕਾ ਕਿਆ ਫਲ ਹੁੰਦਾ ਹੈ ਤਾਂ ਸ੍ਰੀ ਬਾਬੇ ਜੀ ਕਹਾ ਬੱਚਾ ਸਤਾਂ ਪਹਿਰ ਵਿਚ ਸਤ ਕੀ ਕਾਰ ਕਮਾਵੇ ਇਕ ਨਿਮਖ ਵੀ ਢਿਲ ਨਾ ਕਰੇ ਇਕ ਪਹਿਰ ਪਿਛਲੀ ਰਾਤ ਨਾਮ ਜਪੇ ਤੇ ਦਿਨ ਦੇ ਪਿਛਲੇ ਪਹਿਰ ਮੇਂ ਗੁਰਦਵਾਰੇ ਤੇ ਵੇਦ ਸ਼ਾਸਤ੍ਰ ਪੜ੍ਹਿਆ ਹੋਇਆ ਸੰਤਾਂ ਦੇ ਪਾਸ ਜਾਇ ਬੈਠੇ ਕਥਾ ਵਾਰਤਾ ਸਰਵਣ ਕਰੇ ਉਥੇ ਪਾਪ ਤੇ ਪੁੰਨ ਦਾ ਵਿਚਾਰ ਕਰੀਦਾ ਹੈ ਪੁੰਨ ਭਲਾ ਹੈ ਤੇ ਪਾਪ ਬੁਰਾ ਕੂੜ ਬੋਲੇ ਰਾਸ ਘਟ ਜਾਂਦੀ ਹੈ ਪਰਮੇਸ਼ਰ ਦੀ ਦਰਗਾਹ ਮੇਂ ਝੂਠੇ ਦੀ ਜਗ੍ਹਾ ਨਹੀਂ ਹੈ ਅਤੇ ਖੋਟੇ ਉਹ ਹੈਨ ਜਿਨ੍ਹਾਂ ਦੇ ਮਨ ਕਪਟ ਹੈ ਅਤੇ ਝੂਠ ਬੋਲਦੇ ਹੈਨ ਤੇ ਪਾਪ ਕਮਾਂਵਦੇ ਹਨ ਜੋ ਦਰਗਾਹ ਥੀਂ ਸੁਟ ਘਤੀਦੇ ਹਨ ਤੇ ਸੁਣ ਬੱਚਾ ਜਿਨ੍ਹਾਂ ਸਚ ਕਮਾਇਆ ਹੈ ਤਿਨਾਂ ਸ਼ਾਬਾਸ਼ ਮਿਲਦੀ ਤੇ ਉਹ ਸਦਾ ਹੀ ਅਟੱਲ ਹਨ ਅਤੇ ਉਸਦੇ ਨਾਮ ਤੋਂ ਬਿਨਾਂ ਜੋ ਬੋਲਣਾ ਹੈ ਸੋ ਬਾਦ ਹੀ ਹੈ ਤੇ ਦੁਖ-ਸੁਖ ਸਾਹਿਬ ਵਸ ਹੈ ਜਿਉਂ ਸਾਹਿਬ ਨੂੰ ਭਾਂਵਦੀ ਹੈ ਤਿਵੇਂ ਕਰਦਾ ਹੈ ਇਸ ਮਨੁੱਖ ਕੋ ਚਾਹੀਦਾ ਹੈ ਜੋ ਵਿਹਾਰ ਤੋਂ ਬਿਨਾਂ ਬੋਲਣਾ ਹੈ ਸੋ ਪਰਮੇਸ਼ਰ ਜੀ ਕਾ ਨਾਮ ਹੀ ਬੋਲੇ ਜਿਸ ਤੇ ਇਸ ਕਾ ਸਾਸ ਸਫਲ ਹੋਵੇ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਅਰਦਾਸ

ਕੀਤੀ ਹੇ ਸੱਚੇ ਪਾਤਸ਼ਾਹ ਜੀ ਸ੍ਰੀ ਪਰਮੇਸ਼ਰ ਕਿਥੇ ਵਸਦਾ ਹੈ ਤਾਂ ਸ੍ਰੀ ਬਾਬਾ ਜੀ ਕਿਹਾ ਸੁਣ ਬੱਚਾ ਅੱਠ ਖੰਡ ਪ੍ਰਿਥਵੀ ਹੈ ਤੇ ਨਾਵਾਂ ਖੰਡ ਸਰੀਰ ਹੈ ਤੇ ਸਾਰੀ ਪ੍ਰਿਥਵੀ ਦਾ ਪਸਾਰਾ ਇਹ ਸਰੀਰ ਵਿਚ ਹੈਸੋ ਸਰੀਰ ਇਸੀ ਤੇ ਪਵਿਤ੍ਰ ਹੁੰਦਾ ਹੈ ਜੋ ਪਰਮੇਸ਼ਰ ਜੀ ਕਾ ਨਾਮ ਹੈ ਇਸ ਵਿਚ ਪ੍ਰਮੇਸ਼ਰ ਦੇ ਭਗਤ ਇਸ ਦੇਸ ਵਿਚ ਖੋਜਦੇ ਖੋਜਦੇ ਭਗਵੰਤ ਜੀ ਨੂੰ ਪਾਂਵਦੇ ਹੈਂ ਜਿਨ੍ਹਾਂ ਪਰਮੇਸ਼ਰ ਨੂੰ ਖੋਜਿਆ ਹੈ ਸੋਈ ਕਰਮਵੰਤ ਕਹੀਦੇ ਹਨ ਉਸੀ ਕੋ ਗੁਰੂ ਮਿਲਿਆ ਹੈ ਤੇ ਪਰਮੇਸ਼ਰ ਕਾ ਪਰਤੱਖ ਦਰਸ਼ਨ ਹੁੰਦਾ ਹੈ ਤਾਂ ਫੇਰ ਅੰਗਦ ਜੀ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਗੁਰੂ ਭੀ ਤੁਸੀਂ ਹੋ ਅਤੇ ਗੋਬਿੰਦ ਵੀ ਤੁਸੀਂ ਹੋ ਤਾਂ ਸ੍ਰੀ ਬਾਬੇ ਜੀ ਕਿਹਾ ਹੇ ਬੱਚਾ ਅੰਗਦ ਤੇਰੇ ਪਰ ਮੇਰਾ ਕਰਮ ਹੈ ਅਤੇ ਤੈਨੂੰ ਮੈਂ ਪੰਥ ਦਾ ਅਗਵਾਨੀ ਕੀਤਾ ਹੈ ਤੇਰੇ ਪਿਛੇ ਜਗਤ ਨਾਮ ਜਪੇਗਾ ਤਾਂ ਉਹਨਾਂ ਦਾ ਉਧਾਰ ਹੋਵੇਗਾ ਜਿਨ੍ਹਾਂ ਦੇ ਹਿਰਦੇ ਨਾਮ ਦਾ ਪਰਵੇਸ਼ ਭਯਾ ਹੈ ਉਹ ਪਰਉਪਕਾਰੀ ਹੋਏ ਹੈਨ ਅਤੇ ਪ੍ਰਮੇਸ਼ਰ ਭੀ ਉਹਨਾਂ ਦੇ ਅਧੀਨ ਹੁੰਦਾ ਹੈ ਪਰ ਬੱਚਾ ਤੁਸੀਂ ਵੀ ਗੁਰੂ ਪ੍ਰਮੇਸ਼ਰ ਦਾ ਸੱਚਾ ਨਾਮ ਤੇ ਸ਼ਬਦ ਅਭਿਆਸ ਦਾਨ ਤੇ ਇਸ਼ਨਾਨ ਸੀਲ ਸੰਜਮ ਪਰਉਪਕਾਰ ਸੰਸਾਰ ਨੂੰ ਦ੍ਰਿੜਾਉਣਾ ਤਾਂ ਅੰਗਦ ਜੀ ਸ੍ਰੀ ਬਾਬੇ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਨੇ ਅੰਗਦ ਪਰ ਬਹੁਤ ਖੁਸ਼ੀ ਕੀਤੀ ਅਤੇ ਇਕ ਦਿਨ ਦੀ ਬਾਤ ਹੈ ਸ੍ਰੀ ਗੁਰੂ ਨਾਨਕ ਜੀ ਰਾਵੀ ਉੱਪਰ ਇਸ਼ਨਾਨ ਕਰਨੇ ਗਏ ਅਤੇ ਉਸ ਦਿਨ ਠੰਢ ਬਹੁਤ ਸੀ ਪੋਹ ਦੇ ਦਿਨ ਸਨ ਤੇ ਮੀਂਹ ਬਰਸ ਰਿਹਾ ਸੀ ਤੇ ਝਖੜ ਵਗਦਾ ਸੀ ਅਤੇ ਅੰਗਦ ਨਹਾਕੇ ਬਾਹਰ ਆਇ ਬੈਠਾ ਤੇ ਸ੍ਰੀ ਗੁਰੂ ਜੀ ਜਲ ਵਿਚ ਜਾਇ ਕਰ ਪਾਠ ਲੱਗੇ ਕਰਨ ਪਾਣੀ ਦੇ ਵਿਚ ਅੰਗਦ ਜਿਉਂ ਠੰਢ ਖਾਧੀ ਸਰਦੀ ਕਰਕੇ ਬੇਸੁਰਤ ਹੋਇਆ ਹੈ ਜਾਂ ਸ੍ਰੀ ਗੁਰੂ ਜੀ ਬਾਹਰ ਨਿਕਲੇ ਤੇ ਬਸਤਰ ਪਹਿਰੇ ਜਾਂ ਦੇਖਣ ਤਾਂ ਅੰਗਦ ਬੇਸੁਰਤ ਹੋਇਆ ਹੈ ਤਾਂ ਸ੍ਰੀ ਗੁਰੂ ਜੀ ਸਤਿਨਾਮ ਕਰਕੇ ਆਪਣਾ ਚਰਨ ਲਾਯਾ ਅੰਗਦ ਉਠ ਕਰ ਚਰਨੀਂ ਲੱਗਾ ਕਿਹਾ ਬੱਚਾ ਖਬਰਦਾਰ ਹੋ ਏਹ ਸਭ ਕਰਨੀ ਮੈਂ ਤੇਰੇ ਹੀ ਵਾਸਤੇ ਕਰਦਾ ਹਾਂ ਤੂੰ ਸਗਤਾਂ ਕੋ ਦੇਵੀਂ ॥

ਬੋਲੋ ਭਾਈ ਜੀ ਵਾਹਿਗੁਰੂ ॥ ੧੭੦ ॥

## ਸਾਖੀ ਹੋਰ ਚਲੀ

ਤਾਂ ਫੇਰ ਗੁਰੂ ਅੰਗਦ ਜੀ ਸਿਖਾਂ ਨੂੰ ਆਖਿਆ ਅਰ ਸਾਖੀ ਸੁਣਾਈ ਭਾਈ ਤੁਸਾਂ ਵਿਸਾਹ ਪੂਰਾ ਰਖਣਾ ਵਿਚੋਂ ਭਰਮਣਾ ਨਾਹੀਂ ਅਤੇ ਜੇ ਹੁਣ ਗੁਰੂ ਜੀ ਆਵੇ ਤਾਂ ਲਛਮਣ

ਕੀ ਨਿਆਈਂ ਡਰਨਾ ਨਹੀਂ ਜੋ ਗੁਰੂ ਆਖੇ ਸੋ ਤੁਸਾਂ ਸਤਿ ਕਰ ਮੰਨਣਾ ਗੁਰਾਂ ਕੇ ਵਾਕ ਸਿਖਾਂ ਨੂੰ ਸਤਿ ਮੰਨਣੇ ਧਰਮ ਹੈ ਕਿਉਂ ਜੋ ਪ੍ਰਮੇਸ਼ਰ ਬਰਾਬਰ ਹੈ ਤੁਸਾਂ ਡਰਨਾ ਨਹੀਂ ਆਵੇ ਤੇ ਹੱਥ ਜੋੜਕੇ ਖੜਾ ਹੋਵਣਾ ਅਜੇ ਉਹ ਗੱਲਾਂ ਕਰਦੇ ਹੀ ਸੇ ਗੁਰੂ ਜੀ ਆਇ ਗਏ ਅਗੋਂ ਸਭ ਸਿਖ ਹੱਥ ਜੋੜਕੇ ਖੜੇ ਹੋ ਗਏ ਤਾਂ ਗੁਰੂ ਬਾਬੇ ਦੇ ਤੇੜ ਇਕ ਅੰਗੋਛਾ ਸਿਰ ਤੇ ਪਟਕਾ ਹੱਥ ਵਿਚ ਕੁਤਕਾ ਕੰਧੇ ਉਤੇ ਧਰਿਆ ਹੋਇਆ ਹੋਰ ਕਪੜਾ ਕੋਈ ਨਾ ਸਾ ਜਿਥੇ ਗੁਰੂ ਬਾਬਾ ਨਾਨਕ ਜੀ ਆਇ ਖੜਾ ਹੋਇਆ ਤਿਥੇ ਸਿਖ ਸਭ ਆਇ ਪੈਰੀਂ ਪਏ ਤਾਂ ਬਾਬੇ ਆਖਿਆ ਤੁਸੀਂ ਕਉਣ ਹੋ ਤਾਂ ਸਿਖਾਂ ਆਖਿਆ ਗੁਰੂ ਜੀ ਅਸੀਂ ਤੇਰੇ ਸਿਖ ਹਾਂ ਜਿਥੇ ਉਹਨਾਂ ਸਿਖ ਆਖਿਆ ਤਿਥੋਂ ਗੁਰੂ ਕੱਢ ਕੁਤਕੇ ਪਿਆ ਇਕ ਇਕ ਕੁਤਕਾ ਸਭਨਾਂ ਦੇ ਸਿਰ ਲਾਇਓਸੁ ਇਕ ਤਾਂ ਕੁਤਕੇ ਪਉਂਦੇ ਦੇਖਕੇ ਹੀ ਨਸ ਗਏ ਇਕ ਹੱਥ ਜੋੜ ਕੇ ਖੜੇ ਰਹੇ ਤਾਂ ਬਾਬੇ ਉਹਨਾਂ ਬਾਰਾਂ ਤੇਰਾਂ ਜਣਿਆਂ ਤਾਈਂ ਕੁਤਕੇ ਮਾਰੇ ਤਾਂ ਉਹਨਾਂ ਆਖਿਆ ਗੁਰੂ ਜੀ ਭਾਵੇਂ ਮਾਰ ਭਾਵੇਂ ਛਡ ਅਸੀਂ ਤਾਂ ਤੇਰੇ ਪਾਸੋਂ ਜਾਂਦੇ ਨਹੀਂ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਤੁਸੀਂ ਕੌਣ ਹੋ ਜਾਂਦੇ ਨਹੀਂ ਤਾਂ ਸਿਖਾਂ ਕਹਿਆ ਜੀ ਅਸੀਂ ਤੇਰੇ ਸਿਖ ਹਾਂ ਜਿਥੋਂ ਉਹਨਾਂ ਸਿਖਾਂ ਆਖਿਆ ਤਿਥੋਂ ਹੀ ਕਢ ਕੁਤਕੇ ਪਿਆ ਉਹਨਾਂ ਆਖਿਆ ਭਾਵੇਂ ਮਾਰ ਭਾਵੇਂ ਛਡ ਭਾਵੇਂ ਚੀਨਾਂ ਚੀਨਾਂ ਕਰ ਸੁਟ ਅਸੀਂ ਤੇਰੇ ਸਿਖ ਹਾਂ ਤੇਰੇ ਪਾਸੋਂ ਜਾਂਦੇ ਨਾਹੀਂ ਹਾਂ ਤਾਂ ਫੇਰ ਗੁਰੂ ਜੀ ਆਖਿਆ ਤੁਸੀਂ ਕੌਣ ਹੋ ਉਹਨਾਂ ਆਖਿਆ ਜੀ ਅਸੀਂ ਤਾਂ ਸਿੱਖ ਹਾਂ ਤਾਂ ਗੁਰੂ ਜੀ ਆਖਿਆ ਮੇਰੇ ਸਿੱਖ ਹੋ ਤਾਂ ਮੇਰਾ ਆਖਿਆ ਮੰਨੋਗੇ ਤਾਂ ਅਗੋਂ ਸਿੱਖ ਕਹਿਣ ਲੱਗੇ ਜੀ ਤੁਸੀਂ ਜੋ ਕਹੋਗੇ ਸੋ ਮੰਨਾਂਗੇ ਤਾਂ ਕਹਿਆ ਚਲੋ ਮੇਰੇ ਸਾਥ ਜਹਾਂ ਮੈਂ ਲੈ ਜਾਤਾ ਹਾਂ ਤਾਂ ਉਹਨਾਂ ਸਿੱਖਾਂ ਆਖਿਆ ਜੀ ਚਲੀਏ ਤਾਂ ਅਗੇ ਲੱਗਾ ਗੁਰੂ ਬਾਬਾ ਨਾਨਕ ਜੀ ਜਾਇ ਪਿਛੇ ਲੱਗੇ ਸਿਖ ਜਾਨ ਤਾਂ ਜਾਂਦੇ ਜਾਂਦੇ ਵੱਡੀ ਉਜਾੜ ਵਿਚ ਜਾ ਪਏ ਜਾਂ ਦੇਖਨ ਤਾਂ ਇਕ ਵੱਡੀ ਝਾੜੀ ਹੈ ਮਲੇ ਦੀ ਤਿਸ ਵਿਚ ਇਕ ਚਿਖਾ ਉਸਾਰੀ ਹੋਈ ਹੈ ਤਿਸ ਚਿਖਾ ਦੇ ਉਤੇ ਇਕ ਮੁਰਦਾ ਪਿਆ ਹੋਇਆ ਹੈ ਸੁਫੈਦ ਉੱਪਰ ਕਪੜਾ ਬੱਧਾ ਹੋਇਆ ਅਤੇ ਮੁਰਦਾ ਪਾਇਆ ਹੋਇਆ ਹੈ ਤਾਂ ਉਸ ਮੁਰਦੇ ਕੇ ਉੱਪਰ ਸਿਰ ਕੀ ਤਰਫ ਗੁਰੂ ਬਾਬਾ ਨਾਨਕ ਜੀ ਜਾ ਖੜੇ ਹੋਏ ਤਾਂ ਫੇਰ ਗੁਰੂ ਬਾਬੇ ਜੀ ਬੋਲਿਆ ਤੁਸੀਂ ਕਿਸਦੇ ਸਿਖ ਹੋ ਤਾਂ ਉਨ੍ਹਾਂ ਸਿਖਾਂ ਆਖਿਆ ਜੀ ਤੇਰੇ ਸਿਖ ਹਾਂ ਗੁਰੂ ਬਾਬੇ ਆਖਿਆ ਜੇ ਮੇਰੇ ਹੋ ਤਾਂ ਇਸ ਮੜੇ ਨੂੰ ਖਾਉ ਮੇਰਾ ਬਚਨ ਇਉਂ ਹੀ ਹੈ ਜੋ ਮੜੇ ਨੂੰ ਖਾਵੇਗਾ ਸੋ ਮੇਰਾ ਸਿਖ ਹੋਵੇਗਾ ਜਿਥੋਂ ਗੁਰੂ ਬਾਬੇ ਜੀ ਆਖਿਆ

ਮੜਾ ਖਾਉ ਤਾਂ ਸਭੇ ਸਿਖ ਝਾੜੀਆਂ ਵਿਚ ਛੁਪ ਗਏ ਕਈ ਤਾਂ ਦੂਰ ਹੀ ਨਸ ਗਏ ਤਾਂ ਫੇਰ ਗੁਰੂ ਬਾਬੇ ਜੀ ਆਖਿਆ ਉਹ ਕਹਾਂ ਗਏ ਜੋ ਸਿਖ ਕਹਾਂਵਦੇ ਸੇ ਫੇਰ ਭਾਈ ਬਾਲੇ ਤੇ ਅੰਗਦ ਆਖਿਆ ਗੁਰੂ ਜੀ ਉਹ ਤਾਂ ਸਭੇ ਨਸ ਗਏ ਤਾਂ ਬਾਬੇ ਕਿਹਾ ਤੁਸੀਂ ਭੀ ਜਾਉ ਤਾਂ ਭਾਈ ਬਾਲੇ ਆਖਿਆ ਜੀ ਅਸੀਂ ਤਾਂ ਕਿਧਰੇ ਨਹੀਂ ਜਾਂਦੇ ਅਸੀਂ ਤਾਂ ਤੇਰੇ ਸਿੱਖ ਹਾਂ ਇਹ ਜੋ ਪੰਜ ਜਣੇ ਨਾਲ ਰਹੇ ਤੇ ਹੋਰ ਸਭ ਨਸ ਗਏ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਕਿਹਾ ਜੇ ਤੁਸੀਂ ਮੇਰੇ ਸਿਖ ਹੋ ਤਾਂ ਮੇਰਾ ਬਚਨ ਮੰਨੋਗੇ ਤਾਂ ਅਸਾਂ ਆਖਿਆ ਜੀ ਜੋ ਕਹੋਗੇ ਸੋ ਮੰਨਾਂਗੇ ਤਾਂ ਫਿਰ ਗੁਰੂ ਜੀ ਬੋਲਿਆ ਸੋ ਤੁਸੀਂ ਕਹੋ ਜੋ ਹਮ ਗੁਰੂ ਨਾਨਕ ਕੇ ਸਿਖ ਨਾਹੀਂ ਤਾਂ ਭਾਈ ਬਾਲੇ ਸੰਧੂ ਨੇ ਆਖਿਆ ਗੁਰੂ ਜੀ ਇਹ ਬਚਨ ਨਹੀਂ ਕਹਿਣੇ ਤੇ ਕੁੰਭੀ ਨਰਕ ਕਬੂਲ ਹੈ ਪਰ ਅਸੀਂ ਤਾਂ ਤੇਰੇ ਸਿਖ ਹਾਂ ਇਹ ਪੰਜ ਜਣੇ ਇਕ ਗੁਰੂ ਅੰਗਦ ਇਕ ਭਾਈ ਬਾਲਾ ਸੰਧੂ ਇਕ ਅਜਿਤਾ ਰੰਧਾਵਾ ਇਕ ਬੂੜਾ ਕਲਾਲ ਇਕ ਹੋਰ ਸਿਖ ਸੀ ਇਹ ਪੰਜ ਜਣੇ ਨਾਲ ਰਹੇ ਹੋਰ ਸਭ ਗਏ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਕਹਿਆ ਜੋ ਤੁਸੀਂ ਕਿਉਂ ਨਹੀਂ ਜਾਂਦੇ ਤਾਂ ਅਗੋਂ ਆਖਣ ਲੱਗੇ ਜੀ ਅਸੀਂ ਤੇਰੇ ਸਿਖ ਹਾਂ ਅਸੀਂ ਤੈਨੂੰ ਛਡ ਕੇ ਕਿਥੇ ਜਾਈਏ ਜਿਥੋਂ ਉਹਨਾਂ ਆਖਿਆ ਜੋ ਅਸੀਂ ਤੇਰੇ ਸਿਖ ਹਾਂ ਤਿਥੋਂ ਹੀ ਕਢ ਕੁਤਕਾ ਪਿਆ ਕਿਉਂ ਰੇ ਤੁਮ ਕਹਿਤੇ ਹੋ ਹਮ ਤੇਰੇ ਸਿਖ ਹਾਂ ਤਾਂ ਉਹਨਾਂ ਆਖਿਆ ਜੀ ਅਸੀਂ ਤਾਂ ਤੇਰੇ ਸਿਖ ਹਾਂ ਜਿਉਂ ਹੁਕਮਿ ਹੋਵਹਿ ਤਿਉਂ ਕਰਹਿੰ ਤਾਂ ਫੇਰ ਗੁਰੂ ਬਾਬੇ ਕਹਾ ਮੇਰਾ ਬਚਨ ਹੈ ਜੋ ਤੁਮ ਕਹੋ ਹਮ ਸਿਖ ਨਾਹੀਂ ਤਾਂ ਫੇਰ ਬਾਲੇ ਸੰਧੂ ਨੇ ਆਖਿਆ ਜੀ ਭਾਵੇਂ ਮਾਰ ਭਾਵੇਂ ਛਡ ਅਸੀਂ ਤੇਰੀਆਂ ਸਭ ਕਬੂਲ ਕਰਕੇ ਤੇਰੇ ਲੜ ਲੱਗੇ ਆਹੇ ਅਸਾਡੇ ਮੂੰਹ ਤੋਂ ਇਹ ਗੱਲ ਆਖੀ ਨਹੀਂ ਜਾਂਦੀ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਤੁਸੀਂ ਆਖੋਗੇ ਤਾਂ ਉਹਨਾਂ ਸਿਖਾਂ ਆਖਿਆ ਸੱਚੇ ਪਾਤਸ਼ਾਹ ਹੋਰ ਕੁਛ ਕਹੋ ਸੋ ਮੰਨੀਏ ਪਰ ਅਸੀਂ ਤਾਂ ਤੇਰੇ ਸਿਖ ਹਾਂ ਫੇਰ ਗੁਰੂ ਬਾਬਾ ਨਾਨਕ ਜੀ ਬੋਲਿਆ ਜੇ ਸਿਖ ਹੋ ਤਾਂ ਇਹ ਮੜਾ ਖਾਹੋ ਤੁਸਾਨੂੰ ਹੁਕਮ ਹੈ ਤਾਂ ਉਹਨਾਂ ਪੰਜਾਂ ਸਿਖਾਂ ਆਖਿਆ ਜੀ ਹੁਕਮ ਸਤ ਹੈ ਇਹ ਮੜਾ ਖਾਂਦੇ ਹਾਂ ਤਾਂ ਫੇਰ ਬਾਬੇ ਨਾਨਕ ਜੀ ਆਖਿਆ ਖਾਹੋ ਤਾਂ ਇਹ ਪੰਜ ਸਿਖ ਜਾਇ ਮੜੇ ਦੇ ਉੱਪਰ ਖੜੇ ਹੋਏ ਮੜੇ ਦੇ ਉੱਪਰ ਕਦੀ ਸਿਰ ਵਲ ਜਾਵਣ ਕਦੀ ਪੈਰਾਂ ਦੀ ਵਲ ਜਾਵਣ ਤਾਂ ਫੇਰ ਬਾਬੇ ਜੀ ਆਖਿਆ ਜੋ ਤੁਸੀਂ ਇਵੇਂ ਫਿਰਦੇ ਹੋ ਖਾਇ ਨਹੀਂ ਸਕਦੇ ਜੋ ਇਹਦੇ ਦੁਆਲੇ ਦੁਆਲੇ ਫਿਰਦੇ ਹੋ ਤਾਂ ਉਹਨਾਂ ਆਖਿਆ ਜੀ ਅਸੀਂ ਇਵੇਂ ਫਿਰਦੇ ਹਾਂ ਜੇਕਰ ਹੁਕਮ ਹੋਵੇ ਤਾਂ ਸਿਰ ਦੇ ਤਰਫੋਂ ਖਾਂਦੇ

ਹਾਂ ਜੇਕਰ ਹੁਕਮ ਹੋਵੇ ਤਾਂ ਪੈਰਾਂ ਦੀ ਤਰਫੋਂ ਖਾਂਦੇ ਹਾਂ ਤਾਂ ਫਿਰ ਸ੍ਰੀ ਨਾਨਕ ਜੀ ਨੇ ਆਖਿਆ ਪੈਰਾਂ ਦੀ ਤਰਫੋਂ ਖਾਹੋ ਤਾਂ ਸਿਖ ਕਹਿਣ ਲੱਗੇ ਹੁਕਮ ਸੱਤ ਹੈ ਇਹ ਬੋਲੇ ਜੇ ਹੁਕਮ ਹੋਵੇ ਤਾਂ ਕਪੜਾ ਨਾਲੇ ਖਾਈਏ ਜੇਕਰ ਹੁਕਮ ਹੋਵੇ ਤਾਂ ਕਪੜਾ ਉਤਾਰ ਕਰ ਖਾਈਏ ਤਾਂ ਫਿਰ ਸ੍ਰੀ ਗੁਰੂ ਨਾਨਕ ਜੀ ਕਹਿਆ ਜੋ ਕਪੜਾ ਉਤਾਰ ਕਰ ਖਾਵੋ ਤਾਂ ਇਤਨਾ ਹੁਕਮ ਮੰਨ ਕਰ ਸਿਖ ਪੰਜੇ ਉਸ ਮੜੇ ਦੀ ਪਵਾਂਦੀ ਆਇ ਖੜੇ ਹੋਏ ਤਾਂ ਗੁਰੂ ਨਾਨਕ ਆਖਿਆ ਵਾਹਿਗੁਰੂ ਆਖ ਕੇ ਕਪੜਾ ਉਤਾਰੋ ਅਰ ਖਾਵੋ ਤਾਂ ਉਹਨਾਂ ਪੰਜਾਂ ਸਿਖਾਂ ਵਾਹਿਗੁਰੂ ਆਖ ਕੇ ਕਪੜਾ ਉਤਾਰਿਆ ਤਾਂ ਕਿਆ ਦੇਖਣ ਜੋ ਮੋਹਨ ਭੋਗ ਦੀ ਲੋਥ ਭਰੀ ਹੈ ਮੜਾ ਮੁਰਦਾ ਕੋਈ ਨਹੀਂ ਹੈਗਾ ਤਾਂ ਗੁਰੂ ਅੰਗਦ ਜੀ ਤੇ ਭਾਈ ਬਾਲਾ ਜਟੇਟਾ ਤੇ ਬੂੜਾ ਕਲਾਲ ਇਹ ਤੇ ਹੋਰ ਸਿਖ ਬਾਬੇ ਦੀ ਚਰਨੀਂ ਪਏ ਕਹਿਣ ਲੱਗੇ ਹੇ ਗੁਰੂ ਬਾਬਾ ਨਾਨਕ ਜੀ ਤੂੰ ਤਾਂ ਆਪ ਪਰਮੇਸ਼ਰ ਹੈਂ ਅਤੇ ਸੱਚੇ ਪਾਤਸ਼ਾਹ ਇਹ ਕਲਜੁਗ ਹੈ ਜੀਆਂ ਕਾ ਵਿਸਾਹ ਥੋੜ੍ਹਾ ਹੈ ਵਾਸਤੇ ਪ੍ਰਮੇਸ਼ਰ ਕੇ ਇਹ ਸਾਂਗ ਬਖਸ਼ੀਏ ਜੀ ਤੇ ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਕਰ ਹੱਸਿਆ ਅਰ ਕਹਿਣ ਲੱਗੇ ਬੱਚਾ ਕਲਜੁਗ ਵਿਚ ਸਿਖ ਕੋਈ ਕੋਈ ਧਰਮੀ ਰੈਹਣਗੇ ਲੱਖਾਂ ਸਿਖਾਂ ਵਿਚੋਂ ਤੁਸਾਂ ਪੰਜਾਂ ਸਿਖਾਂ ਦਾ ਵਿਸਾਹ ਟਿਕਿਆ ਹੈ ਸੁਣੋ ਬੱਚਾ ਸਿਖੀ ਕਲਜੁਗ ਵਿਚ ਦੂਰ ਹੋਵੇਗੀ ਪਰ ਧੰਨ ਤੁਸਾਡੀ ਮਤ ਹੈ ਤਾਂ ਅੰਗਦ ਜੀ ਜਾਇ ਕਰ ਪੈਰਾਂ ਤੇ ਢਹਿ ਪਿਆ ਤਾਂ ਫੇਰ ਸ੍ਰੀ ਬਾਬਾ ਨਾਨਕ ਜੀ ਬੋਲਿਆ ਜਾਹ ਅੰਗਦ ਜੋ ਕੁਛ ਮੇਰੇ ਪਾਸ ਹੈ ਸੋ ਮੈਂ ਤੈਨੂੰ ਬਖਸ਼ਿਆ ਹਉ ਸੋ ਤੂੰ ਤੂੰ ਸੋ ਹਉ ਤਾਂ ਫੇਰ ਗੁਰੂ ਬਾਬਾ ਨਾਨਕ ਜੀ ਬੋਲਿਆ ਸੁਣ ਬੱਚਾ ਅੰਗਦ ਹੁਣ ਤੂੰ ਜਾਹ ਤੂੰ ਨਾਲ ਦੀ ਲਾਇਕ ਨਹੀਂ ਤੂੰ ਹੁਣ ਗੁਰੂ ਹੋਇਆ ਜਗ ਤੇਰਾ ਚੇਲਾ ਹੋਵੇਗਾ ਤਾਂ ਫੇਰ ਤ੍ਰੈ ਜਣੇ ਬੋਲੇ ਅਤੇ ਬਾਲਾ ਚੁਪ ਕਰ ਰਿਹਾ ਜੋ ਅਸਾਡਾ ਕੀ ਰਾਹ ਹੈ ਤਾਂ ਫੇਰ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲਿਆ ਬਚਨ ਕੀਤਾ ਤੁਸਾਂ ਦੋਹਾਂ ਜੋਗ ਖੁਸ਼ੀ ਭਾਰੀ ਦਿਤੀ ਅਤੇ ਭਾਈ ਬਾਲਾ ਜਟੇਟਾ ਅਸਾਡੇ ਨਾਲ ਜਾਏਗਾ ਕਿਉਂ ਜੋ ਮੇਰਾ ਤੇ ਬਾਲੇ ਦਾ ਬਚਨ ਹੈ ਜਿਥੇ ਭਾਈ ਮਰਦਾਨੇ ਬਿਖ ਫਲ ਖਾਏ ਸੋ ਤਿਥੇ ਮੈਂ ਬਚਨ ਕੀਤਾ ਸੀ ਤਾਂ ਗੁਰੂ ਅੰਗਦ ਜੀ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੋ ਤੇਰੇ ਲੜ ਲੱਗੀ ਹੈ ਤਿਨ੍ਹਾਂ ਸਭਨਾਂ ਦੀ ਰਖ ਤਾਂ ਫੇਰ ਗੁਰੂ ਬਾਬੇ ਆਖਿਆ ਬੱਚਾ ਅੰਗਦ ਤੇਰੇ ਪਿਛੇ ਮੈਂ ਸਭ ਬਖਸ਼ੀ ਸੁਣ ਬੱਚਾ ਤੂੰ ਹੁਣ ਘਰ ਜਾਹ ਹਉਂ ਅਠੇ ਪਹਿਰ ਤੇਰੇ ਨਾਲ ਹਾਂ ਤਾਂ ਫੇਰ ਗੁਰੂ ਬਾਬੇ ਨਾਨਕ ਉਹਨਾਂ ਸਿਖਾਂ ਦੇ ਲਈ ਸਾਂਗ ਬਖਸ਼ਿਆ ਤੇ ਆਪਣੇ ਘਰ ਕਰਤਾਰਪੁਰ ਆਇਆ ॥ ਬੋਲੋ ਭਾਈ ਜੀ ਵਾਹਿਗੁਰੂ ॥੧੭੧॥

# ਅਗੇ ਸਾਖੀ ਹੋਰ ਚਲੀ

ਸੰਮਤ ਪੰਦਰਾਂ ਸੌ ਛਿਆਨਵੇਂ ਵਿਚ ਗੁਰੂ ਸਾਂਗ ਬਖਸ਼ ਕੇ ਗੁਰੂ ਅੰਗਦ ਜੀ ਨੂੰ ਪਾਤਿਸ਼ਾਹੀ ਦਿਤੀ ਬਾਬਾ ਨਾਨਕ ਦੇਵ ਇਕ ਨਾਲੀਏਰ ਲੈਕਰ ਪੈਰੀਂ ਪਿਆ ਤਾਂ ਫੇਰ ਗੁਰੂ ਨਾਨਕ ਜੀ ਅੰਗਦ ਜੀ ਨੂੰ ਕਹਿਆ ਬੱਚਾ ਏਥੋਂ ਭਜ ਜਾਹ ਤਾਂ ਅੰਗਦ ਜੀ ਅਰਦਾਸ ਕੀਤੀ ਜੀ ਤੇਰੇ ਪੈਰਾਂ ਨਾਲ ਰਹਾਂ ਹਉ ਕਿਥੇ ਜਾਵਾਂ ਤੇਰਾ ਦਰਸ਼ਨ ਰੱਜਕੇ ਕਰਾਂ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਜਾਹ ਬੱਚਾ ਤੇਰਾ ਦਰਸ਼ਨ ਸੋ ਮੇਰਾ ਦਰਸ਼ਨ ਤੂੰ ਖਡੂਰ ਜਾਇ ਇਕ ਨਿਹਾਲਾ ਜੱਟ ਜ�ਤ ਦਾ ਰੰਧਾਵਾ ਹੈ ਉਸਦੇ ਘਰ ਜਾਵੀਂ ਉਹ ਮੇਰਾ ਸਿਖ ਹੈ ਜਿਥੇ ਮੈਂ ਹੁੰਦਾ ਹਾਂ ਤਿਥੇ ਤੈਨੂੰ ਉਹ ਢੂੰਡ ਲੈਂਦਾ ਹੈ ਏਥੇ ਤੈਨੂੰ ਸ੍ਰੀ ਚੰਦ ਤੇ ਲਖਮੀ ਦਾਸ ਤੰਗ ਕਰਨਗੇ ਤੂੰ ਨਿਹਾਲੇ ਘਰ ਜਾ ਰਹੁ ਤਾਂ ਗੁਰੂ ਅੰਗਦ ਜੀ ਬਚਨ ਮੰਨ ਕਰ ਖਡੂਰ ਆਇਆ ਜਾਇ ਨਿਹਾਲੇ ਦੇ ਘਰ ਵੜਿਆ ਤਾਂ ਅਗੇ ਨਿਹਾਲਾ ਗੋਗਾ ਥੱਪਦਾ ਸੀ ਨਿਹਾਲੇ ਡਿੱਠਾ ਜੋ ਅੰਗਦ ਆਇਆ ਹੈ ਪਰ ਵੱਡੀ ਜੋਤਿ ਵਿਚ ਆਇਆ ਹੈ ਜੋਤਿ ਸਭ ਇਸ ਵਿਚ ਜਾਇ ਰਹੀ ਹੈ ਤਾਂ ਨਿਹਾਲਾ ਆਇਆ ਆਇ ਕਰ ਚਰਨਾਂ ਤੇ ਢਹਿ ਪਿਆ ਤਾਂ ਨਿਹਾਲੇ ਪੁਛਿਆ ਜੀ ਨਾਨਕ ਜੀ ਸਮਾਣੇ ਤਾ ਗੁਰੂ ਅੰਗਦ ਜੀ ਆਖਿਆ ਜੀ ਨਹੀਂ ਸਮਾਣੇ ਅਰ ਮੈਨੂੰ ਹੁਕਮ ਹੋਇਆ ਹੈ ਜੋ ਨਿਹਾਲੇ ਰੰਧਾਵੇ ਜੱਟ ਦੇ ਘਰ ਜਾਇ ਛਿਪ ਜਿਥੇ ਕੋਈ ਨਾ ਜਾਣੇ ਤਿਥੇ ਮੇਰੇ ਤਾਈਂ ਛਿਪਾਇ ਤਾਂ ਨਿਹਾਲੇ ਜੱਟ ਨੇ ਹੱਥ ਧੋਤੇ ਅੰਦਰ ਲੈ ਗਿਆ ਜਿਥੇ ਅੰਧੇਰੀ ਕੋਠੜੀ ਸੀ ਤਿਥੇ ਬੈਠਾਇਆ ਕਿਹਾ ਜੀ ਸੱਚੇ ਪਾਤਸ਼ਾਹ ਜੀ ਇਥੇ ਛਪੀਐ ਜੀ ਰਾਤ ਦਿਨ ਏਥੇ ਹੀ ਛਿਪੇ ਬੈਠੇ ਰਹੀਏ ਬਾਹਰ ਨਿਕਲੀਏ ਨਾਹੀਂ ਜੋ ਕੰਮ ਆਖਣਾ ਸੋ ਨਿਹਾਲਾ ਕਰੇ ਕਹਿਣ ਹੋਰ ਕਿਸੇ ਨੂੰ ਖਬਰ ਨਹੀਂ ਕਰਨੀ ਗੁਰੂ ਅੰਗਦ ਜੀ ਬੈਠੇ ਰਹਿਣ ਅਤੇ ਬਾਬਾ ਨਾਨਕ ਜੀ ਅੰਗਦ ਨੂੰ ਵਿਦਾ ਕਰਕੇ ਬਾਲੇ ਨੂੰ ਵਿਦਾ ਕੀਆ ਤਾਂ ਉਨ੍ਹਾਂ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਖੁਸ਼ੀ ਕੀਤੀ ਤਾਂ ਗੁਰੂ ਬਾਬੇ ਨਾਨਕ ਜੀ ਦੇ ਪਾਸ ਇਕ ਸਿਖ ਅਤੇ ਕਮਲਾ ਸਿਖ ਰਹਿਣ ਲੱਗੇ ਤਾਂ ਕਮਲਾ ਨਿਤਾਪ੍ਰਤਿ ਘਾਹ ਨੂੰ ਜਾਂਦਾ ਸੀ ਤਾਂ ਇਕ ਦਿਨ ਕਮਲਾ ਘਾਹ ਨੂੰ ਗਿਆ ਮਹੀਂ ਗਾਈਂ ਦੇ ਕੰਮ ਵਾਸਤੇ ਗਿਆ ਤਾਂ ਚਾਰ ਜੋਗੀ ਆਇ ਖੜੇ ਹੋਏ ਤਾਂ ਕਮਲੇ ਪਾਸੋਂ ਪੁਛਣ ਲੱਗੇ ਜੋ ਗੁਰੂ ਨਾਨਕ ਨਿਰੰਕਾਰੀ ਤਪਾ ਹੈ ਸੋ ਏਥੇ ਹੀ ਰਹਿੰਦਾ ਹੈ ਤਾਂ ਅਗੋਂ ਕਮਲੇ ਕਿਹਾ ਜੀ ਏਥੇ ਹੀ ਰੈਂਹਦਾ ਹੈ ਤਾਂ ਫੇਰ ਕਮਲੇ ਨੂੰ ਜੋਗੀਆਂ ਕਿਹਾ ਤੂੰ ਨਾਨਕ ਨੂੰ ਜਾਣਦਾ ਹੈਂ ਕਮਲੇ ਆਖਿਆ ਜੀ ਮੈਂ ਤਾਂ ਗੁਰੂ

ਜੀ ਕਾ ਸਿਖ ਹਾਂ ਜੋਗੀਆਂ ਨੇ ਆਖਿਆ ਇਕ ਸਾਡਾ ਸੁਨੇਹਾ ਨਾਨਕ ਜੀ ਪਾਸ ਲੈ ਜਾਹ ਤਾਂ ਕਮਲੇ ਕਹਿਆ ਜੀ ਕਹੀਏ ਤਾਂ ਜੋਗੀਆਂ ਆਖਿਆ ਇਹ ਅਸਾਡੀ ਚੁਟਕੀ ਸ੍ਰੀ ਗੁਰੂ ਨਾਨਕ ਜੀ ਨੂੰ ਜਾ ਦੇਹ ਤਾਂ ਕਮਲੇ ਕਿਹਾ ਜੀ ਘਾਹ ਮਾਰ ਲਈਂਗਾ ਤਾਂ ਜਾਵਾਂਗਾ ਤਾਂ ਜੋਗੀਆਂ ਆਖਿਆ ਘਾਹ ਅਸੀਂ ਮਾਰਦੇ ਹਾਂ ਤਾਂ ਉਹਨਾਂ ਜੋਗੀਆਂ ਨਜ਼ਰ ਕੀਤੀ ਘਾਹ ਢੇਰ ਹੋਇ ਗਿਆ ਵੱਡੀ ਪੰਡ ਘਾਹ ਦੀ ਬੰਨ੍ਹਕੇ ਕਮਲੇ ਦੇ ਸਿਰ ਦਿਤੀਆਂ ਨੇ ਅਤੇ ਨਾਲੇ ਬਿਭੂਤੀ ਚੁਟਕੀ ਭੀ ਦਿਤੀ ਤੇ ਕਿਹਾ ਜੋ ਆਖੀਂ ਜੋਗੀ ਦੇ ਗਏ ਹਨ ਤਾਂ ਕਮਲੇ ਭਰੀ ਘਾਹ ਦੀ ਆਣ ਸੁਟੀ ਤਾਂ ਅਗੋਂ ਗੁਰੂ ਬਾਬੇ ਨਾਨਕ ਜੀ ਕਿਹਾ ਆਓ ਕਮਲਿਆ ਤੁਰਤ ਹੀ ਆਇ ਗਿਆ ਹੈਂ ਤਾਂ ਕਮਲੇ ਆਖਿਆ ਜੀ ਸੱਚੇ ਪਾਤਸ਼ਾਹ ਇਕ ਚਾਰ ਜੋਗੀਸ਼ਰ ਉਥੇ ਆਏ ਹਨ ਉਹਨਾਂ ਪੁਛਿਆ ਜੋ ਨਾਨਕ ਤਪਾ ਏਥੇ ਹੀ ਰਹਿੰਦਾ ਹੈ ਤਾਂ ਮੈਂ ਕਿਹਾ ਜੀ ਤਪੇ ਦਾ ਸੇਵਕ ਹਾਂ ਤਾਂ ਉਹਨਾਂ ਆਖਿਆ ਇਕ ਸੁਨੇਹਾ ਨਾਨਕ ਪਾਸ ਅਸਾਡਾ ਲੈ ਜਾਹ ਤਾਂ ਮੈਂ ਆਖਿਆ ਜੀ ਘਾਹ ਲੈ ਕੇ ਜਾਵਾਂਗਾ ਤਾਂ ਸੁਨੇਹਾ ਲੈ ਜਾਵਾਂਗਾ ਤਾਂ ਉਹਨਾਂ ਜੋਗੀਆਂ ਦੀ ਨਜ਼ਰ ਨਾਲ ਘਾਹ ਢੇਰ ਹੋਇ ਪਿਆ ਮੇਰੇ ਸਿਰ ਭਰੀ ਬੰਨ ਦਿਤੀਆਂ ਨੇ ਇਕ ਚੁਟਕੀ ਦਿਤੀ ਨੇ ਫੇਰ ਆਪ ਕਿਥਾਈਂ ਛਪਨ ਹੋਇ ਗਏ ਤਾਂ ਫੇਰ ਕਮਲੇ ਨੂੰ ਗੁਰੂ ਬਾਬੇ ਨਾਨਕ ਜੀ ਆਖਿਆ ਅਸਾਡਾ ਸੁਨੇਹਾ ਅਸਾਂ ਨੂੰ ਦੇ ਖਾਂ ਕੇਹਾ ਸੁਨੇਹਾ ਆਂਦਾ ਹਈ ਤਾਂ ਕਮਲੇ ਚੁਟਕੀ ਬਿਭੂਤੀ ਦੀ ਦਿਤੀ ਬਾਲੇ ਲੈ ਲੀਤੀ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਿਆ ਅਸਾਡੇ ਚਲਣ ਦੀ ਵਸਤ ਕਮਲੇ ਆਂਦੀ ਹੈ ਤਾਂ ਭਾਈ ਬਾਲੇ ਆਖਿਆ ਮਿਹਰਵਾਨ ਕਿਧਰ ਨੂੰ ਚਲਣਾ ਹੈ ਸ੍ਰੀ ਬਾਬੇ ਆਖਿਆ ਭਾਈ ਬਾਲੇ ਵੱਡਾ ਚਲਣਾ ਹੋਇਆ ਇਹ ਬਿਭੂਤ ਦੀ ਚੁਟਕੀ ਕਮਲੇ ਆਂਦੀ ਹੈ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਮੈਂ ਤੇਰੇ ਨਾਲ ਚਲਨਾ ਹੈ ਮੈਨੂੰ ਨਾਲੇ ਲੈ ਚੱਲੋ ਤਾਂ ਗੁਰੂ ਬਾਬੇ ਨਾਨਕ ਜੀ ਕਿਹਾ ਤੈਨੂੰ ਨਾਲ ਹੀ ਲਵਾਂਗੇ ਤਾਂ ਭਾਈ ਬਾਲਾ ਨਾਲ ਲੀਤਾ ਅਤੇ ਲਖਮੀ ਦਾਸ ਤੇ ਸ੍ਰੀ ਚੰਦ ਹੋਰਾਂ ਨੂੰ ਆਖ ਭੇਜਿਆ ਜੋ ਅਸੀਂ ਪੱਖੋਕੇ ਰੰਧਾਵੇ ਜਾਇ ਚਲਾਣਾ ਕਰਦੇ ਆਹੇ ਤਾਂ ਲਖਮੀ ਦਾਸ ਤੇ ਸ੍ਰੀ ਚੰਦ ਨੂੰ ਖਬਰ ਹੋਈ ਤਾਂ ਉਹਨਾਂ ਆਖਿਆ ਜਾਵੋ ਕਮਲਿਓ ਸਿਖੋ ਕਦੀ ਕੋਈ ਏਵੇਂ ਭੀ ਚਲਿਆ ਹੈ ਤਾਂ ਗੁਰੂ ਬਾਬਾ ਨਾਨਕ ਜੀ ਕਰਤਾਰ ਕਰਤਾਰ ਕਰਦੇ ਵਿਦਾ ਹੋ ਕਰ ਚਲੇ॥ ਬੋਲੋ ਭਾਈ ਜੀ ਵਾਹਿਗੁਰੂ॥ ੧੭੨ ॥

# ਸਾਖੀ ਹੋਰ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਰਾਵੀ ਨਦੀ ਦੇ ਕਿਨਾਰੇ ਆਏ ਪੱਖੋਕੇ ਰੰਧਾਵੇ ਆ ਨਿਕਲੇ ਕਮਲੇ ਨੂੰ ਭੀ ਨਾਲੋਂ ਵਿਦਾ ਕੀਤਾ ਇਕ ਭਾਈ ਬਾਲਾ ਨਾਲ ਰਖਿਆ ਸਧਾਰਣ ਸਿਖ ਦੇ ਘਰ ਆਇ ਵੜੇ ਗੁਰੂ ਬਾਬੇ ਜੀ ਕੀ ਰੈਹਤ ਕੇਹੀ ਸੀ ਇਕ ਚਾਦਰ ਤੇੜ ਤੇ ਇਕ ਚਾਦਰ ਉੱਪਰ ਅਤੇ ਇਕ ਕਪੜਾ ਸਿਰ ਤੇ ਤਾਂ ਸਧਾਰਣ ਆਇ ਪੈਰੀਂ ਪਿਆ ਤਾਂ ਗੁਰੂ ਬਾਬਾ ਨਾਨਕ ਜੀ ਆਖਿਆ ਸਧਾਰਣਾ ਹਉਂ ਸਮਾਂਵਦਾ ਹਾਂ ਤੂੰ ਚਲਾਣੇ ਦੀ ਸਮਿੱਗ੍ਰੀ ਲੈ ਆਓ ਤਾਂ ਸਧਾਰਣ ਦੀ ਮਾਉਂ ਆਖਿਆ ਤਪਾ ਜੀ ਤੈਂ ਮੇਰੇ ਨਾਲ ਕਰਾਰ ਸੀ ਹਉਂ ਸਧਾਰਣ ਕੇ ਦਹੀਂ ਵੜੇ ਖਾਹਿ ਕਰ ਚਲਾਂਗਾ ਤਾਂ ਏਹ ਕਹਿ ਕਰ ਗੁਰੂ ਬਾਬੇ ਜੀ ਨੇ ਆਖਿਆ ਅਠਾਰਾਂ ਦਿਨਾਂ ਨੂੰ ਸਰਾਧ ਹੈਨ ਨੌਮੀ ਕਾ ਸਰਾਧ ਸਧਾਰਣ ਕੇ ਪਿਉ ਦਾ ਹੈ ਸੋ ਉਸਦੇ ਦਹੀਂ ਵੜੇ ਖਾਇ ਕਰ ਚੱਲਾਂਗੇ ਸੋ ਉਸ ਗੁਰੂ ਨਾਨਕ ਜੀ ਕੋ ਮੱਥਾ ਟੇਕਿਆ ਤੇ ਕਿਹਾ ਹੇ ਸੱਚੇ ਪਾਤਸ਼ਾਹ ਇਹ ਕੀ ਕਾਰਨ ਕਰਨ ਲੱਗੇ ਹੋ ਫੇਰ ਭਾਈ ਬੁਢਾ ਅਤੇ ਧੀਰੂ ਨਾਈ ਬੁਢਾ ਆਇਆ ਤੇ ਬੂੜਾ ਕਲਾਲ ਭੀ ਆਇਆ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਆਖਿਆ ਲਖਮੀ ਦਾਸ ਅਤੇ ਸ੍ਰੀ ਚੰਦ ਨੂੰ ਸਦਵਾਓ ਮੈਂ ਸਮਾਂਵਦਾ ਹਾਂ ਤਾਂ ਸਧਾਰਨ ਸ੍ਰੀ ਚੰਦ ਹੋਰੀਂ ਕਿਥੇ ਹੈਨ ਤਾਂ ਗੁਰੂ ਜੀ ਕਹਿਆ ਕਰਤਾਰਪੁਰ ਹੈਨ ਤਾਂ ਲਖਮੀ ਦਾਸ ਤੇ ਸ੍ਰੀ ਚੰਦ ਭੀ ਆਏ ਪਖੋਕੇ ਰੰਧਾਵੇ ਆਇ ਕਰ ਮੱਥਾ ਟੇਕ ਕਰ ਸ਼ਿਕਾਰ ਚੜ੍ਹ ਗਏ ਤਾਂ ਫੇਰ ਗੁਰੂ ਬਾਬਾ ਜੀ ਬੋਲਿਆ ਜੋ ਸ੍ਰੀ ਚੰਦ ਤੇ ਲਖਮੀਦਾਸ ਕਿਧਰ ਗਏ ਹੈਨ ਤਾਂ ਉਹਨਾਂ ਸਿੱਖਾਂ ਕਿਹਾ ਸ਼ਿਕਾਰ ਗਏ ਹੈਨ ਤਾਂ ਫੇਰ ਗੁਰੂ ਬਾਬੇ ਨਾਨਕ ਆਖਿਆ ਜਾਓ ਭਾਈ ਸਿਖੋ ਤੁਸੀਂ ਜਾਇ ਕਰ ਸਦ ਲੈ ਆਓ ਤਾਂ ਸਿੱਖ ਉੱਠ ਕਰ ਸਦਣੇ ਨੂੰ ਗਿਆ ਤਾਂ ਬਾਬੇ ਆਖਿਆ ਸਧਾਰਨ ਹਉਂ ਚਲਦਾ ਹਾਂ ਜੋ ਮੰਗਣਾ ਹਈ ਸੋ ਮੰਗ ਲੈ ਤਾਂ ਸਧਾਰਣ ਕਿਹਾ ਜੀ ਆਗਰੇ ਕੁੜਮ ਬੰਦੀਖਾਨੇ ਮੇਂ ਹੈ ਝੂਠੇ ਮਾਮਲੇ ਬਦਲੇ ਬੰਦੀਖਾਨੇ ਹੈ ਤਾਂ ਫੇਰ ਸ੍ਰੀ ਗੁਰੂ ਬਾਬੇ ਨਾਨਕ ਜੀ ਕਿਹਾ ਬੱਚਾ ਸਧਾਰਣਾ ਕੁਛ ਮੰਗ ਜੋ ਕੰਮ ਆਵੇ ਤਾਂ ਫੇਰ ਸਧਾਰਣ ਬੋਲਿਆ ਜੀ ਮੇਰਾ ਕੁੜਮ ਛੁਟੇ ਤਾਂ ਬਾਬਾ ਜੀ ਫਿਰ ਚੁਪ ਕਰ ਰਿਹਾ ਤਾਂ ਕਿਹਾ ਭਾਈ ਸਧਾਰਣਾ ਤੁਧ ਮੇਰੀ ਸੇਵਾ ਬਹੁਤ ਕੀਤੀ ਸੀ ਕੁਝ ਅਜਿਹਾ ਮੰਗਦੋਂ ਜੋ ਤੇਰੇ ਕੰਮ ਆਂਵਦਾ ਤਾਂ ਸਧਾਰਣ ਕਿਹਾ ਗੁਰੂ ਜੀ ਮੇਰਾ ਕੁੜਮ ਛੁਟੇ ਮੈਂ ਹੋਰ ਕੁਛ ਨਾਹੀਂ ਮੰਗਦਾ ਤਾਂ ਫੇਰ ਗੁਰੂ ਬਾਬੇ ਕਿਹਾ ਜਾਹ ਤੇਰਾ ਕੁੜਮ ਛੁਟਿਆ। ਅੱਜ ਸੰਮਤ ੧੫੯੬ ਅਸੂ ਸੁਦੀ ਦਸਮੀ

ਕੋ ਸ੍ਰੀ ਬਾਬਾ ਨਾਨਕ ਜੀ ਜੋਤੀ ਜੋਤ ਸਮਾਣੇ ਪੈਹਰ ਦਿਨ ਚੜ੍ਹੇ ਬਾਬਾ ਨਾਨਕ ਜੀ ਸਮਾਣੇ ਤਾਂ ਲੋਕ ਬਹੁਤ ਜੁੜ ਗਏ ਤਿਨਾਂ ਕਿਹਾ ਸ੍ਰੀ ਚੰਦ ਤੇ ਲੱਖਮੀ ਦਾਸ ਸਦਾਇ ਲੇਹੋ ਨਾਨਕ ਤਪਾ ਸਮਾਣਾ ਹੈ ਤਾਂ ਸਧਾਰਣ ਨੇ ਢਾਹ ਮਾਰੀ ਪਿਛੋਂ ਆਖਣ ਲੱਗਾ ਜੀ ਮੈਂ ਮੁਠਾ ਮੈਨੂੰ ਹੱਥ ਕੁਛ ਨਾ ਆਇਆ ਇਸ ਗੁਰੂ ਨਾਨਕ ਖੱਤਰੀ ਦੀ ਸੇਵਾ ਪਿਛੇ ਮੈਂ ਘਰ ਭੀ ਉਜਾੜਿਆ ਅਤੇ ਇੰਨੇ ਚਿਰਾਂ ਨੂੰ ਭਾਈ ਬਾਲੇ ਜਟੇਟੇ ਆਣ ਪੇਟ ਮਾਰੀ ਕਹਿਣ ਲੱਗਾ ਮੇਰੇ ਸਾਹਿਬਾ ਆਪਣਾ ਬਚਨ ਸੰਭਾਲ ਮੈਨੂੰ ਨਾਲ ਲੈ ਚੱਲੋ ਭਲੀ ਮੇਰੀ ਸਾਰ ਕੀਤੀ ਹਈ ਹੇ ਮੇਰੇ ਸਾਹਿਬ ਹਾਇ ਹਾਇ ਭਾਈ ਬਾਲਾ ਕਰਦਾ ਸੀ ਤਾਂ ਬਾਬਾ ਨਾਨਕ ਜੀ ਉੱਠ ਬੈਠਾ ਆਖਣ ਲੱਗਾ ਪਹਿਲੋਂ ਤਾਂ ਸਧਾਰਣ ਨੂੰ ਸੱਦ ਲਿਆਵੋ ਜਾਂ ਸਧਾਰਣ ਆਯਾ ਤਾਂ ਗੁਰੂ ਬਾਬੇ ਨਾਨਕ ਕਿਹਾ ਸਧਾਰਣਾ ਮੈਂ ਤੈਨੂੰ ਕੁਛ ਨਹੀਂ ਦਿਤਾ ਜਾਂ ਮੈਂ ਤੈਨੂੰ ਆਖਿਆ ਕੁਝ ਮੰਗ ਤਾਂ ਤੈਂ ਕਹਿਆ ਮੇਰਾ ਕੁੜਮ ਆਗਰੇ ਬੰਦੀਖਾਨੇ ਹੈ ਤੇਰਾ ਕੁੜਮ ਤਾਂ ਛੁਟਾ ਤੇਰਾ ਬੁਰਾ ਹਾਲ ਹੋਵੀਗਾ ਜੋ ਕੂੜ ਬੋਲੇਂਗਾ ਤਾਂ ਸਧਾਰਨ ਕਿਹਾ ਜੀ ਸੱਚੇ ਪਾਤਸ਼ਾਹ ਮੈਂ ਏਹੋ ਮੰਗਿਆ ਤਾਂ ਗੁਰੂ ਬਾਬਾ ਜੀ ਬੋਲਿਆ ਜੋ ਭਾਈ ਬਾਲਾ ਬਾਹਰ ਕੁਰਲਾਂਵਦਾ ਹੈ ਉਸ ਨੂੰ ਅੰਦਰ ਸਦੋ ਤਾਂ ਭਾਈ ਬਾਲਾ ਜਟੇਟਾ ਆਇਆ ਤਾਂ ਸ੍ਰੀ ਬਾਬੇ ਨਾਨਕ ਜੀ ਆਖਿਆ ਬੱਚਾ ਤੂੰ ਸਾਡੇ ਨਾਲ ਹੀ ਰਹੇਂਗਾ ਮੇਰਾ ਬੇਟਾ ਤੂੰ ਝੂਰ ਨਾਹੀਂ ਤੂੰ ਮੇਰੇ ਨਾਲ ਹੀ ਰਹੇਂਗਾ ਤੂੰ ਮੇਰੇ ਅਗੇ ਹਰਿ ਜਸ ਕਰਦਾ ਕਰਦਾ ਚਲੀਂ ਤੁਧ ਨੂੰ ਹਉਂ ਛਡਦਾ ਨਾਹੀਂ ਤਾਂ ਇਤਨੀਆਂ ਗੱਲਾਂ ਕਹਿ ਕਰ ਬਾਲੇ ਕੋ ਗੁਰੂ ਧੀਰਜ ਦੇਤੇ ਭਏ ਤੇ ਕਿਹਾ ਅਸਾਂ ਚੋਜ ਕਰਨਾ ਏਂ ਤੂੰ ਕਹਿੰਦਾ ਹੈਂ ਮੈਂ ਹੁਣ ਜਾਵਾਂ ਤਾਂ ਕੁਛ ਕਾਲ ਸਾਡੇ ਪਾਸ ਰਹੁ ਅਤੇ ਅਸਾਂ ਇਕ ਚੋਜ ਕਰਨਾ ਹੈ ਜੇ ਤੂੰ ਅਸਾਡਾ ਕਿਹਾ ਮੰਨ ਤਾਂ ਤੂੰ ਏਥੇ ਰਹੀਂ ਅਤੇ ਤੇਰੇ ਪਾਸ ਜੋ ਸਿਖ ਰਲਕੇ ਆਵਣਗੇ ਤੇਰੇ ਪਾਸੋਂ ਪੁਛਣਗੇ ਤਾਂ ਤੂੰ ਕਹੀਂ ਭਾਈ ਗੁਰੂ ਸਮਾਇ ਗਏ ਹੈਨ ਅਤੇ ਜੋ ਕੁਛ ਤੈਨੂੰ ਕੰਮ ਹੋਵੇ ਅਸਾਨੂੰ ਮਨ ਵਿਚ ਯਾਦ ਕਰੀਂ ਅਸੀਂ ਉਸੇ ਵਕਤ ਤੈਨੂੰ ਦਰਸ਼ਨ ਦੇਵਾਂਗੇ ਅਰ ਸਭ ਧਰਮਸਾਲ ਦੀ ਖਬਰਦਾਰੀ ਰਖਣੀ ਤੇ ਜੋ ਆਇ ਕਰ ਪੁਛੇ ਤਾਂ ਕਹਿਣਾ ਗੁਰੂ ਜੀ ਕਾ ਕੁਛ ਪਤਾ ਨਹੀਂ ਖਬਰ ਨਹੀਂ ਸਮਾਇ ਗਏ ਹੈਨ ਖਬਰ ਨਈਂ ਕਿਸੇ ਧਰਤੀ ਦੀ ਸੈਰ ਕਰਨ ਕੋ ਗਏ ਹੈਨ ਤੇ ਸਭ ਕੋ ਕਹਿਣਾ ਕਿ ਨਾਮ ਜਪੋ ਤੇ ਸ਼ਬਦ ਪੜੋ ਤੇ ਸ਼ੋਕ ਕੋਈ ਨਾ ਕਰੋ ਗੁਰੂ ਹਾਜ਼ਰਾ ਹਜ਼ੂਰ ਹੈ ਜਹਾਂ ਕਹਾਂ ਸਿੱਖ ਕੋ ਲੋੜ ਹੋਵੇ ਸੋ ਗੁਰੂ ਕੋ ਪ੍ਰਾਰਥਨਾ ਕਰਨ ਤਾਂ ਹਾਜ਼ਰ ਹੋਵਾਂਗਾ ਸੁਣ ਬਾਲਾ ਤੇਰਾ ਸਾਡਾ ਤੇ ਮਰਦਾਨੇ ਦਾ ਤਾਂ ਕਦਾਚਿਤ ਨਹੀਂ ਵਿਯੋਗ ਹੋਣਾ ਕਿਉਂ ਜੋ ਅਸਾਂ ਉਪਦੇਸ਼ ਮਾਤ ਲੋਕ

ਵਿਚ ਕਰਨਾ ਸੀ ਅਤੇ ਨਿਰੰਕਾਰ ਜੀ ਕੀ ਸਾਨੂੰ ਜੋ ਆਗਿਆ ਹੈ ਸੋ ਅਸਾਂ ਉਹ ਕੰਮ ਕੀਤੇ ਹੈਨ ਸੰਪੂਰਨ ਦੇਸ ਕਾ ਸਫਰ ਵੀ ਕਰਾ ਹੈ ਅਤੇ ਕਈ ਪੁਰਸ਼ ਪਰਮੇਸ਼ਰ ਜੀ ਕੋ ਜਾਣਦੇ ਨਹੀਂ ਸਨ ਸੋ ਉਨ ਪੱਥਰਾਂ ਕੋ ਸ੍ਰੀ ਨਿਰੰਕਾਰ ਜੀ ਕੇ ਬਲ ਕਰਕੇ ਉਨ੍ਹਾਂ ਉੱਪਰ ਸਾਜਾ ਪਾਇਆ ਸੁਣ ਬਾਲਾ ਦੇਵ ਦਾਨੋਂ ਪਸ਼ੂ ਪੰਛੀ ਸ਼ੇਰ ਹਾਥੀਂ ਤੇ ਕੀੜੀਆਂ ਤਾਈਂ ਸੱਚੇ ਮਾਰਗ ਕੇ ਰਸਤੇ ਪਾਇਆ ਹੈ ਭਾਈ ਬਾਲਾ ਇਕ ਹੁਕਮ ਉਸ ਸੱਚੇ ਵਾਹਿਗੁਰੂ ਦਾ ਹੈ ਕਿ ਨਾਨਕ ਤੂੰ ਆਪਣਾ ਪੰਥ ਸੰਸਾਰ ਵਿਖੇ ਚਲਾਉ ਬਾਲਾ ਅਬ ਇਨ੍ਹਾਂ ਪੁੱਤਾਂ ਕੋ ਬਹੁਤ ਹੰਕਾਰ ਹੈ ਬਹੁਤ ਹੰਕਾਰ ਕਰਕੇ ਬਹੁਤ ਪੂਰਨ ਹੋਏ ਅਤੇ ਸੇਵਕਾਂ ਨਾਲ ਈਰਖਾ ਕਰਦੇ ਹਨ ਸ੍ਰੀ ਚੰਦ੍ਰ ਤਾਂ ਅਵਧੂਤ ਮਤ ਧਾਰਨ ਕੀਤਾ ਹੈ ਤੇ ਲਖਮੀ ਦਾਸ ਦਾ ਆਪਣੇ ਗ੍ਰਿਹਸਤ ਵਿਚੋਂ ਨਹੀਂ ਨਿਕਲਣ ਹੁੰਦਾ ਅਤੇ ਪੰਥ ਚਲਾਉਣਾ ਬੜਾ ਕਠਿਨ ਹੈ ਕਿਉਂ ਜੋ ਨਾਮ ਈਸ਼੍ਵਰ ਦਾ ਜਪਣਾ ਸੰਤ ਮਹਾਤਮਾ ਵਾਸਤੇ ਜ਼ਰੂਰੀ ਹੈ ਸੋ ਜਿਨ੍ਹਾਂ ਨੇ ਮਨ ਨੂੰ ਮਾਰਿਆ ਜੈਸੇ ਮਨ ਮਰਕਟ ਦੇ ਗਲ ਵਿਚ ਅਭਿਆਸ ਰੂਪੀ ਸੰਗਲੀ ਪਵੇ ਸੁਆਸ ਸੁਆਸ ਨਾਮ ਰਟਨ ਹੋਵੇ ਤੇ ਜੋ ਗੁਰੂ ਕਾ ਸ਼ਬਦ ਹੈ ਤਿਸ ਕੀ ਲਾਠੀ ਹੋਵੇ ਤਾਂ ਮਰਕਟ ਵਸ ਹੋਤਾ ਹੈ ਸ੍ਰੀ ਅੰਗਦ ਸਾਹਿਬ ਜੀ! ਕਰਨ ਕਾਰਨ ਜੋਤੀ ਸਰੂਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਇਹ ਬਚਨ ਕੀਤਾ ਤਾਂ ਮੇਰੇ ਕੋ ਬਹੁਤ ਹੀ ਵੈਰਾਗ ਛੁਟ ਗਿਆ ਪਰ ਸ੍ਰੀ ਗੁਰੂ ਜੀ ਕਹਾ ਹੇ ਬਾਲਾ ਇਹ ਜੋ ਤ੍ਰੈਈ ਲੋਕੀ ਕਾ ਬੋਝ ਹੈ ਅਸਾਂ ਅੰਗਦ ਜੀ ਦੇ ਸਿਰ ਉੱਪਰ ਰਖਿਆ ਹੈ ਸੋ ਬਿਨਾਂ ਉਸਦੇ ਸੰਸਾਰ ਵਿਚ ਢੂੰਡਿਆ ਹੈ ਕੋਈ ਨਹੀਂ ਲਭਦਾ ਅਤੇ ਇਹ ਜੋ ਦਾਤ ਹੈ ਸੋ ਅਕਾਲ ਪੁਰਖ ਕੇ ਹੱਥ ਹੈ ਜਿਸ ਉੱਪਰ ਉਸ ਦੀ ਮਿਹਰਬਾਨੀ ਹੋਤੀ ਹੈ ਸੋ ਉਸ ਕੋ ਵਡਿਆਈ ਦੇਤਾ ਹੈ ਕਿਉਂਕਿ 'ਸਾਹਿਬ ਹੱਥ ਵਡਿਆਈਆਂ ਜਹਿ ਭਾਵੈ ਤਹਿ ਦੇਇ' ਤੇ ਸ੍ਰੀ ਗੁਰੂ ਅੰਗਦ ਦੇਵ ਜੀ ਜਾਂ ਸ੍ਰੀ ਗੁਰੂ ਜੀ ਮੇਰੇ ਕੋ ਇਹ ਬਾਤ ਕਹਿ ਕਰ ਅੰਤਰ ਧਿਆਨ ਹੋ ਗਏ ਤਾਂ ਅਗਲੇ ਸਵੇਰ ਸਭ ਸਿਖ ਇੱਕਠੇ ਹੋਇ ਕੇ ਆਇ ਤੇ ਉਥੇ ਆਇਕੇ ਸੁਣਿਆਂ ਜੋ ਗੁਰੂ ਨਾਨਕ ਸਮਾ ਗਏ ਹਨ ਤਾਂ ਸਭ ਜਣੇ ਆਏ ਅਜਿਤਾ ਰੰਧਾਵਾ ਤੇ ਬੂੜਾ ਕਲਾਲ ਅਤੇ ਬੁਢਾ ਜੱਟ ਤੇ ਧੀਰੋ ਨਾਈ ਇਹਨਾਂ ਚੌਹਾਂ ਜਣਿਆਂ ਨੇ ਕਿਹਾ ਭਾਈ ਏਥੇ ਤਾਂ ਰੌਲਾ ਪੈ ਰਿਹਾ ਹੈ ਅਤੇ ਤੁਸੀਂ ਬਾਲੇ ਕੋ ਸਦਵਾਓ ਤਾਂ ਗੁਰੂ ਜੀ ਮੈਨੂੰ ਉਹਨਾਂ ਨੇ ਸਦਿਆ ਤਾਂ ਮੈਂ ਆਇਆ ਤੇ ਮੈਨੂੰ ਕਹਿਣ ਲੱਗੇ ਦਸ ਬਾਲਾ ਗੁਰੂ ਜੀ ਕਿਥੇ ਹਨ ਤਾਂ ਮੈਂ ਆਖਿਆ ਭਾਈ ਗੁਰੂ ਤਾਂ ਜੰਮਣ ਮਰਨ ਥੀਂ ਰਹਿਤ ਹਨ ਤੇ ਗੁਰੂ ਸਾਹਿਬ ਬਚਨਾਂ ਦੇ ਪੂਰੇ ਹਨ ਤਾਂ ਬਾਲਾ ਉਹਨਾਂ ਚੌਹਾਂ ਸਿਖਾਂ ਤਾਈਂ ਗੁਰੂ ਬਾਬੇ ਜੀ ਕੀ ਅਤੇ ਗੋਰਖ ਨਾਥ

ਦੀ ਸਾਖੀ ਕਰ ਸੁਨਾਇੰਦਾ ਹੈ ਤਾਂ ਭਾਈ ਬਾਲੇ ਨੇ ਕਿਹਾ ਇਕ ਦਿਨ ਸੁਮੇਰ ਪਰਬਤ ਉੱਤੇ ਗੋਰਖ ਨਾਥ ਨਾਲ ਗੋਸ਼ਟ ਹੋਈ ਔਰ ਗੁਰੂ ਬਾਬਾ ਨਾਨਕ ਜੀ ਅਤੇ ਮੈਂ ਬੈਠੇ ਥੇ ਉਥੇ ਗੁਰੂ ਪੂਰੇ ਬਚਨ ਕੀਤਾ ਆਹਾ ਸੋ ਗੁਰੂ ਪੂਰਾ ਕੀਤਾ ਹੈ ਤਾਂ ਅਜਿਤੇ ਰੰਧਾਵੇ ਕਿਹਾ ਭਾਈ ਬਾਲਾ ਗੁਰੂ ਬਾਬੇ ਜੀ ਕੀ ਬਚਨ ਕੀਤਾ ਸੀ ਤਾਂ ਭਾਈ ਬਾਲੇ ਕਹਾ ਸੁਣੋ ਭਾਈ ਗੁਰੂ ਜੀ ਜਨਮ ਮਰਨ ਥੀਂ ਰਹਿਤ ਹੈ ਪਰ ਬਚਨਾਂ ਕਾ ਸਦਕਾ ਜਗਤ ਕੀ ਰੀਤ ਕੀਤੀ ਹੈ ਲੋਕਾਂ ਕੇ ਵੇਖਾਲੇ ਵਾਸਤੇ ਨਹੀਂ ਤਾਂ ਆਪ ਸਣਦੇਹੀ ਸੱਚਖੰਡ ਕੋ ਗਏ ਹਨ ਅਰ ਜਗਤ ਮੇਂ ਜ਼ਾਹਰ ਗੁਰੂ ਹੋਇਆ ਹੈ ਅਤੇ ਭਾਈ ਉਹ ਸਦਾ ਹੀ ਹਾਜ਼ਰ ਹੈ ਅਰ ਬਚਨ ਗੁਰੂ ਪੂਰੇ ਕਾ ਹੋਯਾ ਸੀ ਜੋ ਸੁਮੇਰ ਪਰਬਤ ਕੇ ਉੱਪਰ ਗੋਰਖ ਨਾਥ ਗੋਸ਼ਟ ਕਰਦੇ ਸਨ ਜੋ ਕਾਲ ਮਹਾਂ ਭਯਾਨਕ ਰੂਪ ਧਾਰ ਕੇ ਆਇ ਪ੍ਰਾਪਤ ਭਯਾ ਤਾਂ ਗੁਰੂ ਨਾਨਕ ਜੀ ਨੇ ਦੇਖਿਆ ਜੋ ਕਾਲ ਆਇਆ, ਹੈ ਅਤੇ ਮੈਂ ਦੇਖਿਆ ਗੁਰੂ ਜੀ ਤਾਂ ਪਰਵਾਹ ਨਾ ਜਾਣੀ ਪਰ ਮੈਂ ਡਰ ਗਿਆ ਤਾਂ ਕਾਲ ਗੋਰਖ ਦੇ ਸਿਰ ਆ ਖੜਾ ਹੋਇਆ ਤਾਂ ਗੋਰਖ ਪੁਛਿਆ ਹੇ ਕਾਲ ਤੂੰ ਕਹਾਂ ਆਯਾ ਹੈਂ ਤੇਰਾ ਈਹਾਂ ਕਿਆ ਕਾਮ ਹੈ ਤਬ ਕਾਲ ਬੋਲਿਆ ॥ ਕਾਲੋ ਵਾਚ ॥ ਸੁਣ ਰੇ ਗੋਰਖ ਉਠਤ ਮਾਰੋਂ ਬੈਠਤ ਮਾਰੋਂ ਮਾਰੋਂ ਜਾਗਤ ਸੂਤਾ ॥ ਚਾਰ ਜੁਗਾਂ ਮੇਂ ਜਾਲ ਹਮਾਰਾ ਕਰਾਂ ਕਰੇਗੋ ਸੂਤਾ ॥ ੧ ॥ ਤਬ ਗੋਰਖ ਨਾਥ ਬੋਲਿਆ-ਗੋਰਖ ਵਾਚ ॥ ਸੁਣ ਰੇ ਕਾਲ ਮੈਂ ਊਠਤ ਜਾਗੋਂ ਬੈਠਤ ਜਾਗੋਂ ਜਾਗੋਂ ਸੋਯਾ ਸੂਤਾ ॥ ਚਾਰ ਜੁਗ ਤੇ ਰਹੋਂ ਨਿਆਰਾ ਗੋਰਖ ਅਉਧੂਤਾ ॥ ੨ ॥ ਸੁਣ ਕਾਲ ਮੈਂ ਚਾਰ ਜੁਗ ਚੋਂ ਨਿਆਰਾ ਹੋਂ ਅਵਧੂਤ ਹੋਂ ਤਾਂ ਕਾਲ ਫਿਰ ਬੋਲਿਆ ॥ ਕਾਲ ਵਾਚ ॥ ਸਗਲੀ ਧਰਤੀ ਕੀ ਡਲੀ ਬਣਾਓ ਅਕਾਸ਼ ਕਾ ਪਾਵੋਂ ਪਾਰਾ ॥ ਚਾਰ ਜੁਗ ਕਾ ਈਧਨ ਜਾਗੋਂ ਤੂੰ ਕਾਹੇ ਰਹੇ ਨਿਆਰਾ ॥ ੩ ॥ ਜਬ ਕਾਲ ਨੇ ਇਉਂ ਕਿਹਾ ਤਬ ਗੋਰਖ ਨਾਥ ਚੁਪ ਕਰ ਰਹਿਆ ਕਿਹਾ ਕੁਛ ਨਹੀਂ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੋ ਕਾਲ ਗੋਰਖ ਕੋ ਬੋਲਿਆ ਤਬ ਗੁਰੂ ਬਾਬਾ ਨਾਨਕ ਜੀ ਬੋਲਿਆ-ਗੁਰੂ ਨਾਨਕ ਵਾਚ ॥ ਸੁਣ ਰੇ ਕਾਲ ਗੋਰਖ ਧਰਤ ਤੇ ਚੌੜਾ ਅਕਾਸ਼ ਤੇ ਊਚਾ ॥ ਇੰਦ੍ਰੀ ਕਾ ਜਤੀ ਜਿਹਵਾ ਕਾ ਸੂਚਾ ॥ ਇੰਦ੍ਰੀ ਜਿਹਵਾ ਇਕੋ ਡਾਲ ॥ ਤਬ ਨਾਨਕ ਗੋਰਖ ਬਚੀਏ ਇਤਬਿਧਿ ਕਾਲ ॥ ੪ ॥ ਤਾਂ ਗੁਰੂ ਨਾਨਕ ਜੀ ਕਿਹਾ ਸੁਣ ਰੇ ਕਾਲ ਜੋ ਨਰ ਇੰਦ੍ਰੀ ਕੇ ਜਤੀ ਹੈਨ ਅਰ ਜਿਨਕੇ ਮੁਖ ਕਾ ਬਚਨ ਸਤਿ ਹੈ ਜੋ ਬਚਨ ਕਰਨਾ ਤਿਸਕੋ ਪਾਲਣਾ ॥ ਕਾਲੋ ਵਾਚ ॥ ਸੁਣ ਰੇ ਨਾਨਕ ਤੋਂ ਪਾਇ ਪਲਕ ਕੀ ਖਬਰ ਨਹੀਂ ਮੈਂ ਕਰੋ ਕਾਲ ਕੋ ਸਾਜ ॥ ਕਾਲ ਤਮਾਚਾ ਇਉਂ ਮਾਰੇਗਾ ਜਿਉਂ ਤਿੱਤਰ ਕੋ ਬਾਜ ॥ ੫ ॥ ਤਬ ਕਾਲ ਕਹਿਆ ਸੁਣ ਨਾਨਕ ਇਕ ਪਲਕ

ਜੋ ਹੋਤੀ ਹੈ ਸੋ ਉਸ ਕੇ ਪਾਉਂ ਕੀ ਤੈਨੂੰ ਖਬਰ ਨਹੀਂ ਮੈਂ ਐਸਾ ਛਿੱਟ ਹਾਂ ਜੋ ਬਾਜ ਕੀ ਨਿਆਈਂ ਮਾਰ ਲੇ ਜਾਤਾ ਹੋਂ ਸਭ ਦੇਖਦਿਆਂ ਹੀ ਰਹਿ ਜਾਂਦੇ ਹੈਨ ਤਾਂ ਫੇਰ ਗੁਰੂ ਨਾਨਕ ਜੀ ਬੋਲਿਆ-ਗੁਰੂ ਨਾਨਕ ਵਾਚ॥ ਸੁਣ ਰੇ ਕਾਲ ਹਮ ਪਾਇ ਪਲਕ ਕੀ ਖਬਰ ਨਹੀਂ ਹਮ ਬਾਂਧੀ ਸੱਚੀ ਪੀਰ॥ ਜਿਨ ਪਰਕਿਰਤ ਵਸ ਕੀਤੀਆਂ ਸੋਈ ਕਾਲ ਕੋ ਪੀਰ॥ ੬॥ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਕਾਲ ਜਿਹਨਾਂ ਮਨੁੱਖਾਂ ਪਰ ਕਿਰਤਾਂ ਵਸ ਕੀਤੀਆਂ ਹੈਨ ਸੋ ਤਾਂ ਤੇਰੇ ਭੀ ਪੀਰ ਹਨ ਉਨ ਪਰ ਤੇਰਾ ਜੋਰ ਨਹੀਂ ਚਲਤਾ ਤੇਰੇ ਧਰਮ ਰਾਇ ਕਾ ਜ਼ੋਰ ਭੀ ਨਹੀਂ ਚਲਤਾ ਜਬ ਗੁਰੂ ਬਾਬਾ ਜੀ ਇਉਂ ਬੋਲਿਆ ਤਬ ਕਾਲ ਰੁਸ ਚਲਿਆ ਤਾਂ ਗੁਰੂ ਪ੍ਰਮੇਸ਼ਰ ਕਹਿਆ ਭਾਈ ਬਾਲਾ ਅਸਾਂ ਕਿਆ ਕੀਤਾ ਕਾਲ ਜੋ ਹੈ ਸੋ ਪਰਮੇਸ਼ਰ ਕੇ ਬਚਨ ਨਾਲ ਆਂਵਦਾ ਹੈ ਅਰ ਆਯਾ ਗੋਰਖ ਪਾਸ ਅਰ ਰਿਜ ਅਸਾਂ ਤੇ ਜਾਏਗਾ ਤਾਂ ਇਹ ਭਲੀ ਨਾਹੀਂ ਤਾਂ ਮੈਂ ਕਹਿਆ ਗੁਰੂ ਤੇਰੀਆਂ ਤੂੰ ਜਾਣ ਤਾਂ ਗੁਰੂ ਨਾਨਕ ਜੀ ਫੇਰ ਕਾਲ ਕੋ ਸਦਿਆ॥ ਗੁਰੂ ਨਾਨਕ ਜੀ ਵਾਚ॥ ਆਵੇ ਕਾਲ ਕਹਾਂ ਕੋ ਨੱਸੇ॥ ਕਾਲ ਖੜਾ ਸਿਰ ਊਪਰ ਹੱਸੇ॥ ਚੌਦਾਂ ਤਬਕ ਕਾਲ ਕੇ ਵੱਸ॥ ਕਿਤ ਕੋ ਜਾਈਐ ਕਾਲ ਤੇ ਨੱਸ॥ ਕਾਲ ਕੇ ਵਸ ਹੈ ਰਾਮ ਰਸੂਲ॥ ਨਾਨਕ ਬਰਸਿਰ ਕਾਲ ਕਬੂਲ॥ ੭॥ ਤਾਂ ਫਿਰ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਕਾਲ ਅਸੀਂ ਭੀ ਤੇਰੀ ਆਸ ਰਖਾਂਗੇ ਅਸਾਂ ਕਬੂਲ ਕੀਤਾ ਹੈ ਜਗਤ ਵਿਚ ਅਸੀਂ ਤੇਰਾ ਮਾਨ ਰਖਾਂਗੇ ਜਗਤ ਦੇਖਦਿਆਂ ਹੀ ਸਰੀਰ ਛੱਡਾਂਗੇ ਅਰ ਜਗਤ ਕਹੇਗਾ ਜੋ ਭਾਈ ਕਾਲ ਸੰਤਾਂ ਮਹਾਂ ਪੁਰਖਾਂ ਤੇ ਡਾਢਾ ਹੈ ਤੇਰੀ ਆਨ ਰੱਖਕੇ ਫੇਰ ਸਰੀਰ ਕੋ ਸਾਵਧਾਨ ਕਰਕੇ ਜਾਵਾਂਗੇ ਪਰ ਤੇਰੀ ਮਾਨਤਾ ਘਟਨ ਨ ਦੇਵਾਂਗੇ ਜਬ ਗੁਰੂ ਬਾਬੇ ਇਉਂ ਕਿਹਾ ਤਬ ਕਾਲ ਖੁਸ਼ੀ ਹੋਇਆ ਜੀ ਤੁਹਾਡੀ ਹੀ ਰਖੀ ਮੇਰੀ ਭੀ ਆਨ ਰਹੇਗੀ ਤੁਸਾਂ ਬਿਨਾਂ ਮੇਰੀ ਆਨ ਕਿਨ ਰਖਣੀ ਹੈ ਤਬ ਕਾਲ ਖੁਸ਼ੀ ਹੋ ਕਰ ਚਲਿਆ ਸੋ ਭਾਈ ਸਿਖੋ ਗੁਰੂ ਕੇ ਪਿਆਰਿਓ ਗੁਰੂ ਨਾਨਕ ਜੋ ਸੀ ਸੋ ਨਿਰੰਕਾਰ ਕੀ ਮੂਰਤ ਸੀ ਉਹਨਾਂ ਪਰਉਪਕਾਰ ਕੇ ਵਾਸਤੇ ਜਨਮ ਲਿਆ ਸੀ ਅਸਾਂ ਪਾਪੀਆਂ ਦੇ ਨਮਿਤ ਸੁਣੋ ਭਾਈ ਸਿਖੋ ਗੁਰੂ ਕੋ ਤਾਂ ਲੇਪ ਕੋਈ ਨਹੀਂ ਓਹ ਤਾਂ ਨਿਰਲੇਪ ਹੈਂ ਉਹ ਤਾਂ ਜੈਸੇ ਆਏ ਹੈਂ ਤੈਸੇ ਹੀ ਚਲੇ ਗਏ ਹੈਨ ਤੁਸੀਂ ਚਿਖਾ ਜਾਇਕੇ ਦੇਖੋ ਕੁਛ ਹੈਗਾ ਹੈ ਜਾਂ ਭਾਈ ਬਾਲੇ ਏਹ ਸਾਖੀ ਸੁਣਾਈ ਤਾਂ ਉਨ੍ਹਾਂ ਪੰਜਾਂ ਸਿਖਾਂ ਨੂੰ ਪ੍ਰਤੀਤ ਆਈ ਤਾਂ ਉਹਨਾਂ ਭੀ ਆਖਿਆ ਭਾਈ ਗੁਰੂ ਨਾਨਕ ਜੀ ਤਾਂ ਆਪ ਹੀ ਪ੍ਰਮੇਸ਼ਰ ਹੈਸੀ ਉਹ ਤੇ ਜੰਮਣ ਮਰਨ ਤੋਂ ਰਹਿਤ ਹੈਸੀ॥ ਬੋਲੋ ਭਾਈ ਜੀ ਵਾਹਿਗੁਰੂ॥ ੧੭੩॥

# ਸਾਖੀ ਹੋਰ ਚਲੀ

ਜਾਂ ਅਗਲਾ ਦਿਨ ਮੰਗਲਵਾਰ ਕਾ ਆਇਆ ਤਾਂ ਅਜਿਤਾ ਰੰਧਾਵਾ ਅਤੇ ਬੂੜਾ ਕਲਾਲ ਬੁੱਢਾ ਜੱਟ ਧੀਰੋ ਨਾਈ ਅਤੇ ਬਾਲਾ ਇਹ ਚਾਰੇ ਜਣੇ ਬੂੜੇ ਰਮਦਾਸ ਨੂੰ ਕਹਿਣ ਲੱਗੇ ਆਖੀਂ ਭਾਈ ਬੂੜਿਆ ਤੂੰ ਜੋ ਕਦੀ ਕਦੀ ਆਖਦਾ ਸੀ ਜੋ ਮੇਰੀ ਸਮਾਧ ਲਗਦੀ ਹੈ ਤਾਂ ਗੁਰੂ ਪਾਸ ਜਾਂਦਾ ਹਾਂ ਜਿਥੇ ਗੁਰੂ ਹੋਵੇ ਤਿਥੇ ਮੈਂ ਜਾਂਦਾ ਹਾਂ ਅਤੇ ਤੈਨੂੰ ਭੀ ਗੁਰੂ ਜਾਣਦਾ ਹੈ ਆਖਦੇ ਖਾਂ ਬੂੜਿਆ ਹੁਣ ਗੁਰੂ ਕਿਥੇ ਹੈ ਬੂੜੇ ਰਮਦਾਸ ਆਖਿਆ ਸੁਣ ਭਾਈ ਹੁਣ ਤਾਂ ਮਲੂਮ ਨਹੀਂ ਗੁਰੂ ਕਿਥੇ ਹੈ ਪਰ ਰਾਤੀਂ ਸਮਾਧ ਲਗੇਗੀ ਤਾਂ ਸਹੀ ਹੋਇ ਆਵੇਗਾ ਤਾਂ ਇਹ ਪੰਜ ਸਿਖ ਸਧਾਰਨ ਸਿਖ ਦੇ ਘਰ ਆਏ ਤਾਂ ਅਗੋਂ ਸਧਾਰਨ ਕਿਹਾ ਆਈਏ ਬਹੀਏ ਜੀ ਹਉਂ ਨਿਹਾਲ ਹੋਇਆ ਜੋ ਤੁਸਾਡਾ ਦਰਸ਼ਨ ਹੋਇਆ ਉਹਨਾਂ ਨੂੰ ਦੇਖਕਰ ਸਧਾਰਣ ਬਹੁਤ ਖੁਸ਼ੀ ਹੋਇ ਗਿਆ ਤਾਂ ਸਾਰਾ ਦਿਨ ਬਿਤਾਇਆ ਅਗੋਂ ਰਾਤ ਪਈ ਤਾਂ ਇਹਨਾਂ ਪੰਜਾਂ ਰਹਰਾਸਿ ਕੀਤੀ ਰਹਰਾਸਿ ਪੜ੍ਹਕੇ ਕੀਰਤਨ ਕੀਤਾ ਕੀਰਤਨ ਕਰਕੇ ਆਰਤੀ ਕੀਤੀ ਆਰਤੀ ਕਰਕੇ ਫੇਰ ਸੋਹਿਲਾ ਪੜ੍ਹਿਆ ਸੋਹਿਲਾ ਪੜ੍ਹਕੇ ਸੌਂ ਰਹੇ ਸਧਾਰਨ ਇਹਨਾਂ ਦਾ ਮਹਿਰਮ ਸੀ ਜਾਂ ਪਹਿਰ ਰਾਤ ਹੋਈ ਤਾਂ ਸਧਾਰਣ ਆਖਿਆ ਉਠੀਏ ਜੀ ਇਸ਼ਨਾਨ ਕਰੀਏ ਤਬ ਉਹ ਸਿਖ ਉਠੇ ਇਸ਼ਨਾਨ ਕੀਤਾ ਇਸ਼ਨਾਨ ਕਰਕੇ ਜਪੁ ਜੀ ਪੜ੍ਹੀ ਫੇਰ ਆਸਾ ਦੀ ਵਾਰ ਪੜ੍ਹੀ ਆਸਾ ਦੀ ਵਾਰ ਪੜ੍ਹ ਕਰ ਆਰਤੀ ਕੀਤੀਆਂ ਨੇ ਦੋਇ ਵਕਤ ਆਰਤੀ ਹੁੰਦੀ ਸੀ ਪਹਿਰ ਰਾਤ ਗਈ ਅਤੇ ਵਡੇ ਸੋਹਿਲੇ ਜੋ ਕੁਛ ਰਹਰਾਸਿ ਸੀ ਸੋ ਕੀਤੀ ਤਾਂ ਬੂੜੇ ਕਲਾਲ ਨੂੰ ਪੁਛਿਓ ਨੇ ਅਜਿਤੇ ਰੰਧਾਵੇ ਅਤੇ ਬੁਢੇ ਜੱਟ ਅਤੇ ਭਗੀਰਥ ਅਣਦ ਅਤੇ ਧੀਰੂ ਨਾਈ ਕਿਹਾ ਭਾਈ ਬੂੜਾ ਤੂੰ ਆਖਦਾ ਸੈਂ ਜੋ ਮੇਰੀ ਸਮਾਧ ਲੱਗੇਗੀ ਦਸਾਂਗਾ ਤੇ ਤੁਧ ਰਾਤ ਨੂੰ ਬਚਨ ਕੀਤਾ ਸੀ ਜੋ ਰਾਤੀਂ ਮੇਰੀ ਸਮਾਧ ਲੱਗੇਗੀ ਤਾਂ ਮੈਂ ਦਸਾਂਗਾ ਤਾਂ ਬੂੜਾ ਬੋਲਿਆ ਸੁਣੋ ਭਾਈ ਗੁਰੂ ਕੇ ਪਿਆਰਿਓਂ ਸਿੱਖੋਂ ਗੁਰੂ ਅੰਗਦ ਹੈ ਬਾਹਰ ਨਿਕਲਦਾ ਨਹੀਂ ਨਿਹਾਲੇ ਰੰਧਾਵੇ ਜੱਟ ਦੇ ਘਰ ਖਡੂਰ ਖਹਿਰਿਆਂ ਦੇ ਰਹਿੰਦਾ ਹੈ ਅਤੇ ਜੀ ਖਬਰ ਕਿਸੇ ਨੂੰ ਨਹੀਂ ਗਿਰਾਂਇ ਗਈ ਵਿਚ ਹੋਰ ਜਾਣਦਾ ਭੀ ਕੋਈ ਨਹੀਂ ਜੋ ਗੁਰੂ ਏਥੇ ਹੈ ਕਿ ਨਹੀਂ ਵੱਡੇ ਭਾਲਾਂਘੇ ਉਹ ਨਿਹਾਲੇ ਦੀ ਇਸਤ੍ਰੀ ਮੱਥਾ ਟੇਕਦੀ ਹੈ ਇਕ ਜੋ ਤੂੰ ਬੂਹਾ ਦੇਖ ਕਰ ਬਾਹਰ ਜਾਇ ਤਬ ਉਹ ਜਿੰਦਾ ਦੇਖ ਕਰ ਆਪਣੇ ਕੰਮ ਲੱਗਦੀ ਹੈ ਅਜੇਹੀ ਜੁਗਤ ਗੁਰੂ ਖਡੂਰ ਵਿਚ ਰਹਿੰਦਾ ਹੈ ਤੁਸੀਂ ਚੱਲੋ ਤਾਂ ਤੁਸਾਂ ਨੂੰ

ਗੁਰੂ ਮਿਲਦਾ ਹੈ ਤਾਂ ਇਹ ਚਾਰੇ ਸਿਖ ਖਡੂਰ ਖਹਿਰਿਆਂ ਦੀ ਆਏ ਅਤੇ ਭਾਈ ਬਾਲੇ ਆਖਿਆ ਅਸੀਂ ਤਾਂ ਜੇ ਗੁਰੂ ਪ੍ਰਗਟ ਹੋਸੀ ਤਾਂ ਦਰਸ਼ਨ ਕਰੀਏਂਗੇ ਤਾਂ ਭਾਈ ਬਾਲਾ ਘਰ ਨੂੰ ਵਿਦਾ ਹੋ ਕੇ ਗਿਆ ਤੇ ਇਹ ਪੰਜ ਸਿਖ ਖਡੂਰ ਖਹਿਰਿਆਂ ਦੀ ਆਏ ਤਦ ਬੂੜੇ ਰਮਦਾਸ ਨੂੰ ਪੁਛਿਆ ਹੁਣ ਗੁਰੂ ਕੇਹੜੇ ਘਰ ਬੈਠਾ ਹੈ ਤਾਂ ਬੂੜੇ ਰਮਦਾਸ ਕਿਹਾ ਗੁਰੂ ਰੰਧਾਵੀ ਦੇ ਘਰ ਹੈ ਬੂੜੇ ਰਮਦਾਸ ਆਣਕੇ ਬੂਹੇ ਤੇ ਖੜੇ ਕੀਤੇ ਬੂਹਾ ਮਾਰਿਆ ਰਹਿੰਦਾ ਸੀ ਖੁਲ੍ਹਦਾ ਕਦੀ ਨਹੀਂ ਸੀ ਬੂੜੇ ਰਾਮਦਾਸ ਕਿਹਾ ਰੰਧਾਵੀਏ ਬੂਹਾ ਖੋਲ੍ਹ ਤੇਰੇ ਘਰ ਸਿਖ ਆਏ ਹੈਨ ਤਾਂ ਰੰਧਾਵੀ ਨੇ ਆਖਿਆ ਭਾਈ ਤੁਸੀਂ ਕੇਹੜੇ ਹੋ ਤਾਂ ਭਾਈ ਬੂੜਾ ਬੋਲਿਆ ਤੇਰੇ ਘਰ ਗੁਰੂ ਛਿਪ ਰਿਹਾ ਹੈ ਅਸੀਂ ਦਰਸ਼ਨ ਕਰਨ ਆਏ ਹਾਂ ਤਾਂ ਰੰਧਾਵੀ ਚੁਪ ਕਰਕੇ ਗੁਰੂ ਪਾਸ ਗਈ ਤੇ ਹੱਥ ਜੋੜਕੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਕੋਈ ਸਿਖ ਆਏ ਹੈਂ ਅਤੇ ਆਖਦੇ ਹੈਨ ਰੰਧਾਵੀਏ ਤੇਰੇ ਘਰ ਗੁਰੂ ਜੀ ਛਿਪ ਰਿਹਾ ਹੈ ਤੇ ਅਸੀਂ ਦਰਸ਼ਨ ਕਰਨ ਆਏ ਹਾਂ ਤੂੰ ਬੂਹਾ ਖੋਲ੍ਹ ਜਿਵੇਂ ਹੁਕਮ ਹੋਵੇ ਤਿਵੇਂ ਕਰੀਏ ਤੇਰੇ ਹੁਕਮ ਬਿਨਾਂ ਗੱਲ ਕਾਈ ਨਹੀਂ ਤਾਂ ਫੇਰ ਗੁਰੂ ਅੰਗਦ ਜੀ ਬੋਲਿਆ ਰੰਧਾਵੀਏ ਉਹ ਮੇਰੇ ਪਿਆਰੇ ਸਿਖ ਹਨ ਅਤੇ ਮੇਰੇ ਨਜ਼ਦੀਕੀ ਹਜ਼ੂਰੀ ਸਿਖ ਹੈਨ ਉਹਨਾਂ ਨੂੰ ਅੰਦਰ ਲੈ ਆਓ ਤਾਂ ਰੰਧਾਵੀ ਜੱਟੀ ਜਾਇ ਕਰਕੇ ਤਾਲਾ ਖੋਲ੍ਹਿਆ ਤੇ ਚਾਰੇ ਸਿਖ ਗੁਰੂ ਜੀ ਕੇ ਪਿਆਰੇ ਅੰਦਰ ਵਾੜ ਲੀਤੇ ਤੇ ਉਹਨਾਂ ਜਾਇ ਕਰ ਗੁਰੂ ਕਾ ਦਰਸ਼ਨ ਕੀਤਾ ਸੰਤੋਖ ਹੋਇਆ ਬਹੁਤ ਖੁਸ਼ੀ ਹੋਏ ਰਾਜ਼ੀ ਰਹੇ ਉਹ ਸਿੱਖ ਬਹੁਤ ਪਿਆਰੇ ਸੇ ਉਨ੍ਹਾਂ ਨੂੰ ਗੁਰੂ ਦਿੱਸ ਆਇਆ ਤਾਂ ਫੇਰ ਬੂੜੇ ਰਾਮਦਾਸ ਦੇ ਮਨ ਵਿਚ ਇਹ ਆਈ ਜੋ ਕਿਤੇ ਗੁਰੂ ਛਿਪਿਆ ਸੀ ਤੇ ਮੈਂ ਲੱਭਾ ਮੇਰੀ ਵਡੀ ਪਹੁੰਚ ਹੈ ਗੁਰੂ ਕੀ ਕੀਰਤੀ ਹੋਈ ਤਾਂ ਸ੍ਰੀ ਗੁਰੂ ਜਾਣੀਜਾਣ ਜੀਆਂ ਕੀ ਜਾਨਣਹਾਰੇ ਅਪਨਾ ਪ੍ਰਗਾਸ ਆਪ ਕੀਆ ਤਾਂ ਇਕ ਘੜੀ ਗੁਜਰੀ ਸੀ ਜੋ ਭੋਰੇ ਵਿਚ ਬੈਠੇ ਸੀ ਜੋ ਇਕ ਲੁਬਾਣੇ ਚਾਵਲਾਂ ਕੀ ਗੂਨ ਆਣ ਕਰ ਸੁਟੀਅਸੁ ਅਗੋਂ ਆਖਣ ਲੱਗਾ ਹੇ ਭਾਈ ਰੰਧਾਵੀ ਦਾ ਘਰ ਏਹੀ ਹੈ ਤਾਂ ਲੋਕਾਂ ਪੁਛਿਆ ਤੁਧ ਜੱਟ ਰੰਧਾਵੀ ਨਾਲ ਕੀ ਕੰਮ ਹੈ ਤਾਂ ਲਬਾਣਾ ਬੋਲਿਆ ਈਹਾਂ ਗੁਰੂ ਹੈ ਰੰਧਾਵੀ ਦੇ ਘਰ ਅਤੇ ਡੋਗਰਾਂ ਦੀ ਸੰਗਤ ਦਰਸ਼ਨ ਨੂੰ ਬਹੁਤ ਆਈ ਹੈ ਸਾਰੇ ਰਾਹਾਂ ਵਿਚ ਆਖਦੇ ਹੈਨ ਜੋ ਗੁਰੂ ਰੰਧਾਵੀ ਦੇ ਘਰ ਹੈ ਤਾਂ ਇਹ ਚਾਵਲ ਸੇ ਬਹੁਤ ਅਤੇ ਖੰਡ ਸੀ ਮੈਂ ਕਿਹਾ ਜੋ ਮੈਂ ਅਗੇ ਹੀ ਲੈ ਜਾਊਂ ਜੋ ਗੁਰੂ ਜੀ ਰਸਨਾ ਪਰ ਚੜ੍ਹਨ ਅਰ ਪਿਛੇ ਸਾਥ ਆਂਵਦਾ ਹੈ ਅੰਦਰ ਸਿਖਾਂ ਨੇ ਗੁਰੂ ਜੀ ਕੋ ਖਬਰ ਕੀਤੀ ਜੋ ਸਿੱਖ ਸੰਗਤ ਬਹੁਤ ਆਂਵਦੀ ਹੈ ਅਰ ਅਗਲੇ ਦਿਹਾੜੇ ਦੀਵਾਨ ਲੱਗਾ ਰੰਧਾਵੀ ਜਟੀ ਦੇ ਘਰ ਲੁਬਾਣੇ ਸਿਖ

ਬਹੁਤ ਆਏ ਤੇ ਰੰਧਾਵੀ ਜਟੀ ਦੇ ਘਰ ਕਿਸੀ ਨੇ ਖੰਡ ਆਣ ਡਾਰੀ ਕਿਸੀ ਨੇ ਚਾਵਲ ਆ ਡਾਰੇ ਕਿਸੀ ਨੇ ਕਣਕ ਆਣ ਡਾਰੀ ਸਾਰਾ ਅੰਦਰ ਬਾਹਰ ਰੰਧਾਵੀ ਦਾ ਭਰ ਗਿਆ ਸੰਗਤ ਸਾਰੇ ਗਿਰਾਂ ਵਿਚ ਸਮਾਵੇ ਨਹੀਂ ਤਾਂ ਸੰਗਤ ਨੇ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਗਰੀਬ ਨਿਵਾਜ ਸੰਗਤ ਬਹੁਤ ਆਂਵਦੀ ਹੈ ਦਰਸ਼ਨ ਮਿਲ਼ੇ ਤਾਂ ਸੰਗਤ ਕੋ ਦਰਸ਼ਨ ਦੇਣ ਵਾਸਤੇ ਗੁਰੂ ਅੰਗਦ ਜੀ ਬਾਹਰ ਆਏ ਜਾਂ ਬੂੜਾ ਰਮਦਾਸ ਦੇਖੇ ਤਾਂ ਲਖਾਂ ਹੀ ਸੰਗਤਾਂ ਸਿਖਾਂ ਦੀਆਂ ਦਰਸ਼ਨ ਨੂੰ ਆਈਆਂ ਹੈਨ ਤਾਂ ਬੂੜੇ ਦੇ ਕੰਨ ਉਘੜ ਗਏ ਜੋ ਭਾਈ ਇਹਨਾਂ ਨੂੰ ਖਬਰ ਕਿਸ ਦਿਤੀ ਹੈ ਤਾਂ ਗੁਰੂ ਤੇ ਭੁਲਾ ਹਾਂ ਜੋ ਮੈਂ ਮਨ ਵਿਚ ਅਭਿਮਾਨ ਕੀਤਾ ਹੈ ਮੈਂ ਬਹੁਤ ਭੀ ਭੁਲਾ ਹਾਂ ਤਾਂ ਆਪਣੇ ਆਤਮੇ ਅੰਦਰ ਹੱਥ ਜੋੜਿਓਸੁ ਜੋ ਸੱਚੇ ਪਾਤਸ਼ਾਹ ਬਖਸ਼ੋ ਜੀ ਗਰੀਬ ਨਿਵਾਜ ਤੂੰ ਗੁਰੂ ਪ੍ਰਮੇਸ਼ਰ ਹੈਂ ਮੈਂ ਭੁਲਾ ਹਾਂ ਜੀ ਬਖਸ਼ੀਏ ਹਉ ਖਰਾ ਪਤਿਤ ਹਾਂ ਮਨ ਅੰਦਰ ਅਰਦਾਸ ਕੀਤੀਅਸੁ ਤਾਂ ਗੁਰੂ ਪ੍ਰਮੇਸ਼ਰ ਰੂਪ ਜਾਣੀਜਾਣ ਜੀਆਂ ਕੀ ਜਾਨਣਹਾਰੇ ਜਾਣ ਗਏ ਜੋ ਗੁਰੂ ਜੀ ਬੋਲਿਆ ਆਖਿਓਸੁ ਸੁਣ ਬੂੜਾ ਤੂੰ ਗੁਰੂ ਕਾ ਸਿਖ ਹੈਂ ਗੁਰੂ ਤੇਰੀ ਰਖੇਗਾ ਜਾਂ ਗੁਰੂ ਕੀ ਮੰਜੀ ਬਹੇਗੀ ਤਾਂ ਪੀੜੀ ਅਰਦਾਸ ਕੀ ਚੱਲੀ ਜਾਵੇਗੀ ਜਾਂ ਗੁਰੂ ਅੰਗਦ ਜੀ ਇਹ ਖੁਸ਼ੀ ਕੀਤੀ ਤਾਂ ਬੂੜੇ ਨੇ ਚਰਨਾਂ ਪਰ ਮੱਥਾ ਟੇਕਿਆ ਜਿਸਕੀ ਗੁਰੂ ਰਖੇਗਾ ਤਿਸਕੀ ਰਹੇਗੀ ਤਾਂ ਗੁਰੂ ਮਗਰ ਮਹਿ ਥਾਪੀ ਦਿਤੀ ਜਾਹ ਭਾਈ ਤੇਰੀ ਗੁਰੂ ਰਖੇਗਾ ਇਹ ਖੁਸ਼ੀ ਬੂੜੇ ਉੱਪਰ ਗੁਰੂ ਅੰਗਦ ਜੀ ਕੀ ਹੋਈ॥ ਬੋਲੋ ਭਾਈ ਜੀ ਵਾਹਿਗੁਰੂ॥ ੧੭੪ ॥

## ਸਾਖੀ ਹੋਰ ਚਲੀ

ਤਾਂ ਭਾਈ ਬਾਲਾ ਗੁਰੂ ਅੰਗਦ ਜੀ ਪਾਸ ਜਦ ਜਨਮ ਸਾਖੀ ਲਿਖਾਵਣੇ ਵਾਸਤੇ ਆਇਆ ਸੀ ਜਾਂ ਸਾਖੀ ਲਿਖੀ ਗਈ ਤਾਂ ਭਾਈ ਬਾਲੇ ਕਿਹਾ ਗੁਰੂ ਅੰਗਦ ਜੀ ਨੂੰ ਸੁਣੋ ਗੁਰੂ ਜੀ ਗੁਰੂ ਨਾਨਕ ਵਿਚ ਅਤੇ ਆਪ ਵਿਚ ਭੇਦ ਭਿੰਨ ਕੁਛ ਨਹੀਂ ਅਤੇ ਗੁਰੂ ਜੀ ਇਥੋਂ ਤੋੜੀ ਮੈਨੂੰ ਗੁਰੂ ਨਾਨਕ ਜੀ ਦੀ ਖਬਰ ਆਹੀ ਜੋ ਮੈਂ ਆਪਣੀ ਅਖੀਂ ਡਿੱਠਾ ਆਹਾ ਸੋ ਮੈਂ ਲਿਖਵਾਇਆ ਹੈ ਅਤੇ ਗੁਰੂ ਜੀ ਮੈਂ ਇਕ ਵਡਾ ਅਸਚਰਜ ਦੇਖਿਆ ਸੀ ਤਾਂ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਕੇਹਾ ਅਸਚਰਜ ਡਿਠਾ ਸਾਈ ਸੋ ਕਹੋ ਤਾਂ ਭਾਈ ਬਾਲੇ ਕਿਹਾ ਗੁਰੂ ਆਖਣ ਦੀ ਗੱਲ ਕਾਈ ਨਹੀਂ ਕਿ ਜਾਪ ਕਲਜੁਗ ਕੇ ਜੀਆਂ ਕੇ ਬਾਬ ਕਿਆ ਹੋਵੇਗੀ ਤਾਂ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਜੋ ਕੁਛ ਅਖੀਂ ਡਿੱਠਾ ਹੈ ਸੋ ਤੂੰ ਕ੍ਰਿਪਾ

ਕਰਕੇ ਸੁਣਾਵਣਾ ਕਰ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਇਹ ਖਿਆਲ ਜ਼ਾਹਰ ਕਰਨ ਦਾ ਨਹੀਂ ਪਰ ਤੁਸਾਡਾ ਬਚਨ ਫੇਰਿਆ ਨਹੀਂ ਜਾਂਦਾ ਗੁਰੂ ਜੀ ਏਕ ਦਿਨ ਗੁਰੂ ਨਾਨਕ ਜੀ ਅਤੇ ਮਰਦਾਨਾ ਅਤੇ ਮੈਂ ਭੀ ਨਾਲੇ ਸੀ ਜੋ ਪਸ਼ਚਮ ਦਿਸ਼ਾ ਨੂੰ ਚਲੇ ਜਾਂਦੇ ਸਾਂ ਤਾਂ ਇਕ ਦਿਨ ਉਦਿਆਨ ਵਿਚ ਰਾਤ ਪੈ ਗਈ ਤਾਂ ਗੁਰੂ ਬਾਬਾ ਨਾਨਕ ਜੀ ਉਥਾਈਂ ਬੈਠ ਗਏ ਤਾਂ ਮਰਦਾਨੇ ਨੂੰ ਹੁਕਮ ਹੋਇਆ ਬੱਚਾ ਮਰਦਾਨਿਆਂ ਸ਼ਬਦ ਰਹਰਾਸਿ ਦਾ ਵੇਲਾ ਹੋਇਆ ਹੈ ਚਉਕੀ ਕਰੋ ਤਾਂ ਮਰਦਾਨੇ ਕਿਹਾ ਗੁਰੂ ਜੀ ਅੱਜ ਤੀਆ ਡੰਗ ਹੋਇਆ ਹੈ ਮੈਂ ਖਾਧਾ ਪੀਤਾ ਕੁਛ ਨਹੀਂ ਮੈਥੋਂ ਸ਼ਬਦ ਹੁੰਦਾ ਨਹੀਂ ਤਾਂ ਗੁਰੂ ਨਾਨਕ ਜੀ ਕਿਹਾ ਉਠ ਤੈਨੂੰ ਕੁਛ ਦਸੀਏ ਤੂੰ ਖਾ ਆਓ ਤਾਂ ਮਰਦਾਨਾ ਉਠ ਖੜਾ ਹੋਇਆ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਜੋ ਕੋਈ ਪੁਰਖ ਤੈਨੂੰ ਨਜ਼ਰ ਆਵੇ ਤਾਂ ਤੂੰ ਉਸਨੂੰ ਕੁਛ ਕਹਿਣਾ ਨਹੀਂ ਤੇ ਜੋ ਤੈਨੂੰ ਦੇਵੇ ਸੋ ਤੂੰ ਲੈ ਲਵੀਂ ਜਾਂ ਇਹ ਬਚਨ ਸ੍ਰੀ ਗੁਰੂ ਜੀ ਕੀਤਾ ਮਰਦਾਨੇ ਨੂੰ ਤਾਂ ਸ੍ਰੀ ਗੁਰੂ ਜੀ ਦਾ ਬਚਨ ਮੰਨ ਕਰ ਮਰਦਾਨਾ ਉਥੋਂ ਉਠ ਕਰ ਦਖਣ ਦੀ ਤਰਫ ਨੂੰ ਗਿਆ ਜਾਂ ਕੁਛ ਥੋੜੀ ਦੂਰ ਗਿਆ ਤਾਂ ਇਕ ਪੁਰਖ ਚਲਾ ਆਂਵਦਾ ਸੀ ਤੇ ਮਰਦਾਨੇ ਕੋ ਕਹਿਣ ਲੱਗਾ ਭਾਈ ਤੂੰ ਕੌਣ ਹੈਂ ਤਾਂ ਮਰਦਾਨੇ ਕਿਹਾ ਭਾਈ ਜੀ ਮੈਂ ਮਰਦਾਨਾ ਮਿਰਾਸੀ ਹਾਂ ਤੇ ਨਾਨਕ ਤਪਾ ਦੇ ਨਾਲ ਰਹਿੰਦਾ ਹਾਂ ਜਦ ਮਰਦਾਨੇ ਕਿਹਾ ਤਾਂ ਉਸ ਪੁਰਖ ਨੇ ਹੱਥ ਜੋੜਕੇ ਡੰਡੌਤ ਕਰੀ ਤੇ ਕਿਹਾ ਭਾਈ ਧੰਨ ਹੈ ਸ੍ਰੀ ਗੁਰੂ ਨਾਨਕ ਜਿਸਦੇ ਪ੍ਰਤਾਪ ਕਰਕੇ ਸੰਪੂਰਨ ਜਗਤ ਕਾ ਉਧਾਰ ਹੋਵੇਗਾ ਤੇ ਧੰਨ ਤੂੰ ਹੈਂ ਜਿਸਨੇ ਉਹਨਾਂ ਦਾ ਦਰਸ਼ਨ ਕੀਤਾ ਹੈ ਸੋ ਭਾਈ ਮਰਦਾਨਾ ਜੋ ਕੋਈ ਸ੍ਰੀ ਗੁਰੂ ਨਾਨਕ ਜੀ ਕਾ ਬਚਨ ਮੰਨਣਗੇ ਉਹਨਾਂ ਦੇ ਸ਼ਬਦ ਪੜ੍ਹਨਗੇ ਸੋ ਉਹਨਾਂ ਦੇ ਸੰਪੂਰਨ ਪਾਪ ਕਟੇ ਜਾਣਗੇ ਪਰ ਸੁਣ ਮਰਦਾਨਿਆਂ ਇਕ ਜੋ ਪਾਪ ਹੈ ਸੋ ਕਲਜੁਗ ਵਿਚ ਲੜਕੀਆਂ ਦਾ ਪੈਸਾ ਲੈਣਗੇ ਸੋ ਨਹੀਂ ਬਖਸ਼ੀਅਨਗੇ ਉਹ ਤਦ ਬਖਸ਼ੇ ਜਾਣਗੇ ਜੋ ਸ੍ਰੀ ਗੁਰੂ ਜੀ ਕੇ ਦਸ ਜਾਮੇ ਹੋਣਗੇ ਉਹਨਾਂ ਵਿਚ ਭੇਦ ਨਾ ਜਾਨਣਗੇ ਤੇ ਜੋ ਸ੍ਰੀ ਗੁਰੂ ਨਾਨਕ ਜੀ ਦੇ ਦਸਾਂ ਜਾਮਿਆਂ ਵਿਚ ਭੇਦ ਮੰਨਣਗੇ ਸੋ ਨਰਕੋਂ ਦੇ ਅਧਿਕਾਰੀ ਹੋਵਣਗੇ ਇਹ ਬਾਤ ਸੁਣਾਈ ਤਾਂ ਮਰਦਾਨੇ ਕਿਹਾ ਭਾਈ ਧੰਨ ਤੇਰਾ ਮੁਖ ਹੈ ਪਰ ਕਿਰਪਾ ਕਰਕੇ ਦਸ ਕਿ ਤੇਰਾ ਨਾਮ ਕਿਆ ਹੈ ਅਤੇ ਤੂੰ ਕੌਣ ਹੁੰਦਾ ਹੈਂ ਤਾਂ ਉਸਨੇ ਕਿਹਾ ਭਾਈ ਮੈਂ ਸ੍ਰੀ ਵਿਸ਼ਨੂੰ ਜੀ ਕਾ ਪਾਰਖਦ ਹਾਂ ਤੇ ਸੱਚਖੰਡ ਕੋ ਚਲਿਆ ਹਾਂ ਅਤੇ ਸੁਣ ਭਾਈ ਮਰਦਾਨਾ ਉਹ ਬਿਰਛ ਹੈ ਉਸਦੇ ਨਾਲੋਂ ਫਲ ਖਾਇ ਲੈ ਤਾਂ ਤੇਰੀ ਭੁਖ ਕਦੀ ਨਾ ਰਹੇਗੀ ਅਤੇ ਕੁਛ ਫਲ ਲੈ ਜਾਵੀਂ ਅਤੇ ਜਾਇ

ਕਰ ਸ਼ਬਦ ਪੜ੍ਹ ਸੁਣ ਮਰਦਾਨਾ ਜੋ ਪੁਰਖ ਸਾਯੰਕਾਲ ਕੋ ਰਹਰਾਸਿ ਤੇ ਆਰਤੀ ਸੋਹਿਲਾ ਪੜ੍ਹਨਗੇ ਸੋ ਪਰਮ ਮੁਕਤ ਕੋ ਪ੍ਰਾਪਤ ਹੋਣਗੇ ਇਹ ਕਹਿ ਉਹ ਚਲਾ ਗਿਆ ਤੇ ਮਰਦਾਨੇ ਉਥੋਂ ਫਲ ਖਾਧੇ ਅਤੇ ਕੁਛ ਲੈਕਰ ਸ੍ਰੀ ਗੁਰੂ ਨਾਨਕ ਜੀ ਅਗੇ ਰਖੇ ਤੇ ਚਰਨਾਂ ਪਰ ਮੱਥਾ ਟੇਕਿਆ ਤੇ ਕਹਿਓਸੁ ਹੇ ਸ੍ਰੀ ਬਾਬਾ ਜੀ ਤੇਰੀ ਗਤੀ ਤੂੰਹੇਂ ਜਾਣਦਾ ਹੈਂ ਅਸਾਂ ਨੂੰ ਤਾਂ ਕਾਈ ਖਬਰ ਨਾਹੀਂ ਕਿ ਤੂੰ ਸ੍ਰੀ ਨਿਰੰਕਾਰ ਦਾ ਕੀਤਾ ਹੂਆ ਹੈਂ ਕਿ ਆਪ ਨਿਰੰਕਾਰ ਹੈਂ॥ ਬੋਲੋ ਭਾਈ ਜੀ ਵਾਹਿਗੁਰੂ॥ ੧੭੫॥

## ਗੁਰੂ ਅੰਗਦ ਜੀ ਸਾਖੀ ਸਿਖਾਂ ਨੂੰ ਸੁਣਾਈ

ਤਾਂ ਗੁਰੂ ਅੰਗਦ ਜੀ ਕਹਾ ਸੁਣੋ ਭਾਈ ਸਿਖੋ ਤੁਸੀਂ ਸ੍ਰੀ ਗੁਰੂ ਨਾਨਕ ਜੀ ਨੂੰ ਨਿਰੰਕਾਰ ਦਾ ਸਰੂਪ ਜਾਣੋ ਤੇ ਸਤਿਗੁਰਾਂ ਜੋ ਜੋ ਰੂਪ ਧਾਰਣ ਕੀਤੇ ਹਨ ਸੋ ਸਿਖਾਂ ਕੋ ਦੇਖਣੇ ਵਾਸਤੇ ਕੀਤੇ ਹਨ ਅਤੇ ਭਾਈ ਸਿਖੋ ਕੁਛ ਗੁਰੂ ਉੱਪਰ ਤਰਕ ਨਹੀਂ ਕਰਨੀ ਜੋ ਇਹ ਸਾਂਗ ਗੁਰੂ ਜੀ ਕੀਤਾ ਹੈ ਸੋ ਆਪਣੇ ਸਿਖਾਂ ਦੇ ਪਰਖਣ ਵਾਸਤੇ ਹੈ ਪਿਛੇ ਸੰਤ ਮਹਾਤਮਾ ਵੀ ਸਾਂਗ ਕਰਦੇ ਆਏ ਹਨ ਤੇ ਤੁਸਾਂ ਡੋਲਨਾ ਨਹੀਂ ਨਿਸਚਾ ਰਖਣਾ ਤਾਂ ਸਿਖਾਂ ਕਿਹਾ ਹੇ ਸ੍ਰੀ ਗੁਰੂ ਜੀ ਆਪ ਨੇ ਅਗੇ ਵੀ ਕਿਹਾ ਲਛਮਣ ਦੀ ਤਰ੍ਹਾਂ ਡੋਲਣਾ ਨਹੀਂ ਸੋ ਗਰੀਬ ਨਿਵਾਜ ਜੀ ਲਛਮਣ ਕਿਸ ਤਰ੍ਹਾਂ ਵਸ਼ਿਸ਼ਟ ਤੋਂ ਡਰਿਆ ਸੀ ਸੋ ਕਹੀਏ ਜੀ॥ ਸ੍ਰੀ ਅੰਗਦੋ ਵਾਚ॥ ਇਕ ਸਮੇਂ ਸ੍ਰੀ ਰਾਮ ਚੰਦ੍ਰ ਜੀ ਨੇ ਲਛਮਣ ਤਾਈਂ ਕਹਾ ਹੇ ਲਛਮਣ ਅਬ ਰਾਜਾ ਜਨਕ ਦੇ ਘਰ ਮੇਰਾ ਵਿਵਾਹ ਹੋਵੇਗਾ ਅਤੇ ਕੋਈ ਐਸਾ ਬ੍ਰਾਹਮਣ ਹੋਵੇ ਵਿਵਹ ਜੋ ਸ਼ੁਧ ਕਰਾਵੇ ਪਰ ਹੇ ਲਛਮਣ ਜੋ ਬ੍ਰਾਹਮਣ ਮੇਰੀ ਸੇਵਾ ਉਠਾਵੇਗਾ ਕੁਸ਼ਟੀ ਹੋ ਜਾਵੇਗਾ ਤਾਂ ਲਛਮਣ ਨੇ ਕਿਹਾ ਹੇ ਮਹਾਰਾਜਾ ਜੀ ਫੇਰ ਜੋ ਕਹੋ ਸੋ ਕਰੀਏ ਤਾਂ ਰਾਮ ਚੰਦ੍ਰ ਜੀ ਕਿਹਾ ਸੁਣ ਲਛਮਣ ਇਕ ਸਾਡੀ ਕੁਲ ਦਾ ਪ੍ਰੋਹਤ ਵਸ਼ਿਸ਼ਟ ਹੈ ਅਤੇ ਗਜ਼ਨੀ ਮੇਂ ਰਹਿੰਦਾ ਹੈ ਜੇ ਉਹ ਆਵੇ ਤਾਂ ਮੇਰਾ ਵਿਵਾਹ ਹੋਵੇ ਅਤੇ ਉਹ ਮੇਰੀ ਸੇਵਾ ਸਹਾਰੇਗਾ ਉਸਨੂੰ ਤੂੰ ਲੈ ਆਓ ਪਰ ਵੇਖੀ ਉਹ ਮਹਾਂ ਪੁਰਖ ਹੀ ਜੇ ਕੋਈ ਸਾਂਗ ਕਰ ਦਿਖਾਵੀ ਤਾਂ ਭਰਮੀ ਨਾਹੀਂ ਉਸ ਤੇ ਡਰਦਾ ਰਹੀਂ ਤਾਂ ਲਛਮਣ ਆਗਿਆ ਲੈ ਕੇ ਗਜ਼ਨੀ ਦੇਸ ਗਿਆ ਤੇ ਲੋਕਾਂ ਪਾਸੋਂ ਪੁਛਿਆ ਕੋਈ ਦਸੇ ਨਾਹੀ ਢੂੰਡ ਭਾਲਕੇ ਮੁੜਿਆ ਤਾਂ ਰਸਤੇ ਵਿਚ ਲਛਮਣ ਨੂੰ ਊਂਘ ਆਈ ਤਾਂ ਸੁਪਨਾ ਆਇਆ ਜੋ ਗਜ਼ਨੀ ਤੇ ਪਰੇ ਇਕ ਪਰਬਤ ਹੈ ਉਸਤੇ ਪਰੇ ਇਕ ਹੋਰ ਛੋਟਾ ਜਿਹਾ ਪਰਬਤ ਹੈ ਉਸ ਉੱਪਰ ਗੁਸਾਈਂ ਵਸ਼ਿਸ਼ਟ ਰਹਿੰਦਾ ਹੈ ਹੇ ਲਛਮਣ

ਤੂੰ ਮੁੜ ਨਾਹੀਂ ਪਰ ਡਰੀਂ ਨਾਹੀਂ ਤਾਂ ਲਛਮਣ ਨੇ ਜਾਇਕੇ ਡਿੱਠਾ ਤਾਂ ਉਸ ਪਹਾੜੀ ਉੱਪਰ ਇਕ ਅਵਧੂਤ ਹੈ ਉਸਨੂੰ ਲਛਮਣ ਨੇ ਪਛਾਤਾ ਨਹੀਂ ਫੇਰ ਮੁੜ ਆਇਆ ਤਾਂ ਫੇਰ ਲਛਮਣ ਨੂੰ ਸੁਪਨੇ ਮੇਂ ਰਾਮ ਜੀ ਨੇ ਕਿਹਾ ਹੇ ਲਛਮਣ ਭੁਲ ਨਾਹੀਂ ਇਹ ਵਸ਼ਿਸ਼ਟ ਜੀ ਹਈ ਤਾਂ ਫੇਰ ਲਛਮਣ ਸੁਣਕੇ ਗਿਆ ਤੇ ਮਨ ਮੇਂ ਕਹਿਣ ਲੱਗਾ ਮੈਂ ਇਹਦੀ ਚਰਨੀਂ ਜਾ ਲਗਤਾ ਹੋਂ ਜਬ ਆਇਆ ਤੇ ਵਸ਼ਿਸ਼ਟ ਕਹਾ ਤੂੰ ਕੌਣ ਹੈਂ ਬਾਰੰਬਾਰ ਆਵਤਾ ਹੈਂ ਲਛਮਣ ਨੇ ਕਹਾ ਰਾਮ ਜੀ ਕਾ ਹੁਕਮ ਹੈ ਇਹ ਵਸ਼ਿਸ਼ਟ ਜੀ ਹੈ ਇਹ ਕਹਿ ਕਰ ਚਰਨਾਂ ਨੂੰ ਦੌੜਿਆ ਤਾਂ ਅਗੋਂ ਵਸ਼ਿਸ਼ਟ ਜੀ ਛੁਰਾ ਲੈ ਕੇ ਪਏ ਤੇ ਕਹਾ ਮੈਂ ਤੋ ਚੰਡਾਲ ਹਾਂ ਤੇ ਆਪਣਾ ਖਾਜ ਭਾਲਦਾ ਫਿਰਦਾ ਹੋਂ ਤੂੰ ਮੇਰਾ ਖਾਜ ਗਵਾਇਆ ਹੈ ਤਾਂ ਲਛਮਣ ਜੀ ਕਿਹਾ ਗੁਸਾਈਂ ਜੀ ਮੈਂ ਭੁਲਾ ਹਾਂ ਮੈਨੂੰ ਬਖਸ਼ੀਏ ਤਾਂ ਵਸ਼ਿਸ਼ਟ ਜੀ ਕਿਹਾ ਫੇਰ ਕਦੀ ਆਵੇਂਗਾ ਤਾਂ ਮੈਂ ਤੁਝੇ ਥਾਂ ਮਾਰੂੰਗਾ ਤਾਂ ਲਛਮਣ ਨੇ ਕਿਹਾ ਹੁਣ ਮੈਨੂੰ ਛਡੋ ਜੀ ਮੈਂ ਫੇਰ ਨਾ ਆਵਾਂਗਾ ਤੇ ਲਛਮਣ ਡਰਦਾ ਉੱਠ ਦੌੜਿਆ ਤੇ ਜੀ ਮੇਂ ਕਹੇ ਏਸ ਨੇ ਥਾਂ ਮਾਰਿਆ ਹੈ ਸੀ ਜਿਉਂ ਕਰ ਤਿਉਂ ਕਰ ਮੈਂ ਬਚਿਆ ਹਾਂ ਫੇਰ ਮੁੜ ਚਲਿਆ ਤਾਂ ਰਾਤ ਕੋ ਸੁਤਾ ਤਾਂ ਫੇਰ ਸੁਪਨੇ ਮੇਂ ਰਾਮ ਜੀ ਕਿਹਾ ਭਾਈ ਤੂੰ ਭਰਮ ਨਹੀਂ ਇਹ ਗੁਸਾਈਂ ਵਸ਼ਿਸ਼ਟ ਹੈ ਹੁਣ ਨਿਸ਼ੰਗ ਜਾ ਮਿਲ ਤਾਂ ਲਛਮਣ ਕਿਹਾ ਮੈਨੂੰ ਮਾਰਨ ਨੂੰ ਪੈਂਦਾ ਹੈ ਜੀ ਤਾਂ ਰਾਮ ਕਿਹਾ ਮਹਾਂ ਪੁਰਖ ਕਾ ਮਾਰਨਾ ਨਹੀਂ ਹੋਤਾ ਇਹ ਤਾਰਨਾ ਹੈਂ ਜਿਵੇਂ ਮਾਰਨਗੇ ਤਿਵੇਂ ਹੀ ਨਿਵਾਜਨਗੇ ਤੂੰ ਨਿਸ਼ੰਗ ਜਾ ਕਰ ਮਿਲ ਤਾਂ ਫਿਰ ਲਛਮਣ ਗਿਆ ਜਾ ਕੇ ਦੇਖੇ ਤਾਂ ਇਕ ਸੂਰੀ ਮਾਰਕੇ ਉਸਦਾ ਮਾਸ ਸੂਰੀਆਂ ਦੇ ਦੁਧ ਮੇਂ ਰਿੰਨ੍ਹਦਾ ਹੈ ਤੇ ਲਛਮਣ ਜੀ ਕੋ ਦੇਖਦੇ ਵਸ਼ਿਸ਼ਟ ਜੀ ਕਿਹਾ ਤੂੰ ਕੌਣ ਹੈਂ ਮੇਰੇ ਪਾਸ ਬਾਰੰਬਾਰ ਆਵਨਾ ਹੈ ਤਾਂ ਲਛਮਣ ਕਿਹਾ ਹੇ ਗਰੀਬ ਨਿਵਾਜ ਜੀ ਮੈਂ ਰਾਜੇ ਦਸਰਥ ਕਾ ਪੁੱਤਰ ਹਾਂ ਤੇ ਮੇਰਾ ਨਾਮ ਲਛਮਣ ਹੈ ਰਘੁਵੰਸੀ ਰਾਮ ਜੀ ਨੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ ਅਗੋਂ ਗੁਸਾਈਂ ਜੀ ਕਿਹਾ ਅਰੇ ਅਪਰਾਧੀ ਤੂੰ ਮੁਝੇ ਕਿਆ ਸਮਝਾ ਹੈ ਮੈਂ ਚੰਡਾਲ ਹੋ ਮੈਂ ਵਸ਼ਿਸ਼ਟ ਨਹੀਂ ਉਹ ਕੋਈ ਹੋਰ ਹੋਵੇਗਾ ਵਸ਼ਿਸ਼ਟ ਤੋ ਮਹਾਂ ਪੁਰਖ ਰਿਖੀਸ਼ਰ ਹੈ ਬ੍ਰਾਹਮਣ ਦੇਵਤਾ ਹੈ ਮੈਂ ਚੰਡਾਲ ਸੂਰੀਆਂ ਚਰਾਵਤਾ ਹੋਂ ਦੇਖ ਚਮੜੇ ਕਾ ਵਧਰ ਮੇਰੇ ਗਲੇ ਮੇਂ ਪਾਇਆ ਹੋਇਆ ਹੈ ਤੂੰ ਭੁਲਦਾ ਹੈਂ ਤਾਂ ਲਛਮਣ ਨੇ ਕਿਹਾ ਭਾਵੇਂ ਮਾਰ ਭਾਵੇਂ ਛੱਡ ਮੈਂ ਤੇਰੇ ਪਾਸ ਆਇਆ ਹਾਂ ਇਹ ਕਹਿਕੇ ਲਛਮਣ ਨੇ ਮੱਥਾ ਟੇਕਿਆ ਤਾਂ ਵਸ਼ਿਸ਼ਟ ਨੇ ਕਿਹਾ ਮੇਰਾ ਖਾਜ ਖਾਵੇਂਗਾ ਤਾਂ ਲਛਮਣ ਨੇ ਕਿਹਾ ਖਾਵਾਂਗਾ ਜੀ ਤਾਂ ਫੇਰ ਵਸ਼ਿਸ਼ਟ ਨੇ ਕਿਹਾ ਖਾਹ ਜਦ ਲਛਮਣ ਖਾਣੇ

ਬੈਠਾ ਵੇਖੇ ਬੜੇ ਪਵਿਤ੍ਰ ਚੌਕੇ ਪੜੇ ਸਨ ਅਤੇ ਗੁਸਾਈਂ ਜੀ ਦੁਆਦਸ ਤਿਲਕ ਲਗਾਈ ਔਰ ਮੁਕਟ ਧਾਰਨ ਕੀਏ ਬੈਠੇ ਹਨ ਔਰ ਕਈ ਪ੍ਰਕਾਰ ਕੇ ਪਵਿਤ੍ਰ ਭੋਜਨ ਥਾਲ ਮੇਂ ਪਰੋਸੇ ਹੈਨ ਤਾਂ ਲਛਮਣ ਦੇਖ ਕਰ ਪੈਰੀ ਪਿਆ ਗੁਸਾਈਂ ਜੀ ਨੇ ਕਹਿਆ ਅਬ ਮੈਂ ਤੇਰੇ ਪਰ ਖੁਸ਼ੀ ਹੂਆ ਹੂੰ ਤੂੰ ਸਦਾ ਹੀ ਰਾਮ ਜੀ ਕੇ ਸਨਮੁਖ ਰਹੇਂਗਾ ਅਬ ਤੂੰ ਕਹੁ ਕਿਸ ਕਾਰਣ ਆਇਆ ਹੈਂ ਤਾਂ ਲਛਮਣ ਨੇ ਕਿਹਾ ਰਾਮ ਜੀ ਨੇ ਮੇਰੇ ਤਾਈਂ ਆਪ ਕੋ ਬੁਲਾਵਣ ਭੇਜਾ ਹੈ ਅਤੇ ਰਾਮ ਜੀ ਦਾ ਵਿਵਾਹ ਰਾਜਾ ਜਨਕ ਬਿਦੇਹੀ ਕੇ ਘਰ ਮੇਂ ਹੋਵਣਾ ਹੈ ਤਾਂ ਵਸ਼ਿਸ਼ਟ ਜੀ ਕੋ ਲੇਕਰ ਸ੍ਰੀ ਰਾਮ ਜੀ ਕੇ ਪਾਸ ਆਏ ਤੇ ਸ੍ਰੀ ਰਾਮ ਚੰਦ੍ਰ ਗੁਰੂ ਜੀ ਕੋ ਦੇਖ ਕਰ ਉੱਠ ਖੜੇ ਹੂਏ ਨਮਸ਼ਕਾਰ ਕਰੀ ਵਿਧੀ ਸੰਯੁਕਤ ਪੂਜਾ ਕਰੀ ਆਪਸ ਮੇਂ ਬੜੀ ਪ੍ਰਸੰਨਤਾ ਸਾਥ ਮਿਲੇ ਤਾਂ ਵਸ਼ਿਸ਼ਟ ਜੀ ਸ੍ਰੀ ਰਾਮ ਚੰਦ੍ਰ ਜੀ ਕਾ ਵਿਵਾਹ ਕਰਵਾਤੇ ਭਏ ਅਤੇ ਫਿਰ ਸ੍ਰੀ ਰਾਮ ਚੰਦ੍ਰ ਜੀ ਬੜੇ ਆਦਰ ਸੰਯੁਕਤ ਵਿਦਾ ਕੀਏ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਕਿਹਾ ਸੁਣੋ ਭਾਈ ਸਿੱਧੋ ਇਹ ਸਾਂਗ ਆਦਿ ਅੰਤ ਮਹਾਂ ਪੁਰਖ ਕਰਦੇ ਹੀ ਆਏ ਹੈਂ ਤੁਸੀਂ ਵੀ ਚਿੱਤ ਸਥਿਰ ਰਖਣਾ ਔਰ ਡੁਲਾਇਮਾਨ ਕਦਾਚਿਤ ਨਹੀਂ ਹੋਣਾ ਗੁਰੂ ਨਾਨਕ ਜੀ ਕਰਨ ਕਾਰਨ ਹੈਂ ਜੋ ਕੋਈ ਸ੍ਰੀ ਬਾਬੇ ਜੀ ਕਾ ਨਾਮ ਲੇਵੇਗਾ ਸੋ ਸਭ ਭਵਜਲ ਤੇ ਪਾਰ ਹੋਵੇਗਾ ਤਾਂ ਸ੍ਰੀ ਬਾਬਾ ਜੀ ਬਖਸ਼ ਲੇਵੇਂਗੇ॥ ੧੭੬ ॥

## ਸ੍ਰੀ ਗੁਰੂ ਅੰਗਦ ਜੀ ਕੋ ਉਪਦੇਸ਼ ਦੀਆ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਅੰਗਦ ਪਰ ਦਿਆਲਗੀ ਦੇ ਘਰ ਆਏ ਤੇ ਅੰਗਦ ਜੀ ਕੋ ਸਦਵਾਇਕੇ ਬਹੁਤ ਉਪਦੇਸ਼ ਕੀਆ ਤੇ ਪ੍ਰਸੰਨ ਹੋਇ ਕਰ ਬਾਣੀ ਕਾ ਖਜ਼ਾਨਾ ਗੁਰੂ ਅੰਗਦ ਦੇ ਹਵਾਲੇ ਕੀਤਾ ਤੇ ਸੰਸਾਰ ਕੇ ਤਾਰਨ ਕੋ ਅਠੱਤੀ ਪੌੜੀਆਂ ਜਪੁ ਸਾਹਿਬ ਉਚਾਰਨ ਕੀਤਾ ਸਵਾ ਪਹਿਰ ਰਾਤ ਰਹਿੰਦਿਆਂ ਸ੍ਰੀ ਬਾਬੇ ਜੀ ਤੇ ਅੰਗਦ ਜੀ ਇਸ਼ਨਾਨ ਕੀਤਾ ਸ੍ਰੀ ਗੁਰੂ ਜੀ ਨਿਜ ਧਿਆਨ ਮੇਂ ਹੂਏ ਅਤੇ ਅੰਗਦ ਜੀ ਜਪੁ ਸਾਹਿਬ ਸੁਨਾਇਆ ਤਾਂ ਸ੍ਰੀ ਬਾਬੇ ਜੀ ਸੁਣਿਆਂ ਤਾਂ ਫੇਰ ਗੁਰੂ ਜੀ ਸੱਚੀ ਦਰਗਾਹ ਵਿਚ ਜਾ ਕੇ ਸ੍ਰੀ ਨਿਰੰਕਾਰ ਤਾਈਂ ਸੁਣਾਇਆ ਤਾਂ ਸ੍ਰੀ ਪਾਰਬ੍ਰਹਮ ਜੀ ਬਹੁਤ ਖੁਸ਼ ਹੂਏ ਤੇ ਠਾਕੁਰ ਜੀ ਕਹਾ ਹੇ ਨਾਨਕ ਜੀ ਜੋ ਇਸ ਜਪੁ ਸਾਹਿਬ ਕੋ ਪੜ੍ਹੇਗਾ ਅਥਵਾ ਸ੍ਰਵਨ ਕਰੇਗਾ ਸੋ ਸੰਸਾਰ ਭਵਜਲ ਤੋਂ ਪਾਰ ਪਵੇਗਾ ਤੂੰ ਸੰਸਾਰ ਵਿਚ ਇਸ ਜਪੁ ਕੋ ਪਰਗਾਸ ਕਰ ਤਾਂ ਸ੍ਰੀ ਬਾਬੇ ਜੀ ਅੰਗਦ ਜੀ ਕੋ ਆਇ ਕਰ ਕਿਹਾ ਬੱਚਾ ਇਹ ਸੰਜਮ ਜਪੁ ਪੜਨਾ ਸਵਾ ਪਹਿਰ ਰਾਤ ਰਹਿੰਦੀ

ਇਸ਼ਨਾਨ ਕਰਕੇ ਹਿਤ ਚਿਤ ਲਾਓ ਹੋਰਸ ਪਾਸਿਓਂ ਮਨ ਕੋ ਹਟਾ ਕਰ ਜਪੁ ਸਾਹਿਬ ਪੜ੍ਹਨਾ ਜੋ ਅੰਮ੍ਰਿਤ ਵੇਲੇ ਪੜ੍ਹੇਗਾ ਸੋ ਸਾਧ ਸੰਗਤ ਮੇਂ ਵਾਸਾ ਪਾਵੇਗਾ ਜੋ ਤਿੰਨ ਘੜੀ ਰਾਤ ਰਹੇ ਇਸ਼ਨਾਨ ਕਰ ਜਪੁ ਕੋ ਪੜ੍ਹੇ ਸੋ ਜਮ ਸਾਸਨਾ ਤੇ ਬਚ ਰਹੇਗਾ ਜੋ ਪ੍ਰਾਣੀ ਘੜੀ ਰਾਤ ਰਹੇ ਨਹਾ ਕੇ ਜਪੁ ਜੀ ਪੜ੍ਹੇਗਾ ਸੋ ਮੇਰੀ ਪੁਰੀ ਮੇਂ ਵਾਸਾ ਪਾਵੇਗਾ ਜੋ ਪ੍ਰਾਣੀ ਸਦੀਵ ਕਾਲ ਮੇਰੀ ਬਾਣੀ ਨਾਲ ਰਚੇਗਾ ਤੇ ਕੀਤਰਨ ਕਰੇਗਾ ਤੇ ਅੱਠ ਪਹਿਰ ਮੇਰੇ ਧਿਆਨ ਵਿਚ ਰਹੇਗਾ ਮੈਂ ਉਸਕੇ ਸਦਾ ਹੀ ਅਧੀਨ ਰਹਾਂਗਾ ਔਰ ਉਸ ਕੇ ਸਦਾ ਹੀ ਅੰਗ ਸੰਗ ਹੋਵਾਂਗਾ ਜੋ ਕੁਛ ਉਹ ਕਹੇਗਾ ਮੈਂ ਮੰਨਾਂਗਾ ਤੇ ਉਸ ਕਾ ਪਾਪ ਪੁੰਨ ਬਖਸ਼ਾਂਗਾ ਤਾਂ ਫੇਰ ਸ੍ਰੀ ਅੰਗਦ ਜੀ ਹੱਥ ਜੋੜ ਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਮਹਾਂਦੇਵ ਨੇ ਜੋ ਜੰਤਰ ਮੰਤਰ ਕਹੇ ਹੈਨ ਸੋ ਚਲਾਏ ਚਲਦੇ ਹੈਨ ਕਰੀਦੇ ਕਰਾਏ ਹੈਨ ਮਾਰਿਆਂ ਮਾਰਦੇ ਹਨ ਰਖਿਆ ਰਹਿੰਦਾ ਹੈ ਮੋਹਨ ਵਸੀਕਰ ਉਚਾਟਨ ਮਾਦਨ ਸਭ ਕੁਛ ਹੁੰਦਾ ਹੈ ਅਤੇ ਉਸ ਕੀਆਂ ਬਿਧੀਆਂ ਸਭ ਤਰ੍ਹਾਂ ਦੀਆਂ ਲਿਖੀਆਂ ਹਨ ਤੇ ਆਪ ਨੇ ਕਹਾ ਇਹ ਜਪੁ ਮੰਤਰ ਸਭ ਲੋਕ ਪ੍ਰਲੋਕ ਦੇ ਕਾਜ ਕਰੇਗਾ ਸੋ ਹੇ ਪਾਰਬ੍ਰਹਮ ਜੀ ਆਪ ਜਪੁ ਸਾਹਿਬ ਕੀ ਬਿਧੀ ਕਹੀਏ ਜੀ ਕਿਉਂ ਕਰ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਬੱਚਾ ਉਹ ਮੰਤਰ ਆਪਣੀ ਮਖਸੂਦੀ ਚਲਦੇ ਹੈਨ ਤੇ ਇਉਂ ਨਹੀਂ ਚਲਦੇ ਅਤੇ ਉਹਨਾਂ ਮੰਤਰਾਂ ਦੇ ਕਰਨ ਵਾਲੇ ਨਰਕ ਕੋ ਜਾਤੇ ਹੈਂ ਅਤੇ ਸੁਣ ਬੱਚਾ ਇਸ ਜਪ ਮੰਤਰ ਦੀ ਉਤਪਤੀ ਸ੍ਰੀ ਨਿਰੰਕਾਰ ਜੀ ਕੀ ਆਗਿਆ ਨਾਲ ਹੂਈ ਸੰਸਾਰ ਕੇ ਜੀਵਾਂ ਕੋ ਮੁਕਤ ਕਰਨ ਦੇ ਵਾਸਤੇ ਜੋ ਕੋਈ ਇਸਦਾ ਹਿੱਤ ਕਰ ਪਾਠ ਕਰੇਗਾ ਉਸਦਾ ਲੋਕ ਪਰਲੋਕ ਸੌਰ ਜਾਵੇਗਾ ਤੇ ਸੰਪੂਰਨ ਮਖਸੂਦ ਹਾਸਲ ਹੋਵਨਗੇ ਇਸ ਸੰਸਾਰ ਤੇ ਸਭ ਕਾਰਜਾਂ ਕੋ ਇਕ ਜਪੁ ਸਾਹਿਬ ਹੀ ਬਹੁਤ ਹੈ ਤੇ ਕੋਈ ਜਿਸਨੂੰ ਸਵਾ ਪਹਿਰ ਰਾਤ ਰਹਿੰਦੀ ਸਿਖ ਇਸ਼ਨਾਨ ਕਰਕੇ ਪੜ੍ਹੇਗਾ ਉਹ ਸਿਖ ਜੀਂਵਦਾ ਹੀ ਮੁਕਤ ਹੈ ਉਸਨੂੰ ਮੈਂ ਆਪਣੇ ਲੋਕ ਵਿਚ ਜਗ੍ਹਾ ਦੇਵਾਂਗਾ ਔਰ ਮੇਰਾ ਨਿਕਟ ਵਰਤੀ ਹੋਵੇਗਾ ਅਤੇ ਸੁਣ ਬੱਚਾ ਤੁਸਾਂ ਇਸ ਸੰਸਾਰ ਕੋ ਮੰਤਰ ਦ੍ਰਿੜਾਵਨਾ ਤੇ ਬਾਣੀ ਮੇਂ ਲਾਵਣਾ ਤੇ ਸਿਖਾਂ ਕਉ ਨਿਰੰਕਾਰ ਜੀ ਕੀ ਆਗਿਆ ਹੈ ਜੋ ਬਾਣੀ ਦਾ ਅਭਿਆਸ ਕਰੇਗਾ ਸੋ ਉਸ ਕੇ ਸਿਖ ਸਰਬੰਧੀ ਵੀ ਮੁਕਤ ਕੋ ਪ੍ਰਾਪਤ ਹੋਵਣਗੇ ਅਤੇ ਸੁਣ ਬੱਚਾ ਅੰਗਦ ਤੇਰੇ ਕੋ ਅਬ ਸਭ ਸੰਗਤ ਕਾ ਵਾਲੀ ਬਣਾਇਆ ਹੈ ਅਤੇ ਤੂੰ ਸਭ ਸੰਗਤ ਕੋ ਸੱਚੇ ਮਾਰਗ ਮੇਂ ਲਾਵਣਾ ਅਰ ਉਪਦੇਸ਼ ਕਰਕੇ ਸਭ ਕਾ ਉਧਾਰ ਕਰਨਾ ਸ੍ਰੀ ਗੁਰੂ ਨਾਨਕ ਜੀ ਅੰਗਦ ਕਉ ਸ੍ਰੀ ਜਪੁ ਸਾਹਿਬ ਕਾ ਮਹਾਤਮ ਸੁਣਾਇਆ ਹੈ ਨਦੀ ਰਾਵੀ ਦੇ ਕਿਨਾਰੇ ਉੱਪਰ

ਬੈਠਕੇ ਸ੍ਰੀ ਮੁਖਵਾਕ ॥ ਇਹ ਜਪ ਕਰਕੇ ਪੁਰਖ ਕਾ ਸਚ ਨਾਨਕ ਕੀਆ ਬਖਾਨ ॥ ਜਗਤ ਉਧਾਰਨ ਕਾਰਨੇ ਧੁਰੋਂ ਹੋਇਆ ਫੁਰਮਾਨ ॥ ਅੰਮ੍ਰਿਤ ਵੇਲਾ ਸਚ ਨਾਮ ਪੜੀਐ ਕਰ ਇਸ਼ਨਾਨ ॥ ਹਿੱਤ ਚਿੱਤ ਕਰ ਜਪ ਜੋ ਪੜ੍ਹੇ ਸੋ ਪਾਵਹਿ ਦਰਗਹ ਮਾਨ ॥ ਜੰਮਣ ਮਰਣਾ ਕਟੀਐ ਜੋ ਜਪ ਸੰਗ ਲਾਵੈ ਧਿਆਨ ॥ ਜਿਉਂ ਤਿਉਂ ਕਰਕੇ ਜਪ ਪੜ੍ਹੇ ਸੋ ਅਉਸਰ ਜਿਤੇ ਨਿਦਾਨ ॥ ਜੋ ਮਨਸਾ ਮਨ ਮੇਂ ਧਰੇ ਸੋ ਪੂਰਨ ਕਰੇ ਭਗਵਾਨ ॥ ਅਹਿਨਿਸ ਜਪ ਜਪਤਾ ਰਹੇ ਦਾਸ ਨਾਨਕ ਕੀਜੈ ਦਾਨ ॥ ੨ ॥ ਜਪ ਕਾ ਮਹਾਤਮ ਕਹਾ ॥ ੧੭੭ ॥

## ਸਾਖੀ ਗੁਰੂ ਅੰਗਦ ਜੀ ਪ੍ਰਸ਼ਨ ਕੀਆ

ਇਕ ਦਿਨ ਸ੍ਰੀ ਗੁਰੂ ਜੀ ਬਹੁਤ ਖੁਸ਼ੀ ਦੇ ਘਰ ਮੇਂ ਬੈਠੇ ਥੇ ਅਤੇ ਪਾਸ ਅੰਗਦ ਜੀ ਬਿਰਾਜਮਾਨ ਹੈਸੀ ਤਾਂ ਸ੍ਰੀ ਗੁਰੂ ਕੀ ਕਹਾ ਸੁਣ ਬੱਚਾ ਤੁਧ ਬਹੁਤ ਸੇਵਾ ਕੀਤੀ ਹੈ ਅਤੇ ਤੁਧ ਕੁਛ ਮੰਗਿਆ ਨਹੀਂ ਤਾਂ ਅੰਗਦ ਜੀ ਕਿਹਾ ਹੇ ਸਤਿਗੁਰੂ ਜੀ ਮੈਨੂੰ ਜੋ ਲੋੜ ਹੈਸੀ ਸੋ ਤਾਂ ਸਭ ਭੁਖ ਆਪ ਨੇ ਕ੍ਰਿਪਾ ਦ੍ਰਿਸ਼ਟੀ ਸੇ ਦੂਰ ਕਰ ਦਿਤੀ ਹੈ ਪਰ ਹੇ ਦੀਨ ਦਿਆਲ ਜੀ ਕਿਰਪਾ ਕਰਕੇ ਸੁੰਨ ਸਮਾਧੀਆਂ ਦਾ ਦਰਸ਼ਨ ਕਰਵਾਓ ਜੀ ਤਾਂ ਸ੍ਰੀ ਗੁਰੂ ਕਹਾ ਬੱਚਾ ਸਮੁੰਦਰ ਦੇ ਕਿਨਾਰੇ ਰਹਿੰਦੇ ਹੈਨ ਸੋ ਜਾ ਕੇ ਦੇਖ ਆਓ ਤਾਂ ਸ੍ਰੀ ਗੁਰੂ ਅੰਗਦ ਜੀ ਬਾਬੇ ਜੀ ਕਾ ਦਰਸ਼ਨ ਕੀਤਾ ਪ੍ਰਾਤਕਾਲ ਆਗਿਆ ਲੈਕਰ ਸਮੁੰਦਰ ਦੇ ਕਿਨਾਰੇ ਪਰ ਜਾਇ ਖੜੇ ਹੋਏ ਤਾਂ ਇਕ ਸਿਖ ਆਇਆ ਉਸਨੇ ਕਿਹਾ ਭਾਈ ਤੂੰ ਕਿਥੋਂ ਆਇਆ ਹੈਂ ਅਤੇ ਕਿਥੇ ਜਾਣਾ ਹਈ ਤਾਂ ਅੰਗਦ ਜੀ ਨੇ ਕਿਹਾ ਭਾਈ ਮੈਂ ਆਇਆ ਤਾਂ ਹਾਂ ਗੁਰੂ ਨਾਨਕ ਜੀ ਪਾਸੋਂ ਤੇ ਜਾਣਾ ਹੈ ਪਾਰ ਸੁੰਨ ਸਮਾਧੀਆਂ ਦੀ ਨਗਰੀ ਦੇਖਣ ਤਾਂ ਉਹ ਸੰਤ ਅੰਗਦ ਜੀ ਕੋ ਨਾਲ ਪਾਰ ਲੈ ਗਿਆ ਤੇ ਇਕ ਨਗਰੀ ਵਿਚ ਦਾਖਲ ਕਰ ਦਿਤਾ ਤਾਂ ਅੰਗਦ ਅੰਦਰ ਗਿਆ ਤੇ ਇਕ ਸਿੱਖ ਮਿਲਿਆ ਉਸਨੇ ਪੁਛਿਆ ਭਾਈ ਕਿਥੋਂ ਆਇਆ ਹੈਂ ਤਾਂ ਅੰਗਦ ਜੀ ਕਿਹਾ ਭਾਈ ਮੈਂ ਗੁਰੂ ਨਾਨਕ ਜੀ ਦੇ ਪਾਸੋਂ ਆਇਆ ਹਾਂ ਤਾਂ ਹੀ ਉਹ ਸਿੱਖ ਆਖਣ ਲੱਗਾ ਭਾਈ ਗੁਰੂ ਜੀ ਏਥੇ ਆਵਣਗੇ ਤਾਂ ਅੰਗਦ ਜੀ ਕਿਹਾ ਆਉਣਗੇ ਤਾਂ ਉਸ ਸਿਖ ਨੇ ਕਿਹਾ ਜੀ ਇਹ ਸਤੇ ਨਗਰੀਆਂ ਗੁਰੂ ਨਾਨਕ ਜੀ ਕੀਆਂ ਹੈਨ ਪਰ ਉਸ ਸਿਖ ਨੇ ਅੰਗਦ ਜੀ ਦੀ ਬਹੁਤ ਖਾਤਰ ਕੀਤੀ ਜਾਂ ਸਵੇਰ ਹੋਈ ਤਾਂ ਅੰਗਦ ਜੀ ਨੇ ਪੁਛਿਆ ਭਾਈ ਇਹ ਨਗਰੀ ਸੁੰਨ ਸਮਾਧੀਆਂ ਦੀ ਹੈ ਤਾਂ ਉਹਨਾਂ ਕਹਿਆ ਜੀ ਅਗਲੀ ਹੈ ਪਰ ਜਾਂ ਅੰਗਦ ਜੀ ਦੇਖਿਆ ਤਾਂ ਉਨ੍ਹਾਂ ਦੇ ਹੱਥ ਮੂੰਹ ਕਾਲੇ ਹਨ ਜਾਂ ਅੰਗਦ ਜੀ ਅਗਲੀ

ਨਗਰੀ ਰਾਤ ਜਾ ਰਹੇ ਤੇ ਉਨ੍ਹਾਂ ਸਿਖਾਂ ਨੇ ਅੰਗਦ ਜੀ ਕੀ ਬਹੁਤ ਟਹਿਲ ਕੀਤੀ ਜਾਂ ਸਵੇਰ ਹੋਈ ਅੰਗਦ ਜੀ ਦੇਖਿਆ ਉਹਨਾਂ ਦੇ ਮੂੰਹ ਸੂਰਾਂ ਦੇ ਹੈਨ ਤਾਂ ਅੰਗਦ ਜੀ ਨੇ ਉਸ ਕੋ ਪੁਛਿਆ ਭਾਈ ਸੁੰਨ ਸਮਾਧੀਆਂ ਦੀ ਨਗਰੀ ਏਹੋ ਹੈ ਤਾਂ ਉਹਨਾਂ ਵੀ ਅਗਲੀ ਦਸੀ। ਅੰਗਦ ਜੀ ਅਗਾਂਹ ਗਏ ਤਾਂ ਉਹਨਾਂ ਬਹੁਤ ਸੇਵਾ ਕੀਤੀ ਜਾਂ ਦੇਖੇ ਤਾਂ ਉਹਨਾਂ ਦੇ ਮੂੰਹ ਪਿਛਾਂ ਨੂੰ ਹਨ ਰਾਤ ਰਹਿ ਕੇ ਸਵੇਰੇ ਪੁਛਿਆ ਤਾਂ ਉਨ੍ਹਾਂ ਵੀ ਸੁੰਨ ਸਮਾਧੀਆਂ ਦੀ ਨਗਰੀ ਅਗੇ ਦੱਸੀ ਅਗਲਿਆਂ ਵੀ ਬਹੁਤ ਸੇਵਾ ਟਹਿਲ ਕਰੀ ਜਾਂ ਸਵੇਰੇ ਉਠਕੇ ਦੇਖੇ ਤਾਂ ਉਹਨਾਂ ਕੀਆਂ ਧੌਣਾਂ ਮੇਂ ਕਿੱਲੀਆਂ ਠੁਕੀਆਂ ਹੋਈਆਂ ਹੈਨ ਜਾਂ ਉਨ੍ਹਾਂ ਪਾਸੋਂ ਪੁਛਿਆ ਤਾਂ ਉਨ੍ਹਾਂ ਵੀ ਅਗੇ ਹੀ ਦਸੀ ਜਾਂ ਉਥੋਂ ਅਗੇ ਸ੍ਰੀ ਅੰਗਦ ਜੀ ਗਏ ਤਾਂ ਉਨ੍ਹਾਂ ਵੀ ਅਗੇ ਹੀ ਦਸੀ ਜਾਂ ਉਥੋਂ ਅਗੇ ਸ੍ਰੀ ਅੰਗਦ ਜੀ ਗਏ ਤਾਂ ਉਹਨਾਂ ਸਿਖਾਂ ਵੀ ਅੰਗਦ ਜੀ ਦੀ ਸੇਵਾ ਕੀਤੀ ਪਰ ਉਹ ਨਗਰੀ ਅਪੱਛਰਾਂ ਦੀ ਸੀ ਜਾਂ ਰਾਤ ਪਈ ਬਹੁਤ ਸੁੰਦਰ ਰੂਪ ਵਾਲੀਆਂ ਅਪੱਛਰਾਂ ਆਈਆਂ ਉਨ੍ਹਾਂ ਨੇ ਉਹ ਮਨੁੱਖ ਉਲਟੇ ਟੰਗ ਦਿਤੇ ਕਿਸੇ ਹੇਠ ਦੋ ਕਿਸੇ ਹੇਠ ਇਕ ਉਨ੍ਹਾਂ ਪੁਰਖਾਂ ਨੂੰ ਲੱਗੀਆਂ ਵੱਢ ਵੱਢ ਖਾਣ ਤਾਂ ਉਹ ਵਿਚਾਰੇ ਹਾਇ ਹਾਇ ਪੁਕਾਰਨ ਤਾਂ ਉਨ੍ਹਾਂ ਕੋ ਪੁਛਿਆ ਉਨ੍ਹਾਂ ਭੀ ਅਗੇ ਹੀ ਦਸੀ ਉਥੋਂ ਵੀ ਅੰਗਦ ਜੀ ਅਗੇ ਕੋ ਗਏ ਤੇ ਰਾਤ ਪੈ ਗਈ ਪਰ ਉਥੋਂ ਕਿਲੇ ਠੁਕੇ ਹੋਏ ਹੈਨ ਤੇ ਆਦਮੀ ਕੋਈ ਨਹੀਂ ਜਾਂ ਰਾਤ ਦੋ ਘੜੀਆਂ ਗਈ ਤਾਂ ਅਸਵਾਰ ਅਕਾਸ਼ ਮਾਰਗ ਤੋਂ ਆਏ ਕੁਦਰਤ ਦੀਆਂ ਮੰਜੀਆਂ ਆਈਆਂ ਸਭ ਬੈਠ ਗਏ ਤੇ ਇਕ ਮੰਜੀ ਅੰਗਦ ਜੀ ਤਾਈਂ ਵੀ ਮਿਲੀ ਤਾਂ ਫੇਰ ਥਾਲ ਖਾਣੇ ਦੇ ਵੀ ਆਪੋ ਆਪਣੇ ਉਤਰੇ ਇਕ ਥਾਲ ਅੰਗਦ ਜੀ ਕੋ ਮਿਲਾ ਪ੍ਰਸ਼ਾਦ ਛਕ ਕੇ ਸੌਂ ਗਏ ਜਾਂ ਸਵੇਰ ਹੋਈ ਤਾਂ ਜਾਤੇ ਨਜ਼ਰੀ ਨ ਆਏ ਤਾਂ ਅੰਗਦ ਜੀ ਕਿਹਾ ਭਾਈ ਪੁਛ ਨ ਲਿਆ ਸੁੰਨ ਸਮਾਧੀਆਂ ਦੀ ਨਗਰੀ ਤਾਂ ਫੇਰ ਰਾਤ ਰਹੇ ਉਸ ਤਰ੍ਹਾਂ ਆਏ ਪ੍ਰਸ਼ਾਦ ਵੀ ਉਤਰਿਆ ਜਾਂ ਛਕ ਰਹੇ ਤਾਂ ਅੰਗਦ ਜੀ ਨੇ ਕਿਹਾ ਭਾਈ ਸੁੰਨ ਸਮਾਧੀ ਤੁਸੀਂ ਹੋ ਤਾਂ ਉਨ੍ਹਾਂ ਲੋਕਾਂ ਕਿਹਾ ਭਾਈ ਸਾਨੂੰ ਕੁਛ ਬੋਲਣ ਦੀ ਕੀ ਜ਼ਰੂਰਤ ਹੈ ਤੇਰੇ ਨਾਲ ਵੀ ਏਸ ਕਰਕੇ ਬੋਲੇ ਹਾਂ ਜੋ ਗੁਰੂ ਨਾਨਕ ਜੀ ਪਾਸੋਂ ਆਯਾ ਹੈਂ ਨਹੀਂ ਤਾਂ ਸਾਡਾ ਕਿਸੇ ਨਾਲ ਪ੍ਰਯੋਜਨ ਨਹੀਂ ਪਰ ਤੂੰ ਸਾਡੇ ਸਰੀਰ ਨਾਲ ਕੰਨ ਲਾ ਕੇ ਦੇਖ ਜਾਂ ਗੁਰੂ ਅੰਗਦ ਜੀ ਉਹਨਾਂ ਦੇ ਸਰੀਰ ਨੂੰ ਕੰਨ ਲਾਇਆ ਜਾਂ ਦੇਖੇ ਤਾਂ ਉਹਨਾਂ ਦੇ ਸਰੀਰ ਤੇ ਕੰਠ ਵਿਚ ਵਾਹਿਗੁਰੂ ਵਾਹਿਗੁਰੂ ਜੀ ਦੀ ਅਵਾਜ਼ ਆਉਂਦੀ ਹੈ ਜਾਂ ਏਹ ਦੇਖਿਆ ਤਾਂ ਅੰਗਦ ਪੁਛਿਆ ਜੀ ਪਹਿਲੀ ਨਗਰੀ ਦੇ ਹੱਥ ਮੂੰਹ ਕਾਲੇ ਦੇਖੇ ਕਿਹਾ ਹੈ ਤਾਂ ਉਹਨਾਂ ਕਹਿਆ ਸੁਣ ਭਾਈ

ਜਿਨ੍ਹਾਂ ਦੇ ਮੂੰਹ ਕਾਲੇ ਡਿਠੇ ਹੈਨ ਉਹਨਾਂ ਹੀ ਪੁਰਖਾਂ ਮਾਤ ਲੋਕ ਵਿਚ ਸੰਗਤ ਵਿਚ ਬੈਠ ਕਰ ਅਰਦਾਸਾਂ ਕਰਾਈਆਂ ਤੇ ਕਰਜਾਈ ਹੋਏ ਦਿਤਾ ਨਾਹੀਂ ਸੋ ਏਸ ਕਰਕੇ ਹੱਥ ਮੂੰਹ ਕਾਲੇ ਹੈਨ ਤੇ ਸੁਣ ਭਾਈ ਜੋ ਦੂਸਰੀ ਨਗਰੀ ਦੇ ਹੋਰ ਸਰੀਰ ਦੇ ਮਨੁੱਖ ਹੈਨ ਅਤੇ ਨਾ ਕਿਸੇ ਗੁਰੂ ਪੀਰ ਅਗੇ ਸਿਰ ਨਿਵਾਇਆ ਹੈ ਤਾਂ ਮੂੰਹ ਸੂਰਾਂ ਦੇ ਹਨ ਫੇਰ ਅੰਗਦ ਜੀ ਕਿਹਾ ਇਕ ਨਗਰੀ ਦੇ ਲੋਕਾਂ ਦੇ ਮੂੰਹ ਪਿਛੇ ਨੂੰ ਹੈਨ ਤਾਂ ਉਹਨਾਂ ਕਿਹਾ ਭਾਈ ਉਹਨਾਂ ਲੋਕਾਂ ਉਤੇ ਮਾਤ ਲੋਕ ਵਿਚ ਕਿਸੇ ਗਰੀਬ ਨੇ ਸਵਾਲ ਕੀਤਾ ਓਹਨਾਂ ਨੇ ਗੁਰੂ ਪੀਰ ਦੇ ਨਾਮ ਦਿਤਾ ਕੁਛ ਨਹੀਂ ਤੇ ਸਗੋਂ ਮੂੰਹ ਫੇਰ ਲੀਆ ਤੇ ਨਾ ਕੁਛ ਜਵਾਬ ਦਿਤਾ ਇਸ ਤੇ ਉਹਨਾਂ ਦੇ ਮੂੰਹ ਪਿਛਾਂਹ ਹੋ ਗਏ ਹੈਨ ਅੰਗਦ ਜੀ ਫੇਰ ਕਿਹਾ ਜੀ ਚੌਥੀ ਨਗਰੀ ਦੇ ਲੋਕਾਂ ਦੀਆਂ ਧੌਣਾਂ ਵਿਚ ਕਿਲੇ ਠੁਕੇ ਹੈਨ ਸੋ ਕਹੋ ਤਾਂ ਉਹਨਾਂ ਕਿਹਾ ਸੁਣ ਭਾਈ ਉਹਨਾਂ ਮਾਤ ਲੋਕ ਵਿਚ ਜਦ ਕੀ ਸੁਰਤ ਸੰਭਾਲੀ ਹੈ ਤਾਂ ਉਦੋਂ ਤੋਂ ਲੈਕਰ ਕਦੀ ਕਿਸੇ ਗੁਰਦੁਆਰੇ ਯਾ ਧਰਮਸਾਲ ਯਾ ਸੰਤਾਂ ਸਾਧਾਂ ਅਗੇ ਮੱਥਾ ਨਹੀਂ ਟੇਕਿਆ ਹੰਕਾਰ ਕਰਕੇ ਇਕ ਥਾਂ ਨਹੀਂ ਸੀਸ ਨਿਵਾਇਆ ਤਾਂ ਉਹਨਾਂ ਦੀ ਧੌਣ ਵਿਚ ਕਿਲਾ ਠੁਕਿਆ ਹੈ ਤਾਂ ਫੇਰ ਅੰਗਦ ਜੀ ਕਿਹਾ ਜੀ ਇਕ ਨਗਰੀ ਦੇ ਮਨੁੱਖਾਂ ਨੂੰ ਅਪੱਛਰਾਂ ਸੁੰਦਰ ਰੂਪ ਵਾਲੀਆਂ ਵੱਢ ਵੱਢ ਕਰ ਖਾਂਦੀਆਂ ਡਿੱਠੀਆਂ ਹੈਨ ਤਾਂ ਉਹਨਾਂ ਕਹਿਆ ਭਾਈ ਜੋ ਮਾਤ ਲੋਕ ਵਿਚ ਜਿਨ੍ਹਾਂ ਲੜਕੀਆਂ ਤੇ ਭਣੇਵੀਆਂ ਭਤੀਜੀਆਂ ਕੇ ਟਕੇ ਲੈਕਰ ਖਾਧੇ ਹੈਨ ਸੋ ਉਹਨਾਂ ਕੋ ਵੱਢ ਵੱਢ ਖਾਈਦਾ ਹੈ ਪਰ ਇਕ ਸੁਣੋ ਅੰਗਦ ਜੀ ਅਸਾਂ ਮਾਤ ਲੋਕ ਵਿਚ ਸਭ ਪੁੰਨ ਕੀਏ ਹਨ ਤੇ ਸ੍ਵਾਸ ਸ੍ਵਾਸ ਸਤਿਨਾਮ ਜਪਿਆ ਹੈ ਪਰ ਇਕ ਅਸਾਂ ਧਰਮਸਾਲਾ ਮੇਂ ਬੈਠ ਕਰ ਰਹਰਾਸਿ ਨਹੀਂ ਸੁਣੀ ਇਸ ਦੂਖਣ ਕਰਕੇ ਸਾਰਾ ਦਿਨ ਨਿਰੰਕਾਰ ਦਾ ਦਰਸ਼ਨ ਭੀ ਕਰਦੇ ਹਾਂ ਪਰ ਰਹਰਾਸਿ ਦੇ ਵੇਲੇ ਛਟੀਆਂ ਮਾਰ ਕੇ ਛਟੀ ਬਰਦਾਰ ਸਾਨੂੰ ਕੱਢ ਦੇਂਦੇ ਹਨ ਏਹੀ ਦੋਖ ਲਗਾਂਵਦੇ ਹੈਨ ਕਿ ਤੁਸਾਂ ਰਹਰਾਸਿ ਨਹੀਂ ਸੁਣੀ ਅਤੇ ਇਕ ਪਹਿਰ ਰਾਤ ਰਹਿੰਦੀ ਨਿਰੰਕਾਰ ਦਾ ਦਰਸ਼ਨ ਸਾਨੂੰ ਹੁੰਦਾ ਹੈ ਤਦ ਗੁਰੂ ਅੰਗਦ ਜੀ ਕਹਾ ਭਾਈ ਮੈਂ ਸ੍ਰੀ ਗੁਰੂ ਜੀ ਪਾਸੋਂ ਇਹ ਕੌਤਕ ਦੇਖਣ ਆਇਆ ਸਾਂ ਤੇ ਹੁਣ ਮੈਂ ਗੁਰੂ ਨਾਨਕ ਜੀ ਪਾਸ ਜਾਣਾ ਹੈ ਤਾਂ ਸੁੰਨ ਸਮਾਧੀਆਂ ਕਿਹਾ ਭਾਈ ਤੁਸੀਂ ਅੱਖੀਆਂ ਮੀਟੋ ਜਦ ਮੈਂ ਅੱਖੀਂ ਖੋਲ੍ਹੀਆਂ ਤਾਂ ਸ੍ਰੀ ਗੁਰੂ ਜੀ ਦੇ ਹਜ਼ੂਰ ਸਾਂ ਜਾਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਕਹਿਆ ਬੱਚਾ ਸੁੰਨ ਸਮਾਧੀ ਦੇਖੇ ਹਨ ਤਾਂ ਸ੍ਰੀ ਗੁਰੂ ਅੰਗਦ ਜੀ ਕਿਹਾ ਮਹਾਰਾਜ ਤੇਰਾ ਸਦਕਾ ਸੁੰਨ ਸਮਾਧੀ ਮੈਂ ਦੇਖੇ ਹੈਨ ਤਾਂ ਇਕ ਦਿਨ ਸ੍ਰੀ ਬਾਬਾ ਜੀ ਤਲਵੰਡੀ ਗਏ ਤਾਂ ਚਾਚਾ

ਲਾਲੂ ਮਿਲ ਕਰ ਵੈਰਾਗ ਕਰਨ ਲੱਗਾ ਤੇ ਕਹਿਣ ਲੱਗਾ ਹੇ ਨਾਨਕ ਜੀ ਪਿਤਾ ਕਾਲੂ ਤੇ ਅੰਮਾਂ ਬੀਬੀ ਦੋਨੋਂ ਚਲ ਗਏ ਹੈਂ ਤੇ ਤੁਸੀਂ ਮੇਰੇ ਬਾਂਹ ਬੇਲੀ ਹੋਵਹੁ ਜੋ ਕੁਛ ਆਪ ਕਹੋਗੇ ਮੈਂ ਕਰਾਂਗਾ ਅਤੇ ਤੁਸੀਂ ਮੇਰੇ ਪਾਸ ਰਹੋ ਅਤੇ ਜਾਵੋ ਨਹੀਂ ਤਾਂ ਸ੍ਰੀ ਗੁਰੂ ਜੀ ਕਿਹਾ ਚਾਚਾ ਜੀ ਅਸਾਂ ਭੀ ਚੱਲਨਾ ਹੈ ਅਤੇ ਏਥੇ ਕਿਸ ਰਹਿਣਾ ਹੈ ਜੀ ਤਾਂ ਚਾਚੇ ਲਾਲੂ ਕਹਿਆ ਹੱਛਾ ਨਾਨਕ ਜੀ ਜੋ ਤੁਸਾਡੇ ਮਨ ਆਵੇ ਅਸਾਂ ਸੋਈ ਮੰਨਣੀ ਹੈ ਜੀ ਤਾਂ ਗੁਰੂ ਜੀ ਪੰਦਰਾਂ ਦਿਨ ਤਲਵੰਡੀ ਰਹਿਕੇ ਤੁਰ ਪਏ ਅਤੇ ਇਕ ਦਿਨ ਪਖੋਕੇ ਰੰਧਾਵੇ ਕੋ ਚਲੇ ਤਾਂ ਮਾਤਾ ਚੋਣੀ ਬਾਲੇ ਕੋ ਕਹਿਆ ਹੁਣ ਤਾਂ ਤਪੇ ਨੂੰ ਟਿਕਣ ਦਿਓ ਅਗੇ ਬਹੁਤ ਲਈ ਤੁਰਿਆ ਹੈਂ ਅਤੇ ਕੋਈ ਦਿਨ ਤਾਂ ਸਾਡੇ ਪਾਸ ਹੀ ਟਿਕਣ ਦੇਹ ਬਥੇਰਾ ਫਿਰ ਲਿਆ ਹੈ ਜੋ ਹੁਣ ਸਾਡੀ ਗੁਜ਼ਰਾਨ ਤਪੇ ਜੀ ਦੇ ਚਰਨਾਂ ਵਿਚ ਗੁਜਰਨ ਦੇਹ ਤਾਂ ਫੇਰ ਮੈਂ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਸੇ ਵਿਦਿਆ ਮੰਗੀ ਅਤੇ ਜੀਅ ਵਿਚ ਆਖਿਆ ਜੋ ਮਾਤਾ ਠੀਕ ਆਖਦੀ ਹੈ ਤਾਂ ਫੇਰ ਗੁਰੂ ਜੀ ਕਹਿਆ ਸੁਣ ਬਾਲਾ ਜਿਥੇ ਰਹੋਗੇ ਸੋ ਸਾਡੇ ਪਾਸ ਹੀ ਰਹੋਗੇ ਤਾਂ ਮੈਂ ਕਿਹਾ ਗੁਰੂ ਜੀ ਹੁਣ ਚਲਣਾ ਤੇ ਰਹਿਣਾ ਕਰਤਾਰ ਗੋਚਰਾ ਹੈ ਤਾਂ ਮੈਂ ਕਿਹਾ ਹੇ ਦੀਨ ਦਿਆਲ ਜੀ ਪਿਛੇ ਆਪ ਦੇ ਕੌਣ ਹੋਸੀ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਬਾਲਾ ਲਹਿਣਾ ਖਤ੍ਰੇਟਾ ਫੇਰੂ ਤ੍ਰੇਹਣ ਖੱਤਰੀ ਦਾ ਪੁੱਤਰ ਮਿਲੇਗਾ ਸੋ ਸਾਡੇ ਪਿਛੇ ਬਹੇਗਾ ਅਤੇ ਸਾਡੇ ਜਿਹਾ ਹੀ ਹੋਵੇਗਾ ਅਤੇ ਸ੍ਰੀ ਚੰਦੂ ਤੇ ਲਖਮੀ ਦਾਸ ਹੋਰਾਂ ਨੂੰ ਰੋਟੀ ਕਪੜੇ ਦੀ ਤਾਂ ਫੇਰ ਕਾਈ ਕਮੀ ਨਾ ਰਹੇਗੀ ਸੋ ਉਹਨਾਂ ਦੇ ਪਿਛੇ ਫਿਰਸੀ ਪਰ ਜੇਹੜੀ ਵਸਤ ਹੈ ਸੋ ਤਾਂ ਲਹਿਣੇ ਦੀ ਹੈ ਇਤਨਾ ਸ਼ਬਦ ਸੁਣਦਾ ਹੀ ਹੇ ਗੁਰੂ ਅੰਗਦ ਜੀ ਫੇਰ ਮੈਂ ਤਲਵੰਡੀ ਨੂੰ ਚਲਿਆ ਗਿਆ ਸਾਂ ਤਾਂ ਫੇਰ ਪਿਛੇ ਕਰਤਾਰ ਹੀ ਜਾਣੇ ਜਿਸ ਤਰ੍ਹਾਂ ਹੋਇਆ॥੧੭੮॥

## ੧ਓ ਸਤਿਗੁਰ ਪ੍ਰਸਾਦਿ॥

ਤਾਂ ਫਿਰ ਬਾਲੇ ਪੁਛਿਆ ਹੇ ਗੁਰੂ ਜੀ ਅੰਗਦ ਜੀ ਆਪ ਕ੍ਰਿਪਾ ਕਰਕੇ ਕਹੋ ਜੀ ਆਪ ਸ੍ਰੀ ਬਾਬੇ ਜੀ ਕੋ ਕਿਸ ਤਰ੍ਹਾਂ ਮਿਲੇ ਸਾਓ॥ ਸ੍ਰੀ ਗੁਰੂ ਅੰਗਦ ਵਾਚ॥ ਸੁਣ ਭਾਈ ਬਾਲਾ ਤੂੰ ਸਾਨੂੰ ਹੁਣ ਸ੍ਰੀ ਬਾਬੇ ਜੀ ਕਾ ਨਵੇਂ ਸਿਰ ਦਰਸ਼ਨ ਕਰਵਾਇਆ ਹੈ ਤਾਂ ਬਾਲੇ ਕਿਹਾ ਹੇ ਗੁਰੂ ਅੰਗਦ ਜੀ ਤੇਰੇ ਅਤੇ ਸ੍ਰੀ ਗੁਰੂ ਨਾਨਕ ਜੀ ਵਿਚ ਕੋਈ ਭੇਦ ਨਹੀਂ ਇਕ ਰੂਪ ਹੋ ਇਕ ਜੋਤਿ ਹੋ ਅਤੇ ਜੋ ਮੈਂ ਆਪਣੀ ਅਖੀਂ ਡਿਠਾ ਹੈ ਸੋ ਮੈਂ ਕਿਹਾ ਹੈ ਸ੍ਰੀ ਗੁਰੂ ਨਾਨਕ ਨਿਰੰਕਾਰ ਦਾ ਸਰੂਪ ਹੈਸਨ ਤੇ ਉਨ੍ਹਾਂ ਦੀਆਂ ਤੇ ਅਨੰਤ ਕਥਾ ਹੈਨ ਜਿਨ੍ਹਾਂ ਦਾ ਸ਼ੁਮਾਰ ਨਹੀਂ ਅਸੀਂ ਤਾਂ ਜੀਵ ਹਾਂ ਅਤੇ ਉਹ ਪਰਮੇਸ਼ਰ ਹੈਨ ਤੇ ਬਿਅੰਤ ਕਾ ਅੰਤ ਨਹੀਂ ਤੇ

ਹੁਣ ਕ੍ਰਿਪਾ ਕਰਕੇ ਇਕ ਆਪਣੇ ਮਿਲਾਪ ਦੀ ਤੇ ਸ੍ਰੀ ਬਾਬੇ ਜੀ ਦੇ ਚਲਾਣੇ ਦੀ ਕਥਾ ਕਹੋ ਜੀ॥ ਸ੍ਰੀ ਅੰਗਦ ਵਾਚ॥ ਤਾਂ ਸ੍ਰੀ ਅੰਗਦ ਜੀ ਕਿਹਾ ਸੁਣ ਭਾਈ ਬਾਲਾ ਮੈਂ ਦੇਵੀ ਪਰਸਨ ਸਮੇਤ ਟੱਬਰ ਜਾ ਰਿਹਾ ਸਾਂ ਅਤੇ ਰਸਤੇ ਵਿਚ ਸੁਣਿਆ ਜੋ ਨਾਨਕ ਤਪਾ ਬੇਦੀ ਏਥੇ ਰਹਿੰਦੇ ਹਨ ਜਾਂ ਮੈਂ ਦਰਸ਼ਨ ਕੀਤਾ ਤਾਂ ਮੇਰਾ ਰੋਮ ਰੋਮ ਸਭ ਸੀਤਲ ਹੋ ਗਿਆ ਤਾਂ ਸ੍ਰੀ ਬਾਬੇ ਜੀ ਪੁਛਿਆ ਭਾਈ ਕੌਣ ਹੁੰਦੇ ਹੋ ਤੇ ਜਾਣਾ ਕਿਥੇ ਹੈ ਨਾਮ ਕਿਆ ਹੈ ਅਤੇ ਆਏ ਕਿਥੋਂ ਹੋ ਤੇ ਪੁੱਤਰ ਕਿਸਦਾ ਹੈਂ ਤਾਂ ਹੱਥ ਜੋੜ ਕਰ ਕਿਹਾ ਸ੍ਰੀ ਬਾਬਾ ਜੀ ਮਤੇ ਨੰਗਲ ਦੀ ਸਰਾਏ ਥੀਂ ਆਇਆ ਹਾਂ ਤੇ ਚਲਿਆ ਦੇਵੀ ਪਰਸਨ ਅਤੇ ਨਾਮ ਲੈਹਣਾ ਹੈ ਫੇਰੂ ਤ੍ਰੇਹਣ ਦਾ ਪੁੱਤਰ ਹਾਂ ਬਾਬੇ ਜੀ ਕਿਹਾ ਜਾਵੋ ਦੇਵੀ ਪਰਸ ਆਵੋ ਤਾਂ ਮੈਂ ਅਗੋਂ ਕਿਹਾ ਜੋ ਆਵਣ ਜਾਣਾ ਰਹਿ ਚੁਕਾ ਹੈ ਜਿਸ ਮਤਲਬ ਨੂੰ ਜਾਣਾ ਸੀ ਸੋ ਤਾਂ ਪੂਰਾ ਹੋਇ ਮਿਲਿਆ ਹੈ ਬਾਬੇ ਜੀ ਕਿਹਾ ਭਾਈ ਜੋ ਤੁਹਿ ਲੈਹਣੀਆਂ ਹੋਸੀ ਸੋ ਲੈਸੀ ਤਾਂ ਇਤਨਾ ਸੁਣਕੇ ਭਾਈ ਬਾਲਾ ਮੇਰੇ ਸਰੀਰ ਦੇ ਬੰਧਨ ਟੁਟ ਗਏ ਤੇ ਜੇ ਮੈਂ ਸ੍ਰੀ ਗੁਰੂ ਜੀ ਤੋਂ ਕਿਤੇ ਜਾਵਾਂ ਤਾਂ ਮੇਰੇ ਤਾਈਂ ਚੈਨ ਨਾ ਆਵੇ ਅਤੇ ਪ੍ਰਾਨ ਹਤ ਹੋ ਜਾਵਣ ਅਤੇ ਜੇ ਮੈਨੂੰ ਗੁਰੂ ਜੀ ਕਹਿਣ ਘਰ ਜਾ ਤਾਂ ਮੈਂ ਜਾਵਾਂ ਨਾਹੀਂ ਤਾਂ ਬਾਲੇ ਕਿਹਾ ਜੀ ਅੰਗਦ ਨਾਮ ਕਿਉਂ ਕਰ ਹੋਇਆ ਤਾਂ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਮੈਂ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੋ ਨਿਰੰਕਾਰ ਸਰੂਪ ਕਰ ਜਾਣਦਾ ਹਾਂ ਤਾਂ ਭਾਈ ਬਾਲਾ ਇਕ ਦਿਨ ਮੈਂ ਗਊਆਂ ਵਾਸਤੇ ਘਾਸ ਦੀ ਪੰਡ ਸਿਰ ਤੇ ਚਾਇ ਆਂਦੀ ਤਾਂ ਮਾਤਾ ਜੀ ਕਿਹਾ ਹੇ ਸਵਾਮੀ ਜੀ ਤੁਸੀਂ ਕੁਛ ਦੇਹੀ ਦਾ ਭਾਉ ਵੀ ਕਰਿਆ ਕਰੋ ਦੇਖੋ ਏਹ ਖੱਤਰੀ ਦਾ ਪੁੱਤਰ ਹੈ ਤੇ ਏਸਦੇ ਕਪੜੇ ਬਹੁਤ ਖਰਾਬ ਹੋਏ ਹੈਨ ਤਾਂ ਬਾਬੇ ਜੀ ਕਿਹਾ ਸੁਣ ਮੂਲੇ ਦੀਏ ਧੀਏ ਏਹ ਚਿਕੜ ਨਹੀਂ ਇਹ (ਕੇਸਰ) ਕੁੰਗੂ ਹੈ ਤੇ ਇਹ ਖਰਾਬ ਨਹੀਂ ਹੋਇਆ ਏਹ ਤਾਂ ਸੌਰ ਗਿਆ ਹੈ ਤਾਂ ਮੈਨੂੰ ਸ੍ਰੀ ਬਾਬੇ ਜੀ ਨੇ ਬਗਲ ਵਿਚ ਲੀਤਾ ਤੇ ਬਚਨ ਕੀਤੋ ਨੇ ਹੁਣ ਤੇਰਾ ਨਾਮ ਅੰਗਦ ਹੋਇਆ ਤੂੰ ਮੇਰੇ ਅੰਗ ਤੇ ਪੈਦਾ ਹੋਇਆ ਹੈਂ॥ ਭਾਈ ਬਾਲਾ ਇਕ ਦਿਨ ਦੀ ਬਾਤ ਸੁਣੋ ਇਕ ਸਮੇਂ ਮਾਤਾ ਚੋਣੀ ਦੋਹਾਂ ਪੁੱਤਾਂ ਨੂੰ ਨਾਲ ਲੈ ਕੇ ਗੁਰੂ ਜੀ ਅਗੇ ਆਇ ਮੱਥਾ ਟੇਕਿਆ ਤੇ ਕਹਿਣ ਲੱਗੇ ਹੇ ਗਰੀਬ ਨਿਵਾਜ ਜੀ ਆਪਣੇ ਪੁੱਤਰ ਪਾਸ ਹੀ ਬੈਠੇ ਹਨ ਤੇ ਤੁਸੀਂ ਹੋਰਨਾਂ ਕੋ ਵਰਸੋਂਦੇ ਹੋ ਏਹ ਗੱਲ ਭਲੀ ਨਹੀਂ ਤਾਂ ਸ੍ਰੀ ਗੁਰੂ ਜੀ ਕਿਹਾ ਸੁਣ ਮੂਲੇ ਦੀਏ ਧੀਏ ਤੂੰ ਆਪਣੀ ਅਖੀਂ ਦੇਖ ਲੈ ਇਕ ਉਥੇ ਚੂਹੀ ਮੋਈ ਪਈ ਸੀ ਤਾਂ ਗੁਰੂ ਜੀ ਵਡੇ ਬੇਟੇ ਕੋ ਕਹਿਣੇ ਲੱਗੇ ਹੇ ਬੇਟਾ ਚੂਹੀ ਪੈਰ ਨਾਲ ਸੁਟ ਦੇਵਹੁ ਬੱਚਾ ਏਥੇ ਭਲੀ ਨਾਹੀਂ

ਤਾਂ ਸਿਰੀ ਚੰਦ ਬੋਲਿਆ ਏਹੋ ਜੇਹੇ ਇਸ਼ਟ ਤੇਰੇ ਦੇਖੇ ਹੈਨ ਖੰਭਾਂ ਦੇ ਕਬੂਤਰ ਤੇ ਲਕੜੀਆਂ ਦੇ ਕੁਤੇ ਬਿਲੇ ਬਨਾਉਂਦੇ ਹਨ ਏਹ ਬਾਤ ਬੇਟੇ ਦੀ ਸੁਣ ਕਰ ਸ੍ਰੀ ਗੁਰੂ ਜੀ ਚੁਪ ਕਰ ਰਹੇ ਤਾਂ ਫੇਰ ਕਿਤਨਾਂ ਕੁ ਚਿਰ ਬੀਤਿਆ ਤਾਂ ਛੋਟੇ ਪੁੱਤਰ ਨੂੰ ਕਹਿਣ ਲੱਗੇ ਬੇਟਾ ਇਹ ਚੂਹੀ ਮੋਈ ਪਈ ਹੈ ਇਸਨੂੰ ਪੈਰ ਨਾਲ ਟੁੰਬ ਚਾਇ ਸੁਟੋ ਕਿਤੇ ਜਾਇ ਪਵੇ ਤਾਂ ਲਖਮੀ ਦਾਸ ਕਹਿਆ ਧੀਰਜ ਕਰੋ ਜੀ ਕੋਈ ਸਿਖ ਆਉਂਦਾ ਹੈ ਤਾਂ ਸੁਟਾਇ ਦੇਵਾਂਗੇ ਅਸੀਂ ਗੁਰੂ ਦੇ ਪੁੱਤਰ ਹੋਇ ਕਰ ਮੁਰਦੇ ਸੁਟਦੇ ਫਿਰੀਏ ਤੁਸੀਂ ਤਾਂ ਏਸੇ ਤਰ੍ਹਾਂ ਦੀਆਂ ਬਾਤਾਂ ਕਰਦੇ ਰਹਿੰਦੇ ਹੋ ਤਾਂ ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੇਰੀ ਵਲ ਇਸ਼ਾਰਾ ਕੀਤਾ ਤਾਂ ਮੈਂ ਉਸ ਤਰ੍ਹਾਂ ਹੀ ਕੀਤਾ ਉਹ ਚੂਹੀ ਕਿਤੇ ਵਲ ਜਾਇ ਪਈ ਤਾਂ ਗੁਰੂ ਨਾਨਕ ਦੇਵ ਜੀ ਕਹਿਣ ਲੱਗੇ ਸੁਣ ਮੂਲੇ ਦੀਏ ਧੀਏ ਇਹ ਆਪਣੇ ਪੁੱਤਰ ਹੈਨ ਅਤੇ ਇਹ ਪਰਾਏ ਪੁੱਤਰ ਹੈਨ ਇਹ ਮੇਰੇ ਕੀ ਵਸ ਹੈ ਜਿਸਨੂੰ ਕਰਤਾਰ ਦੇਵੇ ਉਹੀ ਲੇਵੇ॥ ਤਾਂ ਸ੍ਰੀ ਗੁਰੂ ਅੰਗਦ ਜੀ ਕਹਿੰਦੇ ਹੈਨ ਸੁਣ ਭਾਈ ਬਾਲਾ ਇਕ ਦਿਨ ਮੈਂ ਭੀ ਪਾਸ ਆਹਾ ਤੇ ਭਾਈ ਬੁਢਾ ਭੀ ਆਹਾ ਤੇ ਹੋਰ ਭੀ ਦੋ ਤਿੰਨ ਆਹੇ ਤਾਂ ਅੱਧੀ ਰਾਤ ਦੇ ਸਮੇਂ ਸ੍ਰੀ ਗੁਰੂ ਜੀ ਨੇ ਕਹਿਆ ਦੇਖ ਭਾਈ ਬੁਢਾ ਰਾਤ ਕਿਤਨੀ ਕੁ ਰਹਿੰਦੀ ਹੈ ਤਾਂ ਭਾਈ ਬੁਢੇ ਦੇਖ ਕਰ ਕਹਿਆ ਗੁਰੂ ਜੀ ਰਾਤ ਤਾਂ ਅੱਧੀ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਨਹੀਂ ਰਾਤ ਪਹਿਰ ਹੈ ਤਿੰਨ ਵਾਰ ਬਚਨ ਹੋਇਆ ਤੇ ਬੁਢਾ ਕਹੇ ਰਾਤ ਅੱਧੀ ਹੈ ਤਾਂ ਸ੍ਰੀ ਬਾਬਾ ਜੀ ਕਹੇ ਰਾਤ ਪਹਿਰ ਹੈ ਅਤੇ ਰਾਤ ਭੀ ਜ਼ਰੂਰ ਅੱਧੀ ਸੀ ਅਤੇ ਬੁਢੇ ਦੇ ਦਿਲ ਵਿਚ ਸੀ ਭਾਈ ਮੈਂ ਗੁਰੂ ਜੀ ਦੀ ਟਹਿਲ ਬਹੁਤ ਕਰਦਾ ਹਾਂ ਅਤੇ ਸ੍ਰੀ ਗੁਰੂ ਅੰਗਦ ਉੱਪਰ ਬਹੁਤ ਖੁਸ਼ੀ ਕਰਦੇ ਹੈਨ ਅਤੇ ਮੇਰੇ ਉੱਪਰ ਖੁਸ਼ੀ ਨਹੀਂ ਕਰਦੇ ਅਤੇ ਏਸ ਬਾਤ ਦੇ ਭਰਮ ਦੇ ਕੱਢਣ ਵਾਸਤੇ ਸ੍ਰੀ ਗੁਰੂ ਨਾਨਕ ਜੀ ਨੇ ਫੇਰ ਮੈਨੂੰ ਬੁਲਾਇਆ ਪਰ ਸ੍ਰੀ ਗੁਰੂ ਨਾਨਕ ਜੀ ਅੰਤਰਜਾਮੀ ਘਟ ਘਟ ਦੀ ਜਾਨਣ ਵਾਲੇ ਬਚਨ ਕਰਦੇ ਭਏ ਹੇ ਪੁਰਖਾ ਤੂੰ ਦੇਖ ਰਾਤ ਕਿਤਨੀ ਹੈ ਜਾਂ ਮੈਂ ਬਾਹਰ ਨਿਕਲਿਆ ਤਾਂ ਅੱਛੀ ਤਰ੍ਹਾਂ ਦੇਖਿਆ ਅਤੇ ਰਾਤ ਅੱਧੀ ਤਾਂ ਮੈਂ ਆਖਿਆ ਜੀ ਰਾਤ ਅੱਧੀ ਹੈ ਤਾਂ ਫੇਰ ਭਾਈ ਬਾਲਾ ਸ੍ਰੀ ਗੁਰੂ ਨਾਨਕ ਜੀ ਕਹਿਣ ਲੱਗੇ ਪੁਰਖਾ ਫੇਰ ਰਾਤ ਅੱਧੀ ਨਾਹੀਂ ਰਾਤ ਪਹਿਰ ਹੈ ਤਾਂ ਤੇ ਹੇ ਭਾਈ ਬਾਲਾ ਫੇਰ ਬਾਹਰ ਜਾਇ ਕਰ ਵਿਚਾਰ ਕੀਤਾ ਭਾਈ ਰਾਤ ਅੱਧੀ ਹੈ ਪਰ ਸ੍ਰੀ ਗੁਰੂ ਜੀ ਕਹਿੰਦੇ ਹਨ ਰਾਤ ਪਹਿਰ ਹੈ ਕਿਆ ਜਾਣੀਏ ਜੋ ਮਹਾਂ ਪੁਰਖ ਹੈਨ ਪਰਖ ਲੈਣ ਵਾਸਤੇ ਕੋਈ ਬਾਤ ਕਰਦੇ ਹੋਵਨ ਅਤੇ ਗੁਰੂ ਕੀ ਗਤਿ ਗੁਰੂ ਹੀ ਜਾਣੇ ਇਹ ਵਿਚਾਰ ਕਰਕੇ ਮੈਂ ਕਿਹਾ ਹੇ ਗਰੀਬ ਨਿਵਾਜ ਅਗੇ ਮੈਂ ਬਾਹਰ ਗਿਆ

ਸਾਂ ਤੇ ਨੀਂਦ ਦੀ ਖੁਮਾਰੀ ਵਿਚ ਦੇਖ ਆਇਆ ਸਾਂ ਅਤੇ ਮਹਾਰਾਜ ਜੀ ਮੈਂ ਆਪ ਦੇ ਪਾਸ ਝੂਠ ਬੋਲਿਆ ਹੈ ਤੇ ਦੀਨ ਬੰਧੂ ਜੀ ਮੇਰੀ ਭੁਲ ਬਖਸ਼ੀਏ ਜੀ ਮੈਂ ਬਹੁਤ ਭੁਲ ਗਿਆ ਹਾਂ ਜੀ ਤੇ ਰਾਤ ਤਾਂ ਜਿਤਨੀ ਆਪ ਨੇ ਬਤਾਈ ਹੈ ਉਤਨੀ ਬੀਤ ਗਈ ਹੈ ਜਿਤਨੀ ਆਪ ਰਖੀ ਹੈ ਉਤਨੀ ਰਹਿੰਦੀ ਹੈ ਜੀ ਤਾਂ ਇਹ ਸੁਣਕੇ ਸ੍ਰੀ ਗੁਰੂ ਨਾਨਕ ਜੀ ਮੇਰੇ ਪਰ ਬਹੁਤ ਖੁਸ਼ੀ ਕਰੀ ਅਤੇ ਬਚਨ ਕੀਤਾ ਦੇਖ ਭਾਈ ਬੁਢਾ ਏਸ ਵਾਸਤੇ ਅੰਗਦ ਜੀ ਦੀ ਸੇਵਾ ਸਾਨੂੰ ਭਾਂਵਦੀ ਹੈ ਇਸ ਪਰ ਕਰਤਾਰ ਦੀ ਖੁਸ਼ੀ ਹੈ ਇਹ ਬਾਤ ਸੁਣਕੇ ਭਾਈ ਬੁਢੇ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਅੰਗਦ ਜੀ ਕਹੇਂ ਹੇ ਭਾਈ ਬਾਲਾ ਤੂੰ ਪਰਮ ਮਿਤ੍ਰ ਹੈਂ ਤੇ ਸ੍ਰੀ ਗੁਰੂ ਨਾਨਕ ਜੀ ਕਾ ਜੋ ਜੋ ਚਰਿਤ੍ਰ ਗੁਰੂ ਜੀ ਦੇ ਆਪ ਨੇ ਵੇਖੇ ਸੁਣੇ ਹੈਂ ਸੋ ਆਪ ਦੀ ਰਸਨਾ ਸਰਵਨ ਕੀਤੇ ਹੈਨ ਇਹ ਜੋ ਪਰਉਪਕਾਰ ਆਪ ਨੇ ਕੀਤਾ ਹੈ ਜੋ ਸੰਗਤ ਕੋ ਸ੍ਰੀ ਗੁਰੂ ਜੀ ਕੇ ਚਰਿਤ੍ਰ ਸੁਣਾਏ ਹੈਨ ਅਤੇ ਸੁਣ ਭਾਈ ਬਾਲਾ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਕਰਤਾਰਪੁਰ ਬਿਰਾਜੇ ਹੂਏ ਥੇ ਅਤੇ ਮੇਰੇ ਕੋ ਆਖਣ ਲੱਗੇ ਸੁਣ ਪੁਰਖਾ ਰਾਤ ਹੈ ਕਿ ਦਿਨ ਤਾਂ ਮੈਂ ਕਿਹਾ ਹੇ ਦੀਨ ਦਿਆਲ ਜੀ ਆਪ ਦੀ ਕੀਤੀ ਹੋਈ ਰਾਤ ਹੈ ਤਾਂ ਫੇਰ ਬਾਬੇ ਜੀ ਕਿਹਾ ਪੁਰਖਾ ਦਿਨ ਹੈ ਰਾਤ ਨਹੀਂ ਤਾਂ ਤੇ ਹੇ ਭਾਈ ਬਾਲਾ ਮੈਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤੇ ਹੱਥ ਜੋੜਕੇ ਕਿਹਾ ਹੇ ਮਹਾਰਾਜ ਮੈਂ ਭੁਲਾ ਹਾਂ ਜੋ ਦਿਨ ਨੂੰ ਰਾਤ ਕਿਹਾ ਹੈ ਤਾਂ ਸ੍ਰੀ ਗੁਰੂ ਜੀ ਫੇਰ ਮੇਰੇ ਤਾਈਂ ਆਗਿਆ ਕਰੀ ਹੇ ਪੁਰਖਾ ਜੇ ਦਿਨ ਹੈ ਤਾਂ ਸਾਡੇ ਚਾਦਰੇ ਧੋ ਲਿਆਓ ਤਾਂ ਤੇ ਹੇ ਭਾਈ ਬਾਲਾ ਮੈਂ ਗੁਰੂ ਜੀ ਕਾ ਹੁਕਮ ਮੰਨਕੇ ਦੋਵੇਂ ਚਾਦਰੇ ਲੈਕੇ ਜਦ ਕਰਤਾਰੁਪਰ ਦੇ ਬਾਹਰ ਗਿਆ ਤਾਂ ਦੁਪੈਹਰ ਦਿਨ ਦੀ ਪ੍ਰਕਾਸ਼ ਰਹੀ ਹੈ ਜਦ ਸ੍ਰੀ ਗੁਰੂ ਜੀ ਦੇ ਚਾਦਰੇ ਧੋਇ ਚੁਕਾ ਤੇ ਗਰਾਮ ਦੇ ਵਿਚ ਆਇਆ ਤਾਂ ਉਸੀ ਤਰ੍ਹਾਂ ਰਾਤ ਹੈ ਤਾਂ ਮੈਂ ਸ੍ਰੀ ਗੁਰੂ ਜੀ ਅਗੇ ਮੱਥਾ ਟੇਕਿਆ ਤਾਂ ਬਾਬੇ ਜੀ ਕਿਹਾ ਪੁਰਖਾ ਰਾਤ ਹੈ ਕਿ ਦਿਨ ਹੈ ਤਾਂ ਕਿਹਾ ਜੀ ਆਪ ਦਾ ਕਿਆ ਦਿਨ ਹੈ ਔਰ ਦਿਨ ਰਾਤ ਸਭ ਆਪ ਦੇ ਹੁਕਮ ਵਿਚ ਹਨ ਜੋ ਚਾਹੋ ਕਰੋ ਜੀ ਇਹ ਸੁਣ ਕਰ ਸ੍ਰੀ ਗੁਰੂ ਜੀ ਮੇਰੇ ਪਰ ਬਹੁਤ ਖੁਸ਼ੀ ਕੀਤੀ ਤੇ ਕਿਹਾ ਪੁਰਖਾ ਨਿਹਾਲ ਹੈਂ ਤੇਰੇ ਪਰ ਕਰਤਾਰ ਦੀ ਮੇਹਰਬਾਨੀ ਹੈ॥ ੧੭੯ ॥

## ਅਗੇ ਸਾਖੀ ਸ੍ਰੀ ਅੰਗਦ ਜੀ ਨਾਲ ਹੋਈ

ਕੋ ਬਹੁਤ ਸੰਗਤਾਂ ਆਈਆਂ ਅਤੇ ਸੰਗਤ ਕੁਲ ਪੰਜ ਹਜ਼ਾਰ ਇਕੱਠੀ ਹੋਈ ਐਸੀ ਬਾਤ ਹੋਈ ਜੋ ਐਸੀ ਬਰਖਾ ਹੋਈ ਜੋ ਤਿੰਨ ਦਿਨ ਤੇ ਤਿੰਨ ਰਾਤ ਬਰਖਾ ਹਟੀ ਨਹੀਂ ਅਤੇ ਜਲ ਹੀ ਜਲ ਹੋਇ ਗਿਆ ਤੇ ਲੋਕ ਬਹੁਤ ਵਿਆਕੁਲ ਹੋਏ ਪਰ ਅਜੇਹੀ ਬਰਖਾ ਹੋਈ ਕਿ ਦੇਗ ਬੰਦ ਰਹੀ ਅਤੇ ਤੀਸਰੇ ਦਿਨ ਘਟਾਂ ਫਟੀਆਂ ਤਾਂ ਸਿਖ ਨੇ ਹੱਥ ਜੋੜਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਸੰਗਤ ਬਹੁਤ ਭੁਖੀ ਹੈ ਤੇ ਸੱਚੇ ਪਾਤਸ਼ਾਹ ਜੀ ਜੇਕਰ ਪ੍ਰਸ਼ਾਦ ਜਲਦੀ ਮਿਲੇ ਤਾਂ ਬਚੇਗੀ ਜੇਕਰ ਜਲਦੀ ਮਿਲੇ ਤਾਂ ਬਹੁਤ ਅੱਛਾ ਹੈ ਅਤੇ ਆਪ ਸਾਡੇ ਉੱਪਰ ਕ੍ਰਿਪਾ ਕਰੋ ਤਾਂ ਸ੍ਰੀ ਗੁਰੂ ਨਾਨਕ ਜੀ ਪ੍ਰਸੰਨ ਹੋਏ ਤਾਂ ਸ੍ਰੀ ਚੰਦ ਨੂੰ ਸਦਵਾਇਆ ਤੇ ਕਹਿਆ ਬੱਚਾ ਬਾਹਰ ਜਾਇ ਕਰ ਜੋ ਕਿਕਰ ਖੜੇ ਹੈਂ ਉਹਨਾਂ ਉੱਪਰ ਚੜ੍ਹ ਕਰ ਹਲੂਣ ਕੇ ਮਠਿਆਈਆਂ ਪਕਵਾਨ ਛੱਤੀ ਪ੍ਰਕਾਰ ਦੇ ਸੰਗਤ ਕੋ ਛਕਾਓ ਤਾਂ ਸ੍ਰੀ ਚੰਦ ਨੇ ਕਹਿਆ ਕਿ ਇਕ ਤਾਂ ਇਹ ਸਮਝੋ ਕਿ ਕਦੀ ਕਿਕਰਾਂ ਨਾਲ ਵੀ ਮਠਿਆਈ ਲੱਗੀ ਹੈ ਕਿ ਭੋਜਨ ਵੀ ਦਰੱਖਤਾਂ ਕੋ ਲੱਗੇ ਹੈਨ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਲਖਮੀ ਦਾਸ ਕੋ ਸਦਿਆ ਤੇ ਕਿਹਾ ਹੇ ਬੇਟਾ ਤੂੰ ਜਾਹ ਜਾਇਕੇ ਸੰਗਤ ਕੋ ਕਿਕਰਾਂ ਹਲੂਣ ਕੇ ਭੋਜਨ ਖਵਾਇ ਲਿਆਓ ਤਾਂ ਅਗੋਂ ਲਖਮੀ ਦਾਸ ਜੀ ਜਵਾਬ ਦਿਤਾ ਦੇਖੋ ਜੀ ਕਦੀ ਕਿਕਰਾਂ ਨੂੰ ਮਠਿਆਈਆਂ ਲੱਗੀਆਂ ਹੈਨ ਤਾਂ ਫੇਰ ਬਾਬੇ ਜੀ ਮੇਰੇ ਵਲ ਦ੍ਰਿਸ਼ਟੀ ਕੀਤੀ ਤੇ ਹੁਕਮ ਕੀਤਾ ਕਿ ਪੁਰਖਾ ਤੂੰ ਜਾਇਕੇ ਸੰਗਤ ਕੋ ਪ੍ਰਸ਼ਾਦਿ ਛਕਾਓ ਕਿਉਂਕਿ ਤੈਨੂੰ ਸਭ ਸੰਗਤ ਦਾ ਅਗਵਾਨੀ ਬਣਾਇਆ ਹੈ ਜੋ ਸੰਗਤ ਬਹੁਤੀ ਭੁਖੀ ਹੈ ਤਾਂ ਹੇ ਬਾਲਾ ਮੈਂ ਸ੍ਰੀ ਗੁਰੂ ਨਾਨਕ ਜੀ ਕਾ ਬਚਨ ਮੰਨਕੇ ਤੇ ਬਾਹਰ ਆਇਆ ਤੇ ਸੰਗਤ ਕੋ ਬੁਲਾ ਕਰ ਇਕੱਠਾ ਕੀਤਾ ਤੇ ਆਪ ਮੈਂ ਸ੍ਰੀ ਵਾਹਿਗੁਰੂ ਆਖਕੇ ਕਿਕਰ ਉੱਪਰ ਚੜ੍ਹਕੇ ਹਲੂਣਾ ਮਾਰਿਆ ਜਾਂ ਹਲੂਣਾ ਲੱਗਾ ਤਾਂ ਛੱਤੀ ਪ੍ਰਕਾਰ ਕੇ ਭੋਜਨ ਡਿਗ ਪਏ ਤੇ ਲਡੂ ਪੇੜੇ ਜਲੇਬੀ ਬਰਫੀ ਹੋਰ ਕਈ ਪ੍ਰਕਾਰ ਦੀ ਮਠਿਆਈ ਗਿਰੀ ਤੇ ਲੋਕ ਸੰਗਤ ਕੇ ਲੱਗੇ ਛਕਨ ਸਭ ਪ੍ਰਸੰਨ ਹੋ ਗਏ ਤਾਂ ਫਿਰ ਸਰਬੱਤ ਸੰਗਤ ਕੋ ਨਾਲ ਲੇਕਰ ਮੈਂ ਸ੍ਰੀ ਗੁਰੂ ਜੀ ਦੇ ਪਾਸ ਆਇਆ ਤੇ ਚਰਨ ਬੰਦਨਾ ਕਰੀ ਤਾਂ ਸ੍ਰੀ ਗੁਰੂ ਨਾਨਕ ਜੀ ਸੰਗਤ ਦੇ ਸਮੇਤ ਮੇਰੇ ਕੋ ਦੇਖ ਕਰ ਬਹੁਤ ਖੁਸ਼ੀ ਕਰਤੇ ਭਏ ਤਾਂ ਬਚਨ ਕੀਤਾ ਪੁਰਖਾ ਤੂੰ ਨਿਹਾਲ ਹੈਂ ਅਤੇ ਸਭ ਸੰਗਤ ਤੇਰੇ ਮਗਰ ਲਾਈ ਹੈ ਤੇ ਸੰਗਤ ਦੀ ਭੀ ਕਾਮਨਾ ਪੂਰਨ ਕੀਤੀ ਹੈ ਤਾਂ ਸਭ ਸੰਗਤ ਨੇ ਮੱਥਾ ਟੇਕਿਆ ਤੇ ਵਿਦਿਆ ਹੋਈ ਅਤੇ ਸੁਣ ਭਾਈ ਬਾਲਾ ਮੇਰੇ ਕੋ ਸ੍ਰੀ ਗੁਰੂ ਨਾਨਕ ਜੀ ਜੋਤੀ ਨਾਲ ਜੋਤਿ ਮਿਲਾਇ ਲਿਆ ਖੁਸ਼ੀ ਕੀਤੀ ਅਤੇ ਸੰਗਤ ਕੇ ਲੋਕ ਸਭ ਕਹਿਣ ਧੰਨ ਗੁਰੂ ਨਾਨਕ ਦੇਵ ਜੀ ਕੀ ਕਮਾਈ॥੧੮੦॥

# ਸਾਖੀ ਹੋਰ ਚਲੀ

ਤਾਂ ਗੁਰੂ ਅੰਗਦ ਜੀ ਕਹੈਂ ਸੁਣ ਭਾਈ ਬਾਲਾ ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਚ ਤੁਰੇ ਜਾਣ ਪਰ ਦੋਵੇਂ ਸਾਹਿਬਜ਼ਾਦੇ ਭੀ ਨਾਲ ਹੀ ਥੇ ਅਤੇ ਭਾਈ ਤਾਂ ਮੈਂ ਭੀ ਹਾਜ਼ਰ ਥਾ ਅਗੇ ਗਏ ਤੇ ਇਕ ਚੁਬੱਚਾ ਗੰਦੇ ਪਾਣੀ ਵਾਲਾ ਸੀ ਪਰ ਸਾਰੇ ਸ਼ਹਿਰ ਦਾ ਗੰਦਾ ਪਾਣੀ ਉਸ ਦੇ ਵਿਚੋਂ ਦੀ ਜਾਂਦਾ ਸੀ ਮਹਾਰਾਜ ਦੇ ਹੱਥ ਕਟੋਰਾ ਸੀ ਸੋ ਗੰਦੇ ਪਾਣੀ ਦੇ ਵਿਚ ਸੁਟ ਦਿਤੋ ਨੇ ਤੇ ਵਡੇ ਪੁੱਤ੍ਰ ਨੂੰ ਆਖਣ ਲੱਗੇ ਸ੍ਰੀ ਚੰਦ ਇਹ ਕਟੋਰਾ ਕਢ ਲਵੋ ਤਾਂ ਸ੍ਰੀ ਚੰਦ ਬੋਲਿਆ ਕਿ ਐਸੇ ਗੰਦੇ ਚੁਬੱਚੇ ਵਿਚ ਕਿਉਂ ਵੜੀਏ ਕੋਈ ਕਟੋਰਿਆਂ ਦਾ ਘਾਟਾ ਹੈ ਤਾਂ ਘਰੋਂ ਹੋਰ ਲੈ ਲੈਣਾ ਤਾਂ ਲਖਮੀ ਦਾਸ ਨੂੰ ਕਿਹਾ ਪੁੱਤ ਕਟੋਰਾ ਕਢ ਲਵੋ ਤਾਂ ਉਹ ਬੋਲਿਆ ਕੋਈ ਆਉਂਦਾ ਹੈ ਤਾਂ ਕਢਾ ਲਵਾਂਗੇ ਤੁਸੀਂ ਜੋ ਕੰਮ ਕਰਨ ਚੱਲੇ ਹੋ ਉਹ ਤਾਂ ਕਰੋ ਕੁਛ ਕਟੋਰੇ ਨਾਲ ਨੇਹੁ ਲੱਗਾ ਹੋਇਆ ਹੈ ਫੇਰ ਕਢਾਇ ਲਿਆਵਾਂਗੇ ਤਾਂ ਫੇਰ ਸ੍ਰੀ ਬਾਬੇ ਜੀ ਮੇਰੇ ਵਲ ਇਸ਼ਾਰਾ ਕੀਤਾ ਮੈਂ ਕੱਢ ਲਿਆਂਦਾ। ਬਾਬੇ ਜੀ ਦੇਖ ਕਰ ਕਿਹਾ ਲੈਹਣਿਆਂ ਤੂੰ ਲੈਹਣਾ ਹੈ ਤੇ ਅਸਾਂ ਤੇਰਾ ਦੇਣਾ ਅਤੇ ਬਾਬੇ ਜੀ ਬਹੁਤ ਖੁਸ਼ੀ ਕੀਤੀ ਹੈ ਤਾਂ ਅਗੇ ਭਾਈ ਬਾਲਾ ਭਾਵੇਂ ਤੁਸੀਂ ਨ ਮੰਨੋ ਅਸਾਂ ਤਾਂ ਗੁਰੂ ਜੀ ਐਸ ਤਰ੍ਹਾਂ ਖੁਸ਼ੀ ਕੀਤੀ ਹੈ ਤਾਂ ਅਗੋਂ ਬਾਲੇ ਕਿਹਾ ਸ੍ਰੀ ਅੰਗਦ ਜੀ ਇਹ ਜੋ ਕੁਛ ਆਪ ਨੇ ਕਿਹਾ ਹੈ ਸੋ ਸਭ ਸੱਚ ਕਹਿਤੇ ਹੋ ਤਾਂ ਫੇਰ ਗੁਰੂ ਅੰਗਦ ਜੀ ਕਿਹਾ ਸੁਣ ਭਾਈ ਬਾਲਾ ਏਹ ਜੋ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਹੈਨ ਜੋ ਸਿਖ ਪਰੇਮ ਨਾਲ ਸੁਣੇਗਾ ਤੇ ਜੋ ਸੁਣਾਵੇਗਾ ਪ੍ਰੀਤ ਕਰਕੇ ਅਤੇ ਸਤ ਕਰ ਜਾਣੇਗਾ ਉਸਦੇ ਔਗੁਣ ਪਾਪ ਸੰਪੂਰਣ ਧੋਤੇ ਜਾਣਗੇ ਅਤੇ ਖੁਲ੍ਹੀ ਬੰਧਨੀ ਦਰਗਹ ਮੇਂ ਪਰਵੇਸ਼ ਕਰੇਗਾ ਅਤੇ ਜਿਥੇ ਸ੍ਰੀ ਬਾਬਾ ਨਾਨਕ ਜੀ ਜਾਵਣਗੇ ਸੋ ਉਥੇ ਹੀ ਉਹ ਸਿਖ ਭੀ ਨਿਰਸੰਸੇ ਜਾਇ ਪਹੁੰਚੇਗਾ ਤੇ ਜਨਮ ਮਰਨ ਤੇ ਰਹਿਤ ਹੋਇ ਜਾਵੇਗਾ ਤੇ ਜੋ ਮੰਗੇਗਾ ਜੋ ਵਾਸ਼ਨਾ ਸ੍ਰੀ ਬਾਬਾ ਜੀ ਪੂਰਨ ਕਰੇਗਾ ਤਾਂ ਭਾਈ ਬਾਲੇ ਕਿਹਾ ਸ੍ਰੀ ਗੁਰੂ ਜੀ ਤੇਰੇ ਵਿਚ ਤੇ ਸ੍ਰੀ ਗੁਰੂ ਨਾਨਕ ਵਿਚ ਭਰਮ ਭੇਦ ਨਹੀਂ ਤਾਂ ਸ੍ਰੀ ਗੁਰੂ ਅੰਗਦ ਜੀ ਕਿਹਾ ਸੁਣ ਭਾਈ ਬਾਲਾ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਤੇ ਅਸੀਂ ਉਸਦੇ ਕੀਤੇ ਹੋਏ ਤਾਂ ਪ੍ਰਹਿਲਾਦ ਧ੍ਰੂ ਤੇ ਦੱਤਾ ਤ੍ਰੇ ਜਨਕ ਰਾਜਾ ਇਹ ਭੀ ਨਿਰੰਕਾਰ ਦੇ ਪੂਰਨ ਭਗਤ ਹੋਏ ਪਰ ਉਰੇ ਹੀ ਰਹੇ ਹਨ ਤਾਂ ਸ੍ਰੀ ਗੁਰੂ ਅੰਗਦ ਜੀ ਕਿਹਾ ਹੇ ਭਾਈ ਬਾਲਾ ! ਜਿਸ ਦਿਨ ਸ੍ਰੀ ਨਿਰੰਕਾਰ ਜੀ ਸਾਰੀ ਸ੍ਰਿਸ਼ਟੀ ਕੋ ਲੀਨ ਕਰਨਗੇ ਇਹ ਸਭ ਸ੍ਰੀ

ਨਿਰੰਕਾਰ ਕੀ ਜੋਤ ਨਾਲ ਮਿਲ ਜਾਵਣਗੇ ਤੇ ਜਿਨ੍ਹਾਂ ਸਿਖਾਂ ਨੇ ਸੰਗਤ ਦੀ ਉਪਮਾ ਨਹੀਂ ਕੀਤੀ ਤੇ ਸਿਖ ਨਹੀਂ ਬਣੇ ਤੇ ਉਪਦੇਸ਼ ਨਹੀਂ ਲੀਆ ਤੇ ਕਿਸੇ ਕੀ ਬਾਛਾ ਨਹੀਂ ਲੀਤੀ ਨਿਰੰਕਾਰ ਨਾਲ ਨਹੀਂ ਮਿਲਣਗੇ ਕਰਮਾਂ ਅਨੁਸਾਰ ਦੁਖ ਸੁਖ ਭੋਗਣਗੇ ਪਰ ਸਿਖ ਨਿਰਮਲ ਉਹ ਹਨ ਜਿਨ੍ਹਾਂ ਗੁਰੂ ਹੋਰ ਕੁਛ ਨਹੀਂ ਜਾਤਾ ਤੇ ਗੁਰੂ ਨਿਰਮਲ ਉਹ ਹੈ ਜੋ ਸਿਖਾਂ ਦੀਆਂ ਕਾਰਾਂ ਭੇਟਾ ਨਹੀਂ ਲੈਂਦਾ ਤੇ ਜੇ ਗੁਰੂ ਹੋ ਕਰਕੇ ਮਲੀਨ ਬਿਉਹਾਰ ਵਾਲੇ ਦਾ ਅਹਾਰ ਖਾਵੇ ਸੋ ਗੁਰੂ ਵੀ ਮਲੀਨ ਹੋ ਜਾਂਦਾ ਹੈ ਤੇ ਸਿਖ ਮਲੀਨ ਉਹ ਜੋ ਗੁਰੂ ਜੀ ਕੇ ਵਾਕ ਪਰ ਨਾ ਤੁਰੇ ਸੁਣ ਭਾਈ ਬਾਲਾ ਇਹ ਨਜ਼ਰ ਸ੍ਰੀ ਗੁਰੂ ਜੀ ਸ੍ਰੀ ਕਰਤਾਰ ਜੀ ਸੇ ਪਾਈ ਹੈ ਨਹੀਂ ਤਾਂ ਭਲੇ ਭਲੇ ਗੁਰਸਿਖਾਂ ਦੀਆਂ ਭੇਟਾਂ ਦੇਖ ਕਰ ਭਉਂਦਲ ਜਾਂਦੇ ਹਨ ਤੇ ਸਾਬਤ ਨਹੀਂ ਰਹਿੰਦੇ ਸੋ ਭਾਈ ਬਾਲਾ ਤੁਸਾਂ ਦੇ ਉੱਪਰ ਕਰਤਾਰ ਦੀ ਬਹੁਤ ਮੇਹਰਬਾਨੀ ਹੈ ਕਿਉਂਕਿ ਤੁਸਾਂ ਨੇ ਸੰਪੂਰਨ ਧਰਤੀ ਦਾ ਸੈਰ ਸ੍ਰੀ ਗੁਰੂ ਨਾਨਕ ਜੀ ਦੇ ਨਾਲ ਕੀਤਾ ਹੈ॥੧੯੧॥

## ਅਗੇ ਸਾਖੀ ਚਲਾਣੇ ਦੀ ਲਿਖੀ

ਜਾਂ ਭਾਈ ਬਾਲੇ ਸ੍ਰੀ ਗੁਰੂ ਅੰਗਦ ਜੀ ਪਾਸੋਂ ਇਹ ਸਾਖੀਆਂ ਸੁਣੀਆਂ ਤਾਂ ਬਹੁਤ ਪ੍ਰਸੰਨ ਹੂਆ॥ਭਾਈ ਬਾਲਾ ਵਾਚ॥ਹੇ ਗੁਰੂ ਅੰਗਦ ਜੀ ਹੁਣ ਆਪ ਕ੍ਰਿਪਾ ਕਰਕੇ ਸ੍ਰੀ ਗੁਰੂ ਨਾਨਕ ਜੀ ਦੇ ਚਲਾਣੇ ਦੀ ਸਾਖੀ ਸੁਣਾਓ ਜੀ ਜੋ ਸ੍ਰੀ ਮਹਾਰਾਜ ਜੋਤੀ ਜੋਤ ਕਿਸ ਤਰ੍ਹਾਂ ਸਮਾਏ ਹਨ ਜਾਂ ਭਾਈ ਬਾਲੇ ਇਹ ਪ੍ਰਸ਼ਨ ਕੀਤਾ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਕਹਿਣ ਲੱਗੇ ਸੁਣੋ ਭਾਈ ਬਾਲਾ ਸ੍ਰੀ ਮਹਾਰਾਜ ਦੇ ਚਲਾਣੇ ਦੀ ਸਾਖੀ ਭਾਈ ਬੁੱਢੇ ਕੋਲੋਂ ਪੁਛੋਂ ਕਿਉਂਕਿ ਜਿਸ ਤਰ੍ਹਾਂ ਆਪ ਕੋ ਸ੍ਰੀ ਬਾਬੇ ਜੀ ਤਲਵੰਡੀ ਭੇਜ ਦਿਤਾ ਸੀ ਤੇ ਉਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਜੀ ਚਲਾਣੇ ਦੇ ਵਕਤ ਮੇਰੇ ਕੋ ਖਡੂਰ ਮੇਂ ਭੇਜ ਦਿਤਾ ਥਾ ਤੇ ਪੀਛੇ ਭਾਈ ਬੁੱਢਾ ਜੀ ਨੇ ਏਹ ਚਰਿਤ੍ਰ ਦੇਖਿਆ ਹੈ ਸੋ ਭਾਈ ਬੁੱਢਾ ਜੀ ਪਾਸੋਂ ਸਰਵਨ ਕਰੋ ਤਾਂ ਭਾਈ ਬਾਲਾ ਜੀ ਕਹੇ ਹੇ ਭਾਈ ਬੁੱਢਾ ਜੀ ਆਪ ਪੂਰਨ ਸਿਖ ਹੋ ਤੇ ਸ੍ਰੀ ਗੁਰੂ ਨਾਨਕ ਜੀ ਦੇ ਖਾਸ ਕਰਕੇ ਪ੍ਰੇਮੀ ਹੋ ਸੋ ਆਪ ਸਾਡੇ ਉੱਪਰ ਮੇਹਰਬਾਨੀ ਕਰਕੇ ਸਾਨੂੰ ਸ੍ਰੀ ਗੁਰੂ ਨਾਨਕ ਜੀ ਕੇ ਚਲਾਣੇ ਦੀ ਸਾਖੀ ਸੁਣਾਓ॥ਭਾਈ ਬੁੱਢਾ ਵਾਚ॥ਹੇ ਭਾਈ ਬਾਲਾ ਇਕ ਦਿਨ ਦੀ ਬਾਤ ਹੈ ਸ੍ਰੀ ਗੁਰੂ ਨਾਨਕ ਕੋ ਪਿਤਾ ਕਾਲੂ ਨੇ ਕਿਹਾ ਬੇਟਾ ਨਾਨਕ ਜੀ ਸਾਨੂੰ ਪਿੱਤਰਾਂ ਨੇ ਸੁਪਨੇ ਮੇਂ ਕਿਹਾ ਹੈ ਕਾਲੂ ਤੂੰ ਬੈਕੁੰਠ ਨੂੰ ਆਓ ਤਾਂ ਬਾਬੇ ਜੀ ਕਿਹਾ ਹੇ ਮਹਿਤਾ ਜੀ ! ਜਹਾਂ ਆਪ ਦੀ

ਇਛਿਆ ਹੋਵੇ ਤਹਾਂ ਹੀ ਰਹੀਏ ਤਾਂ ਫੇਰ ਕਾਲੂ ਨੇ ਕਿਹਾ ਬੇਟਾ ਨਾਨਕ ਤੇਰੀ ਕ੍ਰਿਪਾ ਕਰਕੇ ਅਸੀਂ ਸਰੀਰ ਤੇ ਨਿਆਰੇ ਹਾਂ ਮਰਣਾ ਤੇ ਜੰਮਣਾ ਦੇਹ ਦਾ ਧਰਮ ਹੈ ਤੇ ਅਸੀਂ ਸਾਖੀ ਹਾਂ ਅਤੇ ਤੁਹਾਡੇ ਦਰਸ਼ਨ ਦੀ ਅਭਿਲਾਖਾ ਹੈ ਤਾਂ ਸ੍ਰੀ ਬਾਬੇ ਜੀ ਕਿਹਾ ਤੁਸੀਂ ਬੈਕੁੰਠ ਧਾਮ ਨੂੰ ਚਲੋ ਅਸੀਂ ਭੀ ਆਏ ਜਾਣੋ ਤਾਂ ਮਹਿਤਾ ਕਾਲੂ ਵੇਦੀ ਨੇ ਇਹ ਬਚਨ ਨਾਨਕ ਕਾ ਸੁਣ ਕਰ ਸਭ ਸਮਿਗਰੀ ਮੰਗਵਾਕੇ ਸ੍ਰੀ ਚੰਦ੍ਰ ਤੇ ਲਖਮੀ ਦਾਸ ਦੂਹਾਂ ਨੂੰ ਦੇ ਦਿਤੀ ਅਤੇ ਅੱਧੀ ਪੁੰਨ ਕਰ ਦਿਤੀ ਅਤੇ ਰਾਵੀ ਦੇ ਕਿਨਾਰੇ ਉੱਪਰ ਬੈਠਕੇ ਪਦਮ ਆਸਨ ਧਾਰਨ ਕੀਤਾ ਤੇ ਪੌਣ ਰੋਕ ਕੇ ਤੇ ਦਸਵੇਂ ਦੁਆਰ ਪ੍ਰਾਣਾਂ ਕੋ ਚੜ੍ਹਾ ਕਰਤੇ ਬ੍ਰਹਮ ਰੰਧਰ ਨਾੜੀ ਫੋੜ ਕਰ ਦੇਹ ਤਿਆਗੀ ਤੇ ਜਦ ਕਾਲੂ ਨੇ ਦੇਹ ਤਿਆਗੀ ਤਾਂ ਸ੍ਰੀ ਗੁਰੂ ਜੀ ਨੇ ਸਸਕਾਰ ਤੋਂ ਲੈ ਕੇ ਸਭ ਵਿਹਾਰ ਬਹੁਤ ਚੰਗੇ ਕੀਤੇ ਗਰੀਬਾਂ ਕੋ ਕਪੜੇ ਅਰ ਗਹਿਣੇ ਭੋਜਨ ਖੁਆਏ ਤੇ ਪਿਤਾ ਦੇ ਅਰਪਨ ਵਾਸਤੇ ਸਭ ਕੁਛ ਅਭਜਾਗਤਾਂ ਕੋ ਦਾਨ ਦਿਤੇ ਅਰ ਕੜਾਹ ਪ੍ਰਸ਼ਾਦਿ ਕਰਕੇ ਵਰਤਾਇਆ ਅਤੇ ਫੇਰ ਚਾਰ ਦਿਨ ਦੇ ਬਾਅਦ ਮਾਤਾ ਤ੍ਰਿਪਤਾ ਜੀ ਨੇ ਵੀ ਪ੍ਰਾਣ ਤਿਆਗਣੇ ਕਰੇ ਪਰ ਉਸੀ ਤਰਹ ਐਰਾਵਤੀ ਦੇ ਕਿਨਾਰੇ ਪਰ ਗੁਰੂ ਨਾਨਕ ਜੀ ਨੇ ਮਾਤਾ ਜੀ ਕਾ ਸਸਕਾਰ ਕਰਾ ਬੜੇ ਦਾਨ ਪੁੰਨ ਆਠ ਪਹਿਰ ਕੀਰਤਨ ਹੁੰਦੇ ਰਹੇ ਅਤੇ ਸੰਗਤਾਂ ਆਵਣ ਤੇ ਦਰਸ਼ਨ ਕਰਨ ਤੇ ਮਨ ਬਾਂਛਤ ਫਲ ਪਾਇ ਆਪੋ ਆਪਣੇ ਘਰਾਂ ਨੂੰ ਜਾਵਣ ਤੇ ਬਾਬਾ ਜੀ ਸਭ ਕੋ ਸਤਿਨਾਮ ਕਾ ਉਪਦੇਸ਼ ਦੇਵਣ ਤੇ ਕਹਿਣ ਭਾਈ ਸੱਚ ਬੋਲਣਾ ਧਰਮ ਦੀ ਕ੍ਰਿਤ ਕਰਨੀ ਆਏ ਸਿਖ ਸਾਧ ਦੀ ਸੇਵਾ ਕਰਨੀ ਔਰ ਕਰਤਾਰਪੁਰ ਬਾਬੇ ਜੀ ਦੇ ਦਰਬਾਰ ਇਕ ਪਿੱਪਲ ਸੀ ਉਸ ਪਿੱਪਲ ਦੇ ਹੇਠ ਬਾਬੇ ਜੀ ਦੀ ਮੰਜੀ ਦੇ ਉਤੇ ਸ੍ਰੀ ਗੁਰੂ ਬਾਬਾ ਜੀ ਬੈਠੇ ਰਹਿਣ ਤੇ ਬਾਬਾ ਜੀ ਦੇ ਘਰ ਇਕ ਕਮਲੀਆ ਨਾਮ ਟਹਿਲੀਆ ਸੀ ਤੇ ਗਊਆਂ ਮਹੀਆਂ ਦਾ ਘਾਸ ਲਿਆਉਂਦਾ ਸੀ ਇਕ ਦਿਨ ਕਮਲੀਆ ਘਾਸ ਲੈਣੇ ਕੋ ਗਿਆ ਤੇ ਕਿਆ ਦੇਖੇ ਜੋ ਬਣ ਵਿਚ ਤਿੰਨ ਜੋਗੀਸ਼ਰ ਸੰਤ ਹਨ ਉਨ੍ਹਾਂ ਕਮਲੀਏ ਕੋ ਸਦਿਆ ਤੇ ਕਿਹਾ ਕਮਲੀਆ ਉਹ ਢੀਮ ਮਿੱਟੀ ਦੀ ਲੈ ਕੇ ਸੁਨੇਹਾ ਨਾਨਕ ਜੀ ਪਾਸ ਲੈ ਜਾਹ ਤਾਂ ਕਮਲੀਆ ਬੋਲਿਆ ਭਾਈ ਘਾਸ ਲੈ ਜਾਣ ਲੱਗਾ ਲੈ ਜਾਵਾਂਗਾ ਤਾਂ ਉਹਨਾਂ ਸੰਤਾਂ ਵਿਚੋਂ ਇਕ ਸਾਧ ਨੇ ਕਮਲੀਏ ਦੀ ਖੁਰਪੀ ਪਕੜਕੇ ਇਕ ਬੂਟਾ ਘਾਸ ਦਾ ਵਢਕੇ ਚਾਇ ਖਿਲਾਰਿਆ ਤਾਂ ਉਥੇ ਘਾਸ ਦਾ ਢੇਰ ਲੱਗ ਗਿਆ ਤਾਂ ਕਮਲੀਏ ਨੂੰ ਕਹਿਣ ਲੱਗੇ ਭਾਈ ਜਿੰਨਾ ਚੁਕ ਸਕਦਾ ਹੈਂ ਉਨਾਂ ਚੁਕ ਲੈ ਤਾਂ ਕਮਲੀਏ ਨੇ ਘਾਸ ਲਿਆ ਸੁਟਿਆ ਤੇ ਉਹ ਢੀਮ ਮਿਟੀ ਦੀ ਬਾਬੇ ਜੀ ਦੇ ਅਗੇ ਚਾਇ ਸੁਟੀ ਤੇ ਬਾਬੇ ਜੀ ਕਹਿਆ ਕਮਲੀਆ ਉਤਾਵਲਾ ਹੀ ਮੁੜ ਆਇਆ

ਹੈਂ ਤੇ ਘਾਸ ਕਿਸੇ ਦਾ ਚੁਕ ਕੇ ਲਿਆਂਦਾ ਹਈ ਤਾਂ ਕਮਲੀਏ ਕਿਹਾ ਹੇ ਸੱਚੇ ਪਾਤਸ਼ਾਹ ਜੀ ਘਾਸ ਕਿਸੇ ਦਾ ਚੁਰਾਇ ਨਹੀਂ ਆਂਦਾ ਤਾਂ ਸ੍ਰੀ ਬਾਬੇ ਜੀ ਕਿਹਾ ਭਾਈ ਏਸੇ ਕਰਕੇ ਅਸਾਂ ਕਿਹਾ ਸੀ ਜੋ ਚੁਕ ਆਂਦਾ ਹਈ ਤਾਂ ਸਾਡੀਆਂ ਗਊਆਂ ਨੂੰ ਨਾ ਪਾਵੀਂ ਤਾਂ ਫੇਰ ਕਮਲੀਏ ਨੇ ਕਿਹਾ ਬਾਹਰ ਉਜਾੜ ਤਿੰਨ ਸਾਧ ਹੈਨ ਉਹਨਾਂ ਨੇ ਇਹ ਮਿਟੀ ਦੀ ਢੀਮ ਦਿਤੀ ਹੈ ਅਤੇ ਕਹਿਓ ਨੇ ਸ੍ਰੀ ਬਾਬੇ ਜੀ ਕੋ ਸੁਨੇਹਾ ਦੇ ਦੇਣਾ ਤਾਂ ਸ੍ਰੀ ਗੁਰੂ ਜੀ ਅਗੋਂ ਕਿਹਾ ਕਮਲੀਆ ਸਾਡਾ ਸੁਨੇਹਾ ਆਂਦਾ ਹਈ ਤਿੰਨ ਵਾਰੀ ਏਹੋ ਹੀ ਬਚਨ ਬਾਬੇ ਜੀ ਨੇ ਕਿਹਾ ਤਾਂ ਫੇਰ ਸ੍ਰੀ ਬਾਬੇ ਜੀ ਕਿਹਾ ਕਮਲੀਆ ਸਧਾਰਨ ਨੂੰ ਸਦ ਲਿਆਓ ਇਹ ਆਖੀਂ ਕਿ ਦੋ ਬਾਹੀਆਂ ਤੇ ਮੁੰਞ ਦਾ ਵਾਣ ਲੈ ਕੇ ਛੇਤੀ ਆਵੇ ਪਰ ਸ੍ਰੀ ਬਾਬਾ ਜੀ ਪ੍ਰਸ਼ਾਦ ਵੀ ਸਧਾਰਨ ਦੇ ਘਰੋਂ ਖਾਂਦਾ ਸੀ ਤੇ ਚਾਦਰਾਂ ਵੀ ਸਧਾਰਣ ਦੀਆਂ ਪੈਹਨਦਾ ਸੀ ਤਾਂ ਕਮਲੀਏ ਸਧਾਰਣ ਨੂੰ ਜਾਹਿ ਕਿਹਾ ਚੱਲ ਸਧਾਰਣ ਤਪਾ ਜੀ ਸੱਦਦਾ ਹੈ ਦੋ ਬਾਹੀਆਂ ਤੇ ਮੁੰਞ ਦਾ ਵਾਣ ਲੈ ਕੇ ਛੇਤੀ ਚਲ ਤਾਂ ਸਧਾਰਨ ਨੇ ਕਿਹਾ ਭਾਈ ਮੈਂ ਰੋਟੀ ਖਾ ਲਵਾਂ ਤਾਂ ਕਮਲੀਏ ਕਿਹਾ ਭਾਈ ਹੁਕਮ ਨਹੀਂ ਪਰ ਖਾਇ ਲੈ ਫੇਰ ਕਮਲੀਆਂ ਸਧਾਰਣ ਨੂੰ ਲੈ ਕੇ ਆਇਆ ਤਾਂ ਸਧਾਰਣ ਨੇ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਅਰਦਾਸ ਕੀਤੀਓਸੁ ਹੇ ਸੱਚੇ ਪਾਤਸ਼ਾਹ ਜੀ ਉਤਾਵਲਾ ਸਦਿਆ ਹੈ ਜੇ ਤਾਂ ਸ੍ਰੀ ਬਾਬੇ ਜੀ ਕਿਹਾ ਸਧਾਰਣ ਕਮਲੀਆ ਦਰਗਹ ਦੇ ਜਾਵਣ ਦਾ ਸੁਨੇਹਾ ਲੈ ਆਇਆ ਹੈ ਤੂੰ ਸਾਡੇ ਨਾਲ ਚਲ ਦੋਵੇਂ ਬੇਲੇ ਚਲੀਏ ਤਾਂ ਸ੍ਰੀ ਬਾਬਾ ਜੀ ਤੇ ਸਧਾਰਣ ਦੋਵੇਂ ਬੇਲੇ ਗਏ ਸ੍ਰੀ ਬਾਬੇ ਜੀ ਦਾ ਖੇਤ ਅੱਠ ਵਿਘੇ ਹੈਸੀ ਤਾ ਉਸ ਖੇਤ ਮੇਂ ਜਾਇਕੇ ਕਿਹਾ ਸਧਾਰਣਾ ਇਹ ਜਗ੍ਹਾ ਕਹੀਕੁ ਹੈ ਤਾਂ ਸਧਾਰਣ ਨੇ ਕਿਹਾ ਜੀ ਜਗ੍ਹਾ ਸੁੰਦਰ ਹੈ ਤਾਂ ਫੇਰ ਬਾਬਾ ਜੀ ਕਿਹਾ ਸਧਾਰਣਾ ਸਾਡੀਆਂ ਲੱਕੜੀਆਂ ਏਥੇ ਪੌਣੀਆਂ ਪਰ ਕਹਿਣਾ ਕਿਸੇ ਨੂੰ ਨਹੀਂ ਤਾਂ ਫੇਰ ਬਾਬਾ ਜੀ ਆਏ ਤੇ ਕਿਹਾ ਸਧਾਰਣਾ ਸਾਡੀਆਂ ਚਾਦਰਾਂ ਧੋਇ ਲਿਆਓ ਤਾਂ ਸਧਾਰਣ ਜਾਇ ਕਰ ਚਾਦਰਾਂ ਧੋਇ ਲਿਆਇਆ ਤੇ ਬਾਬਾ ਜੀ ਕਿਹਾ ਕੋਠੀ ਵਿਚ ਧਰ ਛਡ ਤਾਂ ਸ੍ਰੀ ਬਾਬੇ ਜੀ ਕਿਹਾ ਸਧਾਰਣਾ ਮੇਰਾ ਘਰ ਲਿੰਬ ਪੋਚ ਦੇ ਪਰ ਜਪੁ ਸਾਹਿਬ ਦਾ ਪਾਠ ਕਰਦੇ ਰਹੇਂ ਤਾਂ ਸਧਾਰਣ ਨੇ ਤਿਵੇਂ ਹੀ ਕੀਤਾ ਬੜੇ ਪਰੇਮ ਨਾਲ ਪੋਚਿਆ ਤਾਂ ਸ੍ਰੀ ਬਾਬਾ ਜੀ ਅਗੇ ਹੱਥ ਜੋੜਕੇ ਕਿਹਾ ਚੱਲੋ ਬਾਬਾ ਜੀ ਦੇਖ ਲਓ ਤਾਂ ਸ੍ਰੀ ਬਾਬੇ ਜੀ ਦੇਖਿਆ ਤਾਂ ਬੜੇ ਪ੍ਰਸੰਨ ਹੋਏ ਤੇ ਸਧਾਰਣ ਨੂੰ ਕਿਹਾ ਨਿਹਾਲ ਸਿਖਾ ਨਿਹਾਲ ਤੈਨੂੰ ਸੁਖਾਲੀ ਸਾਸੀਂ ਕਰਤਾਰ ਚਿੱਤ ਆਵੇ॥ ੧੯੨ ॥

# ਸਾਖੀ ਹੋਰ ਚਲੀ

ਤਾਂ ਭਾਈ ਜੀ ਬਾਬਾ ਬੁੱਢਾ ਜੀ ਕਹਤੇ ਹੈਨ ਸੁਣੋ ਭਾਈ ਇਕ ਦਿਨ ਸ੍ਰੀ ਬਾਬਾ ਜੀ ਕਰਤਾਰਪੁਰ ਧਰਮਸਾਲ ਵਿਚ ਬੈਠੇ ਸੇ ਤਾਂ ਚਿੱਤ ਵਿਚ ਵਿਚਾਰ ਕੀਤੀ ਹੋਵੇ ਜੇ ਤਾਂ ਸਚਖੰਡ ਮੇਂ ਸ੍ਰੀ ਨਿਰੰਕਾਰ ਜੀ ਕੇ ਚਰਨ ਕਮਲਾਂ ਮੇਂ ਚਲੀਏ ਤਾਂ ਉਧਰ ਸ੍ਰੀ ਠਾਕੁਰ ਜੀ ਅੰਤਰਜਾਮੀ ਘਟ ਘਟ ਕੀ ਜਾਨਣਹਾਰੇ ਭਗਤ ਵਛਲ ਭਗਤਾਂ ਕੇ ਅਧੀਨ ਅਰ ਭਗਤਾਂ ਦੀ ਰਾਖਣਹਾਰੇ ਸਚਖੰਡ ਮੇਂ ਸਭਾ ਲਗਾਏ ਬੈਠੇ ਥੇ ਔਰ ਸਭ ਭਗਤ ਆਪੋ ਆਪਣੇ ਅਸਥਾਨਾਂ ਉੱਪਰ ਹੱਥ ਜੋੜੀ ਖੜੇ ਹਨ ਇਤਨੇ ਮੇਂ ਸ੍ਰੀ ਠਾਕੁਰ ਜੀ ਬੋਲੇ ਸੁਣੋ ਭਗਤੋ ਜੋ ਨਾਨਕ ਭਗਤ ਮੇਰਾ ਪਿਆਰਾ ਹੈ ਸੋ ਮੇਰੇ ਲੋਕ ਕੋ ਆਵਣਾ ਚਾਹਤਾ ਹੈ ਤਾਂ ਸਭਨਾਂ ਭਗਤਾਂ ਹੱਥ ਜੋੜਕੇ ਅਰਦਾਸ ਕੀਤੀ ਹੇ ਪਾਰਬ੍ਰਹਮ ਜੀ ਨਾਨਕ ਤੇਰਾ ਬੜਾ ਭਗਤ ਹੈ ਜਿਸ ਤਰ੍ਹਾਂ ਉਸਦੇ ਮਨ ਮੇਂ ਬਸੀ ਹੈ ਤਿਵੇਂ ਹੀ ਕਰੀਏ ਜੀ ਤਾਂ ਨਿਰੰਕਾਰ ਜੀ ਆਪਣੇ ਨਿਜ ਸੇਵਕਾਂ ਕੋ ਹੁਕਮ ਕੀਆ ਕਿ ਮੇਰੇ ਭਗਤ ਨਾਨਕ ਕੋ ਬੜੇ ਆਦਰ ਸਤਕਾਰ ਸੇਤੀ ਮੇਰੇ ਪਾਸ ਲਿਆਓ ਤਾਂ ਉਹਨਾਂ ਸੇਵਕਾਂ ਸ੍ਰੀ ਗੁਰੂ ਨਾਨਕ ਜੀ ਕੇ ਪਾਸ ਆਇ ਹੱਥ ਜੋੜਕੇ ਅਰਦਾਸ ਕੀਤੀ ਹੇ ਨਾਨਕ ਭਗਤ ਜੀ ਤੁਮਾਰੇ ਮਨ ਮੇਂ ਬਸੀ ਹੈ ਕਿ ਸ੍ਰੀ ਨਿਰੰਕਾਰ ਜੀ ਕੇ ਪਾਸ ਜਾਵੇਂ ਸੋ ਠਾਕੁਰ ਜੀ ਨੇ ਤੁਮਾਰੇ ਮਨ ਕੀ ਆਸਾ ਕੋ ਜਾਨ ਕਰ ਹਮ ਕੋ ਹੁਕਮ ਦੀਆ ਹੈ ਆਪ ਸਚਖੰਡ ਮੇਂ ਚਲੇਂ ਠਾਕੁਰ ਜੀ ਹਮਾਰੇ ਕੋ ਭੇਜਿਆ ਹੈ ਤੁਮਾਰੇ ਰਹਿਣ ਵਾਲਾ ਮੰਦਰ ਸਚਖੰਡ ਮੇਂ ਬਣੇ ਹੈਨ ਆਪ ਆਇਕੇ ਦੇਖ ਜਾਓ ਜੀ ਬਾਬੇ ਜੀ ਕਹਿਆ ਮੇਰੇ ਪ੍ਰਭ ਜੀ ਆਪ ਬਗੈਰ ਮੇਰੇ ਮਨ ਕੀ ਕੌਣ ਜਾਣੇ ਸੋ ਮੈਂ ਬਲਿਹਾਰ ਜਾਵਾਂ ਆਪਣੇ ਸੁਆਮੀ ਉੱਪਰੋਂ ਇਹ ਬਾਤ ਕਹਿ ਕਰ ਖੜੇ ਹੋਏ ਜੀ ਸੇਵਕਾਂ ਕੇ ਸਾਥ ਜਾਇ ਕਰ ਠਾਕੁਰ ਜੀ ਕੇ ਚਰਨਾਂ ਪਰ ਨਮਸ਼ਕਾਰ ਕਰੀ ਤੇ ਹੱਥ ਜੋੜ ਖੜੇ ਹੋਏ ਤਾਂ ਠਾਕਰ ਜੀ ਕਹਿਆ ਆਓ ਨਾਨਕ ਤੂੰ ਮੇਰਾ ਪੂਰਨ ਭਗਤ ਹੈਂ ਰਾਜੀ ਖੁਸ਼ੀ ਹੈਂ ਹੇ ਨਾਨਕ ਤੇਰੇ ਜੀਅ ਮੇਂ ਏਥੇ ਆਵਣੇ ਕੇ ਬਸੀ ਤਦ ਤੇਰੇ ਕੋ ਬੁਲਾਇਆਹੈ ਤਾਂ ਸ੍ਰੀ ਬਾਬਾ ਜੀ ਕਿਹਾ ਹੇ ਨਿਰੰਕਾਰ ਜੀ ਮੈਂ ਬਲਿਹਾਰ ਜਾਵਾਂ ਜੀ ਆਪ ਦੇ ਨਾਮ ਉੱਪਰੋਂ ਮੇਰੇ ਮਨ ਦੀ ਬਿਨਾਂ ਆਪ ਦੇ ਹੋਰ ਕੌਣ ਜਾਣੇ ਜੀ ਔਰ ਮੈਂ ਕੌਣ ਕੀਟ ਹਾਂ ਜੋ ਕੁਛ ਹੈ ਆਪ ਦੇ ਹੀ ਹਾਥ ਹੈ ਜੀ ਜੋ ਚਾਹੋ ਸੋ ਕਰੋ ਜੀ ਤਾਂ ਸ੍ਰੀ ਠਾਕੁਰ ਜੀ ਕਿਹਾ ਹੇ ਨਾਨਕ ਜੀ ਤੂੰ ਅੰਗਦ ਕੋ ਏਹੀ ਸਮਝਾਣਾ ਕਿ ਸਭ ਸੰਸਾਰ ਕੋ ਮੇਰੇ ਨਾਮ ਨਾਲ ਲਾਵੇ ਤੇ ਜੋ ਪ੍ਰਾਣੀ ਤੇਰੇ ਬਚਨਾਂ ਕੋ ਸੁਣੇਗਾ ਅਰ

ਸਮਝੇਗਾ ਅਰ ਕਮਾਵੇਗਾ ਮੈਂ ਤਿਸ ਕਾ ਭਲਾ ਕਰੂੰਗਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸਚਖੰਡ ਵਿਚ ਜਾਇਕੇ ਸ੍ਰੀ ਨਿਰੰਕਾਰ ਜੀ ਕੀ ਬਾਰਤਾ ਸਮਝੀ ਤੇ ਪਾਰਬ੍ਰਹਮ ਜੀ ਕੀ ਆਗਿਆ ਲੈ ਕੇ ਮਾਤਲੋਕ ਵਿਚ ਆਇਕੇ ਸ੍ਰੀ ਗੁਰੂ ਅੰਗਦ ਜੀ ਕੋ ਸਦਵਾਇ ਕਰ ਸਭ ਸਮਝਾਇ ਦਿਤੀ ਔਰ ਪੰਜ ਪੈਸੇ ਤੇ ਇਕ ਨਲੀਏਰ ਸ੍ਰੀ ਗੁਰੂ ਅੰਗਦ ਜੀ ਕੇ ਅਗੇ ਰਖਕੇ ਸ੍ਰੀ ਗੁਰੂ ਨਾਨਕ ਜੀ ਪਰਕਰਮਾ ਕਰਕੇ ਅੰਗਦ ਜੀ ਅਗੇ ਮੱਥਾ ਟੇਕਿਆ ਤਾਂ ਅੰਗਦ ਜੀ ਬਾਬੇ ਜੀ ਅਗੇ ਮੱਥਾ ਟੇਕਿਆ ਅਤੇ ਕਿਹਾ ਗਰੀਬ ਨਿਵਾਜ ਜੀ ਤੁਸੀਂ ਕਰਨ ਕਾਰਨ ਹੋਇ ਕਰ ਮੇਰੇ ਚਰਨਾਂ ਪਰ ਮੱਥਾ ਟੇਕਿਆ ਹੈ ਸੋ ਇਸਕੋ ਤਾਂ ਕੁਸ਼ਟ ਪਵੇਗਾ ਮੈਂ ਆਜਜ ਨਿਮਾਣਾ ਹੋਂ ਤਾਂ ਬਚਨ ਹੂਆ ਅੰਗਦ ਤੂੰ ਆਪਣੇ ਸਰੂਪ ਕੋ ਪਛਾਣ ਜੋ ਮੇਰਾ ਤੇਰਾ ਸਰੀਰ ਸਭ ਪੰਜ ਤਤ ਕਾ ਹੈ ਤੇ ਚੈਤੰਨ ਕਲਾ ਭੀ ਮੇਰੀ ਤੇਰੀ ਇਕ ਹੈ ਜੈਸੇ ਏਕ ਸੂਰਜ ਹੈ ਤੇ ਘੜਾ ਸੌ ਹੋਵੇ ਤੇ ਸਭ ਮੇਂ ਪ੍ਰਕਾਸ਼ ਇਕ ਸਮਾਨ ਕਰਦਾ ਹੈ ਤੈਸੇ ਹੀ ਉਹ ਪ੍ਰਮਾਤਮਾਂ ਸਭ ਸਰੀਰ ਮੇਂ ਇਕ ਜੈਸਾ ਭਾਸਦਾ ਹੈ ਤੂੰ ਤਾਂ ਸਭ ਗਿਆਨ ਕੇ ਜਾਨਣ ਵਾਲਾ ਹੈਂ ਤੇ ਅਚਾਰਜਾਂ ਕੀ ਰੀਤੀ ਹੈ ਸਤਿਗੁਰੂ ਸਿਖ ਦਾ ਭਾਵ ਰਖ ਦੇ ਆਏ ਹੈਨ ਤੇ ਤੁਹਾਡਾ ਬਚਨ ਵੀ ਅਨਥਾ ਨਹੀਂ ਕਰਨਾ ਕੁਛ ਰੋਗ ਚਰਨ ਦੇ ਅੰਗੂਠੇ ਮੇਂ ਰਹੇਗਾ ਸੋ ਪ੍ਰਮੇਸ਼ਰ ਕੋ ਚਿੱਤ ਕਰਾਵੇਗਾ ਤੇ ਜੇਹੜੀ ਸਮਝ ਗਿਆਨ ਦੀ ਤੁਹਾਨੂੰ ਆਈ ਏ ਸੋ ਅਸਾਂ ਤਾਂ ਉਸ ਅਗੇ ਮੱਥਾ ਟੇਕਿਆ ਹੈ ਤਾਂ ਫੇਰ ਸ੍ਰੀ ਬਾਬੇ ਜੀ ਅੰਗਦ ਕੋ ਆਪਣੇ ਗਲੇ ਲਗਾਇਆ ਤੇ ਆਪਣੇ ਸਿੰਘਾਸਨ ਪਰ ਬੈਠਾ ਦਿਤਾ ਅਤੇ ਸਭ ਸੰਗਤ ਕੋ ਕਹਾ ਭਾਈ ਇਸ ਅਗੇ ਮੱਥਾ ਟੇਕੋ ਮੇਰਾ ਰੂਪ ਜਾਨਣਾ ਤਾਂ ਫੇਰ ਬੇਟਿਆਂ ਕੋ ਬੁਲਾਇਆ ਤੇ ਉਹਨਾਂ ਆਵਨ ਵਿਚ ਢਿਲ ਕੀਤੀ ਤੇ ਪਿਛੋਂ ਭਾਈ ਬੁੱਢਾ ਅੰਗਦ ਜੀ ਦੇ ਮਸਤਕ ਵਿਚ ਤਿਲਕ ਦੀਆ ਤੇ ਮੱਥਾ ਟੇਕਿਆ ਫੇਰ ਸ੍ਰੀ ਗੁਰੂ ਜੀ ਕਿਹਾ ਬੱਚਾ ਹੁਣ ਖਡੂਰ ਮੇਂ ਚਲਾ ਜਾਹ ਨਹੀਂ ਤਾਂ ਤੇਰੇ ਨਾਲ ਝਗੜਾ ਖੜਾ ਕਰਨਗੇ ਤਾਂ ਫੇਰ ਅੰਗਦ ਜੀ ਹੱਥ ਜੋੜ ਕਰ ਕਿਹਾ ਹੇ ਗਰੀਬ ਨਿਵਾਜ ! ਮੈਂ ਆਪਦੇ ਚਲਾਣੇ ਦੇ ਵਖਤ ਆਵਾਂ ਜੀ ਤਾਂ ਸ੍ਰੀ ਬਾਬੇ ਜੀ ਕਿਹਾ ਅਸੀਂ ਤੁਹਾਡੇ ਵਿਚੋਂ ਹੀ ਹੋ ਕੇ ਜਾਵਾਂਗੇ ਅਤੇ ਪਾਰਬ੍ਰਹਮ ਜੀ ਕੀ ਆਗਿਆ ਇਸੇ ਤਰ੍ਹਾਂ ਹੀ ਹੈ ਮੈਨੂੰ ਹਜ਼ੂਰ ਬੁਲਾਇਆ ਹੈ ਤੁਸਾਂ ਬਿਰਤੀ ਪ੍ਰਮੇਸ਼ਰ ਦੇ ਵਲ ਲਗਾਵਣੀ ਸ੍ਰੀ ਠਾਕੁਰ ਜੀ ਦੀ ਆਗਿਆ ਏਸ ਤਰ੍ਹਾਂ ਹੀ ਹੈ ਤੇ ਜਿਸ ਤਰ੍ਹਾਂ ਏਹ ਕਾਰਜ ਗੁਰਿਆਈ ਦਾ ਅਸਾਂ ਕਰਤਾਰ ਦੀ ਆਗਿਆ ਨਾਲ ਕੀਤਾ ਹੈ ਸੋ ਤੁਸਾਂ ਵੀ ਏਵੇਂ ਹੀ ਕਰਨਾ ਤਾਂ ਅੰਗਦ ਜੀ ਬਹੁਤ ਵੈਰਾਗ ਕਰੇ ਤੇ ਬਾਬੇ ਜੀ ਸੰਤੋਖ ਕਰਵਾਇਆ ਤੇ ਕਿਹਾ ਪੁਰਖਾ ਹਰਖ ਕਰੋ ਤੇ ਉਦਾਸ ਨਹੀਂ

ਹੋਵਣਾ ਤਾਂ ਸ੍ਰੀ ਬਾਬੇ ਜੀ ਕਾ ਬਚਨ ਸੁਣ ਕੇ ਅੰਗਦ ਜੀ ਕਾ ਮਨ ਸ਼ਾਂਤ ਹੂਆ ਤਾਂ ਬਾਬੇ ਜੀ ਗੁਰੂ ਜੀ ਕੋ ਨਾਮ ਦਾਨ ਦੀਆਂ ਇਸ਼ਨਾਨ ਧਰਮ ਭਉ ਭਗਤ ਪਰਉਪਕਾਰ ਸਰਬ ਪ੍ਰਕਾਰ ਭਲਿਆਈ ਦੇਕਰ ਵਿਦਾ ਕੀਤਾ ਤਾਂ ਗੁਰੂ ਅੰਗਦ ਜੀ ਕਿਤਨੇ ਕੂ ਦਿਨ ਅਗੋਂ ਹੀ ਸ੍ਰੀ ਬਾਬੇ ਜੀ ਪਾਸੋਂ ਵਿਦਿਆ ਹੋਇ ਕਰ ਖਡੂਰ ਘਰ ਵਿਚ ਆਇ ਗਿਆ ਤਾਂ ਸ੍ਰੀ ਗੁਰੂ ਜੀ ਕਰਤਾਰਪੁਰ ਰਹਿਣ ਨਿਤ ਕੀਰਤਨ ਹੋਏ ਪਿਛਲੀ ਰਾਤ ਆਸਾ ਦੀ ਵਾਰ ਲੱਗੇ ਤੇ ਸ੍ਰੀ ਗੁਰੂ ਜੀ ਇਸ਼ਨਾਨ ਕਰਕੇ ਆਸਨ ਪਰ ਬਿਰਾਜਮਾਨ ਹੋ ਕੇ ਸੁਨਣ ਤੇ ਸਿਖ ਸੰਗਤ ਸਭ ਮਿਲ ਕੇ ਜਪੁਜੀ ਕਾ ਪਾਠ ਕਰਨ ਤੇ ਸੁਨਣ ਹੋਰ ਲੰਗਰ ਦੋਨੋਂ ਵਕਤ ਹੋਵੇ ਔਰ ਜਪ ਤਪ ਸੰਜਮ ਪੂਜਾ ਸੰਗਤਾਂ ਕਰਨ ਔਰ ਦਿਨੋਂ ਦਿਨ ਸ੍ਰੀ ਗੁਰੂ ਜੀ ਕੀ ਕੀਰਤਿ ਹੋਵੇ ਸੰਗਤਾਂ ਆਵਨ ਦਰਸ਼ਨ ਕਰਨ ਸ੍ਰੀ ਗੁਰੂ ਜੀ ਸਭ ਦੀਆਂ ਮਨੋਂ ਕਾਮਨਾ ਪੂਰਨ ਕਰਨ ਪਰ ਉਸ ਸਮੇਂ ਸ੍ਰੀ ਬਾਬੇ ਜੀ ਕੇ ਚਿੱਤ ਮੇਂ ਚਾਅ ਸੀ ਕਿ ਕਬ ਚਲ ਕਰ ਸ੍ਰੀ ਪਾਰਬ੍ਰਹਮ ਜੀ ਕੇ ਚਰਨਾਂ ਕਵਲਾਂ ਦਾ ਦਰਸ਼ਨ ਕਰੀਏ ਜਬ ਅਸੂ ਕਾ ਮਹੀਨਾ ਆਇਆ ਤੇ ਸਤਮੀ ਕਾ ਦਿਨ ਸ੍ਰੀ ਬਾਬੇ ਜੀ ਸੇਵਕਾਂ ਕੋ ਆਗਿਆ ਕੀਤੀ ਸ਼ੀਘਰ ਅਜ ਸਮਿਗ੍ਰੀ ਇਕੱਤਰ ਕਰੋ ਅਸਾਂ ਅੱਜ ਸਮਾਣਾ ਹੈ ਚੌਂਕਾ ਦਿਓ ਆਸਨ ਵਿਛਾਓ ਤਾਂ ਤਿਵੇਂ ਕੀਤਾ ਜਿਵੇਂ ਬਾਬੇ ਜੀ ਕਿਹਾ ਸੀ ਪਰ ਸੇਵਕ ਲੱਗੇ ਵੈਰਾਗ ਕਰਨ ਤਾਂ ਸ੍ਰੀ ਗੁਰੂ ਜੀ ਸਭ ਕੋ ਸੰਤੋਖ ਦਿਤਾ ਤਾਂ ਫੇਰ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਸੇਵਕ ਸਦਣ ਗਏ ਕਿ ਚਲੋ ਸ੍ਰੀ ਬਾਬੇ ਜੀ ਸਮਾਵਣ ਦੀ ਤਿਆਰੀ ਕੀਤੀ ਹੈ ਪਰ ਸ੍ਰੀ ਚੰਦ ਤੇ ਲਖਮੀ ਦਾਸ ਢਿਲ ਮੱਠ ਕੀਤੀ ਤੇ ਆਖਣ ਲੱਗੇ ਚੰਗੇ ਭਲੇ ਕਿਉਂ ਕਰ ਸਮਾਂਵਦੇ ਹਨ ਅਤੇ ਸਦੇ ਹੋਏ ਆਏ ਨਾਹੀਂ ਤੇ ਸ੍ਰੀ ਚੋਣੀ ਜੀ ਸੁਣਿਆਂ ਕਿ ਗੁਰੂ ਜੀ ਸਮਾਉਣ ਲੱਗੇ ਹਨ ਤਾਂ ਛੇਤੀ ਹੀ ਜਾਇ ਚਰਨਾਂ ਪਰ ਮੱਥਾ ਟੇਕਿਆ, ਸਭ ਪਰਵਾਰ ਇਕੱਠਾ ਹੋਇਆ ਤੇ ਸ੍ਰੀ ਬਾਬੇ ਜੀ ਕਾ ਚਲਾਣਾ ਸੁਣਕੇ ਬਹੁਤ ਅਸਚਰਜ ਹੋਏ ਪਰ ਇਹ ਗੱਲ ਧੁੰਮ ਰਹੀ ਸੀ ਕਿ ਦਸਮੀ ਨੂੰ ਬਾਬਾ ਜੀ ਸਮਾਵਨਗੇ ਸਭ ਹਿੰਦੂ ਕਹਿਣ ਸਾਡਾ ਗੁਰੂ ਹੈ ਮੁਸਲਮਾਨ ਕਹਿਣ ਸਾਡਾ ਪੀਰ ਹੈ ਹੋਰ ਖੱਤਰੀ ਮਹਾਜਨ ਪੈਂਚ ਪੰਚ ਜਨ ਸਿਖ ਸੰਗਤ ਸਭ ਇਕੱਠੇ ਆਵਨ ਤੇ ਜੋ ਜੋ ਦਰਸ਼ਨ ਕਰੇ ਸੋ ਨਿਹਾਲ ਹੋ ਜਾਵੇ ਸ੍ਰੀ ਬਾਬਾ ਜੀ ਕਾ ਤੇਜ ਪ੍ਰਕਾਸ਼ ਹੋ ਰਿਹਾ ਹੈ ਜੈਸੇ ਸੋਲਾਂ ਕਲਾਂ ਦਾ ਚੰਦ੍ਰਮਾਂ ਚਮਕਦਾ ਹੈ ਕੀਰਤਨ ਪਾਠ ਹੋਵੇ ਤੇ ਨਿਰੰਕਾਰ ਜੀ ਕੇ ਨਾਮ ਦੀ ਘਨਘੋਰ ਲੱਗ ਰਹੀ ਹੈ ਤਾਂ ਸ੍ਰੀ ਬਾਬੇ ਜੀ ਕਾ ਪਰਵਾਰ ਸਭ ਆਨ ਬੈਠਾ ਹੈ ਤੇ ਸ੍ਰੀ ਚੰਦ ਲਖਮੀ ਦਾਸ ਜੀ ਕੋ ਸੱਦਣ ਗਏ ਸੋ ਉਨ੍ਹਾਂ ਢਿਲ ਕੀਤੀ ਆਏ ਨਹੀਂ ਤੇ ਕਹਿਣ ਲੱਗੇ ਜੇਹਾ ਅਗਲੇ

ਦਿਨ ਸਮਾਇਆ ਸੀ ਸੋ ਓਹੋ ਜਿਹਾ ਹੁਣ ਸਮਾਵੇਗਾ ਤਾਂ ਗੁਰੂ ਜੀ ਸੇਵਕਾਂ ਕੋ ਕਿਹਾ ਵੇਹੜੇ ਵਿਚ ਪ੍ਰਿਥਵੀ ਲਿਪੋ ਤਾਂ ਸੇਵਕਾਂ ਚੌਂਕਾ ਦੇਕਰ ਆਸਨ ਵਿਛਾਇਆ ਤੇ ਹੋਰ ਸਮਿਗ੍ਰੀ ਪਾਸ ਆਣ ਰੱਖੀ ਜਾਂ ਡੇਢ ਪਹਿਰ ਰਾਤ ਗਈ ਤਾਂ ਸੇਵਕਾਂ ਬੇਟਿਆਂ ਕੋ ਜਾਇ ਕਰ ਕਹਾ ਕਿ ਤੁਮਾਰੀ ਢਿੱਲ ਹੈ ਨਹੀਂ ਤਾਂ ਬਾਬਾ ਜੀ ਸਮਾਵਣੇ ਕੋ ਤਿਆਰ ਹਨ ਤਾਂ ਉਨਕੀ ਢਿੱਲ ਜਾਣਕੇ ਸ੍ਰੀ ਬਾਬਾ ਜੀ ਸਮਾ ਗਏ ਜਾਂ ਪਿਛੋਂ ਬੇਟੇ ਆਏ ਦੇਖਣ ਤਾਂ ਸੱਚ ਹੀ ਸਮਾ ਗਏ ਹਨ ਨੇਤਰ ਮੂੰਦ ਲੀਏ ਤਾਂ ਸ੍ਰੀ ਚੰਦ ਲਖਮੀ ਦਾਸ ਹੱਥ ਜੋੜਕੇ ਲੱਗੇ ਬੇਨਤੀ ਕਰਨ ਹੇ ਸ੍ਰੀ ਬਾਬਾ ਜੀ ! ਕਰਤਾਰ ਦੀ ਦੁਹਾਈ ਹਈ ਇਕ ਚਾਰ ਘੜੀਆਂ ਅਸਾਂ ਨਾਲ ਗੱਲਾਂ ਕੀਤੇ ਬਗੈਰ ਨ ਜਾਵੀਂ ਤਾਂ ਸ੍ਰੀ ਬਾਬਾ ਜੀ ਕਰਤਾਰ ਦੀ ਦੁਹਾਈ ਮੰਨਕੇ ਨੇਤ੍ਰ ਖੋਹਲਕੇ ਉਠ ਬੈਠੇ ਤੇ ਆਖਣ ਲੱਗੇ ਕਹੁ ਪੁੱਤ੍ਰ ਤੁਸਾਂ ਚਾਰ ਘੜੀਆਂ ਮੰਗੀਆਂ ਜੇ ਕਦੀ ਚਾਰ ਜੁਗ ਮੰਗਦੇ ਤਾਂ ਅਸੀਂ ਚਾਰ ਜੁਗ ਰਹਿੰਦੇ ਪਰ ਬੱਚਾ ਤੁਸਾਂ ਦੇ ਵਸ ਨਹੀਂ ਮੇਰੇ ਸਾਹਿਬ ਦਾ ਹੁਕਮ ਹੀ ਏਵੇਂ ਹੈ ਹੁਣ ਤੁਸਾਂ ਜੋ ਗੱਲਾਂ ਕਰਨੀਆਂ ਹਨ ਸੋ ਕਰੋ ਤਾਂ ਬੇਟਿਆਂ ਕਿਹਾ ਜੀ ਸਭ ਕੁਝ ਆਪ ਜਾਣਦੇ ਹੋ ਤਾਂ ਗੁਰੂ ਬਾਬੇ ਜੀ ਕਿਹਾ ਬੇਟਾ ਜੋ ਤੁਹਾਡੇ ਜੀ ਆਉਂਦਾ ਹੈ ਸੋ ਆਖੋ ਤਾਂ ਬੇਟਿਆਂ ਕਿਹਾ ਸ੍ਰੀ ਬਾਬਾ ਜੀ ਅਸੀਂ ਵੀ ਤਾਂ ਤੇਰੇ ਪੁੱਤਰ ਸਾਂ ਕੁਛ ਸਾਡੇ ਵਲ ਵੀ ਮਿਹਰ ਕਰਨੀ ਸੀ ਤੇ ਵਡਿਆਈ ਤਾਂ ਸਾਰੀ ਲਹਿਣੇ ਕੋ ਦੇ ਦਿਤੀ ਹੈ ਪਰ ਹੱਛਾ ਜੀ ਸਾਡੇ ਕੁਝ ਵਸ ਨਹੀਂ ਤੁਸਾਡੀ ਰਜਾਇ ਸੋ ਅਸਾਂ ਮੰਨਣੀ ਹੈ ਸਾਡਾ ਕੁਛ ਵਸ ਨਹੀਂ ਚਲਦਾ ਜਾਂ ਨਿੰਮਰ ਹੋ ਕੇ ਦੋਹਾਂ ਅਰਦਾਸ ਕੀਤੀ ਤਾਂ ਸ੍ਰੀ ਬਾਬੇ ਜੀ ਕਹਿਆ ਸੁਣੋ ਬੇਟਾ ਇਹ ਵਡਿਆਈ ਦੀ ਦਾਤ ਤਾਂ ਕਿਸੇ ਦੇ ਹੱਥ ਨਾਹੀਂ ਜਿਸੇ ਪਰਮੇਸ਼ਰ ਦੇਵੇ ਉਸਨੂੰ ਮਿਲਦੀ ਹੈ ਜੋ ਕੋਈ ਕਹੇ ਜੋ ਮੈਂ ਯਤਨ ਕਰਕੇ ਲਵਾਂ ਤਾਂ ਨਹੀਂ ਮਿਲਦੀ ਸੇਵਾ ਕੀਤਿਆਂ ਸੂਰਬੀਰ ਸੰਗਰਾਮ ਕੀਤਿਆਂ ਨ ਸੁਰਤੀ ਗਿਆਨ ਧਿਆਨ ਕੀਤਿਆਂ ਮਿਲਦੀ ਹੈ ਸ਼ਾਸਤ੍ਰ ਪੜ੍ਹੇ ਨਹੀਂ ਹੱਥ ਆਉਂਦੀ ਪੁਰਾਣ ਪੜ੍ਹਿਆਂ ਹੱਥ ਨਹੀਂ ਆਉਂਦੀ ਤੇ ਨਾ ਤੀਰਥਾਂ ਤੇ ਤਪ ਕੀਤਿਆਂ ਮਿਲਦੀ ਹੈ ਬੇਟਾ ! ਇਹ ਕਰਤੇ ਪੁਰਖ ਨੇ ਰਚਨਾ ਰਚੀ ਹੈ ਸੋ ਤਿਸਨੇ ਇਹ ਲਿਖ ਛਡਿਆ ਹੈ ਜੰਮਣਾ ਮਰਨਾ ਸੁਖ ਦੁਖ ਆਵਣ ਜਾਣਾ ਸੋ ਇਹ ਵਡਿਆਈ ਉਸਕੇ ਹੀ ਹੱਥ ਹੈ ਹੋਰ ਕਿਸੇ ਦੇ ਹੱਥ ਨਹੀਂ ਤੇ ਬੱਚਾ ਜਿਸਨੂੰ ਕਰਤਾਰ ਦਿੱਤੀ ਹੈ ਉਹ ਲੈ ਗਿਆ ਹੈ ਤਾਂ ਫੇਰ ਲਖਮੀ ਦਾਸ ਕਿਹਾ ਬਾਬਾ ਜੀ ਜੇ ਅਸੀਂ ਤੇਰੇ ਪੁੱਤਰ ਰੋਟੀ ਕਪੜੇ ਥੀਂ ਬਗੈਰ ਆਜਜ਼ ਹੋਏ ਫਿਰਾਂਗੇ ਇਹ ਤਾਂ ਸ਼ਰਮ ਸਭ ਆਪ ਨੂੰ ਹੈ ਤਾਂ ਬਾਬਾ ਜੀ ਕਿਹਾ ਪੁੱਤਰ ਰੋਟੀ ਕਪੜਾ ਤੁਹਾਨੂੰ ਬਹੁਤ ਹੋਇਗਾ ਇਹ ਮੇਰੀ ਖੁਸ਼ੀ

ਹੈ ਫਿਰ ਬੇਟਿਆ ਕਿਹਾ ਰੋਟੀ ਕਪੜਾ ਤਾਂ ਬਹੁਤ ਆਪਦੇ ਪ੍ਰਤਾਪ ਕਰਕੇ ਹੈ ਪਰ ਸਾਨੂੰ ਮੰਨੇਗਾ ਕੌਣ ? ਤਾਂ ਸ੍ਰੀ ਗੁਰੂ ਬਾਬੇ ਜੀ ਕਿਹਾ ਸੁਣੋ ਬੇਟਾ ਜੋ ਗੁਰੂ ਪੀਰ ਹੁੰਦੇ ਹਨ ਉਹਨਾਂ ਦੀ ਕਮਾਈ ਸਦਕਾ ਜਾਂ ਉਹਨਾਂ ਦੇ ਤੇਜ਼ ਕਰਕੇ ਉਨ੍ਹਾਂ ਦੇ ਕੂਕਰ ਪੂਜੀਦੇ ਹਨ ਤੇ ਤੁਸੀਂ ਤਾਂ ਖਾਸ ਮੇਰੇ ਪੁੱਤਰ ਹੋ ਬੇਟਾ ਏਸ ਬਾਤ ਦੀ ਤੁਸੀਂ ਰੰਚਕ ਮਾਤ੍ਰ ਚਿੰਤਾ ਨਾ ਕਰੋ ਜੋ ਕੋਈ ਏਸ ਸੰਸਾਰ ਤੇ ਪਿਛੇ ਸਾਨੂੰ ਮੰਨੇਗਾ ਬੇਟਾ ਉਹ ਹੀ ਤੁਹਾਨੂੰ ਮੰਨੇਗਾ ਸਾਡੇ ਪਿਛੇ ਤੁਸੀਂ ਸਾਹਿਬਜ਼ਾਦੇ ਕਰਕੇ ਪੂਜੇ ਜਾਓਗੇ ਪਰ ਬੱਚਾ ਸਿਦਕ ਰਖੋਗੇ ਤਾਂ ਤੁਹਾਡਾ ਮਾਨ ਹੋਵੇਗਾ ਤੇ ਸਿਖ ਸੰਗਤ ਤੁਹਾਡੀ ਸੇਵਾ ਕਰੇਗੀ ਅਤੇ ਜੇ ਬੇਟਾ ਹੰਕਾਰ ਕਰੋਗੇ ਤਾਂ ਤੁਹਾਡਾ ਪ੍ਰਤਾਪ ਘਟ ਜਾਵੇਗਾ ਤਾਂ ਏਹ ਬਾਤਾਂ ਸ੍ਰੀ ਬਾਬੇ ਜੀ ਦੀਆਂ ਸੁਣਕੇ ਸ੍ਰੀ ਚੰਦ ਤੇ ਲਖਮੀ ਦਾਸ ਨੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਅਤੇ ਸ੍ਰੀ ਗੁਰੂ ਨਾਨਕ ਜੀ ਨੇ ਦੋਹਾਂ ਪੁੱਤਰਾਂ ਉੱਪਰ ਬਹੁਤ ਖੁਸ਼ੀ ਕੀਤੀ ਤੇ ਸਭ ਪਰਵਾਰ ਨੇ ਭੀ ਸ੍ਰੀ ਗੁਰੂ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਫੇਰ ਸਿਖਾਂ ਔਰ ਸੰਗਤ ਨੇ ਸ੍ਰੀ ਬਾਬੇ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਸੋ ਗੁਰੂ ਨਾਨਕ ਜੀ ਦਾ ਜਿਸ ਜਿਸ ਨੇ ਉਸ ਵਕਤ ਦਰਸ਼ਨ ਕੀਤਾ ਹੈਸੁ ਸਭ ਨਿਹਾਲ ਹੋਏ ਤੇ ਕ੍ਰਿਪਾ ਦ੍ਰਿਸ਼ਟੀ ਦੀ ਨਜ਼ਰ ਸਭ ਤੇ ਕੀਤੀ ਪਰ ਉਸ ਵੇਲੇ ਸ੍ਰੀ ਗੁਰੂ ਜੀ ਕਾ ਸਭ ਪਰਵਾਰ ਹਾਜ਼ਰ ਸੀ ਅਤੇ ਹੋਰ ਸੰਗਤ ਵੀ ਸਭ ਬੈਠੀ ਸੀ ਤਾਂ ਭਾਈ ਬੁਢੇ ਜੀ ਕਹਿਆ ਸੁਣੋ ਸ੍ਰੀ ਗੁਰੂ ਅੰਗਦ ਜੀ ਤੇ ਭਾਈ ਬਾਲਾ ਜੀ ਉਸ ਵਕਤ ਮੈਂ ਸ੍ਰੀ ਗੁਰੂ ਨਾਨਕ ਜੀ ਕੋ ਪ੍ਰਸੰਨ ਦੇਖਕੇ ਕਿਹਾ ਹੇ ਸੱਚੇ ਪਾਤਸ਼ਾਹ ਜੀ ! ਕਰਨ ਕਾਰਨ ਸਰਬੱਤ ਸ਼ਕਤੀ ਸੰਯੁਕਤ ਆਪ ਜੀ ਸਿਖਾਂ ਕੋ ਸਤਿਨਾਮ ਜੋ ਪਰਮ ਪਵਿਤ੍ਰ ਨਾਮ ਹੈ ਤਿਸਦਾ ਉਪਦੇਸ਼ ਦਿੰਦੇ ਰਹੇ ਸੋ ਗਰੀਬ ਨਿਵਾਜ ਜੀ ਹੁਣ ਆਪ ਤੋਂ ਪਿਛੋਂ ਭੀ ਸ੍ਰੀ ਗੁਰੂ ਜੀ ਏਹੋ ਉਪਦੇਸ਼ ਸਤਿਨਾਮ ਦਾ ਕਰਨਗੇ ਤਾਂ ਹੇ ਪ੍ਰਭ ਜੀ ਇਸ ਨਾਮ ਦਾ ਮਹਾਤਮ ਕ੍ਰਿਪਾ ਕਰ ਕਹੋ ਜੀ ਤਾਂ ਸ੍ਰੀ ਗੁਰੂ ਜੀ ਕਿਹਾ ਭਾਈ ਬੁਢਿਆ ਜੈਸਾ ਸ੍ਰੀ ਪ੍ਰਮੇਸ਼ਰ ਜੀ ਅਗਾਧ ਹੈ ਤੈਸੇ ਹੀ ਪ੍ਰਮੇਸ਼ਰ ਕਾ ਨਾਮ ਵੀ ਅਗਾਧ ਹੈ ਪਰ ਬਾਬਾ ਜੀ ਪਦਮ ਆਸਨ ਬੈਠਕੇ ਵਾਹਿਗੁਰੂ ਜੀ ਕੇ ਨਾਮ ਕਾ ਮਹਾਤਮ ਕਹਾ ਹੈ ਸਤਿਜੁਗ ਮੇਂ ਵਾਸਦੇਵ ਦੁਵਾਪੁਰ ਮੇਂ ਹਰੀ ਰੂਪ ਤ੍ਰੇਤੇ ਜੁਗ ਰਾਮਾ ਅਵਤਾਰ ਧਾਰਨ ਕੀਆ ਹੈ ਅਤੇ ਕਲਜੁਗ ਮੇਂ ਗੋਬਿੰਦ ਰੂਪ ਪਰਮੇਸ਼ਰ ਧਾਰਨ ਕੀਆ ਹੈ ਸੋ ਭਾਈ ਬੁਢਿਆ ਇਹਨਾਂ ਜੁਗਾਂ ਵਿਚ ਪਰਮੇਸ਼ਰ ਨੇ ਚਾਰ ਅਵਤਾਰ ਧਾਰ ਕੇ ਚਾਰ ਨਾਮ ਕੀਤੇ ਅਬ ਉਨ ਚਾਰੋਂ ਨਾਮੋਂ ਸੇ ਏਕ ਏਕ ਅੱਖਰ ਲੇਕਰ ਸ੍ਰੀ ਠਾਕੁਰ ਜੀ ਕਾ ਸਾਰੇ ਸੰਸਾਰ ਕੋ ਆਪ ਜਪਣੇ ਦਾ ਹੁਕਮ ਕੀਆ ਹੈ ਜੋ ਪ੍ਰਮੇਸ਼ਰ ਸਤ ਚਿੱਤ ਅਨੰਦ ਰੂਪ ਤਿੰਨਾਂ

ਗੁਣਾਂ ਥੀਂ ਰਹਿਤ ਹੈ ਜਨਮ ਮਰਨ ਹਾਨ ਲਾਭ ਦੁਖ ਸੁਖ ਇਨ੍ਹਾਂ ਵਿਕਾਰਾਂ ਥੀਂ ਰਹਿਤ ਹੈ ਜੋ ਵਾਹਿਗੁਰੂ ਨਾਮ ਕੋ ਜਪੇਗਾ ਸੋ ਪਰਮੇਸ਼ਰ ਮੇਂ ਜਾਇ ਸਮਾਵੇਗਾ ਸੋ ਵਾਹਿਗੁਰੂ ਹੋ ਜਾਵੇਗਾ ਤਾਂ ਫਿਰ ਬਾਬੇ ਜੀ ਪੜਦਾ ਤਨਾਇ ਦਿਤਾ ਤੇ ਸਭ ਸਮਿਗਰੀ ਪਾਸ ਰਖਾ ਲਈ ਪ੍ਰਿਥਵੀ ਤੇ ਆਸਣ ਕਰਕੇ ਦੋਇ ਚਾਦਰਾਂ ਲੈ ਕੇ ਪਦਮ ਆਸਨ ਪਰ ਬਿਰਾਜ ਹੁਕਮ ਦੀਆਂ ਅੰਦਰ ਕੋਈ ਆਵੇ ਨਾਹੀਂ ਸਭ ਸਿਖ ਪ੍ਵਾਰ ਬਾਹਰ ਬੈਠੇ ਜਾਂ ਇਕ ਪਹਿਰ ਰਾਤ ਰਹੀ ਸੀ ਤਾਂ ਬਾਬਾ ਜੀ ਧਿਆਨ ਮੇਂ ਲੀਨ ਹੋ ਗਏ ਤਾਂ ਸ੍ਰੀ ਨਿਰੰਕਾਰ ਸਰਬ ਘਟਾ ਕੇ ਜਾਨਣਹਾਰੇ ਜੋਤੀ ਸਰੂਪ ਪਤਿਤ ਪਾਵਨ ਚਤੁਰ ਭੁਜ ਗਰੁੜ ਦੀ ਅਸਵਾਰੀ ਚੜ੍ਹ ਆਏ। ਜਾਂ ਕਨਾਤ ਮੇਂ ਆਏ ਤਾਂ ਬੜਾ ਪ੍ਰਕਾਸ਼ ਹੂਆ ਕੋਟ ਸੂਰਜ ਚੰਦ੍ਰਮਾ ਜੈਸਾ ਤਾਂ ਸ੍ਰੀ ਗੁਰੂ ਨਾਨਕ ਜੀ ਕੋ ਦਰਸ਼ਨ ਆ ਦਿਤਾ ਸਚਖੰਡ ਮੇਂ ਬੜਾ ਜਸ ਹੂਆ ਭਗਤ ਕਹਿਣ ਲੱਗੇ ਧੰਨ ਸ੍ਰੀ ਨਾਨਕ ਜੀ ਹੈਂ ਜਿਸਕੋ ਠਾਕੁਰ ਜੀ ਆਪ ਮਾਤ ਲੋਕ ਸੇ ਲੇਨੇ ਗਏ ਹਨ ਤਾਂ ਪਵਣ ਸੇ ਚਲਣ ਵਾਲਾ ਸੁਖ ਆਸਣ ਪਾਰਖਦ ਲੈ ਆਏ ਬ੍ਰਹਮਾ, ਬਿਸ਼ਨ, ਮਹੇਸ਼, ਗਣੇਸ਼ ਸਭ ਦੇਵਤੇ ਇੰਦਰ ਵਰਣ ਕੁਬੇਰ ਤੋਂ ਲੈਕਰ ਸਭੀ ਆਏ ਸਭ ਭਗਤ ਆਏ ਸਭ ਤੇਤੀਸ ਕਰੋੜ ਦੇਵਤੇ ਆਏ ਭਗਤ ਧ੍ਰੂ ਪ੍ਰਹਿਲਾਦ, ਧੰਨਾ, ਕਬੀਰ, ਸੈਣ, ਨਾਮਦੇਵ, ਬੇਣੀ, ਪੀਪਾ ਸਰਬੱਤ ਮੁਨੀ ਸਿਧ ਮੰਡਲ ਗੋਰਖ ਥੀਂ ਆਦਿ ਲੈ ਕੇ ਗਣ ਗੰਧਰਬ ਆਠੋਂ ਲੋਕ ਨਾਲ ਆਏ ਸ੍ਰੀ ਠਾਕੁਰ ਜੀ ਕੀ ਆਗਿਆ ਪਾ ਕਰ ਸ਼ਬਦ ਲੱਗਾ ਹੋਵਣ ਕਈ ਤਰ੍ਹਾਂ ਕੇ ਵਜੰਤਰ ਲੱਗੇ ਵਾਜਣੇ ਤਾਂ ਜਬ ਕਨਾਤ ਦੇ ਅੰਦਰ ਸ਼ਬਦ ਬਜੰਤਰ ਕਾ ਹੋਇਆ ਸ੍ਰੀ ਗੁਰੂ ਜੀ ਕਾ ਧਿਆਨ ਖੁਲ੍ਹ ਗਿਆ ਤਾਂ ਸ੍ਰੀ ਗੁਰੂ ਜੀ ਸ੍ਰੀ ਨਿਰੰਕਾਰ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਹੱਥ ਜੋੜ ਕਰ ਕਿਹਾ ਮੈਂ ਬਲਿਹਾਰ ਜਾਵਾਂ ਜੀ ਮੇਰੇ ਤੁਛ ਸਿਖ ਪਰ ਆਪ ਨੇ ਕਿਰਪਾ ਕਰੀ ਹੈ ਜੀ ਮੈਂ ਕੌਣ ਕੀਟ ਹਾਂ ਤਾਂ ਸ੍ਰੀ ਠਾਕੁਰ ਜੀ ਕਿਹਾ ਹੇ ਨਾਨਕ ਭਗਤ ! ਤੇਰੀ ਭਗਤ ਤੇ ਮੈਂ ਬਹੁਤ ਪ੍ਰਸੰਨ ਹਾਂ ਤੇ ਮੈਂ ਤੇਰੇ ਕੋ ਬਖਸ਼ਿਆ ਹੈ ਤੇ ਜੋ ਕੋਈ ਤੇਰਾ ਨਾਮ ਲਏਗਾ ਉਸਕੋ ਮੈਂ ਆਪਣੇ ਲੋਕ ਮੇਂ ਵਾਸ ਦੇਵਾਂਗਾ ਜੋ ਕੋਈ ਤੇਰੀ ਬਾਣੀ ਪੜ੍ਹੇਗਾ ਅਰ ਸੁਣੇਗਾ ਸੋ ਮੁਕਤ ਹੋਵੇਗਾ ਸ੍ਰੀ ਪਰਮੇਸ਼ਰ ਜੀ ਕੀ ਆਗਿਆ ਸਾਥ ਸ੍ਰੀ ਗੁਰੂ ਜੀ ਕਾ ਚਲਾਣਾ ਹੂਆ ਸ਼ੁਭ ਸੰਮਤ ਰਾਜਾ ਬਿਕ੍ਰਮੀ ੧੫੯੬ ਅਸੂ ਵਦੀ ਥਿਤੀ ਦਸਮੀ ਕੇ ਦਿਨ ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਸ੍ਰੀ ਪਰਮੇਸ਼ਰ ਜੀ ਕੇ ਕੀਰਤਨ ਵਿਚ ਅਨੰਦ ਧੁਨੀ ਨਾਲ ਸਰਬ ਕਲਾ ਕੇ ਘਰ ਮੇਂ ਗੁਰੂ ਨਾਨਕ ਜੀ ਸ੍ਰੀ ਠਾਕੁਰ ਜੀ ਕੀ ਦੇਹ ਮੇਂ ਅਥਵਾ ਜੋਤ ਕੇ ਵਿਖੇ ਲਿਵਲੀਨ ਹੋਇ ਗਏ ਜਿਉਂ ਜਲ ਮੇਂ ਜਲ ਅਭੇਦ ਹੋ ਜਾਤਾ ਹੈ ਤੈਸੇ

ਹੀ ਠਾਕੁਰ ਜੀ ਮੇਂ ਏਕ ਰੂਪ ਹੋਏ ਗਏ ਸ੍ਰੀ ਠਾਕਰ ਜੀ ਨਾਨਕ ਜੀ ਕੋ ਆਪਣੇ ਅੰਗਾਂ ਮੇਂ ਮਿਲਾਇ ਲਿਆ ਤਾਂ ਫੇਰ ਉਥੇ ਪ੍ਰਵਾਰ ਵਿਚ ਕਹਾਇ ਪੈ ਗਈ ਸਭ ਇਕੱਤ੍ਰ ਹੋਇ ਕਰ ਲੱਗੇ ਵੈਰਾਗ ਕਰਨੇ ਤਾਂ ਇਤਨੇ ਮੇਂ ਸ੍ਰੀ ਬਾਬਾ ਜੀ ਕੇ ਮੁਰੀਦ ਪਠਾਣ ਆਏ ਵੁਹ ਕਹਿਣ ਹਮ ਬਾਬਾ ਜੀ ਕਾ ਦੀਦਾਰ ਕਰੇਂਗੇ ਹਿੰਦੂਆਂ ਕਿਹਾ ਅਬ ਤੁਮਾਰਾ ਸਮਾਂ ਨਹੀਂ ਤਾਂ ਪਠਾਣਾਂ ਕਿਹਾ ਹਮਾਰਾ ਪੀਰ ਹੈ ਤੇ ਅਸੀਂ ਜ਼ਰੂਰ ਦੀਦਾਰ ਕਰਾਂਗੇ ਔਰ ਜੋ ਪੀਰ ਦਾ ਰਾਹ ਹੈ ਸੋ ਹਮ ਕਰਾਂਗੇ ਤਾਂ ਹਿੰਦੂ ਮੁਸਲਮਾਨਾਂ ਦਾ ਝਗੜਾ ਵਧ ਗਿਆ ਹਿੰਦੂ ਕਹਿਣ ਅਸਾਂ ਨਹੀਂ ਦੇਖਣ ਦੇਣਾ ਮੁਸਲਮਾਨ ਕਹਿਣ ਅਸਾਂ ਦੀਦਾਰ ਕਰਨਾ ਹੈ ਬਹੁਤ ਵਾਦ ਹੂਆ ਪਠਾਣ ਕਹਿਣ ਗੋਰ ਮੰਜ਼ਲ ਕਰਾਂਗੇ ਤਾਂ ਵਿਚੋਂ ਭਲੇ ਲੋਕਾਂ ਕਿਹਾ ਅੰਦਰ ਚਲਕੇ ਦੇਖੋ ਤਾਂ ਸਹੀ ਜਾਂ ਦੇਖਿਆ ਤਾਂ ਚਾਦਰ ਹੀ ਹੈ ਬਾਬੇ ਦੀ ਦੇਹ ਨਹੀਂ ਦੋਹਾਂ ਦਾ ਝਗੜਾ ਰਹਿ ਗਿਆ ਜਿਤਨੇ ਸਿਖ ਸੇਵਕ ਥੇ ਸੋ ਸਭ ਰਾਮ ਰਾਮ ਕਰ ਉਠੇ ਸਿਫਤਾਂ ਕਰਨ ਵਾਹ ਬਾਬਾ ਤੂੰ ਧੰਨ ਹੈਂ ਸਭ ਕਹਿਣ ਸ੍ਰੀ ਨਾਨਕ ਜੀ ਪ੍ਰਤੱਖਜ ਪ੍ਰਮੇਸ਼ਰ ਦੀ ਮੂਰਤ ਸੀ ਉਸਦੀ ਕੁਦਰਤਿ ਲਖੀ ਨਹੀਂ ਸੀ ਜਾਂਦੀ ਤੇ ਅਸਾਂ ਸੇਵਾ ਭੀ ਨ ਕੀਤੀ ਤੇ ਮੁਸਲਮਾਨ ਭੀ ਬਾਬਾ ਜੀ ਦਾ ਖੇਲ ਦੇਖਣ ਲੱਗੇ ਸਿਫਤਾਂ ਕਰਨ ਧੰਨ ਖੁਦਾਇ ਹੈ ਤਾਂ ਧੰਨ ਬਾਬਾ ਨਾਨਕ ਜੀ ਹੈ ਜਿਸਦੀ ਕੁਦਰਤਿ ਲਖੀ ਨਹੀਂ ਗਈ ਹਿੰਦੂ ਮੁਸਲਮਾਨ ਸਭ ਤਾਰੇ ਹੈਨ ਫੇਰ ਹਿੰਦੂਆਂ ਅੱਧੀ ਚਾਦਰ ਲੈ ਕੇ ਬਿਬਾਣ ਮੇਂ ਰਖਕੇ ਚਿਖਾ ਮੇਂ ਜਲਾਈ ਤੇ ਮੁਸਲਮਾਨਾਂ ਅੱਧੀ ਚਾਦਰ ਦਫਨ ਕੀਤੀ ਦੋਹਾਂ ਆਪੋ ਆਪਣੇ ਧਰਮ ਕਰਮ ਕੀਤੇ ਤੇ ਬਾਬਾ ਜੀ ਬੈਕੁੰਠ ਕੋ ਸਣਦੇਹ ਗਏ ਹੈਨ ਤੇ ਸ੍ਰੀ ਬਾਬੇ ਜੀ ਦੇ ਚਲਾਣੇ ਦੀ ਕਥਾ ਬਾਬੇ ਬੁਢੇ ਸ੍ਰੀ ਗੁਰੂ ਅੰਗਦ ਜੀ ਤੇ ਬਾਲੇ ਕੋ ਹੋਰ ਸੰਗਤ ਦੇ ਹਜ਼ੂਰ ਸੁਣਾਈ ਤਾਂ ਹੋਰ ਕਥਾ ਭਾਈ ਬਾਲੇ ਸੁਣਾਈ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਸ੍ਰੀ ਗੁਰੂ ਨਾਨਕ ਜੀ ਦੇ ਅਗੇ ਮੱਥਾ ਟੇਕਿਆ ਤੇ ਕਿਹਾ ਸੁਣੋ ਭਾਈ ਸਿਖੋ ਜੋ ਕੋਈ ਸਿਖ ਸ੍ਰੀ ਗੁਰੂ ਜੀ ਦੇ ਪੰਥ ਮੇਂ ਆਵੇਗਾ ਤੇ ਬਾਣੀ ਪੜ੍ਹੇਗਾ ਧਰਮ ਕਰਮ ਮੇਂ ਰਹੇਗਾ ਸ੍ਰੀ ਗੁਰੂ ਜੀ ਕੀਆਂ ਸਾਖੀਆਂ ਸੁਣੇਗਾ ਵਾ ਸੁਣਾਵੇਗਾ ਸੋ ਸਦਗਤੀ ਕੋ ਪਾਵੇਗਾ ਅੰਤ ਕੋ ਸਤਿਗੁਰਾਂ ਕੇ ਲੋਕ ਮੇਂ ਜਾਵੇਗਾ ਅਤੇ ਭਾਈ ਬਾਲੇ ਮੱਥਾ ਟੇਕਿਆ ਜੋ ਇਸ ਕੋ ਪ੍ਰੇਮ ਨਾਲ ਲਿਖੇ ਲਿਖਾਵੇਗਾ ਸੋ ਜੀਵਨ ਮੁਕਤ ਹੋਵੇਗਾ॥ ੧੯੩ ॥

॥ ਇਤੀ ॥

# ਜਨਮ ਸਾਖੀ ਦੀ ਭੂਮਿਕਾ

ਸੰਮਤ ੧੫੨੦ ਬਿ: ਤੋਂ ਲੈ ਕੇ ਅਜ ਤਕ ਜਿਤਨੀਆਂ ਜਨਮ ਸਾਖੀਆਂ ਗੁਰੂ ਨਾਨਕ ਸਾਹਿਬ ਜੀ ਦੀਆਂ ਬਣ ਚੁਕੀਆਂ ਹਨ ਭਾਵੇਂ ਇਹ ਆਪਸ ਵਿਚ ਸਾਰੀਆਂ ਦੀਆਂ ਸਾਰੀਆਂ ਨਹੀਂ ਮਿਲਦੀਆਂ ਤਾਂ ਭੀ ਅਸਲੀਅਤ ਸਭਨਾਂ ਵਿਚੋਂ ਸਿਧ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਬਹੁਤ ਸਾਰੀਆਂ ਸਾਖੀਆਂ ਤੇ ਨਾਨਕ ਪ੍ਰਕਾਸ਼ ਤੇ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਕੱਤਕ ਦੀ ਪੂਰਨਮਾਸ਼ੀ ਦਾ ਲਿਖਿਆ ਹੈ ਅਤੇ ਭਾਈ ਮਨੀ ਸਿੰਘ ਜੀ ਤੇ ਵਲਾਇਤ ਵਾਲੀ ਸਾਖੀ ਵਿਚ ਜਨਮ ਵੈਸਾਖ ਸੁਦੀ ਤੀਜ ਦਾ ਲਿਖਿਆ ਹੈ।

ਏਸ ਦੀ ਅਸਲੀਅਤ ਜਿਥੋਂ ਤਕ ਵੇਖੀ ਜਾਂਦੀ ਹੈ ਤਾਂ ਵੈਸਾਖ ਸੁਦੀ ਤੀਜ ਦਾ ਹੀ ਜਨਮ ਦਿਨ ਸਿਧ ਹੁੰਦਾ ਹੈ ਪਰੰਤੂ ਲੌਕਿਕ ਮਰਯਾਦਾ ਦਾ ਪ੍ਰਵਾਹ ਜਿਹੜਾ ਇਕ ਵਾਰੀ ਪੈ ਗਿਆ ਹੈ ਏਸਦਾ ਇਕੋ ਵਾਰੀ ਪਲਟ ਜਾਣਾ ਬਹੁਤ ਮੁਸ਼ਕਿਲ ਹੈ ਤੇ ਜੇਕਰ ਕੋਈ ਇਕ ਅੱਧਾ ਪੁਰਖ ਹੌਂਸਲਾ ਕਰਕੇ ਏਸ ਦੇ ਪਰਚਾਰ ਕਰਨ ਵਾਸਤੇ ਕੋਸ਼ਸ਼ ਕਰਦਾ ਹੈ ਤਾਂ ਬਾਕੀ ਦੇ ਲੋਕ ਜਿਨ੍ਹਾਂ ਨੂੰ ਪੂਰੀ ਵਾਕਫੀਅਤ ਨਹੀਂ ਹੁੰਦੀ ਉਸਦਾ ਸਾਥ ਨਹੀਂ ਦੇਂਦੇ ਜਿਸ ਕਰਕੇ ਉਸਦੀ ਮਿਹਨਤ ਨਿਹਫਲ ਹੁੰਦੀ ਹੈ। ਪਰੰਤੂ ਅਸੀਂ ਭਰੋਸਾ ਰਖਦੇ ਹਾਂ ਕਿ ਜੇਕਰ ਸਿੰਘ ਸਭਾ ਵਾਲੇ ਲੋਕ ਇਕੱਤਰ ਹੋ ਕੇ ਇਸ ਦਾ ਨਿਰਨਾ ਕਰਕੇ ਪਰਚਾਰ ਕਰਨਾ ਚਾਹੁਣ ਤਾਂ ਇਹ ਗੱਲ ਕੋਈ ਮੁਸ਼ਕਲ ਨਹੀਂ॥

ਉੱਪਰਲੇ ਲੇਖ ਨੂੰ ਪੜ੍ਹਕੇ ਪਾਠਕ ਸਾਡੇ ਉੱਪਰ ਸ਼ੰਕਾ ਕਰਨਗੇ ਕਿ ਜੇਕਰ ਤੁਹਾਨੂੰ ਵੈਸਾਖ ਦਾ ਜਨਮ ਨਿਸਚੇ ਪ੍ਰਤੀਤ ਸੀ ਤਾਂ ਫੇਰ ਇਸ ਜਨਮ ਸਾਖੀ ਵਿਚ ਕਤਕ ਦਾ ਕਿਉਂ ਲਿਖਿਆ ਹੈ ? ਇਸ ਦਾ ਉੱਤਰ ਏਹੋ ਹੋ ਸਕਦਾ ਹੈ ਕਿ ਸਾਰੀਆਂ ਜਨਮ ਸਾਖੀਆਂ ਵਿਚੋਂ ਦੋ ਜਨਮ ਸਾਖੀਆਂ ਵਡੀਆਂ ਮਸ਼ਹੂਰ ਹਨ ਇਕ ਭਾਈ ਮਨੀ ਸਿੰਘ ਵਾਲੀ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਮਾਨੇ ਵਿਚ ਬਣਾਈ ਤੇ ਦੂਜੀ ਹੋਰ ਅਰਥਾਤ ਭਾਈ ਬਾਲੇ ਵਾਲੀ ਜਿਸ ਨੂੰ ਗੁਰੂ ਅੰਗਦ ਜੀ ਵਾਲੀ ਕਹਿੰਦੇ ਹਨ। ਇਹ ਗੁਰੂ ਅੰਗਦ ਜੀ ਮਹਾਰਾਜ ਦੇ ਹਜ਼ੂਰ ਭਾਈ ਬਾਲੇ ਨੇ ਲਿਖਾਈ॥

ਸੋ ਇਕ ਤਾਂ ਜੇਹੜੀ ਭਾਈ ਬਾਲੇ ਜੀ ਨੇ ਲਿਖਾਈ ਉਹ ਤਾਂ ਪਰੇਮ ਦੇ ਹੀ ਵਸ

ਤਿਆਰ ਹੋਈ ਕਿ ਜਿਸ ਵੇਲੇ ਸਾਰੀਆਂ ਗੱਲਾਂ ਠੀਕ ਨਿਰਨੇ ਕਰਕੇ ਲਿਖਣ ਦਾ ਸਮਾਂ ਮਿਲਦਾ ਸੀ ਇਸ ਲਈ ਉਹ ਜਨਮ ਸਾਖੀ ਠੀਕ ਹੈ ਕਿਉਂਕਿ ਗੁਰੂ ਸਾਹਿਬ ਨੇ ਹੋਰ ਭੀ ਕਈ ਇਤਿਹਾਸ ਤੇ ਤਰਜਮੇ ਪੁਸਤਕਾਂ ਦੇ ਰਚੇ ਤੇ ਰਚਾਏ ਜਿਸ ਤੋਂ ਇਹ ਭੀ ਉਹਨਾਂ ਨੇ ਨਿਰਨੇ ਕਰਕੇ ਲਿਖਣ ਦੀ ਆਗਿਆ ਦਿਤੀ ਹੋਵੇ ਤਾਂ ਕੋਈ ਅਚਰਜ ਨਹੀਂ। ਦੂਜੇ ਅਸਾਂ ਇਹ ਭਾਈ ਬਾਲੇ ਯਾ ਸ੍ਰੀ ਗੁਰੂ ਅੰਗਦ ਜੀ ਵਾਲੀ ਜਨਮ ਸਾਖੀ ਛਾਪੀ ਹੈ ਇਸ ਲਈ ਪੁਰਾਣੇ ਲਿਖੇ ਹੋਏ ਨੂੰ ਨਹੀਂ ਬਦਲਿਆ। ਅਲਬਤਾ ਜਦ ਅਸੀਂ *ਭਾਈ ਮਨੀ ਸਿੰਘ ਜੀ ਵਾਲੀ ਸਾਖੀ ਨਿਰਨਾ ਕਰਕੇ ਛਾਪਾਂਗੇ ਤਦ ਇਸ ਦਾ ਨਿਰਨਾ ਸਬੂਤ ਦੇ ਕੇ ਕਰ ਦਿਆਂਗੇ।

ਭਾਵੇਂ ਸਾਖੀਆਂ ਕਈ ਹਨ ਪਰੰਤੂ ਜੋ ਅਸਲ ਬਾਤ ਅਰਥਾਤ ਗੁਰੂ ਸਾਹਿਬ ਜੀ ਦੀ ਸਚਾਈ ਅਤੇ ਨਿੰਮ੍ਰਤਾ ਅਤੇ ਧਰਮ ਪ੍ਰਚਾਰ ਕਰਨ ਵਾਲੇ ਕੰਮ ਤੇ ਵਾਕ ਹਨ ਉਹ ਸਾਰੀਆਂ ਹੀ ਜਨਮ ਸਾਖੀਆਂ ਵਿਚ ਪਾਏ ਜਾਂਦੇ ਹਨ ਫਰਕ ਕੇਵਲ ਇਤਨਾ ਹੈ ਕਿ ਅਨਮਤ ਵਾਲਿਆਂ ਦੇ ਹੱਥ ਗਈਆਂ ਤਾਂ ਉਹਨਾਂ ਨੇ ਜਦ ਕੋਈ ਉਸ ਵਿਚ ਅਸਲੀ ਸਚਾਈ ਦੇਖੀ ਜਿਸ ਕਰਕੇ ਉਹਨਾਂ ਦਾ ਮਜ਼ਹਬ ਯਾ ਗੁਰੂ ਪੀਰ ਨੂੰ ਜ਼ਰਾ ਹੇਠੀ ਹੁੰਦੀ ਹੋਵੇ ਤਾਂ ਉਹਨਾਂ ਹੋਰ ਕੁਛ ਲਿਖ ਦਿਤਾ। ਜੈਸਾ ਕਿ ਜਦ ਇਹ ਜਨਮ ਸਾਖੀ ਹਿੰਦਾਲੀਆਂ ਦੇ ਹੱਥ ਆਈ ਤਾਂ ਉਹਨਾਂ ਨੇ ਆਪਣੇ ਹੰਦਾਲ ਗੁਰੂ ਨੂੰ ਵੱਡਾ ਕਰਨ ਵਾਸਤੇ ਅਯੋਗ ਬਾਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਬਤ ਲਿਖ ਦਿਤੀਆਂ ਤੇ ਫੇਰ ਕਬੀਰ ਜੀ ਨੂੰ ਵਡਿਆਉਣ ਵਾਸਤੇ ਉਹਨਾਂ ਦੇ ਅਨੁਸਾਰੀਆਂ ਨੇ ਗੁਰੂ ਸਾਹਿਬ ਦੇ ਹੱਕ ਵਿਚ ਭੀ ਏਸ ਖਿਆਲ ਕਰਕੇ ਕਿ ਕਿਤੇ ਕਬੀਰ ਜੀ ਦਾ ਕਮ ਦਰਜਾ ਨਾ ਰਹੇ ਕੁਛ ਅਛਾ ਨਾ ਲਿਖਣਾ ਚਾਹਿਆ। ਐਸਾ ਹੀ ਹੁਣ ਕੁਝ ਚਿਰ ਹੋਇਆ ਹੈ ਕਿ ਜਦ ਇਕ ਹੋਰ ਮਤਵਾਲੇ ਨੇ ਗੁਰੂ ਸਾਹਿਬ ਦੀ ਜਨਮ ਸਾਖੀ ਛਾਪੀ ਤਾਂ ਮਕੇ ਵਾਲੀ ਸਾਖੀ ਦੇ ਸ਼ਬਦ ਉਲਟਾ ਦਿਤੇ। ਪਿਆਰੇ ਪਾਠਕੋ ! ਭਲਾ ਜੇਕਰ ਗੁਰੂ ਸਾਹਿਬ ਦਾ ਪਰੇਮੀ ਸਿਖ ਜਾਂ ਸਿੰਘ ਛਾਪਦਾ ਤਾਂ ਕੀ ਤੁਸੀਂ ਭਰੋਸਾ ਕਰਦੇ ਹੋ ਕਿ ਉਹ ਐਸਾ ਅਯੋਗ ਕਰਦਾ, ਖੈਰ ! ਇਹਨਾਂ ਗੱਲਾਂ ਦੇ ਲਿਖਣ ਦੀ ਏਥੇ ਕੋਈ ਲੋੜ ਨਹੀਂ ਅਸੀਂ ਸਿਰਫ ਇਹ ਦੱਸਣਾ ਚਾਹੁੰਦੇ ਹਾਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਕ ਐਸੇ ਅੰਧਕਾਰ ਦੇ ਸਮੇਂ ਵਿਚ ਅਵਤਾਰ ਧਾਰਿਆ ਜਿਸ ਵਕਤ ਕਿ ਇਨ੍ਹਾਂ ਦਾ ਹੋਣਾ ਜ਼ਰੂਰੀ ਸੀ ਅਤੇ ਪਰਮੇਸ਼ਰ ਦੀ ਤਰਫੋਂ ਖਾਸ ਏਸੇ ਕੰਮ ਵਾਸਤੇ ਆਏ ਸੇ ਕਿ ਖੋਟੀਆਂ ਰੀਤੀਆਂ ਔਰ ਪਾਖੰਡ ਜੋ ਪ੍ਰਚਲਤ ਹੋ ਰਹੇ ਸੇ ਉਨ੍ਹਾਂ ਨੂੰ ਦੂਰ ਕਰਕੇ ਸਤ ਧਰਮ ਦਾ

---

* ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਜੋ ਅੱਗੇ ਵੀ ਛਪੀ ਹੋਈ ਹੈ ਉਸ ਵਿਚ ਬਹੁਤ ਹੀ ਥੋੜੀਆਂ ਸਾਖੀਆਂ ਹਨ।

ਪਰਚਾਰ ਕੀਤਾ ਜਾਵੇ। ਇਸ ਪਰ ਭਾਈ ਗੁਰਦਾਸ ਜੀ ਦਾ ਭੀ ਕਥਨ ਹੈ, ਯਥਾ ਪਉੜੀ ਭਾਈ ਗੁਰਦਾਸ ਜੀ ਕੀ:-

### ਪਉੜੀ

ਜੁਗ ਗਰਦੀ ਜਬ ਹੋਵਵੇ ਉਲਟੇ ਜੁਗ ਕਿਆ ਹੋਇ ਵਰਤਾਰਾ॥ ਉਠੇ ਗਿਲਾਨ ਜਗਤ ਵਿਚ ਵਰਤੈ ਪਾਪ ਭ੍ਰਸ਼ਟ ਸੰਸਾਰਾ॥ ਵਰਨਾ ਵਰਨ ਨ ਭਾਵਨੀ ਖਹਿ ਖਹਿ ਮਰਨ ਬਾਂਸ ਅੰਗਿਆਰਾ॥ ਨਿੰਦਾ ਚਲੈ ਵੇਦ ਕੀ ਸਮਝਨ ਨਹਿ ਅਗਿਆਨ ਗੁਬਾਰਾ॥ ਬੇਦ ਗ੍ਰੰਥ ਗੁਰ ਹਟ ਹੈ ਜਿਸ ਲਗ ਭਵਜਲ ਪਾਰ ਉਤਾਰਾ॥ ਸਤਿਗੁਰ ਬਾਝ ਨ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ॥ ਗੁਰ ਪ੍ਰਮੇਸ਼ਰ ਇਕ ਹੈ ਸਚਾ ਸ਼ਾਹ ਜਗਤ ਵਣਜਾਰਾ॥ ਚੜੇ ਸੂਰ ਮਿਟ ਜਾਇ ਅੰਧਾਰਾ॥ ੧੭॥ ਪੁਨਹ॥ ਭਈ ਗਿਲਾਨ ਜਗਤ ਵਿਚ ਚਾਰ ਵਰਨ ਆਸ਼੍ਰਮ ਉਪਾਏ॥ ਦਸ ਨਾਮ ਸੰਨਿਆਸੀਆਂ ਜੋਗੀ ਬਾਰਹ ਪੰਥ ਚਲਾਏ॥ ਜੰਗਮ ਅਤੇ ਸਰੇਵੜੇ ਦਗੇ ਦਿਗੰਬਰ ਵਾਦ ਕਰਾਏ॥ ਬ੍ਰਾਹਮਣ ਬਹੁ ਪ੍ਰਕਾਰ ਕਰ ਸ਼ਾਸਤ੍ਰ ਬਹੁ ਪ੍ਰਕਾਰ ਲੜਾਏ॥ ਖਟ ਦਰਸ਼ਨ ਬਹੁ ਵੈਰ ਕਰ ਨਾਲ ਛਤੀਸ ਪਾਖੰਡ ਚਲਾਏ॥ ਤੰਤ ਮੰਤ ਰਾਸਾਇਣਾ ਕਰਾਮਾਤ ਕਾਲਖ ਲਪਟਾਏ॥ ਏਕਸ ਤੇ ਬਹੁ ਰੂਪ ਕਰ ਰੂਪ ਕਰੂਪੀ ਘਣੇ ਦਿਖਾਏ॥ ਕਲਿਜੁਗ ਅੰਦਰ ਭਰਮ ਭੁਲਾਏ॥ ੧੯॥ ਬਹੁ ਬਾਟੀ ਜਗ ਚਲੀਆ ਜਬ ਹੀ ਭਏ ਮੁਹੰਮਦ ਯਾਰਾ॥ ਕੌਮ ਬਹੱਤਰ ਸੰਗ ਕਰ ਬਹੁ ਬਿਧ ਬੈਰ ਬਿਰੋਧ ਪਸਾਰਾ॥ ਰੋਜੇ ਈਦ ਨਿਮਾਜ ਕਰ ਕਰਮੀ ਬੰਧ ਕੀਆ ਸੰਸਾਰਾ॥ ਪੀਰ ਪੈਗੰਬਰ ਔਲੀਏ ਗਉਸ ਕੁਤਬ ਬਹੁ ਭੇਖ ਸਵਾਰਾ॥ ਠਾਕਰ ਦਵਾਰੇ ਢਾਹਿਕੇ ਤਿਹ ਠੌਰੀ ਮਸੀਤ ਉਸਾਰਾ॥ ਮਾਰਨ ਗਊ ਗਰੀਬ ਨੂੰ ਧਰਤੀ ਉੱਪਰ ਪਾਪ ਬਿਥਾਰਾ॥ ਕਾਫਰ ਮੁਲਹਦ ਇਰਮਨੀ ਰੂਮੀ ਜੰਗੀ ਦੁਸ਼ਮਨ ਦਾਰਾ॥ ਪਾਪੇ ਦਾ ਵਰਤਿਆ ਵਰਤਾਰਾ॥ ੨॥ ਪੁਨਹ॥ ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗਿ ਮਾਹਿ ਪਠਾਯਾ॥ ਪੁਨਹ॥ ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ॥

ਉੱਪਰਲੇ ਕਥਨ ਤੋਂ ਸਿਧ ਹੋਇਆ ਕਿ ਗੁਰੂ ਸਾਹਿਬ ਨੇ ਦੁਨੀਆਂ ਵਿਚ ਆਕੇ ਜੋ ਜੋ ਕੰਮ ਕੀਤੇ ਉਹ ਅਦਭੁਤ ਸੇ ਅਤੇ ਉਹ ਸਾਰੇ ਪ੍ਰਮਾਤਮਾਂ ਦੀ ਮਰਜ਼ੀ ਮਾਫਕ ਸੇ ਅਤੇ ਉਹਨਾਂ ਦੇ ਉਪਦੇਸ਼ ਭੀ ਹਰ ਇਕ ਕੌਮ ਜ਼ਾਤ ਵਾਸਤੇ ਇੱਕੋ ਜਹੇ ਸੇ ਏਸੇ ਲਈ ਮੁਸਲਮਾਨ ਲੋਗ ਉਨ੍ਹਾਂ ਨੂੰ ਪੀਰ ਜਾਣਦੇ ਸਨ ਅਤੇ ਗੈਰ ਕੌਮਾਂ ਦੇ ਲੋਗ ਭੀ ਉਹਨਾਂ ਨੂੰ ਖੁਦਾ ਪ੍ਰਸਤ ਸੱਚੇ ਮਹਾਤਮਾਂ ਪੁਰਸ਼ ਹੋਣੇ ਕਰ ਉਹਨਾਂ ਦੀ ਇੱਜ਼ਤ ਕਰਦੇ ਸੀ ਅਤੇ

ਕਰਦੇ ਹਨ॥ ਗੁਰੂ ਸਾਹਿਬ ਨੇ ਆਪ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਬਾਤ ਦੀ ਗਵਾਹੀ ਦਿਤੀ ਹੈ ਕਿ ਜੋ ਕੁਛ ਉਹ ਕੈਂਹਦੇ ਰਹੇ ਸੋ ਸਭ ਅਕਾਲ ਪੁਰਖ ਦੀ ਤਰਫੋਂ ਉਹਨਾਂ ਨੂੰ ਹੁਕਮ ਆਂਵਦਾ ਰਿਹਾ॥ ਜੈਸਾ ਕਿ ਵਾਕ ਹੈ:-

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ਪੁਨਹ॥ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥

ਅਖੀਰ ਵਿਚ ਅਸੀਂ ਪਾਠਕਾਂ ਤੇ ਖਾਲਸਾ ਜੀ ਅਗੇ ਨਿੰਮ੍ਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਉਹ ਏਸ ਜਨਮ ਸਾਖੀ ਅਤੇ ਏਸ ਤੇ ਅਗੇ ਜੋ ਅਸਾਂ ਦਸਮ ਪਾਤਸ਼ਾਹੀ ਤੱਕ ਸਾਰਿਆਂ ਗੁਰੂ ਸਾਹਿਬਾਂ ਦਾ ਪ੍ਰਸੰਗ ਲਿਖਿਆ ਹੈ ਉਸਨੂੰ ਪ੍ਰੇਮ ਨਾਲ ਪੜ੍ਹਨ ਅਤੇ ਪੜ੍ਹਕੇ ਜੇਹੜੀਆਂ ਗੱਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਮਿਲਦੀਆਂ ਦੇਖਣ ਮਨ ਵਿਚ ਧਾਰਕੇ ਸਾਡੇ ਪਰੀਸ਼੍ਰਮ ਨੂੰ ਸਫਲਾ ਕਰਨ। (ਦਾਸ-ਬੁਧ ਸਿੰਘ 'ਰਤਨ')

## ਸ੍ਰੀ ਗੁਰੂ ਅੰਗਦ ਸਾਹਿਬ ਜੀ ਦਾ ਹਾਲ ਪਾਤਿਸ਼ਾਹੀ ੨

ਇਹ ਗੁਰੂ ਸਾਹਿਬ ਸੰਮਤ ੧੫੬੧ ਬਿਕ੍ਰਮੀ ਵੈਸਾਖ ਸੁਦੀ ੧ ਨੂੰ ਫੇਰੂਮਲ ਤ੍ਰੇਹਣ ਖੱਤ੍ਰੀ ਦੇ ਘਰ ਪ੍ਰਗਟੇ ਸੇ ਜੋ ਮੱਤੇ ਦੀ ਸਰਾਇ ਮਾਲਵੇ ਦੇਸ ਵਿਚ ਰਹਿੰਦਾ ਸੀ ਪਹਿਲੇ ਇਹਨਾਂ ਦਾ ਨਾਮ ਲਹਿਣਾ ਜੀ ਸੀ ਪਰ ਜਦ ਗੁਰੂ ਨਾਨਕ ਸਾਹਿਬ ਜੀ ਨੇ ਗੱਦੀ ਦਿਤੀ ਤਾਂ ਏਹਨਾਂ ਦਾ ਨਾਮ ਅੰਗਦ ਰਖਿਆ। ੧੫੮੬ ਬਿਕ੍ਰਮੀ ਅਸੂ ਦੇ ਮਹੀਨੇ ਆਪਣੇ ਬਾਪ ਦੀ ਤਰ੍ਹਾਂ ਜਦ ਇਹ ਭੀ ਵੈਸ਼ਨੂੰ ਦੇਵੀ ਦੇ ਦਰਸ਼ਨ ਨੂੰ ਚੱਲੇ ਤਾਂ ਸ੍ਰੀ ਗੁਰੂ ਨਾਨਕ ਜੀ ਦੀ ਮਹਿਮਾ ਸੁਣਕੇ ਉਹਨਾਂ ਦੇ ਦਰਸ਼ਨ ਕਰਨ ਵਾਸਤੇ ਰਸਤੇ ਵਿਚ ਠਹਿਰ ਗਏ ਅਤੇ ਜਦ ਜਾ ਕੇ ਦਰਸ਼ਨ ਕੀਤਾ ਤਾਂ ਮਨ ਸ਼ਾਂਤ ਹੋ ਗਿਆ, ਕਿਉਂਕਿ ਮਹਾਤਮਾ ਦੇ ਦਰਸ਼ਨਾਂ ਦਾ ਏਹੋ ਫਲ ਹੈ ਕਿ ਦੇਖਦੇਸਾਰ ਚਿੱਤ ਸਥਿਰ ਹੋ ਜਾਏ॥ ਫੇਰ ਜਦ ਇਨ੍ਹਾਂ ਨੇ ਆਪਣੇ ਨਿਯਮ ਅਨੁਸਾਰ ਦੇਵੀ ਦੇ ਜਾਣ ਦਾ ਇਰਾਦਾ ਕੀਤਾ ਤਾਂ ਸੰਗਤ ਸਮੇਤ ਦੇਵੀ ਦਾ ਦਰਸ਼ਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਬੂਹੇ ਵਿਚ ਹੋ ਗਿਆ ਜੈਸਾ ਕਿ ਪਿਛੇ ਜਨਮ ਸਾਖੀ ਵਿਚ ਜ਼ਿਕਰ ਆ ਚੁਕਾ ਹੈ॥

## ਸ੍ਰੀ ਗੁਰੂ ਅੰਗਦ ਜੀ ਨੂੰ ਗੁਰਿਆਈ

ਦੇਵੀ ਦਾ ਦਰਸ਼ਨ ਕਰਕੇ ਫੇਰ ਗੁਰੂ ਅੰਗਦ ਜੀ ਗੁਰੂ ਨਾਨਕ ਜੀ ਦੇ ਸੱਚੇ ਸੇਵਕ

ਬਣ ਗਏ ਤੇ ਸੇਵਾ ਵਿਚ ਹਾਜ਼ਰ ਰਹਿਣ ਲੱਗੇ (੧) ਇਕ ਦਿਨ ਦੀ ਬਾਤ ਹੈ ਕਿ ਫਰਸ਼ ਉੱਪਰ ਚੂਹਾ ਮੋਇਆ ਪਿਆ ਦੇਖ ਕੇ ਗੁਰੂ ਨਾਨਕ ਜੀ ਨੇ ਪੁੱਤ੍ਰਾਂ ਨੂੰ ਉਸ ਦੇ ਸੁਟਣ ਲਈ ਕਿਹਾ ਉਹ ਅਜੇ ਸਲਾਹਾਂ ਵਿਚ ਹੀ ਸਨ ਕਿ ਗੁਰੂ ਅੰਗਦ ਜੀ ਨੇ ਝਟ ਪਟ ਉਠਾਕੇ ਬਾਹਰ ਸੁਟ ਦਿਤਾ॥ (੨) ਬਾਬਾ ਜੀ ਨੇ ਸੁਚੇ ਸੁਲੇਮਾਨੀ ਪਥਰ ਦੇ ਕਟੋਰੇ ਨੂੰ ਚਿੱਕੜ ਦੇ ਟੋਏ ਵਿਚ ਸੁਟਕੇ ਪੁੱਤਰਾਂ ਨੂੰ ਉਸਦੇ ਕਢਣ ਲਈ ਆਖਿਆ ਤਾਂ ਉਹਨਾਂ ਨੇ ਆਲਾ ਟਾਲਾ ਕੀਤਾ ਪਰ ਜਦ ਏਨ੍ਹਾਂ ਵਲ ਇਸ਼ਾਰੇ ਨਾਲ ਦੇਖਿਆ ਤਾਂ ਗੁਰੂ ਅੰਗਦ ਜੀ ਨੇ ਕਪੜਿਆਂ ਸਮੇਤ ਉਸੇ ਗੰਦੇ ਟੋਏ ਵਿਚ ਛਾਲ ਮਾਰਕੇ ਕਟੋਰਾ ਕਢ ਲਿਆਂਦਾ॥ (੩) ਦਰਿਆ ਦੇ ਕਿਨਾਰੇ ਇਕ ਮੁਰਦਾ ਪਿਆ ਹੋਇਆ ਸੀ ਬਾਬੇ ਜੀ ਨੇ ਅਜ਼ਮਾਉਣ ਵਾਸਤੇ ਸਭ ਸੰਗਤਾਂ ਨੂੰ ਆਖਿਆ ਇਸਨੂੰ ਖਾਉ ਇਹ ਗੱਲ ਸੁਣਕੇ ਸਭ ਖਿਸਕ ਗਏ ਕੇਵਲ ਗੁਰੂ ਅੰਗਦ ਜੀ ਹੱਥ ਜੋੜਕੇ ਖੜੇ ਹੋ ਗਏ ਅਤੇ ਅਰਜ ਕੀਤੀ ਹੇ ਸੱਚੇ ਪਾਤਸ਼ਾਹ ਪੈਰਾਂ ਵਲੋਂ ਖਾਵਾਂ ਜਾਂ ਸਿਰ ਵਲੋਂ॥ ਇਸ ਪ੍ਰਕਾਰ ਦੀਆਂ ਬਹੁਤ ਸਾਰੀਆਂ ਪ੍ਰੀਖਿਆ ਲੈ ਕੇ ਗੁਰੂ ਨਾਨਕ ਜੀ ਨੇ ਜਦ ਜਾਣ ਲਿਆ ਇਹ ਠੀਕ ਗੁਰਿਆਈ ਦੇ ਲਾਇਕ ਹਨ ਤਾਂ ਅਸੂ ਵਦੀ ੫ ਸੰਮਤ ੧੫੯੬ ਬਿਕ੍ਰਮੀ ਨੂੰ ਗੁਰਿਆਈ ਦੀ ਗੱਦੀ ਉਤੇ ਬਿਠਾ ਕਰ ਪੰਜ ਪੈਸੇ ਤੇ ਨਾਰੀਏਲ ਧਰਕੇ ਮੱਥਾ ਟੇਕ ਦਿੱਤਾ।

ਗੁਰਿਆਈ ਲੈ ਕੇ ਇਹ ਖਡੂਰ ਸਾਹਿਬ ਚਲੇ ਗਏ ਤੇ ਉਥੇ ਤਲਾਓ ਕਿਨਾਰੇ ਰੋੜਾਂ ਦੇ ਬਿਸਤਰੇ ਪਰ ਤਪ ਕਰਨ ਲਗ ਪਏ, ਜਿਸਦਾ ਨਾਮ ਹੁਣ ਤਪਯਾਣਾ ਸਾਹਿਬ ਹੈ॥

ਸੰਮਤ ੧੫੯੦ ਬਿਕ੍ਰਮੀ ਨੂੰ ਗੁਰੂ ਅੰਗਦ ਜੀ ਨੇ ਗੁਰਮੁਖੀ ਅਖਰ ਪ੍ਰਚਾਰੇ ਤੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿਤ੍ਰ ਭਾਈ ਬਾਲੇ ਦੀ ਜ਼ਬਾਨੀ ਲਿਖੇ ਜੋ ਇਹ ਜਨਮ ਸਾਖੀ ਮਸ਼ਹੂਰ ਹੈ॥

ਗੁਰੂ ਅੰਗਦ ਜੀ ਹਮੇਸ਼ਾਂ ਦੋ ਵਜੇ ਰਾਤ ਨੂੰ ਜਾਗਦੇ ਤੇ ਇਸ਼ਨਾਨ ਕਰਕੇ ਚਾਰ ਘੜੀ ਦਿਨ ਚੜ੍ਹੇ ਤੱਕ ਧਿਆਨ ਮਗਨ ਰਹਿੰਦੇ, ਕੀਰਤਨ ਹੁੰਦਾ ਤੇ ਸਾਰਾ ਦਿਨ ਲੰਗਰ ਚਲਦਾ ਰਹਿੰਦਾ ਹੋਰ ਅਨੇਕ ਪ੍ਰਕਾਰ ਦੇ ਚਰਿਤ੍ਰ ਏਥੇ ਪੁਸਤਕ ਵਧ ਜਾਣ ਦੇ ਕਾਰਨ ਨਹੀਂ ਲਿਖੇ ਗਏ॥

ਓੜਕ ਸੰਮਤ ੧੬੦੯ ਬਿਕ੍ਰਮੀ ਗੁਰਿਆਈ ਦੀ ਗੱਦੀ ਦੇ ਲਾਇਕ ਗੁਰੂ ਅਮਰਦਾਸ ਜੀ ਨੂੰ ਸਮਝ ਕੇ ਚੇਤ ਸੁਦੀ ੧ ਮਰਯਾਦਾ ਅਨੁਸਾਰ ਮੱਥਾ ਟੇਕ ਦਿਤਾ ਤੇ ਸਿਖਾਂ ਪੁੱਤਰਾਂ ਤੋਂ ਭੀ ਮੱਥਾ ਟਿਕਾਇਆ ਅਤੇ ੨ ਬਰਸ ੯ ਮਹੀਨੇ ਤੋਂ ਜ਼ਿਆਦਾ

ਗੁਰਿਆਈ ਕਰਕੇ ੪੭ ਬਰਸ ੧੧ ਮਹੀਨੇ ਕੁਲ ਉਮਰ ਭੋਗਕੇ ਚੇਤ ਸੁਦੀ ੪ ਬੁਧਵਾਰ ਸੰਮਤ ੧੬੦੯ ਬਿਕ੍ਰਮੀ ਨੂੰ ਖਡੂਰ ਸਾਹਿਬ ਵਿਚ ਹੀ ਦੇਹ ਤਿਆਗ ਗਏ॥ ੧੮੪॥

# ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਤਿਸ਼ਾਹੀ ੩

ਇਹ ਗੁਰੂ ਸਾਹਿਬ ਸੰਮਤ ੧੫੨੬ ਬਿਕ੍ਰਮੀ ਵੈਸਾਖ ਸੁਦੀ ੧੪ ਪਿੰਡ ਵਾਸਰਕੀ (ਜੋ ਅੰਮ੍ਰਿਤਸਰੋਂ ੪ ਕੋਹ ਹੈ) ਤੇਜ ਭਾਨ ਭਲੇ ਖੱਤਰੀ ਦੇ ਘਰ ਪ੍ਰਗਟ ਹੋਏ।

ਜਿਸ ਵੇਲੇ ਇਹ ਗੁਰੂ ਅੰਗਦ ਜੀ ਪਾਸ ਆਏ ਤੇ ਸੇਵਾ ਕਰਨ ਲੱਗੇ ਏਸ ਵੇਲੇ ਇਨ੍ਹਾਂ ਦੀ ਉਮਰ ੬੨ ਬਰਸ ਦੀ ਸੀ ਏਸ ਅਵਸਥਾ ਵਿਚ ਇਨ੍ਹਾਂ ਦਾ ਐਡਾ ਪੁਰਸ਼ਾਰਥ ਸੀ ਕਿ ਅੱਧੀ ਰਾਤ ਤੋਂ ਜਾਗ ਕੇ ਗਾਗਰ ਭਰਕੇ ਬਿਆਸਾ ਦਰਿਆ ਤੋਂ ਲਿਆਉਣੀ ਤੇ ਉਸ ਜਲ ਨਾਲ ਗੁਰੂ ਅੰਗਦ ਦੇਵ ਜੀ ਨੂੰ ਅਸ਼ਨਾਨ ਕਰਾਉਣਾ (ਬਿਆਸਾ ਦਰਿਆ ਤਿੰਨ ਕੋਸ ਦੇ ਫਾਸਲੇ ਪਰ ਸੀ) ਤੇ ਫੇਰ ਦਿਨ ਚੜ੍ਹੇ ਜੰਗਲ ਵਿਚ ਜਾਕੇ ਹੱਛਾ ਤਕੜਾ ਗੱਠਾ ਲਕੜੀਆਂ ਦਾ ਚੁਣਕੇ ਆਪਣੇ ਸਿਰ ਪਰ ਰਖਕੇ ਲਿਆਉਣਾ ਤੇ ਲੰਗਰ ਤੇ ਬਰਤਨ ਆਪ ਬੜੀ ਸ਼ਰਧਾ ਨਾਲ ਮਾਂਜਣੇ॥ ਇਸੇ ਤਰ੍ਹਾਂ ਰਾਤ ਦਿਨ ਸੇਵਾ ਵਿਚ ਹੀ ਗੁਜ਼ਾਰਦੇ ਰਹੇ ਜਦ ਬਾਰਾਂ ਬਰਸ ਇਸੇ ਤਰ੍ਹਾਂ ਸੇਵਾ ਕੀਤੀ ਤਾਂ ਇਕ ਦਿਨ ਪੋਹ ਦੇ ਮਹੀਨੇ ਵਰਖਾ ਭੀ ਸੀ ਤੇ ਹਵਾ ਦਾ ਭੀ ਜੋਰ ਸੀ ਸਿਵਾਇ ਏਸਦੇ ਕਿ ਜਦ ਬਿਜਲੀ ਚਮਕੇ ਤਾਂ ਰਾਹ ਲਭੇ ਰਸਤਾ ਭੀ ਨਹੀਂ ਸੀ ਲਭਦਾ ਗੁਰੂ ਅਮਰਦਾਸ ਜੀ ਗਾਗਰ ਭਰਕੇ ਲਿਆਏ ਤੇ ਰਸਤੇ ਵਿਚ ਇਕ ਜੁਲਾਹੇ ਦਾ ਘਰ ਸੀ ਜਿਸਦੇ ਕਿੱਲੇ ਨਾਲ (ਹਨ੍ਹੇਰੇ ਦੇ ਕਾਰਣ) ਪੈਰ ਲੱਗਕੇ ਗੁਰੂ ਜੀ ਟੋਏ ਵਿਚ ਡਿਗ ਪਏ ਪਰ ਦੋਵੇਂ ਹੱਥ ਗਾਗਰ ਨੂੰ ਪਾਈ ਰਖੇ ਕਿ ਪਾਣੀ ਨਾ ਡੁਲ੍ਹ ਜਾਵੇ ਡਿਗਣ ਦੀ ਅਵਾਜ਼ ਸੁਣਕੇ ਜੁਲਾਹੇ ਨੇ ਜੁਲਾਹੀ ਤੋਂ ਪੁਛਿਆ ਕਿ ਇਹ ਕੌਣ ਹੈ ਜੋ ਐਸ ਵੇਲੇ ਡਿਗਾ ਹੈ ਤਾਂ ਜੁਲਾਹੀ ਨੇ ਆਖਿਆ ਹੋਰ ਕੌਣ ਐਸ ਵੇਲੇ ਘਰੋਂ ਨਿਕਲਦਾ ਹੈ ਹੋਵੇਗਾ "ਅਮਰੂ ਨਥਾਵਾਂ" ਜੋ ਗੁਰੂ ਅੰਗਦ ਜੀ ਦਾ ਰੋਟੀ ਦਾ ਚਾਕਰ ਹੈ ਨਾ ਉਹਨੂੰ ਦਿਨੇ ਚੈਨ ਹੈ ਨਾ ਰਾਤ ਇਹ ਗੱਲ ਸੁਣਕੇ ਵੀ ਗੁਰੂ ਅਮਰਦਾਸ ਜੀ ਦੇ ਦਿਲ ਵਿਚ ਜ਼ਰਾ ਕਿਰਕ ਨਾ ਆਈ ਤੇ ਸੁਣੀ ਅਣਸੁਣੀ ਕਰਕੇ ਗਾਗਰ ਸੰਭਾਲ ਕੇ ਤੁਰ ਪਏ॥

ਪਿਆਰੇ ਪਾਠਕੋ ! ਜ਼ਰਾ ਗੌਰ ਕਰੋ ਕਿਆ ਏਹ ਥੋੜ੍ਹੀ ਜੇਹੀ ਗੱਲ ਹੈ॥ ਜੇ ਜਰਾ ਕਿਸੇ ਨੂੰ ਓਇ ਕਰਕੇ ਬੁਲਾਵੀਏ ਤਾਂ ਅਗੋਂ ਉਹ ਸੌ ਸੌ ਗੱਲ ਸੁਣਾਉਂਦਾ ਹੈ ਜਰਾ ਆਪਣੇ ਆਪ ਉੱਪਰ ਇਹ ਗੱਲ ਘਟਾ ਕੇ ਦੇਖੋ ਖਾਂ ਕੇਹੀ ਕੁ ਮਲੂਮ ਹੁੰਦੀ ਹੈ॥

ਗੁਰੂ ਅੰਗਦ ਜੀ ਜਾਣੀਜਾਣ ਸੇ ਉਹਨਾਂ ਸਵੇਰੇ ਸਭਾ ਲਗਾਇਕੇ ਪੁਛਿਆ ਅਮਰਦਾਸ ! ਰਾਤ ਜੁਲਾਹੀ ਨੇ ਕੀ ਆਖਿਆ ਸੀ। ਗੁਰੂ ਅਮਰਦਾਸ ਜੀ ਨੇ ਹੱਥ ਜੋੜ ਕੇ ਆਖਿਆ ਮਹਾਰਾਜ ਆਪ ਸਭ ਕੁਛ ਜਾਣਦੇ ਹੋ ਤਦ ਗੁਰੂ ਸਾਹਿਬ ਨੇ ਰਾਤ ਵਾਲਾ ਸਾਰਾ ਪ੍ਰਸੰਗ ਸਭਨਾਂ ਸਿਖਾਂ ਨੂੰ ਸੁਣਾਇਆ ਤੇ ਗੁਰੂ ਅਮਰਦਾਸ ਜੀ ਨੂੰ ( ਗੁਰੂ ਅਮਰਦਾਸ ਨਿਥਾਵਿਆਂ ਦਾ ਥਾਉਂ, ਨਿਮਾਣਿਆਂ ਦਾ ਮਾਣ, ਨਿਓਟਿਆਂ ਦੀ ਓਟ, ਨਿਧਰਿਆਂਦੀ ਧਿਰ, ਨਿਗਤਿਆਂ ਦੀ ਗਤ ਆਦਿਕ) ਇਹ ਵਰ ਦੇ ਕੇ ਚੇਤ ਸੁਦੀ ੧ ਸੰਮਤ ੧੬੦੯ ਬਿਕ੍ਰਮੀ ਨੂੰ ਗੁਰਿਆਈ ਦਿਤੀ ਤੇ ਮੱਥਾ ਟੇਕਿਆ ਅਤੇ ਗੋਇੰਦਵਾਲ ਜੋ ਉਹਨਾਂ ਨੇ ਵਸਾਇਆ ਸੀ ਭੇਜ ਦਿਤਾ॥

੧੬੧੪ ਬਿਕ੍ਰਮੀ ਵਿਚ ਗੁਰੂ ਸਾਹਿਬ ਨੇ ਬਾਵਲੀ ਦਾ ਅਰੰਭ ਕੀਤਾ ਤੇ ੧੬੧੬ ਬਿਕ੍ਰਮੀ ਵਿਚ ਕੜ ਟੁਟਾ ਇਸਦੀ ਬਾਬਤ ਤਵਾਰੀਖ ਗੁਰੂ ਖਾਲਸਾ ਵਾਲੇ ਨੇ ਇਸ ਪ੍ਰਕਾਰ ਲਿਖਿਆ ਹੈ-

ਓਧਰ ਅਕਬਰ ਬਾਦਸ਼ਾਹ ਚਿਤੌੜ ਗੜ੍ਹ ਵਿਚ ਜੈਮਲ ਫਤੇ ਨਾਲ ਲੜ ਰਿਹਾ ਸੀ ਪਰ ਉਹ ਕਿਲ੍ਹਾ ਟੁਟਦਾ ਨਹੀਂ ਸੀ, ਤਾਰਹ ਬੇਗ ਖਾਂ ਨੇ ਬਾਦਸ਼ਾਹ ਪਾਸ ਅਰਜ਼ ਕੀਤੀ ਜੇਕਰ ਨਾਨਕ ਪੀਰ ਦੀ ਗੱਦੀ ਵਾਲੇ ਗੁਰੂ ਅਮਰਦਾਸ ਜੀ ਦੀ ਮਿੰਨਤ ਕਰੋ ਤਾਂ ਭਰੋਸਾ ਹੈ ਕਿ ਕਿਲ੍ਹਾ ਫਤੇ ਹੋ ਜਾਵੇਗਾ ਤੇ ਏਹੋ ਗੱਲ ਟੋਡਰ ਮਲ ਦੀਵਾਨ ਨੇ ਭੀ ਆਖੀ। ਤਾਂ ਬਾਦਸ਼ਾਹ ਨੇ ਗੁਰੂ ਜੀ ਦੀ ਮਿੰਨਤ ਕਰਕੇ ਗੁਰੂ ਸਾਹਿਬ ਪਾਸ ਖਬਰ ਭੇਜ ਦਿਤੀ। ਗੁਰੂ ਜੀ ਬੋਲੇ ਜਦੋਂ ਸਾਡੀ ਬਾਵਲੀ ਦਾ ਕੜ ਟੁਟੇਗਾ ਤਦੋਂ ਕਿਲ੍ਹਾ ਟੁਟੇਗਾ। ਬਾਦਸ਼ਾਹ ਨੇ ਫੌਰਨ ਕਾਰੀਗਰ ਭੇਜਕੇ ਸੰਮਤ ੧੬੧੬ ਵਿਚ ਬਾਵਲੀ ਦਾ ਕੜ ਤੁੜਵਾ ਦਿਤਾ। ਉਸੇ ਵਕਤ ਚਿਤੌੜ ਗੜ੍ਹ ਫਤੇ ਹੋਇਆ। ਬਾਦਸ਼ਾਹ ਬਹੁਤ ਖੁਸ਼ ਹੋਇਆ ਤੇ ਬਹੁਤ ਕੁਛ ਨਜ਼ਰ ਭੇਟ ਦਿਤਾ। ਫੇਰ ਜਦ ਬਾਦਸ਼ਾਹ ਲਾਹੌਰ ਵਲ ਆਇਆ ਤਾਂ ਗੋਇੰਦਵਾਲ ਗੁਰੂ ਸਾਹਿਬ ਦੇ ਦਰਸ਼ਨ ਕਰਕੇ ਪੰਜ ਸੌ ਮੋਹਰ ਭੇਟ ਕੀਤੀ। ਜੇਹੜੀਆਂ ਅਸ਼ਰਫੀਆਂ ਬਾਦਸ਼ਾਹ ਗੁਰੂ ਸਾਹਿਬ ਨੂੰ ਦੇ ਗਿਆ ਸੀ ਉਹ ਸਭ ਗੁਰੂ ਜੀ ਨੇ ਉਸੇ ਵੇਲੇ ਗਰੀਬਾਂ ਕੰਗਾਲਾਂ ਨੂੰ ਵੰਡ ਦਿਤੀਆਂ।

ਏਸੇ ਸਮੇਂ ਇਕ ਦਿਨ ਗੁਰੂ ਸਾਹਿਬ ਦੀਵਾਨ ਲਗਾਇ ਬੈਠੇ ਸੇ ਕਿ ਅਚਾਨਕ ਇਕ ਮਾਈ ਦੇ ਵਿਰਲਾਪ ਕਰਨ ਦੀ ਅਵਾਜ਼ ਆਈ। ਜਦ ਦਰਿਆਫਤ ਕੀਤਾ ਤਾਂ ਮਲੂਮ ਹੋਇਆ ਜੋ ਉਹ ਵਿਧਵਾ ਇਸਤ੍ਰੀ ਹੈ ਤੇ ਉਸਦਾ ਇਕੋ ਹੀ ਪੁੱਤਰ ਸੀ ਜੋ ਤੇਈਏ ਤਾਪ

ਨਾਲ ਮਰ ਗਿਆ ਹੈ ਗੁਰੂ ਜੀ ਨੂੰ ਉਹਦਾ ਵਿਰਲਾਪ ਸੁਣਕੇ ਦਇਆ ਆਈ ਤੇ ਕਰਤਾਰ ਅਗੇ ਬੇਨਤੀ ਕੀਤੀ ਤਾਂ ਉਹਦਾ ਪੁੱਤਰ ਜੀਂਵਦਾ ਹੋ ਗਿਆ ਅਗੇ ਨੂੰ ਜਿਚਰ ਗੁਰੂ ਜੀ ਰਹੇ ਤਿਚਰ ਕੋਈ ਲੜਕਾ ਮਾਂ ਬਾਪ ਦੇ ਜੀਂਵਦਿਆਂ ਤੇਈਏ ਨਾਲ ਨਾ ਮੋਇਆ ਤੇ ਤੇਈਏ ਨੂੰ ਪਕੜ ਕੇ ਗੁਰੂ ਜੀ ਨੇ ਕੈਦ ਕਰ ਲਿਆ॥

ਇਕ ਵਾਰੀ ਸਿਖਾਂ ਪੁੱਤ੍ਰਾਂ ਨੂੰ ਪਰਖਣ ਲਈ ਗੁਰੂ ਜੀ ਨੇ ਹੁਕਮ ਦਿਤਾ ਕਿ ਥੜ੍ਹੇ ਬਣਾਓ ਜਦ ਉਹਨਾਂ ਥੜ੍ਹੇ ਬਣਾਏ ਤਾਂ ਨਾ ਪਸੰਦ ਕਰਕੇ ਢਹਾ ਦਿਤੇ ਏਸੇ ਤਰ੍ਹਾਂ ਕਈ ਵਾਰ ਢਾਹੇ ਸਭ ਲੋਕੀ ਤੰਗ ਹੋ ਕੇ ਛਡ ਬੈਠੇ ਪਰੰਤੂ (ਗੁਰੂ) ਰਾਮਦਾਸ ਬਰਾਬਰ ੨੧ ਦਿਨ ਬੜੀ ਖੁਸ਼ੀ ਨਾਲ ਬਣਾਈ ਗਏ। ਇਸ ਪਰਕਾਰ ਦੀ ਸੱਚੀ ਭਗਤੀ ਦੇਖਕੇ ਗੁਰੂ ਜੀ ਪ੍ਰਸੰਨ ਹੋਏ ਤੇ ਭਾਦਰੋਂ ਸੁਦੀ ੧੩ ਸੰਮਤ ੧੬੩੧ ਬਿਕ੍ਰਮੀ ਵਿਚ ਗੁਰਿਆਈ ਦੀ ਗੱਦੀ ਦਿਤੀ॥

ਗੁਰੂ ਅਮਰਦਾਸ ਜੀ ਹਮੇਸ਼ਾਂ ਕਿੱਲੀ ਨੂੰ ਪਕੜਕੇ ਸਵਾ ਪਹਿਰ ਤੱਕ ਤਪੱਸਿਆ ਕਰਦੇ ਤੇ ਫੇਰ ਉਪਦੇਸ਼ ਕਰਦੇ॥ ਜੇਹੜੀ ਇਹਨਾਂ ਬਾਵਲੀ ਗੋਇੰਦਵਾਲ ਬਣਾਈ ਹੈ ਉਸਦੀਆਂ ਚੌਰਾਸੀ ਪੌੜੀਆਂ ਹਨ ਜਿਥੇ ਲੋਕ ਚੌਰਾਸੀ ਪਾਠ ਜਪੁਜੀ ਸਾਹਿਬ ਦੇ ਇਸ਼ਨਾਨ ਸਹਿਤ ਕਰਦੇ ਹਨ। ਏਹ ਗੁਰੂ ਸਾਹਿਬ ੩੧ ਬਰਸ ੩ ਮਹੀਨੇ ੧੩ ਦਿਨ ਗੁਰਿਆਈ ਕਰ ੧੦੫ ਬਰਸ ੪ ਮਹੀਨੇ ਸਾਰੀ ਉਮਰ ਭੋਗ ਕੇ ਸੰਮਤ ੧੬੩੧ ਬਿਕ੍ਰਮੀ ਭਾਦਰੋਂ ਸੁਦੀ ਪੂੰਨਿਆਂ ਨੂੰ ਗੋਇੰਦਵਾਲ ਵਿਖੇ ਜੋਤੀ ਜੋਤਿ ਸਮਾਏ॥ ੧੯੫॥

## ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਤਿਸ਼ਾਹੀ ੪

ਇਹ ਗੁਰੂ ਸਾਹਿਬ ਸੰਮਤ ੧੫੯੧ ਬਿਕ੍ਰਮੀ ਕਤਕ ਵਦੀ ੨ ਨੂੰ ਹਰਦਾਸ ਮਲ ਖਤ੍ਰੀ ਦੇ ਘਰ ਚੂਨੇ ਮੰਡੀ ਲਾਹੌਰ ਵਿਚ ਪ੍ਰਗਟੇ ੧੬੧੬ ਬਿਕ੍ਰਮੀ ਨੂੰ ਲਾਹੌਰ ਦੀ ਸੰਗਤ ਨਾਲ ਗੋਇੰਦਵਾਲ ਜਾ ਕੇ ਜਦ ਇਨ੍ਹਾਂ ਨੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ ਤਾਂ ਫੇਰ ਉਥੇ ਹੀ ਰਹੇ॥

ਗੁਰੂ ਅਮਰਦਾਸ ਜੀ ਨੇ ਇਹਨਾਂ ਨੂੰ ਹਰ ਪਰਕਾਰ ਲਾਇਕ ਦੇਖਕੇ ਸੰਮਤ ੧੬੩੧ ਬਿਕ੍ਰਮੀ ਵਿਚ ਗੁਰਿਆਈ ਦਾ ਤਿਲਕ ਦੇ ਦਿਤਾ ਅਤੇ ਇਹਨਾਂ ਦੇ ਗੁਜ਼ਾਰੇ ਵਾਸਤੇ ਸੰਮਤ ੧੬੨੯ ਬਿਕ੍ਰਮੀ ਨੂੰ ਜ਼ਮੀਨ ਮੁਲ ਲੈ ਕੇ ਰਾਮ ਜੀ ਦੇ ਨਾਮ ਪਰ ਰਾਮਦਾਸਪੁਰ ਵਸਾਇਆ ਜੋ ਹੁਣ 'ਅੰਮ੍ਰਿਤਸਰ' ਨਾਮ ਤੇ ਮਸ਼ਹੂਰ ਹੈ।

ਇਹਨਾਂ ਦੇ ਭਾਵੇਂ ਤਿੰਨ ਸਪੁੱਤਰ ਅਰਥਾਤ ਪ੍ਰਿਥੀਚੰਦ, ਮਹਾਂਦੇਵ ਜੀ, ਗੁਰੂ ਅਰਜਨ ਜੀ ਸੇ ਪ੍ਰੰਤੂ ਸਭ ਤੋਂ ਵਧਕੇ ਆਪਣੇ ਪਿਤਾ ਦੀ ਆਗਿਆ ਪਾਲਣ ਵਾਲੇ ਤੇ ਪ੍ਰਮੇਸ਼ਰ ਰੂਪ ਜਾਨਣ ਵਾਲੇ ਗੁਰੂ ਅਰਜਨ ਜੀ ਹੀ ਸੀ ਏਸੇ ਕਰਕੇ ਇਹਨਾਂ ਨੂੰ ਗੁਰਿਆਈ ਮਿਲੀ। ਗੁਰੂ ਅਰਜਨ ਜੀ ਗੁਰੂ ਰਾਮਦਾਸ ਜੀ ਦੇ ਪਰੇਮੀ ਤੇ ਆਗਿਆਕਾਰੀ ਐਸੇ ਬਣ ਰਹੇ ਜੋ ਇਕ ਵਾਰੀ ਗੁਰੂ ਰਾਮਦਾਸ ਜੀ ਨੇ ਆਪਣੇ ਭਾਈ ਸਹਾਰੀ ਮਲ ਦੇ ਬੇਟੇ ਦੀ ਸ਼ਾਦੀ ਵਿਚ ਗੁਰੂ ਅਰਜਨ ਜੀ ਨੂੰ ਲਾਹੌਰ ਭੇਜਣ ਦੇ ਵਕਤ ਆਖਿਆ ਸਾਡੇ ਬੁਲਾਏ ਬਿਨਾਂ ਤੁਸਾਂ ਨਹੀਂ ਆਉਣਾ। ਗੁਰੂ ਅਰਜਨ ਜੀ ਹੁਕਮ ਦੇ ਬੱਧੇ ਹੋਏ ਇਕ ਬਰਸ ਤੱਕ ਲਾਹੌਰ ਬੈਠੇ ਰਹੇ। ਭਾਵੇਂ ਇਹ ਬਰਸ ਉਨ੍ਹਾਂ ਨੇ ਸੌ ਬਰਸ ਜੈਸਾ ਕਟਿਆ ਪਰ ਹੁਕਮ ਨ ਮੋੜਿਆ। ਓੜਕ ਗੁਰੂ ਅਰਜਨ ਜੀ ਨੇ ਇਕ ਚਿਠੀ ਲਿਖੀ ਯਥਾ (ਮਾਝ ਮਹਲਾ ੫) ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥੧॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ॥੧॥ਰਹਾਉ॥ਏਹ ਅਰਦਾਸ ਲਿਖ ਕੇ ਲਾਹੌਰੀ ਸਿਖ ਦੇ ਹੱਥ ਜਦ ਗੁਰੂ ਜੀ ਦੀ ਤਰਫ ਭੇਜੀ ਤਾਂ ਪ੍ਰਿਥੀਚੰਦ ਨੇ ਉਸ ਤੋਂ ਲੈ ਕੇ ਪੜ੍ਹੀ, ਪੜ੍ਹਕੇ ਸੋਚਿਆ ਜੇਕਰ ਇਹ ਚਿਠੀ ਗੁਰਾਂ ਨੂੰ ਦਿਖਾਈ ਤਾਂ ਅਰਜਨ ਨੂੰ ਬੁਲਾਕੇ ਗੱਦੀ ਨਸ਼ੀਨ ਕਰ ਦੇਣਗੇ। ਇਹ ਸੋਚਕੇ ਦੋ ਘੜੀ ਪਿਛੋਂ ਉਸ ਸਿਖ ਨੂੰ ਪ੍ਰਸ਼ਾਦ ਛਕਾਕੇ ਆਖਿਆ ਚਿਠੀ ਪੜ੍ਹਕੇ ਸਾਹਿਬਾਂ ਨੇ ਕੁਝ ਉੱਤਰ ਨਹੀਂ ਦਿਤਾ ਤੂੰ ਏਹ ਸੰਦੇਸਾ ਜਾ ਦੇਹ। ਸਿਖ ਨੇ ਏਸੇ ਤਰ੍ਹਾਂ ਆਣ ਆਖਿਆ। ਗੁਰੂ ਅਰਜਨ ਜੀ ਨੇ ੨੦ ਦਿਨ ਉਡੀਕ ਕੇ ਫਿਰ ਦੂਸਰੀ ਚਿਠੀ ਲਿਖੀ ਯਥਾ (ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥ ਚਿਰੁ ਹੋਆ ਦੇਖੇ ਸਾਰਿੰਗਪਾਣੀ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥੨॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ॥੧॥ਰਹਾਉ॥) ਜਦ ਇਹ ਚਿੱਠੀ ਲੈ ਕੇ ਸਿੱਖ ਗੁਰੂ ਚੱਕ (ਅੰਮ੍ਰਿਤਸਰ) ਆਇਆ ਤਾਂ ਪ੍ਰਿਥੀਚੰਦ ਨੇ ਉਸੇ ਤਰ੍ਹਾਂ ਲੈ ਕੇ ਓਹੋ ਉਤਰ ਦੇ ਭੇਜਿਆ ਗੁਰੂ ਅਰਜਨ ਦੇਵ ਜੀ ਨੇ ਇਕ ਮਹੀਨਾ ਉਡੀਕ ਕੇ ਫੇਰ ਇਹ ਤੀਸਰੀ ਚਿੱਠੀ ਲਿਖੀ ਯਥਾ (ਇਕ ਘੜੀ ਨ ਮਿਲਤੇ ਤਾ ਕਲਜੁਗੁ ਹੋਤਾ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥੩॥ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ॥੧॥ਰਹਾਉ॥) ਇਹ ਅਰਦਾਸ ਦੇ ਕੇ ਸਿੱਖ ਨੂੰ ਆਖਿਆ ਕਿ ਏਹ ਗੁਰੂ

ਜੀ ਦੇ ਹੱਥ ਦੇਣੀ॥ ਸਿੱਖ ਨੇ ਉਸੇ ਤਰ੍ਹਾਂ ਕੀਤਾ ਤੇ ਚਿੱਠੀ ਗੁਰੂ ਰਾਮਦਾਸ ਜੀ ਦੇ ਹੱਥ ਜਾ ਦਿਤੀ॥ ਗੁਰੂ ਜੀ ਨੇ ਚਿੱਠੀ ਪੜ੍ਹ ਤੀਸਰਾ ਅੰਕ ਦੇਖਕੇ ਪ੍ਰਿਥੀ ਚੰਦ ਪਾਸੋਂ ਪੁਛਿਆ ਤਾਂ ਉਸਨੇ ਆਖਿਆ ਮੇਰੇ ਪਾਸ ਕੋਈ ਚਿੱਠੀ ਅਰਜਨ ਜੀ ਦੀ ਨਹੀਂ ਆਈ। ਫੇਰ ਗੁਰੂ ਜੀ ਨੇ ਆਖਿਆ ਜੇ ਹੈ ਤਾਂ ਦੇ ਦੇਹ। ਉਹ ਕਰੋਪ ਹੋ ਕੇ ਬੋਲਿਆ ਕਿਆ ਹੁੰਡੀ ਸੀ ਜੋ ਮੈਂ ਮੁਕਰਦਾ ਹਾਂ। ਗੁਰੂ ਜੀ ਨੇ ਲਾਹੌਰੀ ਸਿਖ ਨੂੰ ਸਾਹਮਣੇ ਕੀਤਾ ਫੇਰ ਭੀ ਨ ਮੰਨਿਆਂ ਆਖਿਆ ਮੈਨੂੰ ਤੁਹਮਤ ਲਾਉਂਦੇ ਹੋ ਤੁਸੀਂ ਉਸਨੂੰ ਗੁਰਿਆਈ ਦੇਣ ਵਾਸਤੇ ਮੈਨੂੰ ਇਲਜ਼ਾਮ ਦੇ ਕੇ ਅਨਿਆਈ ਕਰਨਾ ਚਾਹੁੰਦੇ ਹੋ, ਤੁਸੀਂ ਉਸ ਨੂੰ ਗੁਰਿਆਈ ਦਿਓ ਦੇਖੋ ਫੇਰ ਮੈਂ ਕਿਹੜਾ ਸੁਖ ਪਾਉਣ ਦੇਵਾਂਗਾ। ਇਹੋ ਜਿਹੇ ਰਾਗ ਦ੍ਵੈਖ ਦੇ ਬਚਨ ਸੁਣਕੇ ਗੁਰੂ ਜੀ ਨੇ ਉਸਦੀ ਤਲਾਸ਼ੀ ਲਈ ਤਾਂ ਦੋਵੇਂ ਚਿਠੀਆਂ ਜੇਬ ਵਿਚੋਂ ਨਿਕਲ ਪਈਆਂ ਪ੍ਰਿਥੀਚੰਦ ਸ਼ਰਮਿੰਦਾ ਹੋ ਕੇ ਬਹੁਤ ਅਜੋਗ ਬੋਲਦਾ ਹੋਇਆ ਘਰ ਨੂੰ ਚਲਾ ਗਿਆ ਤੇ ਗੁਰੂ ਜੀ ਨੇ ਅਰਜਨ ਦੇਵ ਜੀ ਨੂੰ ਲਾਹੌਰੋਂ ਬੁਲਾਇ ਆਖਿਆ ਇਸ ਸ਼ਬਦ ਨੂੰ ਪੂਰਾ ਕਰੋ ਤਦ ਗੁਰੂ ਅਰਜਨ ਦੇਵ ਜੀ ਨੇ ਚੌਥਾ ਪਦ ਉਚਾਰਿਆ ਯਥਾ (ਭਾਗੁ ਹੋਆ ਗੁਰਿ ਸੰਤੁ ਮਿਲਾਇਆ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ॥੪॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥) ਏਹ ਸ਼ਬਦ ਸੁਣਕੇ ਸ੍ਰੀ ਗੁਰੂ ਰਾਮਦਾਸ ਜੀ ਬਹੁਤ ਖੁਸ਼ ਹੋਏ॥ ੨੧ ਭਾਦਰੋਂ ਸੁਦੀ ੨ ਸੰਮਤ ੧੬੩੬ ਬਿਕ੍ਰਮੀ ਨੂੰ ਸ੍ਰੀ ਅੰਮ੍ਰਿਤਸਰ ਵਿਚ ਸਭਾ ਕਰਕੇ ਮਰਯਾਦਾ ਸਹਿਤ ਆਪਣੀ ਜਗਾ ਜਗਤ ਗੁਰੂ, ਗੁਰੂ ਅਰਜਨ ਦੇਵ ਜੀ ਨੂੰ ਕਾਇਮ ਕਰ ਦਿਤਾ ਤੇ ਆਪ ਸੱਚਖੰਡ ਨੂੰ ਗਏ।

ਏਹ ਗੁਰੂ ਸੰਮਤ ੧੫੯੧ ਬਿਕ੍ਰਮੀ ਕਤਕ ਵਦੀ ਨੂੰ ਪ੍ਰਗਟ ਹੋਏ ਤੇ ੯ ਬਰਸ ੧੧ ਮਹੀਨੇ ੧੬ ਦਿਨ ਗੁਰਿਆਈ ਕਰਕੇ ੪੯ ਬਰਸ ੧੦ ਮਹੀਨੇ ੧੬ ਦਿਨ ਕੁਲ ਉਮਰ ਭੋਗ ਭਾਦਰੋਂ ਸੁਦੀ ੩, ੧੬੩੮ ਬਿਕ੍ਰਮੀ ਨੂੰ ਗੋਇੰਦਵਾਲ ਵਿਖੇ ਜੋਤੀ ਜੋਤ ਸਮਾਏ॥ ੧੯੬ ॥

## ਸ੍ਰੀ ਗੁਰੂ ਅਰਜਨ ਦੇਵ ਜੀ ਪਾਤਿਸ਼ਾਹੀ ੫

ਇਹ ਗੁਰੂ ਸਾਹਿਬ ਵਿਸਾਖ ਸੁਦੀ ੭ ਸੰਮਤ ੧੬੨੦ ਬਿਕ੍ਰਮੀ ਨੂੰ ਗੋਇੰਦਵਾਲ ਵਿਖੇ ਗੁਰੂ ਰਾਮਦਾਸ ਜੀ ਦੇ ਘਰ ਪੈਦਾ ਹੋਏ ਏਹਨਾਂ ਬਹੁਤ ਬੜੇ ਕੰਮ ਕੀਤੇ ਖੂਹੇ ਤਲਾਬ

ਬਹੁਤ ਬਣਵਾਏ ਤੇ ਗੁਰੂ ਗ੍ਰੰਥ ਸਾਹਿਬ ਜੀ ਇਕੱਤ੍ਰ ਕੀਤਾ ਅਤੇ ਆਪ ਬਹੁਤ ਸਾਰੀ ਬਾਣੀ ਸ਼ਾਂਤੀ ਦਾਇਕ ਉਚਰੀ। ੧੬੪੧ ਬਿਕ੍ਰਮੀ ਨੂੰ ਗੁਰੂ ਸਾਹਿਬ ਨੇ ਤਲਾਬ ਸੰਤੋਖਸਰ (ਅੰਮ੍ਰਿਤਸਰ) ਦੇ ਬਨਾਉਣ ਦਾ ਅਰੰਭ ਕੀਤਾ ਜੋ ਚਾਰ ਬਰਸ ਵਿਚ ਖਤਮ ਹੋਇਆ। ਫੇਰ ਮਾਘ ਸੰ: ੧੬੪੪ ਬਿਕ੍ਰਮੀ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਰਖੀ ਪਰ ੧੭੦੭ ਬਿਕ੍ਰਮੀ ਨੂੰ ਅਹਿਮਦਸ਼ਾਹ ਦੁਰਾਨੀ ਨੇ ਏਹ ਮੰਦਰ ਬਾਰੂਦ ਨਾਲ ਉਡਾ ਦਿਤਾ ਸੀ ਜਿਸ ਕਰਕੇ ੧੧ ਵੈਸਾਖ ਸੰਮਤ ੧੭੨੧ ਬਿਕ੍ਰਮੀ ਨੂੰ ਫੇਰ ਬੁਢੇ ਦਲ ਅਰਥਾਤ ਖਾਲਸੇ ਜੀ ਦੇ ਪਹਿਲੇ ਜੱਥੇ ਨੇ ਨੀਂਹ ਰਖੀ।

ਸੰਮਤ ੧੬੪੭ ਬਿਕ੍ਰਮੀ ਨੂੰ ਜ਼ਮੀਨ ਖਰੀਦ ਕੇ ਤਰਨ ਤਾਰਨ ਬਣਵਾਇਆ ਤੇ ੧੬੫੧ ਬਿਕ੍ਰਮੀ ਨੂੰ ਕਸਬਾ ਕਰਤਾਰਪੁਰ ਵਸਾਇਆ ਤੇ ਏਸੇ ਸਾਲ ਡਬੀ ਬਜ਼ਾਰ ਲਾਹੌਰ ਵਾਲੀ ਬਉਲੀ ਬਣਵਾਈ ਏਸ ਦੇ ਬਾਅਦ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੀ ਕਾਰ ਕਢਾਈ ਜਿਥੋਂ ਵਜ਼ੀਰ ਖਾਨ ਨਾਇਬ ਵਜ਼ੀਰ ਦਾ ਜਲੋਧਰ ਹਟਿਆ।

ਇਸ ਦੀ ਬਾਬਤ ਇਸ ਪ੍ਰਕਾਰ ਲਿਖਿਆ ਹੈ ਕਿ ਜਦ ਗੁਰੂ ਸਾਹਿਬ ਕਾਰ ਕਢਾ ਰਹੇ ਸਨ ਤਾਂ ਬਾਬਾ ਬੁੱਢਾ ਜੀ ਆਦਿਕ ਸਿਰ ਪਰ ਟੋਕਰੀਆਂ ਚੁਕਕੇ ਕੱਢਦੇ ਸੇ ਜੋ ਵਜ਼ੀਰ ਖਾਂ ਨਾਇਬ ਵਜ਼ੀਰ ਜਿਸਨੂੰ ਜਲੋਧਰ ਦੀ ਬੀਮਾਰੀ ਹੋਈ ਸੀ ਉਹ ਗੁਰੂ ਸਾਹਿਬ ਦੀ ਸ਼ਰਨ ਆ ਕੇ ਪ੍ਰਾਰਥਨਾ ਕਰਨ ਲੱਗਾ ਕਿ ਮੇਰੇ ਪਰ ਕ੍ਰਿਪਾ ਕਰੋ। ਤਦ ਗੁਰੂ ਸਾਹਿਬ ਨੇ ਬਾਬੇ ਬੁੱਢੇ ਜੀ ਨੂੰ ਕਿਹਾ ਏਹ ਕੀ ਆਖਦਾ ਹੈ ਜਦ ਫੇਰ ਦੁਬਾਰਾ ਗੁਰੂ ਜੀ ਨੇ ਆਖਿਆ ਤਾਂ ਬਾਬੇ ਬੁੱਢੇ ਜੀ ਨੇ ਜੋ ਉਸ ਵੇਲੇ ਸੁਖਮਨੀ ਪੜ੍ਹਦੇ ਸੇ ਭਰੀ ਹੋਈ ਟੋਕਰੀ ਗਾਰੇ ਦੀ ਉਸਦੀ ਗੋਗੜ ਪਰ ਮਾਰੀ ਇਸ ਕਰਕੇ ਉਸ ਦਾ ਢਿਡ ਫੁਟ ਗਿਆ ਤੇ ਬਿਲਕੁਲ ਰਾਜ਼ੀ ਹੋ ਗਿਆ ਤਦ ਉਹ ਇਕ ਸਿਖ ਸੁਖਮਨੀ ਪੜ੍ਹਨ ਵਾਲਾ ਗੁਰੂ ਸਾਹਿਬ ਤੋਂ ਮੰਗਕੇ ਲੈ ਗਿਆ ਤੇ ਰੋਜ਼ ਸੁਖਮਨੀ ਦਾ ਪਾਠ ਸੁਣਕੇ ਸਵਾ ਰੁਪੈ ਦਾ ਕੜਾਹ ਪ੍ਰਸ਼ਾਦਿ ਕਰਵਾਉਂਦਾ ਰਿਹਾ।

ਫੇਰ ਅੰਮ੍ਰਿਤਸਰ ਰਾਮਸਰ ਤਲਾਉ ਦੇ ਕਿਨਾਰੇ ਬੈਠਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਧੀ ਅਰਥਾਤ ਪਿਛਲੇ ਚੌਹਾਂ ਗੁਰੂਆਂ ਦੀ ਬਾਣੀ ਮੋਹਨ ਜੀ ਤੋਂ ਪੋਥੀਆਂ ਲਿਆ ਕੇ ਮਰਯਾਦਾ ਅਨੁਸਾਰ ਰਖੀ ਤੇ ਆਪ ਭੀ ਬਾਣੀ ਉਚਰੀ ਤੇ ਇਹ ਕਾਰਜ ਦੋ ਸਾਲ ਵਿਚ ਸੰਮਤ ੧੬੬੧ ਬਿਕ੍ਰਮੀ ਤੱਕ ਸੰਪੂਰਣ ਕੀਤਾ। ਏਹ ਬਾਣੀ ਕੈਸੀ ਹੈ, ਜਿਸ ਪਰ ਮਹਾਤਮਾ ਦਾ ਇਕ ਕਬਿੱਤ ਹੈ:-

ਤੇਜ ਭਰੀ ਸ਼ਾਂਤ ਭਰੀ ਦੈਵੀ ਗੁਣ ਕਾਂਤਿ ਭਰੀ ਆਛੀ ਬਹੁ ਭਾਂਤਿ ਭਰੀ ਗਿਆਨ

ਕੇ ਸਮਾਜ ਕੀ॥ ਈਸ ਗੁਣਵਾਦਿ ਭਰੀ ਸ਼ਕਤਿ ਅਹਿਲਾਦ ਭਰੀ ਅੰਮ੍ਰਿਤ ਸੋ ਸ੍ਵਾਦ ਭਰੀ ਰੱਛਕ ਹੈ ਲਾਜ ਕੀ॥ ਓਜ ਭਰੀ ਸ਼ਕਤਿ ਭਰੀ ਭਾਉ ਭਰੀ ਭਗਤਿ ਭਰੀ ਭਾਰੀ ਅਨੁਰਕਤਿ ਭਰੀ ਧੁੰਸਨੀ ਕਪਾਜ ਕੀ॥ ਰਾਗ ਭਰੀ ਯੋਗ ਭਰੀ ਭਾਗ ਭਰੀ ਭੋਗ ਭਰੀ ਪੁੰਨ ਮੈਂ ਪ੍ਰਯੋਗ ਬਾਣੀ ਗ੍ਰੰਥ ਮਹਾਰਾਜ ਕੀ॥

## ਗੁਰੂ ਅਰਜਨ ਦੇਵ ਜੀ ਦੀ ਨਿੰਮਰਤਾ

ਸੰਮਤ ੧੬੫੫ ਬਿ: ਨੂੰ ਜਦ ਬਾਰਠ ਪਿੰਡ ਵਿਚ ਸ੍ਰੀ ਚੰਦ੍ਰ ਜੀ ਦੇ ਦਰਸ਼ਨ ਜਾ ਕੀਤੇ ਤਾਂ ਏਹਨਾਂ ਨੇ ਆਪਣੇ ਵਡੇ ਗੁਰੂ ਸਾਹਿਬਾਂ ਦਾ ਪੁਤ੍ਰ ਸਮਝਕੇ ਸ੍ਰੀ ਚੰਦ੍ਰ ਜੀ ਦੇ ਅਗੇ ਭੇਟਾ ਰਖੀ ਤਦ ਸ੍ਰੀ ਚੰਦ੍ਰ ਨੇ ਆਖਿਆ ਕਿ ਇਤਨੀ ਲੰਮੀ ਦਾੜ੍ਹੀ ਕਿਉਂ ਵਧਾਈ ਹੈ ? ਤਾਂ ਸ੍ਰੀ ਗੁਰੂ ਜੀ ਨੇ ਆਖਿਆ ਕਿ ਮਹਾਰਾਜ ਆਪ ਦੇ ਚਰਨ ਝਾੜਨ ਵਾਸਤੇ।

ਚੰਦੂ ਸ਼ਾਹੀ ਜੋ ਦਿੱਲੀ ਵਿਚ ਰਹਿੰਦਾ ਸੀ ਜਦ ਉਸਦੀ ਲੜਕੀ ਦਾ ਨਾਤਾ ਲੈਣੋਂ ਸਿਖਾਂ ਦੇ ਕਹੇ ਅਨੁਸਾਰ ਗੁਰੂ ਸਾਹਿਬਾਂ ਨੇ ਇਨਕਾਰ ਕੀਤਾ ਤਦ ਉਸ ਨੇ ਹਜ਼ਾਰ ਪ੍ਰਕਾਰ ਦੇ ਫਰੇਬ ਧੋਖੇ ਤੇ ਡਰ ਗੁਰੂ ਸਾਹਿਬ ਨੂੰ ਦਿਤੇ ਅਤੇ ਬਾਦਸ਼ਾਹ ਤੋਂ ਦਵਾਏ ਪਰੰਤੂ ਜੋ ਸਤ ਪੁਰਖ ਹੁੰਦੇ ਹਨ ਉਹ ਕਦੇ ਬਚਨ ਨਹੀਂ ਪਲਟਦੇ ਚਾਹੇ ਆਪਨੀ ਜਾਨ ਚੂਲੀ ਜਾਵੇ। ਗੁਰੂ ਸਾਹਿਬ ਨੇ ਭੀ ਦੇਹ ਤਿਆਗ ਦਿਤੀ ਪਰ ਬਚਨ ਨਹੀਂ ਤਿਆਗਿਆ ਜੋ ਦੁਖ ਚੰਦੂ ਦੁਸ਼ਟ ਨੇ ਗੁਰੂ ਸਾਹਿਬਾਂ ਨੂੰ ਦਿਤੇ ਉਹਨਾਂ ਦਾ ਵਰਨਣ ਹੋਣਾ ਮੁਸ਼ਕਲ ਹੈ।

## ਧੀਰਜ ਤੇ ਪ੍ਰਤਗਯਾ ਪਾਲਨ

ਲਿਖਿਆ ਹੈ ਕਿ ਚੰਦੂ ਦੁਸ਼ਟ ਸੇਵਾ ਕਰਨ ਦੇ ਬਹਾਨੇ ਗੁਰੂ ਸਾਹਿਬ ਨੂੰ ਆਪਣੇ ਘਰ ਲੈ ਗਿਆ ਤੇ ਉਥੇ ਜਾਕੇ ਆਪਣਾ ਜ਼ੋਰ ਜਣਾਕੇ ਆਖਿਆ ਕਿ ਜੇ ਮੇਰਾ ਨਾਤਾ ਨਾ ਲਓਗੇ ਤਾਂ ਮੈਂ ਤੁਹਾਨੂੰ ਕਸ਼ਟ ਦੇਵਾਂਗਾ ਗੁਰੂ ਸਾਹਿਬ ਨੇ ਫੁਰਮਾਇਆ 'ਸ਼ਿੰਘ ਸਪਰਸ਼ ਸਪੁਰਸ਼ ਬਚ ਕੇਲੇ ਫਲ ਇਕ ਵਾਰ॥ ਤ੍ਰਿਯਾ ਤੇਲ ਰਣ ਸੂਰਮਾ ਹੋਤ ਨ ਦੂਜੀ ਵਾਰ॥ ਪੁਨਹ ਗੁਰੂ ਗ੍ਰੰਥ ਸਾਹਿਬ ਜੀ ਲਿਖਿਆ ਹੈ-ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥ ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥ ੧॥ ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥ ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥ ੨॥ ਇਹ ਬਚਨ ਸੁਣ

ਕੇ ਚੰਦੂ ਦੁਸ਼ਟ ਨੇ ਅਨੇਕ ਪ੍ਰਕਾਰ ਦੇ ਦੁਖ ਦੇਣੇ ਅਰੰਭ ਕੀਤੇ ਤੱਤੀ ਰੇਤ ਦੇ ਕੜਛੇ ਭਰਕੇ ਗੁਰੂ ਸਾਹਿਬ ਜੀ ਦੇ ਬਦਨ ਉੱਪਰ ਪਾਏ ਅਤੇ ਤਵੇ ਹੇਠਾਂ ਅੱਗ ਬਾਲਕੇ ਉੱਪਰ ਉਨ੍ਹਾਂ ਨੂੰ ਬਿਠਾਇਆ ਤੇ ਹੋਰ ਅਨੇਕ ਉਪੱਦਰ ਕੀਤੇ ਜੋ ਮੇਰੇ ਪਾਸੋਂ ਲਿਖੇ ਨਹੀਂ ਜਾਂਦੇ। ਓੜਕ ਜਦ ਉਸ ਦੁਸ਼ਟ ਨੇ ਇਹ ਸਲਾਹ ਠਾਣ ਲਈ ਕਿ ਕਲ ਨੂੰ ਗਊ ਦੇ ਕਚੇ ਚਮੜੇ ਵਿਚ ਸਿਉਂ ਦਿਤਾ ਜਾਊ ਤਾਂ ਇਹ ਬਾਤ ਜਾਣ ਗੁਰੂ ਜੀ ਹਿੰਦੂ ਧਰਮ ਨੂੰ ਕਾਇਮ ਰਖਣ ਲਈ ਵਡੇ ਸਵੇਰੇ ਉਥੋਂ ਉਠੇ ਅਤੇ ਦਰਿਆ ਰਾਵੀ ਦੇ ਕਿਨਾਰੇ ਲਾਹੌਰ ਸ਼ਹਿਰ ਜਿਥੇ ਹੁਣ ਗੁਰਦੁਵਾਰਾ ਡੇਹਰਾ ਸਾਹਿਬ ਹੈ ਬੜੇ ਧੀਰਜ ਪੂਰਬਕ ਦੇਹ ਦਾ ਤਿਆਗ ਕੀਤਾ॥ ਇਹ ਭਾਣਾ ਵਰਤਣ ਤੋਂ ਕੁਛ ਦਿਨ ਪਹਿਲੋਂ ਗੁਰੂ ਸਾਹਿਬ ਜੀ ਨੇ ਆਮ ਦਰਬਾਰ ਕਰਕੇ ਅੰਮ੍ਰਿਤਸਰ ਜੀ ਵਿਚ ਆਪਣੇ ਪੁੱਤਰ ਗੁਰੂ ਹਰਿਗੋਬਿੰਦ ਜੀ ਨੂੰ ਸਰਬ ਪ੍ਰਕਾਰ ਲਾਇਕ ਸਮਝ ਗੁਰਿਆਈ ਦੀ ਗੱਦੀ ਦੇ ਮਾਲਕ ਹੋਣ ਲਈ ਪ੍ਰਗਟ ਕਰ ਦਿਤਾ ਸੀ॥ ਇਹ ਗੁਰੂ ਸਾਹਿਬ ੧੭ ਬਰਸ ੪ ਮਹੀਨੇ ਦੀ ਉਮਰ ਵਿਚ ਤਖਤ ਪਰ ਬੈਠੇ॥ ੨੫ ਬਰਸ ੯ ਮਹੀਨੇ ਗੁਰਿਆਈ ਕਰ ੪੩ ਬਰਸ ੧ ਮਹੀਨਾ ਉਮਰ ਭੋਗ ਕੇ ਜੇਠ ਸੁਦੀ ੪ ਸੰਮਤ ੧੬੬੩ ਬਿਕ੍ਰਮੀ ਨੂੰ ਲਾਹੌਰ ਵਿਚ ਪਰਲੋਕ ਸਿਧਾਰੇ॥ ੧੮੭॥

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਤਿਸ਼ਾਹੀ ੬

ਇਨ੍ਹਾਂ ਗੁਰੂ ਸਾਹਿਬਾਂ ਦਾ ਹਾਲ ਮੈਂ ਏਥੇ ਕੁਛ ਨਹੀਂ ਲਿਖਾਂਗਾ ਕਿਉਂਕਿ ਜੇਕਰ ਏਹਨਾਂ ਦਾ ਹਾਲ ਥੋੜ੍ਹਾ ਜਿਹਾ ਭੀ ਲਿਖਿਆ ਜਾਏ ਤਾਂ ਬਹੁਤ ਵਡਾ ਪੁਸਤਕ ਬਣ ਜਾਂਦਾ ਹੈ ਏਸ ਲਈ ਕੇਵਲ ਇਤਨਾ ਹੀ ਲਿਖਕੇ ਬਸ ਕਰਦਾ ਹਾਂ ਕਿ ਇਹ ਗੁਰੂ ਸਾਹਿਬ ਹਾੜ ਵਦੀ ੧ ਸੰਮਤ ੧੬੫੨ ਬਿਕ੍ਰਮੀ ਨੂੰ ਵਡਾਲੀ ਪਿੰਡ ਪਰਗਨਾ ਅੰਮ੍ਰਿਤਸਰ ਜੀ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਪ੍ਰਗਟ ਹੋਏ ਤੇ ਵੈਸਾਖ ਵਦੀ ੭ ਸੰਮਤ ੧੬੬੩ ਬਿਕ੍ਰਮੀ ਨੂੰ ਗੁਰਿਆਈ ਦੀ ਗੱਦੀ ਪਰ ਬਿਰਾਜੇ। ਏਨ੍ਹਾਂ ਨੇ ਗੁਰਿਆਈ ਦੇ ਵਕਤ ਹੀ ਦੋ ਤਲਵਾਰਾਂ ਪਹਿਨੀਆਂ ਤੇ ਸੇਲੀ ਟੋਪੀ ਨੂੰ ਮੱਥਾ ਟੇਕਿਆ। ਇਹਨਾਂ ਨੇ ਤਮਾਮ ਜੰਗੀ ਸਮਾਨ ਪੈਦਾ ਕੀਤੇ ਅਤੇ ਮੁਲਕ ਤੇ ਆਪਣੇ ਹਿੰਦੂ ਸਿਖਾਂ ਵਿਚ ਬਹਾਦਰੀ ਭਰ ਦਿਤੀ॥ ਫੇਰ ਇਹਨਾਂ ਨੇ ਬਹੁਤ ਸਾਰੇ ਜੰਗ ਕੀਤੇ ਅਤੇ ਜ਼ਾਲਮ ਫੌਜ ਨਾਲ ਧੜੇਬੰਦੀ ਰਖੀ ਤੇ ਅਕਾਲ ਤਖਤ ਬਣਵਾਇਆ॥ ਸਿਧਾਂਤ ਏਹ ਕਿ ਇਹਨਾਂ ਨੇ ਇਕ ਰੂਹ ਪਲਟ ਦਿਤੀ ਤੇ ਧਰਮ ਦੇ ਰਖਣ ਵਾਸਤੇ ਲੋਕਾਂ ਨੂੰ ਤਤਪਰ ਕਰ ਲਿਆ। ਏਹ ਭੀ ਗੱਲ ਇਹਨਾਂ ਦੀ

ਯਾਦ ਰਖਣ ਵਾਲੀ ਹੈ ਲੋਹਗੜ੍ਹ ਦੇ ਜੰਗ ਵਿਚ ਇਹਨਾਂ ਨੇ ਲਕੜੀ ਦੀਆਂ ਤੋਪਾਂ ਬਣਾਕੇ ਕੰਮ ਲਿਆ ਸੀ॥ ਹੋਰ ਅਨੇਕ ਅਦਭੁਤ ਕੰਮ ਕੀਤੇ ਪਰ ਏਥੇ ਲਿਖਣ ਦੀ ਜਗਾ ਨਹੀਂ॥

ਏਹ ਗੁਰੂ ਸਾਹਿਬ ਜੀ ਬਾਰਾਂ ਬਰਸ ਦੀ ਉਮਰ ਵਿਚ ਗੱਦੀ ਪਰ ਬੈਠੇ ਤੇ ੩੭ ਬਰਸ ਦਸ ਮਹੀਨੇ ਗੁਰਿਆਈ ਕਰਕੇ ੪੩ ਬਰਸ ੯ ਮਹੀਨੇ ਦੀ ਉਮਰ ਵਿਚ ਚੇਤਰ ਸੁਦੀ ੫ ਸੰਮਤ ੧੬੯੦ ਬਿਕ੍ਰਮੀ ਨੂੰ ਕੀਰਤਪੁਰ ਵਿਚ ਦੇਹ ਤਿਆਗ ਗਏ ਅਤੇ ਇਸ ਤੋਂ ਪਹਿਲਾਂ ਸਰਬ ਪ੍ਰਕਾਰ ਲਾਇਕ ਸਮਝਕੇ ਗੁਰਿਆਈ ਦੀ ਗੱਦੀ ਗੁਰੂ ਹਰਿਰਾਇ ਜੀ ਨੂੰ ਦੇ ਗਏ॥ ੧੯੮॥

## ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਤਿਸ਼ਾਹੀ ੭

ਇਹ ਗੁਰੂ ਸਾਹਿਬ ਜੀ ਬਾਲਕ ਹੁੰਦੇ ਹੀ ਸਤੋਗੁਣੀ ਸੇ ਤੇ ਇਹਨਾਂ ਨੇ ਹੀ ਪਿਛਲੇ ਗੁਰੂਆਂ ਦੀ ਰੀਤੀ ਅਨੁਸਾਰ ਸਵਾ ਪਹਿਰ ਤੋਂ ਜਾਗਕੇ ਭਜਨ ਕਰਨਾ ਤੇ ਫੇਰ ਸੰਗਤ ਨੂੰ ਉਪਦੇਸ਼ ਦੇਣਾ ਲੰਗਰ ਵਰਤਾਣਾ ਆਦਿਕ ਜਾਰੀ ਰਖਿਆ॥ ਯਾਦ ਰਹੇ ਕਿ ਗੁਰੂ ਨਾਨਕ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਦਸਾਂ ਹੀ ਗੁਰਾਂ ਨੇ ਨਿਤ ਕਰਮ ਤੇ ਲੰਗਰ ਦਾ ਪੂਰਾ ਨਿਯਮ ਰਖਿਆ ਹੈ॥

ਸ਼ਰਨ ਆਏ ਦੀ ਪ੍ਰਤਿਪਾਲਾ ਕਰਨੀ ਇਹਨਾਂ ਨੇ ਆਪਣਾ ਜ਼ਰੂਰੀ ਫਰਜ਼ ਸਮਝਿਆ ਹੋਇਆ ਸੀ ਇਕ ਵਾਰੀ ਸੋਹਣੂ ਨਾਮੀ ਦੀਵਾਨ 'ਰਾਜਾ ਤਾਰਾ ਚੰਦ ਦਾ' ਕਿਸੇ ਖੁਨਾਮੀ ਤੋਂ ਭਜਕੇ ਇਹਨਾਂ ਪਾਸ ਆ ਗਿਆ ਤਾਂ ਇਹਨਾਂ ਨੇ ਰਾਜਾ ਤਾਰਾ ਚੰਦ ਦੀ ਜਾਗੀਰ ਤੇ ਦੇਸ ਤਾਂ ਛਡਨਾ ਮਨਜ਼ੂਰ ਕੀਤਾ ਪਰ ਉਸ ਨੂੰ ਵਾਪਸ ਨਾ ਦਿਤਾ॥ ਇਸੇ ਗੁਰੂ ਸਾਹਿਬ ਦੀ ਬਖਸ਼ਸ਼ ਨਾਲ ਫੂਲਬੰਸ ਦੇ ਰਾਜਾ ਅਰਥਾਤ ਨਾਭਾ ਪਟਿਆਲਾ ਜੀਂਦ ਕਿੰਨਾ ਚਿਰ ਰਾਜ ਕਰਦੇ ਰਹੇ॥

ਜਿਸ ਸਮੇਂ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਦਿੱਲੀ ਬੁਲਾਇਆ ਤਾਂ ਏਹਨਾਂ ਨੇ ਆਪਣੇ ਪੁੱਤ੍ਰ ਰਾਮ ਰਾਇ ਜੀ ਨੂੰ ਭੇਜਿਆ ਜਿਸ ਨੇ ੭੨ ਕਰਾਮਾਤਾਂ ਸ਼ਾਹ ਨੂੰ ਦਿਖਾਈਆਂ ਤਾਂ ਓੜਕ ਲਿਹਾਜ ਵਿਚ ਆ ਕੇ ਆਖਿਆ ਕਿ 'ਮਿੱਟੀ ਮੁਸਲਮਾਨ' ਦੀ ਥਾਂ 'ਮਿੱਟੀ ਬੇਈਮਾਨ' ਦੀ ਲਿਖਿਆ ਹੈ ਮੁਸਲਮਾਨ ਦੀ ਨਹੀਂ ਅਰਥਾਤ ਗੁਰੂ ਨਾਨਕ ਸਾਹਿਬ ਜੀ ਦਾ ਵਾਕ ਉਲਟਾਇਆ ਜਿਸ ਪਰ ਗੁਰੂ ਹਰਿਰਾਇ ਜੀ ਨੇ ਗੁਸੇ ਹੋ ਕੇ ਸਰਾਪ ਦਿਤਾ ਕਿ ਸਾਡੇ ਮੂੰਹ ਨ ਲੱਗੇ॥ ਫੇਰ ਜਦ ਇਨ੍ਹਾਂ ਨੇ ਆਪਣਾ ਅੰਤ ਸਮਾਂ ਨੇੜੇ ਦੇਖਿਆ ਤਾਂ ੧੭੧੮ ਬਿਕ੍ਰਮੀ

ਨੂੰ ਆਪਣੇ ਛੋਟੇ ਬੇਟੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਿਆਈ ਦੀ ਗੱਦੀ ਦਿਤੀ। ਇਹ ਗੁਰੂ ਸਾਹਿਬ ਮਾਘ ਸੁਦੀ ੧੩ ਸੰਮਤ ੧੬੮੭ ਬਿਕ੍ਰਮੀ ਨੂੰ ਬਾਬਾ ਗੁਰਦਿਤਾ ਜੀ ਦੇ ਘਰ ਕੀਰਤਪੁਰ ਵਿਖੇ ਪੈਦਾ ਹੋਏ, ੧੭੦੦ ਬਿਕ੍ਰਮੀ ਨੂੰ ਗੱਦੀ ਪਰ ਬੈਠੇ ੧੭ ਬਰਸ ੬ ਮਹੀਨੇ ਗੁਰਿਆਈ ਕਰ ੩੧ ਬਰਸ ੮ ਮਹੀਨੇ ਦੀ ਉਮਰ ਭੋਗ ਕੱਤਕ ਵਦੀ ੮ ਸੰਮਤ ੧੭੧੮ ਬਿਕ੍ਰਮੀ ਨੂੰ ਕੀਰਤਪੁਰ ਵਿਚ ਜੋਤੀ ਜੋਤ ਸਮਾਏ॥੧੮੯॥

## ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਪਾਤਿਸ਼ਾਹੀ ੮

ਇਹ ਗੁਰੂ ਯਦਪਿ ਉਮਰ ਵਿਚ ਛੋਟੇ ਸੇ ਪਰੰਤੂ ਤੇਜ ਪ੍ਰਤਾਪ ਤੇ ਸ਼ਾਂਤੀ ਏਨ੍ਹਾਂ ਦੇ ਚੇਹਰੇ ਪਰ ਵਸਦੀ ਸੀ। ਰਾਮਰਾਇ ਨੂੰ ਜੋ ਗੁਰੂ ਹਰਿਰਾਏ ਜੀ ਨੇ ਗੁਰੂ ਨਾਨਕ ਜੀ ਦੇ ਬਚਨ ਪਲਟਣ ਬਦਲੇ ਖਾਰਜ ਕੀਤਾ ਤਾਂ ਉਹ ਫੇਰ ਔਰੰਗਜ਼ੇਬ ਬਾਦਸ਼ਾਹ ਪਾਸ ਦਿੱਲੀ ਵਿਚ ਫਰਿਆਦੀ ਹੋਇਆ ਜਿਸ ਤੋਂ ਪਾਤਸ਼ਾਹ ਨੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਬੁਲਾਇਆ ਏਨ੍ਹਾਂ ਨੇ ਆਖਿਆ ਅਸੀਂ ਦਿੱਲੀ ਜਾਂਦੇ ਹਾਂ ਪਰ ਤੁਰਕ ਬਾਦਸ਼ਾਹ ਨੂੰ ਨਾ ਅਸਾਂ ਦਰਸ਼ਨ ਦੇਣਾ ਹੈ ਤੇ ਨਾ ਕਰਨਾ ਹੈ। ਏਸ ਤੋਂ ਪਹਿਲੇ ਔਰੰਗਜ਼ੇਬ ਨੇ ਕਈ ਹਿੰਦੂ ਫਕੀਰ ਮਰਵਾਏ ਸੇ ਤੇ ਹਜ਼ਾਰਾਂ ਹਿੰਦੂਆਂ ਨੂੰ ਮੁਸਲਮਾਨ ਕਰ ਲਿਆ ਸੀ ਏਸ ਕਰਕੇ ਗੁਰੂ ਸਾਹਿਬ ਦਾ ਦਿੱਲੀ ਜਾਣਾ ਸੁਣ ਕੇ ਸੰਗਤ ਬਿਆਕੁਲ ਹੋ ਗਈ। ਪਰ ਗੁਰੂ ਸਾਹਿਬ ਸਭ ਨੂੰ ਧੀਰਜ ਦੇ ਕੇ ਦਿੱਲੀ ਪਹੁੰਚ ਗਏ ਦਿੱਲੀ ਦੇ ਬਾਦਸ਼ਾਹ ਨੇ ਇਹਨਾਂ ਦੀ ਖਾਤਰ ਕੀਤੀ ਅਤੇ ਰਾਜਾ ਜੈ ਸਿੰਘ ਇਹਨਾਂ ਦਾ ਸੇਵਕ ਬਣਿਆਂ ਉਸ ਸਮੇਂ ਦਿੱਲੀ ਵਿਚ ਬੁਖਾਰ ਦੀ ਬੀਮਾਰੀ ਸੀ ਅਤੇ ਜੋ ਕੋਈ ਗੁਰੂ ਸਾਹਿਬ ਜੀ ਦੇ ਚਰਨ ਧੋ ਕੇ ਪੀਂਦਾ ਸੀ ਉਹ ਰਾਜੀ ਹੋ ਜਾਂਦਾ ਸੀ ਗੁਰੂ ਸਾਹਿਬ ਨੇ ਆਪਣਾ ਅੰਤ ਸਮਾਂ ਨਿਕਟ ਸਮਝਕੇ ੧੧ ਸੌ ਰੁਪਏ ਦਾ ਕੜਾਹ ਪ੍ਰਸਾਦਿ ਵੰਡਿਆ ਤੇ ਪੰਜ ਪੈਸੇ ਨਾਰੀਏਲ ਰਖਕੇ ਮੱਥਾ ਟੇਕਿਆ ਤੇ ਮੂੰਹੋਂ ਇਹ ਕਿਹਾ ਜੋ ਬਾਬਾ ਬਕਾਲੇ ਅਰਥਾਤ ਗੁਰੂ ਤੇਗ ਬਹਾਦਰ ਜੀ ਜੋ ਬਕਾਲੇ ਪਿੰਡ ਵਿਚ ਸੇ ਉਹਨਾਂ ਨੂੰ ਗੱਦੀ ਦੇ ਵਾਰਸ ਹੋਣ ਦਾ ਇਸ਼ਾਰਾ ਕੀਤਾ ਤੇ ਆਪ ਦੇਹ ਤਿਆਗ ਗਏ।

ਇਹ ਗੁਰੂ ਸਾਹਿਬ ਸਾਉਣ ਵਦੀ ੯ ਸੰਮਤ ੧੭੬੩ ਬਿਕ੍ਰਮੀ ਨੂੰ ਕੀਰਤਪੁਰ ਵਿਖੇ ਗੁਰੂ ਹਰਿ ਰਾਇ ਜੀ ਦੇ ਘਰ ਪ੍ਰਗਟੇ ਅਤੇ ੧੭੧੮ ਬਿਕ੍ਰਮੀ ਨੂੰ ਗੱਦੀ ਪਰ ਬੈਠੇ ੩ ਬਰਸ ੫ ਮਹੀਨੇ ੧੧ ਦਿਨ ਗੁਰਿਆਈ ਕੀਤੀ ਸਾਰੀ ਉਮਰ ੮ ਬਰਸ ੮ ਮਹੀਨੇ ੯ ਦਿਨ ਭੋਗਕੇ ਚੇਤ ਸੁਦੀ ੪ ਸੰਮਤ ੧੭੨੧ ਬਿਕ੍ਰਮੀ ਨੂੰ ਦਿੱਲੀ ਵਿਚ ਜੋਤੀ ਜੋਤ ਸਮਾਏ॥੧੯੦॥

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤਿਸ਼ਾਹੀ ੯

ਜਿਸ ਵੇਲੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਬਾਬਾ ਬਕਾਲੇ ਕਹਿ ਕੇ ਪ੍ਰਲੋਕ ਗਮਨੇ ਤਾਂ ਸੰਗਤਾਂ ਬਿਆਕੁਲ ਹੋਈਆਂ ਬਾਬੇ ਬਕਾਲੇ ਆਈਆਂ ਪਰ ਉਸ ਵੇਲੇ ੨੨ ਮੰਜੀਆਂ ਘਰ ਘਰ ਗੁਰੂ ਬਣੇ ਬੈਠੇ ਸੇ ਤੇ ਗੁਰੂ ਤੇਗ ਬਹਾਦਰ ਜੀ ਹਮੇਸ਼ਾਂ ਲੁਕੇ ਰਹਿੰਦੇ ਸੇ॥

ਓੜਕ ਬਹੁਤ ਸਾਰਾ ਰੌਲਾ ਪੈ ਜਾਣ ਦੇ ਮਗਰੋਂ ਮਖਣ ਸ਼ਾਹ ਲੁਬਾਣੇ ਨੇ ਗੁਰੂ ਸਾਹਿਬ ਨੂੰ ਢੂੰਡਕੇ ਲੱਭਾ ਏਸਦੀ ਕਥਾ ਲੰਬੀ ਹੈ ਪਰ ਸਿਧਾਂਤ ਇਤਨਾ ਹੈ ਕਿ ਉਹਨੇ ਪੰਜ ਸੌ ਮੋਹਰ ਸੁਖਣਾ ਸੁਖੀ ਸੀ ਜੋ ਬਹੁਤੇ ਗੁਰੂ ਬਣੀ ਬੈਠੇ ਦੇਖਕੇ ਉਸਨੇ ਦੋ ਦੋ ਮੋਹਰਾਂ ਸਭ ਅਗੇ ਰਖੀਆਂ ਪਰ ਜਦ ਗੁਰੂ ਤੇਗ ਬਹਾਦਰ ਜੀ ਅਗੇ ਭੀ ਦੋ ਮੋਹਰਾਂ ਰਖਕੇ ਮੱਥਾ ਟੇਕਿਆ ਤਾਂ ਇਹਨਾਂ ਮਨ ਦੀ ਸਮਝਕੇ ਆਖਿਆ ੪੯੮ ਮੋਹਰਾਂ ਹੋਰ ਧਰੋ, ਬਸ ਇਹ ਸੁਣ ਕੇ ਮਖਣ ਸ਼ਾਹ ਨੇ ਸਾਰੇ ਹੋਕਾ ਦੇ ਦਿਤਾ ਤੇ ਸਭ ਸੰਗਤਾਂ ਨੇ ਆਣ ਮੱਥਾ ਟੇਕਿਆ ਤੇ ਵੈਸਾਖ ੧੭੨੨ ਬਿਕ੍ਰਮੀ ਨੂੰ ਗੁਰਿਆਈ ਦਾ ਤਿਲਕ ਭਾਈ ਗੁਰਦਿਤੇ ਨੇ ਅਗੇ ਰੱਖਕੇ ਗੁਰੂ ਹਰਿਕ੍ਰਿਸ਼ਨ ਜੀ ਵਲੋਂ ਮੱਥਾ ਟੇਕਿਆ ਫੇਰ ਗੁਰੂ ਸਾਹਿਬ ਗੁਰਿਆਈ ਦਾ ਕੰਮ ਚਲਾਉਣ ਲੱਗੇ ੧੭੨੨ ਬਿਕ੍ਰਮੀ ੧੨ ਹਾੜ ਨੂੰ ਮਾਖੋ ਵਾਲਾ ਪਿੰਡ ਦਾ ਜ਼ਿਮੀਂਦਾਰਾ ਖਰੀਦ ਕੇ ਉਥੇ ਨਗਰ ਅਬਾਦ ਕਰਕੇ ਰਹਿਣ ਲੱਗੇ ਤੇ ਏਸ ਨਗਰ ਦਾ ਨਾਮ ਆਨੰਦਪੁਰ ਰਖਿਆ।

ਫੇਰ ਗੁਰੂ ਸਾਹਿਬ ਧਰਤੀ ਦਾ ਸੈਲ ਕਰਦੇ ਰਹੇ ਜਿਸਦਾ ਪ੍ਰਸੰਗ ਬਹੁਤ ਵਡਾ ਹੈ ਏਸ ਲਈ ਉਹ ਨਹੀਂ ਲਿਖਿਆ ਕੇਵਲ ਥੋੜਾ ਜਿਹਾ ਦਿਖਾਉਂਦੇ ਹਾਂ ਕਿ ਗੁਰੂ ਸਾਹਿਬ ਅਨੇਕ ਨਗਰਾਂ ਪਰਬਤਾਂ ਤੀਰਥਾਂ ਦਾ ਦੀਦਾਰ ਝਾਕਾ ਲੈਂਦੇ ਹੋਏ ਇਕ ਜਗਹ ਉਪਦੇਸ਼ ਦੇ ਕੇ ਲੋਕਾਂ ਨੂੰ ਸੁਮੱਤੇ ਲਾਇਆ ਪਰ ਏਸ ਸਮੇਂ ਜੋ ਤਕਲੀਫਾਂ ਹਿੰਦੂਆਂ ਨੂੰ ਮੁਸਲਮਾਨਾਂ ਵਲੋਂ ਹੁੰਦੀਆਂ ਸਨ ਸੋ ਗੁਰੂ ਸਾਹਿਬ ਨੇ ਅਖੀਂ ਦੇਖਿਆ ਤੇ ਆਪ ਭੀ ਬਹੁਤ ਦੁਖ ਉਠਾਏ। ਗੁਰੂ ਸਾਹਿਬ ਜਦ ਆਸਾਮ ਮੁਲਕ ਨੂੰ ਗਏ ਤਾਂ ਓਥੋਂ ਦੇ ਰਾਜਾ ਰਾਮਨਾਮ ਨੇ ਇਨ੍ਹਾਂ ਪਾਸੋਂ ਉਪਦੇਸ਼ ਲਿਆ ਤੇ ਸਿਖ ਬਣਿਆਂ ਓਦੋਂ ਹੀ ਅਰਥਾਤ ਸੰਮਤ ੧੭੩੧ ਬਿਕ੍ਰਮੀ ਵਿਚ ਹੀ ਪਟਣੇ ਤੋਂ ਖਬਰ ਆਈ ਕਿ ਗੁਰੂ ਤੇਗ ਬਹਾਦਰ ਜੀ ਦੇ ਘਰ ਸ਼ਾਹਜ਼ਾਦਾ ਪੈਦਾ ਹੋਇਆ ਹੈ ਜਿਸਦੀ ਖੁਸ਼ੀ ਵਿਚ ਸ਼ਲਕ ਕਰਾਈ ਗਈ ਤੇ ਇਕ ਥੜ੍ਹਾ ਬਹੁਤ ਹੀ ਉੱਚਾ ਰਾਜੇ ਦੀ ਫੌਜ ਪਾਸੋਂ ਤਿਆਰ ਕਰਾਇਆ ਜਿਸਦਾ ਨਾਮ ਦਮਦਮਾ

ਰਖਿਆ॥੧੭੨੯ ਬਿਕ੍ਰਮੀ ਨੂੰ ਫੇਰ ਅਨੰਦਪੁਰ ਵਿਚ ਆ ਬਿਰਾਜੇ ਤੇ ਆਪਣੇ ਕੁਟੰਬ ਨੂੰ ਭੀ ਨਾਲ ਲਿਆ ਏਸ ਵਕਤ ਸੰਗਤਾਂ ਆ ਕੇ ਦਰਸ਼ਨ ਭੇਟ ਕਰਦੀਆਂ ਸਨ ਤੇ ਨਿਹਾਲ ਹੁੰਦੀਆਂ ਸਨ।

ਏਸ ਵੇਲੇ ਔਰੰਗਜ਼ੇਬ ਬਾਦਸ਼ਾਹ ਦਾ ਜ਼ੁਲਮ ਭੀ ਐਨ ਤੇਜ਼ੀ ਉੱਪਰ ਸੀ ਜਿਸਦੀ ਬਾਬਤ ਤਵਾਰੀਖ ਵਾਲਿਆਂ ਨੇ ਇਸ ਪ੍ਰਕਾਰ ਲਿਖਿਆ ਹੈ-

ਔਰੰਗਜ਼ੇਬ ਨੇ ਤਖਤ ਪਰ ਬੈਠਕੇ ਦੀਨ ਇਸਲਾਮ ਦੀ ਬ੍ਰਿਧੀ ਕਰਨ ਵਾਸਤੇ ਹੁਕਮ ਲਿਖ ਦਿਤਾ ਕਿ ਕੋਈ ਹਿੰਦੂ ਕਿਸੇ ਅਹੁਦੇ ਪਰ ਨੌਕਰ ਨ ਰਖਿਆ ਜਾਵੇ ਸਭ ਕੰਮ ਦੀਨੀ ਭਾਈ ਕਰਨ ਤੇ ਅਨੇਕ ਤਰ੍ਹਾਂ ਦੇ ਜੇਜ਼ੀਏ (ਟੈਕਸ) ਹਿੰਦੂਆਂ ਪਰ ਲੱਗਾ ਦਿਤੇ ਹੋਰ ਅਨੇਕ ਪ੍ਰਕਾਰ ਦੇ ਟੈਕਸ ਜਾਤਰੀ ਹਿੰਦੂਆਂ ਪਰ ਲੱਗਾ ਦਿਤੇ ਜਿਨ੍ਹਾਂ ਤੋਂ ਤੰਗ ਹੋ ਕੇ ਸਭ ਹਿੰਦੂ ਆਪਣੇ ਆਪ ਮੁਸਲਮਾਨ ਬਣਨ ਲੱਗੇ ਸੰਖ ਵਜਾਉਣਾ ਪੂਜਾ ਪਾਠ ਕਰਨਾ ਬੰਦ ਕਰ ਦਿਤਾ ਮੰਦਰ ਗਿਰਾ ਕੇ ਮਸੀਤਾਂ ਰਚ ਦਿਤੀਆਂ ਕਿਸੇ ਨੂੰ ਲਾਲਚ ਕਿਸੇ ਨੂੰ ਜੋਰ ਦੇ ਕੇ ਜੋਰੀ ਮੁਸਲਮਾਨ ਕਰਨਾ ਸ਼ੁਰੂ ਕਰ ਦਿਤਾ ਅਨੇਕ ਸੰਤ ਭਗਤ ਦੋਹਾਂ ਦੀਨਾਂ ਦੇ ਸਰਮਦ ਤੇ ਅਘੋਰਨਾਥ ਜੈਸੇ ਸਤ ਪੁਰਖ ਮਰਵਾ ਸਿਟੇ ਬਾਦਸ਼ਾਹ ਦੀ ਮਰਜ਼ੀ ਦੇਖਕੇ ਨਿਰਦਈ ਜ਼ਾਲਮਵਾਦੀ ਮੁਸਲਮਾਨ ਹਾਕਮਾਂ ਨੇ ਹਿੰਦੂਆਂ ਉਤੇ ਬਹੁਤ ਕਹਿਰ ਕਰਨੇ ਸ਼ੁਰੂ ਕੀਤੇ ਕਲਮਾ ਯਾ ਕਤਲ ਇਹੋ ਅਵਾਜ਼ ਕਰ ਦਿਤੀ। ਪਿੰਡਾਂ ਦੇ ਪਿੰਡ ਮੁਸਲਮਾਨ ਕਰ ਲਏ। ਖਖੇ ਖੋਜੇ, ਬਬੇ, ਕਕੇਜਈ, ਰੰਘੜ, ਜਟ, ਰਾਜਪੂਤ, ਰਾਈਂ, ਕੰਬੋ, ਗੱਖੜ, ਭਟੀ ਮਲੜ, ਪਚਾਧੇ ਆਦਿਕ ਸਭ ਉਸ ਸਮੇਂ ਦੇ ਮੁਸਲਮਾਨ ਹੋਏ ਦੇਖੀਦੇ ਹਨ, ਏਸੇ ਸਮੇਂ ਹੀ ਇਹ ਗੱਲ ਮਸ਼ਹੂਰ ਹੋ ਗਈ ਕਿ ਔਰੰਗਜ਼ੇਬ ਰੋਜ ਸਵਾ ਮਣ ਜਨੇਊ ਉਤਾਰ ਕੇ ਖਾਣਾ ਖਾਂਦਾ ਸੀ ਸੋ ਏਸ ਸਮੇਂ ਕਸ਼ਮੀਰ ਦੇ ਬ੍ਰਾਹਮਣ ਤੇ ਹੋਰ ਸਭ ਖੱਤਰੀ ਬ੍ਰਾਹਮਣ ਦੁਖੀ ਹੋ ਕਰ ਗੁਰੂ ਸਾਹਿਬ ਦੇ ਸਿਖਾਂ ਸਮੇਤ ਇਕੱਠੇ ਹੋ ਕੇ ਡਕੇ ਡੋਲੇ ਖਾਂਦੇ ਅਨੰਦਪੁਰ ਗੁਰੂ ਤੇਗ ਬਹਾਦਰ ਜੀ ਪਾਸ ਆਏ ਤੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਮਹਾਰਾਜ ਔਰੰਗਜ਼ੇਬ ਦੇ ਜ਼ੁਲਮਾਂ ਦਾ ਹੜ੍ਹ ਹਿੰਦੂ ਧਰਮ ਦੀ ਖੇਤੀ ਬਰਬਾਦ ਕਰ ਰਿਹਾ ਹੈ ਜੇਹੜੇ ਜ਼ੁਲਮ ਤੇ ਪਾਪ ਕਦੇ ਸੁਣੇ ਭੀ ਨਹੀਂ ਸੇ ਉਹ ਹੁਣ ਦੇਖੀਦੇ ਹੈਨ ਜਿਸ ਬਾਦਸ਼ਾਹ ਦਾ ਧਰਮ ਸਾਰੀ ਪਰਜਾ ਨੂੰ ਇਕੋ ਜਿਹਾ ਦੇਖਣਾ ਸੀ ਸੋ ਪੱਖ ਪਾਤੀ ਜ਼ਿਦੀ ਵਾਦੀ ਹੋ ਰਿਹਾ ਹੈ ਭੈੜੇ ਤੋਂ ਭੈੜੇ ਮੁਸਲਮ ਨੂੰ ਚੰਗੇ ਤੋਂ ਚੰਗਾ ਸਰੇਸ਼ਟ ਤੋਂ ਸਰੇਸ਼ਟ ਹਿੰਦੂ ਨੂੰ ਮੰਦੇ ਤੋਂ ਮੰਦਾ ਸਮਝਦਾ ਹੈ ਠੌਰ ਠੌਰ ਗਊਆਂ ਦੇ ਘਾਤ ਹੁੰਦੇ ਹਨ। ਫਿਰ ਜਦ ਕੋਈ ਗਊ ਬੈਲ ਬੀਮਾਰ ਹੁੰਦਾ ਹੈ

ਤਾਂ ਸਾਡੇ ਘਰਾਂ ਵਿਚ ਆ ਕੇ ਸਾਡੇ ਰੂਬਰੂ ਹੀ ਹਲਾਲ ਕਰਕੇ ਵਢਦੇ ਨਹੀਂ ਬਲਕਿ ਸਾਡੇ ਸਿਰਾਂ ਉੱਪਰ ਚੁਕਾ ਕੇ ਲੈ ਜਾਂਦੇ ਹਨ। ਦਸੀਏ ਤਾਂ ਅਸੀਂ ਮਾਰੀਦੇ ਹਾਂ ਸਾਨੂੰ ਬਹੁਤ ਭਾਰੀ ਕਲੇਸ਼ ਹੋ ਰਿਹਾ ਹੈ।

ਉੱਪਰਲੀ ਬੇਨਤੀ ਸੁਣਕੇ ਗੁਰੂ ਸਾਹਿਬ ਚੁਪ ਕਰ ਰਹੇ ਤੇ ਕੁਛ ਨ ਬੋਲੇ ਅਤੇ ਡਾਢੀ ਵਿਚਾਰ ਵਿਚ ਪੈ ਗਏ ਏਨੇ ਨੂੰ ਕਲਗੀਧਰ ਜੀ ਜਿਨ੍ਹਾਂ ਦੀ ਉਮਰ ਉਸ ਵੇਲੇ ਸਤ ਬਰਸ ਦੀ ਸੀ ਪਾਸ ਆਏ ਤੇ ਆਪਣੇ ਪਿਆਰੇ ਪਿਤਾ ਨੂੰ ਸੋਚ ਵਿਚ ਬੈਠੇ ਦੇਖ ਕਰ ਪੁਛਣ ਲੱਗੇ ਪਿਤਾ ਜੀ ਅੱਜ ਆਪ ਚਿਹਰਾ ਕੁਮਲਾਏ ਕਿਉਂ ਬੈਠੇ ਹੋ ਐਸੀ ਕਿਹੜੀ ਭੀੜ ਤੁਹਾਨੂੰ ਬਣੀ ਹੈ ਜੋ ਆਪ ਫਿਕਰ ਵਿਚ ਪਏ ਹੋ ? ਗੁਰੂ ਸਾਹਿਬ ਨੇ ਆਪਣੇ ਸਪੁਤਰ ਨੂੰ ਕਿਹਾ ਬੇਟਾ ਤੁਸੀਂ ਅਜੇ ਬੱਚੇ ਹੋ ਤੁਹਾਨੂੰ ਕੀ ਖਬਰ ਹੈ ਜੋ ਮੈਂ ਦੱਸਾਂ। ਸ੍ਰੀ ਕਲਗੀਧਰ ਜੀ ਇਹ ਬਾਤ ਸੁਣ ਕੇ ਵਧੇਰੇ ਕਾਹਲੇ ਪਏ ਤੇ ਆਖਣ ਲੱਗੇ ਜ਼ਰੂਰ ਦੱਸੋ ਜਿਸਦਾ ਫਿਕਰ ਆਪ ਨੂੰ ਹੋਇਆ ਹੈ ਤਦ ਗੁਰੂ ਸਾਹਿਬ ਨੇ ਫੁਰਮਾਇਆ ਬੇਟਾ ਹੁਣ ਪ੍ਰਿਥਵੀ ਪਰ ਪਾਪ ਬਹੁਤ ਵਧ ਗਿਆ ਹੈ ਮੁਸਲਮਾਨ ਹਾਕਮ ਹਿੰਦੂ ਰਯਤ ਨੂੰ ਦੁਖ ਬਹੁਤ ਦੇ ਰਹੇ ਹੈਨ ਧਰਮ ਨਸ਼ਟ ਹੋ ਰਹੇ ਹਨ ਲੋਕਾਂ ਨੂੰ ਜਬਰਨ ਮੁਸਲਮਾਨ ਕੀਤਾ ਜਾਂਦਾ ਹੈ ਇਕ ਹੱਥ ਤਲਵਾਰ ਹੈ ਇਕ ਹੱਥ ਕੁਰਾਨ ਹੈ। ਇਹ ਜੇਹੜੀ ਸੰਗਤ ਸਾਡੇ ਪਾਸ ਆਈ ਬੈਠੀ ਹੈ ਤੁਰਕਾਂ ਦੇ ਜ਼ੁਲਮ ਦੀ ਸਤਾਈ ਹੋਈ ਸਾਡੇ ਪਾਸ ਫਰਿਆਦੀ ਆਈ ਹੈ ਸੋ ਜਦ ਤੱਕ ਕੋਈ ਸੰਤ ਪੁਰਖ ਬਲੀ ਨਾ ਦੇਵੇ ਤਦ ਤਾਈਂ ਇਸ ਪਾਪ ਦਾ ਨਸ਼ਟ ਨਹੀਂ ਹੋ ਸਕਦਾ ਅਸੀਂ ਏਹੋ ਸੋਚਦੇ ਹਾਂ ਕਿ ਕੀ ਤਦਬੀਰ ਕੀਤੀ ਜਾਏ ਤੇ ਕੌਣ ਮਹਾਤਮਾ ਸਿਰ ਦੇਵੇ। ਇਹ ਸੁਣਕੇ ਕਲਗੀਧਰ ਜੀ ਨੇ ਕਿਹਾ ਪਿਤਾ ਜੀ ! ਆਪ ਕੋਲੋਂ ਸਤਪੁਰਖ ਜਾਂ ਮਹਾਤਮਾ ਹੋਰ ਕੌਣ ਹੈ ਆਪ ਹੀ ਬਲੀਦਾਨ ਦੇ ਕੇ ਸਾਡੇ ਹਿੰਦੂ ਭਾਈਆਂ ਅਰਥਾਤ ਭਾਰਤ ਵਾਸੀਆਂ ਨੂੰ ਸਦਾ ਦਾ ਜੀਵਨ ਦਿਓ ਇਸ ਪਰਉਪਕਾਰ ਦੇ ਵਾਸਤੇ ਸੋਚ ਕਾਹਦੀ?

ਸ੍ਰੀ ਕਲਗੀਧਰ ਜੀ ਦਾ ਇਹ ਜਵਾਬ ਸੁਣਕੇ ਗੁਰੂ ਸਾਹਿਬ ਜਾਣ ਗਏ ਕਿ ਹੁਣ ਇਹ ਲਾਇਕ ਹੋ ਗਏ ਹਨ ਤੇ ਉਸੇ ਵੇਲੇ ਤੋਂ ਆਪਣਾ ਆਪ ਹਿੰਦੂ ਭਾਈਆਂ ਤੋਂ ਕੁਰਬਾਨ ਕਰਨ ਲਈ ਮਨ ਵਿਚ ਪੱਕਾ ਧਾਰ ਲਿਆ। ਉਸੇ ਵਕਤ ਉਹਨਾਂ ਲੋਕਾਂ ਨੂੰ ਜਿਹੜੇ ਕਸ਼ਮੀਰ ਆਦਿਕ ਥੀਂ ਆਏ ਕਹਿ ਦਿਤਾ ਕਿ ਜਾਓ ਬਾਦਸ਼ਾਹ ਨੂੰ ਕਹਿ ਦਿਓ ਹਿੰਦ ਦਾ ਪੀਰ 'ਗੁਰੂ ਤੇਗ ਬਹਾਦਰ' ਜੇਕਰ ਮੁਸਲਮਾਨ ਹੋ ਜਾਵੇ ਤਾਂ ਅਸੀਂ ਸਾਰੇ ਮੁਲਕਾਂ ਦੇ ਹਿੰਦੂ ਆਪਣੇ ਆਪ ਮੁਸਲਮਾਨ ਬਣ ਜਾਵਾਂਗੇ। ਪੰਡਤਾਂ ਨੇ ਉਸੇ ਤਰ੍ਹਾਂ ਕੀਤਾ ਤਦ ਬਾਦਸ਼ਾਹ

ਨੇ ਗੁਰੂ ਸਾਹਿਬ ਨੂੰ ਦਿੱਲੀ ਵਿਚ ਬੁਲਾਇਆ ਤੇ ਕੈਦ ਕਰਕੇ ਆਖਿਆ ਯਾ ਕਰਾਮਾਤ ਦਿਓ ਯਾ ਮੁਸਲਮਾਨ ਬਣੋ ਨਹੀਂ ਤਾਂ ਮਾਰੇ ਜਾਓਗੇ ਇਹ ਝਗੜਾ ਬਹੁਤ ਦਿਨ ਰਹਿਆ। ਇਕ ਦਿਨ ਗੁਰੂ ਸਾਹਿਬ ਕਿਲੇ ਪਰ ਚੜੇ ਤਾਂ ਅਹਿਲਕਾਰਾਂ ਨੇ ਰੀਪੋਰਟ ਕੀਤੀ ਜੋ ਹਿੰਦੂਆਂ ਦਾ ਪੀਰ ਬਾਦਸ਼ਾਹ ਦੇ ਸਤਰ ਦੇਖਦਾ ਹੈ ਜਦ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਪੁਛਿਆ ਤਾਂ ਗੁਰੂ ਸਾਹਿਬ ਨੇ ਆਖਿਆ ਅਸੀਂ ਤੇਰੇ ਸਤਰ ਨਹੀਂ ਦੇਖਦੇ ਅਸੀਂ ਉਹਨੂੰ ਦੇਖਦੇ ਹਾਂ ਜੋ ਤੇਰੇ ਸਤਰਾਂ ਨੂੰ ਆ ਕੇ ਤੋੜੇਗਾ। ਗੁਰੂ ਜੀ ਪਾਸ ਉਸ ਵੇਲੇ ਦੋ ਤਿੰਨ ਸਿਖ ਭੀ ਸਨ ਜਿਨ੍ਹਾਂ ਵਿਚੋਂ ਔਰੰਗਜ਼ੇਬ ਪਾਪੀ ਨੇ ਭਾਈ ਮਤੀਦਾਸ ਨੂੰ ਆਰੇ ਹੇਠ ਚਿਰਵਾ ਦਿਤਾ ਤੇ ਭਾਈ ਦਿਆਲਾ ਜੀ ਨੂੰ ਦੇਗਚੇ ਵਿਚ ਪਾ ਕੇ ਰਿੰਨਿਆਂ ਤੇ ਫੇਰ ਗੁਰੂ ਸਾਹਿਬ ਜੀ ਨੂੰ ਆਖਿਆ ਅਜੇ ਅੱਜ ਦਾ ਦਿਨ ਵੇਲਾ ਜੇ ਨਹੀਂ ਤਾਂ ਤੁਹਾਡਾ ਭੀ ਕਲ ਨੂੰ ਇਹੋ ਹਾਲ ਹੋਊ। ਇਸ ਸਮੇਂ ਗੁਰੂ ਜੀ ਨੇ ਆਪਣਾ ਅੰਤ ਸਮਾਂ ਦੇਖਕੇ ਗੁਰਿਆਈ ਦਾ ਤਿਲਕ ਸ੍ਰੀ ਗੁਰੂ ਕਲਗੀਧਰ ਜੀ ਨੂੰ ਸ੍ਰੀ ਅਨੰਦਪੁਰ ਵਿਚ ਮਘਰ ਸੁਦੀ ੫ ਸੰਮਤ ੧੭੩੨ ਬਿਕ੍ਰਮੀ ਨੂੰ ਭੇਜ ਦਿਤਾ ਅਤੇ-

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥ ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ਇਤਿਆਦਿ ੫੭ ਸਲੋਕ ਉਚਾਰਨ ਕੀਤੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਦਰਜ ਹਨ।

ਪੁਨਾ-ਚਿਤ ਚਰਨ ਕਮਲ ਕਾ ਆਸਰਾ ਚਿਤ ਚਰਨ ਕਮਲ ਸੰਗਿ ਜੋੜੀਏ ॥ ਮਨ ਲੋਚੇ ਬੁਰਿਆਈਆ ਗੁਰ ਸਬਦੀ ਇਹੁ ਮਨੁ ਹੋੜੀਏ ॥ ਬਾਂਹ ਜਿਨਾ ਦੀ ਪਕੜੀਏ ਸਿਰ ਦੀਜੈ ਬਾਂਹ ਨ ਛੋੜੀਏ ॥ ਗੁਰੂ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋਡੀਏ ॥ ਉਚਾਰੇ ! ਗੁਰੂ ਸਾਹਿਬ ਜੀ ਨਿਤਨੇਮ ਇਸ਼ਨਾਨ ਕਰ ਚੁਕੇ ਜਪੁਜੀ ਸਾਹਿਬ ਦਾ ਭੋਗ ਪਾ ਕੇ ਮੱਥਾ ਟੇਕਿਆ ਤਾਂ ਉਸ ਵੇਲੇ ਦੁਸ਼ਟ ਜਲਾਦ ਨੇ ਬਾਦਸ਼ਾਹ ਦੇ ਹੁਕਮ ਨਾਲ ਤਲਵਾਰ ਮਾਰਕੇ ਧੜ ਨਾਲੋਂ ਸਿਰ ਜੁਦਾ ਕੀਤਾ ਤਾਂ ਗੁਰੂ ਤੇਗ ਬਹਾਦਰ ਜੀ ਦੇ ਸੀਸ਼ ਦੇਣ ਨਾਲ ਸਿੰਘਾਂ ਦੇ ਮਨ ਵਿਚ ਹੋਰ ਹੀ ਰੂਹ ਪੈ ਗਈ ਅਤੇ ਨਾਲ ਹਿੰਦੂਆਂ ਨੂੰ ਹਿਲਜੁਲ ਪੈ ਗਈ ਤੇ ਸਿੰਘਾਂ ਨੂੰ ਏਸਦਾ ਦੂਣਾ ਅਸਰ ਹੋਇਆ ਇਕ ਤਾਂ ਬਦਲਾ ਲੈਣ ਦਾ ਜੋਸ਼ ਦਰਿਆ ਦੇ ਠਾਠਾਂ ਮਾਰਨ ਦੀ ਤਰ੍ਹਾਂ ਹੋਇਆ ਦੂਸਰਾ ਮੌਤ ਤੋਂ ਨਿਡਰ ਹੋ ਕੇ ਆਪਣੇ ਗੁਰੂ ਦੀ ਤਰ੍ਹਾਂ ਧਰਮ ਦੀ ਰਖਿਆ ਵਾਸਤੇ ਜਾਨਾਂ ਦੇਣ ਨੂੰ ਤਿਆਰ ਹੋਏ ਤੇ ਅਕਾਲ ਅਕਾਲ ਉਚਾਰਦੇ ਹੋਏ ਗੁਰੂ ਤੇਗ ਬਹਾਦਰ ਜੀ ਦਾ ਨਾਮ ਲੈਂਦੇ ਹੋਏ ਨਜਰ ਆਵਣ

ਲੱਗੇ ਤੇ ਦਿੱਲੀ ਸ਼ਹਿਰ ਵਿਚ ਜਿਥੇ ਗੁਰੂ ਤੇਗ ਬਹਾਦਰ ਜੀ ਜੈਸੇ ਮਹਾਤਮਾਂ ਨੂੰ ਦੁਖ ਮਿਲਿਆ ਏਸ ਵੇਲੇ ਐਸੀ ਅੰਧੇਰੀ ਚਲੀ ਕਿ ਕੁਦਰਤ ਨੇ ਸਾਰੀ ਦਿੱਲੀ ਤੇ ਬਾਦਸ਼ਾਹ ਤੇ ਉਸਦੀ ਸਾਰੀ ਬਾਦਸ਼ਾਹੀ ਦੇ ਸਿਰ ਮਿੱਟੀ ਪਾਈ ਐਸ ਵੇਲੇ ਇਕ ਅੰਧੇਰਾ ਛਾ ਗਿਆ ਭੁਚਾਲ ਆਏ ਕੰਧਾਂ ਭੀ ਕੰਬ ਉਠੀਆਂ ਸਾਰੇ ਤ੍ਰਾਹ ਤ੍ਰਾਹ ਕਰਨ ਤੇ ਮਨ ਵਿਚ ਏਹੋ ਕਹਿਣ ਕਰਤਾਰ ਏਸ ਜ਼ੁਲਮ ਦੇ ਰਾਜ ਨੂੰ ਦੂਰ ਕਰ ! ਦੂਰ ਕਰ !! ਦੂਰ ਕਰ !!

ਇਹ ਗੁਰੂ ਸਾਹਿਬ ਵੈਸਾਖ ਵਦੀ ੫ ਸੰਮਤ ੧੬੭੮ ਬਿ: ਨੂੰ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਪੈਦਾ ਹੋਏ ਚੇਤ ਸੁਦੀ ੧੪ ਸੰਮਤ ੧੭੨੧ ਬਿ: ਨੂੰ ਗੱਦੀ ਪਰ ਬਿਰਾਜੇ ਤੇ ੧੪ ਬਰਸ ੫ ਮਹੀਨੇ ੧੨ ਦਿਨ ਗੁਰਿਆਈ ਕਰਕੇ ੫੪ ਬਰਸ ੪ ਦਿਨ ਸਾਰੀ ਉਮਰ ਭੋਗ ਸੰ: ੧੭੩੨ ਬਿ: ਮੱਘਰ ਸੁਦੀ ੫ ਨੂੰ ਦਿੱਲੀ ਵਿਚ ਪ੍ਰਲੋਕ ਗਮਨ ਹੋਏ॥ ੧੯੧ ॥

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਪਾਤਿਸ਼ਾਹੀ ੧੦

ਜਿਸ ਵਕਤ ਅਨੰਦਪੁਰ ਵਿਚ ਬੈਠਿਆਂ ਨੂੰ ਸਿਖਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਿਰ ਦਿਤਾ ਸੁਣਿਆਂ ਤਦ ਸ੍ਰੀ ਕਲਗੀਧਰ ਜੀ ਨੇ ਪਿਤਾ ਦਾ ਸਿਰ ਦੇਖ ਕਰ ਇਹ ਅਵਾਜ਼ ਦਿਤੀ–

*"ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥*

*ਪੁਨਹ–ਧਰਮ ਹੇਤ ਸਾਕਾ ਜਿਨਿ ਕੀਆ॥ ਸੀਸ ਦੀਆ ਪਰ ਸਿਰੁ ਨ ਦੀਆ॥*
*ਸਾਧਨ ਹੇਤ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥*

ਇਤਿਆਦਿਕ ਵਾਕ ਕਹੇ॥ ਫਿਰ ਸੀਸ ਨੂੰ ਲੈਕਰ ਗੁਰੂ ਸਾਹਿਬ ਨੇ ਵਿਧਿ ਪੂਰਬਕ ਸਸਕਾਰ ਕੀਤਾ ਅਤੇ ਆਪ ਗੁਰਿਆਈ ਦਾ ਕਾਰੋਬਾਰ ਕਰਨ ਲੱਗੇ।

ਇਹ ਗੁਰੂ ਸਾਹਿਬ ਪੋਹ ਸੁਦੀ ੭ ਸੰਮਤ ੧੭੨੩ ਬਿਕ੍ਰਮੀ ਨੂੰ ਗੁਰੂ ਤੇਗ ਬਹਾਦਰ ਜੀ ਦੇ ਘਰ ਪਟਨੇ ਸ਼ਹਿਰ ਵਿਖੇ ਪ੍ਰਗਟ ਹੋਏ ਸੰਮਤ ੧੭੩੩ ਬਿਕ੍ਰਮੀ ਮਘਰ ਸੁਦੀ ੫ ਗੁਰਿਆਈ ਪਾਈ ਅਤੇ ਅਦਭੁਤ ਕੌਤਕ ਕਰਕੇ ਸਾਰੀ ਉਮਰ ੪੨ ਬਰਸ ੨ ਮਹੀਨੇ ਘਟ ਭੋਗਕੇ ੧੭੬੫ ਬਿਕ੍ਰਮੀ ਕਤਕ ਸੁਦੀ ੫ ਨੂੰ ਸ੍ਰੀ ਅਬਿਚਲ ਨਗਰ ਨੰਦੇੜ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ॥ ੧੯੨ ॥

ਦੁਨੀਆਂ ਭਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਦੀ ਕੋਈ ਨਜ਼ੀਰ ਨਜ਼ਰ ਨਹੀਂ ਆਉਂਦੀ ਜੈਸੀ ਕਿ ਏਹਨਾਂ ਕਰ ਦਿਖਾਈ॥ ਇਨ੍ਹਾਂ ਗੁਰੂ ਸਾਹਿਬਾਂ ਦਾ ਜੀਵਨ ਚਰਿਤ੍ਰ ਇਤਨਾ ਹੈ ਕਿ ਜੇ ਏਡੀ ਵੱਡੀ ਇਕ ਹੋਰ ਜਨਮ ਸਾਖੀ ਬਣ ਜਾਏ ਤਾਂ ਭੀ ਨਾ ਮੁਕੇ। ਏਸੇ ਲਈ ਏਨ੍ਹਾਂ ਦੇ ਜਨਮ ਤੋਂ ਲੈ ਕੇ ਸਾਰੇ ਪ੍ਰਸੰਗ ਛਡ ਦਿਤੇ ਹਨ ਪਰੰਤੂ ਇਕ ਪ੍ਰਸੰਗ ਚਮਕੌਰ ਵਾਲਾ ਛਡਿਆ ਨਹੀਂ ਜਾਂਦਾ ਤੇ ਉਹ ਬਾਰ ਬਾਰ ਯਾਦ ਆਂਵਦਾ ਹੈ ਏਸੇ ਲਈ ਕੇਵਲ ਓਹੋ ਪ੍ਰਸੰਗ ਵਿਖਾਕੇ ਇਸ ਪੁਸਤਕ ਨੂੰ ਸੰਪੂਰਨ ਕੀਤਾ ਜਾਏਗਾ।

ਏਸ ਤੋਂ ਪਹਿਲਾਂ ਕਿ ਮੈਂ ਚਮਕੌਰ ਦਾ ਪ੍ਰਸੰਗ ਦੱਸਾਂ ਇਹ ਭੀ ਆਖੇ ਬਗੈਰ ਨਹੀਂ ਰਹਿ ਸਕਦਾ ਕਿ ਜੈਸਾ ਪਿਆਰ ਗੁਰੂ ਸਾਹਿਬ ਨੂੰ ਹਿੰਦੂ ਧਰਮ ਦਾ ਸੀ ਵੈਸਾ ਹੋਰ ਕਿਸੇ ਨੂੰ ਅੱਜ ਤੱਕ ਨਹੀਂ ਹੋਇਆ ਉਨ੍ਹਾਂ ਦੇ ਕੰਮ ਦਸ ਰਹੇ ਹਨ ਕਿ ਉਹ ਹਮੇਸ਼ਾਂ ਜ਼ਾਲਮਾਂ ਦੇ ਵਿਰੁਧ ਰਹੇ ਜੇਕਰ ਇਹ ਕਹੀਏ ਕਿ ਉਹ ਮੁਸਲਮਾਨ ਕੌਮ ਦੇ ਵਿਰੁਧ ਸੇ ਤਾਂ ਭੀ ਠੀਕ ਨਹੀਂ ਕਿਉਂਕਿ ਜੇਕਰ ਉਨ੍ਹਾਂ ਦੇ ਵਿਰੁਧ ਹੁੰਦੇ ਤਾਂ ਪੰਜ ਸੌ ਪਠਾਣ ਦਾਮਲੇ* ਦੇ (ਜੋ ਪੀਰ ਬੁਧੂ ਸ਼ਾਹ ਨੇ ੧੭੪੨ ਬਿਕ੍ਰਮੀ ਨੂੰ ਨੌਕਰ ਰਖਾਏ ਸੇ) ਨੌਕਰ ਨਾ ਰਖਦੇ ਅਤੇ ਜੇਕਰ ਹਿੰਦੂਆਂ ਦੇ ਨਿਰੇ ਪੱਖੀ ਹੁੰਦੇ ਤਾਂ ਮਸੰਦਾਂ ਨੂੰ ਤੇਲ ਦੇ ਕੜਾਹਿਆਂ ਵਿਚ ਪਾ ਕੇ ਕਿਉਂ ਸਾੜਦੇ ? ਏਸ ਤੋਂ ਇਹ ਸਿਧ ਹੋਇਆ ਕਿ ਉਹ ਜ਼ੁਲਮ ਨੂੰ ਦੂਰ ਕਰਨ ਵਾਸਤੇ ਪ੍ਰਿਥਵੀ ਪਰ ਆਏ ਤੇ ਸਤ ਧਰਮ ਦਾ ਪ੍ਰਚਾਰ ਕਰਨਾ ਉਹਨਾਂ ਦਾ ਅਸੂਲ ਸੀ ਜੈਸਾ ਕਿ ਉਨ੍ਹਾਂ ਦੇ ਵਾਕਾਂ ਤੋਂ ਸਾਬਤ ਹੈ॥ ਯਥਾ–

ਸ੍ਰੀ ਮੁਖਵਾਕ ਬਚਿਤ੍ਰ ਨਾਟਕ ਵਿਚੋਂ–

*ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ ॥ ੪੨ ॥*
*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥*
ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥ ੪੩॥

ਇਤਆਦਿਕ॥ ਸੋ ਸ੍ਰੀ ਕਲਗੀਧਰ ਜੀ ਜਿਸ ਕੰਮ ਵਾਸਤੇ ਅਕਾਲ ਪੁਰਖ ਦੀ ਤਰਫੋਂ ਆਏ ਸੇ ਉਸੇ ਕੰਮ ਨੂੰ ਪੂਰਾ ਕਰਨ ਦੇ ਫਿਕਰ ਵਿਚ ਲੱਗ ਗਏ ਅਤੇ ਗੱਦੀ ਪਰ ਬੈਠਦਿਆਂ ਹੀ ਸਰਬ ਖਾਲਸੇ ਨੂੰ ਹੁਕਮ ਦਿਤਾ ਕਿ ਜੋ ਸਿਖ ਸਾਡੇ ਵਾਸਤੇ ਚੰਗਾ ਘੋੜਾ ਤੇ ਸ਼ਸਤ੍ਰ ਲਿਆਵੇ ਉਸ ਪਰ ਅਸੀਂ ਬਹੁਤ ਖੁਸ਼ ਹੋਵਾਂਗੇ॥

ਏਸ ਹੁਕਮ ਨੂੰ ਸੁਣਕੇ ਸਭ ਸੰਗਤਾਂ ਦੂਰੋਂ ਦੂਰੋਂ ਸ਼ਸਤ੍ਰ ਘੋੜੇ ਲਿਆਵਣ ਲੱਗੀਆਂ

---

* ਇਹ ਉਹ ਪਠਾਣ ਹਨ, ਜੋ ਭੰਗਾਣੀ ਦੇ ਜੰਗ ਵਿਚ ਨਿਮਕ-ਹਰਾਮ ਮੁਸਲਮਾਣਾਂ ਨਾਲ ਜਾ ਰਲੇ ਸੀ।

ਤੇ ਮਹਾਰਾਜ ਜੀ ਨੇ ਭੀ ਜੰਗ ਦੇ ਸਮਾਨ ਮੁਹੱਈਆ ਕਰਕੇ ਫੌਜਾਂ ਭਰਤੀ ਕਰਨੀਆਂ ਅਰੰਭ ਕੀਤੀਆਂ।

ਏਸ ਹੁਕਮ ਨੂੰ ਸੁਣਕੇ ਸੰਮਤ ੧੭੧੭ ਬਿਕ੍ਰਮੀ ਵਿਚ ਅਸਾਮ ਦੇ ਰਾਜੇ ਰਾਮਰਾਇ ਦਾ ਪੁੱਤਰ ਰਤਨ ਰਾਇ (ਜੋ ਗੁਰੂ ਤੇਗ ਬਹਾਦਰ ਜੀ ਦਾ ਸਿੱਖ ਸੀ) ਸ੍ਰੀ ਕਲਗੀਧਰ ਜੀ ਪਾਸ ਅਨੰਦਪੁਰ ਵਿਖੇ ਇਕ ਪੰਚ ਕਲਾ ਸ਼ਸਤ੍ਰ ਜਿਸਦੀ ਕਲਾ ਦਬਾਉਣ ਨਾਲ ਬਰਛੀ, ਬੰਦੂਕ, ਪੇਸ਼ ਕਬਜ, ਪਸਤੌਲ, ਗੁਰਜ ਇਹ ਪੰਜ ਹਥਿਆਰ ਬਣ ਜਾਂਦੇ ਸੇ ਭੇਟਾ ਲਿਆਇਆ ਤੇ ਚੰਦਨ ਦੀ ਚੌਂਕੀ ਜਿਸ ਪਰ ਇਸ਼ਨਾਨ ਦੇ ਵਕਤ ਚਾਰ ਪੁਤਲੀਆਂ ਹਾਜ਼ਰ ਹੋ ਜਾਂਦੀਆਂ ਸੀ ਪੰਜ ਦਰਿਆਈ ਘੋੜੇ, ਜੋ ਸੌ ਸੌ ਕੋਹ ਦਾ ਦਮ ਰਖਦੇ ਸੇ, ਇਕ ਪ੍ਰਸਾਦੀ ਹਾਥੀ ਜੋ ਸਭ ਕੁਛ ਸਿਖਿਆ ਹੋਇਆ ਸੀ ਇਹ ਵੀ ਭੇਟਾ ਲਿਆਇਆ ਜੋ ਗੁਰੂ ਸਾਹਿਬ ਜੀ ਨੇ ਖੁਸ਼ੀ ਨਾਲ ਮਨਜ਼ੂਰ ਕੀਤਾ॥ ਜਿਸ ਵਕਤ ਗੁਰੂ ਸਾਹਿਬ ਜੀ ਪਾਸ ਫੌਜ ਦੀ ਕਾਫੀ ਤਾਦਾਦ ਹੋ ਗਈ ਤਾਂ ਉਨ੍ਹਾਂ ਜ਼ਾਲਮਾਂ ਦੇ ਮੁਕਾਬਲੇ ਵਾਸਤੇ ਕਮਰ ਬੱਧੀ॥ ਪਰੰਤੂ ਗੁਰੂ ਸਾਹਿਬ ਨੇ ਇਹ ਸੋਚਿਆ ਕਿ ਹਿੰਦੂ ਕੌਮ ਐਸੀ ਗਿਰ ਗਈ ਹੈ ਜੋ ਇਹ ਮੁਸਲਮਾਨਾਂ ਦਾ ਨਾਮ ਸੁਣਕੇ ਡਰਦੀ ਹੈ ਤੇ ਇਸ ਵਿਚ ਮੁਕਾਬਲੇ ਦੀ ਤਾਕਤ ਨਹੀਂ ਤਾਂ ਤੇ ਇਕ ਤੀਸਰਾ ਪੰਥ ਖਾਲਸਾ ਰਚਕੇ ਇਨ੍ਹਾਂ ਦੁਸ਼ਟਾਂ ਦਾ ਨਾਸ ਕਰੀਏ ਏਹੀ ਸੋਚਕੇ ਗੁਰੂ ਜੀ ਨੇ ਕੇਸਗੜ੍ਹ ਦਰਬਾਰ ਲੱਗਾ ਕੇ ਸੰਮਤ ੧੭੫੬ ਬਿਕ੍ਰਮੀ ੧ ਵੈਸਾਖ ਨੂੰ ਖਾਲਸਾ ਪੰਥ ਰਚਿਆ, ਗੁਰੂ ਸਾਹਿਬ ਨੇ ਦੂਰ ਦੂਰ ਤਕ ਸੁਨੇਹੇ ਭੇਜ ਕੇ ਸਿੱਖਾਂ ਦਾ ਇਕ ਵੱਡਾ ਇਕੱਠ ਬੁਲਾਇਆ ਸੀ। ਇਕ ਵੱਡਾ ਸ਼ਾਮਿਆਨਾ ਲਾਇਆ ਗਿਆ। ਗੁਰੂ ਸਾਹਿਬ ਜਦ ਦਰਬਾਰ ਵਿਚ ਆਏ ਤਾਂ ਉਹਨਾਂ ਦੇ ਹੱਥ ਵਿਚ ਨੰਗੀ ਤਲਵਾਰ ਫੜੀ ਹੋਈ ਸੀ। ਗੁਰੂ ਜੀ ਦੇ ਚਿਹਰੇ ਤੇ ਬੜਾ ਜਲਾਲ ਸੀ ਉਨ੍ਹਾਂ ਦਾ ਇਲਾਹੀ ਚਿਹਰਾ ਬੜਾ ਸ਼ੋਭ ਰਿਹਾ ਸੀ।

ਗੁਰੂ ਜੀ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਨ੍ਹਾਂ ਨੂੰ ਇਕ ਸਿਰ ਦੀ ਲੋੜ ਹੈ। ਉਨ੍ਹਾਂ ਦੇ ਇਹ ਬਚਨ ਸੁਣਕੇ ਸਭ ਤੋਂ ਪਹਿਲਾਂ ਭਾਈ ਦਯਾ ਸਿੰਘ ਲਾਹੌਰ ਨਿਵਾਸੀ ਖੱਤਰੀ ਆਪਣਾ ਸੀਸ ਭੇਂਟ ਕਰਨ ਲਈ ਹਾਜ਼ਰ ਹੋਇਆ। ਉਸ ਤੋਂ ਬਾਅਦ ਭਾਈ ਧਰਮ ਸਿੰਘ ਜੱਟ ਨੇ ਆਪਣੇ ਆਪ ਨੂੰ ਪੇਸ਼ ਕੀਤਾ। ਉਸ ਤੋਂ ਬਾਅਦ ਭਾਈ ਹਿੰਮਤ ਸਿੰਘ ਕਹਾਰ, ਭਾਈ ਸਾਹਿਬ ਸਿੰਘ ਨਾਈ ਅਤੇ ਭਾਈ ਮੁਹਕਮ ਸਿੰਘ ਛੀਂਬਾ ਹਾਜ਼ਰ ਹੋਏ।

ਸੀਸ ਭੇਟ ਕਰਨ ਲਈ ਹੋਰ ਵੀ ਅਨੇਕਾਂ ਸਿੱਖ ਤਿਆਰ ਸਨ, ਪਰ ਗੁਰੂ ਜੀ ਨੇ ਕੇਵਲ ਪੰਜਾਂ ਪਿਆਰਿਆਂ ਦੀ ਚੋਣ ਕੀਤੀ। ਗੁਰੂ ਜੀ ਬਹੁਤ ਪ੍ਰਸੰਨ ਸਨ। ਉਸ ਤੋਂ ਬਾਦ

ਜਦ ਇਹ ਪੰਜ ਆ ਚੁਕੇ ਤਾਂ ਗੁਰੂ ਸਾਹਿਬ ਨੇ ਏਨ੍ਹਾਂ ਪੰਜਾਂ ਨੂੰ ਨਵੀਨ ਬਸਤ੍ਰ ਸਜਾਕੇ ਬਾਹਰ ਆਂਦਾ ਤੇ ਆਖਿਆ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਇਕ ਗੁਰੂ ਅੰਗਦ ਜੀ ਹੀ ਸਾਬਤ ਰਹੇ ਸੇ ਤੇ ਹੁਣ ਤਾਂ ਪੰਜ ਸਾਬਤ ਰਹੇ ਹਨ ਅਸੀਂ ਭਰੋਸਾ ਕਰਦੇ ਹਾਂ ਕਿ ਮਾਰਾਂਗੇ ਜ਼ਾਲਮ ਦੁਸ਼ਟਾਂ ਨੂੰ। ਇਹ ਕਹਿ ਕੇ ਆਪ ਨੇ ਅੰਮ੍ਰਿਤ ਬਣਾਇਆ ਤੇ ਉਹਨਾਂ ਨੂੰ ਛਕਾਯਾ ਤੇ ਰਹਿਤ ਦਸੀ ਤੇ ਫੇਰ ਉਹਨਾਂ ਤੋਂ ਆਪ ਅੰਮ੍ਰਿਤ ਛਕਯਾ ਤੇ ਬਚਨ ਕੀਤਾ 'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥ ਪੁਨਹ-ਏਸ ਆਸ਼ੇ ਨੂੰ ਲੈ ਕੇ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਲਿਖਿਆ ਹੈ-

ਯਥਾ ਵਾਰ ਭਾਈ ਗੁਰਦਾਸ ਜੀ ਵਿਚੋਂ

ਗੁਰਬਰ ਅਕਾਲ ਕੇ ਹੁਕਮ ਸਿਉ ਉਪਜਿਓ ਬਿਗਿਆਨਾ॥ ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ॥ ਇਉਂ ਉਠੇ ਸਿੰਘ ਭਭਕਾਰ ਕਰ ਸਭ ਜਗ ਡਰਪਾਨਾ॥ ਮੜੀ ਗੋਰ ਦੇਵਲ ਮਸੀਤ ਢਾਹਿ ਕੀਏ ਮੈਦਾਨਾ॥ ਬੇਦ ਪੁਰਾਨ ਖਟ ਸ਼ਾਸਤ੍ਰੀ ਫੁਨ ਮਿਟੇ ਕੁਰਾਨਾ॥ ਬਾਂਗ ਸਲਾਮਤ ਹਟਾਇ ਕਰ ਮਾਰੇ ਸੁਲਤਾਨਾ॥ ਮੀਰ ਪੀਰ ਸਭ ਛਪ ਗਏ ਸਭ ਮਜਹਬ ਉਲਟਾਨਾ॥ ਮਲਵਾਨੇ ਕਾਜ਼ੀ ਪੜ ਥਕੇ ਕੁਛ ਮਰਮ ਨ ਜਾਨਾ॥ ਲਖ ਪੰਡਤ ਬ੍ਰਾਹਮਨ ਜੋਤ ਕੀ ਬਿਖ ਸਿਉ ਉਰਝਾਨਾ॥ ਫੁਨ ਪਾਥਰ ਦੇਵਲ ਪੂਜ ਕਰ ਅਤ ਹੀ ਭਰਮਾਨਾ॥ ਇਉਂ ਦੋਨੋਂ ਫਿਰਕੇ ਕਪਟ ਮੇਂ ਰਟ ਰਹੇ ਨਿਦਾਨਾ॥ ਤੀਸਰ ਮਜਹਬ ਖਾਲਸਾ ਉਪਜਿਓ ਪਰਧਾਨਾ॥ ਜਿਨ ਗੁਰੂ ਗੋਬਿੰਦ ਕੇ ਹੁਕਮ ਸਿਉਂ ਗਹਿ ਖੜਗ ਦਿਖਾਨਾ॥ ਤਿਹ ਸਭ ਦੁਸ਼ਟਨ ਕੋ ਛੇਦ ਕਰ ਅਕਾਲ ਜਪਾਨਾ॥ ਫਿਰ ਐਸਾ ਹੁਕਮ ਅਕਾਲ ਕਾ ਜਗ ਮੇਂ ਪ੍ਰਗਟਾਨਾ॥ ਤਬ ਸੁੰਨਤ ਕੋਇ ਨ ਕਰ ਸਕੈ ਕਾਂਪਤ ਤੁਰਕਾਨਾ॥ ਇਉਂ ਉਮਤ ਸਭ ਮੁਹੰਮਦੀ ਖਪ ਗਈ ਨਿਦਾਨਾ॥ ਤਬ ਫਤੇ ਡੰਕ ਜਗ ਮੇਂ ਘੁਰੇ ਦੂਖ ਦੂੰਦ ਮਿਟਾਨਾ॥ ਤੀਸਰ ਪੰਥ ਚਲਾਇਅਨ ਵਡ ਸੂਰ ਗਹੇਲਾ॥ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥

ਪੁਨਹ-ਉਹ ਗੁਰ ਗੋਬਿੰਦ ਹੋਇ ਪ੍ਰਗਟਿਆ ਦਸਵੇਂ ਅਵਤਾਰਾ॥ ਜਿਨ ਅਲਖ ਅਕਾਲ ਨਿਰੰਜਨਾ ਜਪਿਓ ਕਰਤਾਰਾ॥ ਜਿਨ ਪੰਥ ਚਲਾਇਓ ਖਾਲਸਾ ਧਰ ਤੇਜ ਕਰਾਰਾ॥ ਸ਼ਿਰ ਕੇਸ ਧਾਰ ਗਹਿ ਖੜਗ ਕੋ ਸਭ ਦੁਸ਼ਟ ਪਛਾਰਾ॥ ਸੀਲ ਜਤ ਕੀ ਕੱਛ ਪਹਿਰ ਪਕੜੇ ਹਥਿਆਰਾ॥ ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ॥ ਸਭ ਦੈਤ ਅਰਣਿ ਕੋ ਘੇਰ ਕਰ ਕੀਓ ਪਚਿਹਾਰਾ॥ ਤਬ ਸਹਿਜੇ ਪ੍ਰਗਟਿਓ ਜਗਤ ਮੇਂ ਗੁਰ ਜਾਪ

ਅਪਾਰਾ॥ ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰ ਧਾਰਾ॥ ਤੁਰਕ ਦੁਸ਼ਟ ਸਭ ਛੈ ਕੀਏ ਹਰਿ ਨਾਮ ਉਚਾਰਾ॥ ਤਿਹ ਆਗੈ ਕੋਇ ਨ ਠਹਿਰਿਓ ਭਾਗੇ ਸਰਦਾਰਾ॥ ਤਿਹ ਰਾਜੇ ਸ਼ੀਹ ਅਮੀਰੜੇ ਹੋਏ ਸਭ ਛਾਰਾ॥ਫਿਰ ਸੁਨ ਕਰ ਐਸੀ ਧਮਕ ਕੋ ਕਾਂਪੇ ਗਿਰ ਭਾਰਾ॥ ਸਭ ਧਰਤੀ ਹਲ ਚਲ ਭਈ ਛਾਡੇ ਘਰ ਬਾਰਾ॥ ਇਉਂ ਐਸੇ ਦੂੰਦ ਕਲੇਸ਼ ਮੇਂ ਖਪਿਓ ਸੰਸਾਰਾ॥ਤਬ ਬਿਨ ਸਤਿਗੁਰ ਕੋ ਨਹੀਂ ਭੈ ਕਾਟਨ ਹਾਰਾ॥ਗਹਿ ਐਸੇ ਖੜਗ ਦਿਖਾਈਐ ਕੋ ਸਕੈ ਨ ਝੇਲਾ॥ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥ਪੰਥ ਰਚਕੇ ਗੁਰੂ ਸਾਹਿਬ ਨੂੰ ਐਸਾ ਭਰੋਸਾ ਹੋ ਗਿਆ ਜੈਸਾ ਕਿ ਇਹ ਵਾਕ ਹੈ-

*ਸਵਾ ਲਾਖ ਸੇ ਏਕ ਲੜਾਊਂ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥*
*ਚਿੜੀਅਨ ਤੋਂ ਮੈਂ ਬਾਜ ਤੁੜਾਊਂ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥*

ਪੰਥ ਰਚਨੇ ਦੇ ਬਾਅਦ ਗੁਰੂ ਸਾਹਿਬ ਜੀ ਨੇ ਅਨੰਦਗੜ੍ਹ, ਲੋਹਗੜ੍ਹ, ਆਦਿਕ ਕਿਲ੍ਹੇ ਰਚੇ ਤੇ ਭੰਗਾਣੀ ਆਦਿ ਕਈ ਜੰਗ ਕੀਤੇ।

ਏਥੇ ਕੇਵਲ ਇਹ ਦੱਸਣਾ ਹੈ ਕਿ ਗੁਰੂ ਸਾਹਿਬ ਜੀ ਨੇ ਕੈਸਾ ਉਪਕਾਰ ਭਾਰਤ ਵਰਸ਼ੀ ਹਿੰਦੂਆਂ ਉੱਪਰ ਕੀਤਾ। ਮੈਂ ਇਹ ਗੱਲ ਜੋਰ ਨਾਲ ਕਹਿੰਦਾ ਹਾਂ ਕਿ ਜੇਕਰ ਗੁਰੂ ਗੋਬਿੰਦ ਸਿੰਘ ਜੀ ਨਾ ਹੁੰਦੇ ਤਾਂ ਅੱਜ ਇਕ ਭੀ ਹਿੰਦੂ ਨਜ਼ਰ ਨ ਆਉਂਦਾ, ਪਰੰਤੂ ਅਫਸੋਸ ! ਕਿ ਜਿਸ ਗੁਰੂ ਸਾਹਿਬ ਨੇ ਸਾਡੀ ਖਾਤਰ ਪਹਿਲਾਂ ਆਪਣੇ ਪਿਆਰੇ ਪਿਤਾ ਨੂੰ ਕੁਰਬਾਨ ਕਰਾਇਆ, ਫੇਰ ਸ਼ਾਹੀ ਸਾਮਾਨ ਸਾਰੇ ਦਾ ਸਾਰਾ ਲੁਟਾ ਦਿਤਾ ਜਿਸਨੇ ਆਪਣੇ ਜਿਗਰ ਦੇ ਟੁਕੜੇ ਗੁਲਾਬ ਦੇ ਫੁਲ ਛੋਟੇ ਛੋਟੇ ਸਾਹਿਬਜ਼ਾਦੇ ਆਪਣੀਆਂ ਅੱਖਾਂ ਦੇ ਸਾਹਮਣੇ ਤਲਵਾਰਾਂ ਨਾਲ ਸ਼ਹੀਦ ਹੁੰਦੇ ਦੇਖੇ ਜਿਸਨੇ ਦੋ ਛੋਟੇ ਛੋਟੇ ਸਾਹਿਬਜ਼ਾਦੇ ਕੰਧ ਵਿਚ ਧਰਮ ਰਖਿਆ ਵਾਸਤੇ ਚਿਣੇ ਜਾਣ ਦਿਤੇ ਜਿਸਨੇ ਲੱਖਾਂ ਦਾ ਮੁਕਾਬਲਾ ਇਕ ਇਕ ਨਾਲ ਕਰਾਇਆ, ਜਿਸਨੇ ਆਪਣੇ ਪਿਆਰੇ ਲਖਾਂ ਸਿਖ ਧਰਮ ਰਖਿਆ ਵਾਸਤੇ ਬਲੀ ਕਰਾਏ, ਜਿਸਨੇ ਆਪਣੇ ਸਿਖਾਂ ਦੇ ਦਿਲ ਵਿਚ ਐਸਾ ਜੋਸ਼ ਭਰਿਆ ਕਿ ਉਹਨਾਂ ਧਰਮ ਵਾਸਤੇ ਬੰਦ ਬੰਦ ਕਟਵਾਏ ਤੇ ਉਫ ਤੱਕ ਨਾ ਕੀਤੀ। ਜਿਸਨੇ ਮੁਰਦੇ ਹਿੰਦੂਆਂ ਨੂੰ ਪੰਜ ਪੰਜ ਚੁਲ੍ਹੇ ਅੰਮ੍ਰਿਤ ਦੇ ਪਿਆ ਕੇ ਮੁੜ ਹਰੇ ਕੀਤਾ, ਜਿਸ ਨੇ ਆਪਣੀ ਸਾਰੀ ਉਮਰ ਦੁਖ ਤੇ ਭੁਖ ਵਿਚ ਗੁਜਾਰੀ ਜੋ ਸਾਡੇ ਲਈ ਨੰਗੀਂ ਪੈਰੀਂ ਝਾੜੀਆਂ ਤੇ ਪਹਾੜੀਆਂ ਵਿਚ ਫਿਰਦਾ ਰਿਹਾ, ਜੋ ਸਾਡੇ ਲਈ ਘਰ ਛਡਕੇ ਵਤਨੋਂ ਬੇਵਤਨ ਹੋਇਆ, ਜਿਸਨੇ ਸਿਵਾਇ ਇਕ ਅਕਾਲ ਪੁਰਖ ਦੇ ਹੋਰ ਕਿਸੇ ਨੂੰ ਨਾ ਪੂਜਿਆ, ਜਿਸਨੇ ਬਕਰੀਆਂ ਤੇ ਚਿੜੀਆਂ ਤੋਂ

ਸ਼ੇਰਾਂ ਤੇ ਬਾਜਾਂ ਦਾ ਸ਼ਿਕਾਰ ਕਰਾਇਆ, ਜਿਸਨੇ ਵਿਚਾਰੇ ਜੱਟ ਗਰੀਬਾਂ ਨੂੰ ਰਾਜ ਦਿਵਾਇਆ ਸੱਚ ਪੁਛੋ ਤਾਂ ਭਾਰਤ ਦਾ ਜਹਾਜ਼ ਕਿਨਾਰੇ ਲਗਾਇਆ ਤੇ ਤੁਸਾਂ ਉਸ ਦਾ ਕੀ ਕਦਰ ਪਾਇਆ ?

ਪਿਆਰੇ ਪਾਠਕ ਜੀ ! ਗੁਰੂ ਸਾਹਿਬ ਦੇ ਉਪਕਾਰਾਂ ਤੇ ਮੁਸੀਬਤਾਂ ਦੀ ਇਕ ਲੰਮੀ ਕਹਾਣੀ ਹੈ ਜਿਸ ਦੇ ਲਿਖਣ ਦੀ ਮੈਂ ਤਾਕਤ ਨਹੀਂ ਰੱਖਦਾ ਤੇ ਨਾ ਹੀ ਏਥੇ ਗੁੰਜਾਇਸ਼ ਹੈ ਇਸ ਲਈ ਮੈਂ ਆਪਣੇ ਉੱਪਰਲੇ ਇਕਰਾਰ ਮੂਜਬ ਗੁਰੂ ਸਾਹਿਬ ਜੀ ਦਾ ਇਕ ਹੀ ਜੰਗ ਆਪ ਨੂੰ ਸੁਣਾ ਕੇ ਇਹ ਪ੍ਰਸੰਗ ਸੰਪੂਰਨ ਕਰਾਂਗਾ ਆਪ ਜ਼ਰਾ ਧਿਆਨ ਦੇ ਕੇ ਸੁਣੋ ਜੋ ਸੁਣਨ ਵਾਲਾ ਹੈ।

## ਚਮਕੌਰ ਦੀ ਜੰਗ

ਇਸ ਜੰਗ ਤੋਂ ਪਹਿਲਾਂ ਕਈ ਜੰਗ ਹੋ ਚੁਕੇ ਸੇ ਕਈ ਵਾਰ ਪਹਾੜੀ ਰਾਜੇ ੨੨ ਧਾਰਾਂ ਦੇ ਇਕੱਠੇ ਹੋ ਕੇ ਭੀ ਗੁਰੂ ਜੀ ਨਾਲ ਮੁਕਾਬਲਾ ਕਰ ਮੁੜੇ ਸੇ ਤੇ ਬਹੁਤ ਸਾਰੀਆਂ ਫੌਜਾਂ ਔਰੰਗਜ਼ੇਬ ਦੀਆਂ ਭੀ ਗੁਰੂ ਸਾਹਿਬ ਹੱਥੋਂ ਘਾਇਲ ਹੋ ਚੁਕੀਆਂ ਸਨ, ਗੁਰੂ ਸਾਹਿਬ ਦਾ ਤੀਰ ਦੋ ਦੋ ਕੋਸ ਤੱਕ ਮਾਰ ਕਰਦਾ ਸੀ ਏਸੇ ਲਈ ਇਕ ਤੀਰ ਵੀਹ ਤੇ ਚਾਲੀ ਨੂੰ ਮਾਰਦਾ ਸੀ।

ਏਸ ਵਕਤ ਔਰੰਗਜ਼ੇਬ ਨੇ ਲਾਹੌਰ ਦੇ ਸੂਬੇ ਦਿਲਾਵਰ ਖਾਂ ਤੇ ਕਸ਼ਮੀਰ ਦੇ ਸੂਬੇ ਜ਼ਬਰਦਸਤ ਖਾਂ ਤੇ ਪਿਸ਼ਾਵਰ ਨੇ ਸੂਬੇ ਨਜ਼ਾਬਤ ਖਾਂ ਨੂੰ ਤਾਕੀਦੀ ਖਤ ਲਿਖਿਆ ਕਿ ਤੁਹਾਨੂੰ ਕਈ ਬਰਸ ਲੜਦਿਆਂ ਹੋ ਗਏ ਅਜੇ ਤੱਕ ਥੋਹੜੇ ਜਿਹੇ ਸਿੰਘ ਕਾਬੂ ਨਾ ਆਏ ਜਲਦੀ ਮੇਰੇ ਪਾਸ ਗੁਰੂ ਗੋਬਿੰਦ ਸਿੰਘ ਨੂੰ ਪਕੜ ਕੇ ਭੇਜੋ ਨਹੀਂ ਤਾਂ ਤੁਹਾਨੂੰ ਭੀ ਨੁਕਸਾਨ ਪਹੁੰਚੇਗਾ। ਏਸ ਹੁਕਮ ਨੂੰ ਸੁਣਕੇ ਸੂਬਿਆਂ ਨੇ ਫੌਜਾਂ ਤੇ ਪਿੰਡਾਂ ਦੇ ਪਿੰਡ ਇਕੱਠੇ ਕਰ ਲਏ ਅਫਸੋਸ ਪਹਾੜੀ ਰਾਜੇ ਭੀ ਸਾਰੇ ਹੀ ਡਰਦੇ ਮਾਰੇ ਮੁਸਲਮਾਨ ਫੌਜ ਦੇ ਨਾਲ ਸ਼ਾਮਲ ਹੋਏ। ਇਹ ਸਾਰੀ ਫੌਜ ਰਲਕੇ ਦਸ ਲਖ ਹੋ ਗਈ ਤੇ ਅਨੰਦਪੁਰ ਦੇ ਚਾਰੋਂ ਤਰਫ ਆ ਉਤਰੀ ਤੇ ਦਸ ਦਸ ਕੋਸ ਤੱਕ ਘੇਰਾ ਘਤ ਲਿਆ। ਗੁਰੂ ਸਾਹਿਬ ਪਾਸ ਕੇਵਲ ਦਸ ਹਜ਼ਾਰ ਸਿਖ ਸੀ ਜੋ ਅੰਦਰ ਘਿਰ ਗਏ। ਓੜਕ ੨੨ ਜੇਠ ਸੰਮਤ ੧੭੬੧ ਬ੍ਰਿਕਮੀ ਨੂੰ ਘਟਾ ਦੀ ਤਰ੍ਹਾਂ ਦੁਸ਼ਮਣਾਂ ਨੇ ਕਿਲ੍ਹੇ ਉਤੇ ਹੱਲਾ ਕਰ ਦਿਤਾ ਜਦ ਨੇੜੇ ਆਏ ਤਾਂ ਸਿੰਘਾਂ ਨੇ ਬਾੜ ਝਾੜਨੀ ਸ਼ੁਰੂ ਕਰ ਦਿਤੀ। ਬੇਸ਼ੁਮਾਰ ਸ਼ੱਤਰੂ ਥਾਂਇ ਰਖੇ, ਏਸੇ ਤਰ੍ਹਾਂ ਬਹੁਤ ਹਲੇ

ਕੀਤੇ ਪਰ ਕਿਲ੍ਹਾ ਨ ਟੁਟਿਆ ਆਖਰ ਘੇਰਾ ਪਾਕੇ ਬੈਠ ਗਏ ਤੇ ਘਾਸ ਦਾਨਾ ਅੰਦਰ ਜਾਣਾ ਸਭ ਬੰਦ ਕਰ ਦਿਤਾ ਯਦਪਿ ਕਿਲ੍ਹੇ ਦੇ ਅੰਦਰ ਬਹੁਤ ਸਾਮਾਨ ਜਮ੍ਹਾ ਸੀ ਪਰ ਪੰਜ ਮਹੀਨੇ ਤੱਕ ਘੇਰਾ ਘਤ ਰਖਣੇ ਕਰ ਸਭ ਜਖੀਰਾ ਮੁਕ ਗਿਆ ਮੁਠੀ ੨ ਕਚੇ ਛੋਲੇ ਚੱਬ ਕੇ ਭੀ ਸਿੱਖ ਲੜਦੇ ਰਹੇ ਜਦ ਗੁਰੂ ਸਾਹਿਬ ਨੇ ਦੇਖਿਆ ਕਿ ਹੁਣ ਏਥੋਂ ਨਿਕਲਣਾ ਮੁਸ਼ਕਿਲ ਹੈ ਤਾਂ ਸਭ ਖਜ਼ਾਨੇ, ਬਰਤਨ ਤੋਪਾਂ ਜੰਬੂਰੇ ਦਰਿਆ ਸਤਲੁਜ ਵਿਚ ਸਿਟਵਾ ਦਿਤੇ। ਹਾਥੀ ਘੋੜੇ ਬੈਲ ਊਂਠ ਬਹੁਤ ਭੁਖੇ ਹੀ ਮਰ ਚੁਕੇ ਸੇ ਬਾਕੀ ਜੋ ਮਰਣ ਵਾਲੇ ਦੇਖੇ ਸੋ ਦੂਣ ਕਹਿਲੂਰ ਦੀ ਤਰਫ ਤੋਰ ਦਿਤੇ। ਗੁਰੂ ਸਾਹਿਬ ਹਰ ਇਕ ਦੇ ਮੋਰਚੇ ਵਿਚ ਜਾਕੇ ਹੌਸਲਾ ਦੇ ਕੇ ਲੜਾਉਂਦੇ ਰਹੇ ਤੇ ਸਿਖ ਭੀ ਜਾਨਾਂ ਤੋੜ ਕੇ ਲੜਦੇ ਰਹੇ ਪਰ ਭੁਖ ਨੇ ਸਭ ਨੂੰ ਬਿਆਕੁਲ ਕਰ ਰਖਿਆ ਸੀ ਓਧਰ ਸ਼ਾਹੀ ਅਫਸਰ ਤੇ ਰਾਜੇ ਭੀ ਲੜਦੇ ਲੜਦੇ ਬਹੁਤ ਤੰਗ ਆ ਗਏ ਦੇਸ ਬਰਬਾਦ ਹੋ ਗਿਆ ਦਾਨਾ ਘਾਸ ਨਾ ਮਿਲੇ ਇਕ ਪਲ ਅਰਾਮ ਦਾ ਨਾ ਗੁਜਰੇ ਹਰ ਵਕਤ ਚਿੰਤਾ ਲੱਗੀ ਰਹੇ ਏਸ ਕਰਕੇ ਉਨ੍ਹਾਂ ਫਰੇਬ ਏਸ ਤਰ੍ਹਾਂ ਕੀਤਾ ਕਿ ਪੱਤ੍ਰਕਾ ਇਸ ਮਜ਼ਮੂਨ ਦੀ ਲਿਖੀ ਕਿ ਤੁਸੀਂ ਆਪਣੇ ਮਾਲ ਜਾਨ ਨੂੰ ਲੈ ਕੇ ਕਿਤੇ ਚਲੇ ਜਾਓ ਅਸੀਂ ਤੁਸਾਡੇ ਮਾਲ ਜਾਨ ਨੂੰ ਨਹੀਂ ਛੇੜਾਂਗੇ ਸਾਨੂੰ ਆਪਣੇ ਕੁਰਾਨ ਦੀ ਕਸਮ ਹੈ ਏਹ ਪੱਤ੍ਰਕਾ ਵਕੀਲ ਦੇ ਹੱਥ ਗੁਰੂ ਸਾਹਿਬ ਪਾਸ ਭੇਜੀ ਯਦਪਿ ਗੁਰੂ ਸਾਹਿਬ ਨੇ ਕੁਰਾਨ ਦੀ ਕਸਮ ਪਰ ਇਤਬਾਰ ਨਾ ਕੀਤਾ ਪ੍ਰੰਤੂ ਮਸੰਦਾਂ ਦੇ ਸਿਖਾਉਣ ਤੇ ਮਾਤਾ ਸਾਹਿਬ ਤੇ ਸਿਖਾਂ ਨੇ ਬਹੁਤ ਹਠ ਕਰਕੇ ਆਖਿਆ ਜੇਕਰ ਤੁਸੀਂ ਕਿਲ੍ਹਾ ਨਹੀਂ ਛਡਦੇ ਤਾਂ ਅਸੀਂ ਆਪੇ ਚਲੇ ਜਾਵਾਂਗੇ ਹੁਣ ਸਾਥੋਂ ਭੁਖੇ ਮਰਕੇ ਲੜਿਆ ਨਹੀਂ ਜਾਂਦਾ ਫਿਰ ਗੁਰੂ ਸਾਹਿਬ ਨੇ ਆਖਿਆ ਕਿ ਪੰਜ ਦਿਨ ਤੱਕ ਤੁਸੀਂ ਹੋਰ ਔਖੇ ਸੌਖੇ ਹੋ ਕੇ ਲੜੋ ਸ਼ਾਹੀ ਫੌਜ ਆਪੇ ਚਲੀ ਜਾਵੇਗੀ ਜੇ ਹੁਣ ਆਪ ਬਾਹਰ ਨਿਕਲੋਗੇ ਤਾਂ ਇਹ ਤੁਹਾਨੂੰ ਦੁਰਦਿਸ਼ਾ ਕਰਕੇ ਮਾਰਨਗੇ ਇਹਨਾਂ ਦੀ ਕਸਮ ਸੌਹ ਦਾ ਕੁਛ ਇਤਬਾਰ ਨਹੀਂ ਜੇ ਤੁਸੀਂ ਨਹੀਂ ਮੰਨਦੇ ਤਾਂ ਅਜ਼ਮਾ ਕੇ ਦੇਖ ਲਵੋ ਇਹ ਕਹਿ ਕੇ ਗੁਰੂ ਜੀ ਨੇ ਬਾਹਰ ਕਹਿ ਭੇਜਿਆ ਭਾਰ ਬਰਦਾਰੀ ਵਾਸਤੇ ਊਠ ਖੱਚਰ ਗੱਡੇ ਭੇਜ ਦੇਵੋ ਅਸੀਂ ਕਿਲ੍ਹਾ ਛਡਦੇ ਹਾਂ ਉਹਨਾਂ ਨੇ ਬੜੀ ਖੁਸ਼ੀ ਮਨਾਈ ਤੇ ਬੈਲ ਗੱਡੇ ਭੇਜ ਦਿਤੇ ਗੁਰੂ ਸਾਹਿਬ ਨੇ ਟੁਟੇ ਤੋਬਰੇ ਕਾਠੀਆਂ ਠੀਕਰੇ ਪੱਥਰ ਬੋਰੀਆਂ ਵਿਚ ਭਰ ਕੇ ਬੈਲਾਂ ਉੱਪਰ ਲਦਵਾ ਕਰ ਰਾਤ ਦੇ ਸਮੇਂ ਮਸਾਲਾਂ ਜਗਾਇ ਕਰ ਤੋਰ ਦਿਤੇ। ਅਜੇ ਥੋੜ੍ਹੀ ਹੀ ਦੂਰ ਗਏ ਕਿ ਦੁਸ਼ਮਣ ਲੁਟਣ ਆ ਪਏ ਸਭ ਕੁਛ ਲੈ ਗਏ ਜਦ ਖੋਲ੍ਹਣ ਤਾਂ ਦੇਖ ਦੇਖ ਸ਼ਰਮਿੰਦੇ ਹੋਣ ਤਦ ਗੁਰੂ ਜੀ ਨੇ ਸਿਖਾਂ ਨੂੰ ਦ੍ਰਿਸ਼ਟਾਂਤ ਦਿਖਾਕੇ ਧੀਰਜ

ਦਿਤੀ ਤੇ ਬਹੁਤ ਸਮਝਾਇਆ ਜਿਸ ਕਰਕੇ ਹੋਰ ਦੋ ਦਿਨ ਤੱਕ ਸਿਖ ਲੜਦੇ ਰਹੇ ਪਰ ਭੁਖ ਤੇ ਜੰਗ ਦੇ ਦੁਖਾਂ ਨੇ ਸਿੱਖਾਂ ਨੂੰ ਠਹਿਰਣ ਨਾ ਦਿਤਾ ਐਸੇ ਲਾਚਾਰ ਹੋਏ ਜੋ ਆਪ ਤੋਂ ਆਪ ਕਿਲ੍ਹਾ ਛਡਣ ਨੂੰ ਤਿਆਰ ਹੋ ਗਏ। ਜਦ ਗੁਰੂ ਸਾਹਿਬ ਨੇ ਦੇਖਿਆ ਕਿ ਸਿਖ ਨਹੀਂ ਠਹਿਰਦੇ ਤਦ ਏਹ ਫੁਰਮਾਇਆ ਕਿ ਜੇਕਰ ਤੁਸੀਂ ਮੇਰੇ ਆਖੇ ਨਹੀਂ ਲੱਗਦੇ ਤਾਂ ਇਹ ਲਿਖ ਜਾਓ ਕਿ 'ਅਸੀਂ ਗੁਰੂ ਕੇ ਸਿਖ ਨਹੀ' ਸੋ ਏਸੇ ਤਰ੍ਹਾਂ ਹੋਈ ੨੦੦ ਸਿਖ ਬੇਦਾਵਾ ਲਿਖਕੇ ਚੱਲੇ ਗਏ। ਗੁਰੂ ਸਾਹਿਬ ਨੇ ਬੇਦਾਵੇ ਵਾਲਾ ਕਾਗਜ਼ ਤੇ ਨੇਮ ਕਸਮ ਵਾਲਾ ਕਾਗਜ਼ ਆਪਣੀ ਜੇਬ ਵਿਚ ਪਾ ਲਏ ਤੇ ੧੫ ਮਘਰ ਸੰਮਤ ੧੭੬੧ ਬਿਕ੍ਰਮੀ ਨੂੰ ਪਹਿਲੇ ਦਿਨ ਦੇ ਵੇਲੇ ਤਾਂ ਮਾਈਆਂ ਦੇ ਡੋਲੇ ਤੇ ਪੋਥੀਆਂ ਦੇ ਗੱਡੇ ਭਰਕੇ ਭਾਈ ਧਰਮ ਸਿੰਘ ਮੁਹਕਮ ਸਿੰਘ ਈਸ਼ਰ ਸਿੰਘ ਮਿਲਖਾ ਸਿੰਘ ਜਵਾਹਰ ਸਿੰਘ ਆਦਿਕ ਸਰਦਾਰਾਂ ਨੂੰ ਸੌ ਸਿੰਘ ਨਾਲ ਦੇ ਸਿਰਮੋਰ ਰਾਜ ਦੀ ਤਰਫ ਤੋਰ ਦਿਤਾ ਅਤੇ ਗੁਲਾਬ ਰਾਏ ਸਿਆਮ ਸਿੰਘ ਨੂੰ ਚਿੱਠੀ ਦੇ ਕੇ ਰਾਜੇ ਪਾਸ ਭੇਜਿਆ।

ਫੇਰ ਯਥਾ ਯੋਗ ਪ੍ਰਸ਼ਾਦ ਛਕਾ ਕੇ ਗੁਰੂ ਸਾਹਿਬ ਭੀ ਸਰਬ ਖਾਲਸੇ ਨੂੰ ਦੋਵੇਂ ਵਡੇ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਅੰਮ੍ਰਿਤ ਵੇਲੇ ਅਨੰਦਪੁਰੋਂ ਨਿਕਲ ਤੁਰੇ ਜਦ ਕੀਰਤਪੁਰ ਲੰਘੇ ਤਾਂ ਮੁਸਲਮਾਨਾਂ ਨੇ ਖਬਰ ਪਾਕੇ ਹੱਲਾ ਕਰ ਦਿਤਾ ਬਹੁਤ ਫੌਜ ਤਾਂ ਕਿਲ੍ਹੇ ਤੇ ਸ਼ਹਿਰ ਲੁਟਣ ਜਾ ਪਈ ਬਾਕੀ ਸਾਰੀ ਫੌਜ ਗੁਰੂ ਸਾਹਿਬ ਦੇ ਪਿਛੇ ਧਾਈ। ਜਦ ਗੁਰੂ ਜੀ ਧਨੰਲਕਾ ਕੀਰਤਪੁਰ ਲੰਘਕੇ ਸਰਸਾ ਦੇ ਨਜ਼ਦੀਕ ਆਏ ਤਾਂ ਨਦੀ ਚੜ੍ਹੀ ਹੋਈ ਸੀ ਏਸ ਕਰਕੇ ਸਭ ਅਸਬਾਬ ਡੋਲੇ ਗੱਡੇ ਰੁਕ ਗਏ ਇਤਨੇ ਨੂੰ ਪਾਤਿਸ਼ਾਹੀ ਫੌਜ ਆਣ ਪਹੁੰਚੀ। ਗੁਰੂ ਸਾਹਿਬ ਜੀ ਨੇ ਸਾਹਿਬਜ਼ਾਦੇ ਅਜੀਤ ਸਿੰਘ ਸਮੇਤ ਕਈ ਜਗ੍ਹਾ ਸਿੰਘਾਂ ਨੇ ਲੜ ਕਰ ਵੈਰੀਆਂ ਨੂੰ ਬਹੁਤ ਦੂਰ ਤਕ ਰੋਕਿਆ ਪਰ ਨਦੀ ਨੇ ਕਿਸੇ ਨੂੰ ਪਾਰ ਨਾ ਹੋਣ ਦਿਤਾ ਅਨੇਕਾਂ ਸਿੰਘ ਤਲਵਾਰ ਤੇ ਨਦੀ ਧਾਰ ਵਿਚ ਬਹਿ ਗਏ ਅਸਬਾਬ ਦੇ ਭਰੇ ਹੋਏ ਗਡੇ ਲੁਟੇ ਗਏ ਮਾਤਾ ਸਾਹਿਬਾਂ ਦੇ ਰਥ ਡੋਲੇ ਉਥੇ ਹੀ ਰਹਿ ਗਏ। ਮਾਈਆਂ ਨੂੰ ਬੜੀ ਮੁਸ਼ਕਲ ਨਾਲ ਸਿਖਾਂ ਨੇ ਪਾਰ ਕੀਤਾ ਜਿਧਰ ਜਿਸਦਾ ਮੂੰਹ ਹੋ ਗਯਾ ਓਧਰ ਹੀ ਗਿਆ ਇਕ ਨੂੰ ਦੂਸਰੇ ਦੀ ਸੰਭਾਲ ਨਹੀਂ ਰਹੀ ਵਡੀ ਮਾਤਾ ਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਤਾਂ ਇਕ ਖਚਰ ਪਰ ਚੜ੍ਹਾ ਕੇ ਘਰ ਦਾ ਨੌਕਰ ਗੰਗੂ ਬ੍ਰਾਹਮਣ ਆਪਣੇ ਪਿੰਡ ਖੇੜੀ (ਮੋਰੰਡੇ ਦੇ ਪਾਸ) ਲੈ ਗਿਆ ਤੇ ਉਥੇ ਜਾ ਕੇ ਪਾਪੀ ਨੇ ਲਾਲਚ ਬਦਲੇ ਤੁਰਕਾਂ ਨੂੰ ਪਕੜਾ ਦਿਤਾ ਗੁਰੂ ਜੀ ਦੇ ਦੋਹਾਂ ਮਹਿਲਾਂ ਨੂੰ ਮਰਦਾਵੇਂ ਭੇਸ ਕਰਾਕੇ

ਜਵਾਹਰ ਸਿੰਘ ਆਦਿਕ ਦਿੱਲੀ ਵਿਚ ਆਪਣੇ ਘਰ ਲੈ ਗਏ। ਸੈਨਾ ਦੇ ਨਾਲ ਬੀਬੀ ਭਾਗੋ ਦੋਵੇਂ ਟਹਿਲਨਾਂ ਤੇ ਭਾਈ ਮਨੀ ਸਿੰਘ ਜੀ ਗਏ।

ਏਧਰ ਗੁਰੂ ਸਾਹਿਬ ਦੋਵੇਂ ਵਡੇ ਸਾਹਿਬਜ਼ਾਦਿਆਂ ਤੇ ਦਯਾ ਸਿੰਘ ਆਦਿਕ ਸੌ ਸਵਾਰ ਸਿੰਘਾਂ ਦੇ ਨਾਲ ਨਦੀ ਪਾਰ ਹੋ ਕੇ ਰੋਪੜ ਨੂੰ ਆਏ ਏਥੇ ਭੀ ਰੋਪੜੀਏ ਪਠਾਣਾਂ ਨੇ ਏਨ੍ਹਾਂ ਨੂੰ ਘੇਰਨਾ ਚਾਹਿਆ ਪਰ ਗੁਰੂ ਸਾਹਿਬ ਉਹਨਾਂ ਦਾ ਮੂੰਹ ਮੋੜਕੇ ਅਗੇ ਲੰਘ ਗਏ ਤੇ ਬ੍ਰਾਹਮਣ ਮਾਜਰੇ ਨੂੰ ਹੋ ਕੇ ਚਮਕੌਰ ਪਿੰਡ ਦੀ ਇਕ ਕਚੀ ਗੜ੍ਹੀ ਵਿਚ ਦਿਨ ਦੇ ਵਕਤ ਜਾ ਵੜੇ ਪਰ ਏਥੇ ਪਹੁੰਚਣ ਤੱਕ ਗੁਰੂ ਸਾਹਿਬਾਂ ਪਾਸ ਸਿਰਫ ੪੦ ਸਿਖ ਤੇ ਦੋ ਸਾਹਿਬਜ਼ਾਦੇ ਹੀ ਰਹਿ ਗਏ ਸੀ ਬਾਕੀ ਦੇ ਸਿਖਾਂ ਸਮੇਤ ਇਕ ਪਹਾੜੀ ਦੀ ਆੜ ਵਿਚ ਭਾਈ ਉਦੇ ਸਿੰਘ ਬੜੀ ਦੇਰ ਤੱਕ ਲੜ ਕੇ ਸ਼ਹੀਦ ਹੋਇਆ ਏਸ ਕਰਕੇ ਗੁਰੂ ਸਾਹਿਬ ਦੇ ਪਿਛੇ ਫੌਜ ਨਾ ਗਈ ਜਦ ਸੂਬੇ ਸਰਹੰਦ ਨੇ ਉਦੇ ਸਿੰਘ ਦਾ ਸਿਰ ਦੇਖਿਆ ਤਾਂ ਕਿਹਾ ਇਹ ਗੁਰੂ ਨਹੀਂ। ਜਦ ਸ਼ਾਹੀ ਫੌਜ ਖਬਰ ਪਾ ਕੇ ਚਮਕੌਰ ਦੀ ਤਰਫ ਆਈ ਤਦ ਗੁਰੂ ਸਾਹਿਬ ਨੇ ਇਸ ਤਰ੍ਹਾਂ ਲੜਾਈ ਕਰਨੀ ਸ਼ੁਰੂ ਕੀਤੀ ਇਕ ਸਿਖ ਨੂੰ ਬਾਹਰ ਨਿਕਾਲਨ ਅਤੇ ਉਹ ਕਈਆਂ ਨੂੰ ਮਾਰਕੇ ਜਦ ਸ਼ਹੀਦ ਹੋ ਜਾਵੇ ਤਾਂ ਉਸੇ ਤਰ੍ਹਾਂ ਦੂਸਰੇ ਨੂੰ ਮੈਦਾਨਿ ਜੰਗ ਵਿਚ ਭੇਜਣ ਜਦ ਏਸੇ ਤਰ੍ਹਾਂ ਲੜਦਿਆਂ ਲੜਦਿਆਂ ਤੀਸਰਾ ਪਹਿਰ ਹੋ ਗਿਆ ਤੇ ਸਿੰਘ ਭੀ ਬਹੁਤ ਥੋੜ੍ਹੇ ਰਹਿ ਗਏ ਤਦ ਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਅਜੀਤ ਸਿੰਘ ਨੇ ਹੱਥ ਜੋੜ ਕੇ ਆਗਿਆ ਮੰਗੀ ਤਾਂ ਗੁਰੂ ਸਾਹਿਬ ਨੇ ਬੜੀ ਖੁਸ਼ੀ ਨਾਲ ਪਿੱਠ ਠੋਕ ਕੇ ਕਿਹਾ ਹੇ ਪੁੱਤਰ ਖੱਤਰੀ ਧਰਮ ਹੈ ਕਿ ਰਣ ਵਿਚ ਪਿੱਠ ਨਾ ਦਿਖਾਵਣੀ ਤੇ ਧਰਮ ਦੇ ਵਾਸਤੇ ਇਹ ਮਿਥਿਆ ਸਰੀਰ ਦੇਕਰ ਸੁਜੱਸ ਖਟਨਾ।

ਤਦ ਸਾਹਿਬਜ਼ਾਦੇ ਨੇ ਬੜੀ ਖੁਸ਼ੀ ਨਾਲ ਕਦਮ ਉਠਾਇਆ ਤੇ ਸਾਹਿਬ ਸਿੰਘ ਮੋਹਕਮ ਸਿੰਘ ਪਿਆਰੇ ਭੀ ਗੁਰੂ ਸਾਹਿਬ ਤੋਂ ਆਗਿਆ ਲੈ ਕੇ ਨਾਲ ਹੋ ਗਏ ਤੇ ਲਲਕਾਰੇ ਦੇਕਰ 'ਸਤਿ ਸ੍ਰੀ ਅਕਾਲ, ਸਤਿ ਸ੍ਰੀ ਅਕਾਲ' ਉਚਾਰਦੇ ਹੋਏ ਸ਼ੇਰ ਦੀ ਤਰ੍ਹਾਂ ਸ਼ੱਤਰੂਆਂ ਦੇ ਦਲ ਵਿਚ ਜਾ ਵੜੇ ਮਿਰਜਾ ਤਾਹਰ ਬੇਗ ਜ਼ਾਫਰ ਅਲੀ ਖਾਂ ਤੇ ਨੂਰ ਖਾਂ ਤਿੰਨੇ ਸਰਦਾਰ ਆ ਭਿੜੇ ਸਾਹਿਬਜ਼ਾਦੇ ਦਾ ਜੰਗ ਦੇਖਣ ਵਾਸਤੇ ਅੰਦਰੋਂ ਗੁਰੂ ਸਾਹਿਬ ਤੇ ਬਾਹਰੋਂ ਵਡੇ ਵਡੇ ਲੋਕ ਉੱਚੀ ਜਗ੍ਹਾ ਬੈਠ ਗਏ ਵਾਹ ਵਾਹ ਦੀ ਅਵਾਜ਼ ਜੁਝਾਊ ਬਾਜੇ ਦੀ ਗਾਜ ਤਲਵਾਰ ਦੀ ਚਮਕ ਬਿਜਲੀਆਂ ਦੀ ਤਰ੍ਹਾਂ ਦਿਖਾਈ ਦੇ ਰਹੀ ਸੀ ਸੂਰਮੇ ਜਿਉਂ ਜਿਉਂ ਜ਼ਖਮ ਦਾ ਸਵਾਦ ਚਖਦੇ ਸੇ ਤਿਉਂ ਤਿਉਂ ਅਗੇ ਨੂੰ ਪੈਰ ਰਖਦੇ ਇਸ ਪ੍ਰਕਾਰ ਅਨੇਕਾਂ

ਨੂੰ ਮਾਰਦੇ ਪੁਰਜੇ ਪੁਰਜੇ ਹੋ ਕਰ ਤਿੰਨੇ ਸ਼ਹੀਦੀਆਂ ਪਾ ਗਏ। ਜਦ ਵਡਾ ਭਾਈ ਸ਼ਹੀਦ ਹੋ ਗਿਆ ਤਾਂ ਛੋਟੇ ਸਾਹਿਬਜ਼ਾਦੇ ਜੁਝਾਰ ਸਿੰਘ ਜੀ ਨੇ ਉਸਦੇ ਨਾਮ ਪਰ ਵਾਹ ਵਾਹ ਤੇ ਧੰਨ ਧੰਨ ਅਵਾਜ਼ ਹੁੰਦੀ ਸੁਣਕੇ ਜੰਗ ਵਿਚ ਜਾਣ ਲਈ ਗੁਰੂ ਸਾਹਿਬ ਦਾ ਇਸ਼ਾਰਾ ਚਾਹਿਆ, ਗੁਰੂ ਸਾਹਿਬ ਨੇ (ਜੋ ਬੜੇ ਹੌਸਲੇ ਵਾਲੇ ਸੀ ਤੇ ਜਿਨ੍ਹਾਂ ਨੇ ਆਪਣਾ ਸਰਬੰਸ ਹੀ ਧਰਮ ਦੀ ਰਖਿਆ ਵਾਸਤੇ ਕੁਰਬਾਨ ਕਰ ਦੇਣਾ ਸਮਝ ਰਖਿਆ ਸੀ) ਉਸੇ ਵਕਤ ਸ਼ਾਹਜ਼ਾਦੇ ਦਾ ਮੂੰਹ ਧੋ ਦਸਤਾਰ ਸਜਾ ਕਰ ਛੋਟੀ ਜਿਹੀ ਤਲਵਾਰ ਪਕੜਾਈ ਤੇ ਮੱਥਾ ਚੁੰਮਕੇ ਪਿੱਠ ਠੋਕ ਕਰ ਆਖਿਆ ਕਿ ਬੇਟਾ ਜਾਓ ਦੁਸ਼ਮਨਾਂ ਨੂੰ ਮਾਰਕੇ ਸ਼ਹੀਦ ਹੋ ਜਾਓ। ਛੋਟਾ ਸਾਹਿਬਜ਼ਾਦਾ ਜਦ ਉਠਕੇ ਚਲਿਆ ਤਾਂ ਮੁਸਲਮਾਨੀ ਫੌਜ ਨੂੰ ਜੋ ਕਾਲੀਆਂ ਘਟਾਂ ਦੀ ਤਰ੍ਹਾਂ ਉਮਡ ਰਹੀ ਸੀ ਦੇਖਕੇ ਦਹਿਲ ਗਿਆ ਤੇ ਪਿਛੇ ਮੁੜਕੇ ਗੁਰੂ ਸਾਹਿਬ ਪਾਸੋਂ ਪਾਣੀ ਪੀਣ ਵਾਸਤੇ ਮੰਗਿਆ, ਪਰ ਗੁਰੂ ਜੀ ਨੇ ਉਸਦਾ ਅਸਲ ਮਤਲਬ ਸਮਝਕੇ ਫੁਰਮਾਇਆ ਕਿ ਹੇ ਬੇਟਾ ! ਤੇਰੇ ਵਾਸਤੇ ਹੁਣ ਏਥੇ ਪਾਣੀ ਨਹੀਂ ਹੁਣ ਤੇਰਾ ਪਾਣੀ ਤੇਰੇ ਬੜੇ ਭਾਈ ਦੇ ਪਾਸ ਹੈ। ਇਹ ਬਚਨ ਸੁਣਕੇ ਸ਼ਾਹਜ਼ਾਦਾ ਜੁਝਾਰ ਸਿੰਘ ਸ਼ੇਰਾਂ ਦੀ ਤਰ੍ਹਾਂ ਗਰਜਕੇ ਮੈਦਾਨ ਵਿਚ ਆ ਗਿਆ ਤੇ ਏਸੇ ਵਕਤ ਹਿੰਮਤ ਸਿੰਘ, ਨੰਦ ਸਿੰਘ, ਆਲਮ ਸਿੰਘ ਨੇ ਭੀ ਗੁਰੂ ਜੀ ਤੋਂ ਆਗਿਆ ਲੈ ਕੇ ਸ਼ਾਹਜ਼ਾਦੇ ਦਾ ਸਾਥ ਕੀਤਾ ਤੇ ਸੈਨਾ ਤੇ ਬਿਜਲੀ ਵਾਂਗੂੰ ਜਾ ਪਏ ਤੇ ਅਨੇਕ ਸਰਦਾਰ ਅਸਮਤ ਖਾਂ ਨਾਹਰ ਖਾਂ ਆਦਿਕ ਨੂੰ ਮਾਰ ਕੇ ਗੁਰੂ ਸਾਹਿਬ ਦੇ ਸਾਹਮਣੇ ਮੈਦਾਨੇ ਜੰਗ ਵਿਚ ਸ਼ਹੀਦੀ ਹਾਸਲ ਕੀਤੀ।

ਇਤਨੇ ਚਿਰ ਨੂੰ ਰਾਤ ਪੈ ਗਈ ਤਾਂ ਗੁਰੂ ਸਾਹਿਬ ਨੇ ਚਾਰ ਸਿਖਾਂ ਨੂੰ ਚੌਂਹੀ ਪਾਸੀਂ ਰਾਤ ਭਰ ਤੀਰ ਚਲਾਵਨ ਦਾ ਹੁਕਮ ਦਿਤਾ ਤੇ ਆਪਣੀ ਸਾਰੀ ਪੋਸ਼ਾਕ ਸੰਤ ਸਿੰਘ ਨੂੰ ਦੇ ਕੇ ਉਥੇ ਛਡਿਆ ਤੇ ਆਪ ਰਾਤ ਨੂੰ ਹੀ ਉਥੋਂ ਨੰਗੀ ਪੈਰੀਂ ਭੇਸ ਪਲਟਕੇ ਨਿਕਲ ਟੁਰੇ। ਰਾਤ ਦੇ ਵਕਤ ਨੰਗੀ ਪੈਰੀਂ ਝਾੜੀਆਂ ਪਹਾੜੀਆਂ ਤੇ ਹਜ਼ਾਰਾਂ ਤਕਲੀਫਾਂ ਉਠਾਕੇ ਉੱਚ ਦੇ ਪੀਰ ਬਣਕੇ ਕਈਆਂ ਦਿਨਾਂ ਵਿਚ ਆਲਮਗੀਰ ਪਿੰਡ ਪਹੁੰਚੇ। ਏਥੇ ਭਾਈ ਮਨੀ ਸਿੰਘ ਜੀ ਦੇ ਸਕੇ ਭਾਈ ਨਗਾਹੀਆ ਸਿੰਘ ਨੇ ਸੇਵਾ ਕੀਤੀ ਤੇ ਇਕ ਘੋੜਾ ਨਜ਼ਰ ਕੀਤਾ ਜਿਸ ਪਰ ਸਵਾਰ ਹੋ ਕੇ ਸੀਲੋਆਣੀ ਪਿੰਡ ਆਏ ਤੇ ਕਲ੍ਹੇ ਨੂੰ ਭੇਜਕੇ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਮੰਗਾਈ ਜੋ ਉਹਨੇ ਇਸ ਤਰ੍ਹਾਂ ਸੁਣਾਈ।

# ਛੋਟੇ ਸਾਹਿਬਜ਼ਾਦਿਆਂ ਦੇ ਬਲੀਦਾਨ

ਮਹਾਰਾਜ ਜੀ ਜਿਸ ਵਕਤ ਅਨੰਦਪੁਰੋਂ ਨਿਕਲੇ ਸੇ ਤਾਂ ਸ਼ਾਹਜ਼ਾਦਾ ਜੋਰਾਵਰ ਸਿੰਘ ਜੀ ਜੋ ਉਸ ਵਕਤ ਅੱਠ ਬਰਸ ਦੇ ਸੇ ਤੇ ਸ਼ਾਹਜ਼ਾਦਾ ਫਤੇ ਸਿੰਘ ਜੀ ੬ ਬਰਸ ਦੇ ਤੇ ਵਡੀ ਮਾਤਾ ਗੁਜਰੀ ਜੀ ਸਮੇਤ ਬਹੁਤ ਸਾਰੇ ਜ਼ੇਵਰ ਦੇ ਕੇ ਆਪਣੇ ਘਰ ਦੇ ਰਸੋਈਏ ਨਾਲ ਖੇੜੀ ਪਿੰਡ ਪੁਜ ਗਏ ਅਤੇ ਦੁਸ਼ਟ ਗੰਗੂ ਬ੍ਰਾਹਮਣ ਨੇ ਧੰਨ ਦਾ ਲਾਲਚ ਕਰਕੇ ਆਪ ਰਖ ਲਿਆ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਨਾਜ਼ਮ ਸਰਹੰਦ ਦੇ ਪਕੜਵਾ ਦਿਤਾ ਨਾਜ਼ਮ ਦੁਸ਼ਟ ਨੇ ਮਾਤਾ ਸਾਹਿਬ ਨੂੰ ਕਿਲ੍ਹੇ ਵਿਚ ਕੈਦ ਕਰਿਆ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਆਪਣੇ ਰੂਬਰੂ ਬੁਲਾਕੇ ਆਖਣ ਲੱਗਾ ਜੇਕਰ ਮੁਸਲਮਾਨ ਬਣ ਜਾਓ ਤਾਂ ਤੁਹਾਡਾ ਛੁਟਕਾਰਾ ਹੈ ਨਹੀਂ ਤਾਂ ਸਖਤ ਤਕਲੀਫਾਂ ਦੇ ਕੇ ਮਾਰੇ ਜਾਓਗੇ। ਇਹ ਸੁਣਕੇ ਦੋਹਾਂ ਨੇ ਆਖਿਆ ਪਾਪੀ! ਅਸੀਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੜਪੋਤੇ ਤੇ ਉਸ ਗੁਰੂ ਤੇਗ ਬਹਦਾਰ ਜੀ ਦੇ ਪੋਤ੍ਰੇ (ਜਿਨ੍ਹਾਂ ਨੇ ਧਰਮ ਰਖਿਆ ਵਾਸਤੇ ਜਾਨਾਂ ਦਿਤੀਆਂ) ਧਰਮ ਨੂੰ ਲਾਜ ਲਗਾਈਏ ਤੇ ਥੋੜ੍ਹੇ ਚਿਰ ਜੀਵਣ ਵਾਸਤੇ ਅਧਰਮੀ ਹੋ ਕੇ ਮਰੀਏ।

ਓੜਕ ਸਰਹੰਦ ਨਾਜ਼ਮ ਨੇ ਹੁਕਮ ਦਿਤਾ ਕਿ ਇਨ੍ਹਾਂ ਨੂੰ ਕੰਧ ਵਿਚ ਚਿਣ ਦਿਓ ਦੋਹਾਂ ਸਾਹਿਬਜ਼ਾਦਿਆਂ ਨੂੰ ਗਜ ਗਜ ਦੀ ਵਿਥ ਉਤੇ ਖੜੇ ਕੀਤਾ ਗਿਆ ਤੇ ਦੋਹਾਂ ਦੇ ਗਿਰਦ ਕੰਧ ਚਿਣੀ ਜਾਣ ਲੱਗੀ ਜਦ ਗੋਡਿਆਂ ਤੱਕ ਕੰਧ ਚਿਣੀ ਗਈ ਤਾਂ ਨਾਜ਼ਮ ਨੇ ਫੇਰ ਆਖਿਆ ਅਜੇ ਭੀ ਵੇਲਾ ਹੈ ਜੋ ਮੁਸਲਮਾਨ ਬਣ ਜਾਓ ਸਾਹਿਬਜ਼ਾਦਿਆਂ ਨੇ ਫੇਰ ਵੀ ਓਹੋ ਜਵਾਬ ਦਿਤਾ।

ਨਾਜ਼ਮ ਪੱਥਰ ਵਰਗੇ ਦਿਲ ਨੇ ਫਿਰ ਕੰਧ ਉਸਾਰਨ ਦਾ ਹੁਕਮ ਦਿਤਾ ਜਦ ਉਹ ਦੀਵਾਰ ਮੋਢਿਆਂ ਤੱਕ ਆ ਗਈ ਤਾਂ ਫੇਰ ਨਾਜ਼ਮ ਨੇ ਕਿਹਾ ਕਿ ਅਜੇ ਭੀ ਵੇਲਾ ਹੈ ਮੁਸਲਮਾਨ ਬਣੋ ਤਾਂ ਛੁਟਕਾਰਾ ਹੁੰਦਾ ਹੈ ਪਰ ਕੀ ਉਹ ਨਾਜ਼ਮ ਦੀ ਗੱਲ ਮੰਨ ਗਏ ? ਕਦੇ ਨਹੀਂ, ਸਗੋਂ ਉਸ ਵੇਲੇ ਸਾਹਿਬਜ਼ਾਦਿਆਂ ਦੇ ਮੂੰਹ ਵਿਚੋਂ ਇਹ ਆਵਾਜ਼ ਨਿਕਲੀ ਕਿ 'ਪਾਪੀ ਚਲਾ ਜਾਹ ਸਾਡੇ ਮੱਥੇ ਨ ਲੱਗ ਤੇ ਆਪਣੇ ਏਸ ਪਾਪ ਦੇ ਕੰਮ ਨੂੰ ਛੇਤੀ ਪੂਰਾ ਹੋਣ ਦੇਹ।' ਜਦ ਮਾਤਾ ਗੁਜਰੀ ਨੂੰ ਇਸ ਗੱਲ ਦੀ ਖਬਰ ਪੁਜੀ ਤਾਂ ਉਹ ਕਿਲ੍ਹੇ ਵਿਚ ਹੀ ਗੁਜਰ ਗਈ। ਜਦ ਗੁਰੂ ਜੀ ਨੇ ਇਹ ਖਬਰ ਸੁਣੀ ਤਾਂ ਇਕ ਘੜੀ ਪ੍ਰਯੰਤ

ਚੁਪ ਚਾਪ ਰਹੇ ਅਤੇ ਕੁਛ ਨ ਬੋਲੇ ਫੇਰ ਆਖਿਆ ਕਿ ਉਹ ਤਾਂ ਸਦਾ ਹੀ ਜੀਂਵਦੇ ਹਨ ਜਿਨ੍ਹਾਂ ਨੇ ਧਰਮ ਰਖਿਆ ਵਾਸਤੇ ਸਰੀਰ ਦਿਤੇ ਪਰੰਤੂ ਮਸੂਮ ਬਚਿਆਂ ਨੂੰ ਨਿਰਦੋਸ਼ ਮਾਰਨਾ ਹਰ ਇਕ ਮਜ਼ਹਬ ਤੇ ਧਰਮ ਦੇ ਵਿਰੁਧ ਹੈ ਨਾਜ਼ਮ ਨੇ ਇਹ ਬਹੁਤ ਭਾਰੀ ਭੁਲ ਕੀਤੀ ਹੈ ਸੋ ਏਸਦਾ ਫਲ ਇਹ ਹੋਵੇਗਾ ਕਿ ਜ਼ੁਲਮ ਦਾ ਰਾਜ ਜਲਦੀ ਨਸ਼ਟ ਹੋ ਜਾਵੇਗਾ ਅਰ ਸ਼ਹਿਰ ਦੀਆਂ ਇੱਟਾਂ ਸਤਲੁਜ ਪਾਰ ਜਾਣਗੀਆਂ। ਸੋ ਸਭ ਸਚ ਹੋਇਆ ਰਾਜ ਭੀ ਜਾਂਦਾ ਰਿਹਾ ਸਿਖਾਂ ਨੇ ਸਰਹੰਦ ਨੂੰ ਭੀ ਬਰਬਾਦ ਕਰ ਦਿਤਾ ਅਤੇ ਅੰਗਰੇਜ਼ਾਂ ਨੇ ਉਥੋਂ ਦੇ ਢਠੇ ਹੋਏ ਮਕਾਨ ਖਰੀਦ ਕੇ ਸਤਲੁਜ ਪਾਰ ਇੱਟਾਂ ਪਹੁੰਚਾਈਆਂ। ਮਾਝੇ ਦੇ ਸਿਖਾਂ ਗੁਰੂ ਜੀ ਦੇ ਹਾਲ ਸੁਣਕੇ ਗੁਰੂ ਸਾਹਿਬ ਵਲ ਤਿੰਨ ਚਾਰ ਸੌ ਜੁਆਨ ਹਥਿਆਰ ਬੰਦ ਭੇਜੇ ਅਰ ਕਹਿ ਘਲਿਆ ਕਿ ਤੁਰਕਾਂ ਨਾਲ ਆਪ ਨੇ ਲੜਾਈ ਜੋ ਕੀਤੀ ਭਾਰੀ ਭੁਲ ਕੀਤੀ ਹੈ, ਹੁਣ ਆਪ ਕਿਹਾ ਮੰਨੋ ਤਾਂ ਪਾਤਸ਼ਾਹ ਨਾਲ ਆਪ ਦੀ ਸੁਲ੍ਹਾ ਕਰਾ ਦੇਈਏ। ਗੁਰੂ ਜੀ ਨੇ ਇਸ ਗੱਲ ਦਾ ਉੱਤਰ ਦਿਤਾ ਕਿ ਮੈਂ ਜਗਤ ਦਾ ਰਾਜ ਭੋਗਣ ਲਈ ਨਹੀਂ ਆਇਆ ਜੋ ਤੁਹਾਡੇ ਪਿਛੇ ਲੱਗਾਂ ਮੈਂ ਤਾਂ ਪਿਤਾ ਜੀ ਦਾ ਹੁਕਮ ਮੰਨਣਾ ਹੈ ਮਝੈਲ ਇਹ ਉੱਤਰ ਸੁਣ ਮੁੜ ਤੁਰੇ ਰਸਤੇ ਵਿਚ ਇਹਨਾਂ ਨੂੰ ਪਤਾ ਲੱਗਾ ਕਿ ਨਵਾਬ ਸਰਹੰਦ ਕਈ ਹਜ਼ਾਰ ਫੌਜ ਲੈ ਕੇ ਗੁਰੂ ਜੀ ਦੇ ਨਾਲ ਲੜਨ ਆ ਰਿਹਾ ਹੈ॥ ਕੁਛ ਸਿੰਘਾਂ ਨੇ ਇਹੀ ਵਿਚਾਰਕੇ ਕਿ 'ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ' ॥ ਆਪੋ ਵਿਚ ਸਲਾਹ ਕੀਤੀ ਕਿ ਜਦ ਇਕ ਦਿਨ ਜ਼ਰੂਰ ਮਰਨਾ ਹੈ ਤਾਂ ਕਿਉਂ ਨਾ ਗੁਰੂ ਹੇਤ ਮਰੀਏ। ਪਰ ਇਸ ਸੋਚ ਵਾਲੇ ਕੁਲ ੪੦ ਪੁਰਖ ਤੇ ਇਕ ਤੀਵੀਂ (ਮਾਈ ਭਾਗੋ ਨਾਮੇ) ਨਿਕਲੇ॥ ਬਾਕੀ ਸਭ ਖਿਸਕ ਗਏ॥ ਜਿਥੇ ਅੱਜ ਕਲ ਮੁਕਤਸਰ ਹੈ ਇਥੇ ਮਲ੍ਹਿਆਂ ਤੇ ਕੰਡਿਆਂ ਦਾ ਇਕ ਭਾਰੀ ਬਨ ਸੀ ਇਥੇ ਮੋਰਚਾ ਬਣਾ ਬ੍ਰਿਛਾਂ ਪੁਰ ਕਪੜੇ ਪਾ ਕੇ ਇਹ ਚਾਲੀ ਲੁਕ ਬੈਠੇ॥ ਜਦ ਫੌਜ ਕੋਲੋਂ ਦੀ ਲੰਘਣ ਲੱਗੀ ਤਾਂ ਬੰਦੂਕਾਂ ਚਲਾਈਆਂ॥ ਤੁਰਕ ਸੈਨਾ ਡਾਢੀ ਘਾਬਰੀ ਪਰ ਧਰਮ ਜੋਧਿਆਂ ਦੇ ਜੋਸ਼ ਨੂੰ ਕੌਣ ਰੋਕੇ ! ਸਿਖ ਜਾਨਾਂ ਤੋੜਕੇ ਲੜੇ॥ ਜਦ ਸਾਮਾਨ ਮੁਕ ਗਿਆ, ਤਲਵਾਰਾਂ ਲੈ ਕੇ ਜਾ ਘੁਸੇ ਅਰ ਡਾਢੇ ਆਹੂ ਲਾਹੇ॥ ਦੋ ਕੁ ਕੋਹ ਪਰੇ ਇਕ ਟਿਬੇ ਪੁਰ ਗੁਰੂ ਜੀ ਬੈਠੇ ਦੇਖ ਰਹੇ ਸੀ ਉਹਨਾਂ ਨੇ ਭੀ ਕੁਛ ਫੌਜ ਘੱਲੀ ਗੱਲ ਕੀ ਹਜ਼ਾਰਾਂ ਸਿਪਾਹੀ ਮਰਵਾਕੇ ਸੂਬਾ ਨਸ ਗਿਆ, ਕਿਉਂਕਿ ਉਸ ਬਨ ਦੇ ਗਿਰਦ ਤੀਹ ਕੋਹ ਤੀਕ ਪਾਣੀ ਤੇ ਖਾਣਾ*

---

*ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਜੋ ਅਗੇ ਵੀ ਛਪੀ ਹੋਈ ਹੈ ਉਸ ਵਿਚ ਬਹੁਤ ਹੀ ਥੋੜਜ਼ੀਆਂ ਸਾਖੀਆਂ ਹਨ।

ਹੈ ਨਹੀਂ ਸੀ ਤੇ ਫੌਜ ਫੁਟ ਗਈ ਸੀ ॥ ਅਰ ਇਕ ਛੰਭ ਜੋ ਸੀ ਸੋ ਗੁਰੂ ਕੇ ਹੱਥ ਸੀ ॥ ਹੁਣ ਗੁਰੂ ਜੀ ਉਥੇ ਅਰ ਚਾਲੀ ਸਿਖਾਂ ਦੇ ਜੋ ਧਰਮ ਹੇਤ ਲੜ ਮੋਏ ਸੀ, ਮੂੰਹ ਪੂੰਝ ਪੂੰਝ ਅਸੀਸਾਂ ਦਿਤੀਆਂ ਤੇ ਪੰਜ ਹਜ਼ਾਰੀ ਤੇ ਦਸ ਹਜ਼ਾਰੀ ਕਿਹਾ ॥ ਇਨ੍ਹਾਂ ਵਿਚੋਂ ਮਹਾਂ ਸਿੰਘ ਨਾਮੇ ਇਕ ਸਿੰਘ ਸਿਸਕ ਰਿਹਾ ਸੀ ॥ ਗੁਰੂ ਜੀ ਨੇ ਮੂੰਹ ਵਿਚ ਪਾਣੀ ਪਾਇਆ ਤਾਂ ਜ਼ਰਾ ਹੋਸ਼ ਆਈ ॥ ਤਦ ਗੁਰੂ ਜੀ ਨੇ ਕਿਹਾ ਕਿ ਕੁਝ ਵਰ ਮੰਗ ॥ ਉਸ ਪਰੇਮੀ ਨੇ ਕਿਹਾ ਕਿ ਅਨੰਦਪੁਰ ਵਿਚ ਜੋ ਕਾਗਜ਼ ਸਿਖਾਂ ਨੇ ਬੇਦਾਵੇ ਦਾ ਲਿਖ ਦਿਤਾ ਸੀ ਉਹ ਪਾੜਕੇ ਟੁਟੀ ਗੰਢ ਲਓ ॥ ਸੋ ਗੁਰੂ ਜੀ ਨੇ ਧੰਨ ਸਿਖੀ ਕਹਿ ਕੇ ਕਾਗਜ਼ ਪਾੜ ਦਿਤਾ ॥ ਇਥੋਂ ਅਗੇ ਘਾਇਲ ਇਸਤ੍ਰੀ ਪਾਸ ਪਹੁੰਚੇ ਜੋ ਜੰਗ ਵਿਚ ਲੜਦੀ ਰਹੀ ਅਰ ਉਸਨੂੰ ਬਚਾਇਆ, ਅਰ ਨਾਲ ਲੈ ਗਏ ॥ ਦਿਨ ਚੜ੍ਹੇ ਇਨ੍ਹਾਂ ਦਾ ਸਸਕਾਰ ਕਰਕੇ ਮੁਕਤੇ ਖਿਤਾਬ ਦਿਤਾ ਅਰ ਥਾਉਂ ਦਾ ਨਾਉਂ ਮੁਕਤਸਰ ਧਰਿਆ ॥ ਜਿਥੇ ਹੁਣ ਨਗਰ ਵਸਦਾ ਹੈ ਤੇ ਮਾਘੀ ਮੇਲਾ ਲੱਗਦਾ ਹੈ ॥

## ਬੰਦਾ ਬਹਾਦਰ

ਫੇਰ ਏਥੋਂ ਗੁਰੂ ਸਾਹਿਬ ਦੀਨੇ ਪਿੰਡ ਆਦਿਕਾਂ ਵਿਚ ਹੁੰਦੇ ਤੇ ਕਈ ਪ੍ਰਕਾਰ ਦੇ ਕੌਤਕ ਕਰਦੇ ਸ੍ਰੀ ਅਬਚਲ ਨਗਰ (ਦੱਖਣ ਦੀ ਤਰਫ) ਚਲੇ ਗਏ ਤੇ ਉਥੇ ਸਤਸੰਗ ਦਾ ਪ੍ਰਚਾਰ ਕੀਤਾ ਇਕ ਦਿਨ ਗੁਦਾਵਰੀਓਂ ਪਾਰ ਇਕ ਮਾਧੋਦਾਸ ਨਾਮੀ ਇਕ ਬੈਰਾਗੀ ਦੇ ਸਥਾਨ ਵਿਚ ਜਾ ਉਸਦੇ ਜਾਦੂ ਦੇ ਪਲੰਘ ਪਰ ਬੈਠੇ ਅਰ ਸਿੰਘਾਂ ਨੇ ਉਸਦੇ ਬੱਕਰੇ ਝਟਕਾ, ਦੇਗਾਂ ਧਰ ਦਿਤੀਆਂ ॥ ਬੈਰਾਗੀ ਕਿਤੇ ਬਾਹਰ ਗਿਆ ਸੀ, ਖਬਰ ਸੁਣਕੇ ਲੱਗਾ ਪਲੰਘ ਨੂੰ ਉਲਟੌਣ ਤੇ ਜ਼ੋਰ ਲਾਉਣ ਪਰ ਕੋਈ ਵਾਹ ਨਾ ਗਈ ॥ ਹੱਥ ਜੋੜ ਹਾਜਰ ਆ ਹੋਇਆ ॥ ਗੁਰੂ ਜੀ ਨੇ ਪੁਛਿਆ, ਕਿ ਤੂੰ ਕੌਣ ਹੈਂ ? ਉਤਰ ਦਿਤਾ ਬੰਦਾ! ਗੁਰੂ ਜੀ ਕਿਹਾ 'ਜੇ ਬੰਦਾ ਹੈਂ ਤਾਂ ਸੇਵਾ ਕਰ, ਉਤਰ ਦਿਤਾ ਸਿਰ ਤੀਕ ਆਪ ਦੇ ਹਾਜ਼ਰ ॥ ਸੋ ਕੁਛ ਦਿਨ ਮਗਰੋਂ ਗੁਰੂ ਜੀ ਨੇ ਬੰਦੇ ਨੂੰ ਖਾਲਸੇ ਦਾ ਫੌਜੀ ਜਰਨੈਲ ਥਾਪ ਦਿਤਾ ਅਰ ਪੰਜ ਤੀਰ ਤੇ ਇਕ ਤਲਵਾਰ ਦੇ ਕੇ ਪੰਜ ਸਿੰਘ ਨਾਲ ਦੇਕਰ ਕਿਹਾ ਕਿ ਜਾਹ 'ਧਰਮ ਜੁਧ ਕਰਕੇ ਦੇਸ ਨੂੰ ਛੁਟਕਾਰਾ ਬਖਸ਼ ਪਰ ਦੇਖ ਜਤੀ ਰਹੀਂ। ਗੁਰੂ ਨ ਬਣੀਂ। ਸਚ ਬੋਲੀਂ। ਸਰਬ ਖਾਲਸੇ ਜੀ ਦੀ ਸਲਾਹ ਵਿਚ ਰਹੀਂ ॥ ਜੇਕਰ ਵਿਰੁਧ ਚਲਿਓਂ ਤਾਂ ਤੇਰੀ ਕੁਠਾਲੀ ਗਲ ਜਾਏਗੀ ॥ ਸੱਤ ਬਚਨ ਕਰ ਨੇਮ ਧਾਰ, ਸੀਸ ਨਿਵਾ ਬੰਦਾ ਪੰਜਾਬ ਵਿਚ ਆਇਆ ਦੱਖਣ ਵਿਖੇ ਭੀ ਗੁਰੂ ਜੀ ਦੀ ਮਹੱਤਤਾਈ ਦੀ ਧੁੰਮ ਪੈ ਗਈ ਅਰ ਸਤਿਨਾਮ ਦੇ ਉਪਦੇਸ਼ ਨੂੰ ਦੂਰੋਂ

ਦੂਰੋਂ ਲੋਕੀਂ ਸੁਨਣ ਆਉਣ ਲੱਗ ਗਏ॥ ਲਿਖਿਆ ਹੈ ਕਿ ਬਹਾਦਰ ਸ਼ਾਹ ਨੇ ਗੋਲ ਕੰਡੇ ਜਾਂਦਿਆਂ ਗੁਰੂ ਜੀ ਕੀ ਫੇਰ ਹਾਜ਼ਰੀ ਭਰੀ॥ ਤਦ ਇਕ ਹੀਰਾ ਗੁਰੂ ਕੀ ਨਜ਼ਰ ਕੀਤਾ ਜੋ ਗੁਰੂ ਜੀ ਨੇ ਨਦੀ ਵਿਚ ਸਿਟ ਦਿਤਾ। ਜਦ ਪਾਤਸ਼ਾਹ ਕੁਝ ਉਦਾਸ ਹੋਯਾ ਤਾਂ ਗੁਰੂ ਜੀ ਨੇ ਉਸ ਨੂੰ ਸਾਰਾ ਘਾਟ ਹੀਰੇ ਦਾ ਦਿਖਾਇਆ ਤਦ ਉਸ ਥਾਂ ਦਾ ਨਾਉਂ ਹੀਰਾ ਘਾਟ ਪੈ ਗਿਆ॥ ਇਕੁਰ ਨਗੀਨਾ ਘਾਟ ਆਦਿਕ ਨਾਉਂ ਹਨ॥ ਪੰਜਾਬ ਵਿਚ ਹੁਣ ਖਬਰ ਆਈ ਕਿ ਬੰਦੇ ਨੇ ਖਾਲਸਾ ਕੱਠਾ ਕਰ ਤੁਰਕ ਦਮਨ ਦੇ ਕੰਮ ਵਿਚ ਤਰੱਕੀ ਕਰ ਲਈ ਹੈ॥ ਏਥੇ ਭੀ ਸ੍ਰੀ ਸਤਿਗੁਰੂ ਜੀ ਪਾਸ ਦੋ ਪਠਾਣ ਗੁਲ ਖਾਂ ਅਤਾਉਲ ਖਾਂ ਨੌਕਰ ਪਠਾਣ ਦੇ ਬਾਪ ਪੈਂਦੇ ਖਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੰਗ ਵਿਚ ਮਾਰਿਆ ਸੀ॥ ਇਹ ਦੋਵੇਂ, ਕਿਸੇ ਸ਼ਰੀਕ ਦੇ ਬੋਲੀ ਲਾਉਣ ਕਰਕੇ, ਹਮੇਸ਼ਾਂ ਤਾਕ ਵਿਚ ਰਹਿੰਦੇ ਸੇ ਕਿ ਜਦ ਮੌਕਿਆ ਮਿਲੇ ਤਦ ਆਪਣੇ ਬਾਪ ਦਾ ਬਦਲਾ ਲਈਏ॥

## ਕਲਗੀਧਰ ਜੀ ਤੇ ਵਾਰ ਕੀਤਾ

ਇਕ ਦਿਨ ਗੁਰੂ ਸਾਹਿਬ ਤੰਬੂ ਵਿਚ ਸੁਤੇ ਪਏ ਸੇ ਕਿ ਇਹਨਾਂ ਨੂੰ ਮੌਕਿਆ ਮਿਲ ਗਿਆ ਅਤੇ ਗੁਲ ਖਾਂ ਨਿਮਕ ਹਰਾਮ ਨੇ ਗੁਰੂ ਸਾਹਿਬ ਦੇ ਪੇਟ ਵਿਚ ਕਟਾਰ ਜਾ ਮਾਰੀ, ਜਿਸ ਕਰਕੇ ਜ਼ਖਮ ਆ ਗਿਆ ਅਰ ਜ਼ਖਮ ਜਰਾਹ ਨੂੰ ਬੁਲਾਕੇ ਸਿਵਾਇਆ ਗਿਆ, ਪਰੰਤੂ ਅਜੇ ਜ਼ਖਮ ਕੱਚਾ ਹੀ ਸੀ ਬਾਦਸ਼ਾਹ ਨੇ ਦੋ ਧਨੁੱਖ ੯-੯ ਟਾਂਕ ਦੇ ਗੁਰੂ ਸਾਹਿਬ ਪਾਸ ਭੇਜੇ॥ ਗੁਰੂ ਸਾਹਿਬ ਨੇ ਜਦ ਉਨ੍ਹਾਂ ਨੂੰ ਜ਼ੋਰ ਨਾਲ ਖਿਚਿਆ ਤਾਂ ਜ਼ਖਮ ਫੇਰ ਖੁਲ੍ਹ ਗਿਆ, ਜਦ ਕਿ ਜਰਾਹ ਨੇ ਮੁੜ ਸੀਊਣਾ ਚਾਹਿਆ ਪਰ ਗੁਰੂ ਸਾਹਿਬ ਨੇ ਫੇਰ ਨਾ ਸਿਵਾਯਾ ਸੰਮਤ ੧੭੬੫ ਬਿਕ੍ਰਮੀ ਕੱਤਕ ਸੁਦੀ ਨੂੰ ਇਸ਼ਨਾਨ ਕਰਕੇ ਨਵੀਨ ਬਸਤਰ ਸਜਾਏ ਅਤੇ ਘੋੜੇ ਨੂੰ ਭੀ ਇਸ਼ਨਾਨ ਕਰਾਕੇ ਜੇਵਰ ਪੁਵਾਏ ਆਪ ਸਭ ਬਸਤ੍ਰ ਸ਼ਸਤ੍ਰ ਪਹਿਨਕੇ ਦੀਵਾਨ ਲਗਾਯਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਪੰਜ ਪੈਸੇ ਤੇ ਨਾਰੀਏਲ ਅਗੇ ਰਖ ਕੇ ਮੱਥਾ ਟੇਕ ਦਿਤਾ ਤੇ ਮੁਖਵਾਕ ਇਹ ਉਚਾਰਿਆ ਕਿ-

*ਦੋਹਰਾ-ਆਗਜਾ ਭਈ ਅਕਾਲ ਕੀ ਤਬੀ ਚਲਾਯੋ ਪੰਥ॥*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥*
*ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ॥*
*ਜਾਕਾ ਹਿਰਦਾ ਸੁੱਧ ਹੈ, ਖੋਜ ਸ਼ਬਦ ਮਹਿ ਲੇਹ॥*

ਉਪ੍ਰੰਤ ਬਹੁਤ ਸਾਰਾ ਕੜਾਹ ਪ੍ਰਸ਼ਾਦ ਕਰਕੇ ਵਰਤਾਯਾ ਤੇ ਚੰਦਨ ਦੀ ਇਕ ਵਡੀ ਸਾਰੀ ਚਿਖਾ ਬਣਵਾ ਕੇ ਉਸਦੇ ਇਰਦ ਗਿਰਦ ਕਨਾਤ ਲਵਾ ਦਿਤੀ! ਜਦ ਆਪ ਘੋੜੇ ਪਰ ਸਵਾਰ ਹੋ ਕੇ ਚਿਖਾ ਵਲ ਆਏ ਤਦ ਸਭਨਾਂ ਸਿਖਾਂ ਨੂੰ ਆਖਿਆ ਕਿ "ਕਨਾਤ ਦੇ ਅੰਦਰ ਕੋਈ ਨ ਆਵੇ ਤੇ ਸਾਡੀ ਚਿਖਾ ਕੋਈ ਨ ਫੋਲੇ ਤੇ ਸਮਾਧ ਕੋਈ ਨਾ ਬਣਾਵੇ", ਇਹ ਹੁਕਮ ਦੇ ਕੇ ਆਪ ਕਨਾਤ ਦੇ ਅੰਦਰ ਚਲੇ ਗਏ ਤੇ ਅੰਦਰੋਂ ਗੱਜਕੇ ਇਹ ਅਵਾਜ਼ ਆਈ-

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਅੰਤ ਵਿਚ ਗੁਰੂ ਸਾਹਿਬ ਜੀ ਅਗੇ ਪ੍ਰਾਰਥਨਾ ਕੀਤੀ ਜਾਂਦੀ ਹੈ ਕਿ 'ਹੇ ਕਲਗੀਧਰ ਮਹਾਰਾਜ! ਜਿਸ ਪ੍ਰਕਾਰ ਆਪ ਨੇ ਕਸ਼ਟ ਸਹਾਰਕੇ ਇਹ ਪੰਥ ਰਚਿਆ ਹੈ ਉਸੇ ਤਰ੍ਹਾਂ ਆਪ ਇਸਦੇ ਹਮੇਸ਼ਾਂ ਸਹਾਈ ਹੋ ਕੇ ਬ੍ਰਿਧੀ ਕਰਦੇ ਰਹੋ ਤੇ ਆਪਣਾ ਦ੍ਰਿੜ੍ਹ ਵਿਸ਼ਵਾਸ ਇਹਨਾਂ ਦੇ ਵਿਚ ਭਰ ਦਿਓ ਜਿਸ ਕਰਕੇ ਇਹ ਲੋਗ ਤੁਹਾਡੇ ਉਪਕਾਰਾਂ ਨੂੰ ਯਾਦ ਕਰਕੇ ਸਿਖ ਯਾ ਸਿੰਘ ਬਣਨ ਦੀ ਤਨ ਮਨ ਤੋਂ ਕੋਸ਼ਿਸ਼ ਕਰਦੇ ਰਹਿਣ। ਅਤੇ ਗੁਰੂ ਖਾਲਸੇ ਦੀਆਂ ਚੜ੍ਹਦੀਆਂ ਕਲਾ ਹੋਣ॥

ਪ੍ਰਾਰਥਿਕ-ਪੰਥ ਦਾ ਸੇਵਕ, ਖੁਸ਼ ਨਵੀਸ, ਬੁਧ ਸਿੰਘ 'ਰਤਨ' ਲਾਹੌਰ ੧੯੪੦ ਬਿਕ੍ਰਮੀ।

ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥



